
੧ੴ ਸਤਿਗੁਰ ਪ੍ਰਸਾਦਿ॥


### ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਗਿਆਰ੍ਹਵੀਂ

[ਅੰਗ ੧੨੫੪ ਤੋਂ ੧੩੬੪ ਤਕ]

*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

ਸੰਪ੍ਰਦਾ ਦਮਦਮੀ ਟਕਸਾਲ




*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ

ਮੋਬਾਈਲ : 98158-35035, 98551-03132, 99149-36036

GURBANI ARTH BHANDAR – Vol. XI
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ ਚਾਹੀਦਾ ਹੈ।*

ਪਹਿਲੀ ਵਾਰ ਅਗਸਤ ੨੦੧੭

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਮਲਾਰ

## ਰਾਗੁ ਕਾਨੜਾ

**ਅਸਟਪਦੀਆ ਮਹਲਾ ੪**



**ਛੰਤ ਮਹਲਾ ੫**



**ਕਾਨੜੇ ਕੀ ਵਾਰ ਮਹਲਾ ੪**



**ਨਾਮਦੇਵ ਜੀਉ ਕੀ**



## ਰਾਗੁ ਕਲਿਆਨ

**ਮਹਲਾ ੪**



**ਮਹਲਾ ੫**



**ਮਹਲਾ ੪ ਅਸਟਪਦੀਆ**

# ਰਾਗੁ ਪਰਭਾਤੀ

### ਮਹਲਾ ੧



### ਮਹਲਾ ੩



### ਮਹਲਾ ੪



### ਮਹਲਾ ੫



### ਅਸਟਪਦੀਆ ਮਹਲਾ ੧



### ਮਹਲਾ ੩



### ਮਹਲਾ ੫ ਅਸਟਪਦੀਆ



### ਭਗਤ ਕਬੀਰ ਜੀਉ ਕੀ

## ਰਾਗੁ ਜੈਜਾਵੰਤੀ



## ਸਲੋਕ ਸਹਸਕ੍ਰਿਤੀ



## ਮਹਲਾ ੫ ਗਾਥਾ



## ਫੁਨਹੇ ਮਹਲਾ ੫



## ਚਉਬੋਲੇ ਮਹਲਾ ੫

# ਤਤਕਰਾ ਸਾਖੀਆਂ

## ਰਾਗੁ ਮਲਾਰ



## ਰਾਗੁ ਕਾਨੜਾ



## ਰਾਗੁ ਕਲਿਆਨ



## ਰਾਗੁ ਪਰਭਾਤੀ

## ਸਲੋਕ ਸਹਸਕ੍ਰਿਤੀ



## ਫੁਨਹੇ ਮਹਲਾ ੫

# ਮੂਲਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

# ਗੁਰਮੰਤ੍ਰ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ

# ਰਾਗੁ ਮਲਾਰ

ਨਾਦ ਬਿਨੋਦ ਦੇ ਕਥਨ ਅਨੁਸਾਰ ਮੇਘ, ਗੌਂਡ ਤੇ ਸਾਰੰਗ ਮਿਲ ਕੇ ਮਲਾਰ ਬਣਦਾ ਹੈ, ਜਿਸ ਨੂੰ ਵਰਖਾ ਸਮੇਂ ਗਾਇਆ ਜਾਂਦਾ ਹੈ, ਪਰ ਰਾਧ ਗੋਬਿੰਦ ਸੰਗੀਤ ਸਾਰ ਵਿਚ ਇਸ ਨੂੰ ਔੜਵ ਲਿਖਿਆ ਹੈ ਤੇ ਪ੍ਰਾਤਹਕਾਲ ਦੱਸਿਆ ਹੈ, ਪਰ ਇਸ ਨੂੰ ਰਾਤ ਦੇ ਦੂਜੇ ਪਹਿਰ ਦੀ ਸੱਤਵੀਂ ਘੜੀ ਵਿਚ ਵੀ ਗਾਉਂਦੇ ਹਨ। ਸੁਰਤਾਲ ਸਮੂਹ ਵਿਚ ਲਿਖਿਆ ਹੈ ਕਿ ਮਲਾਰੀ ਖਾਡਵ ਹੈ, ਮੌਸਮ ਵਰਖਾ ਰੁੱਤ ਹੈ। ਹਰ ਵੇਲੇ ਅਤੇ ਅੱਧੀ ਰਾਤ ਗਾਇਨ ਕੀਤੀ ਜਾਂਦੀ ਹੈ। ਸਾਰੰਗ, ਸੋਰਠ ਤੇ ਬਿਲਾਵਲ ਮਿਲ ਕੇ ਮਲਾਰ ਬਣਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਰਾਗਮਾਲਾ ਵਿਚ ਇਸ ਨੂੰ ਮੇਘ ਦੀ ਰਾਗਨੀ ਵਜੋਂ ਦਰਜ ਕੀਤਾ ਗਿਆ ਹੈ:

**ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥**
**ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥** *(ਰਾਗਮਾਲਾ, ਅੰਗ ੧੪੩੦)*

**ਅਥਵਾ** ਪ੍ਰਸਿੱਧ ਅਤੇ ਪੁਰਾਤਨ ਰਾਗ ਮਲਾਰ ਦਾ ਗੁਰਮਤਿ ਸੰਗੀਤ ਵਿਚ ਮੌਸਮੀ ਰਾਗ ਵਜੋਂ ਪ੍ਰਚਲਨ ਹੈ, ਜਿਸ ਦਾ ਗਾਇਨ ਸਾਵਣ ਰੁੱਤ ਵਿਚ ਸਾਵਣ ਦੀ ਸੰਗਰਾਂਦ ਤੋਂ ਲੈ ਕੇ ਵਿਸ਼ੇਸ਼ ਰੂਪ ਵਿਚ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਅਧੀਨ ਮਹਲਾ ੧, ੨, ੩, ੪, ੫ ਅਤੇ ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਦਰਜ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਦਾ ਸਤਾਈਵਾਂ ਅਸਥਾਨ ਹੈ। ਰਾਗ ਮਲਾਰ ਸੰਬੰਧੀ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ, ਜੈਸਾ ਕਿ:

**ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥** *(ਅੰਗ ੧੨੮੫)*

ਸਿੱਖ ਕੀਰਤਨਕਾਰਾਂ ਵਿਚ ਇਸ ਰਾਗ ਦਾ ਵਿਸ਼ੇਸ਼ ਪ੍ਰਚਲਨ ਹੈ। ਗੁਣੀਜਨ ਸਾਵਣ ਰੁੱਤ ਸਮੇਂ ਇਸ ਰਾਗ ਨੂੰ ਬੜੇ ਉਤਸ਼ਾਹ ਨਾਲ ਗਾਉਂਦੇ ਹਨ। ਇਸ ਰਾਗ ਵਿਚ ਦੋਵੇਂ ਨਿਸ਼ਾਦ ਪ੍ਰਯੋਗ ਕਰਦਿਆਂ ਬਾਕੀ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਮਾਧਿਅਮ, ਸੰਵਾਦੀ ਸ਼ੜਜ, ਥਾਟ ਖਮਾਜ, ਸਮਾਂ ਰਾਤ ਦਾ ਤੀਜਾ ਪਹਿਰ ਤੇ ਵਰਖਾ ਵਿਚ ਹਰ ਸਮੇਂ ਅਤੇ ਜਾਤੀ ਸੰਪੂਰਣ ਹੈ।

ਆਰੋਹ—ਸ, ਰੇ ਗ ਮ, ਮ ਰੇ ਪ, ਨ਼ੀ ਧ ਨੀ ਸਂ।
ਅਵਰੋਹ—ਸਂ, ਧ ਨ਼ੀ ਪ ਮ, ਗ ਮ ਰੇ, ਸ।

[ਅੰਗ ੧੨੫੪]

## ਰਾਗੁ ਮਲਾਰ ਚਉਪਦੇ, ਮਹਲਾ ੧, ਘਰੁ ੧;

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਸਤਿਗੁਰੂ ਜੀ ਮਲਾਰ ਰਾਗ ਦੇ ਅੰਦਰ ਚਉਪਦੇ = ਚਾਰ ਪਦਿਆਂ ਵਾਲਾ ਸ਼ਬਦ, ਘਰੁ ੧ = ਪਹਿਲੇ ਸੁਰਤਾਲ ਵਿਚ ਪਹਿਲਾ ਮਹਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ ਸੱਚ ਸਰੂਪ, ਨਾਮੁ = ਪ੍ਰਸਿੱਧ, ਕਰਤਾ = ਜਗਤ ਦਾ ਰਚੈਤਾ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ (ਮੌਤ) ਤੋਂ ਰਹਿਤ, ਮੂਰਤਿ = ਹਸਤੀ (ਸਰੂਪ), ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਿਸ ਵਕਤ ਸਤਿਗੁਰੂ ਸਾਹਿਬ ਜੀ ਮਿੰਟਗੁਮਰੀ ਵੱਲ ਸੰਗਤਾਂ ਨੂੰ ਤਾਰਨ ਲਈ ਚੱਲੇ ਸਨ ਤਾਂ ਰਸਤੇ ਵਿਚ ਇਕ ਨਗਰ ਦੇ ਮਨਮੁਖ ਪੁਰਖਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਨਗਰ ਵਿਚ ਕਿਤੇ ਵੀ ਬੈਠਣ ਲਈ ਕੋਈ ਜਗ੍ਹਾ ਨਾ ਦਿੱਤੀ। ਜਿਥੇ ਵੀ ਸਤਿਗੁਰੂ ਸਾਹਿਬ ਜੀ ਬੈਠਣ, ਉਥੋਂ ਹੀ ਉਠਾਲ ਦਿਆ ਕਰਨ। ਸਤਿਗੁਰੂ ਸਾਹਿਬ ਜੀ ਜਾਣ ਲੱਗਿਆਂ ਨਗਰ ਵਾਲਿਆਂ ਨੂੰ ਕਹਿਣ ਲੱਗੇ ਕਿ ਤੁਸੀਂ ਵੱਸਦੇ ਰਹੋ। ਜਦ ਅਗਲੇ ਨਗਰ ਵਿਚ ਗਏ ਤਾਂ ਉਨ੍ਹਾਂ ਨੇ ਸਤਿਗੁਰਾਂ ਦੀ ਬਹੁਤ ਸੇਵਾ ਕੀਤੀ। ਸਤਿਗੁਰੂ ਸਾਹਿਬ ਜੀ ਉਸ ਨਗਰ ਵਿੱਚੋਂ ਜਾਣ ਲੱਗੇ ਤਾਂ ਨਗਰ ਵਾਲਿਆਂ ਨੂੰ ਕਹਿਣ ਲੱਗੇ ਕਿ ਤੁਸੀਂ ਉੱਜੜ ਕੇ ਵੱਸਣਾ ਕਰੋ। ਨਗਰ ਤੋਂ ਬਾਹਰ ਜਾ ਕੇ ਭਾਈ ਮਰਦਾਨਾ ਜੀ ਸਤਿਗੁਰਾ ਨੂੰ ਪੁੱਛਣ ਲੱਗਿਆ ਕਿ ਸਤਿਗੁਰੂ ਜੀ ਇਹ ਕੀ ਕਾਰਨ ਹੈ ? ਜਿਸ ਨਗਰ ਵਾਲਿਆਂ ਨੇ ਸੇਵਾ ਕੀਤੀ, ਉਨ੍ਹਾਂ ਨੂੰ ਤੁਸੀਂ ਬਚਨ ਕਰ ਦਿੱਤਾ ਕਿ ਉੱਜੜ ਕੇ ਵੱਸੋ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਭਾਈ ਮਰਦਾਨਾ ਜੀ ਪਰਮੇਸ਼ਰ ਨੇ ਸਾਰਿਆਂ ਨੂੰ ਵਸਾਉਣਾ ਹੈ। ਜਿਥੇ ਵੀ ਮਨਮੁਖ ਪੁਰਖ ਜਾਂਦੇ ਹਨ, ਉਹ ਹੋਰਨਾਂ ਨੂੰ ਵੀ ਵਿਗਾੜ ਦਿੰਦੇ ਹਨ। ਇਸੇ ਕਰਕੇ ਉਨ੍ਹਾਂ ਨੂੰ ਕਿਹਾ ਸੀ ਕਿ ਵੱਸਦੇ ਰਹੋ, ਕਿਉਂਕਿ ਜੇ ਉਹ ਹੋਰ ਕਿਸੇ ਨਗਰ ਵਿਚ ਜਾਣਗੇ ਤਾਂ ਹੋਰਨਾਂ ਨੂੰ ਵਿਗਾੜਨਗੇ। ਦੂਸਰੇ ਨਗਰ ਵਾਲਿਆਂ ਨੂੰ ਇਸ ਕਰਕੇ ਉੱਜੜ ਕੇ ਵੱਸਣ ਵਾਸਤੇ ਕਿਹਾ ਸੀ, ਕਿਉਂਕਿ ਜਿਥੇ ਵੀ ਸਤਿਸੰਗੀ, ਸੇਵਾ ਕਰਨ ਵਾਲੇ ਪੁਰਖ ਜਾਂਦੇ ਹਨ, ਉਹ ਹੋਰਨਾਂ ਨੂੰ ਵੀ ਸਤਿਸੰਗਤ ਕਰਨ ਲਈ ਜਾਂ ਸੇਵਾ ਕਰਨ ਲਈ ਪ੍ਰੇਰਨਾ ਦਿੰਦੇ ਹਨ। ਇਹ ਸੁਣ ਕੇ ਭਾਈ ਮਰਦਾਨਾ ਸਤਿਗੁਰਾ ਨੂੰ ਕਹਿਣ ਲੱਗਿਆ ਕਿ ਸਤਿਗੁਰੂ ਜੀ ਤੁਸੀਂ ਸੰਸਾਰੀ ਜੀਵਾਂ ਦਾ ਉੱਧਾਰ ਕਰਨ ਵਾਸਤੇ ਅਵਤਾਰ ਧਾਰਿਆ ਹੈ। ਆਪ ਜੀ ਕੋਈ ਜੀਵਾਂ ਦੇ ਭਲੇ ਵਾਸਤੇ ਬਚਨ ਸੁਣਾਉਣਾ ਕਰੋ। ਉਸ ਸਮੇਂ ਸਤਿਗੁਰਾਂ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਰਬਾਬ ਵਜਾਉ, ਅਕਾਲ ਗੋ ਬਾਨੀ ਆਈ ਹੈ, ਇਹ ਕਹਿੰਦਿਆਂ ਇਹ ਸ਼ਬਦ ਉਚਾਰਣ ਕੀਤਾ :

## ਖਾਣਾ, ਪੀਣਾ, ਹਸਣਾ, ਸਉਣਾ; ਵਿਸਰਿ ਗਇਆ ਹੈ ਮਰਣਾ ॥

ਹੇ ਭਾਈ ! ਚੰਗੇ ਚੰਗੇ ਪਦਾਰਥਾਂ ਨੂੰ ਖਾਣਾ, ਰਸਾਂ-ਕਸਾਂ ਨੂੰ ਪੀਣਾ, ਹੱਸਣਾ ਤੇ ਸੌਣਾ ਇਤਿਆਦਿਕ ਕਰਮਾਂ ਵਿਚ ਲੱਗ ਕੇ ਜੀਵਾਂ ਨੂੰ ਮਰਣਾ ਵਿਸਰਿ = ਭੁੱਲ ਗਿਆ ਹੈ **ਵਾ:** ਖਾਣਾ, ਪੀਣਾ, ਹੱਸਣਾ, ਸੌਣਾ ਇਹ ਚਾਰ ਚੀਜ਼ਾਂ ਚੇਤੇ ਹਨ, ਪੰਜਵੀਂ ਚੀਜ਼ ਮਰਣਾ ਜੀਵਾਂ ਨੂੰ ਭੁੱਲ ਗਿਆ ਹੈ।

## ਖਸਮੁ ਵਿਸਾਰਿ, ਖੁਆਰੀ ਕੀਨੀ; ਧ੍ਰਿਗੁ ਜੀਵਣੁ ਨਹੀ ਰਹਣਾ ॥੧॥

ਆਪਣੇ ਖਸਮੁ = ਮਾਲਕ ਵਾਹਿਗੁਰੂ ਨੂੰ ਵਿਸਾਰਿ = ਭੁਲਾ ਕਰਕੇ ਜੀਵਾਂ ਨੇ ਆਪਣੀ ਜ਼ਿੰਦਗੀ ਖੁਆਰੀ = ਖ਼ਰਾਬ ਕੀਨੀ = ਕੀਤੀ ਹੈ। ਇਸ ਲਈ ਜੀਵਾਂ ਦੇ ਇਹੋ ਜਿਹੇ ਜੀਵਨ ਜਾਂ ਜਿਉਣੇ ਨੂੰ ਧ੍ਰਿਗੁ = ਧ੍ਰਿਕਾਰ ਹੈ, ਦੁਨੀਆਂ ਵਿਚ ਕਿਸੇ ਨੇ ਜਿਉਂਦਾ ਨਹੀਂ ਰਹਿਣਾ ॥੧॥

## ਪ੍ਰਾਣੀ; ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ; ਘਰਿ ਜਾਵਹੁ ॥੧॥ਰਹਾਉ॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵੋ ! ਏਕੋ = ਇਕ ਅਕਾਲ ਪੁਰਖ ਦੇ ਨਾਮ ਨੂੰ ਧਿਆਵਹੁ = ਧਿਆਉਣਾ

ਕਰੋ ਅਤੇ ਆਪਣੀ ਪਤਿ = ਇੱਜ਼ਤ ਦੇ ਸੇਤੀ = ਸਹਿਤ ਪ੍ਰਲੋਕ, ਸੱਚਖੰਡ ਰੂਪੀ ਘਰ ਨੂੰ ਜਾਵਹੁ = ਜਾਣਾ ਕਰੋ ॥੧॥ਰਹਾਉ॥

## ਤੁਧਨੋ ਸੇਵਹਿ ਤੁਝੁ ਕਿਆ ਦੇਵਹਿ; ਮਾਂਗਹਿ ਲੇਵਹਿ ਰਹਹਿ ਨਹੀ ॥

ਹੇ ਪਰਮੇਸ਼ਰ ! ਜਿਹੜੇ ਤੁਧਨੋ = ਤੈਨੂੰ ਸੇਵਹਿ = ਸੇਵਨਾ ਕਰਦੇ ਹਨ, ਉਹ ਤੁਝੁ = ਤੈਨੂੰ ਭਲਾ ਕਿਆ = ਕੀ ਦੇਵਹਿ = ਦਿੰਦੇ ਹਨ, ਉਹ ਤਾਂ ਸਗੋਂ ਤੇਰੇ ਕੋਲੋਂ ਮਾਂਗਹਿ = ਮੰਗ ਲੇਵਹਿ = ਲੈਂਦੇ ਹਨ, ਮੰਗਣ ਤੋਂ ਬਗ਼ੈਰ ਰਹਹਿ = ਰਹਿ ਨਹੀਂ ਸਕਦੇ।

## ਤੂ ਦਾਤਾ, ਜੀਆ ਸਭਨਾ ਕਾ; ਜੀਆ ਅੰਦਰਿ ਜੀਉ ਤੁਹੀ ॥੨॥

ਹੇ ਪਰਮੇਸ਼ਰ ! ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਕੇਵਲ ਤੂੰ ਹੀ ਦਾਤਾ ਹੈਂ ਅਤੇ ਸਾਰਿਆਂ ਜੀਆ = ਜੀਵਾਂ ਦੇ ਅੰਦਰਿ = ਵਿਚ ਇਕ ਤੁਹੀ = ਤੂੰ ਹੀ ਜੀਉ = ਚੇਤਨ ਸੱਤਾ ਰੂਪ ਹੈਂ **ਵਾ:** ਸਾਰਿਆਂ ਦੇ ਅੰਦਰ ਜੀਵਨ ਰੂਪ ਹੈਂ ॥੨॥

## ਗੁਰਮੁਖਿ ਧਿਆਵਹਿ, ਸਿ ਅੰਮ੍ਰਿਤੁ ਪਾਵਹਿ; ਸੇਈ ਸੂਚੇ ਹੋਹੀ ॥

ਹੇ ਪਰਮੇਸ਼ਰ ! ਜਿਹੜੇ ਗੁਰਮੁਖ ਜਨ ਗੁਰਾਂ ਦੁਆਰਾ ਤੈਨੂੰ ਧਿਆਵਹਿ = ਧਿਆਉਂਦੇ ਹਨ, ਸਿ = ਉਹ ਤੇਰੇ ਕੋਲੋਂ ਆਤਮਾਨੰਦ ਰੂਪੀ ਅੰਮ੍ਰਿਤ ਪਾਵਹਿ = ਪਾਉਂਦੇ ਹਨ ਅਤੇ ਸੇਈ = ਉਹ ਵਿਕਾਰਾਂ ਵੱਲੋਂ ਸੂਚੇ = ਸੱਚੇ (ਪਵਿੱਤਰ) ਹੋਹੀ = ਹੋ ਜਾਂਦੇ ਹਨ **ਵਾ:** ਉਨ੍ਹਾਂ ਦੇ ਜੀਵਨ ਪਾਪਾਂ ਦੀ, ਜੰਮਣ-ਮਰਣ ਦੀ ਮੈਲ ਤੋਂ ਰਹਿਤ ਹੋ ਕੇ ਪਵਿੱਤਰ ਹੋ ਜਾਂਦੇ ਹਨ।

## ਅਹਿਨਿਸਿ, ਨਾਮੁ ਜਪਹੁ ਰੇ ਪ੍ਰਾਣੀ; ਮੈਲੇ ਹਛੇ ਹੋਹੀ ॥੩॥

ਰੇ = ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਅਹਿਨਿਸਿ = ਰਾਤ ਦਿਨੇ ਪਰਮੇਸ਼ਰ ਦਾ ਨਾਮ ਜਪਹੁ = ਜਪਿਆ ਕਰੋ, ਜਿਸ ਨਾਮ ਨਾਲ ਤੁਹਾਡੇ ਵਿਕਾਰਾਂ ਦੀ ਮੈਲ ਨਾਲ ਮੈਲੇ = ਮਲੀਨ ਹੋਏ ਅੰਤਹਕਰਣ ਹਛੇ = ਸੁਧ ਹੋਹੀ = ਹੋ ਜਾਣਗੇ ॥੩॥

## ਜੇਹੀ ਰੁਤਿ, ਕਾਇਆ ਸੁਖੁ ਤੇਹਾ; ਤੇਹੋ ਜੇਹੀ ਦੇਹੀ ॥

ਜੇਹੀ = ਜੈਸੀ ਰੁੱਤ ਹੁੰਦੀ ਹੈ, ਤੇਹਾ = ਉਹੋ ਜਿਹਾ ਕਾਇਆ = ਦੇਹ ਨੂੰ ਸੁਖੁ = ਅਨੰਦ ਹੁੰਦਾ ਹੈ, ਭਾਵ ਸਰਦ ਰੁੱਤ ਵਿਚ ਸਰਦੀ ਤੇ ਗਰਮ ਰੁੱਤ ਵਿਚ ਗਰਮੀ ਮੰਨਣ ਲੱਗ ਜਾਂਦੀ ਹੈ ਅਤੇ ਤੇਹੋ = ਉਹੋ ਜੇਹੀ = ਜਿਹੀ ਦੇਹੀ = ਕਾਇਆ ਹੋ ਜਾਂਦੀ ਹੈ।

**ਅਥਵਾ** ਜਿਹੋ ਜਿਹੀ ਜੁਗਾਂ ਰੂਪੀ ਰੁੱਤ ਹੁੰਦੀ ਹੈ, ਤੇਹਾ = ਤਿਹੋ ਜਿਹਾ ਕਾਇਆ = ਦੇਹੀ ਨੂੰ ਸੁਖ ਪ੍ਰਾਪਤ ਹੁੰਦਾ ਹੈ ਅਤੇ ਤਿਹੋ ਜਿਹੀ ਜੁਗਾਂ ਅਨੁਸਾਰ ਦੇਹੀ ਦੀ ਉਮਰ ਘੱਟ ਵੱਧ ਹੋ ਜਾਂਦੀ ਹੈ, ਭਾਵ ਸਤਿਜੁਗ ਵਿਚ ਇਕ ਲੱਖ ਵਰ੍ਹੇ ਦੀ ਉਮਰ ਹੁੰਦੀ ਸੀ। ਤ੍ਰੇਤੇ ਯੁੱਗ ਵਿਚ ਦਸ ਹਜ਼ਾਰ ਵਰ੍ਹੇ ਦੀ ਉਮਰ ਹੁੰਦੀ ਸੀ। ਦੁਆਪਰ ਵਿਚ ਇਕ ਹਜ਼ਾਰ ਵਰ੍ਹੇ ਦੀ ਉਮਰ ਹੁੰਦੀ ਸੀ। ਹੁਣ ਕਲਿਜੁਗ ਦੇ ਵਿਚ ਸੌ ਸਾਲ ਦੀ ਉਮਰ ਹੈ।

**ਅਥਵਾ** ਜਿਹੋ ਜਿਹੀ ਰਜੋ, ਤਮੋ, ਸਤੋ ਗੁਣਾਂ ਰੂਪੀ ਰੁੱਤ ਹੁੰਦੀ ਹੈ, ਤਿਹੋ ਜਿਹਾ ਦੇਹੀ ਨੂੰ ਰਾਜਸੀ, ਤਾਮਸੀ, ਸਾਂਤਕੀ ਸੁਖ ਪ੍ਰਾਪਤ ਹੁੰਦਾ ਹੈ ਅਤੇ ਤਿਹੋ ਜਿਹੀ ਰਾਜਸੀ, ਤਾਮਸੀ, ਸਾਂਤਕੀ ਦੇ ਸਹਿਤ ਦੇਹੀ ਹੋ ਜਾਂਦੀ ਹੈ।

**ਅਥਵਾ** ਜਿਹੋ ਜਿਹੀ ਜੁਗਾਂ ਰੂਪੀ ਰੁੱਤ ਹੁੰਦੀ ਹੈ, ਤੇਹੋ ਜਿਹਾ ਦੇਹੀ ਨੂੰ ਸੁਖ ਹੁੰਦਾ ਹੈ, ਫਿਰ ਉਹੋ ਜਿਹੀ ਛੋਟੀ ਵੱਡੀ ਦੇਹੀ ਹੋ ਜਾਂਦੀ ਹੈ ਅਰਥਾਤ ਸਤਿਜੁਗ ਵਿਚ ਬਹੁਤ ਲੰਬੀਆਂ ਦੇਹੀਆਂ ਹੁੰਦੀਆਂ ਸਨ। ਬਾਲਮੀਕ

ਰਾਮਾਇਣ ਅਨੁਸਾਰ ਤ੍ਰੇਤੇ ਯੁੱਗ ਵਿਚ ਸ੍ਰੀ ਰਾਮ ਚੰਦਰ ਜੀ ਦੀ ਦੇਹੀ ਰਾਵਣ ਨੂੰ ਮਾਰਨ ਵੇਲੇ ਪੰਚੀ ਹੱਥ ਲੰਮੀ ਸੀ। ਦੁਆਪਰ ਯੁਗ ਵਿਚ ਕ੍ਰਿਸ਼ਨ ਜੀ ਦੇ ਭਰਾ ਦਾ ਕੱਦ ਛੋਟਾ ਸੀ ਤੇ ਜਿਸ ਰੇਵਤ ਨਾਮੇ ਰਾਜੇ ਦੀ ਰੇਵਤੀ[1] ਨਾਮੇ ਲੜਕੀ ਨਾਲ ਬਲਰਾਮ ਦਾ ਵਿਆਹ ਹੋਇਆ ਸੀ, ਉਸ ਦਾ ਕੱਦ ਲੰਬਾ ਸੀ। ਬਲਰਾਮ ਨੇ ਰੇਵੀ ਦੇ ਸਿਰ ਉੱਤੇ ਹੱਲ ਰੱਖ ਕੇ (ਦਬਾ ਕੇ) ਉਸ ਨੂੰ ਛੋਟਾ ਕਰ ਲਿਆ ਸੀ। ਕਲਿਜੁਗ ਦੇ ਵਿਚ ਦੇਹਾਂ ਦੇ ਕੱਦ ਦੁਆਪਰ ਨਾਲੋਂ ਵੀ ਛੋਟੇ ਹੋ ਗਏ ਹਨ।

## ਨਾਨਕ, ਰੁਤਿ ਸੁਹਾਵੀ ਸਾਈ; ਬਿਨੁ ਨਾਵੈ, ਰੁਤਿ ਕੇਹੀ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਈ = ਉਹੋ ਪ੍ਰਤੱਖ ਰੁੱਤ **ਵਾ:** ਅਵਸਥਾ, ਜੁਗਾਂ, ਰਜੋ ਤਮੋ ਸਤੋ ਗੁਣਾਂ ਰੂਪੀ ਰੁੱਤ ਸੁਹਾਵੀ = ਸ਼ੋਭਨੀਕ ਹੈ, ਜਿਸ ਵਿਚ ਪਰਮੇਸ਼ਰ ਦਾ ਨਾਮ ਜਪਿਆ ਜਾਂਦਾ ਹੈ, ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕੇਹੀ = ਕਾਹਦੀ ਰੁੱਤ ਹੈ, ਭਾਵ ਬੇਅਰਥ ਹੀ ਹੈ ॥੪॥੧॥

## ਮਲਾਰ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਰੂਪਕ ਅਲੰਕਾਰ ਦਾ ਕਟਾਖ਼ਸ਼ ਵਰਤਦੇ ਹੋਏ ਦੁਨਿਆਵੀ ਵਿਹਾਰਾਂ ਦੀ ਗੱਲਾਂ ਦੁਆਰਾ ਜਗਿਆਸੂਆਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪ੍ਰੇਮ ਵਿਚ ਲਿਵਲੀਨ ਕਰਨ ਵਾਸਤੇ ਪਰਮਾਰਥ ਦੀ ਪ੍ਰਾਪਤੀ ਦਾ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ।

## ਕਰਉ ਬਿਨਉ, ਗੁਰ ਅਪਨੇ ਪ੍ਰੀਤਮ; ਹਰਿ ਵਰੁ ਆਣਿ ਮਿਲਾਵੈ ॥

ਜਗਿਆਸੂ ਰੂਪ ਸਖੀ ਕਥਨ ਕਰਦੀ ਹੈ ਕਿ ਮੈਂ ਆਪਣੇ ਪ੍ਰੀਤਮ = ਪਿਆਰੇ ਗੁਰ = ਸਤਿਗੁਰਾਂ ਦੇ ਕੋਲ ਬਿਨਉ = ਬੇਨਤੀ ਕਰਉ = ਕਰਦੀ ਹਾਂ ਕਿ ਮੈਨੂੰ ਸਤਿਗੁਰੂ ਸਾਹਿਬ ਜੀ ਆਪਣੀ ਸ਼ਰਨ ਵਿਚ ਆਣਿ = ਲਿਆ ਕਰਕੇ ਵਰੁ = ਪਤੀ ਹਰਿ = ਪਰਮੇਸ਼ਰ ਦੇ ਨਾਲ ਮਿਲਾਵੈ = ਮਿਲਾ ਦੇਵੇ।

## ਸੁਣਿ ਘਨ ਘੋਰ, ਸੀਤਲੁ ਮਨੁ ਮੋਰਾ; ਲਾਲ ਰਤੀ ਗੁਣ ਗਾਵੈ ॥੧॥

ਜਿਸ ਵੇਲੇ ਇਸਤਰੀ ਘਨ = ਬੱਦਲਾਂ ਦੀ ਘੋਰ = ਧੁਨਿ = (ਆਵਾਜ਼) ਸੁਣਿ = ਸੁਣਦੀ ਹੈ, ਉਸ ਵੇਲੇ ਉਸ ਦਾ ਮਨ ਸੀਤਲੁ = ਠੰਢਾ ਹੋ ਜਾਂਦਾ ਹੈ ਅਤੇ ਆਪਣੇ ਪ੍ਰਾਣਾਂ ਦੇ ਲਾਲ = ਪਿਆਰੇ ਦੇ ਪ੍ਰੇਮ ਰੰਗ ਵਿਚ ਰੰਗੀ ਹੋਈ ਉਸ ਦੇ ਗੁਣਾਂ ਨੂੰ ਪ੍ਰਸੰਨ ਹੋ ਕੇ ਗਾਵੈ = ਗਾਉਂਦੀ ਹੈ।

---

੧. **ਰੇਵਤ (ਕੁਕੁਦਮਿਨ)** ਰਾਜਾ ਦੀ ਪੁੱਤਰੀ ਅਤੇ ਬਲਰਾਮ ਦੀ ਇਸਤਰੀ, ਵਿਸ਼ਨ ਪੁਰਾਣ ਅੰਸ਼ ੪, ਅਧਿ: ੧ ਵਿਚ ਲਿਖਿਆ ਹੈ ਕਿ ਇਹ ਇਤਨੀ ਸੁੰਦਰ ਸੀ ਕਿ ਇਸ ਦੇ ਪਿਤਾ ਨੇ ਇਸ ਲਾਇਕ ਕੋਈ ਵੀ ਪਤੀ ਨਾ ਦੇਖ ਕੇ ਬ੍ਰਹਮਾ ਕੋਲੋਂ ਜਾ ਪੁੱਛਿਆ ਕਿ ਕੋਈ ਉੱਤਮ ਵਰ ਦੱਸੋ। ਬ੍ਰਹਮਾ ਰਾਗ ਸੁਣਨ ਵਿਚ ਐਸਾ ਮਸਤ ਸੀ ਕਿ ਯੁਗ ਗੰਧਰਵਾਂ ਦਾ ਗਾਉਣਾ ਸੁਣਨ ਵਿਚ ਬਿਤਾ ਦਿੱਤਾ ਅਤੇ ਰੇਵਤ ਨੂੰ ਕੋਈ ਉੱਤਰ ਨਾ ਦਿੱਤਾ। ਜਦ ਰਾਗ ਰੰਗ ਸਮਾਪਤ ਹੋਇਆ ਤਾਂ ਰੇਵਤ ਨੂੰ ਆਖਿਆ ਕਿ ਰੇਵਤੀ ਦਾ ਵਿਆਹ ਕ੍ਰਿਸ਼ਨ ਜੀ ਦੇ ਵੱਡੇ ਭਾਈ ਬਲਰਾਮ ਨਾਲ ਕਰ ਦੇ। ਜਦ ਕਈ ਯੁਗ ਬਦਲਣ ਪਿੱਛੋਂ ਰੇਵਤ ਮੁੜ ਪ੍ਰਿਥਵੀ 'ਤੇ ਆਇਆ ਤਾਂ ਕੀ ਦੇਖਦਾ ਹੈ ਕਿ ਲੋਕ ਕੱਦ ਵਿਚ ਛੋਟੇ ਹੋ ਗਏ ਹਨ। ਬਲਹੀਨ ਤੇ ਮਲੀਨ ਬੁੱਧ ਹਨ, ਪਰ ਬ੍ਰਹਮਾ ਦੀ ਆਗਿਆ ਸਿਰ 'ਤੇ ਰੱਖ ਕੇ ਇਹ ਬਲਰਾਮ ਦੇ ਪਾਸ ਗਿਆ ਅਤੇ ਰੇਵਤੀ ਦਾ ਵਿਆਹ ਉਸ ਨਾਲ ਕਰ ਦਿੱਤਾ। ਬਲਰਾਮ ਨੇ ਰੇਵਤੀ ਨੂੰ ਆਪਣੇ ਨਾਲੋਂ ਬਹੁਤ ਲੰਮੀ ਦੇਖ ਕੇ, ਉਸ ਦੇ ਮੋਢੇ ਉੱਤੇ ਹਲ ਰੱਖ ਕੇ ਇੰਨਾ ਦਬਾਇਆ ਕਿ ਆਪਣੇ ਕੱਦ ਦੇ ਮੇਚ ਦੀ ਕਰ ਲਈ, ਜੈਸਾ ਕਿ :

ਜਬ ਪਿਯ ਤਿਯ ਕੀ ਓਰ ਨਿਹਾਰਯੋ, ਛੋਟੇ ਹਮ, ਇਹ ਬਡੀ ਵਿਚਾਰਯੋ,<br>
ਤਿਹ ਕੇ ਲੈ ਹਲ ਕੰਧਹਿ ਧਰਯੋ, ਮਨ ਭਾਵਤ ਤਾਂ ਕੋ ਤਤੁ ਕਰਯੋ। *(ਕ੍ਰਿਸ਼ਨਾ ਅਵਤਾਰ)*

ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦੀ ਉਪਦੇਸ਼, ਮਹਾਂਵਾਕ ਰੂਪੀ ਘੋਰ = ਗੂੰਜ ਸੁਣ ਕੇ ਮੋਰਾ = ਮੇਰਾ ਮਨੁ = ਚਿੱਤ ਸੀਤਲੁ = ਠੰਢਾ ਹੋ ਗਿਆ ਹੈ ਅਤੇ ਮੇਰੀ ਸੁੱਧ ਬੁੱਧੀ, ਬ੍ਰਹਮਾਕਾਰ ਬਿਰਤੀ ਲਾਲ = ਪਿਆਰੇ ਦੇ ਪ੍ਰੇਮ ਵਿਚ ਰਤੀ = ਰੰਗੀ ਹੋਈ ਸ਼ੁਭ ਗੁਣਾਂ ਨੂੰ ਗਾਵੈ = ਗਾਉਂਦੀ ਹੈ **ਵਾ:** ਮੇਰੇ ਚਿੱਤ ਦੀ ਬਿਰਤੀ ਪਿਆਰੇ ਦੇ ਪ੍ਰੇਮ ਰੰਗ ਵਿਚ ਰੰਗੀ ਹੋਈ ਹੈ ਅਤੇ ਰਸਨਾ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੀ ਹੈ **ਵਾ:** ਜੋ ਜਗਿਆਸੂ ਰੂਪ ਸਖੀ ਪਰਮੇਸ਼ਰ ਦੇ ਪ੍ਰੇਮ ਰੰਗ ਰੱਤੀ ਹੋਈ ਹੈ, ਉਹ ਪਤੀ ਪਰਮੇਸ਼ਰ ਦੇ ਗੁਣਾਂ ਨੂੰ ਗਾ ਕੇ ਹੋਰਨਾਂ ਅਧਿਕਾਰੀਆਂ ਨੂੰ ਵੀ ਸਿੱਖਿਆ ਦਿੰਦੀ ਹੈ ॥੧॥

## ਬਰਸੁ ਘਨਾ; ਮੇਰਾ ਮਨੁ ਭੀਨਾ ॥

ਜਦ ਗੁਰੂ ਰੂਪ ਬੱਦਲ ਨੇ ਘਨਾ = ਬਹੁਤ ਸਾਰਾ ਉਪਦੇਸ਼ ਰੂਪੀ ਵਰਖਾ ਦੁਆਰਾ ਬਰਸੁ = ਵਰਸਣਾ ਕੀਤਾ, ਤਦ ਮੇਰਾ ਮਨੁ = ਚਿੱਤ ਉਪਦੇਸ਼ ਰੂਪੀ ਵਰਖਾ ਨਾਲ **ਵਾ:** ਨਾਮ ਰੂਪੀ ਜਲ ਨਾਲ ਭੀਨਾ = ਭਿੱਜ ਗਿਆ।

## ਅੰਮ੍ਰਿਤ ਬੂੰਦ ਸੁਹਾਨੀ ਹੀਅਰੈ;
## ਗੁਰਿ ਮੋਹੀ ਮਨੁ, ਹਰਿ ਰਸਿ ਲੀਨਾ ॥੧॥ਰਹਾਉ॥

ਗੁਰਾਂ ਦੀ ਸਿੱਖਿਆ ਰੂਪ **ਵਾ:** ਮਹਾਂਵਾਕ ਰੂਪ **ਵਾ:** ਜੀਵ ਈਸ ਦੀ ਏਕਤਾ ਰੂਪ ਅੰਮ੍ਰਿਤ ਬੂੰਦ ਮੇਰੇ ਹੀਅਰੈ = ਹਿਰਦੇ ਵਿਚ ਸੁਹਾਨੀ = ਸੁਹਾਵਨੀ, ਚੰਗੀ ਲੱਗੀ ਹੈ ਅਤੇ ਜਦੋਂ ਮੇਰੇ ਮਨੁ = ਚਿੱਤ ਦੀ ਬਿਰਤੀ ਗੁਰਿ = ਸਤਿਗੁਰਾਂ ਦੇ ਵਿਚ ਮੋਹੀ = ਮੋਹਿਤ ਹੋ ਗਈ ਹੈ ਜਾਂ ਜਦ ਗੁਰਾਂ ਨੇ ਆਪਣੇ ਉਪਦੇਸ਼ ਵਿਚ ਮੇਰੇ ਚਿੱਤ ਦੀ ਬਿਰਤੀ ਮੋਹਿਤ ਕਰ ਲਈ, ਤਦ ਮੇਰੀ ਬਿਰਤੀ ਨੇ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਵਿਚ ਲੀਨਾ = ਲੀਨਤਾ ਪਾ ਲੈਣਾ ਕੀਤੀ ॥੧॥ਰਹਾਉ॥

## ਸਹਜਿ ਸੁਖੀ, ਵਰ ਕਾਮਣਿ ਪਿਆਰੀ; ਜਿਸੁ, ਗੁਰ ਬਚਨੀ ਮਨੁ ਮਾਨਿਆ ॥

ਉਹ ਚਾਹਵਾਨ ਜਗਿਆਸੂ ਰੂਪ ਕਾਮਣਿ = ਇਸਤਰੀ ਭਗਤੀ ਕਰਕੇ ਵਰ = ਪਤੀ ਪਰਮੇਸ਼ਰ ਦੀ ਪਿਆਰੀ ਹੋਈ ਹੈ ਅਤੇ ਸਹਜਿ = ਸੁਤੇ-ਸਿੱਧ ਸੁਖੀ ਹੋਈ ਹੈ **ਵਾ:** ਉਹ ਭਗਤੀ ਵਾਲੀ ਪਿਆਰੀ ਜਗਿਆਸੂ ਰੂਪ ਇਸਤਰੀ ਪਤੀ ਪਰਮੇਸ਼ਰ ਨੂੰ ਪਾ ਕੇ ਸਹਜਿ = ਸੁਤੇ-ਸਿੱਧ ਜਾਂ ਸ਼ਾਂਤੀ-ਪੂਰਬਕ ਸੁਖੀ ਹੋਈ ਹੈ, ਜਿਸ ਦਾ ਗੁਰਬਚਨੀ = ਗੁਰ-ਉਪਦੇਸ਼ ਉੱਤੇ ਮਨੁ = ਚਿੱਤ ਮਾਨਿਆ = ਮੰਨ ਗਿਆ ਹੈ।

## ਹਰਿ ਵਰਿ ਨਾਰਿ, ਭਈ ਸੋਹਾਗਣਿ; ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥

ਉਹ ਜਗਿਆਸੂ ਰੂਪ ਨਾਰਿ = ਇਸਤਰੀ ਵਰਿ = ਪਤੀ ਹਰਿ = ਪਰਮੇਸ਼ਰ ਨੂੰ ਪਾ ਕੇ ਸੋਹਾਗਣਿ = ਸੁਹਾਗਵੰਤੀ ਭਈ = ਹੋ ਗਈ ਹੈ **ਵਾ:** ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਵਾਲੀ ਹੋਈ ਹੈ, ਜਿਸ ਦੇ ਮਨ ਤੇ ਤਨਿ = ਸਰੀਰ ਵਿਚ ਪਰਮੇਸ਼ਰ ਦਾ ਪ੍ਰੇਮ ਸੁਖਾਨਿਆ = ਸੁਖਾਇਆ, ਚੰਗਾ ਲੱਗ ਆਇਆ ਹੈ ॥੨॥

## ਅਵਗਣ ਤਿਆਗਿ, ਭਈ ਬੈਰਾਗਨਿ; ਅਸਥਿਰੁ ਵਰੁ ਸੋਹਾਗੁ ਹਰੀ ॥

ਜੋ ਅਵਗਣ = ਔਗੁਣਾਂ ਦੀ ਕੁਸੰਗਤ **ਵਾ:** ਕਾਮ, ਕ੍ਰੋਧ ਆਦਿ ਔਗੁਣਾਂ ਨੂੰ ਤਿਆਗਿ = ਛੱਡ ਕੇ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਬੈਰਾਗਨਿ = ਵੈਰਾਗ ਦੇ ਸਹਿਤ ਭਈ = ਹੋਈ ਹੈ, ਉਸ ਨੂੰ ਅਸਥਿਰੁ = ਸਦਾ ਕਾਇਮ ਰਹਿਣ ਵਾਲੇ **ਵਾ:** ਇਸਥਿਤ ਰੂਪ ਵਰੁ = ਪਤੀ ਹਰੀ = ਪਰਮੇਸ਼ਰ ਦੀ ਪ੍ਰਾਪਤੀ ਦਾ ਸੋਹਾਗੁ = ਅਨੰਦ ਪ੍ਰਾਪਤ ਹੋ ਗਿਆ ਹੈ।

## ਸੋਗੁ ਵਿਜੋਗੁ, ਤਿਸੁ ਕਦੇ ਨ ਵਿਆਪੈ; ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥੩॥

ਸੋਗੁ = ਗ਼ਮ ਮਨ ਦਾ, ਵਿਜੋਗ ਤਨ ਦਾ **ਵਾ:** ਪਦਾਰਥਾਂ ਦੇ ਵਿਗੜਨੇ ਦਾ ਸੋਗ, ਸਰੀਰਾਂ ਦਾ ਵਿਜੋਗ ਆਦਿ ਤਿਸੁ = ਉਸ ਨੂੰ ਕਦੇ = ਕਦਾਚਿਤ ਵਿਚ ਨ = ਨਹੀਂ ਵਿਆਪੈ = ਵਿਆਪਦਾ (ਲੱਗਦਾ), ਜਿਸ ਉੱਤੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਭਰੀ ਦ੍ਰਿਸ਼ਟੀ ਕਰੀ = ਕੀਤੀ ਹੈ ॥੩॥

## ਆਵਣ ਜਾਣੁ ਨਹੀ, ਮਨੁ ਨਿਹਚਲੁ; ਪੂਰੇ ਗੁਰ ਕੀ ਓਟ ਗਹੀ ॥

ਜਿਸ ਜਗਿਆਸੂ ਰੂਪ ਇਸਤਰੀ ਨੇ ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ, ਉਸ ਦਾ ਮਨੁ = ਚਿੱਤ ਵਾਹਿਗੁਰੂ ਵਿਚ ਨਿਹਚਲੁ = ਅਚਲ, ਇਸਥਿਤ ਹੋ ਗਿਆ ਅਤੇ ਉਸ ਦਾ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਸੰਸਾਰ ਤੋਂ ਜਾਣਾ ਭਾਵ ਜੰਮਣਾ ਮਰਨਾ ਨਹੀਂ ਹੁੰਦਾ।

## ਨਾਨਕ, ਰਾਮ ਨਾਮੁ ਜਪਿ ਗੁਰਮੁਖਿ; ਧਨੁ ਸੋਹਾਗਣਿ ਸਚੁ ਸਹੀ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨ ਨੇ ਰਾਮ = ਰਮੇ ਹੋਏ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਜਪਿ = ਜਪਣਾ ਕੀਤਾ ਹੈ, ਉਹ ਸਹੀ = ਸਖੀ ਸਚੁ = ਸੱਚੀ, ਸੋਹਾਗਣਿ = ਸੋਹਾਗਵੰਤੀ ਤੇ ਧਨੁ = ਧੰਨਤਾ ਦੇ ਯੋਗ ਹੈ **ਵਾ:** ਉਹ ਸੁਹਾਗਵੰਤੀ ਸਖੀ ਸਚੁ = ਸੱਚੇ ਸਰੂਪ ਨੂੰ ਸਹੀ = ਨਿਸਚੇ ਕਰਕੇ ਧੰਨਤਾ ਦੇ ਯੋਗ ਹੋਈ ਹੈ ॥੪॥੨॥

## ਮਲਾਰ ਮਹਲਾ ੧ ॥

## ਸਾਚੀ ਸੁਰਤਿ, ਨਾਮਿ ਨਹੀ ਤ੍ਰਿਪਤੇ; ਹਉਮੈ ਕਰਤ ਗਵਾਇਆ ॥

ਜੋ ਸਾਚੀ = ਸੱਚੀ ਭਗਤੀ ਵਿਚ ਚਿੱਤ ਦੀ ਸੁਰਤਿ = ਬਿਰਤੀ ਜੋੜ ਕੇ ਨਾਮ ਰੂਪੀ ਭੋਜਨ ਖਾ ਕੇ ਤ੍ਰਿਪਤੇ = ਰੱਜੇ ਨਹੀਂ ਹਨ **ਵਾ:** ਜਿਨ੍ਹਾਂ ਦੀ ਸਾਚੀ = ਸੱਚ ਸਰੂਪ ਦੇ ਵਿਚ ਸੁਰਤਿ = ਪ੍ਰੀਤੀ ਨਹੀਂ ਲੱਗੀ, ਉਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਨਹੀਂ ਹੋਈ, ਨਾਮ ਦੀ ਪ੍ਰਾਪਤੀ ਤੋਂ ਬਗ਼ੈਰ ਉਹ ਆਤਮਿਕ ਤ੍ਰਿਪਤੀ ਕਰਕੇ ਰੱਜੇ ਨਹੀਂ ਹਨ। ਉਨ੍ਹਾਂ ਤ੍ਰਿਸ਼ਨਾਲੂ ਪੁਰਖਾਂ ਨੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਹਉਮੈ = ਹੰਗਤਾ ਕਰਤ = ਕਰਦਿਆਂ ਬੇਅਰਥ ਗਵਾਇਆ = ਗਵਾ ਲਿਆ ਹੈ।

[ਅੰਗ ੧੨੫੫]

## ਪਰ ਧਨ, ਪਰ ਨਾਰੀ, ਰਤੁ ਨਿੰਦਾ; ਬਿਖੁ ਖਾਈ, ਦੁਖੁ ਪਾਇਆ ॥

ਪਰ = ਪਰਾਏ ਧਨ ਨੂੰ ਖੋਹਣ ਵਿਚ ਪ੍ਰੇਮ ਕਰਦੇ ਹਨ, ਪਰ = ਪਰਾਈਆਂ ਨਾਰੀ = ਇਸਤਰੀਆਂ ਨਾਲ ਵਿਸ਼ੇ ਭੋਗਣ ਲਈ ਉਨ੍ਹਾਂ ਦੇ ਨਾਲ ਮੋਹ ਕਰਦੇ ਹਨ। ਪਰਾਈ ਨਿੰਦਾ = ਅਪਕੀਰਤੀ ਵਿਚ ਰਤੁ = ਪ੍ਰੀਤੀ ਕਰਦੇ ਹਨ ਅਤੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਖਾਈ = ਖਾਣਾ ਕਰਦੇ ਹਨ, ਇਸੇ ਕਰਕੇ ਉਨ੍ਹਾਂ ਮਨਮੁਖ ਪੁਰਖਾਂ ਨੇ ਜੰਮਣ-ਮਰਣ ਦਾ ਦੁਖ ਪਾਇਆ = ਪਾਉਣਾ ਕੀਤਾ ਹੈ।

## ਸਬਦੁ ਚੀਨਿ, ਭੈ ਕਪਟ ਨ ਛੂਟੇ; ਮਨਿ ਮੁਖਿ ਮਾਇਆ ਮਾਇਆ ॥

ਗੁਰ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਚੀਨਿ = ਜਾਣੇ ਤੋਂ ਬਗ਼ੈਰ ਜੰਮਣ-ਮਰਣ ਦਾ ਭੈ = ਡਰ

ਤੇ ਪੰਜਾਂ ਕੋਸ਼ਾਂ ਰੂਪੀ **ਵਾ:** ਚੱਕਰਾਂ ਰੂਪੀ ਕਪਟ = ਕਪਾਟ ਨ = ਨਹੀਂ ਛੂਟੇ = ਛੁੱਟਦੇ **ਵਾ:** ਆਸਾ ਅੰਦੇਸਾ ਰੂਪੀ ਕਪਟ = ਤਖ਼ਤੇ ਨਹੀਂ ਛੂਟੇ = ਛੁੱਟਦੇ **ਵਾ:** ਹੰਗਤਾ ਮਮਤਾ ਦੇ ਕਪਟ ਰੂਪੀ ਕਪਾਟ ਵੀ ਨਹੀਂ ਛੁੱਟਦੇ, ਇਸੇ ਕਰਕੇ ਉਹ ਮਨਿ ਕਰਕੇ ਵੀ ਮਾਇਆ ਤੇ ਮੁਖ ਕਰਕੇ ਵੀ ਮਾਇਆ ਹੀ ਚਾਹੁੰਦੇ ਰਹਿੰਦੇ ਹਨ **ਵਾ:** ਮਨਮੁਖ ਪੁਰਖ ਹਰ ਵਕਤ ਮਾਇਆ ਵਾਸਤੇ ਮਾਇਆ = ਛਲ ਕਰਦੇ ਰਹਿੰਦੇ ਹਨ।

## ਅਜਗਰਿ ਭਾਰਿ ਲਦੇ ਅਤਿ ਭਾਰੀ; ਮਰਿ ਜਨਮੇ ਜਨਮੁ ਗਵਾਇਆ ॥੧॥

ਮਨਮੁਖ ਪੁਰਖਾਂ ਨੇ ਅਜਗਰ ਸੱਪ ਵਾਂਗ ਅਤਿ = ਅਤਿਅੰਤ ਭਾਰੀ ਪਾਪਾਂ ਦੇ ਭਾਰਿ = ਬੋਝ ਆਪਣੇ ਅੰਤਹਕਰਣ ਰੂਪੀ ਗੱਡੇ ਉੱਤੇ ਲੱਦੇ ਹੋਏ ਹਨ **ਵਾ:** ਅਜਗਰ ਭਾਵ ਅਸਹਿ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਭਾਰ ਦੇ ਨਾਲ ਅਤਿਅੰਤ ਭਾਰੀ ਹੋ ਕੇ ਲੱਦੇ ਹੋਏ ਹਨ, ਇਸੇ ਕਰਕੇ ਮਨਮੁਖ ਜਨਮੇ = ਜੰਮਦੇ ਮਰਿ = ਮਰਦੇ ਹਨ ਅਤੇ ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਬੇਅਰਥ ਹੀ ਗਵਾਇਆ = ਗਵਾ ਲਿਆ ਹੈ ॥੧॥

## ਮਨਿ ਭਾਵੈ; ਸਬਦੁ ਸੁਹਾਇਆ ॥

ਗੁਰਮੁਖ ਜਨਾਂ ਦੇ ਮਨਿ = ਰਿਦੇ ਵਿਚ ਸੁਹਾਇਆ = ਸ਼ੋਭਨੀਕ ਗੁਰ ਸਬਦੁ = ਉਪਦੇਸ਼ ਭਾਵੈ = ਭਾਉਂਦਾ ਹੈ **ਵਾ:** ਸਤਿਗੁਰਾਂ ਦੇ ਉਪਦੇਸ਼ ਦੁਆਰਾ ਸੁਹਾਇਆ = ਸ਼ੋਭਨੀਕ ਪਰਮੇਸ਼ਰ ਗੁਰਮੁਖਾਂ ਦੇ ਮਨਿ = ਰਿਦੇ ਵਿਚ ਭਾਵੈ = ਭਾਉਂਦਾ ਹੈ।

## ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੇ; ਗੁਰਿ ਰਾਖੇ, ਸਚੁ ਪਾਇਆ ॥੧॥ਰਹਾਉ॥

ਜੀਵਾਂ ਨੇ ਭਰਮ ਦੇ ਭ੍ਰਮਿ = ਭਰਮਾਏ ਹੋਇਆਂ ਨੇ ਜੋਨਿ = ਜੂਨਾਂ ਵਿਚ ਪੈ ਕੇ ਬਹੁ = ਬਹੁਤੇ ਸਰੀਰਾਂ ਰੂਪ ਭੇਖ = ਲਿਬਾਸ ਧਾਰਨਾ ਕੀਨੇ = ਕੀਤੇ ਹਨ, ਪਰ ਜਿਨ੍ਹਾਂ ਦੇ ਪੂਰਨ ਗੁਰਿ = ਸਤਿਗੁਰੂ ਸਾਹਿਬ ਜੀ ਰਾਖੇ = ਰਖਵਾਲੇ ਹੋਏ ਹਨ, ਉਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਸੱਚ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ॥

## ਤੀਰਥਿ ਤੇਜੁ ਨਿਵਾਰਿ ਨ ਨਾਤੇ; ਹਰਿ ਕਾ ਨਾਮੁ ਨ ਭਾਇਆ ॥

(‘ਨਾਤੇ’ ਦਾ ਉਚਾਰਣ ਭਾਰਾ ਹੈ)

ਮਨਮੁਖ ਪੁਰਖਾਂ ਨੇ ਤੀਰਥਾਂ ਉੱਤੇ ਤੇਜੁ = ਤਮੋਗੁਣ, ਕ੍ਰੋਧ ਨੂੰ ਨਿਵਾਰਿ = ਮੇਟ ਕਰਕੇ ਨਾਤੇ = ਇਸ਼ਨਾਨ ਨ = ਨਹੀਂ ਕੀਤਾ **ਵਾ:** ਗੁਰੂ ਰੂਪ ਤੀਰਥ ਉੱਤੇ ਸਾਧਨਾਂ ਦੀ ਤੇਜ਼ੀ **ਵਾ:** ਤਮੋਗੁਣੀ ਸੁਭਾਅ ਛੱਡ ਕੇ ਇਸ਼ਨਾਨ ਨਾ ਕੀਤਾ ਅਤੇ ਨਾ ਹੀ ਉਨ੍ਹਾਂ ਨੂੰ ਹਰਿ = ਪਰਮੇਸ਼ਰ ਕਾ = ਦਾ ਨਾਮ ਭਾਇਆ = ਚੰਗਾ ਲੱਗਿਆ ਹੈ।

## ਰਤਨ ਪਦਾਰਥੁ, ਪਰਹਰਿ ਤਿਆਗਿਆ; ਜਤ ਕੋ ਤਤ ਹੀ ਆਇਆ ॥

ਗੁਰ ਸ਼ਬਦ ਰੂਪੀ **ਵਾ:** ਨਾਮ ਰੂਪੀ **ਵਾ:** ਵੈਰਾਗ ਆਦਿ ਰਤਨ ਪਦਾਰਥਾਂ ਨੂੰ ਪਰਹਰਿ = ਦੂਰ ਕਰਕੇ ਤਿਆਗਿਆ = ਛੱਡ ਦਿੱਤਾ ਹੈ **ਵਾ:** ਹਰੀ ਰੂਪ ਰਤਨ ਪਦਾਰਥ ਨੂੰ ਪਰਹਰਿ ਤਿਆਗਿਆ = ਤਿਆਗ ਛੱਡਿਆ ਹੈ, ਜਤ = ਜਿਥੇ ਕੋ = ਦਾ ਸੰਕਲਪ ਸੀ, ਤਤ = ਉਥੇ ਹੀ ਇਹ ਜੀਵ ਆਇਆ = ਆ ਗਿਆ ਹੈ **ਵਾ:** ਜਿਥੇ ਪਦਾਰਥਾਂ ਦਾ ਸੰਕਲਪ ਸੀ, ਉਥੇ ਹੀ ਪਦਾਰਥਾਂ ਵਿਚ ਆ ਗਿਆ ਹੈ **ਵਾ:** ਜਿਥੇ ਤੋਂ ਆਇਆ ਸੀ, ਉਥੇ ਹੀ ਚਲਾ ਗਿਆ, ਭਾਵ ਚੌਰਾਸੀ ਲੱਖ ਜੂਨੀਆਂ ਵਿੱਚੋਂ ਆਇਆ ਸੀ, ਜੂਨੀਆਂ ਵਿਚ ਹੀ ਫਿਰ ਚਲਾ ਗਿਆ।

## ਬਿਸਟਾ ਕੀਟ ਭਏ ਉਤ ਹੀ ਤੇ; ਉਤ ਹੀ ਮਾਹਿ ਸਮਾਇਆ ॥

ਉਤ = ਉਸੇ ਸੰਕਲਪ ਤੇ = ਤੋਂ ਹੀ ਪ੍ਰਤੱਖ ਬਿਸਟਾ = ਗੰਦਗੀ ਦੇ ਕੀਟ = ਕੀੜੇ **ਵਾ:** ਮਾਤਾ ਦੇ ਗਰਭ

ਰੂਪੀ **ਵਾ:** ਨਰਕਾਂ ਰੂਪੀ **ਵਾ:** ਵਿਸ਼ੇ ਰੂਪੀ ਵਿਸ਼ਟਾ ਦੇ ਕੀੜੇ ਭਏ = ਹੋ ਗਏ **ਵਾ:** ਉਸੇ ਮਾਤਾ ਦੇ ਗਰਭ ਵਿੱਚੋਂ ਨਿਕਲ ਕੇ ਫੇਰ ਉਪਰ ਭੋਗਣ ਤੋਂ ਬਾਅਦ ਨਰਕਾਂ ਰੂਪੀ ਬਿਸਟਾ = ਗੰਦਗੀ ਦੇ ਕੀੜੇ ਹੋ ਗਏ ਅਤੇ ਉਤ = ਉਸ ਵਿਸਟਾ ਮਾਹਿ = ਵਿਚ ਹੀ ਸਮਾਇਆ = ਸਮਾਉਣਾ ਕਰਦੇ ਹਨ।

**ਵਾ:** ਉਸ ਸੰਕਲਪ ਕਾਰਨ ਮਾਤ ਦੇ ਗਰਭ ਵਿਚ ਪੈ ਕੇ ਜਨਮ ਧਾਰ ਕੇ ਵਿਸ਼ੇ ਰੂਪੀ ਬਿਸ਼ਟਾ ਦੇ ਕੀੜੇ ਹੋਏ ਹਨ ਅਤੇ ਜਿਧਰੋਂ ਨਰਕਾਂ ਵਿੱਚੋਂ ਆਏ ਸੀ, ਉਸੇ ਨਰਕਾਂ ਰੂਪੀ ਵਿਸ਼ਟਾ ਦੇ ਵਿਚ ਹੀ ਸਮਾਇਆ = ਲੀਨ ਹੋਏ ਹਨ।

## ਅਧਿਕ ਸੁਆਦ, ਰੋਗ ਅਧਿਕਾਈ; ਬਿਨੁ ਗੁਰ ਸਹਜੁ ਨ ਪਾਇਆ ॥੨॥

ਵਿਸ਼ਿਆਂ, ਰਸਾਂ-ਕਸਾਂ ਦੇ ਅਧਿਕ = ਬਹੁਤੇ ਸੁਆਦ ਲੈਣ ਕਰਕੇ ਅਧਿਕਾਈ = ਬਹੁਤੇ ਰੋਗ ਆ ਲੱਗਦੇ ਹਨ, ਗੁਰਾਂ ਤੋਂ ਬਿਨੁ = ਬਗ਼ੈਰ ਕਿਸੇ ਨੇ ਵੀ ਸਹਜੁ = ਗਿਆਨ **ਵਾ:** ਸਹਿਜ ਸਰੂਪ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ ॥੨॥

## ਸੇਵਾ ਸੁਰਤਿ, ਰਹਸਿ ਗੁਣ ਗਾਵਾ; ਗੁਰਮੁਖਿ ਗਿਆਨੁ ਬੀਚਾਰਾ ॥

ਜਿਨ੍ਹਾਂ ਨੇ ਗੁਰ ਸੇਵਾ = ਟਹਿਲ ਵਿਚ ਸੁਰਤਿ = ਬਿਰਤੀ ਜੋੜੀ ਹੈ **ਵਾ:** ਜਿਨ੍ਹਾਂ ਨੂੰ ਗੁਰ ਸੇਵਾ ਦੀ ਸੁਰਤਿ = ਗਿਆਤ ਹੈ ਅਤੇ ਰਹਸਿ = ਪ੍ਰਸੰਨ ਹੋ ਕੇ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵਾ = ਗਾਉਣਾ ਕੀਤਾ ਹੈ, ਉਨ੍ਹਾਂ ਗੁਰਮੁਖਾਂ ਨੂੰ ਸੱਚ ਸਰੂਪ ਦੇ ਗਿਆਨ ਦੀ ਵੀਚਾਰ ਪ੍ਰਾਪਤ ਹੋਈ ਹੈ।

## ਖੋਜੀ ਉਪਜੈ, ਬਾਦੀ ਬਿਨਸੈ; ਹਉ ਬਲਿ ਬਲਿ, ਗੁਰ ਕਰਤਾਰਾ ॥

ਜਿਹੜੇ ਸਤਿਗੁਰਾਂ ਦੇ ਚਰਨੀਂ ਪੈ ਕੇ ਸੱਚ ਸਰੂਪ ਪਰਮੇਸ਼ਰ ਦੀ ਖੋਜੀ = ਢੂੰਢ ਕਰਦੇ ਹਨ, ਉਹ ਸੰਸਾਰ-ਸਮੁੰਦ੍ਰ ਤੋਂ ਉਪਜੈ = ਉਬਰ, ਤਰ ਜਾਂਦੇ ਹਨ ਅਤੇ ਜੋ ਗੁਰਾਂ ਨਾਲ ਬਹੁਤੇ ਸਾਧਨ ਕਰਨ ਦਾ ਬਾਦੀ = ਝਗੜਾ ਬੰਨ੍ਹ ਬੈਠਦੇ ਹਨ, ਉਹ ਅੰਤ ਨੂੰ ਬਿਨਸੈ = ਨਾਸ਼ ਹੋ ਜਾਂਦੇ ਹਨ, ਹਉ = ਮੈਂ ਗੁਰੂ ਕਰਤਾਰਾ = ਪਰਮੇਸ਼ਰ ਤੋਂ ਮਨ, ਬਾਣੀ, ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ।

## ਹਮ ਨੀਚ ਹੋਤੇ, ਹੀਣ ਮਤਿ ਝੂਠੇ; ਤੂ, ਸਬਦਿ ਸਵਾਰਣਹਾਰਾ ॥

ਹੇ ਪਰਮੇਸ਼ਰ ! ਹਮ = ਅਸੀਂ ਸਰੀਰ ਕਰਕੇ ਨੀਚ = ਨੀਚਤਾਈ ਵਾਲੇ ਕਰਮਾਂ ਵਿਚ ਲੱਗੇ ਹੋਤੇ = ਹੁੰਦੇ ਸੀ, ਸਤਿ ਸੰਤੋਖ ਆਦਿ ਗੁਣਾਂ ਤੋਂ ਹੀਣ = ਰਹਿਤ ਸੀ ਅਤੇ ਸਾਡੀ ਮਤਿ = ਬੁੱਧੀ ਝੂਠੇ ਪਦਾਰਥਾਂ ਉੱਤੇ ਨਿਸਚਾ ਕਰਨ ਵਿਚ ਲੱਗੀ ਹੋਈ ਸੀ **ਵਾ:** ਆਤਮ ਵਿਸ਼ੈਣੀ ਮਤ ਤੋਂ ਹੀਣੇ ਤੇ ਝੂਠੇ ਸੀ, ਪਰ ਤੂੰ ਆਪਣੀ ਪ੍ਰਾਪਤੀ ਵਾਲੇ ਸਬਦਿ = ਉਪਦੇਸ਼ ਦੀ ਦਾਤ ਦੇ ਕੇ ਸਾਡੇ ਜੀਵਨ ਨੂੰ ਸਵਾਰਣਹਾਰਾ = ਸੰਵਾਰਨ ਵਾਲਾ ਹੈਂ।

## ਆਤਮ ਚੀਨਿ੍, ਤਹਾ ਤੂ ਤਾਰਣ; ਸਚੁ ਤਾਰੇ ਤਾਰਣਹਾਰਾ ॥੩॥

ਜਿਨ੍ਹਾਂ ਨੇ ਆਪਣੇ ਆਤਮ = ਆਤਮਾ ਸਰੂਪ ਨੂੰ ਚੀਨਿ੍ = ਜਾਣਿਆ ਹੈ **ਵਾ:** ਜਿਹੜੇ ਜੀਵ ਆਤਮਾ, ਪਰਤਕ ਚੇਤਨ ਦੇ ਵਿਚ ਪ੍ਰਤੀਬਿੰਬ ਪੁਣੇ ਦਾ ਬਾਧ ਕਰਕੇ ਤੇਰਾ ਬਿੰਬੀ ਰੂਪ ਵੇਖਦੇ ਹਨ, ਹੇ ਤਾਰਣ ਵਾਲੇ ਪਰਮੇਸ਼ਰ ! ਉਨ੍ਹਾਂ ਨੂੰ ਤੂੰ ਉਥੋਂ (ਅੰਦਰੋਂ) ਹੀ ਪ੍ਰਾਪਤ ਹੋ ਗਿਆ ਹੈਂ **ਵਾ:** ਹੇ ਤਾਰਣਹਾਰਾ = ਤਾਰਨ ਵਾਲੇ ਪਰਮੇਸ਼ਰ ! ਤੂੰ ਸ਼ਰਨ ਆਉਣ ਵਾਲੇ ਜੀਵਾਂ ਨੂੰ ਆਪਣਾ ਸਚੁ = ਸੱਚਾ ਨਾਮ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਦਾ ਹੈਂ **ਵਾ:** ਤੂੰ ਸੱਚ ਨਾਮ ਦੇ ਕੇ ਹੁਣ ਜੀਵਾਂ ਨੂੰ ਤਾਰ ਰਿਹਾ ਹੈਂ ਅਤੇ ਅੱਗੇ ਨੂੰ ਵੀ ਜੀਵਾਂ ਤਾਈਂ ਤਾਰਨ ਵਾਲਾ ਹੈਂ ॥੩॥

## ਬੈਸਿ ਸੁਥਾਨਿ, ਕਹਾਂ ਗੁਣ ਤੇਰੇ; ਕਿਆ ਕਿਆ ਕਥਉ ਅਪਾਰਾ ॥

ਹੇ ਪਰਮੇਸ਼ਰ ! ਸਤਿਸੰਗਤ ਰੂਪੀ ਸੁਥਾਨਿ = ਸ੍ਰੇਸ਼ਟ ਅਸਥਾਨ ਉੱਤੇ ਬੈਸਿ = ਬੈਠ ਕੇ ਅਸੀਂ ਤੇਰੇ ਜੱਸ ਰੂਪ ਗੁਣਾਂ ਨੂੰ ਕਹਾਂ = ਕਹਿੰਦੇ ਹਾਂ **ਵਾ:** ਵੈਰਾਗ, ਵਿਵੇਕ, ਖਟ ਸੰਪਤੀ ਮੋਖ ਇੱਛਾ ਦੇ ਸਹਿਤ ਸੁਥਾਨਿ = ਸ੍ਰੇਸ਼ਟ, ਸੁਧ ਅੰਤਹਕਰਣ ਵਿਚ ਬੈਸਿ = ਇਸਥਿਤ ਹੋ ਕੇ ਤੇਰੇ ਗੁਣਾਂ ਨੂੰ ਕਥਨ ਕਰਦੇ ਹਾਂ, ਪਰ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਤੇਰੇ ਕਿਆ ਕਿਆ = ਕਿਹੜੇ ਕਿਹੜੇ ਗੁਣਾਂ ਨੂੰ ਕਥਉ = ਕਥਨ ਕਰਾਂ, ਭਾਵ ਤੇਰੇ ਬੇਅੰਤ ਗੁਣ ਹਨ।

## ਅਲਖੁ ਨ ਲਖੀਐ, ਅਗਮੁ ਅਜੋਨੀ; ਤੂੰ ਨਾਥਾਂ ਨਾਥਣਹਾਰਾ ॥

ਹੇ ਪਰਮੇਸ਼ਰ ! ਤੂੰ ਅਸ਼ੁੱਧ ਮਨ ਕਰਕੇ ਨ = ਨਹੀਂ ਲਖੀਐ = ਜਾਣਿਆ ਜਾਂਦਾ, ਬੇਦਾਂ ਸ਼ਾਸਤਰਾਂ ਤੋਂ ਅਗੰਮ ਹੈਂ, ਅਜੋਨੀ = ਅਜਨਮਾ ਸਰੂਪ ਹੈਂ ਅਤੇ ਤੂੰ ਦੁਨੀਆਂ ਦੇ ਰਾਜੇ ਆਦਿ ਨਾਥਾਂ = ਸੁਆਮੀਆਂ ਨੂੰ ਵੀ ਹੁਕਮ ਰੂਪੀ ਨੱਥਾਂ ਨਾਲ ਨਾਥਣਹਾਰਾ = ਨੱਥਣ ਵਾਲਾ ਹੈਂ, ਭਾਵ ਆਪਣੇ ਅਧੀਨ ਰੱਖਣ ਵਾਲਾ ਹੈਂ।

## ਕਿਸੁ ਪਹਿ ਦੇਖਿ ਕਹਉ, ਤੂ ਕੈਸਾ; ਸਭਿ ਜਾਚਕ, ਤੂ ਦਾਤਾਰਾ ॥

ਤੇਰੇ ਸੱਚ ਸਰੂਪ ਨੂੰ ਦੇਖਿ = ਵੇਖ ਕਰਕੇ ਕਿਸਦੇ ਪਹਿ = ਕੋਲ ਜਾ ਕੇ ਕਹਉ = ਕਹਿਣਾ ਕਰਾਂ ਕਿ ਤੂੰ ਕੈਸਾ = ਕਿਹੋ ਜਿਹਾ ਹੈਂ, ਭਾਵ ਸਾਰੇ ਜਗਤ ਵਿਚ ਕੋਈ ਵੀ ਤੇਰੇ ਜੈਸਾ ਨਹੀਂ ਹੈ, ਸਭਿ = ਸਾਰੇ ਤੇਰੇ ਦਰ ਦੇ ਜਾਚਕ = ਮੰਗਤੇ ਹਨ ਅਤੇ ਤੂੰ ਸਭਨਾਂ ਦਾ ਦਾਤਾਰਾ = ਦਾਤਾ ਹੈਂ।

## ਭਗਤਿ ਹੀਣੁ ਨਾਨਕੁ, ਦਰਿ ਦੇਖਹੁ; ਇਕੁ ਨਾਮੁ ਮਿਲੈ ਉਰਿ ਧਾਰਾ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਅਸੀਂ ਭਗਤਿ ਹੀਣੁ = ਭਗਤੀ ਤੋਂ ਹੀਣੇ ਹਾਂ, ਤੇਰੇ ਸ਼ਰਨ ਰੂਪੀ ਦਰ ਵੱਲ ਦੇਖਹੁ = ਦੇਖਣਾ ਕਰਦੇ ਹਾਂ **ਵਾ:** ਤੇਰੇ ਦਰ ਦੇ ਸਨਮੁਖ ਆਏ ਹਾਂ, ਹੁਣ ਸਾਡੇ ਵੱਲ ਕਿਰਪਾ ਦ੍ਰਿਸ਼ਟੀ ਕਰਕੇ ਵੇਖਣਾ ਕਰੋ, ਸਾਨੂੰ ਇਕ ਤੇਰਾ ਅੰਮ੍ਰਿਤ ਨਾਮ ਮਿਲੇ ਤਾਂ ਕਿ ਅਸੀਂ ਉਸ ਨਾਮ ਨੂੰ ਉਰਿ = ਹਿਰਦੇ ਵਿਚ ਧਾਰਾ = ਧਾਰਨ, ਵਸਾਉਣਾ ਕਰੀਏ ॥੪॥੩॥

## ਮਲਾਰ ਮਹਲਾ ੧ ॥

## ਜਿਨਿ ਧਨ, ਪਿਰ ਕਾ ਸਾਦੁ ਨ ਜਾਨਿਆ; ਸਾ ਬਿਲਖ ਬਦਨ ਕੁਮਲਾਨੀ ॥

ਜਿਨਿ = ਜਿਸ ਧਨ = ਇਸਤਰੀ ਨੇ ਆਪਣੇ ਪਿਰ = ਪਤੀ ਦੀ ਸੇਵਾ ਦੇ ਸੁਖ ਕਾ = ਦਾ ਸਾਦੁ = ਰਸ ਨ = ਨਹੀਂ ਜਾਣਿਆ, ਸਾ = ਉਹ ਇਸਤਰੀ ਬਦਨ = ਮੂੰਹ ਨਾਲ ਬਿਲਖ = ਵਿਰਲਾਪ ਕਰਦੀ ਹੈ ਤੇ ਤਨ ਕਰਕੇ ਕੁਮਲਾਨੀ = ਮੁਰਝਾਈ ਰਹਿੰਦੀ ਹੈ।

ਇਸੇ ਪ੍ਰਕਾਰ ਜਿਸ ਜੀਵ ਰੂਪ ਇਸਤਰੀ ਨੇ ਆਪਣੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਬ੍ਰਹਮਾਨੰਦ ਰੂਪੀ ਸੁਆਦ ਨਹੀਂ ਜਾਣਿਆ, ਉਹ ਜੀਵ ਰੂਪ ਇਸਤਰੀ ਦਾ ਅੰਤਹਕਰਣ ਰੂਪੀ ਮੁਖੜਾ ਵਿਰਲਾਪ ਕਰਦਾ ਹੈ ਤੇ ਉਸ ਦੇ ਅੰਤਹਕਰਣ ਦੀ ਬਿਰਤੀ **ਵਾ:** ਬੁੱਧ ਵੀ ਕੁਮਲਾਈ ਰਹਿੰਦੀ ਹੈ।

## ਭਈ ਨਿਰਾਸੀ, ਕਰਮ ਕੀ ਫਾਸੀ; ਬਿਨੁ ਗੁਰ, ਭਰਮਿ ਭੁਲਾਨੀ ॥੧॥

ਉਹ ਨਿਤ, ਨਮਿੱਤ, ਪ੍ਰਾਸ਼ਚਿਤ ਕਰਮਾਂ ਕੀ = ਦੀ ਫਾਸੀ = ਫਾਹੀ ਵਿਚ ਪੈ ਕੇ ਸਰੂਪ ਦੀ ਪ੍ਰਾਪਤੀ ਤੋਂ

ਬ਼ਗੈਰ ਨਿਰਾਸੀ = ਉਦਾਸੀਨ ਭਈ = ਹੋ ਗਈ ਹੈ, ਕਿਉਂਕਿ ਉਸ ਦੀ ਬਿਰਤੀ ਪੂਰੇ ਗੁਰਾਂ ਦੇ ਉਪਦੇਸ਼ ਤੋਂ ਬਿਨੁ = ਬ਼ਗੈਰ ਭਰਮ ਦੇ ਭੁਲਾਨੀ = ਭੁੱਲਣ ਵਿਚ ਆ ਰਹੀ ਹੈ ॥੧॥

## ਬਰਸੁ ਘਨਾ; ਮੇਰਾ ਪਿਰੁ ਘਰਿ ਆਇਆ ॥

ਜਿਵੇਂ ਜਦ ਬੱਦਲ ਵਰਸਣਾ ਕਰਦਾ ਹੈ, ਤਦ ਇਸਤਰੀ ਕਹਿੰਦੀ ਹੈ ਕਿ ਹੇ ਬੱਦਲ ! ਤੂੰ ਘਨਾ = ਬਹੁਤਾ ਬਰਸੁ = ਵਰਸਣਾ ਕਰ, ਤਾਂ ਕਿ ਮੇਰਾ ਪਿਰੁ = ਪਤੀ ਘਰ ਵਿਚ ਆਇਆ = ਆਉਣਾ ਕਰੇ।

ਇਸੇ ਪ੍ਰਕਾਰ ਹੇ ਗੁਰੂ ਰੂਪ ਬੱਦਲ ! ਆਪ ਜੀ ਅੰਮ੍ਰਿਤ ਰੂਪ ਉਪਦੇਸ਼ ਦੀ ਵਰਖਾ ਨਾਲ ਬਹੁਤਾ ਬਰਸੁ = ਵਰਸਣਾ ਕਰੋ ਤਾਂ ਕਿ ਮੇਰਾ ਪਤੀ ਪਰਮੇਸ਼ਰ ਅੰਤਹਕਰਣ ਰੂਪੀ ਘਰ ਵਿਚ ਆਉਣਾ ਕਰੇ, ਭਾਵ ਸਖਿਆਤਕਾਰ ਹੋਣਾ ਕਰੇ।

**ਅਥਵਾ** ਜਦ ਗੁਰੂ ਰੂਪ ਬੱਦਲ ਨੇ ਘਨਾ = ਬਹੁਤਾ ਉਪਦੇਸ਼ ਰੂਪ ਮੀਂਹ ਬਰਸੁ = ਵਰਸਾਉਣਾ ਕੀਤਾ, ਤਦ ਮੇਰਾ ਪਤੀ ਪਰਮੇਸ਼ਰ ਅੰਤਹਕਰਣ ਰੂਪੀ ਘਰ ਵਿਚ ਆ ਕੇ ਸਖਿਆਤ ਹੋ ਗਿਆ।

## ਬਲਿ ਜਾਵਾਂ, ਗੁਰ ਅਪਨੇ ਪ੍ਰੀਤਮ;
## ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧॥ਰਹਾਉ॥

ਮੈਂ ਆਪਣੇ ਪ੍ਰੀਤਮ = ਪਿਆਰੇ ਗੁਰ = ਸਤਿਗੁਰੂ ਸਾਹਿਬ ਜੀ ਤੋਂ ਬਲਿ = ਬਲਿਹਾਰ ਜਾਵਾਂ = ਜਾਣਾ ਕਰਾਂ, ਜਿਨਿ = ਜਿਸ ਗੁਰਾਂ ਨੇ ਆਪਣੀ ਸ਼ਰਨ ਵਿਚ ਆਣਿ = ਲਿਆ ਕੇ ਹਰਿ = ਹਰੀ ਪ੍ਰਭੂ = ਪਰਮੇਸ਼ਰ ਦੇ ਨਾਲ ਮਿਲਾਇਆ = ਮਿਲਾ ਦਿੱਤਾ ਹੈ **ਵਾ:** ਜਿਸ ਗੁਰਾਂ ਨੇ ਹਰੀ ਪਰਮੇਸ਼ਰ ਨੂੰ ਆਣਿ = ਲਿਆ ਕੇ ਮੇਰੇ ਨਾਲ ਮਿਲਾ ਦਿੱਤਾ ਹੈ ॥੧॥ਰਹਾਉ॥

## ਨਉਤਨ ਪ੍ਰੀਤਿ, ਸਦਾ ਠਾਕੁਰ ਸਿਉ; ਅਨਦਿਨੁ ਭਗਤਿ ਸੁਹਾਵੀ ॥

ਜਿਨ੍ਹਾਂ ਦੀ ਸਦਾ = ਹਮੇਸ਼ਾ ਹੀ ਠਾਕੁਰ = ਸੁਆਮੀ ਪਰਮੇਸ਼ਰ ਦੇ ਸਿਉ = ਨਾਲ ਨਉਤਨ = ਨਵੀਨ ਪ੍ਰੀਤਿ = ਪ੍ਰੀਤੀ ਹੈ **ਵਾ:** ਸਦਾ ਨਵੀਨ ਸਰੂਪ ਸੁਆਮੀ ਦੇ ਨਾਲ ਪ੍ਰੀਤੀ ਹੈ, ਉਹ ਅਨਦਿਨੁ = ਰਾਤ ਦਿਨੇ ਸੁਹਾਵੀ = ਸ਼ੋਭਨੀਕ ਪਰਮੇਸ਼ਰ ਦੀ ਭਗਤਿ = ਭਗਤੀ ਵਿਚ ਜੁੜੇ ਰਹਿੰਦੇ ਹਨ **ਵਾ:** ਉਨ੍ਹਾਂ ਦੀ ਰਾਤ ਦਿਨੇ ਭਗਤੀ ਕੀਤੀ ਹੋਈ ਸੁਹਾਵੀ = ਸ਼ੋਭਨੀਕ ਹੋਈ ਹੈ।

## ਮੁਕਤਿ ਭਏ, ਗੁਰਿ ਦਰਸੁ ਦਿਖਾਇਆ; ਜੁਗਿ ਜੁਗਿ ਭਗਤਿ ਸੁਭਾਵੀ ॥੨॥

ਜਿਨ੍ਹਾਂ ਨੂੰ ਗੁਰ = ਸਤਿਗੁਰਾਂ ਨੇ ਆਪਣਾ ਪਵਿੱਤਰ ਦਰਸੁ = ਦਰਸ਼ਨ ਦਿਖਾਇਆ = ਵਿਖਾਉਣਾ ਕੀਤਾ ਹੈ, ਉਹ ਪੁਰਖ ਮੁਕਤ ਭਏ = ਹੋ ਗਏ ਹਨ ਅਤੇ ਉਨ੍ਹਾਂ ਨੇ ਐਸਾ ਜਾਣਿਆ ਹੈ ਕਿ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਪਰਮੇਸ਼ਰ ਦੀ ਭਗਤਿ = ਭਗਤੀ ਹੀ ਸੁਭਾਵੀ = ਸ਼ੋਭਨੀਕ ਹੈ **ਵਾ:** ਉਨ੍ਹਾਂ ਨੂੰ ਜੁਗਾਂ ਜੁਗਾਂ ਵਿਚ ਪਰਮੇਸ਼ਰ ਦੀ ਭਗਤੀ ਹੀ ਭਾਉਂਦੀ ਹੈ ॥੨॥

## ਹਮ ਥਾਰੇ, ਤ੍ਰਿਭਵਣ ਜਗੁ ਤੁਮਰਾ; ਤੂ ਮੇਰਾ, ਹਉ ਤੇਰਾ ॥

ਹੇ ਪਰਮੇਸ਼ਰ ! ਹਮ = ਅਸੀਂ ਥਾਰੇ = ਤੇਰੇ ਪੈਦਾ ਕੀਤੇ ਹੋਏ ਹਾਂ, ਇਹ ਤ੍ਰਿਭਵਣ = ਤਿੰਨਾਂ ਲੋਕਾਂ (ਸਵਰਗ, ਮਾਤ, ਪਾਤਾਲ ਲੋਕ) ਵਾਲਾ ਜਗੁ = ਸੰਸਾਰ ਵੀ ਤੁਮਰਾ = ਤੇਰਾ ਹੀ ਪੈਦਾ ਕੀਤਾ ਹੋਇਆ ਹੈ, ਤੂੰ ਮੇਰਾ ਸੁਆਮੀ ਹੈਂ ਅਤੇ ਹਉ = ਮੈਂ ਤੇਰਾ ਸੇਵਕ ਹਾਂ।

## ਸਤਿਗੁਰਿ ਮਿਲਿਐ, ਨਿਰੰਜਨੁ ਪਾਇਆ; ਬਹੁਰਿ ਨ ਭਵਜਲਿ ਫੇਰਾ ॥੩॥

ਜਦ ਪੂਰਨ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਿਐ = ਮਿਲਣਾ ਕੀਤਾ, ਤਦ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ, ਇਸ ਕਰਕੇ ਹੁਣ ਮੇਰਾ ਬਹੁਰਿ = ਮੁੜ ਕੇ ਭਵਜਲਿ = ਸੰਸਾਰ-ਸਮੁੰਦ੍ਰ ਵਿਚ ਫੇਰਾ = ਗੇੜਾ ਨ = ਨਹੀਂ ਹੋਵੇਗਾ ॥੩॥

## ਅਪੁਨੇ ਪਿਰ ਹਰਿ, ਦੇਖਿ ਵਿਗਾਸੀ; ਤਉ ਧਨ ਸਾਚੁ ਸੀਗਾਰੋ ॥

ਜਦ ਮੇਰੀ ਅਪੁਨੇ = ਆਪ ਦੇ ਪਿਰ = ਪਤੀ ਹਰਿ = ਪਰਮੇਸ਼ਰ ਨੂੰ ਦੇਖਿ = ਵੇਖ ਕੇ ਚਿੱਤ ਦੀ ਬਿਰਤੀ ਵਿਗਾਸੀ = ਖਿੜਾਅ ਵਿਚ ਆ ਗਈ, ਤਉ = ਤਦ ਮੇਰਾ ਜੀਵ ਰੂਪ ਧਨ = ਇਸਤਰੀ ਦਾ ਵੈਰਾਗ, ਬਿਬੇਕ **ਵਾ:** ਜਪ ਤਪ ਰੂਪੀ ਸੀਗਾਰੋ = ਸ਼ਿੰਗਾਰ ਕੀਤਾ ਹੋਇਆ ਸਾਚੁ = ਸਫਲਾ ਹੋ ਗਿਆ **ਵਾ:** ਤਦ ਮੇਰਾ ਜੀਵ ਰੂਪ ਇਸਤਰੀ ਦਾ ਸੱਚੇ ਦਾ ਸਿਮਰਨ ਰੂਪ ਸ਼ਿੰਗਾਰ ਕੀਤਾ ਹੋਇਆ ਸਫਲਾ ਹੈ।

## ਅਕੁਲ ਨਿਰੰਜਨ ਸਿਉ ਸਚਿ ਸਾਚੀ; ਗੁਰਮਤਿ ਨਾਮੁ ਅਧਾਰੋ ॥੪॥

ਜਿਸ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਲਿਵ ਲਾਉਣ ਵਾਸਤੇ ਪਰਮੇਸ਼ਰ ਦੇ ਨਾਮ ਦਾ ਅਧਾਰੋ = ਆਸਰਾ ਲੈਣਾ ਕੀਤਾ, ਉਹ ਜੀਵ-ਰੂਪ ਇਸਤਰੀ ਅਕੁਲ = ਕੁਲਾਂ ਤੋਂ ਰਹਿਤ ਤੇ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਦੇ ਸਿਉ = ਨਾਲ ਮਿਲੀ ਹੈ ਤੇ ਸਚਿ = ਨਿਸਚੇ ਕਰਕੇ ਸਾਚੀ = ਸੱਚੀ ਹੈ **ਵਾ:** ਸੱਚੇ ਨਾਮ ਨੂੰ ਜਪਣ ਕਰਕੇ ਸੱਚ ਦੀ ਪ੍ਰਾਪਤੀ ਵਾਲੀ ਹੈ ॥੪॥

## ਮੁਕਤਿ ਭਈ, ਬੰਧਨ ਗੁਰਿ ਖੋਲ੍ਹੇ; ਸਬਦਿ ਸੁਰਤਿ ਪਤਿ ਪਾਈ ॥

ਜਿਸ ਜੀਵ ਰੂਪ ਇਸਤਰੀ ਦੇ ਪੂਰੇ ਸਤਿਗੁਰਾਂ ਨੇ ਕਰਤਾ ਭੋਗਤਾ, ਹੰਗਤਾ ਮਮਤਾ ਦੇ ਬੰਧਨ = ਬੰਨ੍ਹਣ (ਜੰਜਾਲ) ਖੋਲ੍ਹੇ = ਖੋਲ੍ਹ ਦਿੱਤੇ ਹਨ, ਉਹ ਮੁਕਤ ਭਈ = ਹੋ ਗਈ ਹੈ ਅਤੇ ਉਸ ਨੇ ਗੁਰ ਸਬਦਿ = ਉਪਦੇਸ਼ ਵਿਚ ਸੁਰਤਿ = ਬਿਰਤੀ ਟਿਕਾ ਕੇ ਪਤਿ = ਪਤੀ ਪਰਮੇਸ਼ਰ ਦੀ ਪਾਈ = ਪ੍ਰਾਪਤੀ ਕਰ ਲਈ ਹੈ **ਵਾ:** ਉਸ ਨੇ ਪ੍ਰੀਤੀ ਦੇ ਨਾਲ ਸ਼ਬਦ ਦੀ ਸੁਰਤਿ = ਗਿਆਤ ਪ੍ਰਾਪਤੀ ਕੀਤੀ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਰੂਪ ਪਤਿ = ਪ੍ਰਤਿਸ਼ਠਾ ਪਾਈ ਹੈ।

## ਨਾਨਕ, ਰਾਮ ਨਾਮੁ ਰਿਦ ਅੰਤਰਿ; ਗੁਰਮੁਖਿ ਮੇਲਿ ਮਿਲਾਈ ॥੫॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਰਿਦ = ਹਿਰਦੇ ਅੰਤਰਿ = ਵਿਚ ਰਾਮ = ਪਰਮੇਸ਼ਰ ਦਾ ਨਾਮ ਵੱਸ ਗਿਆ ਹੈ, ਉਹ ਗੁਰਮੁਖ ਸਖੀ ਪਰਮੇਸ਼ਰ ਨੇ ਆਪਣੇ ਸਰੂਪ ਦੇ ਮੇਲ ਵਿਚ ਮਿਲਾਈ = ਮਿਲਾ ਲਈ ਹੈ **ਵਾ:** ਉਨ੍ਹਾਂ ਦੇ ਰਿਦੇ ਵਿਚ ਰਾਮ = ਪਰਮੇਸ਼ਰ ਦਾ ਨਾਮ ਵੱਸਿਆ ਹੈ, ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਦੇ ਮੇਲ ਵਿਚ ਆਪਣੇ ਚਿੱਤ ਦੀ ਬਿਰਤੀ ਮਿਲਾ ਲੈਣਾ ਕੀਤੀ ਹੈ **ਵਾ:** ਜਿਨ੍ਹਾਂ ਦੀ ਬਿਰਤੀ ਗੁਰਮੁਖਿ = ਮੁਖੀ ਗੁਰਾਂ ਨੇ ਨਾਮ ਦੇ ਮੇਲ ਵਿਚ ਮਿਲਾਉਣਾ ਕੀਤੀ ਹੈ ॥੫॥੪॥

## ਮਹਲਾ ੧ ਮਲਾਰ ॥

ਪ੍ਰਕਰਣ ਦੇ ਅਨੁਸਾਰ ਪਹਿਲਾਂ ਰਹਾਉ ਵਾਲੀ ਤੁਕ ਦਾ ਅਰਥ ਹੈ:

### ਮਹਲ ਮਹਿ ਬੈਠੇ; ਅਗਮ ਅਪਾਰ ॥

ਮਨ ਦੀ ਅਗਮ = ਗੰਮਤਾ ਤੋਂ ਰਹਿਤ ਅਪਾਰ = ਬੇਅੰਤ ਪਰਮੇਸ਼ਰ ਸਰੀਰ, ਰਿਦੇ, ਦਸਵੇਂ ਦੁਆਰ ਰੂਪੀ ਮਹੱਲ ਮਹਿ = ਵਿਚ ਬੈਠੇ ਹੋਏ ਹਨ, ਇਸਥਿਤ ਹਨ।

**ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ; ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ਰਹਾਉ॥**

ਇਸ ਸਰੀਰ ਜਾਂ ਰਿਦੇ ਦੇ ਭੀਤਰਿ = ਵਿੱਚੋਂ ਅੰਮ੍ਰਿਤੁ = ਮਰਣ ਤੋਂ ਰਹਿਤ ਪਰਮੇਸ਼ਰ ਨੂੰ ਸੋਈ = ਉਹੋ ਜਨੁ = ਪੁਰਖ ਹੀ ਪਾਵੈ = ਪਾ ਸਕਦਾ ਹੈ, ਜਿਸ ਨੇ ਰਤਨ ਰੂਪ ਗੁਰਾਂ ਕਾ = ਦਾ ਸਬਦੁ = ਉਪਦੇਸ਼ ਰਿਦੇ ਵਿਚ ਧਾਰਨ ਦਾ ਆਚਾਰ = ਕਰਤੱਬ ਕੀਤਾ ਹੈ।

## ਪਰ ਦਾਰਾ, ਪਰ ਧਨੁ, ਪਰ ਲੋਭਾ; ਹਉਮੈ ਬਿਖੈ ਬਿਕਾਰ ॥

ਹੇ ਭਾਈ! ਪਰ = ਪਰਾਈ ਇਸਤਰੀ ਵੱਲ ਵਿਕਾਰ ਦ੍ਰਿਸ਼ਟੀ ਨਾਲ ਦੇਖਣਾ, ਪਰ = ਪਰਾਏ ਧਨ ਨੂੰ ਚੁਰਾਉਣਾ, ਪਰ = ਪਰਾਏ ਪਦਾਰਥਾਂ ਨੂੰ ਜੋੜਨ ਦਾ ਲੋਭ = ਲਾਲਚ ਕਰਨਾ, ਦੇਹ ਦੀ ਹਉਮੈ = ਹੰਗਤਾ, ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਬਿਖੈ = ਵਿਸ਼ੇ-ਵਿਕਾਰਾਂ ਨੂੰ ਤਿਆਗਣਾ **ਵਾ:** ਕਾਮ ਆਦਿ ਬਿਖੈ = ਵਿਸ਼ਿਆਂ ਤੇ ਬਿਕਾਰ = ਦੂਜੀਆਂ ਦ੍ਵੈਤ ਵਾਲੀਆਂ ਕਾਰਾਂ ਨੂੰ ਤਿਆਗ ਦੇਣਾ ਕਰ।

## ਦੁਸਟ ਭਾਉ, ਤਜਿ ਨਿੰਦ ਪਰਾਈ; ਕਾਮੁ ਕ੍ਰੋਧੁ ਚੰਡਾਰ ॥੧॥

ਦੁਸਟ ਭਾਉ = ਭੈੜਾ ਸੁਭਾਅ, ਦੁਸ਼ਟਪੁਣਾ **ਵਾ:** ਦੁਸ਼ਟਾਂ ਨਾਲ ਭਾਉ = ਪ੍ਰੇਮ ਕਰਨਾ, ਪਰਾਈ = ਬਿਗਾਨੀ ਨਿੰਦੁ = ਨਿੰਦਿਆ ਨੂੰ ਤਜਿ = ਤਿਆਗਣਾ ਕਰ ਅਤੇ ਕਾਮ ਕ੍ਰੋਧ ਰੂਪੀ ਚੰਡਾਰ = ਚੰਡਾਲਾਂ ਨੂੰ ਵੀ ਤਿਆਗ ਦੇਣਾ ਕਰ ॥੧॥

## ਮਹਲ ਮਹਿ ਬੈਠੇ; ਅਗਮ ਅਪਾਰ ॥

ਫੇਰ ਮਨ ਦੇ ਸੰਕਲਪਾਂ-ਵਿਕਲਪਾਂ ਤੋਂ ਅਗਮ ਤੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਤੇਰੇ ਰਿਦੇ ਰੂਪੀ ਮਹੱਲ ਵਿਚ ਆ ਕੇ ਬੈਠੇ = ਇਸਥਿਤ ਹੋ ਜਾਣਗੇ, ਭਾਵ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ **ਵਾ:** ਜੇਕਰ ਸਤਿਸੰਗਤ ਰੂਪੀ ਮਹੱਲ ਵਿਚ ਬੈਠਣਾ ਕਰੇਂਗਾ, ਫੇਰ ਤੈਨੂੰ ਅਗਮ ਅਪਾਰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ।

## ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ; ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ਰਹਾਉ॥

ਪਰ ਇਸ ਸਰੀਰ ਜਾਂ ਰਿਦੇ ਦੇ ਵਿੱਚੋਂ ਅੰਮ੍ਰਿਤ ਰੂਪ ਪਰਮੇਸ਼ਰ ਨੂੰ ਉਹ ਪੁਰਖ ਪਾਉਂਦਾ ਹੈ, ਜਿਸ ਨੇ ਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਕਮਾ ਕੇ ਵੈਰਾਗ ਰੂਪੀ ਰਤਨ ਤੇ ਸ੍ਰੇਸ਼ਟ ਆਚਾਰ = ਕਰਤੱਬ ਕੀਤਾ ਹੈ **ਵਾ:** ਰਤਨ ਰੂਪ ਗੁਰ-ਸ਼ਬਦ ਦੀ ਕਮਾਈ ਦਾ ਆਚਾਰ = ਸ੍ਰੇਸ਼ਟਾਚਾਰ ਕਮਾਉਣਾ ਕੀਤਾ ਹੈ ॥੧॥ਰਹਾਉ॥

**[ਅੰਗ ੧੨੫੬]**

## ਦੁਖ ਸੁਖ ਦੋਊ, ਸਮ ਕਰਿ ਜਾਨੈ; ਬੁਰਾ ਭਲਾ ਸੰਸਾਰ ॥

ਦੁਖ ਤੇ ਸੁਖ ਦੋਊ = ਦੋਨਾਂ ਨੂੰ ਸਮ = ਬਰਾਬਰ ਕਰਿ = ਕਰਕੇ ਜਾਨੈ = ਜਾਨਣਾ ਕਰੇ, ਭਾਵੇਂ ਸੰਸਾਰ ਦੇ ਅੰਦਰ ਕੋਈ ਬੁਰਾ ਜਾਂ ਭਲਾ = ਚੰਗਾ ਕਹੀ ਜਾਵੇ **ਵਾ:** ਜੋ ਸੰਸਾਰ ਵਿਚ ਬੁਰਾ ਕਹਿਣ ਵੇਲੇ ਦੁਖ, ਭਲਾ ਕਹਿਣ ਵਾਲੇ ਸੁਖ ਹੁੰਦਾ ਹੈ, ਇਨ੍ਹਾਂ ਦੋਹਾਂ ਨੂੰ ਸਮ = ਬਰਾਬਰ ਕਰਕੇ ਜਾਨਣਾ ਕਰੇ **ਵਾ:** ਦੋਹਾਂ ਵਿਚ ਸਮਾਨ ਬਿਰਤੀ ਕਰਕੇ ਰਜ਼ਾ ਵਿਚ ਜਾਨਣਾ ਕਰੇ, ਭਾਵ ਦੁਖ ਸੁਖ ਨੂੰ ਇਕ ਬਰਾਬਰ ਸਮਝੇ।

## ਸੁਧਿ ਬੁਧਿ ਸੁਰਤਿ, ਨਾਮਿ ਹਰਿ ਪਾਈਐ; ਸਤਸੰਗਤਿ ਗੁਰ ਪਿਆਰ ॥੨॥

ਸਤਿਸੰਗਤ ਦੁਆਰਾ ਗੁਰ = ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨਾਲ ਪਿਆਰ = ਪ੍ਰੇਮ ਕਰਕੇ ਸੁਧਿ ਬੁਧਿ = ਆਤਮ ਵਿਸ਼ੈਣੀ ਬੁੱਧ ਦੇ ਅੰਦਰ ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਕੇ ਹਰਿ = ਪਰਮੇਸ਼ਰ ਦਾ ਨਾਮ ਪਾਈਐ = ਪਾਉਣਾ ਕਰੀਦਾ ਹੈ **ਵਾ:** ਸ਼ੁੱਧ ਸਰੂਪ ਦੀ ਪ੍ਰਾਪਤੀ ਵਾਲੀ ਬੁੱਧੀ ਸ੍ਰੇਸ਼ਟ ਪ੍ਰੀਤੀ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣ ਕਰਕੇ ਪਾਉਣਾ ਕਰੀਦਾ ਹੈ।

**ਅਥਵਾ** ਸਤਿਸੰਗਤ ਦੁਆਰਾ ਗੁਰਾਂ ਨਾਲ ਪ੍ਰੇਮ ਕਰਕੇ ਤੇ ਪਰਮੇਸ਼ਰ ਦੇ ਨਾਮ ਵਿਚ ਸੁਰਤਿ = ਪ੍ਰੀਤੀ ਕਰਕੇ ਸੁੱਧ ਬੁੱਧ ਪਾਈਦੀ ਹੈ **ਵਾ:** ਨਾਮ ਵਿਚ ਪ੍ਰੀਤੀ ਕਰਕੇ ਬੁੱਧੀ ਵਿਚ ਹਰੀ ਦੀ ਸੁੱਧ ਪਾਈਦੀ ਹੈ **ਵਾ:** ਸ੍ਰੇਸ਼ਟ ਬਿਵਹਾਰ ਦੀ ਸੁਧਿ, ਪਰਮਾਰਥ ਦੀ ਬੁੱਧ ਅਤੇ ਸ਼ਾਸਤਰਾਂ ਦੀ ਗਿਆਤ ਪਾਉਣਾ ਕਰੀਦੀ ਹੈ ॥੨॥

## ਅਹਿਨਿਸਿ, ਲਾਹਾ ਹਰਿ ਨਾਮੁ ਪਰਾਪਤਿ; ਗੁਰੁ ਦਾਤਾ ਦੇਵਣਹਾਰੁ ॥

ਜਿਸ ਨੂੰ ਦਾਤਾਂ ਦੇਵਣਹਾਰੁ = ਦੇਣ ਵਾਲਾ ਗੁਰੂ ਨਾਮ ਦੀ ਦਾਤ ਦਿੰਦਾ ਹੈ, ਉਸ ਨੂੰ ਅਹਿਨਿਸਿ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਨਾਮ ਜਪਣ ਦਾ ਲਾਹਾ = ਲਾਭ ਪ੍ਰਾਪਤ ਹੁੰਦਾ ਹੈ।

## ਗੁਰਮੁਖਿ ਸਿਖ, ਸੋਈ ਜਨੁ ਪਾਏ; ਜਿਸ ਨੋ ਨਦਰਿ ਕਰੇ ਕਰਤਾਰੁ ॥੩॥

ਗੁਰਮੁਖਿ = ਮੁਖੀ ਗੁਰਾਂ ਦੀ ਸਿਖ = ਸਿੱਖਿਆ ਨੂੰ ਸੋਹੀ = ਉਹੋ ਜਨੁ = ਪੁਰਖ ਹੀ ਪਾਏ = ਪਾਉਂਦਾ ਹੈ, ਜਿਸ ਨੋ = ਉੱਤੇ ਕਰਤਾਰੁ = ਪਰਮੇਸ਼ਰ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ ॥੩॥

## ਕਾਇਆ ਮਹਲੁ ਮੰਦਰੁ ਘਰੁ ਹਰਿ ਕਾ;<br>ਤਿਸੁ ਮਹਿ ਰਾਖੀ ਜੋਤਿ ਅਪਾਰ ॥

ਸਾਰਾ ਬ੍ਰਹਿਮੰਡ ਵੈਰਾਟ ਰੂਪ ਈਸ਼ਰ ਦੀ ਕਾਇਆ = ਦੇਹੀ ਹੈ, ਇਸ ਦੇ ਵਿਚ ਸਤਿਸੰਗਤ ਰੂਪੀ ਮਹੱਲ ਹੈ, ਇਹ ਹਰਿ = ਪਰਮੇਸ਼ਰ ਦੇ ਘਰ ਕਾ = ਦਾ ਮੰਦਰੁ = ਮਕਾਨ ਹੈ **ਵਾ:** ਇਹ ਪਰਮੇਸ਼ਰ ਦੀ ਪ੍ਰਾਪਤੀ ਦਾ ਘਰ ਹੈ, ਤਿਸੁ = ਉਸ ਮਹਿ = ਵਿਚ ਅਪਾਰ = ਬੇਅੰਤ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਰੂਪੀ ਜੋਤ ਰਾਖੀ = ਰੱਖੀ ਹੋਈ ਹੈ **ਵਾ:** ਜੋ ਚੌਰਾਸੀ ਲੱਖ ਜੂਨਾਂ ਦੀਆਂ ਕਾਇਆ = ਦੇਹਾਂ ਹਨ, ਇਹਨਾਂ ਵਿਚ ਮਨੁੱਖ ਦੇਹ ਰੂਪੀ ਮੰਦਰ ਪ੍ਰਭੂ ਦੀ ਪ੍ਰਾਪਤੀ ਲਈ ਸ੍ਰੇਸ਼ਟ ਹੈ, ਇਸ ਮਨੁੱਖਾ ਦੇਹ ਰੂਪੀ ਘਰ ਵਿਚ ਆ ਕੇ ਜਿਸ ਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਤੁਰੀਆ ਪਦ ਰੂਪ ਮਹੱਲ ਪਾਉਣਾ ਕੀਤਾ ਹੈ **ਵਾ:** ਬ੍ਰਹਿਮੰਡ ਰੂਪੀ ਕਾਇਆ ਵਿਚ ਸਤਿਸੰਗਤ ਰੂਪੀ ਮਹੱਲ ਹੈ, ਜਿਸ ਵਿਚ ਸਤਿ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣ ਮੰਦਰੁ = ਅਧਿਸ਼ਠਾਨ ਸਰੂਪ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਘਰ ਹੈ, ਉਸ ਵਿਚ ਅਪਾਰ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਨੇ ਆਪਣੀ ਜੋਤ ਦੀ ਪ੍ਰਕਾਸ਼ਤਾ ਰਾਖੀ = ਰੱਖਣਾ ਕੀਤੀ ਹੈ।

## ਨਾਨਕ, ਗੁਰਮੁਖਿ ਮਹਲਿ ਬੁਲਾਈਐ, ਹਰਿ ਮੇਲੇ ਮੇਲਣਹਾਰ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਮੇਲਣਹਾਰ = ਮੇਲਣ ਵਾਲਾ ਪਰਮੇਸ਼ਰ ਕਿਰਪਾ ਕਰਕੇ ਗੁਰਾਂ ਦੇ ਨਾਲ ਮੇਲੇ = ਮੇਲਣਾ ਕਰਦਾ ਹੈ, ਉਸ ਗੁਰਮੁਖ ਸਖੀ ਨੂੰ ਆਪਣੇ ਮਹਲਿ = ਸਰੂਪ ਵਿਚ ਅਭੇਦ ਹੋਣ ਰੂਪ ਬੁਲਾਈਐ = ਬੁਲਾਉਂਦਾ ਹੈ ॥੪॥੫॥

## ਮਲਾਰ ਮਹਲਾ ੧ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸਤਿਗੁਰਾਂ ਦੇ ਕੋਲ ਇਕ ਪੰਡਤ ਚੱਲ ਕੇ ਆਇਆ ਤੇ ਆ ਕੇ ਕਹਿਣ ਲੱਗਾ ਕਿ ਪਰਮੇਸ਼ਰ ਦਿੱਸਦਾ ਨਹੀਂ ਹੈ। ਉਸ ਦਾ ਸਰੂਪ ਕਿਹੋ ਜਿਹਾ ਹੈ ? ਇਹ ਸੁਣ ਕੇ ਉਸ ਨੂੰ ਉਪਦੇਸ਼ ਦਿੰਦਿਆਂ ਮਲਾਰ ਰਾਗ ਦੇ ਅੰਦਰ ਸਤਿਗੁਰੂ ਸਾਹਿਬ ਜੀ ਨੇ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪਵਣੈ ਪਾਣੀ; ਜਾਣੈ ਜਾਤਿ ॥ ਕਾਇਆਂ ਅਗਨਿ; ਕਰੇ ਨਿਭਰਾਂਤਿ ॥

(‘ਨਿ-ਭਰਾਂਤਿ’ ਉਚਾਰਣ ਹੈ)

ਜਿਸ ਪਰਮੇਸ਼ਰ ਨੇ ਪਵਣੈ = ਹਵਾ ਪਾਣੀ = ਜਲ ਆਦਿ ਤੱਤ ਜਾਤਿ = ਪੈਦਾ ਕੀਤੇ ਹਨ **ਵਾ:** ਜਿਸ ਨੇ ਹਵਾ ਤੇ ਪਾਣੀ ਆਦਿ ਪੰਜਾਂ ਤੱਤਾਂ ਦੁਆਰਾ ਜਾਤਿ = ਸ੍ਰਿਸ਼ਟੀ ਪੈਦਾ ਕੀਤੀ ਹੈ **ਵਾ:** ਪੌਣ ਦੀ ਨਿਆਈਂ ਰਜੋ ਗੁਣੀ, ਪਾਣੀ ਦੀ ਨਿਆਈਂ ਸਤੋ ਗੁਣੀ ਆਦਿ ਸ੍ਰਿਸ਼ਟੀ ਪੈਦਾ ਕੀਤੀ ਹੈ। ਉਸ ਸਰਬ ਕਲਾ ਸਮਰੱਥ ਪ੍ਰਭੂ ਨੂੰ ਜਾਣੈ = ਜਾਨਣਾ ਕਰੋ।

**ਅਥਵਾ** ਜੋ ਪਵਣੈ = ਹਵਾ ਦੀ ਨਿਆਈਂ ਨਿਰਲੇਪ ਤੇ ਪਾਣੀ ਦੀ ਨਿਆਈਂ ਸੀਤਲ ਰਹਿੰਦੇ ਹਨ, ਉਹ ਜਾਤਿ = ਬੁੱਧੀ ਦੇ ਅੰਦਰ ਪਰਮਾਰਥ ਦੇ ਤਾਈਂ ਜਾਣ ਸਕਦੇ ਹਨ **ਵਾ:** ਜੋ ਪੌਣ ਵਤ ਪਵਿੱਤਰ ਤੇ ਪਾਣੀ ਵਤ ਨਿਰਵਿਕਾਰ ਹਨ, ਉਹ ਬੁੱਧੀ ਦੇ ਅੰਦਰ ਜਾਤਿ = ਗਿਆਤ ਸਰੂਪ ਨੂੰ ਜਾਣ ਲੈਂਦੇ ਹਨ।

ਕਾਇਆਂ = ਦੇਹ ਦੇ ਵਿੱਚੋਂ ਬ੍ਰਹਮ ਅਭਿਆਸ ਰੂਪ ਅਗਨਿ = ਅਗਨੀ ਦੇ ਨਾਲ ਹੰਗਤਾ **ਵਾ:** ਕਾਮ ਕ੍ਰੋਧ ਰੂਪੀ ਲੱਕੜਾਂ ਨੂੰ ਸਾੜਨਾ ਕਰੇ **ਵਾ:** ਦੇਹ ਦੇ ਵਿੱਚੋਂ ਤ੍ਰਿਸ਼ਨਾ ਰੂਪੀ ਅਗਨੀ ਦਾ ਤਿਆਗ ਕਰੇ ਅਤੇ ਆਪਣੇ ਆਪ ਨੂੰ ਨਿਭਰਾਂਤਿ = ਸੰਸਿਆਂ ਤੋਂ ਰਹਿਤ ਕਰੇ।

## ਜੰਮਹਿ ਜੀਅ; ਜਾਣੈ ਜੇ ਥਾਉ ॥ ਸੁਰਤਾ ਪੰਡਿਤੁ; ਤਾ ਕਾ ਨਾਉ ॥੧॥

ਜਿਸ ਬ੍ਰਹਮ ਨੇ ਸਾਰੇ ਜੀਅ = ਜੀਵ ਜੰਮਹਿ = ਪੈਦਾ ਕੀਤੇ ਹਨ, ਜੇ = ਜੇਕਰ ਉਸ ਦੇ ਸਰੂਪ ਰੂਪੀ ਥਾਉ = ਥਾਂ ਨੂੰ ਜਾਣੈ = ਜਾਨਣਾ ਕਰੇ **ਵਾ:** ਅਵਿੱਦਿਆ ਤੇ ਮਾਇਆ ਕਰਕੇ ਜੀਵ-ਭਾਵ ਪੈਦਾ ਹੋਇਆ ਹੈ ਤੇ ਸਰੂਪ ਦਾ ਗਿਆਨ ਭੁੱਲ ਗਿਆ ਹੈ **ਵਾ:** ਜਿਸ ਸਤ ਚਿਤ ਆਨੰਦ ਸਰੂਪ ਵਿੱਚੋਂ ਜੀਵ ਪੈਦਾ ਹੋਇਆ ਹੈ, ਜੇਕਰ ਉਸ ਦੇ ਸਰੂਪ ਰੂਪ ਥਾਂ ਨੂੰ ਜਾਣ ਲਵੇ **ਵਾ:** ਜੇਕਰ ਜੀਵ ਦੀ ਅਲਪਗਤਾ ਤੇ ਈਸ਼ਰ ਦੀ ਸਰਬੱਗਤਾ ਆਦਿ ਦੋਹਾਂ ਦੇ ਵਾਚ ਅਰਥ ਨੂੰ ਛੱਡ ਕੇ ਲਖ ਅਰਥ ਵਿਚ ਚਿੱਤ ਨੂੰ ਟਿਕਾ ਕੇ ਸਰੂਪ ਰੂਪੀ ਥਾਂ ਨੂੰ ਜਾਣ ਲਵੇ।

ਤਾ = ਉਸ ਕਾ = ਦਾ ਨਾਉ = ਨਾਮ ਸੁਰਤਾ = ਗਿਆਤਾ ਗੇਅ ਪੰਡਤ ਹੈ **ਵਾ:** (ਸੁ + ਰਤਾ) ਸੁ = ਸ੍ਰੇਸ਼ਟ ਰਤਾ = ਪ੍ਰੀਤੀ ਵਾਲਾ ਪੰਡਤ ਹੈ **ਵਾ:** ਉਸ ਦਾ ਨਾਮ ਬ੍ਰਹਮ ਦੇ ਗਿਆਤ ਵਾਲਾ ਪੰਡਤ ਹੈ **ਵਾ:** ਉਸ ਦਾ ਨਾਮ (ਪੰਡਿ + ਤੁ) ਤੁ = ਨਿਸਚੇ ਕਰਕੇ ਪੰਡਿ = ਬੁੱਧੀ ਦੇ ਅੰਦਰ ਪਰਮੇਸ਼ਰ ਦੇ ਨਾਮ ਨੂੰ ਸੁਰਤਾ = ਸ੍ਰਵਨ ਕਰਨ ਵਾਲਾ ਸਰੋਤਾ ਹੈ **ਵਾ:** ਉਸ ਦਾ ਨਾਮ ਸੁਰਤਾ = ਸਮਝ ਵਾਲਾ ਪੰਡਿਤ ਹੈ ॥੧॥

## ਗੁਣ ਗੋਬਿੰਦ; ਨ ਜਾਣੀਅਹਿ ਮਾਇ ॥ ਅਣਡੀਠਾ; ਕਿਛੁ ਕਹਣੁ ਨ ਜਾਇ ॥

ਹੇ ਮਾਇ = ਸਖੀ ! ਗੋਬਿੰਦ = ਪਰਮੇਸ਼ਰ ਦੇ ਗੁਣ ਸ਼ਕਤੀ ਬਿਰਤੀ ਕਰਕੇ ਕਿਸੇ ਪਾਸੇ ਜਾਣੀਅਹਿ = ਜਾਣੇ ਨਹੀਂ ਜਾ ਸਕਦੇ।

ਉਹ ਪਰਮੇਸ਼ਰ ਅਣਡੀਠਾ = ਅਦ੍ਰਿਸ਼ਟਾ ਰੂਪ ਹੈ **ਵਾ:** (ਅਣ + ਡੀਠਾ) ਡੀਠਾ = ਵੇਖਣ ਤੋਂ ਅਣ = ਰਹਿਤ ਹੈ, ਇਸ ਕਰਕੇ ਉਸ ਦੀ ਬਾਬਤ ਕਿਛੁ = ਕੁਝ ਵੀ ਕਹਣੁ = ਕਥਨ ਨ = ਨਹੀਂ ਕੀਤਾ ਜਾਇ = ਜਾ ਸਕਦਾ **ਵਾ:** ਉਸ ਦਾ ਰੂਪ ਰੰਗ ਕੁਝ ਕਹਿਆ ਨਹੀਂ ਜਾਂਦਾ।

ਅਗਲੀ ਤੁਕ ਪ੍ਰਸ਼ਨ ਰੂਪ ਵਿਚ ਕਥਨ ਕਰਦੇ ਹਨ:

## ਕਿਆ ਕਰਿ ਆਖਿ ਵਖਾਣੀਐ; ਮਾਇ ॥੧॥ਰਹਾਉ॥

ਹੇ ਮਾਇ = ਮਾਤਾ-ਪਿਤਾ ਰੂਪ ਸਤਿਗੁਰੂ ਜੀ! ਫੇਰ ਕਿਆ = ਕੀ ਆਖਿ = ਕਹਿ ਕਰਿ = ਕਰਕੇ ਵਖਾਣੀਐ = ਕਥਨ ਕਰੀਏ **ਵਾ:** ਮਾਇ = ਹੇ ਭਾਈ! ਉਸ ਪਰਮੇਸ਼ਰ ਦਾ ਰੂਪ ਰੰਗ ਆਖਿ = ਮੁਖ ਨਾਲ ਕਹਿ ਕਰਕੇ ਕੀ ਕਥਨ ਕਰੀਏ ॥੧॥ਰਹਾਉ॥

***ਗੁਰ-ਉੱਤਰ :*** ਅੱਗੇ ਉੱਤਰ ਕਥਨ ਕਰਦੇ ਹਨ:

## ਊਪਰਿ ਦਰਿ; ਅਸਮਾਨਿ ਪਇਆਲਿ ॥ ਕਿਉ ਕਰਿ ਕਹੀਐ; ਦੇਹੁ ਵੀਚਾਰਿ ॥

ਅਸਮਾਨਿ = ਆਕਾਸ਼, ਪਇਆਲਿ = ਪਾਤਾਲ ਅਤੇ ਦਰਿ = ਦਰਮਿਆਨ ਮਾਤ ਲੋਕ ਇਨ੍ਹਾਂ ਸਭਨਾਂ ਲੋਕਾਂ ਤੋਂ ਪਰਮੇਸ਼ਰ ਊਪਰਿ = ਉਪਰ ਹੈ **ਵਾ:** ਜੋ ਪਰਮੇਸ਼ਰ ਆਕਾਸ਼ ਪਾਤਾਲ ਆਦਿ ਲੋਕਾਂ ਤੋਂ ਉਪਰ ਹੈ, ਉਸ ਨੂੰ ਆਪਣੇ ਦਰਿ = ਅੰਦਰ ਜਾਨਣਾ ਕਰ **ਵਾ:** ਆਕਾਸ਼ ਅਤੇ ਪਾਤਾਲ ਲੋਕ ਆਦਿ ਨਾਲੋਂ ਹਰੀ ਦਾ ਸੱਚਖੰਡ, ਸਤਿਸੰਗਤ ਰੂਪੀ ਦਰ ਉਪਰ ਹੈ **ਵਾ:** ਜੋ ਅਸਚਰਜ ਸਰੂਪ ਅਸਮਾਨਿ = ਚਿਦਾਕਸ਼ ਰੂਪ ਬ੍ਰਹਮ ਹੈ, ਉਸ ਨੂੰ ਸੰਸਾਰ ਤੋਂ ਉਪਰ ਭਾਵ ਉਪਰਾਮ ਹੋ ਕੇ ਤੇ ਪਇਆਲ = ਪਾਤਾਲ ਭਾਵ ਨਿਮਰਤਾ ਦੇ ਨਾਲ ਆਪਣੇ ਰਿਦੇ ਦੇ ਦਰਿ = ਅੰਦਰ ਦੇਖਣਾ ਕਰ।

ਹੇ ਪੰਡਿਤ! ਉਸ ਪਰਮੇਸ਼ਰ ਨੂੰ ਕਿਉ = ਕਿਸ ਪ੍ਰਕਾਰ ਕਰਿ = ਕਰਕੇ ਕਹੀਐ = ਕਥਨ ਕਰੀਏ ? ਇਸ ਗੱਲ ਦਾ ਵਿਚਾਰ ਦੇਹੁ = ਦੇਣਾ ਕਰ, ਭਾਵ ਉਸ ਦੇ ਸਰੂਪ ਬਾਬਤ ਕੁਝ ਕਥਨ ਨਹੀਂ ਕੀਤਾ ਜਾ ਸਕਦਾ।

ਸਤਿਗੁਰਾਂ ਦੀ ਉਪਰੋਕਤ ਵਿਚਾਰ ਸੁਣ ਕੇ ਪੰਡਿਤ ਕਹਿਣ ਲੱਗਾ ਕਿ ਸਤਿਗੁਰੂ ਜੀ! ਤੁਸੀਂ ਹੀ ਇਸ ਗੱਲ ਦਾ ਵਿਚਾਰ ਦੇਣਾ ਕਰੋ। ਇਹ ਸੁਣ ਕੇ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਕਹਿਣ ਲੱਗੇ ਕਿ ਉਸ ਅਕੱਥ ਸਰੂਪ ਦਾ ਰੂਪ ਤੇ ਰੰਗ ਕਥਨ ਨਹੀਂ ਕੀਤਾ ਜਾ ਸਕਦਾ। ਜਿਸ ਪ੍ਰਕਾਰ:

## ਬਿਨੁ ਜਿਹਵਾ; ਜੋ ਜਪੈ ਹਿਆਇ ॥ ਕੋਈ ਜਾਣੈ; ਕੈਸਾ ਨਾਉ ॥੨॥

ਜਿਹਵਾ = ਰਸਨਾ ਦੇ ਹਿਲਾਉਣ ਜਾਂ ਜ਼ਬਾਨ ਤੋਂ ਬਿਨੁ = ਬਗ਼ੈਰ ਜੋ = ਜਿਹੜਾ ਪੁਰਖ ਹਿਆਇ = ਹਿਰਦੇ ਦੇ ਨਾਲ ਨਾਮ ਜਪੈ = ਜਪਦਾ ਹੈ।

ਕੋਈ ਕੀ ਜਾਣੈ = ਜਾਣ ਸਕਦਾ ਹੈ ਕਿ ਉਹ ਕੈਸਾ = ਕਿਹੋ ਜਿਹਾ ਨਾਉ = ਨਾਮ ਜਪਦਾ ਹੈ। ਇਸੇ ਪ੍ਰਕਾਰ ਸੱਚ ਸਰੂਪ ਜ਼ਬਾਨ ਤੋਂ ਬਗ਼ੈਰ ਹਿਰਦੇ ਦੇ ਵਿਚ ਲਖਣ ਰੂਪ ਕਰਕੇ ਜਾਣਿਆ ਜਾ ਸਕਦਾ ਹੈ, ਆਪਣੇ ਆਪ ਕੋਈ ਕੀ ਜਾਣ ਸਕਦਾ ਹੈ ਕਿ ਉਸ ਦਾ ਨਾਮ ਤੇ ਰੂਪ ਕਿਹੋ ਜਿਹਾ ਹੈ, ਭਾਵ ਕੋਈ ਨਹੀਂ ਜਾਣ ਸਕਦਾ ॥੨॥

## ਕਥਨੀ ਬਦਨੀ ਰਹੈ; ਨਿਭਰਾਂਤਿ ॥ ਸੋ ਬੂਝੈ; ਹੋਵੈ ਜਿਸੁ ਦਾਤਿ ॥

ਨਿਭਰਾਂਤਿ = ਸੰਸਿਆਂ ਤੋਂ ਰਹਿਤ ਹੋ ਕੇ ਹਰੀ ਜੱਸ ਵਾਲੀ ਕਥਨੀ = ਕਥਾ ਕਰਨੀ ਤੇ ਬਦਨੀ = ਕਵੀਸ਼ਰੀ ਕਰਨ ਵਿਚ ਲੱਗਿਆ ਰਹੈ = ਰਹਿਣਾ ਕਰੇ **ਵਾ:** ਜੋ ਸੋਹਣੀ ਕਥਾ ਤੇ ਕਵੀਸ਼ਰੀ ਕਰਨ ਦੀ ਹੰਗਤਾ ਕਰਨੀ ਹੈ, ਇਸ ਭਰਾਂਤੀ ਤੋਂ ਰਹਿਤ ਹੋ ਕੇ ਰਹਿਣਾ ਕਰੇ।

ਪਰ ਸੋ = ਉਹ ਪੁਰਖ ਪਰਮੇਸ਼ਰ ਨੂੰ ਬੂਝੈ = ਬੁੱਝਦਾ ਹੈ, ਜਿਸ ਨੂੰ ਗੁਰਾਂ ਦੇ ਪਾਸੋਂ ਭਾਉ-ਭਗਤੀ ਕਰਨ ਦੀ ਦਾਤ ਪ੍ਰਾਪਤ ਹੋਵੈ = ਹੁੰਦੀ ਹੈ।

## ਅਹਿਨਿਸਿ ਅੰਤਰਿ; ਰਹੈ ਲਿਵ ਲਾਇ ॥ ਸੋਈ ਪੁਰਖੁ; ਜਿ ਸਚਿ ਸਮਾਇ ॥੩॥

ਜੋ ਪੁਰਖ ਅਹਿਨਿਸਿ = ਰਾਤ ਦਿਨੇ ਰਿਦੇ ਅੰਤਰਿ = ਵਿਚ ਪਰਮੇਸ਼ਰ ਦੇ ਨਾਮ ਨਾਲ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ। ਅਤੇ

ਜਿ = ਜਿਹੜਾ ਗੁਰ-ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਕੇ ਸੱਚ ਸਰੂਪ ਵਿਚ ਸਮਾਇ = ਸਮਾਅ, ਲੀਨ ਹੋ ਜਾਂਦਾ ਹੈ, ਸੋਈ = ਉਹ ਪੁਰਖ ਸ੍ਰੇਸ਼ਟ ਹੈ ॥੩॥

## ਜਾਤਿ ਕੁਲੀਨੁ; ਸੇਵਕੁ ਜੇ ਹੋਇ ॥ ਤਾ ਕਾ ਕਹਣਾ; ਕਹਹੁ ਨ ਕੋਇ ॥

ਉੱਤਮ ਜਾਤਿ = ਜਾਤੀ ਤੇ ਕੁਲੀਨੁ = ਸੁੰਦਰ ਕੁਲ ਵਾਲਾ ਪੁਰਖ ਹੰਗਤਾ ਛੱਡ ਕੇ ਜੇ = ਜੇਕਰ, ਪਰਮੇਸ਼ਰ ਦਾ ਸੇਵਕੁ = ਦਾਸ ਹੋਇ = ਹੋ ਜਾਵੇ।

ਤਾ = ਉਸ ਕਾ = ਦਾ ਕਹਣਾ = ਵਾਕ ਤਾਂ ਕੋਇ = ਕੋਈ ਕਹਹੁ = ਕਹਿਣਾ ਹੀ ਨਾ ਕਰੋ, ਕਿਉਂਕਿ ਉਹ ਤਾਂ ਉੱਤਮ ਹੀ ਹੈ, ਭਾਵ ਉਸ ਦਾ ਪੂਰਾ ਜੱਸ ਨਹੀਂ ਕੀਤਾ ਜਾ ਸਕਦਾ ਜਾਂ ਜਿਸ ਚੰਗੀ ਕੁਲ, ਉੱਤਮ ਜਾਤੀ ਵਾਲੇ ਨੂੰ ਸਰੂਪ ਦੀ ਸਖਿਆਤਤਾ ਹੋ ਗਈ ਹੈ, ਉਸ ਦੀ ਬਾਬਤ ਕੀ ਕਹਿਣਾ ਹੈ, ਕਿਉਂਕਿ ਉਹ ਤਾਂ ਪਹਿਲਾ ਹੀ ਉੱਤਮ ਹੈ।

## ਵਿਚਿ ਸਨਾਤੀ; ਸੇਵਕੁ ਹੋਇ ॥ ਨਾਨਕ; ਪਣ੍ਹੀਆ ਪਹਿਰੈ ਸੋਇ ॥੪॥੧॥੬॥

ਜੇਕਰ ਕੋਈ ਸਨਾਤੀ = ਨੀਚ ਜਾਤੀ ਵਿਚ ਪਰਮੇਸ਼ਰ ਦਾ ਸੇਵਕੁ = ਦਾਸ ਹੋਇ = ਹੋ ਜਾਵੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਇ = ਉਹ ਸਾਡੇ ਤਨ ਦੀਆਂ ਪਣ੍ਹੀਆਂ = ਜੁੱਤੀਆਂ, ਬਣਾ ਕੇ ਆਪਣੇ ਪੈਰਾਂ ਵਿਚ ਪਹਿਰੈ = ਪਹਿਨ ਲੈਣਾ ਕਰੇ, ਇਤਨਾ ਸਤਿਗੁਰੂ ਜੀ ਉਸ ਪੁਰਖ ਨਾਲ ਪਿਆਰ ਕਰਦੇ ਹਨ ॥੪॥੧॥੬॥

## ਮਲਾਰ ਮਹਲਾ ੧ ॥

**ਉਥਾਨਕਾ :** ਜਦ ਸਤਿਗੁਰੂ ਸਾਹਿਬ ਜੀ ਬਹੁਤੇ ਬੇਪ੍ਰਵਾਹ ਤੇ ਵੈਰਾਗ ਅਵਸਥਾ ਵਿਚ ਇਸਥਿਤ ਹੋ ਕੇ ਆਪਣੇ ਘਰ ਨਨਕਾਣਾ ਸਾਹਿਬ ਬਿਰਾਜਣ ਲੱਗ ਪਏ ਸਨ, ਕਿਸੇ ਨਾਲ ਵੀ ਬੋਲਦੇ ਨਹੀਂ ਸਨ ਅਤੇ ਨਾ ਹੀ ਰੁਚੀ ਨਾਲ ਖਾਂਦੇ ਤੇ ਨਾ ਹੀ ਪੀਂਦੇ ਸਨ। ਇਸ ਤਰ੍ਹਾਂ ਦੀ ਹਾਲਤ ਵੇਖ ਕੇ ਮਾਤਾ ਤ੍ਰਿਪਤਾ ਜੀ ਨੂੰ ਚਿੰਤਾ ਹੋ ਗਈ ਕਿ ਇਸ ਨੂੰ ਕੋਈ ਰੋਗ ਹੋ ਗਿਆ ਹੈ। ਜਦ ਮਾਤਾ ਜੀ ਕਾਫ਼ੀ ਚਿੰਤਾ ਵਿਚ ਰਹਿਣ ਲੱਗੇ ਤਾਂ ਇਕ ਦਿਨ ਬੇਦੀ ਵੰਸ਼ ਦੇ ਕੁਝ ਗੋਤੀ ਪੁਰਖਾਂ ਨੇ ਮਾਤਾ ਤ੍ਰਿਪਤਾ ਜੀ ਤੇ ਕਲਿਆਣ ਚੰਦ ਜੀ ਨੂੰ ਆ ਕੇ ਕਿਹਾ ਕਿ ਤੁਹਾਡਾ ਇਹ ਇਕੱਲਾ ਇਕੱਲਾ ਸਪੁੱਤਰ ਹੈ, ਤੁਸੀਂ ਇਸ ਦਾ ਇਲਾਜ ਚੰਗੀ ਤਰ੍ਹਾਂ ਕਰਵਾਉ। ਆਪਣੇ ਗੋਤੀ ਪੁਰਖਾਂ ਦੇ ਕਹਿਣ 'ਤੇ ਬਾਬਾ ਕਲਿਆਣ ਚੰਦ ਜੀ ਨੇ ਆਪਣੇ ਛੋਟੇ ਭਰਾ ਲਾਲ ਚੰਦ ਜੀ ਨੂੰ ਸਤਿਗੁਰਾਂ ਦਾ ਇਲਾਜ ਕਰਾਉਣ ਲਈ ਹਰਦਾਸ ਵੈਦ ਨੂੰ ਲਿਆਉਣ ਵਾਸਤੇ ਭੇਜਿਆ। ਜਦ ਹਰਦਾਸ ਵੈਦ ਸਤਿਗੁਰਾਂ ਦੇ ਕੋਲ ਆਇਆ ਅਤੇ ਸਤਿਗੁਰਾਂ ਦੀ ਨਬਜ਼ ਵੇਖ ਕੇ ਪੁੱਛਿਆ ਕਿ ਤੁਹਾਨੂੰ ਕੀ ਤਕਲੀਫ਼ ਹੈ ? ਇਹ ਸੁਣ ਕੇ ਸਤਿਗੁਰੂ ਸਾਹਿਬ ਹਰਦਾਸ ਵੈਦ ਨੂੰ ਕਹਿਣ ਲੱਗੇ ਕਿ ਤੂੰ ਸਾਡੇ ਸਰੀਰ ਵਿੱਚੋਂ ਕੀ ਲੱਭ ਰਿਹਾ ਹੈਂ ? ਵੈਦ ਕਹਿਣ ਲੱਗਾ ਕਿ ਮੈਂ ਤੁਹਾਡੇ ਸਰੀਰ ਵਿਚ ਵੇਖ ਰਿਹਾ ਹਾਂ ਕਿ ਵਾਇ, ਪਿਤ, ਕਫ਼ ਵਿੱਚੋਂ ਜਿਸ ਚੀਜ਼ ਦਾ ਵਿਗਾੜ ਹੋਵੇਗਾ, ਉਸ ਦੀ ਨਵਿਰਤੀ ਵਾਸਤੇ ਮੈਂ ਇਲਾਜ ਕਰਾਂਗਾ। ਸਤਿਗੁਰੂ ਸਾਹਿਬ

ਜੀ ਕਹਿਣ ਲੱਗੇ ਕਿ ਹੇ ਵੈਦ! ਤੂੰ ਤਾਂ ਆਪ ਹੀ ਦੁਖੀ ਤੇ ਰੋਗੀ ਹੈਂ। ਇਸ ਲਈ ਤੂੰ ਸਾਡਾ ਇਲਾਜ ਕੀ ਕਰ ਸਕਦਾ ਹੈਂ ? ਵੈਦ ਕਹਿਣ ਲੱਗਾ ਕਿ ਮੈਨੂੰ ਕੀ ਦੁਖ ਤੇ ਰੋਗ ਹੈ ? ਇਹ ਸੁਣ ਕੇ ਸਤਿਗੁਰਾਂ ਨੇ ਵੈਦ ਨੂੰ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕੀਤਾ :

## ਦੁਖੁ ਵੇਛੋੜਾ; ਇਕੁ ਦੁਖੁ ਭੂਖ ॥ ਇਕੁ ਦੁਖੁ; ਸਕਤਵਾਰ ਜਮਦੂਤ ॥

ਹੇ ਹਰਦਾਸ ਵੈਦ! ਜੀਵਾਂ ਨੂੰ ਪਰਮੇਸ਼ਰ ਨਾਲੋਂ ਵੇਛੋੜਾ = ਵਿਛੁੜਨ ਦਾ ਸਭ ਤੋਂ ਭਾਰੀ ਦੁੱਖ ਲੱਗਿਆ ਹੋਇਆ ਹੈ। ਇਕ ਜੀਵਾਂ ਨੂੰ ਭੂਖ = ਭੁੱਖ ਦਾ ਦੁੱਖ ਲੱਗਿਆ ਹੋਇਆ ਹੈ **ਵਾ:** ਇਕ ਪ੍ਰਤੱਖ ਭੁੱਖ ਦਾ ਦੂਜਾ ਆਸਾ ਰੂਪੀ ਭੁੱਖ ਦਾ ਦੁਖ ਲੱਗਿਆ ਹੋਇਆ ਹੈ।

ਇਕ ਦੁੱਖ ਸਕਤਵਾਰ = ਤਾਕਤ ਵਾਲੇ ਜਮਦੂਤਾਂ ਦਾ ਹੈ, ਭਾਵ ਜੋ ਜਮਾਂ ਦਾ ਡਰ ਹੈ, ਇਹ ਵੀ ਇਕ ਦੁੱਖ ਹੈ।

## ਇਕੁ ਦੁਖੁ; ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ; ਦਾਰੂ ਲਾਇ ॥੧॥

ਇਹ ਵੀ ਇਕ ਦੁੱਖ ਹੈ, ਜੋ ਅਗਿਆਨ, ਹੰਗਤਾ ਰੂਪੀ ਰੋਗ ਤਨਿ = ਸਰੀਰ ਨੂੰ ਧਾਇ = ਦੌੜ ਕੇ ਆ ਲਗੈ = ਲੱਗਦਾ ਹੈ।

ਹੇ ਭੋਲੇ = ਸੂਧੇ ਸੁਭਾਅ ਵਾਲੇ ਵੈਦ! ਤੂੰ ਬਾਹਜ ਦਾਰੂ ਨਾ ਲਾਇ = ਲਾਉਣਾ ਕਰ, ਕਿਉਂਕਿ ਇਸ ਨੂੰ ਲਗਾਉਣ ਜਾਂ ਪੀਣ ਨਾਲ ਇਹ ਦੁਖ ਦੂਰ ਨਹੀਂ ਹੋਣੇ **ਵਾ:** ਹੇ ਭੋਲੇ = ਸਮਝ ਤੋਂ ਰਹਿਤ ਵੈਦ! ਤੂੰ ਇਨ੍ਹਾਂ ਚੌਹਾਂ ਦੀ ਨਵਿਰਤੀ ਵਾਸਤੇ ਦਵਾ ਕਿਉਂ ਨਹੀਂ ਲਾਉਣਾ ਕੀਤੀ, ਭਾਵ ਤੈਨੂੰ ਇਨ੍ਹਾਂ ਰੋਗਾਂ ਦੀ ਨਵਿਰਤੀ ਵਾਸਤੇ ਦਵਾ ਲਾਉਣੀ ਚਾਹੀਦੀ ਹੈ॥੧॥

ਜਦ ਵੈਦ ਫੇਰ ਦਾਰੂ ਲਗਾਉਣ ਲੱਗਿਆ ਤਾਂ ਸਤਿਗੁਰਾਂ ਨੇ ਦੁਬਾਰਾ ਫੇਰ ਕਥਨ ਕੀਤਾ :

## ਵੈਦ ਨ ਭੋਲੇ; ਦਾਰੂ ਲਾਇ ॥

ਹੇ ਭੋਲੇ ਵੈਦ! ਤੂੰ ਬਾਹਜ ਦਾਰੂ ਨਾ ਲਾਉਣਾ ਕਰ, ਭਾਵ ਤੂੰ ਆਪ ਹੀ ਰੋਗੀ ਹੈਂ, ਸਾਨੂੰ ਕਿਵੇਂ ਠੀਕ ਕਰ ਦੇਵੇਂਗਾ।

## ਦਰਦੁ ਹੋਵੈ; ਦੁਖੁ ਰਹੈ ਸਰੀਰ ॥
## ਐਸਾ ਦਾਰੂ; ਲਗੈ ਨ ਬੀਰ ॥੧॥ਰਹਾਉ॥

ਜਿਤਨਾ ਚਿਰ ਸਰੀਰ ਵਿਚ ਪਰਮੇਸ਼ਰ ਦੇ ਵਿਛੋੜੇ ਦੀ ਦਰਦੁ = ਪੀੜਾ ਹੋਵੇ, ਉਤਨਾ ਚਿਰ ਸਰੀਰ ਵਿਚ ਜੰਮਣ ਮਰਣ ਦਾ ਦੁੱਖ ਬਣਿਆ ਰਹੈ = ਰਹਿੰਦਾ ਹੈ **ਵਾ:** ਜਿਤਨਾ ਚਿਰ ਅਵਿੱਦਿਆ ਦੀ ਦਰਦ ਹੋਵੇ, ਉਤਨਾ ਚਿਰ ਸੰਸਾਰ ਵਿਚ ਸਰੀਰ ਧਾਰਨ ਦਾ ਦੁੱਖ ਬਣਿਆ ਰਹਿੰਦਾ ਹੈ, ਭਾਵ ਜੀਵ ਸੂਖਮ, ਸਥੂਲ, ਕਾਰਨ ਦੇਹਾਂ ਵਿਚ ਆਉਂਦਾ-ਜਾਂਦਾ ਰਹਿੰਦਾ ਹੈ।

ਹੇ ਬੀਰ = ਭਾਈ! ਤੇਰਾ ਐਸਾ = ਅਜਿਹਾ ਬਾਹਜ ਦਾਰੂ ਅੰਤਰੀਵ ਰੋਗਾਂ ਉੱਤੇ ਨ = ਨਹੀਂ ਲਗੈ = ਲੱਗ ਸਕਦਾ। ਹੇ ਵੈਦ ਜੀ! ਤੂੰ ਆਪਣੇ ਆਪ ਨੂੰ ਬਾਹਜ ਰੋਗਾਂ ਦੀ ਨਵਿਰਤੀ ਕਰਨ ਵਾਲਾ ਬੀਰ = ਬਹਾਦਰ, ਸੂਰਮਾ ਕਹਾਉਂਦਾ ਹੈਂ, ਪਰ ਤੇਰੇ ਕੋਲੋਂ ਇਨ੍ਹਾਂ ਅੰਤਰੀਵ ਰੋਗਾਂ ਉੱਤੇ ਦਾਰੂ ਨਹੀਂ ਲੱਗ ਸਕਦਾ॥੧॥ਰਹਾਉ॥

***ਪ੍ਰਸ਼ਨ :*** *ਵੈਦ ਕਹਿਣ ਲੱਗਿਆ ਕਿ ਇਹ ਰੋਗ ਜੀਵ ਦੇ ਅੰਦਰ ਪੈਦਾ ਕਿਵੇਂ ਹੋਏ ਹਨ ?*

***ਗੁਰ-ਉੱਤਰ :***

## ਖਸਮੁ ਵਿਸਾਰਿ; ਕੀਏ ਰਸ ਭੋਗ ॥ ਤਾਂ ਤਨਿ; ਉਠਿ ਖਲੋਏ ਰੋਗ ॥

ਜੋ ਜੀਵਾਂ ਨੇ ਖਸਮੁ = ਮਾਲਕ ਪਰਮੇਸ਼ਰ ਨੂੰ ਵਿਸਾਰਿ = ਭੁਲਾ ਕੇ ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਵਿਸ਼ੇ ਰਸ ਭੋਗ = ਭੋਗਣਾ ਕੀਏ = ਕੀਤੇ ਹਨ।

ਤਾਂ ਹੀ **ਵਾ:** ਤਾਂ = ਤਿਨ੍ਹਾਂ ਵਿਸ਼ੇ ਰਸਾਂ ਕਰਕੇ ਸੂਖਮ ਤਨਿ = ਸਰੀਰ ਵਿਚ ਇਹ ਰੋਗ ਉੱਠ ਖਲੋਤੇ = ਖੜੋਤੇ ਹਨ।

## ਮਨ ਅੰਧੇ ਕਉ; ਮਿਲੈ ਸਜਾਇ ॥ ਵੈਦ ਨ ਭੋਲੇ; ਦਾਰੂ ਲਾਇ ॥੨॥

ਅੰਧੇ = ਅਗਿਆਨੀ **ਵਾ:** ਵੈਰਾਗ ਬਿਬੇਕ ਰੂਪੀ ਨਿਗ੍ਹਾ ਤੋਂ ਬਗ਼ੈਰ ਹੋਣੇ ਕਰਕੇ ਅੰਧੇ = ਅੰਨ੍ਹੇ ਮਨ ਕਉ = ਨੂੰ ਜੰਮਣ ਮਰਣ ਦੀ, ਨਰਕਾਂ ਵਿਚ ਬਹੁਤੀ ਸਜਾਇ = ਸਜ਼ਾ ਮਿਲੈ = ਮਿਲਦੀ।

ਹੇ ਭੋਲੇ = ਸਰਲ ਸੁਭਾਅ ਵਾਲੇ ਵੈਦ! ਇਨ੍ਹਾਂ ਰੋਗਾਂ ਦੀ ਨਵਿਰਤੀ ਵਾਸਤੇ ਤੂੰ ਦਾਰੂ ਕਿਉਂ ਨਹੀਂ ਲਾਉਂਦਾ ॥੨॥

## ਚੰਦਨ ਕਾ ਫਲੁ; ਚੰਦਨ ਵਾਸੁ ॥ ਮਾਣਸ ਕਾ ਫਲੁ; ਘਟ ਮਹਿ ਸਾਸੁ ॥

ਇਹੋ ਚੰਦਨ ਦੇ ਬ੍ਰਿਛ ਕਾ = ਦਾ ਫਲ ਹੈ, ਜੋ ਚੰਦਨ ਵਿੱਚੋਂ ਵਾਸੁ = ਵਾਸ਼ਨਾ (ਸੁਗੰਧੀ) ਆਉਂਦੀ ਹੈ **ਵਾ:** ਇਸੇ ਪ੍ਰਕਾਰ ਬ੍ਰਹਮ ਰੂਪ ਚੰਦਨ ਦਾ ਇਹੋ ਫਲ ਹੈ, ਜੋ ਬ੍ਰਹਮ ਰੂਪ ਚੰਦਨ ਵਿੱਚੋਂ ਭਗਤੀ ਦੀ ਸੁਗੰਧੀ ਆਉਂਦੀ ਹੈ **ਵਾ:** ਜਿਨ੍ਹਾਂ ਦੇ ਰਿਦੇ ਵਿਚ ਬ੍ਰਹਮ ਰੂਪ ਚੰਦਨ ਦੀ ਭਗਤੀ ਰੂਪ ਵਾਸ਼ਨਾ ਆ ਕੇ ਵੱਸ ਗਈ ਹੈ, ਉਨ੍ਹਾਂ ਨੂੰ ਬ੍ਰਹਮ ਰੂਪ ਚੰਦਨ ਦੀ ਪ੍ਰਾਪਤੀ ਦਾ ਗਿਆਨ ਰੂਪੀ ਫਲ ਪ੍ਰਾਪਤ ਹੋ ਗਿਆ ਹੈ।

ਦੂਸਰਾ ਮਾਣਸ = ਮਨੁੱਖ ਕਾ = ਦਾ ਫਲ ਇਹੋ ਹੈ ਜੋ ਘਟ = ਸਰੀਰ ਮਹਿ = ਵਿਚ ਸਾਸੁ = ਸੁਆਸ ਚੱਲ ਰਹੇ ਹਨ **ਵਾ:** ਜੋ ਘਟ = ਹਿਰਦੇ ਵਿਚ ਸੁਆਸਾਂ ਨਾਲ ਪਰਮੇਸ਼ਰ ਦਾ ਚਿੰਤਨ ਕਰਨਾ ਹੈ।

## ਸਾਸਿ ਗਇਐ; ਕਾਇਆ ਢਲਿ ਪਾਇ ॥ ਤਾ ਕੈ ਪਾਛੈ; ਕੋਇ ਨ ਖਾਇ ॥੩॥

ਜਦ ਸਰੀਰ ਵਿੱਚੋਂ ਸਾਸਿ = ਸੁਆਸ ਗਇਐ = ਚਲੇ, ਨਿਕਲ ਜਾਂਦੇ ਹਨ, ਤਦ ਕਾਇਆ = ਸਥੂਲ ਦੇਹੀ ਢਲ ਕੇ ਝੱਟ ਹੀ ਡਿੱਗ ਪਾਇ = ਪੈਂਦੀ ਹੈ, ਭਾਵ ਮੁਰਝਾ ਜਾਂਦੀ ਹੈ।

ਤਾ = ਉਸ ਕੈ = ਦੇ ਪਾਛੈ = ਪਿੱਛੋਂ ਮਰਨ ਵਾਲਾ ਕੋਇ = ਕੋਈ ਵੀ ਪੁਰਖ ਕੁਝ ਖਾਇ = ਖਾਂਦਾ ਨ = ਨਹੀਂ ਹੈ **ਵਾ:** ਉਸ ਸੁਆਸਾਂ ਦੇ ਨਿਕਲਣ ਪਿੱਛੋਂ ਕੋਈ ਵੀ ਪਦਾਰਥ ਖਾਣ ਦੀ ਮਨੁੱਖ ਕੋਲ ਹਰਕਤ ਨਹੀਂ ਰਹਿੰਦੀ ॥੩॥

## ਕੰਚਨ ਕਾਇਆ; ਨਿਰਮਲ ਹੰਸੁ ॥ ਜਿਸੁ ਮਹਿ; ਨਾਮੁ ਨਿਰੰਜਨ ਅੰਸੁ ॥

ਉਹ ਕਾਇਆ = ਦੇਹੀ ਵੀ ਕੰਚਨ = ਸੋਨੇ ਵਤ ਸ਼ੁੱਧ ਹੈ **ਵਾ:** ਉਹ ਬੁੱਧ ਰੂਪ ਦੇਹੀ ਬ੍ਰਹਮ ਦੀ ਪ੍ਰਾਪਤੀ ਕਰਕੇ ਕੰਚਨ ਵਤ ਸ਼ੁੱਧ ਹੋ ਗਈ ਹੈ, ਉਸ ਵਿਚ ਵੱਸਣ ਵਾਲਾ ਹੰਸੁ = ਜੀਵ ਆਤਮਾ ਵੀ ਨਿਰਮਲ = ਪਾਪਾਂ, ਹੰਗਤਾ ਦੀ ਮੈਲ ਤੋਂ ਰਹਿਤ ਹੈ।

**ਅਥਵਾ** ਜਿਸ ਦਾ ਜੀਵ ਆਤਮਾ ਹੰਗਤਾ, ਪਾਪਾਂ ਦੀ ਮੈਲ ਤੋਂ ਰਹਿਤ ਹੋ ਗਿਆ ਹੈ, ਉਸ ਨੂੰ ਸੋਨੇ ਵੱਤ ਸ਼ੁੱਧ ਅਖੰਡ ਚੇਤਨ ਦੇਹੀ ਮਿਲ ਜਾਂਦੀ ਹੈ।

***ਪ੍ਰਸ਼ਨ*** *: ਕਿਸ ਦੀ ਦੇਹੀ ਕੰਚਨ ਵਤ ਸ਼ੁੱਧ ਤੇ ਜੀਵ ਆਤਮਾ ਨਿਰਮਲ ਹੈ?*

***ਗੁਰ-ਉੱਤਰ :***

**ਜਿਸੁ ਮਹਿ; ਨਾਮੁ ਨਿਰੰਜਨ ਅੰਸੁ ॥**

ਜਿਸ ਦੇ ਰਿਦੇ ਮਹਿ = ਵਿਚ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਦਾ ਨਾਮ ਅੰਸੁ = ਮਾਤਰ ਭਾਵ ਰੰਚਕ ਮਾਤਰ ਵੀ ਵੱਸਦਾ ਹੈ।

**ਅਥਵਾ** ਕਾਇਆ ਸੋਨੇ ਵੱਤ ਸ਼ੁੱਧ ਹੋ ਜਾਂਦੀ ਹੈ, ਜਿਵੇਂ ਹੰਸ ਦੁੱਧ ਵਿੱਚੋਂ ਪਾਣੀ ਨੂੰ ਵੱਖਰਾ ਕਰਕੇ ਦੁੱਧ ਨੂੰ ਗ੍ਰਹਿਣ ਕਰ ਲੈਂਦਾ ਹੈ, ਇਸੇ ਪ੍ਰਕਾਰ ਤੱਤਬੇਤੇ ਰੂਪ ਹੰਸ ਬ੍ਰਹਮ ਰੂਪੀ ਦੁੱਧ ਨੂੰ ਮਾਇਆ ਰੂਪੀ ਪਾਣੀ ਤੋਂ ਵੱਖਰਾ ਕਰਕੇ ਬ੍ਰਹਮ ਰੂਪੀ ਦੁੱਧ ਨੂੰ ਗ੍ਰਹਿਣ ਕਰ ਲੈਂਦੇ ਹਨ।

ਜਿਸ ਦੇ ਰਿਦੇ ਵਿਚ ਪਰਮੇਸ਼ਰ ਦੇ ਨਾਮ ਦਾ ਜ਼ਰਾ ਮਾਤਰ ਵੀ ਟਿਕਾਅ ਹੈ, ਉਹ ਪਰਮੇਸ਼ਰ ਦਾ ਸਰੂਪ ਹੀ ਹੋ ਜਾਂਦਾ ਹੈ।

## ਦੂਖ ਰੋਗ; ਸਭਿ ਗਇਆ ਗਵਾਇ ॥
## ਨਾਨਕ; ਛੂਟਸਿ ਸਾਚੈ ਨਾਇ ॥੪॥੨॥੭॥

ਪਰਮੇਸ਼ਰ ਦਾ ਨਾਮ ਜਪਣ ਵਾਲਾ ਪੁਰਖ ਜੰਮਣ-ਮਰਣ ਦੇ ਆਦਿ ਦੂਖ = ਦੁੱਖਾਂ ਤੇ ਹਉਮੈ ਰੂਪੀ ਰੋਗ ਆਦਿਕ ਸਭਿ = ਸਾਰੇ ਗਵਾਇ = ਗਵਾ ਕੇ ਪ੍ਰਲੋਕ ਨੂੰ ਗਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਜੀਵ ਸਾਚੈ = ਸੱਚੇ ਨਾਇ = ਨਾਮ ਨੂੰ ਜਪ ਕੇ ਸਾਰੇ ਦੁੱਖਾਂ ਤੋਂ ਛੂਟਸਿ = ਛੁੱਟ ਸਕਦਾ ਹੈ **ਵਾ:** ਛੂਟਸਿ = ਮੁਕਤ ਹੋ ਜਾਂਦਾ ਹੈ ॥੪॥੨॥੭॥

## ਮਲਾਰ ਮਹਲਾ ੧ ॥

ਫੇਰ ਹਰਦਾਸ ਵੈਦ ਨੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਜੋ ਆਪ ਜੀ ਨੇ ਅੰਤਰੀਵ ਰੋਗ ਦੱਸੇ ਹਨ, ਇਨ੍ਹਾਂ ਰੋਗਾਂ ਦੀ ਨਵਿਰਤੀ ਬਾਬਤ ਵੀ ਦੱਸਣਾ ਕਰੋ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਅਗਲਾ ਸ਼ਬਦ ਉਚਾਰਣ ਕੀਤਾ :

## ਦੁਖ ਮਹੁਰਾ; ਮਾਰਣ ਹਰਿ ਨਾਮੁ ॥

ਜੋ ਭਜਨ-ਬੰਦਗੀ **ਵਾ:** ਸੇਵਾ ਜਾਂ ਜਪ-ਤਪ ਦਾ ਦੁੱਖ ਸਹਾਰਨਾ ਹੈ, ਇਹੋ ਲੋਕਾਂ ਨੇ ਮਹੁਰਾ = ਸੰਖੀਏ ਦੀ ਨਿਆਈਂ ਦੁੱਖਦਾਇਕ ਮੰਨਿਆ ਹੈ, ਪਰ ਇਸ ਦੇ ਮਾਰਨ ਵਾਸਤੇ ਹਰਿ = ਪਰਮੇਸ਼ਰ ਦਾ ਨਾਮ ਮਾਰਣ = ਮਸਾਲਾ ਹੈ, ਭਾਵ ਹੰਗਤਾ ਛਡ ਕੇ ਪਰਮੇਸ਼ਰ ਦਾ ਨਾਮ ਜਪਣ ਨਾਲ ਜਪ-ਤਪ ਕੀਤੇ ਸਫਲੇ ਹੁੰਦੇ ਹਨ **ਵਾ:** ਜੋ ਹਰਿ = ਪਰਮੇਸ਼ਰ ਦਾ ਨਾਮ ਜਪਣਾ ਹੈ, ਇਹੋ ਦੁਖਦਾਇਕ ਸੰਖੀਏ ਦਾ ਮਾਰਣ = ਮਾਰਨਾ ਹੈ।

***ਪ੍ਰਸ਼ਨ :*** *ਸਤਿਗੁਰੂ ਜੀ! ਸੰਖੀਏ ਨੂੰ ਮਸਾਲੇ ਪਾ ਕੇ ਪੱਥਰ ਆਦਿ ਦੀ ਸਿਲਾ 'ਤੇ ਰਗੜੀਦਾ ਹੈ, ਇਸ ਲਈ ਇਸ ਨੂੰ ਕਿਵੇਂ ਪੀਸਣਾ ਹੈ?*

***ਗੁਰ-ਉੱਤਰ :***

## ਸਿਲਾ ਸੰਤੋਖ; ਪੀਸਣੁ ਹਥਿ ਦਾਨੁ ॥

ਸੰਤੋਖ ਰੂਪੀ ਸਿਲਾ ਹੈ, ਜਿਸ ਉੱਤੇ ਖਰਲ (ਰਗੜਨਾ) ਕਰਨਾ ਹੈ, ਭਾਵ ਸੰਤੋਖ ਧਾਰਨ ਕਰੇ, ਚਿੱਤ ਵਿਚ ਲਾਲਚ ਨਾ ਕਰੇ ਕਿ ਮੈਂ ਪਰਮੇਸ਼ਰ ਦਾ ਭਜਨ ਕਰਦਾ ਹਾਂ, ਮੈਨੂੰ ਰਿੱਧੀਆਂ-ਸਿੱਧੀਆਂ ਦੀ ਪ੍ਰਾਪਤੀ ਹੋ ਜਾਵੇ ਅਤੇ ਜੋ ਹੱਥ ਨਾਲ ਦਾਨ ਕਰਨਾ ਹੈ, ਇਹ ਸਿਲਾ ਦੇ ਉੱਤੇ ਵੱਟੇ ਨਾਲ ਪੀਸਣੁ = ਪੀਸਣਾ ਹੈ।

[ਅੰਗ ੧੨੫੭]

## ਨਿਤ ਨਿਤ ਲੇਹੁ; ਨ ਛੀਜੈ ਦੇਹ ॥ ਅੰਤ ਕਾਲਿ; ਜਮੁ ਮਾਰੈ ਠੇਹ ॥੧॥

ਹੇ ਹਰਦਾਸ ਵੈਦ! ਇਸ ਪ੍ਰਕਾਰ ਦੀ ਨਾਮ ਰੂਪ ਰਸਾਇਣ ਦੀ ਪੁੜੀ ਬਣਾ ਕੇ ਤੂੰ ਨਿਤ ਨਿਤ = ਹਮੇਸ਼ਾਂ ਹਮੇਸ਼ਾਂ ਲੇਹੁ = ਲੈਣਾ ਕਰ, ਜਿਸ ਕਰਕੇ ਤੇਰੀ ਦੇਹ = ਕਾਇਆ ਵਾਰ-ਵਾਰ ਜੂਨਾਂ ਵਿਚ ਪੈ ਕੇ ਛੀਜੈ = ਨਾਸ਼ ਨ = ਨਹੀਂ ਹੋਵੇਗੀ, ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਵੇਂਗਾ **ਵਾ:** ਫੇਰ ਤੈਨੂੰ ਦੇਹਾਂ ਵਿਚ ਪੈ ਕੇ ਨਾਸ਼ ਨਹੀਂ ਹੋਣਾ ਪਵੇਗਾ, ਭਾਵ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋ ਜਾਵੇਗੀ, ਮੁਕਤ ਹੋ ਜਾਵੇਂਗਾ।

ਫੇਰ ਅੰਤ = ਅਖ਼ੀਰ ਦੇ ਕਾਲਿ = ਸਮੇਂ ਤੂੰ ਜਮੁ = ਜਮਦੂਤ ਨੂੰ ਠੇਹ = ਥਾਂ ਹੀ ਮਾਰੈ = ਮਾਰ ਲਵੇਂਗਾ **ਵਾ:** ਜੇਕਰ ਐਸੀ ਨਾਮ ਰੂਪ ਦਵਾਈ ਨਹੀਂ ਵਰਤੇਂਗਾ ਤਾਂ ਅੰਤ ਦੇ ਸਮੇਂ ਜਮਦੂਤ ਥਾਂ ਹੀ ਡੰਡਾ ਮਾਰੇਗਾ ॥੧॥

## ਐਸਾ ਦਾਰੂ ਖਾਹਿ; ਗਵਾਰ ॥ ਜਿਤੁ ਖਾਧੈ; ਤੇਰੇ ਜਾਹਿ ਵਿਕਾਰ ॥੧॥ਰਹਾਉ॥

ਹੇ ਗਵਾਰ = ਬੇਸਮਝ ਵੈਦ! ਐਸਾ = ਅਜਿਹਾ ਜਪ, ਤਪ ਨਾਮ ਰੂਪੀ ਦਾਰੂ = ਦਵਾ ਖਾਹਿ = ਖਾਵਨਾ ਕਰ **ਵਾ:** ਅਜਿਹੀ ਨਾਮ ਰੂਪੀ ਦਵਾ ਖਾਹਿ = ਖਾਣਾ ਕਰ, ਜੋ ਤੇਰੀ ਸਾਰੀ ਗਵਾਰ = ਮੂਰਖਤਾਈ ਖਾ ਜਾਵੇਗਾ।

ਜਿਤੁ = ਜਿਸ ਨਾਮ ਰੂਪ ਦਾਰੂ ਦੇ ਖਾਧੈ = ਖਾਣ ਕਰਕੇ ਤੇ ਕਾਮ ਕ੍ਰੋਧ ਰੂਪ ਆਦਿ ਸਾਰੇ ਵਿਕਾਰ ਰਿਦੇ ਵਿੱਚੋਂ ਚਲੇ ਜਾਹਿ = ਜਾਣਗੇ **ਵਾ:** ਹੰਕਾਰ ਆਦਿ ਖੋਟੀ ਕਾਰ ਵੀ ਚਲੀ ਜਾਵੇਗੀ ॥੧॥ਰਹਾਉ॥

## ਰਾਜੁ ਮਾਲੁ ਜੋਬਨੁ; ਸਭੁ ਛਾਂਵ ॥ ਰਥਿ ਫਿਰੰਦੈ; ਦੀਸਹਿ ਥਾਵ ॥

ਰਾਜ ਭਾਗ, ਮਾਲੁ = ਗਾਵਾਂ ਮੱਝਾਂ ਆਦਿ ਤੇ ਜੋਬਨੁ = ਜੁਵਾ ਅਵਸਥਾ ਇਹ ਸਭੁ = ਸਾਰੇ ਮਰਦ ਛਾਂਵ = ਛਾਂ ਵਾਂਗੂੰ ਹਨ **ਵਾ:** ਰਾਜ ਭਾਗ, ਮਾਲੁ = ਧਨ ਦੌਲਤ, ਜੁਵਾ ਅਵਸਥਾ ਤੇ ਦੁਨੀਆਂ ਵਿਚ ਬਹੁਤ ਸਭੁ = ਸਾਰਾ ਛਾਂਵ = ਪ੍ਰਤਾਪ ਹੋਵੇ, ਇਹ ਮਰਦ ਦੀ ਛਾਂ ਵਤ ਹਨ।

ਜਦ ਸੂਰਜ ਦਾ ਰੱਥ ਫਿਰੰਦੈ = ਫਿਰ ਜਾਂਦਾ ਹੈ, ਭਾਵ ਪੂਰਬ ਵਾਲੇ ਪਾਸੇ ਤੋਂ ਪੱਛਮ ਵੱਲ ਚਲਿਆ ਜਾਂਦਾ ਹੈ, ਤਦ ਕੇਵਲ ਖ਼ਾਲੀ ਥਾਵ = ਥਾਂ ਹੀ ਦੀਸਹਿ = ਦਿੱਸਦਾ ਹੈ, ਭਾਵ ਛਾਂ ਨਹੀਂ ਰਹਿੰਦੀ।

ਇਸੇ ਪ੍ਰਕਾਰ ਜਦ ਪ੍ਰਾਲਬਧ ਰੂਪੀ ਸੂਰਜ ਦਾ ਰੱਥ ਫਿਰ ਜਾਂਦਾ ਹੈ, ਭਾਵ ਪੁੰਨੀ ਪੁਰਖਾਂ ਕੋਲ ਚਲਿਆ ਜਾਂਦਾ ਹੈ, ਤਦ ਕੇਵਲ ਪੁਰਖ ਦਾ ਸਰੀਰ ਰੂਪੀ ਥਾਂ ਖ਼ਾਲੀ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ, ਪਦਾਰਥਾਂ ਰੂਪੀ ਛਾਂ ਨਹੀਂ ਰਹਿੰਦੀ, ਭਾਵ ਪੁੰਨ ਨਾਸ਼ ਹੋਣ ਤੋਂ ਧਨ ਪਦਾਰਥ ਤੇ ਪ੍ਰਤਾਪ ਕਿਸੇ ਹੋਰ ਪੁੰਨੀ ਪੁਰਖਾਂ ਕੋਲ ਚਲਿਆ ਜਾਂਦਾ ਹੈ।

## ਦੇਹ ਨ ਨਾਉ; ਨ ਹੋਵੈ ਜਾਤਿ ॥ ਓਥੈ ਦਿਹੁ; ਐਥੈ ਸਭ ਰਾਤਿ ॥੨॥

ਅੱਗੇ ਪ੍ਰਲੋਕ ਵਿਚ ਨਾ ਹੀ ਦੇਹ = ਕਾਂਇਆ ਨੇ ਨਾਲ ਜਾਣਾ ਹੈ, ਨਾ ਹੀ ਚੰਗੇ ਜਾਂ ਵੱਡੇ ਨਾਉ = ਨਾਮ ਨੇ ਜਾਣਾ ਹੈ ਅਤੇ ਨਾ ਹੀ ਅੱਗੇ ਚੰਗੀ ਜਾਤਿ = ਜਾਤੀ (**ਵਾ:** ਜਾਤਿ = ਬੁੱਧੀ) ਆਦਿ ਸਹਾਇਕ ਹੋਵੈ = ਹੋਵੇਗੀ।

ਓਥੈ = ਉਥੇ ਪ੍ਰਲੋਕ ਵਿਚ ਨਿਆਂ ਕਰਨ ਰੂਪ ਦਿਹੁ = ਦਿਨ ਹੈ ਅਤੇ ਐਥੈ = ਇਥੇ, ਇਸ ਲੋਕ ਵਿਚ ਕੁ-ਨਿਆਂ ਰੂਪੀ ਬਹੁਤ ਸਭ = ਸਾਰੀ ਰਾਤਿ = ਰਾਤਰੀ ਹੈ, ਭਾਵ ਜੀਵ ਇਥੇ ਰਿਸ਼ਵਤ, ਵੱਢੀ ਦੇ ਕੇ ਛੁੱਟ ਜਾਂਦੇ ਹਨ **ਵਾ:** ਇਸ ਲੋਕ ਵਿਚ ਬਹੁਤ ਸਾਰੀ ਹਨੇਰ ਘੁੱਪ ਵਾਲੀ ਰਾਤਰੀ ਵਾਂਗ ਕੁ-ਨਿਆਂ ਹੈ **ਵਾ:** ਉਥੇ ਪ੍ਰਲੋਕ ਵਿਚ ਦਿਹੁ = ਦਿਨ ਭਾਵ ਪ੍ਰਕਾਸ਼ ਹੋਣ ਕਰਕੇ ਜੀਵ ਦੇ ਔਗੁਣ ਪ੍ਰਗਟ ਹੋ ਜਾਂਦੇ ਹਨ ਅਤੇ ਐਥੈ = ਇਸ

ਲੋਕ ਵਿਚ ਸਭ ਰਾਤ ਭਾਵ ਜੀਵ ਆਪਣੇ ਸਾਰੇ ਔਗੁਣ ਚਤੁਰਾਈ ਨਾਲ ਛੁਪਾ ਕੇ ਰੱਖਦਾ ਹੈ **ਵਾ:** ਉਥੇ ਪ੍ਰਲੋਕ ਵਿਚ ਹਰ ਵਕਤ ਗਿਆਨ ਰੂਪੀ ਪ੍ਰਕਾਸ਼ ਹੈ ਅਤੇ ਇਥੇ ਇਸ ਲੋਕ ਵਿਚ ਬਹੁਤ ਸਾਰੀ ਹਨੇਰ ਘੁੱਪ ਵਾਲੀ ਅਵਿੱਦਿਆ ਰੂਪੀ ਰਾਤਰੀ ਹੈ॥੨॥

***ਪ੍ਰਸ਼ਨ*** *: ਹੇ ਸਤਿਗੁਰੂ ! ਕਈ ਲੋਕ ਰੋਗਾਂ ਦੀ ਨਵਿਰਤੀ ਵਾਸਤੇ ਹਵਨ ਆਦਿ ਕਰਦੇ ਹਨ, ਕੀ ਹਵਨ ਕਰਨ ਨਾਲ ਅੰਤਰੀਵ ਰੋਗਾਂ ਦੀ ਨਵਿਰਤੀ ਹੋ ਜਾਂਦੀ ਹੈ ?*

***ਉੱਤਰ*** *:* ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਅੰਤਰੀਵ ਰੋਗਾਂ ਦੀ ਨਵਿਰਤੀ ਵਾਸਤੇ ਤੂੰ ਐਸਾ ਹਵਨ ਕਰ :

## ਸਾਦ ਕਰਿ ਸਮਧਾਂ; ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ; ਅਗਨੀ ਸਿਉ ਮੇਲੁ ॥

ਹੇ ਵੈਦ ! ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਦੇ ਸਾਦ = ਸੁਆਦਾਂ ਨੂੰ ਸਮਧਾਂ = ਲੱਕੜੀਆਂ ਬਣਾਉਣਾ ਕਰ, ਰਸਾਂ ਕਸਾਂ ਦੀ ਤ੍ਰਿਸ਼ਨਾ ਨੂੰ ਅੰਤਰੀਵ ਹਵਨ ਕਰਨ ਲਈ ਘਿਉ ਅਤੇ ਤੇਲ ਬਣਾਉਣਾ ਕਰ, ਅਤੇ :

ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਵੈਰਾਗ, ਗਿਆਨ ਰੂਪੀ ਅਗਨੀ ਦੇ ਸਿਉ = ਨਾਲ ਮੇਲੁ = ਮੇਲਣਾ ਕਰ, ਭਾਵ ਇਨ੍ਹਾਂ ਦੀ ਵਾਸ਼ਨਾ ਨੂੰ ਜਲਾ ਦੇਣਾ ਕਰ।

**ਅਥਵਾ** ਰਸਾਂ ਕਸਾਂ ਦੇ ਸੁਆਦਾਂ ਦੀ ਤ੍ਰਿਸ਼ਨਾ ਨੂੰ ਸਮਧਾਂ = ਲੱਕੜੀਆਂ ਬਣਾਉਣਾ ਕਰ, ਕਾਮ ਦੇ ਫੁਰਨੇ ਨੂੰ ਘਿਉ = ਘੀ ਦੀ ਨਿਆਈਂ ਤੇ ਕ੍ਰੋਧ ਨੂੰ ਤੇਲ ਦੀ ਨਿਆਈਂ ਬਣਾਉਣਾ ਕਰ, ਫੇਰ ਇਨ੍ਹਾਂ ਸਭਨਾਂ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਮੇਲ ਕੇ ਜਾਲਣਾ (ਸਾੜਨਾ) ਕਰ।

## ਹੋਮ ਜਗ; ਅਰੁ ਪਾਠ ਪੁਰਾਣ ॥ ਜੋ ਤਿਸੁ ਭਾਵੈ; ਸੋ ਪਰਵਾਣ ॥੩॥

ਇਹ ਜਗ ਦੇ ਵਿਚ ਹੋਮ = ਹਵਨ ਕਰ ਅਰੁ = ਅਤੇ ਪੁਰਾਣਾਂ ਦਾ ਪਾਠ ਇਹ ਕਰ।

ਜੋ = ਜਿਹੜਾ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਪਰਵਾਣ = ਪ੍ਰਮਾਣਿਕ ਸਮਝਣਾ ਕਰ॥੩॥

**ਵਾ:** ਇਹ ਉਪਰੋਕਤ ਚੀਜ਼ਾਂ ਦਾ ਅੰਤਰੀਵ ਯੱਗ ਵਿਚ ਹਵਨ ਕਰ ਅਤੇ ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ, ਉਹ ਪ੍ਰਮਾਣਿਤ ਕਰਨਾ ਹੈ, ਇਹ ਪੁਰਾਣਾਂ ਦਾ ਪਾਠ ਪੜ੍ਹਨਾ ਕਰ॥੩॥

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਕਈ ਰੋਗ ਜੰਤਰਾਂ ਦੁਆਰਾ ਦੂਰ ਹੋ ਜਾਂਦੇ ਹਨ ?*

***ਗੁਰ-ਉੱਤਰ*** *:*

## ਤਪੁ ਕਾਗਦੁ; ਤੇਰਾ ਨਾਮੁ ਨੀਸਾਨੁ ॥ ਜਿਨ ਕਉ ਲਿਖਿਆ; ਏਹੁ ਨਿਧਾਨੁ ॥

ਜੋ ਗੁਰ ਸੇਵਾ ਰੂਪ ਤਪੁ = ਤਪੱਸਿਆ ਕਰਨੀ ਹੈ **ਵਾ:** ਜੋ ਚਿੱਤ ਦੀ ਇਕਾਗਰਤਾ ਰੂਪ ਤਪ ਕਰਨਾ ਹੈ, ਇਹ ਕਾਗਦੁ = ਕਾਗ਼ਜ਼ ਹੈ, ਜੋ ਤੇਰਾ = ਤਿਸ ਪਰਮੇਸ਼ਰ ਦਾ ਨਾਮ ਜਪਣਾ ਹੈ, ਇਹ ਕਾਗ਼ਜ਼ ਉੱਤੇ ਨੀਸਾਨੁ = ਲੇਖ ਹੈ, ਭਾਵ ਜਿਸ ਤਰ੍ਹਾਂ ਜੰਤਰ ਉੱਤੇ ਅੱਖਰ ਲਿਖੇ ਹੁੰਦੇ ਹਨ, ਉਸੇ ਪ੍ਰਕਾਰ ਇਹ ਜੰਤਰ ਦੇ ਅੱਖਰ ਹਨ।

ਪਰੰਤੂ ਜਿਨ = ਜਿਨਾ ਕਉ = ਨੂੰ ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਪ੍ਰਾਪਤ ਹੋਣਾ ਲਿਖਿਆ ਹੈ, ਉਨ੍ਹਾਂ ਨੂੰ ਗੁਰਾਂ ਦੁਆਰਾ ਇਹ ਨਾਮ ਦਾ ਨਿਧਾਨੁ = ਖ਼ਜ਼ਾਨਾ ਪ੍ਰਾਪਤ ਹੁੰਦਾ ਹੈ **ਵਾ:** ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਨਾਮ, ਭਗਤੀ ਰੂਪ ਖ਼ਜ਼ਾਨਾ ਪ੍ਰਾਪਤ ਹੋ ਗਿਆ ਹੈ।

## ਸੇ ਧਨਵੰਤ; ਦਿਸਹਿ ਘਰਿ ਜਾਇ ॥ ਨਾਨਕ; ਜਨਨੀ ਧੰਨੀ ਮਾਇ ॥੪॥੩॥੮॥

ਸੇ = ਉਹ ਨਾਮ **ਵਾ:** ਆਤਮ ਰੂਪੀ ਧਨ ਵਾਲੇ ਧਨਵੰਤ = ਧਨਾਢ ਪੁਰਖ ਸੱਚਖੰਡ ਰੂਪੀ ਘਰ ਵਿਚ ਜਾਇ = ਜਾ ਕੇ ਅਸਲੀ ਧਨਵੰਤ ਦਿਸਹਿ = ਦਿਸਦੇ ਹਨ **ਵਾ:** ਸਰੂਪ, ਪ੍ਰਲੋਕ ਰੂਪੀ ਘਰ ਨੂੰ ਸੋਭਾ ਦੇ ਸਹਿਤ ਜਾਂਦੇ ਹਨ ਜਾਂ ਜਾਂਦੇ ਦਿਸਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਜਨਨੀ = ਜਨਣੇ, ਪੈਦਾ ਕਰਨੇ ਵਾਲੀ ਮਾਇ = ਮਾਤਾ ਧੰਨੀ = ਧੰਨਤਾ ਦੇ ਯੋਗ ਹੈ **ਵਾ:** ਮਾਇ = ਹੇ ਭਾਈ! ਉਨ੍ਹਾਂ ਦੀ ਜਨਨੀ = ਮਾਤਾ ਧੰਨਤਾ ਦੇ ਯੋਗ ਹੈ **ਵਾ:** ਬ੍ਰਹਮ ਗਿਆਨ ਨੂੰ ਪੈਦਾ ਕਰਨ ਵਾਲੀ ਸੁਮੱਤੀ ਰੂਪੀ ਮਾਤਾ ਵੀ ਧੰਨਤਾ ਯੋਗ ਹੈ ॥੪॥੩॥੮॥

## ਮਲਾਰ ਮਹਲਾ ੧ ॥

ਜਿਸ ਸਮੇਂ ਸਤਿਗੁਰੂ ਸਾਹਿਬ ਜੀ ਸੁਲਤਾਨਪੁਰ ਵਿਚ ਨਿਵਾਸ ਕਰ ਰਹੇ ਸਨ, ਤਦੋਂ ਉਥੇ ਵੇਈਂ ਦੇ ਕਿਨਾਰੇ ਬਨ ਵਿਚ ਇਕ ਸਾਧੂ ਲੋਕਾਂ ਨੂੰ ਉਪਦੇਸ਼ ਦਿੰਦਾ ਕਹਿ ਰਿਹਾ ਸੀ ਕਿ ਮੇਰੀ ਦਸਵੇਂ ਦੁਆਰ ਵਿਚ ਬਿਰਤੀ ਟਿਕ ਜਾਂਦੀ ਹੈ, ਮੈਂ ਰਿੱਧੀਆਂ-ਸਿੱਧੀਆਂ ਦੇ ਬਲ ਨਾਲ ਅਸਮਾਨ ਵਿਚ ਉੱਡ ਜਾਂਦਾ ਹਾਂ। ਇਸ ਤਰ੍ਹਾਂ ਦੇ ਬਚਨ ਸੁਣ ਕੇ ਲੋਕ ਕਹਿਣ ਲੱਗੇ ਕਿ ਬੜੇ ਤੇਜ ਪ੍ਰਤਾਪ ਵਾਲਾ ਸਾਧੂ ਹੈ। ਜਦ ਸਾਰੇ ਲੋਕ ਵਾਹਵਾ ਕਹਿੰਦੇ ਹੋਏ ਚੱਲੇ ਤਾਂ ਸਮਾਧੀ ਲਗਾ ਕੇ ਬੈਠ ਗਿਆ। ਸਤਿਗੁਰੂ ਜੀ ਵੀ ਵੇਈਂ ਨਦੀ ਦੇ ਕਿਨਾਰੇ ਵਿਚਰਦੇ ਹੋਏ, ਉਸ ਸਾਧੂ ਤੋਂ ਥੋੜ੍ਹ ਜਿਹਾ ਦੂਰ ਆ ਕੇ ਬੈਠ ਗਏ। ਉਸ ਸਾਧ ਤੋਂ ਥੋੜ੍ਹੀ ਦੂਰ ਇਕ ਕੂੰਜ ਬੈਠੀ ਸੀ। ਸਤਿਗੁਰਾਂ ਨੇ ਕੂੰਜ ਵੱਲ ਵੇਖ ਕੇ ਭਾਵ ਅਨੁਕਤੀ ਅਲੰਕਾਰ ਅਨੁਸਾਰ ਉਸ ਸਾਧ ਨੂੰ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕੀਤਾ।

## ਬਾਗੇ ਕਾਪੜ; ਬੋਲੈ ਬੈਣ ॥ ਲੰਮਾ ਨਕੁ; ਕਾਲੇ ਤੇਰੇ ਨੈਣ ॥

ਹੇ ਕੂੰਜ! ਤੇਰੇ ਤਨ ਉੱਤੇ ਬਾਗੇ = ਚਿੱਟੇ ਕਾਪੜ = ਬਸਤਰ ਰੂਪ ਖੰਭ ਹਨ, ਭਾਵ ਸੋਹਣੇ ਚਿੱਟੇ ਖੰਭ ਹਨ, ਤੂੰ ਸੁੰਦਰ ਬੈਣ = ਬਚਨਾਂ ਨੂੰ ਬੋਲੈ = ਬੋਲਦੀ ਹੈਂ।

ਤੇਰਾ ਚੁੰਜ ਰੂਪ ਨੱਕ ਲੰਮਾ = ਲੰਬਾ ਹੈ, ਤੇਰੇ ਨੈਣ = ਨੇਤਰ ਸੁੰਦਰ ਤੇ ਕਾਲੇ ਹਨ।

## ਕਬਹੂੰ; ਸਾਹਿਬੁ ਦੇਖਿਆ, ਭੈਣ ॥੧॥

ਹੇ ਭੈਣੇ! ਦੱਸਣਾ ਕਰ, ਤੂੰ ਕਬਹੂੰ = ਕਦੇ ਸਾਹਿਬੁ = ਮਾਲਕ ਦੇ ਦਰਸ਼ਨਾਂ ਨੂੰ ਦੇਖਿਆ = ਵੇਖਣਾ ਕੀਤਾ ਹੈ ਕਿ ਨਹੀਂ ? ॥੧॥

ਜਦ ਸਤਿਗੁਰਾਂ ਨੇ ਅਨੁਕਤੀ ਅਲੰਕਾਰ ਅਨੁਸਾਰ ਬਚਨ ਕੀਤੇ ਤਾਂ ਸਾਧ ਦੀ ਸਮਾਧੀ ਖੁੱਲ੍ਹ ਗਈ ਅਤੇ ਸਤਿਗੁਰਾਂ ਨੂੰ ਨੇੜੇ ਬੈਠਿਆਂ ਵੇਖ ਕੇ ਕਹਿਣ ਲੱਗਾ ਕਿ ਸਤਿਗੁਰੂ ਜੀ, ਜੋ ਆਪ ਜੀ ਨੇ ਪਹਿਲਾਂ ਬਚਨ ਕੀਤੇ ਹਨ, ਉਹ ਦੁਬਾਰਾ ਸੁਣਾਉਣਾ ਕਰੋ, ਕਿਉਂਕਿ ਕੂੰਜ ਤਾਂ ਇਕ ਪੰਛੀ ਹੈ। ਇਹ ਤੁਸੀਂ ਉਸ ਨੂੰ ਨਹੀਂ ਬਲਕਿ ਮੈਨੂੰ ਹੀ ਕੁਝ ਕਹਿ ਰਹੇ ਹੋ। ਮੈਂ ਕੂੰਜ ਵੱਤ ਹੋ ਕੇ ਆਪ ਜੀ ਦੇ ਨਾਲ ਬਚਨ ਬਿਲਾਸ ਕਰਨਾ ਚਾਹੁੰਦਾ ਹਾਂ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ:

**ਬਾਗੇ ਕਾਪੜ; ਬੋਲੈ ਬੈਣ ॥ ਲੰਮਾ ਨਕੁ; ਕਾਲੇ ਤੇਰੇ ਨੈਣ ॥**

ਹੇ ਫ਼ਕੀਰ! ਤੇਰੇ ਸੁੰਦਰ ਤੇ ਬਾਗੇ = ਚਿੱਟੇ ਕਾਪੜ = ਬਸਤਰ ਪਹਿਨੇ ਹੋਏ ਹਨ, ਤੂੰ ਸੁਰਤੀਆਂ ਸਿੰਮ੍ਰਿਤੀਆਂ **ਵਾ:** ਮਹਾਂਵਾਕਾਂ ਰੂਪੀ ਸੋਹਣੇ ਬਚਨ ਵੀ ਬੋਲਣਾ ਜਾਣਦਾ ਹੈਂ।

ਤੇਰਾ ਜੱਸ ਰੂਪ ਨੱਕ ਵੀ ਲੰਮਾ ਹੈ ਅਤੇ ਤੇਰੇ ਵੇਦਾਂ ਸ਼ਾਸਤ੍ਰਾਂ ਰੂਪ ਨੇਤਰ ਵੀ ਸੁੰਦਰ ਹਨ।

**ਕਬਹੂੰ; ਸਾਹਿਬੁ ਦੇਖਿਆ, ਭੈਣ ॥੧॥**

ਹੇ ਜਗਿਆਸੂ ਰੂਪ ਭੈਣੇ! ਤੂੰ ਕਦੇ ਮਾਲਕ ਪਰਮੇਸ਼ਰ ਦੇ ਦਰਸ਼ਨਾਂ ਨੂੰ ਵੇਖਣਾ ਕੀਤਾ ਹੈ ਕਿ ਨਹੀਂ, ਇਹ ਮੈਨੂੰ ਦੱਸਣਾ ਕਰ?॥੧॥

ਫੇਰ ਜੋ ਸਾਧ ਨੇ ਕੂੰਜ ਵੱਤ ਹੋ ਕੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ, ਉਸ ਨੂੰ ਸਤਿਗੁਰੂ ਜੀ ਅਗਲੀਆਂ ਤੁਕਾਂ ਵਿਚ ਅਨੁਵਾਦ ਕਰਦੇ ਹਨ।

## ਊਡਾਂ ਊਡਿ; ਚੜਾਂ ਅਸਮਾਨਿ ॥ ਸਾਹਿਬ ਸੰਮ੍ਰਿਥ; ਤੇਰੈ ਤਾਣਿ ॥

ਹੇ ਸਤਿਗੁਰੂ ਜੀ! ਮੈਂ ਜੀਵ ਰੂਪ ਕੂੰਜ ਨੇਤੀ ਧੋਤੀ ਆਦਿ ਕਰਮਾਂ ਦੀ ਊਡਿ = ਉਡਾਰੀ ਨਾਲ ਊਡਿ = ਉੱਡ ਕੇ ਅਸਮਾਨਿ = ਆਕਾਸ਼ ਭਾਵ ਦਸਵੇਂ ਦੁਆਰ ਵਿਚ ਬਿਰਤੀ ਚੜ੍ਹਾ ਲੈਂਦੀ ਹਾਂ **ਵਾ:** ਕਦੇ ਸਿੱਧੀਆਂ ਦੇ ਬਲ ਨਾਲ ਉਡਾਰੀ ਮਾਰ ਕੇ ਸਵਰਗ ਵਿਚ ਜਾ ਆਉਂਦੀ ਹਾਂ, ਕਦੇ ਉੱਡ ਕੇ ਬ੍ਰਹਮ ਲੋਕ ਵਿਚ ਜਾ ਆਉਂਦੀ ਹਾਂ **ਵਾ:** ਸਾਧਨ ਕਰਨ ਵੱਲ ਉੱਡਦੀ ਹਾਂ ਤੇ ਰਿੱਧੀਆਂ-ਸਿੱਧੀਆਂ ਦੇ ਬਲ ਦੁਆਰਾ ਉੱਡ ਕੇ ਆਕਾਸ਼ ਵਿਚ ਚੜ੍ਹ ਜਾਂਦੀ ਹਾਂ।

ਪਰੰਤੂ ਹੇ ਸੰਮ੍ਰਿਥ = ਸਰਬ ਕਲਾ ਸਮਰੱਥ ਸਾਹਿਬ = ਮਾਲਕ ਸਤਿਗੁਰੂ ਜੀ! ਇਹ ਸਭ ਤਾਕਤਾਂ ਤੇਰੇ ਤਾਣਿ = ਬਲ ਕਰਕੇ ਹੀ ਹਨ।

## ਜਲਿ ਥਲਿ ਡੂੰਗਰਿ; ਦੇਖਾਂ ਤੀਰ ॥ ਥਾਨ ਥਨੰਤਰਿ; ਸਾਹਿਬੁ ਬੀਰ ॥੨॥

***ਪਹਿਲਾ ਅਰਥ :*** ਹੇ ਸਤਿਗੁਰੂ ਜੀ! ਮੈਂ ਤੁਹਾਡੀ ਕਿਰਪਾ ਨਾਲ ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਡੂੰਗਰਿ = ਪਹਾੜਾਂ ਅਤੇ ਨਦੀਆਂ ਦੇ ਤੀਰ = ਕਿਨਾਰਿਆਂ ਨੂੰ ਦੇਖਾਂ = ਦੇਖਣਾ ਕਰਦੀ ਹਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬੀਰ = ਭਰਾ! ਤੂੰ ਕਦੇ ਥਾਨ = ਅਸਥਾਨਾਂ ਅਤੇ ਥਨੰਤਰਿ = ਥਾਵਾਂ ਦੇ ਅੰਦਰ ਪਰਮੇਸ਼ਰ ਨੂੰ ਵਿਆਪਕ ਵੇਖਣਾ ਕੀਤਾ ਹੈ ਕਿ ਨਹੀਂ॥੨॥

***ਦੂਸਰਾ ਅਰਥ :*** ਹੇ ਭਾਈ! ਤੂੰ ਜਲ ਵਾਲੇ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਨੂੰ ਦੇਖਦਾ ਹੈਂ, ਡੂੰਗਰਿ = ਪਹਾੜਾਂ ਉੱਤੇ ਵੀ ਉੱਠ ਕੇ ਚਲਿਆ ਜਾਂਦਾ ਹੈਂ, ਤੀਰ = ਤੀਰਥਾਂ ਦੇ ਕਿਨਾਰਿਆਂ 'ਤੇ ਵੀ ਵਿਚਰ ਆਉਂਦਾ ਹੈਂ।

ਹੇ ਬੀਰ = ਭਰਾ! ਸਾਰੇ ਥਾਨ = ਅਸਥਾਨਾਂ ਤੇ ਥਨੰਤਰਿ = ਥਾਵਾਂ ਦੇ ਅੰਦਰ ਸਾਹਿਬੁ = ਮਾਲਕ ਪਰਮੇਸ਼ਰ ਵਿਆਪਕ ਹੈ।

***ਤੀਸਰਾ ਅਰਥ :*** ਜਲ ਦੀ ਨਿਆਈਂ ਉੱਤਮ ਅਧਿਕਾਰੀ ਤੇ ਥਲ ਦੀ ਨਿਆਈਂ ਮੱਧਮ ਅਧਿਕਾਰੀ ਨੂੰ ਵੇਖਦਾ ਹੈਂ। ਪਹਾੜਾਂ ਦੀ ਨਿਆਈਂ ਪੰਜਾਂ ਕੋਸ਼ਾਂ ਦੀ ਨਵਿਰਤੀ ਕਰਨ ਵਾਲੇ ਪੁਰਖਾਂ ਨੂੰ ਵੇਖਦਾ ਹੈਂ ਜਾਂ ਪੰਜਾਂ ਕੋਸ਼ਾਂ ਤੋਂ ਪਰ੍ਹੇ ਰਹਿਣ ਵਾਲੇ ਪੁਰਖਾਂ ਦੇ ਦਰਸ਼ਨ ਵੀ ਦੇਖਣਾ ਕਰਦਾ ਹੈਂ, ਤੀਰਥਾਂ ਦੇ ਕਿਨਾਰਿਆਂ ਤੇ ਵਿਚਰਣ ਵਾਲੇ ਪ੍ਰੇਮੀਆਂ **ਵਾ:** ਸੰਸਾਰ ਤੋਂ ਕਿਨਾਰਾ ਕਰੀ ਬੈਠੇ ਪੁਰਖਾਂ ਦੇ ਦਰਸ਼ਨ ਵੀ ਵੇਖਣਾ ਕਰਦਾ ਹੈਂ।

ਹੇ ਭਰਾ! ਜੋ ਸਾਰੇ ਥਾਵਾਂ ਤੇ ਥਾਵਾਂ ਦੇ ਅੰਦਰ ਪਰਮੇਸ਼ਰ ਵਿਆਪਕ ਹੈ, ਉਸ ਨੂੰ ਵੀ ਕਦੇ ਵੇਖਣਾ ਕੀਤਾ ਹੈ ਕਿ ਨਹੀਂ **ਵਾ:** ਹੇ ਭਾਈ! ਤਾਹੀਓਂ ਤੂੰ ਬੀਰ = ਬਹਾਦਰ ਬਣੇਗਾ। ਜੇਕਰ ਥਾਵਾਂ ਤੇ ਥਾਵਾਂ ਦੇ ਅੰਦਰ ਵੱਸਣ ਵਾਲੇ ਪੂਰਨ ਪਰਮੇਸ਼ਰ ਨੂੰ ਹਿਰਦੇ ਵਿੱਚੋਂ ਵੇਖ ਲਵੇਂਗਾ।

***ਚੌਥਾ ਅਰਥ ਅੰਨਵੇਂ ਅਨੁਸਾਰ :*** ਹੇ ਬੀਰ = ਸੂਰਬੀਰ, ਬਹਾਦਰ ਗੁਰੂ ਜੀ! ਤੇਰੀ ਮਿਹਰ ਸਦਕਾ ਮੈਂ ਜਲਾਂ, ਥਲਾਂ, ਪਹਾੜਾਂ ਤੇ ਨਦੀਆਂ ਦੇ ਕਿਨਾਰਿਆਂ ਨੂੰ ਵੇਖਣਾ ਕਰਦਾ ਹਾਂ ਅਤੇ ਸਾਰੇ ਥਾਵਾਂ ਨੂੰ ਤੇ ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ ਨੂੰ ਵੇਖਣਾ ਕਰਦਾ ਹਾਂ।

ਇਹ ਉਪਰੋਕਤ ਵਾਰਤਾ ਸੁਣ ਕੇ ਸਤਿਗੁਰੂ ਸਾਹਿਬ ਜੀ ਕੂੰਜ ਦੇ ਪ੍ਰਕਾਰਣ ਦੁਆਰਾ ਸਮਝਾਉਂਦੇ ਹਨ:

## ਜਿਨਿ ਤਨੁ ਸਾਜਿ; ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ; ਉਡਣੈ ਕੀ ਡੰਝ ॥

ਜਿਨਿ = ਜਿਸ ਵਾਹਿਗੁਰੂ ਨੇ ਤੇਰੇ ਤਨੁ = ਸਰੀਰ ਨੂੰ ਸਾਜਿ = ਰਚ, ਬਣਾ ਕੇ ਇਸ ਦੇ ਨਾਲਿ = ਸਾਥ ਇੰਦ੍ਰੀਆਂ ਰੂਪੀ **ਵਾ:** ਪ੍ਰਾਣਾਂ ਰੂਪੀ ਖੰਭ ਦੀਏ = ਦਿੱਤੇ ਹਨ **ਵਾ:** ਬਿਧ ਨਿਖੇਧ ਕਰਮਾਂ ਰੂਪੀ ਖੰਭ ਦਿੱਤੇ ਹਨ **ਵਾ:** ਸਿੱਧੀਆਂ ਰੂਪੀ ਖੰਭ ਦਿੱਤੇ ਹਨ।

ਤੈਨੂੰ ਦੁਨੀਆਵੀ ਪਦਾਰਥਾਂ ਦੇ ਭੋਗਣ ਦੀ ਅਤਿ = ਅਤਿਅੰਤ ਤ੍ਰਿਸ਼ਨਾ ਲੱਗੀ ਹੋਈ ਹੈ ਤੇ ਬ੍ਰਹਮ ਲੋਕ, ਸਵਰਗ ਲੋਕ ਵਿਚ ਉਡਣੈ = ਉੱਡਣ ਕੀ = ਦੀ ਡੰਝ = ਜਲਨਤਾ, ਇੱਛਾ ਲੱਗੀ ਰਹਿੰਦੀ ਹੈ। ਇਹ ਤੇਰੇ ਲਈ ਦਰੁਸਤ ਗੱਲ ਨਹੀਂ ਹੈ।

ਫੇਰ ਜੋ ਫ਼ਕੀਰ ਨੇ ਕਿਹਾ, ਉਸ ਨੂੰ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ :

## ਨਦਰਿ ਕਰੇ; ਤਾਂ ਬੰਧਾਂ ਧੀਰ ॥ ਜਿਉ ਵੇਖਾਲੇ; ਤਿਉ ਵੇਖਾਂ ਬੀਰ ॥੩॥

ਹੇ ਸਤਿਗੁਰੂ ਜੀ ! ਜਦ ਤੂੰ ਮੇਰੇ ਉੱਤੇ ਕਿਰਪਾ ਨਦਰਿ = ਦ੍ਰਿਸ਼ਟੀ ਕਰੇਂ ਤਾਂ = ਤਦ ਮੈਂ ਇਨ੍ਹਾਂ ਪਦਾਰਥਾਂ ਦੇ ਵੱਲ ਵੇਖਣ ਤੋਂ ਧੀਰ = ਧੀਰਜਤਾ ਬੰਧਾਂ = ਬੰਨ੍ਹਾਂਗਾ।

ਹੇ ਬੀਰ = ਸੂਰਬੀਰ, ਸਤਿਗੁਰੂ ਜੀ ! ਜਿਉ = ਜਿਵੇਂ ਤੁਸੀਂ ਮੈਨੂੰ ਪਰਮੇਸ਼ਰ ਦਾ ਸਰੂਪ ਵੇਖਾਲੇ = ਵਿਖਾਉਣਾ ਕਰੋਗੇ, ਤਿਉ = ਤਿਵੇਂ ਹੀ ਮੈਂ ਪਰਮੇਸ਼ਰ ਦੇ ਦਰਸ਼ਨਾਂ ਨੂੰ ਵੇਖਾਂ = ਵੇਖਣਾ ਕਰਾਂਗਾ ॥੩॥

ਫੇਰ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜੇਕਰ ਤੈਨੂੰ ਪਰਮੇਸ਼ਰ ਦੇ ਦੇਖਣ ਦੀ ਇੱਛਾ ਹੈ ਤਾਂ ਰਿੱਧੀਆਂ-ਸਿੱਧੀਆਂ ਤੇ ਦੇਹੀ ਦੀ ਹੰਗਤਾ ਨੂੰ ਤਿਆਗਣਾ ਕਰ, ਕਿਉਂਕਿ :

## ਨ ਇਹੁ ਤਨੁ ਜਾਇਗਾ; ਨ ਜਾਹਿਗੇ ਖੰਭ ॥
## ਪਉਣੈ ਪਾਣੀ; ਅਗਨੀ ਕਾ ਸਨਬੰਧ ॥

ਹੇ ਭਾਈ ! ਇਹੁ = ਇਹ ਤਨੁ = ਸਰੀਰ ਪ੍ਰਲੋਕ ਵਿਚ ਨਾਲ ਨ = ਨਹੀਂ ਜਾਇਗਾ = ਜਾਵੇਗਾ ਅਤੇ ਨਾ ਹੀ ਰਿੱਧੀਆਂ-ਸਿੱਧੀਆਂ, ਇੰਦ੍ਰੀਆਂ ਰੂਪ **ਵਾ:** ਬਿਧ ਨਿਖੇਧ, ਪਦਾਰਥਾਂ ਰੂਪੀ ਖੰਭ ਜਾਹਿਗੇ = ਜਾਣਗੇ।

ਇਹ ਸਰੀਰ ਪਉਣੈ = ਹਵਾ ਪਾਣੀ = ਜਲ ਅਤੇ ਅਗਨੀ = ਅੱਗ ਆਦਿ ਤੱਤਾਂ ਕਾ = ਦਾ ਸੰਬੰਧ ਹੈ, ਭਾਵ ਇਨ੍ਹਾਂ ਤੱਤਾਂ ਦੇ ਮਿਲਾਪ ਤੋਂ ਬਣਿਆ ਹੋਇਆ ਹੈ **ਵਾ:** ਪੌਣ ਦੀ ਨਿਆਈਂ ਰਜੋਗੁਣ, ਪਾਣੀ ਦੀ ਨਿਆਈਂ ਸਤੋਗੁਣ ਅਤੇ ਅਗਨੀ ਦੀ ਨਿਆਈਂ ਤਮੋਗੁਣ ਆਦਿ ਗੁਣਾਂ ਦਾ ਸੰਬੰਧ ਹੋਣ ਕਰਕੇ ਤੈਨੂੰ ਸਾਰਾ ਪਸਾਰਾ ਦਿੱਸ ਰਿਹਾ ਹੈ।

## ਨਾਨਕ ਕਰਮੁ ਹੋਵੈ; ਜਪੀਐ ਕਰਿ ਗੁਰੁ ਪੀਰੁ ॥
## ਸਚਿ ਸਮਾਵੈ; ਏਹੁ ਸਰੀਰੁ ॥੪॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਪੂਰਬਲੇ ਨਿਸ਼ਕਾਮ ਕਰਮ ਕੀਤੇ ਹੋਵੈ = ਹੋਣ ਤਾਂ ਪੀਰੁ = ਪੂਜਨੀਕ ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰਿ = ਕਰਕੇ ਪਰਮੇਸ਼ਰ ਦਾ ਨਾਮ ਜਪੀਐ = ਜਪਣਾ ਕਰੀਦਾ ਹੈ **ਵਾ:** ਜੇਕਰ ਪੂਜਨੀਕ ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰਕੇ ਨਾਮ ਨੂੰ ਜਪਣਾ ਕਰੀਏ ਤਾਂ ਪਰਮੇਸ਼ਰ ਦੀ ਕਰਮੁ = ਕਿਰਪਾ ਹੋਵੈ = ਹੁੰਦੀ ਹੈ।

ਤਾਂ ਫੇਰ ਇਹ ਸਰੀਰ = ਤਨ ਸਚਿ = ਸਤ ਸਰੂਪ ਪਰਮੇਸ਼ਰ ਵਿਚ ਸਮਾਵੈ = ਸਮਾਅ, ਲੀਨ ਹੋ ਜਾਂਦਾ ਹੈ ॥੪॥੪॥੯॥

## ਮਲਾਰ, ਮਹਲਾ ੩, ਚਉਪਦੇ ਘਰੁ ੧; ੧ੴ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਚਉਪਦੇ = ਚਾਰ ਪਦਿਆਂ ਵਾਲੇ ਘਰੁ ੧ = ਪਹਿਲੇ ਸੁਰਤਾਲ ਵਿਚ ਸ਼ਬਦ ਉਚਾਰਣ ਕਰਕੇ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸੰਗਤਾਂ ਨੂੰ ਉਪਦੇਸ਼ ਦਿੰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਿਰੰਕਾਰੁ ਆਕਾਰੁ ਹੈ ਆਪੇ; ਆਪੇ ਭਰਮਿ ਭੁਲਾਏ ॥

ਉਹ ਨਿਰੰਕਾਰੁ = ਪਰਮੇਸ਼ਰ ਆਪੇ = ਆਪ ਹੀ ਨਿਰਗੁਣ ਸਰੂਪ ਹੈ ਤੇ ਆਪ ਹੀ ਸਰਗੁਣ ਸਰੂਪ ਧਾਰ ਕੇ ਆਕਾਰਾਂ ਵਿਚ ਆਉਂਦਾ ਹੈ, ਆਪੇ = ਆਪ ਹੀ ਲਾਲਚੀ ਜੀਵਾਂ ਨੂੰ ਕਰਮਾਂ ਅਨੁਸਾਰ ਭਰਮ ਵਿਚ ਪਾ ਕੇ ਆਪਣੇ ਸਰੂਪ ਵੱਲੋਂ ਭੁਲਾਏ = ਭੁਲਾ ਦੇਣਾ ਕਰਦਾ ਹੈ।

## ਕਰਿ ਕਰਿ ਕਰਤਾ ਆਪੇ ਵੇਖੈ; ਜਿਤੁ ਭਾਵੈ ਤਿਤੁ ਲਾਏ ॥

ਕਰਤਾ = ਪਰਮੇਸ਼ਰ ਆਪੇ = ਆਪ ਹੀ ਜੀਵਾਂ ਨੂੰ ਪੈਦਾ ਕਰਕੇ ਆਪ ਹੀ ਫੇਰ ਪਾਲਣਾ ਕਰਿ = ਕਰਕੇ ਸਾਰੇ ਜੀਵਾਂ ਦੇ ਕਰਤੱਬਾਂ ਨੂੰ ਵੇਖੈ = ਦੇਖ ਰਿਹਾ ਹੈ, ਜਿਤੁ = ਜਿਸ ਪਾਸੇ ਉਸ ਨੂੰ ਭਾਵੈ = ਭਾਉਂਦਾ ਹੈ, ਤਿਤੁ = ਉਸ ਪਾਸੇ ਜੀਵਾਂ ਨੂੰ ਲਾਏ = ਲਾਉਂਦਾ ਹੈ।

**ਅਥਵਾ** ਜਿਸ ਨੇ ਗੁਰਾਂ ਤੋਂ ਨਾਮ ਬਾਣੀ ਦਾ ਉਪਦੇਸ਼ ਸ੍ਰਵਣ ਕਰਿ = ਕਰਿਆ ਹੈ, ਫੇਰ ਮੰਨਣ ਕਰਿ = ਕਰਨਾ ਕੀਤਾ ਹੈ ਅਤੇ ਫੇਰ ਕਰਤਾ ਪੁਰਖ ਦੀ ਪ੍ਰਾਪਤੀ ਲਈ ਨਿਧਿਆਸਣ ਕੀਤਾ ਹੈ, ਉਹ ਆਪੇ = ਆਪਣੇ ਸਰੂਪ ਨੂੰ ਵੇਖੈ = ਵੇਖ ਲੈਂਦਾ ਹੈ ਅਤੇ ਜਿਸ ਪਾਸੇ ਉਸ ਨੂੰ ਭਾਉਂਦਾ ਹੈ, ਉਸ ਪਾਸੇ ਉਹ ਗੁਰ ਆਗਿਆ ਅਨੁਸਾਰ ਆਪਣੇ ਇੰਦ੍ਰਿਆਂ ਨੂੰ ਲਾਉਂਦਾ ਹੈ।

## ਸੇਵਕ ਕਉ, ਏਹਾ ਵਡਿਆਈ; ਜਾ ਕਉ ਹੁਕਮੁ ਮਨਾਏ ॥੧॥

ਜਾ = ਜਿਸ ਸੇਵਕ = ਦਾਸ ਕਉ = ਨੂੰ ਪਰਮੇਸ਼ਰ ਆਪਣਾ ਹੁਕਮ ਮਨਾਏ = ਮਨਾਉਂਦਾ ਹੈ, ਉਸ ਸੇਵਕ = ਦਾਸ ਕਉ = ਨੂੰ ਏਹਾ = ਇਹ ਹੁਕਮ ਮੰਨਣ ਦੀ ਵਡਿਆਈ = ਸ਼ੋਭਾ ਦਿੰਦਾ ਹੈ ॥੧॥

## ਆਪਣਾ ਭਾਣਾ, ਆਪੇ ਜਾਣੈ; ਗੁਰ ਕਿਰਪਾ ਤੇ ਲਹੀਐ ॥

ਜੋ ਪਰਮੇਸ਼ਰ ਆਪਣਾ ਭਾਣਾ ਆਪੇ = ਆਪ ਹੀ ਸੇਵਕਾਂ ਦੇ ਪਾਸੋਂ ਮਨਾਉਣਾ ਜਾਣੈ = ਜਾਣਦਾ ਹੈ, ਉਹ ਪਰਮੇਸ਼ਰ ਗੁਰ = ਸਤਿਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਲਹੀਐ = ਲਖੀਦਾ, ਜਾਣੀਦਾ ਹੈ।

## ਏਹਾ ਸਕਤਿ, ਸਿਵੈ ਘਰਿ ਆਵੈ; ਜੀਵਦਿਆ ਮਰਿ ਰਹੀਐ ॥੧॥ਰਹਾਉ॥

ਜਦ ਏਹਾ = ਇਸ ਤ੍ਰੈਗੁਣ ਆਤਮਿਕ ਸਕਤਿ = ਮਾਇਆ ਵੱਲੋਂ ਬਿਰਤੀ ਉਲਟ ਕੇ ਸਿਵੈ = ਕਲਿਆਣ ਸਰੂਪ ਦੀ ਪ੍ਰਾਪਤੀ ਵਾਲੇ ਸਤਿਸੰਗਤ ਰੂਪੀ ਘਰ ਵਿਚ ਆਵੈ = ਆ ਜਾਵੇ **ਵਾ:** ਇਸ ਸਕਤਿ ਭਾਵ ਤਮੋਗੁਣ ਤੋਂ ਉਲਟ ਕੇ ਸਿਵੈ ਭਾਵ ਸਤੋਗੁਣ ਦੇ ਘਰ ਵਿਚ ਆ ਜਾਵੇ ਤਾਂ ਫੇਰ ਜੀਵਦਿਆ = ਜੀਵਤ-ਭਾਵ ਤੋਂ ਮਰ ਕੇ ਰਹੀਐ = ਰਹੀਦਾ ਹੈ **ਵਾ:** ਜੀਵਤ-ਭਾਵ ਤੋਂ ਮਰ ਕੇ ਜੰਮਣ ਮਰਣ ਤੋਂ ਰਹਿਤ ਹੋ ਜਾਈਦਾ ਹੈ ॥੧॥ਰਹਾਉ॥

## ਵੇਦ ਪੜੈ, ਪੜਿ ਵਾਦੁ ਵਖਾਣੈ; ਬ੍ਰਹਮਾ ਬਿਸਨੁ ਮਹੇਸਾ ॥

ਵਿਦਵਾਨ ਪੁਰਖ ਵੇਦਾਂ ਨੂੰ ਪੜੈ ਪੜਿ = ਪੜ੍ਹ ਪੜ੍ਹ ਕੇ ਵਾਦੁ = ਝਗੜਿਆਂ ਨੂੰ ਹੀ ਵਖਾਣੈ = ਕਥਨ ਕਰਦਾ ਹੈ ਅਤੇ ਕੋਈ ਬ੍ਰਹਮਾ ਦੀ ਕੋਈ ਬਿਸਨੁ = ਵਿਸ਼ਨੂੰ ਦੀ ਅਤੇ ਕੋਈ ਮਹੇਸਾ = ਸ਼ਿਵ ਦੀ ਉਪਾਸ਼ਨਾ ਵਿਚ ਲੱਗਿਆ ਹੋਇਆ ਹੈ **ਵਾ:** ਰਜੋਗੁਣੀ ਲੋਕ ਭਾਵ ਦੈਂਤ ਬ੍ਰਹਮਾ ਦੀ ਉਪਾਸ਼ਨਾ ਕਰਕੇ ਬਲੀ ਬਣਦੇ ਹਨ, ਸਤੋਗੁਣੀ ਪੁਰਖ ਵਿਸ਼ਨੂੰ ਦੀ ਉਪਾਸ਼ਨਾ ਕਰਕੇ ਬੈਕੁੰਠ ਦੀਆਂ ਮੁਕਤੀਆਂ ਦੇ ਇੱਛਕ ਬਣਦੇ ਹਨ, ਤਮੋਗੁਣੀ ਪੁਰਖ ਸ਼ਿਵ ਜੀ ਦੀ ਉਪਾਸ਼ਨਾ ਕਰਕੇ ਮਾਇਆ, ਸਿੱਧੀਆਂ ਦੀ ਇੱਛਾ ਰੱਖਦੇ ਹਨ।

## ਏਹ ਤ੍ਰਿਗੁਣ ਮਾਇਆ, ਜਿਨਿ ਜਗਤੁ ਭੁਲਾਇਆ; ਜਨਮ ਮਰਣ ਕਾ ਸਹਸਾ ॥

ਏਹ = ਇਹ ਤ੍ਰਿਗੁਣ = ਤਿੰਨ ਗੁਣ ਆਤਮਿਕ ਮਾਇਆ ਹੈ, ਜਿਨਿ = ਜਿਸ ਨੇ ਸਾਰਾ ਜਗਤੁ = ਸੰਸਾਰ ਭਰਮ ਵਿਚ ਪਾ ਕੇ ਵਾਹਿਗੁਰੂ ਦੇ ਸਰੂਪ ਵੱਲੋਂ ਭੁਲਾਇਆ = ਭੁਲਾਉਣਾ ਕੀਤਾ ਹੈ, ਇਸੇ ਕਰਕੇ ਸੰਸਾਰ (ਜੀਵਾਂ) ਨੂੰ ਜੰਮਣ ਮਰਣ ਕਾ = ਦਾ ਸਹਸਾ = ਸੰਸਾ ਬਣਿਆ ਰਹਿੰਦਾ ਹੈ।

## ਗੁਰਪਰਸਾਦੀ, ਏਕੋ ਜਾਣੈ; ਚੂਕੈ ਮਨਹੁ ਅੰਦੇਸਾ ॥੨॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਨਾਮ ਜਪ ਕੇ ਏਕੋ = ਇੱਕੋ ਪਰਮੇਸ਼ਰ ਨੂੰ ਜਾਣੈ = ਜਾਨਣਾ ਕਰੇ ਤਾਂ ਮਨਹੁ = ਹਿਰਦੇ ਵਿੱਚੋਂ ਪ੍ਰਮਾਣ ਗਤ, ਪ੍ਰੇਮਯਗਤ ਆਦਿ ਸਾਰੇ ਅੰਦੇਸਾ = ਸੰਸੇ ਚੂਕੈ = ਨਵਿਰਤ ਹੋ ਜਾਂਦੇ ਹਨ ॥੨॥

ਪਰਮੇਸ਼ਰ ਦੇ ਸਨਮੁੱਖ ਇਉਂ ਬੇਨਤੀ ਕਰੋ ਕਿ:

## ਹਮ ਦੀਨ ਮੂਰਖ ਅਵੀਚਾਰੀ; ਤੁਮ ਚਿੰਤਾ ਕਰਹੁ ਹਮਾਰੀ ॥

ਹੇ ਪਰਮੇਸ਼ਰ ! ਹਮ = ਅਸੀਂ ਨਾਮ ਰੂਪ ਧਨ ਤੋਂ ਹੀਣੇ ਹੋਣ ਕਰਕੇ ਦੀਨ = ਗ਼ਰੀਬ ਹਾਂ, ਹੰਗਤਾ ਮਮਤਾ ਦੇ ਸਹਿਤ ਹੋਣ ਕਰਕੇ ਮੂਰਖ = ਬੇਸਮਝ ਹਾਂ **ਵਾ:** ਸ਼ਾਸਤਰ ਗਿਆਤ ਤੋਂ ਹੀਣੇ ਹੋਣ ਕਰਕੇ ਬੇਸਮਝ ਹਾਂ ਅਤੇ ਪਰਮਾਰਥ ਦੀ (ਅ + ਵੀਚਾਰੀ) ਵੀਚਾਰੀ = ਵਿਚਾਰ ਤੋਂ ਵੀ ਅ = ਰਹਿਤ ਹਾਂ **ਵਾ:** ਪ੍ਰੋਖ ਗਿਆਨ ਵੱਲੋਂ ਮੂਰਖ ਤੇ ਅਪ੍ਰੋਖ ਗਿਆਨ ਵੱਲੋਂ ਅਵੀਚਾਰੀ ਹਾਂ, ਇਸ ਲਈ ਹਮਾਰੀ = ਸਾਡੀ ਕਲਿਆਣ ਕਰਨ ਦੀ ਤੁਮ = ਤੂੰ ਆਪ ਹੀ ਚਿੰਤਾ = ਫ਼ਿਕਰ ਕਰਹੁ = ਕਰੋ।

## ਹੋਹੁ ਦਇਆਲ, ਕਰਿ ਦਾਸੁ ਦਾਸਾ ਕਾ; ਸੇਵਾ ਕਰੀ ਤੁਮਾਰੀ ॥

ਹੇ ਪਰਮੇਸ਼ਰ ! ਮੇਰੇ ਉੱਤੇ ਅਜਿਹੇ ਦਇਆਲ = ਦਿਆਲੂ ਹੋਹੁ = ਹੋਵੋ ਕਿ ਮੈਨੂੰ ਆਪਣੇ ਦਾਸਾ = ਸੇਵਕਾਂ ਕਾ = ਦਾ ਦਾਸੁ = ਸੇਵਕ ਬਣਾਉਣਾ ਕਰੋ, ਜਿਸ ਕਰਕੇ ਮੈਂ ਤੁਮਾਰੀ = ਤੁਹਾਡੀ ਸੇਵਾ = ਟਹਿਲ ਕਰੀ = ਕਰਾਂ।

## ਏਕੁ ਨਿਧਾਨੁ ਦੇਹਿ ਤੂ ਅਪਣਾ; ਅਹਿਨਿਸਿ ਨਾਮੁ ਵਖਾਣੀ ॥੩॥

ਹੇ ਪਰਮੇਸ਼ਰ ! ਏਕੁ = ਇਕ ਤੂੰ ਆਪਣਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਵੀ ਬਖ਼ਸ਼ ਦੇਹਿ = ਦੇਣਾ ਕਰੋ ਤਾਂ ਕਿ ਮੈਂ ਅਹਿਨਿਸਿ = ਰਾਤ ਦਿਨੇ ਤੇਰਾ ਨਾਮ ਵਖਾਣੀ = ਕਥਨ ਕਰਦਾ ਰਹਾਂ ॥੩॥

## ਕਹਤ ਨਾਨਕੁ, ਗੁਰਪਰਸਾਦੀ ਬੂਝਹੁ; ਕੋਈ ਐਸਾ ਕਰੇ ਵੀਚਾਰਾ ॥

ਸਤਿਗੁਰੂ ਸਾਹਿਬ ਕਹਤ = ਕਥਨ ਕਰਦੇ ਹਨ ਕਿ ਜੋ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਬੂਝਹੁ =

ਬੁੱਝਦਾ, ਸਮਝਦਾ ਹੈ, ਉਹ ਕੋਈ ਵਿਰਲਾ ਹੀ ਐਸਾ = ਅਜਿਹਾ ਵੀਚਾਰ ਕਰੇ = ਕਰਦਾ ਹੈ **ਵਾ:** ਬੂਝਹੁ = ਸਮਝਣਾ ਕਰੋ, ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਐਸਾ ਵਿਚਾਰ ਕਰਦਾ ਹੈ, ਕਿ:

## ਜਿਉ ਜਲ ਊਪਰਿ ਫੇਨੁ ਬੁਦਬੁਦਾ; ਤੈਸਾ ਇਹੁ ਸੰਸਾਰਾ ॥

ਜਿਉ = ਜਿਵੇਂ ਜਲ = ਪਾਣੀ ਦੇ ਊਪਰਿ = ਉੱਤੇ ਫੇਨੁ = ਝੱਗ ਤੇ ਬੁਦਬੁਦਾ = ਬੁਲਬੁਲਾ ਹੁੰਦਾ ਹੈ, ਤੈਸਾ = ਉਹੋ ਜਿਹਾ ਬ੍ਰਹਮ ਵਿਚ ਇਹ ਸੰਸਾਰਾ = ਜਗਤ ਪ੍ਰਤੀਤੀ ਮਾਤਰ ਹੈ **ਵਾ:** ਜਿਵੇਂ ਪਾਣੀ ਉੱਤੇ ਝੱਗ ਤੇ ਬੁਲਬੁਲੇ ਉੱਠਦੇ ਹਨ ਤੇ ਕੁਝ ਸਮੇਂ ਬਾਅਦ ਮਿਟ ਜਾਂਦੇ ਹਨ, ਉਸੇ ਤਰ੍ਹਾਂ ਇਹ ਜਗਤ ਜੰਮਦਾ ਤੇ ਮਰਦਾ ਰਹਿੰਦਾ ਹੈ।

[ਅੰਗ ੧੨੫੮]

## ਜਿਸ ਤੇ ਹੋਆ, ਤਿਸਹਿ ਸਮਾਣਾ; ਚੂਕਿ ਗਇਆ ਪਾਸਾਰਾ ॥੪॥੧॥

ਜਿਸ ਵਾਹਿਗੁਰੂ ਨੂੰ ਅਗਿਆਨ ਕਾਰਨ ਭੁਲਣ ਤੇ = ਤੋਂ ਜੀਵ ਦੇ ਅੰਦਰ ਜੀਵ-ਭਾਵ ਪ੍ਰਗਟ ਹੋਆ = ਹੋਇਆ ਸੀ, ਸਰੂਪ ਦਾ ਗਿਆਨ ਹੋਣ ਤੋਂ ਤਿਸਹਿ = ਉਸ ਵਿਚ ਹੀ ਸਮਾਣਾ = ਸਮਾਅ ਗਿਆ, ਜਿਸ ਕਰਕੇ ਜੀਵ ਦਾ ਸਾਰਾ ਪਸਾਰਾ ਚੂਕਿ = ਚੁੱਕਿਆ ਗਿਆ, ਭਾਵ ਵਾਹਿਗੁਰੂ ਨਾਲ ਮਿਲ ਕੇ ਜੀਵ ਦਾ ਆਉਣ ਜਾਣ ਦਾ ਪਸਾਰਾ ਚੁੱਕਿਆ ਗਿਆ।

**ਅਥਵਾ** ਜਿਸ ਵਾਹਿਗੁਰੂ ਤੋਂ ਜੀਵ ਪੈਦਾ ਹੋਇਆ ਸੀ, ਜਦ ਉਸੇ ਵਿਚ ਸਮਾਅ, ਲੀਨ ਹੋ ਗਿਆ, ਤਦ ਸਾਰਾ ਹੀ ਸੰਸਾਰ ਦਾ ਪਸਾਰਾ ਚੁੱਕਿਆ ਗਿਆ, ਭਾਵ ਸੰਸਾਰਕ ਦ੍ਰਿਸ਼ਟੀ ਨਵਿਰਤ ਹੋ ਗਈ॥੪॥੧॥

## ਮਲਾਰ ਮਹਲਾ ੩ ॥

***ਪ੍ਰਸ਼ਨ :*** *ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸਿੱਖਾਂ ਨੇ ਬੇਨਤੀ ਕੀਤੀ ਕਿ ਕਿਹੜੇ ਪੁਰਖਾਂ ਨੂੰ ਪਰਮੇਸ਼ਰ ਨੇ ਆਪਣੇ ਨਾਲ ਮੇਲਣਾ ਕੀਤਾ ਹੈ?*

***ਉੱਤਰ :*** ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਣ ਕੀਤਾ:

## ਜਿਨੀ ਹੁਕਮੁ ਪਛਾਣਿਆ, ਸੇ ਮੇਲੇ; ਹਉਮੈ ਸਬਦਿ ਜਲਾਇ ॥

ਹੇ ਭਾਈ! ਜਿਨੀ = ਜਿਨ੍ਹਾਂ ਨੇ ਗੁਰਾਂ, ਪਰਮੇਸ਼ਰ ਦੇ ਨਾਮ ਜਪਣ ਰੂਪ ਹੁਕਮ ਨੂੰ ਪਛਾਣਿਆ = ਪਛਾਣ ਲਿਆ ਹੈ, ਸੇ = ਉਹ ਪਰਮੇਸ਼ਰ ਨੇ ਆਪਣੇ ਨਾਲ ਮੇਲੇ = ਮੇਲਣਾ ਕੀਤੇ ਹਨ ਅਤੇ ਉਨ੍ਹਾਂ ਨੇ ਗੁਰ ਸਬਦਿ = ਉਪਦੇਸ਼ ਦੁਆਰਾ ਆਪਣੇ ਅੰਦਰੋਂ ਹਉਮੈ = ਹੰਗਤਾ ਨੂੰ ਵੀ ਜਲਾਇ = ਸਾੜ ਦਿੱਤਾ ਹੈ।

**ਅਥਵਾ** ਜਿਨ੍ਹਾਂ ਨੇ ਗੁਰਾਂ ਦੇ ਹੁਕਮ ਨੂੰ ਪਛਾਣ ਲਿਆ ਹੈ, ਉਨ੍ਹਾਂ ਨੇ ਗੁਰ-ਉਪਦੇਸ਼ ਦੁਆਰਾ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ ਹਉਮੈ = ਹੰਗਤਾ ਨੂੰ ਜਲਾਇ = ਸਾੜ ਦਿੱਤਾ ਹੈ, ਜਿਸ ਕਰਕੇ ਉਹ ਪਰਮੇਸ਼ਰ ਨੇ ਆਪਣੇ ਨਾਲ ਮੇਲੇ = ਮੇਲ ਲਏ ਹਨ।

## ਸਚੀ ਭਗਤਿ ਕਰਹਿ ਦਿਨੁ ਰਾਤੀ; ਸਚਿ ਰਹੇ ਲਿਵ ਲਾਇ ॥

ਉਹ ਰਾਤੀ = ਰਾਤ ਦਿਨੇ ਸੱਚੀ = ਸਚਿਆਈ ਵਾਲੀ ਭਗਤਿ = ਭਗਤੀ ਕਰਹਿ = ਕਰਦੇ ਹਨ ਅਤੇ ਹਰ ਵਕਤ ਸਚਿ = ਸੱਚ ਸਰੂਪ ਪਰਮੇਸ਼ਰ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਜੁੜੇ ਰਹੇ = ਰਹਿੰਦੇ ਹਨ।

## ਸਦਾ ਸਚੁ ਹਰਿ ਵੇਖਦੇ; ਗੁਰ ਕੈ ਸਬਦਿ ਸੁਭਾਇ ॥੧॥

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਸੁਭਾਇ = ਸ੍ਰੇਸ਼ਟ ਪ੍ਰੇਮ ਕਰਕੇ **ਵਾ:** ਸੁਭਾਵਿਕ ਹੀ ਸਾਰਿਆਂ ਵਿਚ ਸਦਾ = ਹਮੇਸ਼ਾਂ ਸਚੁ = ਸੱਚ ਸਰੂਪ ਹਰਿ = ਪਰਮੇਸ਼ਰ ਦੇ ਦਰਸ਼ਨ ਵੇਖਦੇ = ਦੇਖਦੇ ਰਹਿੰਦੇ ਹਨ ॥੧॥

## ਮਨ ਰੇ; ਹੁਕਮੁ ਮੰਨਿ ਸੁਖੁ ਹੋਇ ॥

ਰੇ = ਹੇ ਮੇਰੇ ਮਨਾਂ ! ਤੂੰ ਵੀ ਸੱਚੇ ਗੁਰਾਂ **ਵਾ:** ਪਰਮੇਸ਼ਰ ਦੇ ਹੁਕਮ = ਭਾਣੇ ਨੂੰ ਮੰਨਿ = ਮੰਨਣਾ ਕਰ, ਫੇਰ ਤੈਨੂੰ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਇ = ਹੋਵੇਗੀ, ਕਿਉਂਕਿ :

## ਪ੍ਰਭ ਭਾਣਾ ਅਪਣਾ ਭਾਵਦਾ; ਜਿਸੁ ਬਖਸੇ, ਤਿਸੁ ਬਿਘਨੁ ਨ ਕੋਇ ॥੧॥ਰਹਾਉ॥

ਪ੍ਰਭ = ਪਰਮੇਸ਼ਰ ਨੂੰ ਅਪਣਾ = ਆਪ ਦਾ ਭਾਣਾ = ਹੁਕਮ ਮੰਨਣ ਵਾਲਾ ਪੁਰਖ ਭਾਵਦਾ = ਭਾਉਂਦਾ, ਚੰਗਾ ਲੱਗਦਾ ਹੈ, ਜਿਸ ਨੂੰ ਪਰਮੇਸ਼ਰ ਭਾਣਾ ਮੰਨਣ ਦਾ ਬਲ ਬਖਸੇ = ਬਖ਼ਸ਼ਦਾ ਹੈ **ਵਾ:** ਜਿਸ ਦੇ ਔਗੁਣ ਬਖ਼ਸ਼ ਲੈਂਦਾ ਹੈ **ਵਾ:** ਜਿਸ ਨੂੰ ਨਾਮ ਦੀ ਦਾਤ ਬਖ਼ਸ਼ ਦਿੰਦਾ ਹੈ, ਤਿਸੁ = ਉਸ ਨੂੰ ਕੋਇ = ਕੋਈ ਵੀ ਬਿਘਨ ਨ = ਨਹੀਂ ਲੱਗਦਾ ॥੧॥ਰਹਾਉ॥

## ਤ੍ਰੈ ਗੁਣ, ਸਭਾ ਧਾਤੁ ਹੈ; ਨਾ ਹਰਿ ਭਗਤਿ ਨ ਭਾਇ ॥

ਜੋ ਤ੍ਰੈ = ਤਿੰਨ ਰਾਜਸੀ, ਤਾਮਸੀ, ਸਾਂਤਕੀ ਗੁਣਾਂ ਦੀ ਇੱਛਾ ਹੈ, ਇਹ ਸਭਾ = ਸਾਰੀ ਧਾਤੁ = ਮਾਇਆ ਹੀ ਹੈ **ਵਾ:** ਧਾਤੁ = ਧਾਅ ਜਾਣ ਵਾਲੀ ਮਾਇਆ ਹੈ, ਇਸ ਵਿਚ ਲੱਗਣ ਨਾਲ ਨਾ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਹੁੰਦੀ ਹੈ ਤੇ ਨ = ਨਾ ਹੀ ਪ੍ਰਭੂ ਪ੍ਰਾਪਤੀ ਵਾਲਾ ਭਾਇ = ਪ੍ਰੇਮ ਪੈਦਾ ਹੁੰਦਾ ਹੈ **ਵਾ:** ਤ੍ਰੈਗੁਣੀ ਜੀਵ ਸਭਾ = ਸਾਰੇ ਮਾਇਆ ਦੀ ਪ੍ਰਾਪਤੀ ਵਾਸਤੇ ਧਾਤੁ = ਦੌੜਦੇ ਰਹਿੰਦੇ ਹਨ, ਇਸੇ ਕਰਕੇ ਉਨ੍ਹਾਂ ਦੇ ਰਿਦੇ ਵਿਚ ਨਾ ਹਰੀ ਦੀ ਭਗਤੀ ਤੇ ਨਾ ਹੀ ਪ੍ਰੇਮ ਹੁੰਦਾ ਹੈ **ਵਾ:** ਨਾ = ਨਿਸਚੇ ਕਰਕੇ ਹਰਿ = ਪਰਮੇਸ਼ਰ ਦੀ ਭਗਤੀ ਕਰਨੀ ਨਹੀਂ ਭਾਇ = ਭਾਉਂਦੀ **ਵਾ:** ਪ੍ਰੇਮਾ ਭਗਤੀ ਨਹੀਂ ਹੈ।

## ਗਤਿ ਮੁਕਤਿ, ਕਦੇ ਨ ਹੋਵਈ; ਹਉਮੈ ਕਰਮ ਕਮਾਹਿ ॥

ਜੋ ਹਉਮੈ = ਹੰਗਤਾ ਦੇ ਸੰਯੁਕਤ ਹੋ ਕੇ ਕਰਮ ਕਮਾਹਿ = ਕਮਾਉਂਦਾ ਹੈ, ਉਸ ਨੂੰ ਮੁਕਤਿ = ਮੁਕਤੀ ਦੀ ਗਤਿ = ਪ੍ਰਾਪਤੀ ਕਦੇ = ਕਦਾਚਿਤ ਵੀ ਨ = ਨਹੀਂ ਹੋਵਈ = ਹੋ ਸਕਦੀ।

## ਸਾਹਿਬ ਭਾਵੈ, ਸੋ ਥੀਐ; ਪਇਐ ਕਿਰਤਿ ਫਿਰਾਹਿ ॥੨॥

ਜਿਹੜਾ ਕੁਝ ਸਾਹਿਬ = ਮਾਲਕ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਥੀਐ = ਹੁੰਦਾ ਹੈ, ਮਨਮੁਖ ਜੀਵ ਹੰਗਤਾ ਦੇ ਸਹਿਤ ਕੀਤੇ ਕਿਰਤਿ = ਕਰਮਾਂ ਅਨੁਸਾਰ ਜੂਨਾਂ ਵਿਚ ਪਇਐ = ਪਿਆ ਫਿਰਾਹਿ = ਫਿਰਦਾ ਹੈ **ਵਾ:** ਜੀਵਾਂ ਦੇ ਹੰਗਤਾ ਸਹਿਤ ਕੀਤੇ ਕਰਮਾਂ ਦਾ ਲੇਖ ਮੱਥੇ ਉੱਤੇ ਪੈ ਜਾਂਦਾ ਹੈ, ਉਸੇ ਕਰਣੀ ਅਨੁਸਾਰ ਜੀਵ ਜੂਨਾਂ ਵਿਚ ਤੁਰੇ ਫਿਰਦੇ ਹਨ ॥੨॥

## ਸਤਿਗੁਰ ਭੇਟਿਐ, ਮਨੁ ਮਰਿ ਰਹੈ; ਹਰਿ ਨਾਮੁ ਵਸੈ ਮਨਿ ਆਇ ॥

ਜੋ ਸਤਿਗੁਰਾਂ ਦੇ ਨਾਲ ਭੇਟਿਐ = ਮਿਲਦਾ ਹੈ, ਉਸ ਦੇ ਮਨ ਦਾ ਮੰਦਾ ਸੁਭਾਅ ਮਰਿ = ਮਰਿਆ ਰਹੈ = ਰਹਿੰਦਾ ਹੈ **ਵਾ:** ਉਸ ਦਾ ਮਨ ਜੀਵਤ-ਭਾਵ ਵੱਲੋਂ ਮਰਿਆ ਰਹਿੰਦਾ ਹੈ ਅਤੇ ਉਸ ਦੇ ਮਨਿ = ਰਿਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

## ਤਿਸ ਕੀ ਕੀਮਤਿ ਨਾ ਪਵੈ; ਕਹਣਾ ਕਿਛੂ ਨ ਜਾਇ ॥

ਤਿਸ = ਉਸ ਪੁਰਖ **ਵਾ:** ਪਰਮੇਸ਼ਰ ਕੀ = ਦੀ ਕੀਮਤ ਨ = ਨਹੀਂ ਪਵੈ = ਪੈ ਸਕਦੀ ਅਤੇ ਉਸ ਦਾ ਕਿਛੂ = ਕੁਝ ਜੱਸ ਵੀ ਤ੍ਰਿਗੁਣੀ ਜੀਵਾਂ ਦੇ ਪਾਸੋਂ ਕਹਣਾ = ਆਖਿਆ ਨ = ਨਹੀਂ ਜਾਇ = ਜਾ ਸਕਦਾ।

## ਚਉਥੈ ਪਦਿ ਵਾਸਾ ਹੋਇਆ; ਸਚੈ ਰਹੈ ਸਮਾਇ ॥੩॥

ਉਸ ਦਾ ਤਿੰਨਾਂ ਗੁਣਾਂ ਨੂੰ ਤਿਆਗਣੇ ਕਰਕੇ ਚਉਥੈ = ਚੌਥੇ ਤੁਰੀਆ ਪਦ ਵਿਚ ਵਾਸਾ = ਨਿਵਾਸ ਹੋਇਆ = ਹੋ ਗਿਆ ਹੈ ਅਤੇ ਉਹ ਸਚੈ = ਸੱਚੇ ਪਰਮੇਸ਼ਰ ਵਿਚ ਸਮਾਇ = ਸਮਾਇਆ ਰਹੈ = ਰਹਿੰਦਾ ਹੈ ॥੩॥

## ਮੇਰਾ ਹਰਿ ਪ੍ਰਭੁ, ਅਗਮੁ ਅਗੋਚਰੁ ਹੈ; ਕੀਮਤਿ ਕਹਣੁ ਨ ਜਾਇ ॥

ਮੇਰਾ ਹਰਿ = ਹਰੀ ਪ੍ਰਭੁ = ਪਰਮੇਸ਼ਰ ਅਗਮੁ = ਮਨ ਦੀ ਗੰਮਤਾ ਤੋਂ ਰਹਿਤ **ਵਾ:** ਸ਼ਾਸਤਰਾਂ ਕਰਕੇ ਅਗੰਮ ਤੇ ਅਗੋਚਰੁ = ਇੰਦ੍ਰਿਆਂ ਦੇ ਅਵਿਸ਼ੇ ਹੈ, ਉਸ ਦੀ ਕੀਮਤ ਕਿਸੇ ਪਾਸੋਂ ਵੀ ਕਹਣੁ = ਆਖੀ ਨ = ਨਹੀਂ ਜਾਇ = ਜਾ ਸਕਦੀ।

## ਗੁਰਪਰਸਾਦੀ ਬੁਝੀਐ; ਸਬਦੇ ਕਾਰ ਕਮਾਇ ॥

ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਸਰੂਪ ਦੇ ਗਿਆਨ ਨੂੰ ਬੁਝੀਐ = ਬੁੱਝੀਦਾ, ਸਮਝੀਦਾ ਹੈ ਅਤੇ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਭਗਤੀ ਰੂਪ ਕਾਰ ਕਮਾਇ = ਕਮਾਉਣ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ ਨਾਮੁ ਸਲਾਹਿ ਤੂ ਹਰਿ; ਹਰਿ ਦਰਿ ਸੋਭਾ ਪਾਇ ॥੪॥੨॥

(ਚਾਲ ਅਨੁਸਾਰ ਵਿਸ਼ਰਾਮ 'ਤੂ' 'ਤੇ ਹੈ, ਅਰਥ ਕਰਨ ਵੇਲੇ 'ਹਰਿ' 'ਤੇ ਵਿਸ਼ਰਾਮ ਲਾ ਕੇ ਕਰੋ ਜੀ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਹਰਿ = ਪਰਮੇਸ਼ਰ ਦੇ ਨਾਮ ਨੂੰ ਸਲਾਹਿ = ਸਲਾਹੁਣਾ ਕਰ, ਫੇਰ ਹਰਿ = ਪਰਮੇਸ਼ਰ ਦੀ ਦਰਿ = ਦਰਗਾਹ ਵਿਚ ਜਾ ਕੇ ਸੋਭਾ = ਵਡਿਆਈ ਪਾਇ = ਪਾਉਣਾ ਕਰੇਂਗਾ ॥੪॥੨॥

## ਮਲਾਰ ਮਹਲਾ ੩ ॥

## ਗੁਰਮੁਖਿ ਕੋਈ ਵਿਰਲਾ ਬੂਝੈ; ਜਿਸ ਨੋ ਨਦਰਿ ਕਰੇਇ ॥

ਜਿਸ ਨੋ = ਉੱਤੇ ਪੂਰਨ ਸਤਿਗੁਰੂ ਸਾਹਿਬ ਜੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇਇ = ਕਰਦਾ ਹੈ, ਉਹ ਕੋਈ ਵਿਰਲਾ = ਟਾਵਾਂ ਗੁਰਮੁਖ ਹੀ ਗੁਰਾਂ ਦੁਆਰਾ ਸੱਚ ਸਰੂਪ ਦੇ ਤਾਈਂ ਬੂਝੈ = ਬੁੱਝਦਾ ਹੈ **ਵਾ:** ਗੁਰਾਂ ਦੇ ਪਾਸੋਂ ਬੂਝੈ = ਪੁੱਛਦਾ ਹੈ।

## ਗੁਰ ਬਿਨੁ, ਦਾਤਾ ਕੋਈ ਨਾਹੀ; ਬਖਸੇ ਨਦਰਿ ਕਰੇਇ ॥

ਪੂਰਨ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਹੋਰ ਕੋਈ ਵੀ ਨਾਮ, ਬ੍ਰਹਮ ਗਿਆਨ, ਪ੍ਰੇਮ ਦਾ ਦਾਤਾ ਨਾਹੀ = ਨਹੀਂ ਹੈ, ਜਿਸ ਉੱਤੇ ਗੁਰੂ ਸਾਹਿਬ ਜੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇਇ = ਕਰਦੇ ਹਨ, ਉਸ ਨੂੰ ਨਾਮ, ਬ੍ਰਹਮ ਗਿਆਨ ਦੀ ਦਾਤ ਬਖਸੇ = ਬਖ਼ਸ਼ਦੇ ਹਨ **ਵਾ:** ਜਿਸ ਨੂੰ ਗੁਰੂ ਸਾਹਿਬ ਜੀ ਬਖ਼ਸ਼ ਲੈਂਦੇ ਹਨ,

ਉਸ ਦੇ ਅੰਦਰ ਦਿਬ ਗਿਆਨ ਦ੍ਰਿਸ਼ਟੀ ਪੈਦਾ ਕਰ ਦਿੰਦੇ ਹਨ **ਵਾ:** ਜਿਸ ਦੇ ਕਿਰਪਾ ਕਰਕੇ ਔਗੁਣ ਬਖ਼ਸ਼ ਲੈਂਦੇ ਹਨ, ਉਹ ਵਾਹਿਗੁਰੂ ਦੀ ਦਰਗਾਹ ਵਿਚ ਬਖ਼ਸ਼ੇ ਜਾਂਦੇ ਹਨ।

## ਗੁਰ ਮਿਲਿਐ, ਸਾਂਤਿ ਊਪਜੈ; ਅਨਦਿਨੁ ਨਾਮੁ ਲਏਇ ॥੧॥

ਗੁਰ = ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਰਿਦੇ ਵਿਚ ਸਾਂਤਿ = ਸ਼ਾਂਤੀ ਊਪਜੈ = ਪੈਦਾ ਹੋ ਜਾਂਦੀ ਹੈ, ਭਾਵ ਤ੍ਰਿਸ਼ਨਾ ਦੀ ਅੱਗ, ਮਾਇਆ ਦਾ ਮੋਹ ਮਿਟ ਜਾਂਦਾ ਹੈ ਅਤੇ ਅਨਦਿਨੁ = ਰਾਤ-ਦਿਨ ਪਰਮੇਸ਼ਰ ਦਾ ਨਾਮ ਲਏਇ = ਲੈਣਾ ਕਰੀਦਾ ਹੈ **ਵਾ:** ਜੋ ਸਤਿਗੁਰਾਂ ਨਾਲ ਮਿਲ ਕਰਕੇ ਰਾਤ-ਦਿਨੇ ਪਰਮੇਸ਼ਰ ਦੇ ਨਾਮ ਨੂੰ ਲੈਣਾ, ਜਪਣਾ ਕਰਦਾ ਹੈ, ਉਸ ਦੇ ਅੰਦਰ ਸ਼ਾਂਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਰੂਪੀ ਸ਼ਾਂਤੀ ਪ੍ਰਗਟ ਹੋ ਆਉਂਦੀ ਹੈ ॥੧॥

## ਮੇਰੇ ਮਨ; ਹਰਿ ਅੰਮ੍ਰਿਤ ਨਾਮੁ ਧਿਆਇ ॥

ਇਸ ਲਈ ਹੇ ਮੇਰੇ ਮਨਾਂ! ਤੂੰ ਹਰਿ = ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਿਆਕਾਰ ਬਿਰਤੀ ਕਰਕੇ ਧਿਆਇ = ਧਿਆਉਣਾ ਕਰ।

## ਸਤਿਗੁਰੁ ਪੁਰਖੁ ਮਿਲੈ, ਨਾਉ ਪਾਈਐ; ਹਰਿ ਨਾਮੇ ਸਦਾ ਸਮਾਇ ॥੧॥ਰਹਾਉ॥

ਪੁਰਖੁ = ਪੂਰਨ ਸਤਿਗੁਰਾਂ ਦੇ ਨਾਲ ਮਿਲੈ = ਮਿਲਣੇ ਕਰਕੇ ਪਰਮੇਸ਼ਰ ਦਾ ਨਾਉ = ਨਾਮ ਅੰਮ੍ਰਿਤ ਪਾਈਐ = ਪਾਉਣਾ ਕਰੀਦਾ ਹੈ, ਹਰਿ = ਪਰਮੇਸ਼ਰ ਦਾ ਨਾਮੇ = ਨਾਮ ਜਪਣ ਨਾਲ ਸਦਾ = ਹਮੇਸ਼ਾਂ ਵਾਸਤੇ ਉਸ ਦੇ ਸਰੂਪ ਵਿਚ ਸਮਾਇ = ਸਮਾਅ, ਲੀਨ ਹੋ ਜਾਈਦਾ ਹੈ ॥੧॥ਰਹਾਉ॥

## ਮਨਮੁਖ ਸਦਾ ਵਿਛੁੜੇ ਫਿਰਹਿ; ਕੋਇ ਨ ਕਿਸ ਹੀ ਨਾਲਿ ॥

ਮਨਮੁਖ[੧] = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਸਦਾ = ਹਮੇਸ਼ਾਂ ਪਰਮੇਸ਼ਰ ਤੋਂ ਵਿਛੁੜ ਕੇ ਜੂਨਾਂ ਵਿਚ ਤੁਰੇ ਫਿਰਹਿ = ਫਿਰਦੇ ਹਨ, ਕਿਸੇ ਵੀ ਮਨਮੁਖ ਪੁਰਖ ਨਾਲਿ = ਸਾਥ ਕੋਇ = ਕੋਈ ਵੀ ਸੰਬੰਧੀ ਅੰਦਰੋਂ ਪਿਆਰ ਨਹੀਂ ਕਰਦਾ।

## ਹਉਮੈ ਵਡਾ ਰੋਗੁ ਹੈ; ਸਿਰਿ ਮਾਰੇ ਜਮਕਾਲਿ ॥

ਉਨ੍ਹਾਂ ਮਨਮੁਖਾਂ ਦੇ ਅੰਦਰ ਹਉਮੈ = ਹੰਗਤਾ ਰੂਪੀ ਬਹੁਤ ਵੱਡਾ ਕੋਹੜ ਦਾ ਰੋਗ ਹੈ, ਇਸ ਕਰਕੇ ਉਨ੍ਹਾਂ ਦੇ ਸਿਰ ਉੱਤੇ ਜਮ ਕਾਲ ਡੰਡੇ ਮਾਰੇ = ਮਾਰਦਾ ਹੈ।

## ਗੁਰਮਤਿ ਸਤਸੰਗਤਿ ਨ ਵਿਛੁੜਹਿ; ਅਨਦਿਨੁ ਨਾਮੁ ਸਮ੍ਾਲਿ ॥੨॥

ਗੁਰਮਤਿ = ਗੁਰ ਸਿੱਖਿਆ ਨੂੰ ਧਾਰਨ ਵਾਲੇ ਗੁਰਮੁਖ ਜਨ ਸਤਸੰਗਤਿ = ਸਤਿ ਸਰੂਪ ਦੀ ਪ੍ਰਾਪਤੀ ਵਾਲੀ ਸੰਗਤ ਨਾਲੋਂ ਕਦਾਚਿਤ ਵੀ ਨ = ਨਹੀਂ ਵਿਛੁੜਹਿ = ਵਿਛੁੜਦੇ, ਅਨਦਿਨੁ = ਰਾਤ ਦਿਨੇ ਸਤਿਸੰਗਤ ਵਿਚ ਪਰਮੇਸ਼ਰ ਦੇ ਨਾਮ ਨੂੰ ਸਮ੍ਾਲਿ = ਯਾਦ ਕਰਦੇ ਰਹਿੰਦੇ ਹਨ ॥੨॥

---

੧. ਮਨਮੁਖ ਪੁਰਖ ਵਿਚ ਚਾਰ ਮੁੱਖ ਲੱਛਣ ਇਹ ਹੁੰਦੇ ਹਨ:
- (ੳ) ਕਰੂਰਤਾ: ਦੁਖੀ ਨੂੰ ਵੇਖ ਕੇ ਖ਼ੁਸ਼ ਹੋਣਾ।
- (ਅ) ਦ੍ਵੈਸ਼ ਕਰਨਾ: ਸੁਖੀ ਨੂੰ ਦੇਖ ਕੇ ਈਰਖਾ ਕਰਨੀ।
- (ੲ) ਵੈਰ ਭਾਵ: ਦੂਜੇ ਦੀ ਪ੍ਰਭੁਤਾ ਦੇਖ ਕੇ ਦੁਖੀ ਹੋਣਾ, ਸੜਨਾ, ਸੋਚਣਾ ਕਿ ਇਸ ਦੀ ਪ੍ਰਭੁਤਾ ਨਾਸ਼ ਹੋ ਜਾਵੇ।
- (ਸ) ਅਯੋਗ ਹੱਠ: ਆਪਣੀ ਗੱਲ ਮਨਾਉਣ ਲਈ ਅਯੋਗ ਹੱਠ ਕਰਨਾ।

## ਸਭਨਾ ਕਰਤਾ ਏਕੁ ਤੂ; ਨਿਤ ਕਰਿ ਦੇਖਹਿ ਵੀਚਾਰੁ ॥

ਗੁਰਮੁਖ ਜਨਾਂ ਦਾ ਐਸਾ ਨਿਸਚਾ ਹੈ ਕਿ ਹੇ ਪਰਮੇਸ਼ਰ ! ਇਕ ਤੂੰ ਹੀ ਸਭਨਾ = ਸਾਰਿਆਂ ਦਾ ਕਰਤਾ = ਰਚਨਹਾਰ ਹੈਂ ਅਤੇ ਤੂੰ ਹੀ ਸਾਰਿਆਂ ਦੇ ਕਰਮਾਂ-ਧਰਮਾਂ ਦਾ ਵੀਚਾਰ ਨਿਤ = ਨਿਤਾਪ੍ਰਤੀ ਕਰਿ = ਕਰਕੇ ਦੇਖਹਿ = ਵੇਖਦਾ ਹੈਂ **ਵਾ:** ਸਾਰਿਆਂ ਨੂੰ ਪੈਦਾ ਕਰਕੇ ਨਿਤਾਪ੍ਰਤੀ ਪਾਲਣਾ ਕਰਨ ਰੂਪ ਦੇਖਦਾ ਹੈਂ ਤੇ ਜੀਵਾਂ ਦੇ ਕਰਮਾਂ ਦਾ ਵੀਚਾਰ ਕਰਦਾ ਹੈਂ।

## ਇਕਿ ਗੁਰਮੁਖਿ ਆਪਿ ਮਿਲਾਇਆ; ਬਖਸੇ ਭਗਤਿ ਭੰਡਾਰ ॥

ਇਕਿ = ਇਕਨਾਂ ਗੁਰਮੁਖਾਂ ਨੂੰ ਤੂੰ ਆਪ ਆਪਣੇ ਨਾਲ ਗੁਰਾਂ ਦੁਆਰਾ ਮਿਲਾਇਆ = ਮਿਲਾਉਣਾ ਕਰਦਾ ਹੈਂ, ਕਿਉਂਕਿ ਉਨ੍ਹਾਂ ਨੂੰ ਪੂਰਨ ਗੁਰਾਂ ਨੇ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਬਖਸੇ = ਬਖ਼ਸ਼ ਦਿੱਤੇ ਹਨ।

## ਤੂ ਆਪੇ ਸਭੁ ਕਿਛੁ ਜਾਣਦਾ; ਕਿਸੁ ਆਗੈ ਕਰੀ ਪੂਕਾਰ ॥੩॥

ਹੇ ਪਰਮੇਸ਼ਰ ! ਜਦ ਤੂੰ ਆਪੇ = ਆਪ ਹੀ ਸਭੁ = ਸਾਰਾ ਕਿਛੁ = ਕੁਝ ਜਾਣਦਾ ਹੈਂ, ਤਦ ਫੇਰ ਮੈਂ ਹੋਰ ਕਿਸ ਦੇ ਆਗੈ = ਅੱਗੇ ਜਾ ਕੇ ਪੂਕਾਰ = ਫ਼ਰਿਆਦ ਕੀ ਕਰੀ = ਕਰਾਂ ॥੩॥

## ਹਰਿ ਹਰਿ ਨਾਮੁ ਅੰਮ੍ਰਿਤੁ ਹੈ; ਨਦਰੀ ਪਾਇਆ ਜਾਇ ॥

ਹੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਜੋ ਤੇਰਾ ਨਾਮ ਅੰਮ੍ਰਿਤ ਹੈ **ਵਾ:** ਹੇ ਪਰਮੇਸ਼ਰ ! ਜੋ ਤੇਰਾ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਨਾਮ ਅੰਮ੍ਰਿਤ ਹੈ, ਉਹ ਗੁਰਾਂ ਜਾਂ ਤੇਰੀ ਕਿਰਪਾ ਨਦਰੀ = ਦ੍ਰਿਸ਼ਟੀ ਕਰਕੇ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

## ਅਨਦਿਨੁ ਹਰਿ ਹਰਿ ਉਚਰੈ; ਗੁਰ ਕੈ ਸਹਜਿ ਸੁਭਾਇ ॥

ਹੇ ਪਰਮੇਸ਼ਰ ! ਜਿਨ੍ਹਾਂ ਨੂੰ ਤੇਰਾ ਨਾਮ ਅੰਮ੍ਰਿਤ ਪ੍ਰਾਪਤ ਹੋਇਆ ਹੈ, ਉਹ ਗੁਰਾਂ ਕੈ = ਦੇ ਉਪਦੇਸ਼ ਦੁਆਰਾ ਸਹਿਜ = ਸੁਤੇ- ਸਿੱਧ ਸੁਭਾਇ = ਸੁਭਾਵਿਕ ਹੀ ਅਨਦਿਨੁ = ਰਾਤ ਦਿਨੇ ਤੇਰੇ ਹਰਿ ਹਰਿ ਨਾਮ ਨੂੰ ਉਚਰੈ = ਉਚਾਰਦੇ ਰਹਿੰਦੇ ਹਨ **ਵਾ:** ਜਿਨ੍ਹਾਂ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਸਹਜਿ = ਸੁਤੇ-ਸਿੱਧ ਹੀ ਤੇਰੇ ਸੁ = ਸ੍ਰੇਸ਼ਟ ਸਰੂਪ ਦਾ ਭਾਇ = ਪ੍ਰਕਾਸ਼ ਹੋਇਆ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਨੂੰ ਧਾਰਨ ਕੀਤਾ ਹੈ, ਉਹ ਰਾਤ-ਦਿਨੇ ਤੇਰੇ ਹਰਿ ਹਰਿ ਨਾਮ ਨੂੰ ਉਚਾਰਦੇ ਰਹਿੰਦੇ ਹਨ।

## ਨਾਨਕ ਨਾਮੁ ਨਿਧਾਨੁ ਹੈ; ਨਾਮੇ ਹੀ ਚਿਤੁ ਲਾਇ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੇਰਾ ਨਾਮ ਸਾਰੇ ਗੁਣਾਂ, ਪਦਾਰਥਾਂ, ਨਿਧੀਆਂ ਦਾ ਨਿਧਾਨੁ = ਖ਼ਜ਼ਾਨਾ ਹੈ, ਇਸ ਕਰਕੇ ਗੁਰਮੁਖ ਜਨਾਂ ਨੇ ਤੇਰੇ ਨਾਮੇ = ਨਾਮ ਨਾਲ ਹੀ ਚਿਤੁ = ਹਿਰਦਾ ਲਾਇ = ਲਾਉਣਾ ਕੀਤਾ ਹੈ ॥੪॥੩॥

## ਮਲਾਰ ਮਹਲਾ ੩ ॥

## ਗੁਰੁ ਸਾਲਾਹੀ ਸਦਾ ਸੁਖਦਾਤਾ; ਪ੍ਰਭੁ ਨਾਰਾਇਣੁ ਸੋਈ ॥

ਹੇ ਭਾਈ ! ਸਦਾ = ਹਮੇਸ਼ਾਂ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਉਸ ਗੁਰੁ = ਸਤਿਗੁਰਾਂ ਨੂੰ ਸਾਲਾਹੀ = ਸਲਾਹੁਣਾ ਕਰੋ, ਜੋ ਸਤਿਗੁਰੂ ਸਾਹਿਬ ਜੀ ਸੋਈ = ਉਸ ਨਾਰਾਇਣੁ = ਹਰੀ ਪ੍ਰਭੁ = ਪਰਮੇਸ਼ਰ ਦਾ ਸਰੂਪ ਹਨ

**ਵਾ:** ਜਿਸ ਵਿਚ ਅਵਿੱਦਿਆ ਰੂਪੀ (ਨਾ + ਰਾਇਣ) ਰਾਇਣੁ = ਰਾਤ ਨਾ = ਨਹੀਂ ਹੈ **ਵਾ:** ਜਿਸ ਵਿਚ (ਨਾ + ਅਰ + ਆਇਣ) ਕਾਮ ਕ੍ਰੋਧ ਰੂਪੀ ਅਰ = ਵੈਰੀਆਂ ਦਾ ਆਇਣੁ = ਘਰ ਨਾ = ਨਹੀਂ ਹੈ, ਸੋਈ = ਉਸ ਪ੍ਰਭੁ = ਸਮਰੱਥ ਪਰਮੇਸ਼ਰ ਦਾ ਜੋ ਸਤਿਗੁਰੂ ਸਾਹਿਬ ਜੀ ਸਰੂਪ ਹਨ।

**ਅਥਵਾ** ਸੋਈ = ਉਸ ਪ੍ਰਭੁ = ਸਮਰੱਥ ਨਾਰਾਇਣੁ = ਪਰਮੇਸ਼ਰ ਨੂੰ ਸੁੱਖਾਂ ਦੇ ਦਾਤੇ ਗੁਰਾਂ ਦੁਆਰਾ ਸਦਾ = ਹਮੇਸ਼ਾਂ ਸਾਲਾਹੀ = ਸਲਾਹੁਣਾ ਕਰੋ।

## ਗੁਰਪਰਸਾਦਿ, ਪਰਮਪਦੁ ਪਾਇਆ; ਵਡੀ ਵਡਿਆਈ ਹੋਈ ॥

ਜਿਨ੍ਹਾਂ ਨੇ ਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਪਰਮ = ਵੱਡੀ ਪਦੁ = ਪਦਵੀ ਭਾਵ ਕੈਵਲ ਮੋਖ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੂੰ ਲੋਕ-ਪ੍ਰਲੋਕ ਵਿਚ ਵਡੀ ਵਡਿਆਈ = ਮਹਿਮਾ ਪ੍ਰਾਪਤ ਹੋਈ = ਹੁੰਦੀ ਹੈ।

## ਅਨਦਿਨੁ ਗੁਣ ਗਾਵੈ ਨਿਤ ਸਾਚੇ; ਸਚਿ ਸਮਾਵੈ ਸੋਈ ॥੧॥

ਜੋ ਅਨਦਿਨੁ = ਰਾਤ ਦਿਨੇ ਨਿਤ = ਨਿਤਾਪ੍ਰਤੀ ਸਾਚੇ = ਸੱਚੇ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵੈ = ਗਾਉਂਦਾ ਹੈ, ਸੋਈ = ਉਹ ਪੁਰਖ ਸੱਚ ਸਰੂਪ ਵਿਚ ਸਮਾਵੈ = ਸਮਾਅ, ਲੀਨ ਹੋ ਜਾਂਦਾ ਹੈ ॥੧॥

## ਮਨ ਰੇ; ਗੁਰਮੁਖਿ ਰਿਦੈ ਵੀਚਾਰਿ ॥

ਇਸ ਲਈ ਰੇ = ਹੇ ਮੇਰੇ ਮਨਾਂ! ਤੂੰ ਵੀ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਰਿਦੈ = ਹਿਰਦੇ ਵਿਚ ਨਾਮ ਰੂਪ ਬਾਣੀ **ਵਾ:** ਨਾਮ ਨੂੰ ਵੀਚਾਰਿ = ਵਿਚਾਰਨਾ ਕਰ।

## ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ; ਚਲਣੁ ਰਿਦੈ ਸਮ੍ਹਾਲਿ ॥੧॥ਰਹਾਉ॥

ਕੂੜੁ = ਝੂਠੇ ਕੁਟੰਬੁ = ਪਰਿਵਾਰ ਦੀ ਹਉਮੈ = ਹੰਗਤਾ **ਵਾ:** ਕੂੜੁ = ਝੂਠ ਬੋਲਣਾ, ਕੁਟੰਬੁ = ਪਰਿਵਾਰ ਦਾ ਮੋਹ, ਦੇਹ ਦੀ ਹਉਮੈ = ਹੰਗਤਾ, ਬਿਖੁ = ਵਿਸ਼ੇ-ਵਿਕਾਰ ਅਤੇ ਰਸਾਂ-ਕਸਾਂ ਦੇ ਭੋਗਾਂ ਦੀ ਤ੍ਰਿਸ਼ਨਾ ਆਦਿ ਸਭ ਕੁਝ ਤਜਿ = ਤਿਆਗ ਦੇਣਾ ਕਰ ਅਤੇ ਸੰਸਾਰ ਵਿੱਚੋਂ ਆਪਣੇ ਆਪ ਨੂੰ ਚਲਣੁ = ਚਲਿਆ ਜਾਣ ਵਾਲਾ ਸਮਝ ਕੇ ਰਿਦੈ = ਹਿਰਦੇ ਵਿਚ ਪਰਮੇਸ਼ਰ ਨੂੰ ਸਮ੍ਹਾਲਿ = ਯਾਦ ਕਰ ॥੧॥ਰਹਾਉ॥

## ਸਤਿਗੁਰੁ ਦਾਤਾ ਰਾਮ ਨਾਮ ਕਾ; ਹੋਰੁ ਦਾਤਾ ਕੋਈ ਨਾਹੀ ॥

ਹੇ ਭਾਈ! ਇਕ ਪੂਰਨ ਸਤਿਗੁਰੂ ਸਾਹਿਬ ਜੀ ਹੀ ਰਾਮ = ਪਰਮੇਸ਼ਰ ਦੇ ਨਾਮ ਕਾ = ਦਾ ਦਾਤਾ ਹੈ, ਗੁਰਾਂ ਤੋਂ ਬਗ਼ੈਰ ਹੋਰ ਕੋਈ ਦਾਤਾ ਨਾਹੀ = ਨਹੀਂ ਹੈ।

**[ਅੰਗ ੧੨੫੯]**

## ਜੀਅ ਦਾਨੁ ਦੇਇ ਤ੍ਰਿਪਤਾਸੇ; ਸਚੈ ਨਾਮਿ ਸਮਾਹੀ ॥

ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਜੀਅ = ਜੀਵਨ ਮੁਕਤੀ ਦਾ ਦਾਨ ਦੇਇ = ਦੇ ਕੇ ਤ੍ਰਿਪਤਾਸੇ = ਤ੍ਰਿਪਤ ਕਰ ਦਿੰਦੇ ਹਨ **ਵਾ:** ਅਤਿਸ਼ੇ ਕਰਕੇ ਆਤਮਾਨੰਦ ਦੁਆਰਾ ਤ੍ਰਿਪਤ ਕਰ ਦਿੰਦੇ ਹਨ, ਉਹ ਸਚੈ = ਸੱਚੇ ਨਾਮ ਨੂੰ ਜਪਣ ਕਰਕੇ ਸੱਚ ਸਰੂਪ ਵਿਚ ਸਮਾਹੀ = ਸਮਾਅ, ਲੀਨ ਹੋ ਜਾਂਦੇ ਹਨ **ਵਾ:** ਸੱਚੇ ਨਾਮੀ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਸਮਾਹੀ = ਅਨੰਦਿਤ ਹੋ ਜਾਂਦੇ ਹਨ।

## ਅਨਦਿਨੁ ਹਰਿ ਰਵਿਆ ਰਿਦ ਅੰਤਰਿ; ਸਹਜਿ ਸਮਾਧਿ ਲਗਾਹੀ ॥੨॥

ਜਿਨ੍ਹਾਂ ਨੇ ਅਨਦਿਨੁ = ਰਾਤ ਦਿਨੇ ਰਿਦ = ਚਿੱਤ ਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਨੂੰ ਰਵਿਆ = ਉਚਾਰਿਆ ਹੈ, ਉਨ੍ਹਾਂ ਦੀ ਗੁਰ ਕਿਰਪਾ ਦੁਆਰਾ ਸਹਜਿ = ਗਿਆਨ ਸਰੂਪ ਵਿਚ ਸਮਾਧਿ = ਸਮਾਧੀ ਲਗਾਹੀ = ਲੱਗੀ ਰਹਿੰਦੀ ਹੈ ॥੨॥

## ਸਤਿਗੁਰ ਸਬਦੀ, ਇਹੁ ਮਨੁ ਭੇਦਿਆ; ਹਿਰਦੈ ਸਾਚੀ ਬਾਨੀ ॥

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਇਹੁ = ਇਸ ਮਨ ਨੂੰ ਪਰਮੇਸ਼ਰ ਦੇ ਨਾਲ ਭੇਦਿਆ = ਵਿੰਨ੍ਹਿਆ, ਮਿਲਾਇਆ ਹੈ, ਉਨ੍ਹਾਂ ਦੇ ਹਿਰਦੇ ਵਿਚ ਸਾਚੀ = ਸੱਚੀ ਧੁਰ ਕੀ ਬਾਣੀ ਵੱਸੀ ਹੋਈ ਹੈ।

## ਮੇਰਾ ਪ੍ਰਭੁ ਅਲਖੁ, ਨ ਜਾਈ ਲਖਿਆ; ਗੁਰਮੁਖਿ ਅਕਥ ਕਹਾਣੀ ॥

ਮੇਰਾ ਪ੍ਰਭੁ = ਪਰਮੇਸ਼ਰ ਅਲਖੁ = ਲਖਣ ਤੋਂ ਰਹਿਤ ਹੈ, ਜੋ ਆਪਣੇ ਆਪ ਕਿਸੇ ਦੇ ਪਾਸੋਂ ਸ਼ਕਤੀ ਬਿਰਤੀ ਕਰਕੇ ਲਖਿਆ = ਜਾਣਿਆ ਨ = ਨਹੀਂ ਜਾਣੀ = ਜਾ ਸਕਦਾ, ਗੁਰਮੁਖ ਜਨ **ਵਾ:** ਮੁਖੀ ਗੁਰੂ ਸਾਹਿਬ ਜੀ ਉਸ ਅਕਥ = ਕਥਨ ਤੋਂ ਰਹਿਤ ਸਰੂਪ ਦੀ ਕਹਾਣੀ = ਕਥਾ ਨੂੰ ਲਖਣਾ ਬਿਰਤੀ ਦੁਆਰਾ ਕਥਨ ਕਰ ਦਿੰਦੇ ਹਨ।

## ਆਪੇ, ਦਇਆ ਕਰੇ ਸੁਖਦਾਤਾ; ਜਪੀਐ ਸਾਰਿੰਗਪਾਣੀ ॥੩॥

ਜਦ ਆਪੇ = ਆਪ ਸੁਖਦਾਤਾ = ਸੁੱਖਾਂ ਨੂੰ ਦੇਣ ਵਾਲਾ ਗੁਰੂ **ਵਾ:** ਪਰਮੇਸ਼ਰ ਦਇਆ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਦ ਹੀ ਉਸ ਸਾਰਿੰਗਪਾਣੀ = ਹੱਥਾਂ ਵਿਚ ਸਾਰਿੰਗ ਨਾਮੇ ਧਨੁੱਖ ਨੂੰ ਧਾਰਨ ਵਾਲੇ **ਵਾ:** ਅੰਗਾਂ ਨੂੰ ਸ੍ਰੇਸ਼ਟਤਾਈ ਦੇਣ ਵਾਲੇ ਪਰਮੇਸ਼ਰ ਦਾ ਨਾਮ ਜਪੀਐ = ਜਪਿਆ ਜਾਂਦਾ ਹੈ।

## ਆਵਣ ਜਾਣਾ, ਬਹੁੜਿ ਨ ਹੋਵੈ; ਗੁਰਮੁਖਿ ਸਹਜਿ ਧਿਆਇਆ ॥

ਜਿਸ ਗੁਰਮੁਖ ਜਨ ਨੇ ਗੁਰਾਂ ਦੁਆਰਾ ਸਹਜਿ = ਸੁਤੇ-ਸਿੱਧ ਹੀ ਪਰਮੇਸ਼ਰ ਦੇ ਨਾਮ ਨੂੰ **ਵਾ:** ਸਹਜਿ = ਗਿਆਨ ਸਰੂਪ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਸ ਦਾ ਆਵਣ = ਆਉਣਾ-ਜਾਣਾ ਬਹੁੜਿ = ਮੁੜ ਕੇ ਨ = ਨਹੀਂ ਹੋਵੈ = ਹੁੰਦਾ।

## ਮਨ ਹੀ ਤੇ ਮਨੁ ਮਿਲਿਆ ਸੁਆਮੀ; ਮਨ ਹੀ ਮੰਨੁ ਸਮਾਇਆ ॥

ਗੁਰਾਂ ਦੇ ਮਨ = ਮੰਤਰ ਤੇ = ਤੋਂ ਹੀ ਮਨੁ = ਰਿਦੇ ਵਿੱਚੋਂ ਸੁਆਮੀ = ਮਾਲਕ ਪਰਮੇਸ਼ਰ ਮਿਲਿਆ = ਮਿਲ ਗਿਆ ਹੈ **ਵਾ:** ਜਦ ਅਸ਼ੁੱਧ ਮਨ ਨੂੰ ਸ਼ੁੱਧ ਮਨ ਦੇ ਨਾਲ ਸੁਧਾਰ ਲਿਆ, ਤਦ ਸੁਆਮੀ ਪਰਮੇਸ਼ਰ ਮਿਲ ਗਿਆ ਅਤੇ ਗੁਰਾਂ ਦੇ ਮਨੁ = ਮੰਤਰ ਤੋਂ ਮੰਨੁ = ਚਿੱਤ ਸੱਚ ਸਰੂਪ ਵਿਚ ਸਮਾਇਆ ਹੈ **ਵਾ:** ਹੀ = ਨਿਸਚੇ ਕਰਕੇ ਜਦ ਗੁਰਾਂ ਦੇ ਉਪਦੇਸ਼ ਨੂੰ ਮਨੁ = ਰਿਦੇ ਵਿਚ ਮੰਨੁ = ਮੰਨਣ ਕਰਕੇ ਨਿਧਿਆਸਣ ਕੀਤਾ ਹੈ, ਤਦ ਸੱਚ ਸਰੂਪ ਵਿਚ ਸਮਾਇਆ = ਸਮਾਉਣਾ ਕੀਤਾ।

**ਅਥਵਾ** ਗੁਰਾਂ ਦੇ ਮੰਤਰ ਨੂੰ ਰਿਦੇ ਵਿਚ ਮਨੁ = ਮੰਨਣ ਕਰਨ ਤੋਂ ਹੀ ਸੁਆਮੀ ਮਿਲਿਆ ਹੈ, ਜਿਸ ਕਾਰਨ ਹੀ = ਨਿਸਚੇ ਕਰਕੇ ਮਨ = ਬ੍ਰਹਮ ਵਿਚ ਮੰਨੁ = ਜੀਵ ਸਮਾਇਆ ਹੈ।

## ਸਾਚੇ ਹੀ ਸਚੁ ਸਾਚਿ ਪਤੀਜੈ; ਵਿਚਹੁ ਆਪੁ ਗਵਾਇਆ ॥੪॥

ਜਿਨ੍ਹਾਂ ਦਾ ਗੁਰ ਉਪਦੇਸ਼, ਸਾਚੇ = ਸੱਚੇ ਨਾਮ ਨਾਲ ਹੀ ਸਚੁ = ਨਿਸਚੇ ਕਰਕੇ ਸਾਚਿ = ਸੱਚ ਸਰੂਪ ਵਿਚ ਮਨ ਪਤੀਜੈ = ਪਤੀਜ ਗਿਆ ਹੈ, ਉਨ੍ਹਾਂ ਨੇ ਆਪਣੇ ਰਿਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇਆ = ਗਵਾ ਲਿਆ ਹੈ ॥੪॥

## ਏਕੋ ਏਕੁ ਵਸੈ ਮਨਿ ਸੁਆਮੀ; ਦੂਜਾ ਅਵਰੁ ਨ ਕੋਈ ॥

ਜਿਨ੍ਹਾਂ ਦੇ ਮਨਿ = ਚਿੱਤ ਵਿਚ ਏਕੋ = ਇੱਕੋ ਇਕ ਸੁਆਮੀ = ਮਾਲਕ ਪਰਮੇਸ਼ਰ ਵਸੈ = ਵੱਸਦਾ ਹੈ, ਜਿਨ੍ਹਾਂ ਨੂੰ ਇਹ ਨਿਸਚਾ ਹੈ ਕਿ ਲੋਕ-ਪ੍ਰਲੋਕ ਵਿਚ ਇੱਕੋ ਮਾਲਕ ਵਿਆਪਕ ਹੈ ਅਤੇ ਸਭ ਦੇ ਮਨ ਵਿਚ ਵੀ ਇੱਕੋ ਮਾਲਕ ਪਰਮੇਸ਼ਰ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਦੂਜਾ = ਦੂਸਰਾ ਅਵਰੁ = ਹੋਰ ਕੋਈ ਵੀ ਨ = ਨਹੀਂ ਆਉਂਦਾ।

## ਏਕੋੁ ਨਾਮੁ ਅੰਮ੍ਰਿਤੁ ਹੈ ਮੀਠਾ; ਜਗਿ ਨਿਰਮਲ ਸਚੁ ਸੋਈ ॥

ਏਕੋੁ = ਇੱਕੋ ਪਰਮੇਸ਼ਰ ਦਾ ਨਾਮ ਅੰਮ੍ਰਿਤ ਹੀ ਮੀਠਾ = ਮਿੱਠਾ, ਪਿਆਰਾ ਹੈ ਅਤੇ ਸੋਈ = ਉਹੀ ਜਗਿ = ਜਗਤ ਵਿਚ ਨਿਰਮਲ = ਉੱਜਲ ਤੇ ਸਚੁ = ਸੱਚਾ ਹੈ **ਵਾ:** ਉਹੋ ਸੱਚਾ ਨਾਮ ਹੀ ਜਗਿ = ਜੀਵ ਨੂੰ ਅਸੱਤ ਜੜ੍ਹ ਦੁੱਖ ਰੂਪ ਮਾਇਆ ਤੋਂ ਨਿਰਮਲ = ਉੱਜਲ ਕਰਨ ਵਾਲਾ ਹੈ **ਵਾ:** ਜਿਨ੍ਹਾਂ ਨੇ ਇਸ ਸੱਚੇ ਨਾਮ ਨੂੰ ਰਿਦੇ ਵਿਚ ਵਸਾਇਆ ਹੈ, ਉਹ ਨਿਰਮਲ = ਉੱਜਲ ਜੀਵਨ ਵਾਲੇ ਹੋ ਗਏ ਹਨ।

## ਨਾਨਕ, ਨਾਮੁ ਪ੍ਰਭੂ ਤੇ ਪਾਈਐ;
## ਜਿਨ ਕਉ ਧੁਰਿ ਲਿਖਿਆ ਹੋਈ ॥੫॥੪॥

ਜਿਨ = ਜਿਨ੍ਹਾਂ ਕਉ = ਦੇ ਧੁਰਿ = ਆਦੋਂ ਈਸ਼ਰ ਨੇ ਪੂਰਬਲੇ ਕਰਮਾਂ ਦੇ ਪ੍ਰੇਰੇ ਹੋਏ ਨੇ ਸ੍ਰੇਸ਼ਟ ਲੇਖ ਲਿਖਿਆ ਹੁੰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਹੀ ਪ੍ਰਭੂ ਨਾਮ ਨੂੰ ਗੁਰਾਂ ਦੀ ਕਿਰਪਾ ਤੇ = ਤੋਂ ਜਪਣਾ ਪਾਈਐ = ਪਾਉਂਦੇ ਹਨ **ਵਾ:** ਉਹ ਨਾਮ ਪ੍ਰਭੂ = ਪਰਮੇਸ਼ਰ ਦੀ ਕਿਰਪਾ ਤੋਂ **ਵਾ:** ਪ੍ਰਭੂ = ਸਮਰੱਥ ਗੁਰਾਂ ਤੋਂ ਪਾਉਣਾ ਕਰੀਦਾ ਹੈ ॥੫॥੪॥

## ਮਲਾਰ ਮਹਲਾ ੩ ॥
## ਗਣ ਗੰਧਰਬ, ਨਾਮੇ ਸਭਿ ਉਧਰੇ; ਗੁਰ ਕਾ ਸਬਦੁ ਵੀਚਾਰਿ ॥

ਗੁਰਾਂ ਕਾ = ਦਾ ਸਬਦੁ = ਉਪਦੇਸ਼ ਵਿਚਾਰ ਕੇ ਹੀ ਗਣ = ਸ਼ਿਵ ਜੀ ਦੇ ਟੋਨਾ ਸੋਨਾ ਆਦਿ ਸੇਵਕ **ਵਾ:** ਵਿਸ਼ਨੂੰ ਦੇ ਨੰਦ ਸਨੰਦਨ ਆਦਿ ਸੇਵਕ **ਵਾ:** ਗਣ = ਸਮੂਹ ਸੰਸਾਰ ਦੇ ਲੋਕ ਤੇ ਗੰਧਰਬ = ਦੇਵਤਿਆਂ ਦੇ ਰਾਗੀ ਆਦਿ ਸਭਿ = ਸਾਰੇ ਹੀ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰੇ ਹਨ।

## ਹਉਮੈ ਮਾਰਿ, ਸਦ ਮੰਨਿ ਵਸਾਇਆ; ਹਰਿ ਰਾਖਿਆ ਉਰਿ ਧਾਰਿ ॥

ਜਿਨ੍ਹਾਂ ਨੇ ਹਉਮੈ = ਹੰਗਤਾ ਨੂੰ ਮਾਰ ਕੇ ਸਦ = ਹਮੇਸ਼ਾਂ ਗੁਰ ਉਪਦੇਸ਼ **ਵਾ:** ਨਾਮ ਨੂੰ ਮੰਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ, ਉਨ੍ਹਾਂ ਨੇ ਉਰਿ = ਹਿਰਦੇ ਵਿਚ ਹਰਿ = ਪਰਮੇਸ਼ਰ ਨੂੰ ਧਾਰਿ = ਧਾਰਨ ਕਰਕੇ ਰਾਖਿਆ = ਰੱਖਿਆ ਹੈ।

## ਜਿਸਹਿ ਬੁਝਾਏ, ਸੋਈ ਬੂਝੈ; ਜਿਸ ਨੋ ਆਪੇ ਲਏ ਮਿਲਾਇ ॥

ਜਿਸਹਿ = ਜਿਸ ਨੂੰ ਸਤਿਗੁਰੂ ਜੀ ਬੁਝਾਏ = ਸਮਝਾਉਂਦੇ ਹਨ, ਸੋਈ = ਉਹੋ ਹੀ ਸਰੂਪ ਦਾ ਗਿਆਨ ਬੂਝੈ = ਬੁੱਝਦਾ, ਸਮਝਦਾ ਹੈ **ਵਾ:** ਜਿਸ ਨੂੰ ਪਰਮੇਸ਼ਰ ਆਪਣਾ ਆਪ ਸਮਝਾਉਂਦਾ ਹੈ, ਉਹੋ ਹੀ ਗੁਰਾਂ ਦੁਆਰਾ ਬੁੱਝਦਾ ਹੈ, ਪਰ ਜਿਸ ਨੋ = ਨੂੰ ਆਪੇ = ਆਪ ਪਰਮੇਸ਼ਰ ਗੁਰਾਂ **ਵਾ:** ਆਪਣੀ ਪ੍ਰਾਪਤੀ ਵਾਲੀ ਸਤਿਸੰਗਤ ਦੇ ਨਾਲ ਮਿਲਾਇ = ਮਿਲਾ ਲਏ = ਲੈਂਦਾ ਹੈ।

## ਅਨਦਿਨੁ, ਬਾਣੀ ਸਬਦੇ ਗਾਂਵੈ; ਸਾਚਿ ਰਹੈ ਲਿਵ ਲਾਇ ॥੧॥

ਜੋ ਅਨਦਿਨੁ = ਰਾਤ ਦਿਨੇ ਗੁਰਾਂ ਦੀ ਨਾਮ ਰੂਪੀ ਬਾਣੀ ਦੁਆਰਾ ਸਬਦੇ = ਬ੍ਰਹਮ ਦੇ ਗੁਣਾਂ ਨੂੰ ਗਾਂਵੈ = ਗਾਉਂਦਾ ਰਹਿੰਦਾ ਹੈ **ਵਾ:** ਗੁਰ ਸਬਦੇ = ਉਪਦੇਸ਼ ਰੂਪੀ ਬਾਣੀ ਨੂੰ ਗਾਉਂਦਾ, ਵਿਚਾਰਦਾ ਰਹਿੰਦਾ ਹੈ, ਉਹ ਹਰ ਵਕਤ ਸਾਚਿ = ਸੱਚੇ ਪਰਮੇਸ਼ਰ ਵਿਚ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ ॥੧॥

## ਮਨ ਮੇਰੇ; ਖਿਨੁ ਖਿਨੁ ਨਾਮੁ ਸਮ੍ਾਲਿ ॥

ਇਸ ਲਈ ਹੇ ਮੇਰੇ ਮਨਾਂ ! ਤੂੰ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਪਰਮੇਸ਼ਰ ਦੇ ਨਾਮ ਨੂੰ ਸਮ੍ਾਲਿ = ਯਾਦ ਕਰ।

## ਗੁਰ ਕੀ ਦਾਤਿ, ਸਬਦ ਸੁਖੁ ਅੰਤਰਿ; ਸਦਾ ਨਿਬਹੈ ਤੇਰੈ ਨਾਲਿ ॥੧॥ਰਹਾਉ॥

ਹੇ ਮਨਾਂ ! ਗੁਰਾਂ ਕੀ = ਦੀ ਦਿੱਤੀ ਹੋਈ ਦਾਤ ਦੁਆਰਾ ਸ਼ਬਦ ਦੀ ਕਮਾਈ ਕਰਕੇ ਤੇਰੇ ਅੰਤਰਿ = ਵਿੱਚੋਂ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਵੇਗਾ, ਜੋ ਸਦਾ = ਹਮੇਸ਼ਾਂ ਲੋਕ-ਪ੍ਰਲੋਕ ਵਿਚ ਤੇਰੇ ਨਾਲਿ = ਸਾਥ ਨਿਬਹੈ = ਨਿਭੇਗਾ ॥੧॥ਰਹਾਉ॥

## ਮਨਮੁਖ, ਪਾਖੰਡੁ ਕਦੇ ਨ ਚੂਕੈ; ਦੂਜੈ ਭਾਇ ਦੁਖੁ ਪਾਏ ॥

ਮਨਮੁਖ ਪੁਰਖਾਂ ਦੇ ਹਿਰਦੇ ਵਿਚ ਕਦੇ = ਕਦਾਚਿਤ ਵੀ ਪਾਖੰਡ ਚੂਕੈ = ਚੁੱਕਿਆ ਨ = ਨਹੀਂ ਜਾਂਦਾ, ਇਸ ਲਈ ਉਹ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਜੰਮਣ-ਮਰਣ ਦੇ ਦੁਖ ਨੂੰ ਪਾਏ = ਪਾਉਂਦੇ ਹਨ।

## ਨਾਮੁ ਵਿਸਾਰਿ, ਬਿਖਿਆ ਮਨਿ ਰਾਤੇ; ਬਿਰਥਾ ਜਨਮੁ ਗਵਾਏ ॥

ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾਉਣੇ ਕਰਕੇ ਉਨ੍ਹਾਂ ਦੇ ਮਨਿ ਬਿਖਿਆ = ਵਿਸ਼ਿਆਂ **ਵਾ:** ਮਾਇਆ ਦੇ ਵਿਚ ਰਾਤੇ = ਰੰਗੇ ਹੋਏ ਹਨ, ਇਸੇ ਕਰਕੇ ਉਹ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਬੇਅਰਥ ਹੀ ਗਵਾਏ = ਗਵਾਉਂਦੇ ਹਨ।

## ਇਹ ਵੇਲਾ, ਫਿਰਿ ਹਥਿ ਨ ਆਵੈ; ਅਨਦਿਨੁ ਸਦਾ ਪਛੁਤਾਏ ॥

ਉਨ੍ਹਾਂ ਦੇ ਇਹ ਔਗੁਣਾਂ ਨੂੰ ਬਖ਼ਸ਼ਾਉਣ ਵਾਲਾ ਮਨੁੱਖਾ ਜਨਮ ਰੂਪੀ ਵੇਲਾ = ਵਕਤ ਫਿਰਿ = ਮੁੜ ਕੇ ਹੱਥ ਨ = ਨਹੀਂ ਆਵੈ = ਆਵੇਗਾ, ਸਗੋਂ ਅਨਦਿਨੁ = ਰਾਤ-ਦਿਨੇ ਸਦਾ = ਹਮੇਸ਼ਾਂ ਪਛੁਤਾਏ = ਪਸ਼ਚਾਤਾਪ ਕਰਦੇ ਰਹਿਣਗੇ।

## ਮਰਿ ਮਰਿ ਜਨਮੈ, ਕਦੇ ਨ ਬੂਝੈ; ਵਿਸਟਾ ਮਾਹਿ ਸਮਾਏ ॥੨॥

ਉਹ ਮੌਤ ਦੇ ਮਰਿ = ਮਾਰੇ ਹੋਏ ਮਰਿ = ਮਰਦੇ ਅਤੇ ਵਾਸ਼ਨਾ ਦੇ ਬੱਧੇ ਜਨਮੈ = ਜੰਮਦੇ ਰਹਿਣਗੇ, ਕਦੇ =

ਕਦਾਚਿਤ ਵੀ ਗੁਰਾਂ ਤੋਂ ਸ੍ਵੈ ਸਰੂਪ ਬਾਰੇ ਨ = ਨਹੀਂ ਬੂਝੈ = ਬੁੱਝਦੇ, ਭਾਵ ਗੁਰਾਂ ਤੋਂ ਆਪਣੇ ਸਰੂਪ ਬਾਰੇ ਪੁੱਛ ਨਹੀਂ ਸਕਦੇ। ਅੰਤ ਨੂੰ ਮਾਤਾ ਦੇ ਗਰਭ ਰੂਪੀ **ਵਾ**: ਵਿਸ਼ਿਆਂ ਰੂਪੀ **ਵਾ**: ਨਰਕਾਂ ਰੂਪੀ ਵਿਸਟਾ = ਗੰਦਗੀ ਮਾਹਿ = ਵਿਚ ਹੀ ਸਮਾਏ = ਸਮਾਉਣਗੇ ਜਾਂ ਸਮਾਉਂਦੇ ਹਨ ॥੨॥

## ਗੁਰਮੁਖਿ ਨਾਮਿ ਰਤੇ, ਸੇ ਉਧਰੇ; ਗੁਰ ਕਾ ਸਬਦੁ ਵੀਚਾਰਿ ॥

ਜਿਹੜੇ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਸੰਸਾਰ-ਸਮੁੰਦ੍ਰ ਤੋਂ ਉਧਰੇ = ਬਚੇ, ਤਰੇ ਹਨ, ਕਿਉਂਕਿ ਉਨ੍ਹਾਂ ਨੇ ਗੁਰਾਂ ਕਾ = ਦਾ ਸਬਦੁ = ਉਪਦੇਸ਼ ਵੀਚਾਰਿ = ਵੀਚਾਰਨਾ ਕੀਤਾ ਹੈ।

## ਜੀਵਨ ਮੁਕਤਿ, ਹਰਿ ਨਾਮੁ ਧਿਆਇਆ; ਹਰਿ ਰਾਖਿਆ ਉਰਿ ਧਾਰਿ ॥

ਜਿਨ੍ਹਾਂ ਗੁਰਮੁਖਾਂ ਨੇ ਹਰਿ = ਪਰਮੇਸ਼ਰ ਨੂੰ ਉਰਿ = ਹਿਰਦੇ ਦੇ ਵਿਚ ਧਾਰਿ = ਧਾਰਨ ਕਰਕੇ ਰਾਖਿਆ = ਰੱਖਣਾ, ਵਸਾਉਣਾ ਕੀਤਾ ਹੈ ਅਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਾਂ ਦੁਆਰਾ ਧਿਆਕਾਰ ਬਿਰਤੀ ਨਾਲ ਧਿਆਇਆ = ਧਿਆਉਣਾ ਕੀਤਾ ਹੈ, ਉਹ ਗੁਰਮੁਖ ਜਨ ਜੀਵਨ = ਜਿਉਂਦੇ ਹੀ ਮੁਕਤ ਹਨ **ਵਾ**: ਉਹ ਜੀਵਨ ਮੁਕਤ ਪੁਰਖ ਹਨ।

## ਮਨੁ ਤਨੁ ਨਿਰਮਲੁ, ਨਿਰਮਲ ਮਤਿ ਊਤਮ; ਊਤਮ ਬਾਣੀ ਹੋਈ ॥

ਉਨ੍ਹਾਂ ਦਾ ਮਨੁ = ਚਿੱਤ ਤੇ ਤਨੁ = ਸਰੀਰ ਨਿਰਮਲ = ਉੱਜਲ ਹੈ, ਉਨ੍ਹਾਂ ਦੀ ਮਤਿ = ਬੁੱਧੀ ਵੀ ਊਤਮ = ਸ੍ਰੇਸ਼ਟ ਸਰੂਪ ਪਰਮੇਸ਼ਰ ਦੇ ਗੁਣ ਗਾ ਕੇ ਮਾਇਆ ਦੀ ਨਿਰਮਲ = ਮੈਲ ਤੋਂ ਰਹਿਤ ਹੋ ਗਈ ਹੈ, ਭਾਵ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨ ਤੋਂ ਹਟ ਗਈ ਹੈ ਅਤੇ ਉਨ੍ਹਾਂ ਦੀ ਬਾਣੀ ਵੀ ਊਤਮ = ਸ੍ਰੇਸ਼ਟ, ਪਿਆਰੇ ਬਚਨ ਬੋਲਣ ਵਾਲੀ ਹੋਈ = ਹੋ ਗਈ ਹੈ **ਵਾ**: ਉਨ੍ਹਾਂ ਦੀ ਬਾਣੀ ਹੋਰਨਾਂ ਜੀਵਾਂ ਨੂੰ ਊਤਮ = ਸ੍ਰੇਸ਼ਟ, ਕਲਿਆਣ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੋਈ = ਹੋ ਗਈ ਹੈ।

## ਏਕੋ ਪੁਰਖੁ, ਏਕੋ ਪ੍ਰਭੁ ਜਾਤਾ; ਦੂਜਾ ਅਵਰੁ ਨ ਕੋਈ ॥੩॥

ਉਨ੍ਹਾਂ ਨੇ ਏਕੋ = ਇੱਕੋ ਪੁਰਖੁ = ਪੂਰਨ ਪਰਮੇਸ਼ਰ ਨੂੰ ਇਸ ਲੋਕ ਵਿਚ ਤੇ ਏਕੋ = ਇੱਕੋ ਪ੍ਰਭੁ = ਪਰਮੇਸ਼ਰ ਨੂੰ ਪ੍ਰਲੋਕ ਵਿਚ ਵਿਆਪਕ ਜਾਤਾ = ਜਾਣਿਆ ਹੈ **ਵਾ**: ਇੱਕੋ ਇਕ ਪੂਰਨ ਪਰਮੇਸ਼ਰ ਨੂੰ ਮਨ, ਬਾਣੀ, ਸਰੀਰ ਕਰਕੇ ਜਾਣ ਲਿਆ ਹੈ, ਉਨ੍ਹਾਂ ਨੂੰ ਪਰਮੇਸ਼ਰ ਤੋਂ ਬਗ਼ੈਰ ਅਵਰੁ = ਹੋਰ ਦੂਜਾ = ਦੂਸਰਾ ਕੋਈ ਵੀ ਨ = ਨਹੀਂ ਦਿਸਦਾ **ਵਾ**: ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਅਵਰ ਅਸਥਾਨ ਵਿਚ ਹੋਰ ਕੋਈ ਵੀ ਦੂਸਰਾ ਨਹੀਂ ਹੈ ॥੩॥

## ਆਪੇ ਕਰੇ, ਕਰਾਏ ਪ੍ਰਭੁ ਆਪੇ; ਆਪੇ ਨਦਰਿ ਕਰੇਇ ॥

ਪਰਮੇਸ਼ਰ ਆਪੇ = ਆਪ ਹੀ ਬ੍ਰਹਮਾ ਆਦਿਕ ਨੂੰ ਪੈਦਾ ਕਰੇ = ਕਰਦਾ ਹੈ ਅਤੇ ਆਪੇ = ਆਪ ਹੀ ਪ੍ਰਭੁ = ਪਰਮੇਸ਼ਰ ਬ੍ਰਹਮਾ ਆਦਿਕਾਂ ਤੋਂ ਪ੍ਰੇਰ ਕੇ ਸੰਸਾਰ ਨੂੰ ਪੈਦਾ ਕਰਾਏ = ਕਰਾਉਂਦਾ ਹੈ ਅਤੇ ਆਪ ਹੀ ਸਤਿਗੁਰੂ ਰੂਪ ਧਾਰ ਕੇ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇਇ = ਕਰਨ ਵਾਲਾ ਹੈ।

**ਅਥਵਾ** ਪਰਮੇਸ਼ਰ ਆਪ ਹੀ ਗੁਰੂ ਸਰੂਪ ਹੋ ਕੇ ਅਧਿਕਾਰੀ ਪੁਰਖ ਨੂੰ ਉਪਦੇਸ਼ ਦੇਣਾ ਕਰੇ = ਕਰਦਾ ਹੈ, ਆਪ ਹੀ ਅਧਿਕਾਰੀ ਪੁਰਖ ਦੇ ਕੋਲੋਂ ਨਾਮ ਬਾਣੀ ਦਾ ਅਭਿਆਸ ਕਰਾਉਂਦਾ ਹੈ ਅਤੇ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਸਰੂਪ ਦਾ ਗਿਆਨ ਦੇਣਾ ਕਰਦਾ ਹੈ **ਵਾ**: ਦਿਬ ਦ੍ਰਿਸ਼ਟੀ ਖੋਲ੍ਹ ਦਿੰਦਾ ਹੈ।

## ਮਨੁ ਤਨੁ ਰਾਤਾ, ਗੁਰ ਕੀ ਬਾਣੀ; ਸੇਵਾ ਸੁਰਤਿ ਸਮੇਇ ॥

ਗੁਰ = ਸਤਿਗੁਰਾਂ ਕੀ = ਦੀ ਨਾਮ ਰੂਪ ਬਾਣੀ ਵਿਚ ਜਿਸ ਦਾ ਮਨ ਤੇ ਤਨ ਰਾਤਾ = ਰੱਤਿਆ ਹੈ, ਉਹ ਮਹਾਰਾਜ ਦੀ ਭਗਤੀ ਰੂਪ ਸੇਵਾ = ਟਹਿਲ ਨਾਲ ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਕੇ ਪਰਮੇਸ਼ਰ ਵਿਚ ਹੀ ਸਮੇਇ = ਸਮਾਅ ਗਿਆ ਹੈ **ਵਾ:** ਭਗਤੀ ਰੂਪ ਗੁਰ ਸੇਵਾ, ਭਗਤੀ ਰੂਪ ਟਹਿਲ ਦੁਆਰਾ ਸੱਚ ਸਰੂਪ ਦੀ ਸੁਰਤਿ = ਗਿਆਤ ਕਰਕੇ ਪਰਮੇਸ਼ਰ ਵਿਚ ਹੀ ਅਭੇਦ ਹੋ ਜਾਂਦਾ ਹੈ।

## ਅੰਤਰਿ ਵਸਿਆ ਅਲਖ ਅਭੇਵਾ; ਗੁਰਮੁਖਿ ਹੋਇ ਲਖਾਇ ॥

ਜੋ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਗੁਰੂ ਤੋਂ ਬਗ਼ੈਰ ਅਭੇਵਾ = ਭੇਦ ਪਾਉਣ ਤੋਂ ਰਹਿਤ ਪਰਮੇਸ਼ਰ ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਵੱਸਿਆ ਹੋਇਆ ਹੈ। ਗੁਰਮੁਖ ਜਨ ਗੁਰ ਉਪਦੇਸ਼ ਦੁਆਰਾ ਉਸ ਦੇ ਲਖਾਇ = ਜਣਾਇਕ ਹੋਏ ਹਨ।

## ਨਾਨਕ, ਜਿਸੁ ਭਾਵੈ, ਤਿਸੁ ਆਪੇ ਦੇਵੈ; ਭਾਵੈ ਤਿਵੈ ਚਲਾਇ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੀ ਪਰਮੇਸ਼ਰ ਨੂੰ ਸ਼ਰਧਾ **ਵਾ:** ਭਾਉ-ਭਗਤੀ ਭਾਵੈ = ਭਾਅ ਜਾਂਦੀ ਹੈ, ਤਿਸੁ = ਉਸ ਨੂੰ ਪਰਮੇਸ਼ਰ ਆਪੇ = ਆਪ ਨਾਮ, ਗਿਆਨ ਬਖ਼ਸ਼ ਦੇਵੈ = ਦਿੰਦਾ ਹੈ, ਜਿਵੇਂ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਤਿਵੈ = ਉਸੇ ਪ੍ਰਕਾਰ ਜੀਵਾਂ ਨੂੰ ਚਲਾਇ = ਚਲਾਉਂਦਾ ਹੈ **ਵਾ:** ਜਿਵੇਂ ਗੁਰਮੁਖ ਜਨਾਂ ਨੂੰ ਭਾਉਂਦਾ ਹੈ, ਉਸੇ ਪ੍ਰਕਾਰ ਆਪਣੇ ਮਨ ਨੂੰ ਸਮ ਦਮ ਸਾਧਨਾਂ ਦੇ ਸਮੇਤ ਚਲਾਉਂਦੇ ਹਨ ॥੪॥੫॥

## ਮਲਾਰ ਮਹਲਾ ੩ ਦੁਤੁਕੇ ॥

## ਸਤਿਗੁਰ ਤੇ ਪਾਵੈ; ਘਰੁ ਦਰੁ ਮਹਲੁ ਸੁਥਾਨੁ ॥

ਪਰਮੇਸ਼ਰ ਦਾ ਸਰੂਪ ਰੂਪੀ ਘਰ, ਪਰਮੇਸ਼ਰ ਦਾ ਗਿਆਨ ਰੂਪ ਦਰੁ = ਦੁਆਰਾ, ਤੁਰੀਆ ਪਦ ਰੂਪੀ ਮਹੱਲ ਤੇ ਸੁਥਾਨੁ = ਸ੍ਰੇਸ਼ਟ ਸਾਧ ਸੰਗਤ ਰੂਪੀ ਥਾਂ ਆਦਿ ਸਭ ਕੁਝ ਸਤਿਗੁਰ ਤੇ = ਤੋਂ ਹੀ ਪਾਵੈ = ਪਾਉਣਾ ਕਰੀਦਾ ਹੈ।

***ਪ੍ਰਸ਼ਨ*** *: ਕਦੋਂ ਪਾਉਣਾ ਕਰੀਦਾ ਹੈ ?*

***ਗੁਰ-ਉੱਤਰ :***

## ਗੁਰ ਸਬਦੀ; ਚੂਕੈ ਅਭਿਮਾਨੁ ॥੧॥

ਜਦ ਗੁਰ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਰਿਦੇ ਵਿੱਚੋਂ ਅਭਿਮਾਨੁ = ਹੰਕਾਰ ਚੂਕੈ = ਚੁੱਕਿਆ ਜਾਂਦਾ ਹੈ, ਤਦੋਂ ਇਹ ਸਭ ਕੁਝ ਪਾਉਣਾ ਕਰੀਦਾ ਹੈ ॥੧॥

## ਜਿਨ ਕਉ ਲਿਲਾਟਿ ਲਿਖਿਆ; ਧੁਰਿ ਨਾਮੁ ॥

ਜਿਨ = ਜਿਨ੍ਹਾਂ ਕਉ = ਦੇ ਧੁਰਿ = ਆਦੋਂ ਲਿਲਾਟਿ = ਮਸਤਕ ਉੱਤੇ ਨਾਮ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਗੁਰਾਂ ਦੁਆਰਾ ਨਾਮ ਅੰਮ੍ਰਿਤ ਪ੍ਰਾਪਤ ਹੁੰਦਾ ਹੈ।

## ਅਨਦਿਨੁ ਨਾਮੁ ਸਦਾ ਸਦਾ ਧਿਆਵਹਿ;
## ਸਾਚੀ ਦਰਗਹ ਪਾਵਹਿ ਮਾਨੁ ॥੧॥ਰਹਾਉ॥

ਉਹ ਅਨਦਿਨੁ = ਰਾਤ ਦਿਨੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ **ਵਾ:** ਸਦਾ ਸਦਾ = ਸਦੀਵ ਸਰੂਪ ਪਰਮੇਸ਼ਰ

ਦੇ ਨਾਮ ਨੂੰ ਧਿਆਵਹਿ = ਧਿਆਉਂਦੇ ਹਨ ਅਤੇ ਸਾਚੀ = ਸੱਚੀ ਸਤਿਸੰਗਤ ਰੂਪੀ ਦਰਗਾਹ ਵਿਚ **ਵਾ:** ਸੱਚੀ ਤੁਰੀਆ ਪਦ ਰੂਪੀ ਦਰਗਾਹ ਵਿਚ ਮਾਨੁ = ਆਦਰ ਪਾਵਹਿ = ਪਾਉਂਦੇ ਹਨ **ਵਾ:** ਮਾਨੁ = ਮੰਨਣਾ ਪਾਉਂਦੇ ਹਨ ॥੧॥ਰਹਾਉ॥

## ਮਨ ਕੀ ਬਿਧਿ ਸਤਿਗੁਰ ਤੇ ਜਾਣੈ; ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥

ਸੰਕਲਪਾਂ ਵਿਚ ਦੌੜਦੇ ਮਨ ਨੂੰ ਰੋਕਣ ਕੀ = ਦੀ ਬਿਧਿ = ਜੁਗਤੀ ਸਤਿਗੁਰਾ ਤੇ = ਤੋਂ ਜਾਣੈ = ਜਾਨਣਾ ਕਰੀਦੀ ਹੈ, ਜਦ ਮਨ ਸੰਕਲਪਾਂ ਵੱਲ ਜਾਣ ਤੋਂ ਰੁਕ ਜਾਂਦਾ ਹੈ ਤਾਂ ਫੇਰ ਅਨਦਿਨੁ = ਰਾਤ ਦਿਨੇ ਸਦ = ਹਮੇਸ਼ਾਂ ਹਰਿ = ਪਰਮੇਸ਼ਰ ਦੇ ਸਿਉ = ਨਾਲ ਧਿਆਨ ਲਾਗੈ = ਲੱਗਦਾ ਹੈ।

[ਅੰਗ ੧੨੬੦]

## ਗੁਰ ਸਬਦਿ ਰਤੇ, ਸਦਾ ਬੈਰਾਗੀ; ਹਰਿ ਦਰਗਹ ਸਾਚੀ ਪਾਵਹਿ ਮਾਨੁ ॥੨॥

ਜੋ ਪੁਰਖ ਗੁਰ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਨ, ਉਹ ਸਦਾ = ਹਮੇਸ਼ਾਂ ਬੈਰਾਗੀ = ਵੈਰਾਗਵਾਨ ਹਨ ਅਤੇ ਉਹ ਹਰਿ = ਪਰਮੇਸ਼ਰ ਦੀ ਸਾਚੀ = ਸੱਚੀ ਦਰਗਹ = ਨਿਆਏ ਸਭਾ ਵਿਚ ਮਾਨੁ = ਸਤਿਕਾਰ ਪਾਵਹਿ = ਪਾਉਂਦੇ ਹਨ ॥੨॥

## ਇਹੁ ਮਨੁ ਖੇਲੈ, ਹੁਕਮ ਕਾ ਬਾਧਾ; ਇਕ ਖਿਨ ਮਹਿ ਦਹ ਦਿਸ ਫਿਰਿ ਆਵੈ ॥

ਪਰਮੇਸ਼ਰ ਦੇ ਹੁਕਮ ਕਾ = ਦਾ ਬਾਧਾ = ਬੱਝਿਆ ਹੋਇਆ ਇਹ ਮਨੁ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਿਚ **ਵਾ:** ਜਾਗਰਤ, ਸੁਪਨ, ਸੁਖੋਪਤ ਅਵਸਥਾ ਵਿਚ ਖੇਡਾਂ ਖੇਲੈ = ਖੇਲਦਾ ਰਹਿੰਦਾ ਹੈ, ਇਕ ਖਿਨ = ਛਿਨ ਦੇ ਮਹਿ = ਵਿਚ ਦਹਦਿਸ = ਦਸੇ ਦਿਸ਼ਾਵਾਂ ਅੰਦਰ ਫਿਰ ਆਵੈ = ਆਉਂਦਾ ਹੈ।

## ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ; ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ ॥੩॥

ਜਾਂ = ਜਦੋਂ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਆਪੇ = ਆਪ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ = ਤਦ ਗੁਰਮੁਖਾਂ ਦਾ ਇਹ ਮਨ ਤਤਕਾਲ = ਸ਼ੀਘਰ (ਝੱਟ) ਹੀ ਵਸਿ = ਅਧੀਨਗੀ ਵਿਚ ਆਵੈ = ਆ ਜਾਂਦਾ ਹੈ ॥੩॥

## ਇਸੁ ਮਨ ਕੀ ਬਿਧਿ, ਮਨ ਹੂ ਜਾਣੈ; ਬੂਝੈ ਸਬਦਿ ਵੀਚਾਰਿ ॥

ਇਸ ਅਸ਼ੁੱਧ ਮਨ ਨੂੰ ਰੋਕਣ ਕੀ = ਦੀ ਬਿਧਿ = ਵਿਧੀ ਸ਼ੁੱਧ ਮਨ ਹੂ = ਹੀ ਜਾਣੈ = ਜਾਣਦਾ ਹੈ, ਜੇ ਗੁਰ ਸਬਦਿ = ਉਪਦੇਸ਼ ਦੀ ਵੀਚਾਰ ਨੂੰ ਬੂਝੈ = ਬੁੱਝਣਾ, ਸਮਝਣਾ ਕਰੇ।

## ਨਾਨਕ ਨਾਮੁ ਧਿਆਇ ਸਦਾ ਤੂ; ਭਵ ਸਾਗਰੁ ਜਿਤੁ ਪਾਵਹਿ ਪਾਰਿ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਤੂੰ ਗੁਰਾਂ ਦੁਆਰਾ ਸਦਾ = ਹਮੇਸ਼ਾਂ ਵਾਸਤੇ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ, ਜਿਤੁ = ਜਿਸ ਕਰਕੇ ਤੂੰ ਆਪਣੇ ਆਪ ਨੂੰ ਭਵ ਸਾਗਰੁ = ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ ਤੇ ਪਾਵਹਿ = ਪਾਉਣਾ ਕਰੇਂਗਾ, ਭਾਵ ਮੁਕਤ ਹੋ ਜਾਵੇਂਗਾ ॥੪॥੬॥

## ਮਲਾਰ ਮਹਲਾ ੩ ॥

## ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ; ਘਟਿ ਘਟਿ ਰਹਿਆ ਸਮਾਈ ॥

ਜੀਉ = ਜੀਵ ਨੂੰ ਪਿੰਡੁ = ਸਥੂਲ ਸਰੀਰ ਤੇ ਪ੍ਰਾਣ = ਸੂਖਮ ਸਰੀਰ ਆਦਿ ਸਭਿ = ਸਾਰੇ ਤਿਸੁ = ਉਸ ਕੇ = ਦੇ ਦਿੱਤੇ ਹੋਏ ਹਨ, ਜੋ ਪਰਮੇਸ਼ਰ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਇਕ-ਰਸ ਸਮਾਈ = ਸਮਾਅ ਰਹਿਆ = ਰਿਹਾ ਹੈ।

## ਏਕਸੁ ਬਿਨੁ ਮੈ ਅਵਰੁ ਨ ਜਾਣਾ; ਸਤਿਗੁਰਿ ਦੀਆ ਬੁਝਾਈ ॥੧॥

ਏਕਸੁ = ਇਕ ਪਰਮੇਸ਼ਰ ਤੋਂ ਬਿਨੁ = ਬਗ਼ੈਰ ਮੈਂ ਅਵਰੁ = ਹੋਰ ਕਿਸੇ ਨੂੰ ਵੀ ਜਾਣਾ = ਜਾਣਦਾ ਨ = ਨਹੀਂ ਹਾਂ, ਇਹ ਮੈਨੂੰ ਸਤਿਗੁਰਾਂ ਨੇ ਬੁਝਾਈ = ਸਮਝਾ ਦੀਆ = ਦਿੱਤਾ ਹੈ ॥੧॥

## ਮਨ ਮੇਰੇ; ਨਾਮਿ ਰਹਉ ਲਿਵ ਲਾਈ ॥

ਹੇ ਮੇਰੇ ਮਨਾਂ ! ਤੂੰ ਉਸ ਪਰਮੇਸ਼ਰ ਦੇ ਨਾਮ ਵਿਚ ਹਰ ਵਕਤ ਲਿਵ = ਬਿਰਤੀ ਲਾਈ = ਲਾ ਕੇ ਇਸਥਿਤ ਰਹਉ = ਰਹਿਣਾ ਕਰ।

## ਅਦਿਸਟੁ ਅਗੋਚਰੁ, ਅਪਰੰਪਰੁ ਕਰਤਾ; ਗੁਰ ਕੈ ਸਬਦਿ ਹਰਿ ਧਿਆਈ ॥੧॥ਰਹਾਉ॥

ਜੋ ਪ੍ਰਤੱਖ ਅੱਖਾਂ ਕਰਕੇ ਅਦਿਸਟੁ = ਦਿੱਸਣ ਤੋਂ ਰਹਿਤ ਹੈ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ, ਅਪਰੰਪਰੁ = ਪ੍ਰਕਿਰਤੀ ਤੋਂ ਪਰਾ ਰੂਪ ਹੈ, ਸਾਰਿਆਂ ਦਾ ਕਰਤਾ ਰੂਪ ਹੈ, ਉਸ ਹਰਿ = ਪਰਮੇਸ਼ਰ ਨੂੰ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਧਿਆਈ = ਧਿਆਉਣਾ ਕਰ ॥੧॥ਰਹਾਉ॥

## ਮਨੁ ਤਨੁ ਭੀਜੈ, ਏਕ ਲਿਵ ਲਾਗੈ; ਸਹਜੇ ਰਹੇ ਸਮਾਈ ॥

ਜਿਸ ਗੁਰਮੁਖ ਜਨ ਦੀ ਏਕ = ਇਕ-ਰਸ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਗੈ = ਲੱਗ ਜਾਂਦੀ ਹੈ, ਉਸ ਦਾ ਮਨ ਤੇ ਤਨ ਪ੍ਰੇਮ ਰਸ ਵਿਚ ਭੀਜੈ = ਭਿੱਜ ਜਾਂਦਾ ਹੈ **ਵਾ:** ਮਨ ਤੇ ਤਨ ਪ੍ਰਸੰਨ ਹੋ ਜਾਂਦਾ ਹੈ ਅਤੇ ਉਹ ਗੁਰਮੁਖ ਸਹਜੇ = ਸੁਤੇ-ਸਿੱਧ **ਵਾ:** ਗਿਆਨ ਸਰੂਪ ਵਿਚ ਸਮਾਈ = ਲੀਨ ਹੋਇਆ ਰਹਿੰਦਾ ਹੈ।

## ਗੁਰਪਰਸਾਦੀ, ਭ੍ਰਮੁ ਭਉ ਭਾਗੈ; ਏਕ ਨਾਮਿ ਲਿਵ ਲਾਈ ॥੨॥

ਜਿਨ੍ਹਾਂ ਨੇ ਏਕ = ਇਕ ਵਾਹਿਗੁਰੂ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣਾ, ਜੋੜਨਾ ਕੀਤੀ ਹੈ, ਉਨ੍ਹਾਂ ਦਾ ਗੁਰਪਰਸਾਦੀ = ਗੁਰਾਂ ਦੀ ਕਿਰਪਾ ਨਾਲ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਭਾਗੈ = ਭੱਜ ਗਿਆ ਹੈ ॥੨॥

## ਗੁਰ ਬਚਨੀ, ਸਚੁ ਕਾਰ ਕਮਾਵੈ; ਗਤਿ ਮਤਿ ਤਬ ਹੀ ਪਾਈ ॥

ਜਦ ਗੁਰਮੁਖ ਗੁਰ ਬਚਨੀ = ਸਤਿਗੁਰਾਂ ਦੇ ਉਪਦੇਸ਼ ਦੁਆਰਾ ਸਚੁ = ਸੱਚੇ ਨਾਮ ਦੀ ਕਾਰ ਕਮਾਵੈ = ਕਮਾਉਂਦੇ ਹਨ, ਤਬ = ਤਦ ਹੀ ਸਤਿਗੁਰਾਂ ਦੇ ਪਾਸੋਂ ਪ੍ਰਭੂ ਗਤਿ = ਪ੍ਰਾਪਤੀ ਵਾਲੀ ਮਤਿ = ਸਿੱਖਿਆ ਪਾਈ = ਪਾਉਂਦੇ ਹਨ।

## ਕੋਟਿ ਮਧੇ ਕਿਸਹਿ ਬੁਝਾਏ; ਤਿਨਿ ਰਾਮ ਨਾਮਿ ਲਿਵ ਲਾਈ ॥੩॥

ਕੋਟਿ = ਕਰੋੜਾਂ ਦੇ ਮਧੇ = ਵਿੱਚੋਂ ਕਿਸਹਿ = ਕਿਸੇ ਨੂੰ ਹੀ ਸਤਿਗੁਰਾਂ ਨੇ ਬੁਝਾਏ = ਸਮਝਾਉਣਾ ਕੀਤਾ ਹੈ, ਜਿਨ੍ਹਾਂ ਨੂੰ ਗੁਰਾਂ ਨੇ ਸਮਝਾਇਆ ਹੈ ਤਿਨਿ = ਉਨ੍ਹਾਂ ਨੇ ਰਾਮ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੩॥

## ਜਹ ਜਹ ਦੇਖਾ ਤਹ ਏਕੋ ਸੋਈ; ਇਹ ਗੁਰਮਤਿ ਬੁਧਿ ਪਾਈ ॥

ਜਹ ਜਹ = ਜਿਥੇ ਜਿਥੇ ਵੀ ਦੇਖਾ = ਵੇਖਦਾ ਹਾਂ, ਤਹ = ਉਥੇ ਹੀ ਇਕ ਸੋਈ = ਉਹ ਪਰਮੇਸ਼ਰ ਦ੍ਰਿਸ਼ਟੀ ਵਿਚ ਆਉਂਦਾ ਹੈ, ਪਰ ਮੈਂ ਇਹ ਗੁਰਮਤਿ = ਗੁਰ ਸਿੱਖਿਆ ਦੁਆਰਾ ਹੀ ਐਸੀ ਬੋਧ ਵਾਲੀ ਬੁਧਿ = ਬੁੱਧੀ ਪਾਈ = ਪਾਉਣਾ ਕੀਤੀ ਹੈ।

## ਮਨੁ, ਤਨੁ, ਪ੍ਰਾਨ ਧਰੀ ਤਿਸੁ ਆਗੈ; ਨਾਨਕ ਆਪੁ ਗਵਾਈ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਆਪੁ = ਆਪਾ-ਭਾਵ ਗਵਾਈ = ਗਵਾ ਕੇ ਤਿਸੁ = ਉਸ ਸਤਿਗੁਰਾਂ ਦੇ ਆਗੈ = ਅੱਗੇ ਆਪਣਾ ਮਨ, ਤਨ ਤੇ ਪ੍ਰਾਣਾਂ ਨੂੰ ਭੇਟ ਧਰੀ = ਧਰਨਾ ਕਰਦਾ ਹਾਂ।

**ਅਥਵਾ** ਆਪਣਾ ਮਨ, ਤਨ ਤੇ ਪ੍ਰਾਨ ਉਸ ਪਰਮੇਸ਼ਰ ਦੇ ਸਿਮਰਨ ਵਿਚ ਆਗੈ = ਅੱਗੇ ਧਰ ਦੇਈਏ, ਭੇਟਾ ਕਰ ਦੇਈਏ ਅਤੇ ਆਪਾ-ਭਾਵ ਗੁਆ ਦੇਈਏ, ਫੇਰ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ ॥੪॥੭॥

## ਮਲਾਰ ਮਹਲਾ ੩ ॥

## ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ; ਸਬਦੇ ਪਾਇਆ ਜਾਈ ॥

ਜੋ ਮੇਰਾ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਜੰਮਣ-ਮਰਣ, ਅਗਿਆਨ ਆਦਿ ਦੇ ਦੂਖ = ਦੁੱਖਾਂ ਨੂੰ ਨਿਵਾਰਣੁ = ਮੇਟਣ ਵਾਲਾ ਹੈ, ਉਹ ਸਤਿਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਪਾਇਆ = ਪ੍ਰਾਪਤ ਕੀਤਾ ਜਾਈ = ਜਾਂਦਾ ਹੈ।

## ਭਗਤੀ ਰਾਤੇ ਸਦ ਬੈਰਾਗੀ; ਦਰਿ ਸਾਚੈ ਪਤਿ ਪਾਈ ॥੧॥

ਜੋ ਗੁਰਮੁਖ ਜਨ ਪਰਮੇਸ਼ਰ ਦੀ ਪ੍ਰੇਮਾ ਭਗਤੀ ਵਿਚ ਰਾਤੇ = ਰੰਗੇ ਹੋਏ ਸਦ = ਹਮੇਸ਼ਾਂ ਚਿੱਤ ਵਿਚ ਵੈਰਾਗ ਧਾਰੀ ਰੱਖਦੇ ਹਨ, ਉਨ੍ਹਾਂ ਨੇ ਸਾਚੈ = ਸੱਚੇ ਸਾਧ ਸੰਗਤ ਰੂਪੀ ਦਰਿ = ਦੁਆਰੇ ਰਾਹੀਂ ਪਤਿ = ਪਤੀ ਪਰਮੇਸ਼ਰ ਦੀ ਪਾਈ = ਪ੍ਰਾਪਤੀ ਕੀਤੀ ਹੈ **ਵਾ:** ਉਨ੍ਹਾਂ ਨੇ ਸੱਚੇ ਸੱਚਖੰਡ ਰੂਪੀ ਦੁਆਰੇ ਵਿਚ ਪਤਿ = ਇੱਜ਼ਤ ਪਾਉਣਾ ਕੀਤੀ ਹੈ **ਵਾ:** ਉਨ੍ਹਾਂ ਨੇ ਗਿਆਨ ਰੂਪੀ ਦੁਆਰੇ ਵਿਚ ਇਸਥਿਤ ਹੋ ਕੇ ਸੱਚੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਕੀਤੀ ਹੈ ॥੧॥

## ਮਨ ਰੇ; ਮਨ ਸਿਉ ਰਹਉ ਸਮਾਈ ॥

ਰੇ = ਹੇ ਮੇਰੇ ਮਨਾਂ ! ਤੂੰ ਹਰ ਵਕਤ ਗੁਰਾਂ ਦੇ ਮਨ = ਮੰਤਰ ਸਿਉ = ਨਾਲ ਸਮਾਈ = ਸਮਾਇਆ ਰਹਉ = ਰਿਹਾ ਕਰ **ਵਾ:** ਹਰ ਵਕਤ ਗੁਰ ਉਪਦੇਸ਼ ਜਾਂ ਨਾਮ ਦੇ ਮਨ = ਮੰਨਣ ਕਰਨ ਵਿਚ ਮਸਤ ਰਹਿਣਾ ਕਰ **ਵਾ:** ਮਨ = ਸ਼ਿਰੋਮਣੀ ਪਰਮੇਸ਼ਰ ਦੇ ਨਾਲ ਸਮਾਇਆ ਰਹਿਣਾ ਕਰ।

## ਗੁਰਮੁਖਿ, ਰਾਮ ਨਾਮਿ ਮਨੁ ਭੀਜੈ; ਹਰਿ ਸੇਤੀ ਲਿਵ ਲਾਈ ॥੧॥ਰਹਾਉ॥

ਜਦ ਗੁਰਮੁਖਾਂ ਦੀ ਸੰਗਤ ਕਰਕੇ ਜਾਂ ਮੁਖੀ ਗੁਰਾਂ ਦੇ ਉਪਦੇਸ਼ ਕਰਕੇ ਰਾਮ = ਪਰਮੇਸ਼ਰ ਦੇ ਨਾਮ ਵਿਚ ਮਨੁ = ਚਿੱਤ ਭੀਜੈ = ਭਿੱਜ ਜਾਵੇ, ਤਦ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਲਿਵ = ਬਿਰਤੀ ਲਾਈ = ਲੱਗ ਜਾਂਦੀ ਹੈ ॥੧॥ਰਹਾਉ॥

## ਮੇਰਾ ਪ੍ਰਭੁ, ਅਤਿ ਅਗਮ ਅਗੋਚਰੁ; ਗੁਰਮਤਿ ਦੇਇ ਬੁਝਾਈ ॥

ਮੇਰਾ ਪ੍ਰਭੁ = ਪਰਮੇਸ਼ਰ ਅਤਿ = ਅਤਿਅੰਤ ਵੱਡਾ, ਅਗਮ = ਮਨ ਦੇ ਸੰਕਲਪਾਂ-ਵਿਕਲਪਾਂ ਦੀ ਗੰਮਤਾ ਤੋਂ ਪਰ੍ਹੇ ਅਤੇ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ, ਗੁਰਮਤਿ = ਸਤਿਗੁਰੂ ਸਾਹਿਬ ਜੀ ਸਿੱਖਿਆ ਦੇਇ = ਦੇ ਕੇ ਉਸ ਸੱਚੇ ਪ੍ਰਭੂ ਦੀ ਪ੍ਰਾਪਤੀ ਬਾਰੇ ਬੁਝਾਈ = ਸਮਝਾ ਦਿੰਦੇ ਹਨ।

***ਪ੍ਰਸ਼ਨ*** *: ਪ੍ਰਭੂ ਪ੍ਰਾਪਤੀ ਬਾਰੇ ਕੀ ਸਮਝਾਉਂਦੇ ਹਨ ?*
***ਗੁਰ-ਉੱਤਰ*** *:*

## ਸਚੁ ਸੰਜਮੁ ਕਰਣੀ, ਹਰਿ ਕੀਰਤਿ; ਹਰਿ ਸੇਤੀ ਲਿਵ ਲਾਈ ॥੨॥

ਸਚੁ = ਸੱਚਾ ਬਚਨ ਬੋਲੋ, ਝੂਠ ਬੋਲਣ ਤੋਂ ਸੰਜਮੁ = ਸੰਕੋਚ ਕਰੋ **ਵਾ:** ਸੱਚ ਦੀ ਪ੍ਰਾਪਤੀ ਵਾਲਾ ਸਚੁ = ਸੱਚ ਸੰਜਮੁ = ਸਾਧਨ ਕਰੋ, ਭਗਤੀ ਰੂਪ ਕਰਣੀ = ਕਾਰਜ ਕਰੋ, ਹਰਿ = ਪਰਮੇਸ਼ਰ ਦਾ ਕੀਰਤਿ = ਜੱਸ ਕਰੋ ਅਤੇ ਹਰ ਵਕਤ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਈ = ਲਾ ਕੇ ਰੱਖਣਾ ਕਰੋ ॥੨॥

## ਆਪੇ ਸਬਦੁ, ਸਚੁ ਸਾਖੀ ਆਪੇ; ਜਿਨ੍ ਜੋਤੀ ਜੋਤਿ ਮਿਲਾਈ ॥

ਪਰਮੇਸ਼ਰ ਆਪੇ = ਆਪ ਹੀ ਸਬਦੁ = ਸੰਸਾਰ ਰੂਪ ਹੈ ਤੇ ਆਪੇ = ਆਪ ਹੀ ਸਚੁ = ਸੱਚਾ ਪਰਮੇਸ਼ਰ ਸੰਸਾਰ ਦਾ ਸਾਖੀ = ਪ੍ਰਕਾਸ਼ਤਾ ਰੂਪ ਹੈ **ਵਾ:** ਆਪ ਹੀ ਸਬਦੁ = ਉਪਦੇਸ਼ ਰੂਪ ਹੈ, ਆਪ ਹੀ ਸੱਚਾ ਸਾਖੀ = ਸਿੱਖਿਆ ਰੂਪ ਹੈ **ਵਾ:** ਆਪ ਹੀ ਸਬਦੁ = ਬ੍ਰਹਮ ਰੂਪ ਹੈ ਆਪ ਹੀ ਸੱਚਾ ਸਾਰਿਆਂ ਦੇ ਅੰਤਹਕਰਣ ਦਾ ਸਾਖੀ ਰੂਪ ਹੈ, ਇਹ ਦ੍ਰਿਸ਼ਟੀ ਉਸ ਦੇ ਅੰਦਰ ਹੋਈ ਹੈ ਜਿਨ੍ = ਜਿਸ ਜੋਤੀ = ਪ੍ਰਕਾਸ਼ ਸਰੂਪ ਬ੍ਰਹਮ ਨੇ ਖਟ ਜੋਤੀਆਂ ਵਿਚ **ਵਾ:** ਸਾਰਿਆਂ ਵਿਚ ਆਪਣੀ ਜੋਤ ਮਿਲਾਈ = ਮਿਲਾਉਣਾ ਕੀਤੀ ਹੋਈ ਹੈ, ਭਾਵ ਜਿਸ ਨੇ ਚੰਦ ਸੂਰਜ ਆਦਿਕਾਂ ਵਿਚ ਰੌਸ਼ਨੀ ਪਾਉਣਾ ਕੀਤੀ ਹੈ **ਵਾ:** ਜਿਨ੍ = ਜਿਨ੍ਹਾਂ ਗੁਰਮੁਖ ਜਨਾਂ ਨੇ ਜੋਤੀ = ਪ੍ਰਕਾਸ਼ ਸਰੂਪ ਬ੍ਰਹਮ ਵਿਚ ਆਪਣੀ ਪਰਤਕ ਜੋਤ ਮਿਲਾਈ = ਮਿਲਾ ਲਈ ਹੈ, ਉਨ੍ਹਾਂ ਵਿਚ ਆਪਣਾ ਆਪ ਰੂਪ ਸੱਚਾ ਹੀ ਹੈ।

## ਦੇਹੀ ਕਾਚੀ, ਪਉਣੁ ਵਜਾਏ; ਗੁਰਮੁਖਿ ਅੰਮ੍ਰਿਤੁ ਪਾਈ ॥੩॥

ਇਹ ਪੰਜ ਤੱਤਾਂ ਦੀ ਦੇਹੀ = ਕਾਇਆ ਕਾਚੀ = ਕੱਚੀ ਹੈ, ਜਿਸ ਨੂੰ ਪਉਣੁ = ਪੌਣ ਵਜਾਏ = ਵਜਾ, ਚਲਾ ਰਹੀ ਹੈ, ਇਸ ਦੇਹੀ ਦੇ ਵਿੱਚੋਂ ਹੀ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀ ਦਾਤ ਪਾਈ = ਪਾਉਣਾ ਕੀਤੀ ਹੈ ॥੩॥

## ਆਪੇ ਸਾਜੇ, ਸਭ ਕਾਰੈ ਲਾਏ; ਸੋ ਸਚੁ ਰਹਿਆ ਸਮਾਈ ॥

ਪਰਮੇਸ਼ਰ ਨੇ ਆਪੇ = ਆਪ ਹੀ ਜਗਤ **ਵਾ:** ਜੀਵਾਂ ਨੂੰ ਸਾਜੇ = ਸਾਜਨਾ ਕੀਤਾ ਹੈ, ਆਪ ਹੀ ਸਭ =

ਸਾਰੇ ਸੰਸਾਰ, ਜੀਵਾਂ ਨੂੰ ਅੰਦਰਲੀ ਵਾਸ਼ਨਾ ਅਨੁਸਾਰ ਵੱਖੋ-ਵੱਖਰੇ ਕਾਰੈ = ਕਾਰਜਾਂ ਵਿਚ ਲਾਏ = ਲਾਉਣਾ ਕੀਤਾ ਹੈ ਅਤੇ ਸੋ = ਉਹ ਸਚੁ = ਸੱਚਾ ਪਰਮੇਸ਼ਰ ਆਪ ਹੀ ਸਾਰਿਆਂ ਥਾਵਾਂ ਵਿਚ ਸਮਾਈ = ਸਮਾਅ, ਲੀਨ ਹੋ ਰਹਿਆ = ਰਿਹਾ ਹੈ।

## ਨਾਨਕ, ਨਾਮ ਬਿਨਾ ਕੋਈ ਕਿਛੁ ਨਾਹੀ; ਨਾਮੇ ਦੇਇ ਵਡਾਈ ॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਕੋਈ ਵੀ ਕਿਛੁ = ਕੁਝ ਨਾਹੀ = ਨਹੀਂ ਪਾ ਸਕਦਾ, ਉਹ ਪਰਮੇਸ਼ਰ ਨਾਮੇ = ਨਾਮ ਜਪਣ ਵਾਲਿਆਂ ਨੂੰ ਹੀ ਆਪਣੀ ਪ੍ਰਾਪਤੀ ਰੂਪ ਵਡਾਈ = ਵਡਿਆਈ ਦੇਇ = ਦਿੰਦਾ ਹੈ ॥੪॥੮॥

## ਮਲਾਰ ਮਹਲਾ ੩ ॥

## ਹਉਮੈ ਬਿਖੁ ਮਨੁ ਮੋਹਿਆ; ਲਦਿਆ ਅਜਗਰ ਭਾਰੀ ॥

ਹਉਮੈ = ਹੰਗਤਾ ਤੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੇ ਜੀਵ ਦਾ ਮਨੁ = ਚਿੱਤ ਮੋਹਿਆ = ਮੋਹ ਲਿਆ ਹੈ, ਇਸ ਵਾਸਤੇ ਇਸ ਜੀਵ ਨੇ ਅਜਗਰ ਸੱਪ ਵਤ ਭਾਰੀ ਪਾਪਾਂ ਦੇ ਭਾਰ ਨੂੰ **ਵਾ:** ਅਸਹਿ ਪਾਪਾਂ ਦੇ ਭਾਰ ਨੂੰ ਆਪਣੇ ਅੰਤਹਕਰਣ ਰੂਪੀ ਗੱਡੇ ਉੱਤੇ ਲਦਿਆ = ਲੱਦਣਾ ਕੀਤਾ ਹੈ।

## ਗਰੁੜੁ ਸਬਦੁ ਮੁਖਿ ਪਾਇਆ; ਹਉਮੈ ਬਿਖੁ ਹਰਿ ਮਾਰੀ ॥੧॥

ਜਿਸ ਨੇ ਆਪਣੇ ਅੰਤਹਕਰਣ ਰੂਪੀ ਮੁਖਿ = ਮੁਖੜੇ ਵਿਚ ਗੁਰ ਸਬਦੁ = ਉਪਦੇਸ਼ ਰੂਪੀ ਗਰੁੜੁ = ਗਾਰੜੂ ਮੰਤਰ ਪਾਇਆ = ਪਾਉਣਾ ਕੀਤਾ ਹੈ, ਉਸ ਦੀ ਹਰਿ = ਪਰਮੇਸ਼ਰ ਦੇ ਨਾਮ ਨੇ ਹਉਮੈ = ਹੰਗਤਾ ਤੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਸਾਰੀ ਮਾਰੀ = ਮੇਟ ਦਿੱਤੀ ਹੈ ॥੧॥

## ਮਨ ਰੇ; ਹਉਮੈ ਮੋਹੁ ਦੁਖੁ ਭਾਰੀ ॥

ਰੇ = ਹੇ ਮੇਰੇ ਮਨਾਂ ! ਦੇਹ ਦੀ ਹਉਮੈ = ਹੰਗਤਾ ਤੇ ਸਰੀਰਾਂ, ਮਾਇਆ ਦਾ ਮੋਹ ਇਹ ਬੜਾ ਭਾਰੀ ਦੁਖ ਹੈ।

## ਇਹੁ ਭਵਜਲੁ ਜਗਤੁ ਨ ਜਾਈ ਤਰਣਾ;
## ਗੁਰਮੁਖਿ ਤਰੁ ਹਰਿ ਤਾਰੀ ॥੧॥ਰਹਾਉ॥

ਹੇ ਮਨਾਂ ! ਇਸੇ ਕਰਕੇ ਇਹੁ = ਇਸ ਜੰਮਣ ਮਰਣ ਦੇ ਭਵਜਲੁ = ਭੈ ਰੂਪੀ ਜਲ ਨਾਲ ਭਰੇ ਹੋਏ ਜਗਤੁ = ਸੰਸਾਰ-ਸਮੁੰਦ੍ਰ ਤੋਂ ਤਰਣਾ = ਤਰਿਆ ਨ = ਨਹੀਂ ਜਾਈ = ਜਾਂਦਾ, ਗੁਰਮੁਖਾਂ ਦੀ ਸੰਗਤ ਕਰਕੇ ਜਾਂ ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣ ਰੂਪ ਤਾਰੀ ਮਾਰ ਕੇ ਸੰਸਾਰ-ਸਮੁੰਦ੍ਰ ਤੋਂ ਤਰੁ = ਤਰਨਾ ਕਰ **ਵਾ:** ਹਰੀ ਨਾਮ ਰੂਪੀ ਤਾਰੀ = ਨੌਕਾ ਲੈ ਕੇ ਸੰਸਾਰ-ਸਮੁੰਦ੍ਰ ਤੋਂ ਤਰਨਾ ਕਰ ॥੧॥ਰਹਾਉ॥

## ਤ੍ਰੈਗੁਣ ਮਾਇਆ ਮੋਹੁ ਪਸਾਰਾ; ਸਭ ਵਰਤੈ ਆਕਾਰੀ ॥

ਤ੍ਰੈਗੁਣ = ਤਿੰਨ ਰਾਜਸੀ, ਤਾਮਸੀ, ਸਾਂਤਕੀ ਗੁਣਾਂ ਵਾਲੀ ਮਾਇਆ ਦੇ ਮੋਹ ਦਾ ਪਸਾਰਾ = ਖਿਲਾਰਾ ਹੀ ਸਭ = ਸਾਰੇ ਆਕਾਰੀ = ਆਕਾਰਾਂ (ਸਰੀਰਾਂ) ਵਿਚ ਵਰਤੈ = ਵਰਤ ਰਿਹਾ ਹੈ **ਵਾ:** ਇਹ ਮਾਇਆ ਹੀ ਸਾਰਿਆਂ ਵਿਚ ਆਕਾਰ ਰੂਪ ਹੋ ਕੇ ਵਰਤ ਰਹੀ ਹੈ।

## ਤੁਰੀਆ ਗੁਣੁ, ਸਤਸੰਗਤਿ ਪਾਈਐ; ਨਦਰੀ ਪਾਰਿ ਉਤਾਰੀ ॥੨॥

ਤੁਰੀਆ ਅਵਸਥਾ ਦਾ ਗੁਣੁ = ਗਿਆਨ ਸਤਿਸੰਗਤ ਦੇ ਨਾਲ ਮਿਲ ਕੇ ਹੀ ਪਾਈਐ = ਪਾਉਣਾ ਕਰੀਦਾ ਹੈ ਅਤੇ ਗੁਰਾਂ ਦੀ ਕਿਰਪਾ ਨਦਰੀ = ਦ੍ਰਿਸ਼ਟੀ ਦੁਆਰਾ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰਾ ਹੁੰਦਾ ਹੈ ॥੨॥

## ਚੰਦਨ ਗੰਧ ਸੁਗੰਧ ਹੈ; ਬਹੁ ਬਾਸਨਾ, ਬਹਕਾਰਿ ॥

ਜਿਵੇਂ ਹੋਰਨਾਂ ਗੰਧ = ਮਹਿਕਾਂ ਨਾਲੋਂ ਬਾਵਨ ਚੰਦਨ ਦੀ ਸੁਗੰਧ = ਸ੍ਰੇਸ਼ਟ ਮਹਿਕ ਹੁੰਦੀ ਹੈ, ਉਹ ਆਪਣੀ ਬਾਸਨਾ = ਮਹਿਕ ਨੂੰ ਬਹੁ = ਬਹੁਤਾ ਬਹਕਾਰਿ = ਮਹਿਕਾਉਂਦਾ ਹੈ, ਭਾਵ ਹੋਰ ਬ੍ਰਿਛਾਂ ਨੂੰ ਵੀ ਆਪਣੇ ਵਰਗਾ ਕਰ ਲੈਂਦਾ ਹੈ। ਇਸੇ ਪ੍ਰਕਾਰ ਦੁਨੀਆਂ ਦੀਆਂ ਜਪ, ਤਪ ਰੂਪੀ ਮਹਿਕਾਂ ਨਾਲੋਂ ਪਰਮੇਸ਼ਰ ਰੂਪ ਚੰਦਨ ਦੀ ਭਗਤੀ ਰੂਪ ਮਹਿਕ ਸਭ ਤੋਂ ਸ੍ਰੇਸ਼ਟ ਹੈ, ਜਿਸ ਭਗਤੀ ਰੂਪੀ ਮਹਿਕ ਨੂੰ ਭਗਤ ਜਨ ਲੋਕ-ਪ੍ਰਲੋਕ ਵਿਚ ਬਹੁਤੀ ਫੈਲਾਉਂਦੇ ਹਨ।

[ਅੰਗ ੧੨੬੧]

## ਹਰਿ ਜਨ ਕਰਣੀ ਊਤਮ ਹੈ; ਹਰਿ ਕੀਰਤਿ ਜਗਿ ਬਿਸਥਾਰਿ ॥੩॥

ਤਿਵੇਂ ਹੀ ਹਰਿ = ਪਰਮੇਸ਼ਰ ਦੇ ਭਗਤ ਜਨਾਂ ਦੀ ਕਰਣੀ = ਕਮਾਈ ਊਤਮ = ਸ੍ਰੇਸ਼ਟ ਹੈ, ਕਿਉਂਕਿ ਭਗਤ ਜਨ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਰੂਪੀ ਸੁਗੰਧੀ ਸਾਰੇ ਜਗਿ = ਸੰਸਾਰ ਵਿਚ ਬਿਸਥਾਰਿ = ਫੈਲਾਉਂਦੇ ਹਨ ॥੩॥

## ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ; ਹਰਿ ਹਰਿ ਹਰਿ ਉਰ ਧਾਰਿ ॥

ਹੇ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ! ਜਿਵੇਂ ਪਿਛਲੇ ਭਗਤਾਂ 'ਤੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰਦਾ ਆਇਆ ਹੈਂ, ਤਿਵੇਂ ਮੇਰੇ ਉੱਤੇ ਵੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰ **ਵਾ:** ਹੇ ਮੇਰੇ ਕ੍ਰਿਪਾ ਦੀ ਆਕਰ = ਖਾਣ ਸੁਆਮੀ ਪਰਮੇਸ਼ਰ ਜੀ ! ਮੇਰੇ ਉੱਤੇ ਕਿਰਪਾ ਦ੍ਰਿਸ਼ਟੀ ਕਰ ਤਾਂ ਕਿ ਹੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਹਰਿ = ਪਰਮੇਸ਼ਰ ਜੀ ! ਮੈਂ ਤੇਰੇ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ, ਵਸਾਉਣਾ ਕਰਾਂ।

## ਨਾਨਕ, ਸਤਿਗੁਰੁ ਪੂਰਾ ਪਾਇਆ; ਮਨਿ ਜਪਿਆ ਨਾਮੁ ਮੁਰਾਰਿ ॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪੂਰਾ = ਪੂਰਨ ਸਤਿਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਮਨਿ = ਹਿਰਦੇ ਵਿਚ ਮੁਰਾਰਿ = ਮੁਰਾਰੀ ਪਰਮੇਸ਼ਰ ਦੇ ਨਾਮ ਨੂੰ ਜਪਿਆ = ਜਪਣਾ ਕੀਤਾ ਹੈ **ਵਾ:** ਉਹ ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਜਪ ਕੇ ਨਿਹਾਲ ਹੋ ਗਏ ਹਨ ॥੪॥੯॥

## ਮਲਾਰ ਮਹਲਾ ੩, ਘਰੁ ੨; ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਦੀਵਾਨ ਵਿਚ ਸਜੇ ਬੈਠੇ ਸਨ। ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਰਹੀਆਂ ਸਨ। ਇਕ ਵਿੱਦਿਆ ਦੇ ਹੰਕਾਰ ਵਾਲਾ ਬੇਣੀ ਨਾਮੇ ਦਿਗਬਿਜੇ ਪੰਡਿਤ ਸਤਿਗੁਰਾਂ ਦੀ ਸ਼ੋਭਾ ਸੁਣ ਕੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆਪਣੀ ਵਿੱਦਿਆ ਦਾ ਪ੍ਰਚਾਰ ਕਰਨ ਲਈ ਆਇਆ ਕਿ ਮੈਂ ਆਪਣੀ ਵਿੱਦਿਆ ਦਾ ਚਮਕਾਰਾ ਸਤਿਗੁਰਾਂ ਦੀ ਸੰਗਤ ਉੱਤੇ ਪਾ

ਦੇਣਾ ਕਰਾਂ। ਸਤਿਗੁਰਾਂ ਦੇ ਕੋਲ ਆ ਕੇ ਬੈਠ ਗਿਆ ਅਤੇ ਕਹਿਣ ਲੱਗਾ ਕਿ ਸਤਿਗੁਰੂ ਜੀ! ਤੁਸੀਂ ਆਪ ਆਪਣੇ ਗ੍ਰਿਹਸਥੀ ਸਿੱਖਾਂ ਨੂੰ ਵੇਦ-ਸ਼ਾਸਤ੍ਰ ਪੜ੍ਹਾਇਆ ਕਰੋ। ਪੰਡਿਤ ਦੀ ਐਸੀ ਵਿਚਾਰ ਸੁਣ ਕੇ ਤੀਸਰੇ ਸਤਿਗੁਰਾਂ ਨੇ ਮਲਾਰ ਰਾਗ ਅੰਦਰ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਇਹੁ ਮਨੁ ਗਿਰਹੀ; ਕਿ ਇਹੁ ਮਨੁ ਉਦਾਸੀ ॥

ਹੇ ਪੰਡਿਤ! ਪਹਿਲਾਂ ਤੂੰ ਦੱਸਣਾ ਕਰ ਕਿ ਇਹ ਮਨ ਗਿਰਹੀ = ਗ੍ਰਿਹਸਥੀ ਹੈ ਕਿ = ਜਾਂ ਇਹ ਮਨ ਉਦਾਸੀ = ਵੈਰਾਗੀ ਹੈ।

## ਕਿ ਇਹੁ ਮਨੁ ਅਵਰਨੁ; ਸਦਾ ਅਵਿਨਾਸੀ ॥

('ਅ-ਵਰਨ' ਉਚਾਰਣ ਹੈ)

ਕਿ = ਜਾਂ ਇਹ ਮਨ ਅਵਰਨ ਦੇ ਪੜਦੇ ਨਾਲ ਢੱਕਿਆ ਹੋਇਆ ਹੈ **ਵਾ:** ਅਵਰਨੁ = ਅਗਿਆਨ ਦੇ ਸਹਿਤ ਹੈ ਜਾਂ ਇਹ ਮਨ ਸਦਾ = ਹਮੇਸ਼ਾਂ ਅਵਿਨਾਸੀ = ਨਾਸ਼ ਤੋਂ ਰਹਿਤ ਹੈ **ਵਾ:** ਅਬਿਨਾਸ਼ੀ ਰੂਪ ਹੈ।

## ਕਿ ਇਹੁ ਮਨੁ ਚੰਚਲੁ; ਕਿ ਇਹੁ ਮਨੁ ਬੈਰਾਗੀ ॥

ਕਿ = ਜਾਂ ਇਹ ਮਨ ਚੰਚਲਤਾਈ ਵਾਲਾ ਹੈ ਕਿ = ਜਾਂ ਇਹ ਮਨ ਬੈਰਾਗੀ = ਵੈਰਾਗਵਾਨ ਹੈ।

## ਇਸੁ ਮਨ ਕਉ; ਮਮਤਾ ਕਿਥਹੁ ਲਾਗੀ ॥੧॥

ਹੇ ਬਾਣੀ ਪੰਡਿਤ! ਇਸ ਮਨ ਕਉ = ਨੂੰ ਮਾਇਆ ਦੀ ਮਮਤਾ = ਮੇਰ ਕਿਥਹੁ = ਕਿਥੋਂ ਲਾਗੀ = ਲੱਗ ਗਈ ਹੈ ॥੧॥

ਜਦ ਬੇਣੀ ਪੰਡਿਤ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਨਾ ਦੇ ਸਕਿਆ ਤਾਂ ਸਤਿਗੁਰਾਂ ਨੇ ਦੁਬਾਰਾ ਫੇਰ ਉਹੋ ਤੁਕਾਂ ਪੜ੍ਹ ਕੇ ਉੱਤਰ ਦਿੱਤਾ:

### ਦੂਸਰਾ ਅਰਥ

### ਇਹੁ ਮਨੁ ਗਿਰਹੀ; ਕਿ ਇਹੁ ਮਨੁ ਉਦਾਸੀ ॥

ਹੇ ਪੰਡਿਤ! ਜਦ ਇਹ ਮਨ ਗਿਰਹੀ = ਗ੍ਰਿਹਸਥੀਆਂ ਦੇ ਵਿਹਾਰਾਂ ਵਿਚ ਪੈ ਜਾਂਦਾ ਹੈ ਤਾਂ ਗ੍ਰਿਹਸਥੀ ਬਣ ਜਾਂਦਾ ਹੈ **ਵਾ:** ਇਹ ਮਨ ਗ੍ਰਿਹਸਥੀਆਂ ਦੀ ਸੰਗਤ ਕਰਕੇ ਗ੍ਰਿਹਸਥੀ ਕਹਾਉਂਦਾ ਹੈ ਜਾਂ ਇਹ ਮਨ ਉਦਾਸੀਆਂ ਦੀ ਸੰਗਤ ਕਰਕੇ ਆਪਣੇ ਮਨ ਨੂੰ ਉਦਾਸੀ = ਉਦਾਸੀਨ ਕਹਾਉਂਦਾ ਹੈ।

### ਕਿ ਇਹੁ ਮਨੁ ਅਵਰਨੁ; ਸਦਾ ਅਵਿਨਾਸੀ ॥

ਜਾਂ ਇਹ ਮਨ ਅਵਰਨ ਦੇ ਪੜਦੇ ਨਾਲ ਢੱਕਿਆ ਹੋਇਆ ਆਪਣੇ ਆਪ ਨੂੰ ਅਗਿਆਨੀ ਕਹਾਉਂਦਾ ਹੈ **ਵਾ:** ਅਵਰਨ ਦੇ ਪੜਦੇ ਨਾਲ ਢਕੇ ਹੋਇਆਂ ਦੀ ਸੰਗਤ ਕਰਕੇ ਅਵਰਨ ਵਾਲਾ ਕਹਾਉਂਦਾ ਹੈ ਅਤੇ ਜਦ ਇਹ ਮਨ ਗੁਰਾਂ ਤੋਂ ਅਵਿਨਾਸੀ = ਨਾਸ਼ ਤੋਂ ਰਹਿਤ ਬ੍ਰਹਮ ਦੇ ਸਰੂਪ ਦਾ ਗਿਆਨ ਪਾਉਂਦਾ ਹੈ ਤਾਂ ਸਦਾ ਵਾਸਤੇ ਉਲਟ ਕੇ ਅਬਿਨਾਸ਼ੀ ਬ੍ਰਹਮ ਦਾ ਰੂਪ ਹੀ ਬਣ ਜਾਂਦਾ ਹੈ।

**ਕਿ ਇਹੁ ਮਨੁ ਚੰਚਲੁ; ਕਿ ਇਹੁ ਮਨੁ ਬੈਰਾਗੀ ॥**

ਕਿ = ਅਥਵਾ ਇਹ ਮਨ ਚੰਚਲ ਪੁਰਖਾਂ ਦੀ ਸੰਗਤ ਕਰਕੇ ਚੰਚਲ ਹੋ ਜਾਂਦਾ ਹੈ, ਕਿ = ਜਾਂ ਇਹ ਮਨ ਵੈਰਾਗਵਾਨ ਪੁਰਖਾਂ ਦੀ ਸੰਗਤ ਕਰਕੇ ਬੈਰਾਗੀ ਹੋ ਜਾਂਦਾ ਹੈ।

**ਇਸੁ ਮਨ ਕਉ; ਮਮਤਾ ਕਿਥਹੁ ਲਾਗੀ ॥੧॥**

ਹੇ ਪੰਡਿਤ ! ਇਸ ਮਨ ਨੂੰ ਮੇਰ ਕਿਥਹੁ = ਕਿਸ ਜਗ੍ਹਾ ਤੋਂ ਲੱਗੀ ਹੈ ? ॥੧॥

## ਪੰਡਿਤ; ਇਸੁ ਮਨ ਕਾ ਕਰਹੁ ਬੀਚਾਰੁ ॥

ਹੇ ਪੰਡਿਤ = ਵਿਦਵਾਨ ਪੁਰਖਾ ! ਤੂੰ ਇਸ ਨੂੰ ਕਾਬੂ ਕਰਨ ਕਾ = ਦਾ ਬੀਚਾਰੁ ਕਰਹੁ = ਕਰਨਾ ਕਰ।

## ਅਵਰੁ, ਕਿ ਬਹੁਤਾ ਪੜਹਿ; ਉਠਾਵਹਿ ਭਾਰੁ ॥੧॥ਰਹਾਉ॥

ਤੂੰ ਅਵਰੁ = ਹੋਰ ਵੇਦਾਂ ਸ਼ਾਸਤਰਾਂ, ਕਾਵਿ-ਸ਼ਾਸਤਰਾਂ, ਵਿਆਕਰਣਾਂ ਆਦਿਕਾਂ ਨੂੰ ਪੜਹਿ = ਪੜ੍ਹ ਕੇ ਕੀ ਬਹੁਤਾ ਹੰਕਾਰ ਰੂਪੀ ਭਾਰੁ = ਵਜ਼ਨ ਆਪਣੇ ਸਿਰ ਉੱਤੇ ਉਠਾਵਹਿ = ਉਠਾਉਣਾ ਕਰਦਾ ਹੈਂ ॥੧॥ਰਹਾਉ॥

***ਪ੍ਰਸ਼ਨ** : ਹੇ ਸਤਿਗੁਰੂ ! ਕਿਰਪਾ ਕਰਕੇ ਤੁਸੀਂ ਦੱਸੋ ਕਿ ਇਸ ਮਨ ਨੂੰ ਮਾਇਆ ਦੀ ਮੇਰ ਕਿਥੋਂ ਲੱਗੀ ਹੈ ?*
***ਗੁਰ-ਉੱਤਰ** :*

## ਮਾਇਆ ਮਮਤਾ; ਕਰਤੈ ਲਾਈ ॥

ਹੇ ਪੰਡਿਤ ! ਇਸ ਮਨ ਨੂੰ ਪਰਖਣ ਵਾਸਤੇ ਮਾਇਆ ਦੀ ਮਮਤਾ = ਮੇਰ ਕਰਤੈ = ਰਚਨਹਾਰ ਪਰਮੇਸ਼ਰ ਨੇ ਲਾਈ = ਲਾਉਣਾ ਕੀਤੀ ਕਿ ਇਹ ਮਨ ਮੇਰੇ ਨਾਲ ਜੁੜਦਾ ਹੈ ਕਿ ਮਾਇਆ ਵਿਚ ਫਸਦਾ ਹੈ।

## ਏਹੁ ਹੁਕਮੁ ਕਰਿ; ਸ੍ਰਿਸਟਿ ਉਪਾਈ ॥

ਪਰਮੇਸ਼ਰ ਨੇ ਇਹ ਹੁਕਮ ਦੇ ਕਰਿ = ਕਰਕੇ ਸ੍ਰਿਸਟਿ = ਦੁਨੀਆਂ ਉਪਾਈ = ਪੈਦਾ ਕੀਤੀ ਹੈ **ਵਾ:** ਇਹ ਮਨ ਉੱਤੇ ਕਾਲ ਦਾ ਹੁਕਮ ਕਰ ਦਿੱਤਾ ਭਾਵ ਕਾਲ ਦੇ ਹੁਕਮ ਦੁਆਰਾ ਸਰੀਰ ਉਤਪਤ ਤੇ ਨਾਸ਼ ਹੁੰਦਾ ਹੈ। ਇਉਂ ਪਰਮੇਸ਼ਰ ਨੇ ਸ੍ਰਿਸ਼ਟੀ ਪੈਦਾ ਕਰ ਦਿੱਤੀ ਹੈ।

## ਗੁਰਪਰਸਾਦੀ; ਬੂਝਹੁ ਭਾਈ ॥ ਸਦਾ ਰਹਹੁ; ਹਰਿ ਕੀ ਸਰਣਾਈ ॥੨॥

ਹੇ ਭਾਈ ! ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਇਸ ਗੱਲ ਨੂੰ ਬੂਝਹੁ = ਬੁੱਝਣਾ, ਸਮਝਣਾ ਕਰ, ਅਤੇ :

ਮਾਇਆ ਦੀ ਮੇਰ ਤੋਂ ਬਚਣ ਵਸਤੇ ਹਰਿ = ਪਰਮੇਸ਼ਰ ਕੀ = ਦੀ ਸਰਣਾਈ = ਓਟ ਵਿਚ ਸਦਾ = ਹਮੇਸ਼ਾਂ ਰਹਹੁ = ਰਹਿਣਾ ਕਰ ॥੨॥

***ਪ੍ਰਸ਼ਨ** : ਹੇ ਸਤਿਗੁਰੂ ਜੀ ! ਤੁਹਾਡੇ ਅਨੁਸਾਰ ਪੰਡਿਤ ਕੌਣ ਹੈ ?*
***ਗੁਰ-ਉੱਤਰ** :*

## ਸੋ ਪੰਡਿਤੁ; ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥
## ਅਨਦਿਨੁ; ਏਕੋ ਨਾਮੁ ਵਖਾਣੈ ॥

ਹੇ ਭਾਈ ! ਸੋ = ਉਹ ਅਸਲੀ ਪੰਡਿਤ ਹੈ **ਵਾ:** ਵਿਦਵਾਨ ਹੈ, ਜੋ = ਜਿਹੜਾ ਤਿਹਾਂ = ਤਿੰਨਾਂ ਰਾਜਸੀ,

ਤਾਮਸੀ, ਸਾਂਤਕੀ ਗੁਣਾਂ ਕੀ = ਦੀ ਪੰਡ = ਗੱਠੜੀ ਦਾ ਭਾਰ ਆਪਣੇ ਅੰਤਹਕਰਣ ਰੂਪੀ ਸਿਰ ਉੱਤੋਂ ਉਤਾਰੈ = ਲਾਹ ਦਿੰਦਾ ਹੈ **ਵਾ:** ਤਿੰਨਾਂ ਗੁਣਾਂ ਦਾ ਪੰਡ = ਬੋਝ ਲਾਹ ਦਿੰਦਾ ਹੈ, ਅਤੇ :

ਅਨਦਿਨੁ = ਰਾਤ ਦਿਨੇ ਏਕੋ = ਅਦ੍ਵੈਤ ਰੂਪ ਪਰਮੇਸ਼ਰ ਦੇ ਨਾਮ ਨੂੰ ਹੀ ਵਖਾਣੈ = ਕਥਨ ਕਰਦਾ ਹੈ।

## ਸਤਿਗੁਰ ਕੀ; ਓਹੁ ਦੀਖਿਆ ਲੇਇ ॥ ਸਤਿਗੁਰ ਆਗੈ; ਸੀਸੁ ਧਰੇਇ ॥

ਪੁਨਾ ਸਤਿਗੁਰਾਂ ਕੀ = ਦੀ ਉਹ ਅਧਿਕਾਰੀ ਬਣ ਕੇ ਦੀਖਿਆ = ਸਿੱਖਿਆ ਲੇਇ = ਲੈਣਾ ਕਰਦਾ ਹੈ।

ਪੂਰਨ ਸਤਿਗੁਰਾਂ ਦੇ ਆਗੈ = ਅੱਗੇ ਆਪਣਾ ਹੰਕਾਰ ਰੂਪੀ ਸੀਸੁ = ਸਿਰ ਧਰੇਇ = ਧਰ ਦੇਣਾ ਕਰਦਾ ਹੈ, ਭਾਵ ਭੇਟਾ ਕਰਦਾ ਹੈ, ਅਤੇ :

## ਸਦਾ ਅਲਗੁ; ਰਹੈ ਨਿਰਬਾਣੁ ॥ ਸੋ ਪੰਡਿਤੁ; ਦਰਗਹ ਪਰਵਾਣੁ ॥੩॥

ਸਦਾ = ਹਮੇਸ਼ਾਂ ਵਾਸਤੇ ਦੇਹ ਦੇ ਸੁਭਾਵਾਂ ਵੱਲੋਂ ਅਲਗੁ = ਵੱਖਰਾ ਅਤੇ ਕਰਤਾ ਭੋਗਤਾ, ਹੰਗਤਾ ਮਮਤਾ ਆਦਿ ਨਿਰਬਾਣੁ = ਬੰਧਨਾਂ ਤੋਂ ਰਹਿਤ ਰਹੈ = ਰਹਿੰਦਾ ਹੈ।

ਸੋ = ਉਹ ਪੰਡਿਤ = ਵਿਦਵਾਨ ਪਰਮੇਸ਼ਰ ਦੀ ਦਰਗਹ = ਨਿਆਏ ਸਭਾ ਵਿਚ ਪਰਵਾਣੁ = ਪ੍ਰਮਾਣਿਕ ਹੁੰਦਾ ਹੈ ॥੩॥

## ਸਭਨਾ ਮਹਿ; ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ; ਤਾਂ ਏਕੋ ਜਾਣੈ ॥

ਜੋ ਸਭਨਾ = ਸਾਰਿਆਂ, ਖੱਤਰੀ ਆਦਿ ਵਰਣਾਂ ਮਹਿ = ਵਿਚ ਏਕੋ = ਇੱਕੋ ਨਿਰਗੁਣ ਸਰੂਪ ਦਾ ਤੇ ਏਕੁ = ਇੱਕੋ ਸਰਗੁਣ ਸਰੂਪ ਦਾ ਵਖਾਣੈ = ਕਥਨ ਕਰਦਾ ਹੈ **ਵਾ:** ਇੱਕੋ ਇਕ ਅਦ੍ਵੈਤ ਰੂਪ ਪਰਮੇਸ਼ਰ ਦਾ ਕਥਨ ਕਰਦਾ ਹੈ।

ਜਾਂ = ਜਦੋਂ ਉਹ ਪੰਡਿਤ ਗੁਰਾਂ ਦੁਆਰਾ ਆਪਣੇ ਹਿਰਦੇ ਵਿਚ ਏਕੋ = ਇਕ ਨੂੰ ਵੇਖੈ = ਵੇਖਣਾ ਕਰਦਾ ਹੈ, ਤਾਂ = ਤਦੋਂ ਸਾਰੀ ਸ੍ਰਿਸ਼ਟੀ ਵਿਚ ਏਕੋ = ਇਕ ਬ੍ਰਹਮ ਨੂੰ ਹੀ ਵਿਆਪਕ ਜਾਣੈ = ਜਾਨਣਾ ਕਰਦਾ ਹੈ **ਵਾ:** ਤਦੋਂ ਪਰਮੇਸ਼ਰ ਨੂੰ ਸਭ ਥਾਵਾਂ ਵਿਚ ਵਿਆਪਕ ਜਾਨਣਾ ਕਰਦਾ ਹੈ, ਜਦੋਂ ਹਿਰਦੇ ਵਿਚ ਇੱਕੋ ਨੂੰ ਵੇਖ ਲੈਂਦਾ ਹੈ।

## ਜਾ ਕਉ ਬਖਸੇ; ਮੇਲੇ ਸੋਇ ॥ ਐਥੈ ਓਥੈ; ਸਦਾ ਸੁਖੁ ਹੋਇ ॥੪॥

ਜਾ = ਜਿਸ ਕਉ = ਨੂੰ ਗੁਰੂ ਸਾਹਿਬ ਜੀ ਨਾਮ, ਭਗਤੀ ਦੀ ਦਾਤ ਬਖਸੇ = ਬਖ਼ਸ਼ ਦਿੰਦੇ ਹਨ **ਵਾ:** ਜਿਸ ਨੂੰ ਗੁਰੂ ਸਾਹਿਬ ਜੀ ਬਖ਼ਸ਼ ਲੈਂਦੇ ਹਨ, ਸੋਇ = ਉਸ ਨੂੰ ਵਾਹਿਗੁਰੂ ਦੇ ਨਾਲ ਮੇਲੇ = ਮੇਲਣਾ ਕਰਦੇ ਹਨ।

ਉਸੇ ਨੂੰ ਐਥੈ = ਇਸ ਲੋਕ ਤੇ ਓਥੈ = ਪ੍ਰਲੋਕ ਵਿਚ ਸਦਾ = ਹਮੇਸ਼ਾਂ ਵਾਸਤੇ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ॥੪॥

## ਕਹਤ ਨਾਨਕੁ; ਕਵਨ ਬਿਧਿ ਕਰੇ, ਕਿਆ ਕੋਇ ॥

ਸਤਿਗੁਰੂ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਕਿਆ = ਕੀ ਕੋਇ = ਕੋਈ ਪੁਰਖ ਮਾਇਆ ਦੀ ਮਮਤਾ ਤੋਂ ਬਚਣ ਵਾਸਤੇ ਆਪਣੇ ਆਪ ਕਵਨ = ਕਿਸੇ ਪ੍ਰਕਾਰ ਦੀ ਕੋਈ ਬਿਧਿ = ਜੁਗਤੀ ਕਰੇ = ਕਰ ਸਕਦਾ ਹੈ, ਭਾਵ ਨਹੀਂ ਕਰ ਸਕਦਾ।

## ਸੋਈ ਮੁਕਤਿ; ਜਾ ਕਉ ਕਿਰਪਾ ਹੋਇ ॥
## ਅਨਦਿਨੁ; ਹਰਿ ਗੁਣ ਗਾਵੈ ਸੋਇ ॥

ਸੋਈ = ਉਹੋ ਪੁਰਖ ਹੀ ਮੁਕਤ ਰੂਪ ਹੈ, ਜਾ = ਜਿਸ ਕਉ = ਉੱਤੇ ਗੁਰਾਂ, ਪਰਮੇਸ਼ਰ ਦੀ ਕਿਰਪਾ = ਦਇਆ ਹੋਇ = ਹੁੰਦੀ ਹੈ।

***ਪ੍ਰਸ਼ਨ :*** *ਸਤਿਗੁਰੂ ਜੀ ! ਗੁਰ ਕਿਰਪਾ ਵਾਲੇ ਪੁਰਖਾਂ ਦੀ ਨਿਸ਼ਾਨੀ ਕੀ ਹੁੰਦੀ ਹੈ ?*

***ਗੁਰ-ਉੱਤਰ :*** ਸੋਇ = ਉਹ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵੈ = ਗਾਉਂਦਾ ਰਹਿੰਦਾ ਹੈ।

## ਸਾਸਤ੍ਰ ਬੇਦ ਕੀ; ਫਿਰਿ ਕੂਕ ਨ ਹੋਇ ॥੫॥੧॥੧੦॥

ਉਸ ਉੱਤੇ ਛੇ ਸ਼ਾਸਤ੍ਰਾਂ ਤੇ ਚਾਰ ਵੇਦਾਂ ਕੀ = ਦੀ ਫਿਰਿ = ਮੁੜ ਕੇ ਕੂਕ = ਪੁਕਾਰ ਨ = ਨਹੀਂ ਹੋਇ = ਹੁੰਦੀ ਕਿ ਇਹ ਅਧਿਕਾਰੀ ਹੈ ਜਾਂ ਅਣ-ਅਧਿਕਾਰੀ ਹੈ **ਵਾ:** ਛੇ ਸ਼ਾਸਤਰਾਂ ਤੇ ਚਾਰ ਵੇਦਾਂ ਦੀ ਫੇਰ ਹੰਕਾਰ ਦੇ ਸਹਿਤ ਪੁਕਾਰ ਨ = ਨਹੀਂ ਹੁੰਦੀ, ਭਾਵ ਆਪਣੀ ਵਿਦਵਤਾ ਦੀ ਹੰਗਤਾ ਮਿਟ ਜਾਂਦੀ ਹੈ **ਵਾ:** ਵੇਦਾਂ ਸ਼ਾਸਤ੍ਰਾਂ ਅਨੁਸਾਰ ਜਮ ਮਾਰਗ ਵਿਚ ਜਮਦੂਤਾਂ ਦੀ ਮਾਰ ਪੈਣ ਤੋਂ ਫੇਰ ਕੂਕਣਾ ਨਹੀਂ ਹੁੰਦਾ ਜਾਂ ਜਮਦੂਤਾਂ ਦੀ ਪਕੜ ਵਿਚ ਆ ਕੇ ਫੇਰ ਕੂਕਣਾ ਨਹੀਂ ਹੁੰਦਾ॥੫॥੧॥੧੦॥

## ਮਲਾਰ ਮਹਲਾ ੩ ॥
## ਭ੍ਰਮਿ ਭ੍ਰਮਿ; ਜੋਨਿ ਮਨਮੁਖ ਭਰਮਾਈ ॥ ਜਮਕਾਲੁ ਮਾਰੇ; ਨਿਤ ਪਤਿ ਗਵਾਈ ॥

ਭਰਮ ਦੇ ਭ੍ਰਮਿ = ਭਰਮਾਏ ਹੋਏ ਮਨਮੁਖ ਪੁਰਖ ਜੋਨਿ = ਜੂਨਾਂ ਵਿਚ ਭਰਮਾਈ = ਭੁਆਏ ਜਾਂਦੇ ਹਨ **ਵਾ:** ਮਨਮੁਖਾਂ ਨੂੰ ਸਰੂਪ ਦਾ ਭਰਮ ਪਿਆ ਰਹਿੰਦਾ ਹੈ, ਜਿਸ ਕਰਕੇ ਉਹ ਭਰਮ ਦੇ ਭਰਮਾਏ ਹੋਏ ਚੌਹਾਂ ਖਾਣੀਆਂ ਦੀਆਂ ਜੂਨਾਂ ਵਿਚ ਭਰਮਦੇ ਰਹਿੰਦੇ ਹਨ।

ਉਨ੍ਹਾਂ ਨੂੰ ਜਮਕਾਲ = ਕਾਲ ਕਰਨ ਵਾਲਾ ਜਮਦੂਤ ਡੰਡਿਆਂ ਨਾਲ ਮਾਰੇ = ਮਾਰਦਾ ਰਹਿੰਦਾ ਹੈ, ਕਿਉਂਕਿ ਉਨ੍ਹਾਂ ਨੇ ਨਿਤ = ਨਿਤਾਪ੍ਰਤੀ ਕਾਮ ਆਦਿ ਵਿਕਾਰਾਂ ਵਿਚ ਲੱਗ ਕੇ ਲੋਕ-ਪ੍ਰਲੋਕ ਅੰਦਰ ਆਪਣੀ ਪਤਿ = ਇੱਜ਼ਤ ਗਵਾਈ = ਗਵਾ ਲਈ ਹੈ।

## ਸਤਿਗੁਰ ਸੇਵਾ; ਜਮ ਕੀ ਕਾਣਿ ਚੁਕਾਈ ॥
## ਹਰਿ ਪ੍ਰਭੁ ਮਿਲਿਆ; ਮਹਲੁ ਘਰੁ ਪਾਈ ॥੧॥

ਜਿਨ੍ਹਾਂ ਗੁਰਮੁਖ ਜਨਾਂ ਨੇ ਸਤਿਗੁਰਾਂ ਦੀ ਪ੍ਰਤੱਖ ਸੇਵਾ = ਟਹਿਲ ਜਾਂ ਭਗਤੀ ਰੂਪ ਸੇਵਾ = ਟਹਿਲ ਕੀਤੀ ਹੈ। ਉਨ੍ਹਾਂ ਦੀ ਸਤਿਗੁਰਾਂ ਨੇ ਜਮ = ਜਮਦੂਤਾਂ ਕੀ = ਦੀ ਕਾਣਿ = ਕਨੌਂਡ (ਮੁਥਾਜੀ) ਚੁਕਾਈ = ਚੁਕਾ, ਮੇਟ ਦਿੱਤੀ ਹੈ।

ਉਨ੍ਹਾਂ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਮਿਲਿਆ = ਮਿਲ ਗਿਆ ਹੈ। ਜਿਨ੍ਹਾਂ ਨੇ ਗੁਰ-ਉਪਦੇਸ਼ ਦੁਆਰਾ ਰਿਦੇ ਰੂਪੀ ਘਰ ਦੇ ਵਿੱਚੋਂ ਤੁਰੀਆ ਪਦ ਰੂਪੀ ਮਹੱਲ ਦੀ ਪਾਈ = ਪ੍ਰਾਪਤੀ ਕਰ ਲਈ ਹੈ **ਵਾ:** ਸੱਚ ਮਹਲੁ = ਸਰੂਪ ਨੂੰ ਪਾ ਲਿਆ ਹੈ **ਵਾ:** ਜਿਨ੍ਹਾਂ ਨੂੰ ਹਰੀ ਪਰਮੇਸ਼ਰ ਦਾ ਸਰੂਪ ਪੂਰਨ ਗੁਰੂ ਮਿਲਿਆ ਹੈ, ਉਨ੍ਹਾਂ ਨੇ ਸਤਿਸੰਗਤ ਰੂਪੀ ਘਰ ਵਿੱਚੋਂ ਪਰਮੇਸ਼ਰ ਦੇ ਸਰੂਪ ਰੂਪੀ ਮਹੱਲ ਨੂੰ ਪਾ ਲਿਆ ਹੈ॥੧॥

## ਪ੍ਰਾਣੀ; ਗੁਰਮੁਖਿ ਨਾਮੁ ਧਿਆਇ ॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਗੁਰਮੁਖਾਂ ਦੀ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ।

## ਜਨਮੁ ਪਦਾਰਥੁ ਦੁਬਿਧਾ ਖੋਇਆ; ਕਉਡੀ ਬਦਲੈ ਜਾਇ ॥੧॥ਰਹਾਉ॥

ਹੇ ਜੀਵ ! ਤੂੰ ਆਪਣਾ ਅਮੋਲਕ ਮਨੁੱਖਾ ਜਨਮ ਰੂਪੀ ਪਦਾਰਥ ਦੁਬਿਧਾ = ਦੁਚਿਤੇ ਪੁਣੇ ਵਿਚ ਖੋਇਆ = ਗੁਆ ਲਿਆ ਹੈ ਅਤੇ ਜੋ ਮਾਇਆ, ਵਿਸ਼ਿਆਂ ਰੂਪੀ ਕਉਡੀ ਦੇ ਬਦਲੈ = ਵੱਟੇ ਬੇਅਰਥ ਵੀ ਚਲਿਆ ਜਾਇ = ਜਾ ਰਿਹਾ ਹੈ ॥੧॥ਰਹਾਉ॥

## ਕਰਿ ਕਿਰਪਾ; ਗੁਰਮੁਖਿ ਲਗੈ ਪਿਆਰੁ ॥
## ਅੰਤਰਿ ਭਗਤਿ; ਹਰਿ ਹਰਿ ਉਰਿ ਧਾਰੁ ॥

ਜਦ ਜੀਵ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਦਾ ਹੈ, ਤਦੋਂ ਜੀਵ ਦਾ ਗੁਰਮੁਖਾਂ ਦੀ ਸੰਗਤ **ਵਾ:** ਮੁਖੀ ਗੁਰਾਂ ਦੇ ਨਾਲ ਪਿਆਰੁ = ਪ੍ਰੇਮ ਲਗੈ = ਲੱਗਦਾ ਹੈ, ਅਤੇ :

ਉਹ ਉਰਿ = ਹਿਰਦੇ ਦੇ ਅੰਤਰਿ = ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਧਾਰੁ = ਧਾਰਦਾ, ਵਸਾਉਣਾ ਕਰਦਾ ਹੈ।

## ਭਵਜਲੁ; ਸਬਦਿ ਲੰਘਾਵਣਹਾਰੁ ॥ ਦਰਿ ਸਾਚੈ; ਦਿਸੈ ਸਚਿਆਰੁ ॥੨॥

ਉਸ ਨੂੰ ਹੀ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਵਣਹਾਰੁ = ਲੰਘਾਉਣ ਵਾਲਾ ਗੁਰ ਸਬਦਿ = ਉਪਦੇਸ਼ ਰੂਪੀ ਜਹਾਜ਼ ਪ੍ਰਾਪਤ ਹੋਇਆ ਹੈ, ਅਤੇ :

ਉਹੋ ਹੀ ਸਾਚੈ = ਸੱਚੇ ਸੱਚਖੰਡ ਰੂਪੀ ਦਰਿ = ਦੁਆਰੇ ਵਿਚ ਸਚਿਆਰੁ = ਸੱਚ ਦੀ ਪ੍ਰਾਪਤੀ ਵਾਲਾ ਦਿਸੈ = ਦਿੱਸਦਾ ਹੈ **ਵਾ:** ਉਹ ਸਾਚੈ = ਸੱਚੇ ਨਾਮ ਨੂੰ ਜਪਣੇ ਕਰਕੇ ਸੰਸਾਰ **ਵਾ:** ਸਤਿਸੰਗਤ ਰੂਪੀ ਦੁਆਰੇ ਵਿਚ ਸਚਿਆਈ ਵਾਲਾ ਦਿੱਸਦਾ ਹੈ **ਵਾ:** ਉਸ ਨੂੰ ਸੱਚਾ ਗਿਆਨ ਰੂਪੀ ਦੁਆਰਾ ਪ੍ਰਾਪਤ ਹੋਣ ਕਰਕੇ ਸਾਰਿਆਂ ਵਿਚ ਸਚਿਆਰੁ = ਸੱਚਾ ਪਰਮੇਸ਼ਰ ਹੀ ਵਿਆਪਕ ਦਿੱਸਦਾ ਹੈ ॥੨॥

## ਬਹੁ ਕਰਮ ਕਰੇ; ਸਤਿਗੁਰੁ ਨਹੀ ਪਾਇਆ ॥
## ਬਿਨੁ ਗੁਰ; ਭਰਮਿ ਭੂਲੇ ਬਹੁ ਮਾਇਆ ॥

ਜੋ ਪੁਰਖ ਨਿਤ, ਨਮਿੱਤ ਪ੍ਰਾਸਚਿਤ ਆਦਿ ਬਹੁ = ਬਹੁਤੇ ਕਰਮਾਂ ਨੂੰ ਕਰੇ = ਕਰਦਾ ਹੈ ਅਤੇ ਸਤਿਗੁਰਾਂ ਦੀ ਸੰਗਤ ਨੂੰ ਨਹੀਂ ਪਾਇਆ = ਪਾਉਣਾ ਕਰਦਾ।

ਉਹ ਗੁਰ = ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਬਹੁ = ਬਹੁਤ ਤਰ੍ਹਾਂ ਦੀ ਮਾਇਆ ਵਿਚ ਭਰਮ ਕਰਕੇ ਭੂਲੇ = ਭੁੱਲ ਰਿਹਾ ਹੈ **ਵਾ:** ਮਾਇਆ ਵਿਚ ਲੱਗ ਕੇ ਬਹੁਤੇ ਭਰਮ ਵਿਚ ਭੁੱਲ ਰਿਹਾ ਹੈ।

## ਹਉਮੈ ਮਮਤਾ; ਬਹੁ ਮੋਹੁ ਵਧਾਇਆ ॥ ਦੂਜੈ ਭਾਇ; ਮਨਮੁਖਿ ਦੁਖੁ ਪਾਇਆ ॥੩॥

ਉਸ ਮਨਮੁਖ ਜੀਵ ਨੇ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮਮਤਾ = ਮੇਰ ਤੇ ਸੰਬੰਧੀਆਂ ਨਾਲ

ਬਹੁ = ਬਹੁਤਾ ਮੋਹੁ = ਸਨੇਹ ਵਧਾਇਆ = ਵਧਾਉਣਾ ਕੀਤਾ ਹੈ। ਇਸ ਵਾਸਤੇ ਦੂਜੈ ਭਾਇ = ਦ੍ਵੈਤ ਭਾਵ ਕਰਕੇ ਮਨਮੁਖ ਜੀਵ ਜੰਮਣ-ਮਰਣ ਦਾ ਦੁਖ ਪਾਇਆ = ਪਾਉਣਾ ਕਰਦਾ ਹੈ॥੩॥

## ਆਪੇ ਕਰਤਾ; ਅਗਮ ਅਥਾਹਾ ॥ ਗੁਰ ਸਬਦੀ ਜਪੀਐ; ਸਚੁ ਲਾਹਾ ॥

ਉਹ ਪਰਮੇਸ਼ਰ ਆਪੇ = ਆਪ ਹੀ ਸਾਰਿਆਂ ਦਾ ਕਰਤਾ ਹੈ ਤੇ ਸਾਰਿਆਂ ਤੋਂ ਅਗੰਮ ਤੇ ਅਥਾਹਾ = ਅਤਿਅੰਤ ਡੂੰਘਾ ਹੈ **ਵਾ:** ਮਨ ਦੇ ਸੰਕਲਪਾਂ-ਵਿਕਲਪਾਂ ਦੀ ਗੰਮਤਾ ਤੋਂ ਰਹਿਤ ਤੇ ਸ਼ਕਤੀ ਬਿਰਤੀ ਕਰਕੇ ਅਥਾਹਾ = ਥਾਹ (ਹੱਦ) ਤੋਂ ਰਹਿਤ ਹੈ।

ਜੇਕਰ ਗੁਰ ਸਬਦੀ = ਉਪਦੇਸ਼ ਦੁਆਰਾ ਉਸ ਦੇ ਨਾਮ ਨੂੰ ਜਪੀਐ = ਜਪਣਾ ਕਰੀਏ ਤਾਂ ਸਚੁ = ਸੱਚਾ ਆਤਮਾਨੰਦ ਰੂਪੀ ਲਾਹਾ = ਲਾਭ ਪ੍ਰਾਪਤ ਹੁੰਦਾ ਹੈ।

## ਹਾਜਰੁ ਹਜੂਰਿ; ਹਰਿ ਵੇਪਰਵਾਹਾ ॥
## ਨਾਨਕ; ਗੁਰਮੁਖਿ ਨਾਮਿ ਸਮਾਹਾ ॥੪॥੨॥੧੧॥

ਜੋ ਹਰਿ = ਪਰਮੇਸ਼ਰ ਵੇਪਰਵਾਹਾ = ਬੇਮੁਥਾਜ ਤੇ ਹਾਜਰੁ ਹਜੂਰਿ = ਹਾਜ਼ਰਾ ਹਜ਼ੂਰ ਭਾਵ ਨੇੜੇ ਤੋਂ ਨੇੜੇ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਗੁਰਾਂ ਦੁਆਰਾ ਸ਼ਬਦ ਦੀ ਕਮਾਈ ਕਰਕੇ ਉਸ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਹਾ = ਸਮਾਅ ਜਾਂਦੇ ਹਨ **ਵਾ:** ਗੁਰਮੁਖ ਜਨਾਂ ਨੂੰ ਨਾਮੀਂ ਪਰਮੇਸ਼ਰ ਦੀ ਪ੍ਰਾਪਤੀ ਦਾ ਸਮਾਹਾ = ਅਨੰਦ ਪ੍ਰਾਪਤ ਹੁੰਦਾ ਹੈ॥੪॥੨॥੧੧॥

[ਅੰਗ ੧੨੬੨]

## ਮਲਾਰ ਮਹਲਾ ੩ ॥
## ਜੀਵਤ ਮੁਕਤ; ਗੁਰਮਤੀ ਲਾਗੇ ॥
## ਹਰਿ ਕੀ ਭਗਤਿ; ਅਨਦਿਨੁ ਸਦ ਜਾਗੇ ॥

ਜੋ ਗੁਰਮਤੀ = ਗੁਰ ਸਿੱਖਿਆ ਨੂੰ ਗ੍ਰਹਿਣ ਕਰਨ ਵਿਚ ਲਾਗੇ = ਲੱਗੇ ਹਨ, ਉਹ ਜੀਵਤ = ਜਿਉਂਦੇ ਹੀ ਮੁਕਤ ਰੂਪ ਹਨ, ਅਤੇ :

ਉਹ ਹਰਿ = ਪਰਮੇਸ਼ਰ ਕੀ = ਦੀ ਪ੍ਰੇਮਾ ਭਗਤਿ = ਭਗਤੀ ਵਿਚ ਲੱਗ ਕੇ ਅਨਦਿਨੁ = ਰਾਤ ਦਿਨੇ ਸਦ = ਸਦਾ ਗਿਆਨ ਅਵਸਥਾ ਵਿਚ ਜਾਗੇ = ਜਾਗਦੇ ਹਨ **ਵਾ:** ਉਨ੍ਹਾਂ ਨੂੰ ਅਵਿੱਦਿਆ ਰੂਪੀ ਅਨ = ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਚੜ੍ਹ ਗਿਆ ਹੈ।

## ਸਤਿਗੁਰੁ ਸੇਵਹਿ; ਆਪੁ ਗਵਾਇ ॥
## ਹਉ ਤਿਨ ਜਨ ਕੇ; ਸਦ ਲਾਗਉ ਪਾਇ ॥੧॥

ਜਿਹੜੇ ਪੁਰਖ ਸਤਿਗੁਰਾਂ ਦੀ ਸੇਵਹਿ = ਟਹਿਲ ਕਰਕੇ ਰਿਦੇ ਵਿੱਚੋਂ ਆਪੁ = ਆਪਾ-ਭਾਵ ਗਵਾਇ = ਗੁਆ ਲੈਂਦੇ ਹਨ।

ਹਉ = ਮੈਂ ਤਿਨ = ਉਨ੍ਹਾਂ ਜਨ = ਪੁਰਖਾਂ ਕੇ = ਦੇ ਸਦ = ਹਮੇਸ਼ਾਂ ਪਾਇ = ਚਰਨੀਂ ਲਾਗਉ = ਲੱਗਦਾ ਹਾਂ॥੧॥

## ਹਉ ਜੀਵਾਂ ਸਦਾ; ਹਰਿ ਕੇ ਗੁਣ ਗਾਈ ॥

ਹੇ ਭਾਈ ! ਹਰਿ = ਪਰਮੇਸ਼ਰ ਕੇ = ਦੇ ਜੱਸ ਰੂਪ ਗੁਣਾਂ ਨੂੰ ਗਾਈ = ਗਾ ਕੇ ਹੀ ਹਉ = ਮੈਂ ਸਦਾ = ਹਮੇਸ਼ਾਂ ਆਤਮਿਕ ਜੀਵਨ ਵੱਲ ਜੀਵਾਂ = ਜਿਉਂਦਾ ਹਾਂ।

## ਗੁਰ ਕਾ ਸਬਦੁ, ਮਹਾ ਰਸੁ ਮੀਠਾ; ਹਰਿ ਕੈ ਨਾਮਿ, ਮੁਕਤਿ ਗਤਿ ਪਾਈ ॥੧॥ਰਹਾਉ॥

ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਮਹਾ = ਵੱਡਾ ਬ੍ਰਹਮਾਨੰਦ ਰੂਪੀ ਰਸ ਦੇਣ ਵਾਲਾ ਤੇ ਅਤਿਅੰਤ ਮੀਠਾ = ਮਿੱਠਾ, ਪਿਆਰਾ ਹੈ, ਜਿਸ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਕੈ = ਦੇ ਨਾਮ ਨੂੰ ਜਪਣ ਕਰਕੇ ਕੈਵਲ ਮੁਕਤਿ = ਮੁਕਤੀ ਦੀ ਗਤਿ = ਪ੍ਰਾਪਤੀ ਪਾਈ = ਪਾਉਣਾ ਕਰੀਦੀ ਹੈ **ਵਾ:** ਸਰਗੁਣ ਸਰੂਪ ਦੀਆਂ ਸਰੂਪ, ਸਮੀਮ, ਸਯੁਜ ਆਦਿ ਮੁਕਤੀਆਂ ਪਾਈਦੀਆਂ ਹਨ ਅਤੇ ਨਿਰਗੁਣ ਸਰੂਪ ਦੀ ਅਭੇਦਤਾ ਰੂਪੀ ਮੁਕਤੀ ਪਾਈ = ਪਾਉਣਾ ਕਰੀਦੀ ਹੈ ॥੧॥ਰਹਾਉ॥

## ਮਾਇਆ ਮੋਹੁ; ਅਗਿਆਨੁ ਗੁਬਾਰੁ ॥ ਮਨਮੁਖ ਮੋਹੇ; ਮੁਗਧ ਗਵਾਰ ॥

ਮਾਇਆ ਦਾ ਮੋਹੁ = ਸਨੇਹ ਅਗਿਆਨ ਰੂਪੀ ਗੁਬਾਰੁ = ਗਾੜ੍ਹੇ ਹਨੇਰੇ ਕਰਕੇ ਪਿਆ ਹੋਇਆ ਹੈ।

ਸ਼ਾਸਤਰ ਗਿਆਤ ਤੋਂ ਹੀਣੇ ਮੁਗਧ = ਮੂਰਖ ਗਵਾਰ = ਬੇਸਮਝ ਮਨਮੁਖ ਪੁਰਖ ਉਸ ਵਿਚ ਮੋਹੇ ਗਏ ਹਨ **ਅਥਵਾ** ਮਾਇਆ ਦੇ ਮੋਹ ਵਿਚ ਲੱਗਣੇ ਕਰਕੇ ਮਨਮੁਖਾਂ ਦੇ ਰਿਦੇ ਵਿਚ ਅਗਿਆਨ ਰੂਪੀ ਗੁਬਾਰੁ = ਹਨੇਰਾ ਹੈ। ਇਸੇ ਕਰਕੇ ਮਨਮੁਖ ਮੁਗਧ ਗਵਾਰ ਪੁਰਖ ਮਾਇਆ ਨੇ **ਵਾ:** ਮਾਇਆ ਦੇ ਮੋਹ ਨੇ ਮੋਹੇ = ਮੋਹਿਤ ਕੀਤੇ ਹੋਏ ਹਨ।

## ਅਨਦਿਨੁ; ਧੰਧਾ ਕਰਤ ਵਿਹਾਇ ॥ ਮਰਿ ਮਰਿ ਜੰਮਹਿ; ਮਿਲੈ ਸਜਾਇ ॥੨॥

ਉਨ੍ਹਾਂ ਦੀ ਅਨਦਿਨੁ = ਰਾਤ ਦਿਨੇ ਸੰਸਾਰਕ ਧੰਧਾ = ਧੰਦਿਆਂ ਨੂੰ ਕਰਤ = ਕਰਦਿਆਂ ਦੀ ਉਮਰ ਵਿਹਾਇ = ਬੀਤ ਜਾਂਦੀ ਹੈ।

ਉਹ ਮੌਤ ਦੇ ਮਰਿ = ਮਾਰੇ ਹੋਏ ਮਰਿ = ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮਹਿ = ਜੰਮਦੇ ਰਹਿੰਦੇ ਹਨ। ਇਉਂ ਉਨ੍ਹਾਂ ਨੂੰ ਆਵਾ-ਗਾਉਣ ਵਿਚ ਆਉਣ ਦੀ ਸਜਾਇ = ਸਜਾ ਮਿਲੈ = ਮਿਲਦੀ ਹੈ **ਵਾ:** ਮਰ ਮਰ ਕੇ ਜੰਮਦੇ ਹਨ ਤੇ ਜਮਾਂ ਆਦਿ ਤੋਂ ਸਜ਼ਾ ਮਿਲਦੀ ਰਹਿੰਦੀ ਹੈ ॥੨॥

## ਗੁਰਮੁਖਿ; ਰਾਮ ਨਾਮਿ ਲਿਵ ਲਾਈ ॥ ਕੂੜੈ ਲਾਲਚਿ; ਨਾ ਲਪਟਾਈ ॥

ਗੁਰਮੁਖ ਜਨਾਂ ਨੇ ਹਰ ਵਕਤ ਰਾਮ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਗਾਈ ਹੋਈ ਹੈ।

ਇਸੇ ਕਰਕੇ ਗੁਰਮੁਖ ਜਨ ਕੂੜੈ = ਝੂਠੇ ਪਦਾਰਥਾਂ ਦੇ ਲਾਲਚਿ = ਲੋਭ ਵਿਚ ਆਪਣਾ ਚਿੱਤ ਨਾ = ਨਹੀਂ ਲਪਟਾਈ = ਲਪਟਾਉਂਦੇ, ਫਸਾਉਂਦੇ।

## ਜੋ ਕਿਛੁ ਹੋਵੈ; ਸਹਜਿ ਸੁਭਾਇ ॥ ਹਰਿ ਰਸੁ ਪੀਵੈ; ਰਸਨ ਰਸਾਇ ॥੩॥

ਉਹ ਐਸਾ ਨਿਸਚੇ ਕਰਦੇ ਹਨ ਕਿ ਜੋ = ਜਿਹੜਾ ਕਿਛੁ = ਕੁਝ ਹੋਵੈ = ਹੁੰਦਾ ਹੈ, ਉਹ ਸਹਜਿ = ਸੁਤੇ-ਸਿੱਧ ਸੁਭਾਇ = ਸੁਭਾਵਿਕ ਹੀ ਪਰਮੇਸ਼ਰ ਦੀ ਰਜ਼ਾ ਵਿਚ ਹੁੰਦਾ ਹੈ।

ਉਹ ਰਿਦੇ ਕਰਕੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਰਸ ਨੂੰ ਪੀਵੈ = ਪੀਂਦੇ ਰਹਿੰਦੇ ਹਨ ਅਤੇ ਉਨ੍ਹਾਂ ਨੇ ਆਪਣੀ ਰਸਨ = ਜਿਹਵਾ ਨੂੰ ਵੀ ਨਾਮ ਰਸ ਵਿਚ ਰਸਾਇ = ਰਸਾ ਲਿਆ ਹੈ **ਵਾ:** ਪ੍ਰੀਤ ਰੂਪ ਰਸਨਾ ਨੂੰ ਪਰਮੇਸ਼ਰ ਦੇ ਗੁਣਾਂ ਨੂੰ ਗਾਉਣ ਵਿਚ ਰਸਾਇਆ ਹੋਇਆ ਹੈ ॥੩॥

## ਕੋਟਿ ਮਧੇ; ਕਿਸਹਿ ਬੁਝਾਈ ॥ ਆਪੇ ਬਖਸੇ; ਦੇ ਵਡਿਆਈ ॥

ਕੋਟਿ = ਕਰੋੜਾਂ ਮਧੇ = ਵਿੱਚੋਂ ਕਿਸਹਿ = ਕਿਸੇ ਵਿਰਲੇ ਪੁਰਖ ਨੂੰ ਹੀ ਗੁਰਾਂ ਨੇ ਸਿੱਖਿਆ ਬੁਝਾਈ = ਬੁਝਾਉਣਾ, ਸਮਝਾਉਣਾ ਕੀਤੀ ਹੈ।

ਜਿਨ੍ਹਾਂ ਨੂੰ ਸਿੱਖਿਆ ਸਮਝਾਉਣਾ ਕੀਤੀ ਹੈ, ਉਨ੍ਹਾਂ ਨੂੰ ਆਪੇ = ਆਪ ਹੀ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ = ਮਹਿਮਾ ਬਖਸੇ = ਬਖ਼ਸ਼ ਦੇ = ਦਿੰਦਾ ਹੈ।

## ਜੋ ਧੁਰਿ ਮਿਲਿਆ; ਸੁ ਵਿਛੁੜਿ ਨ ਜਾਈ ॥
## ਨਾਨਕ; ਹਰਿ ਹਰਿ ਨਾਮਿ ਸਮਾਈ ॥੪॥੩॥੧੨॥

ਜੋ = ਜਿਹੜਾ ਧੁਰਿ = ਆਦੋਂ ਹੀ ਪਰਮੇਸ਼ਰ ਦੇ ਨਾਲ ਮਿਲਿਆ = ਮਿਲ ਗਿਆ ਹੈ, ਸੁ = ਉਹ ਪਰਮੇਸ਼ਰ ਨਾਲੋਂ ਵਿਛੁੜਿ = ਜੁਦਾ ਹੋ ਕੇ ਕਦੇ ਵੀ ਜੂਨਾਂ ਵਿਚ ਨ = ਨਹੀਂ ਜਾਈ = ਜਾਂਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦੀ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਨਾਮਿ = ਨਾਮੀ ਹਰਿ = ਪਰਮੇਸ਼ਰ ਵਿਚ ਸਮਾਈ = ਅਭੇਦਤਾ ਹੋਈ ਹੈ ॥੪॥੩॥੧੨॥

## ਮਲਾਰ ਮਹਲਾ ੩ ॥
## ਰਸਨਾ; ਨਾਮੁ ਸਭੁ ਕੋਈ ਕਹੈ ॥ ਸਤਿਗੁਰੁ ਸੇਵੇ; ਤਾ ਨਾਮੁ ਲਹੈ ॥

ਰਸਨਾ = ਜਿਹਵਾ ਨਾਲ ਤਾਂ ਸਭੁ = ਹਰ ਕੋਈ ਪਰਮੇਸ਼ਰ ਦਾ ਨਾਮ ਕਹੈ = ਕਥਨ, ਜਪਦਾ ਹੈ।

ਪਰ ਸਤਿਗੁਰਾਂ ਦੀ ਸੇਵੇ = ਟਹਿਲ ਕਰੇ ਤਾਂ ਜੀਵ ਨਾਮ ਦਾ ਯਥਾਰਥ ਫਲ ਲਹੈ = ਪ੍ਰਾਪਤ ਕਰ ਲੈਂਦਾ ਹੈ **ਵਾ:** ਨਾਮ ਦਾ ਅਰਥ ਸਮਝਣ ਵਾਲਾ ਗਿਆਨ ਪ੍ਰਾਪਤ ਕਰ ਲੈਂਦਾ ਹੈ **ਵਾ:** ਨਾਮ ਨੂੰ ਲਹੈ = ਲਖ, ਜਾਣ ਸਕਦਾ ਹੈ।

## ਬੰਧਨ ਤੋੜੇ; ਮੁਕਤਿ ਘਰਿ ਰਹੈ ॥
## ਗੁਰ ਸਬਦੀ; ਅਸਥਿਰੁ ਘਰਿ ਬਹੈ ॥੧॥

ਸਤਿਗੁਰੂ ਸਾਹਿਬ ਜੀ ਉਸ ਦੇ ਸੰਸਾਰਕ, ਕਰਤਾ ਭੋਗਤਾ ਦੇ ਬੰਧਨ = ਜੰਜਾਲ ਤੋੜੇ = ਤੋੜ ਦਿੰਦੇ ਹਨ, ਇਸੇ ਕਰਕੇ ਉਹ ਮੁਕਤਿ = ਮੁਕਤੀ ਰੂਪ ਘਰ ਵਿਚ ਇਸਥਿਤ ਹੋ ਕੇ ਰਹੈ = ਰਹਿਣ ਲੱਗ ਜਾਂਦਾ ਹੈ।

ਗੁਰ ਸਬਦੀ = ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਨ ਵਾਲਾ ਪੁਰਖ ਅਸਥਿਰੁ = ਅਚੱਲ ਪਰਮੇਸ਼ਰ ਦੇ ਸਰੂਪ ਰੂਪੀ ਘਰ ਵਿਚ ਬਹੈ = ਇਸਥਿਤ ਹੋ ਜਾਂਦਾ ਹੈ ॥੧॥

## ਮੇਰੇ ਮਨ; ਕਾਹੇ ਰੋਸੁ ਕਰੀਜੈ ॥

ਹੇ ਮੇਰੇ ਮਨਾਂ ! ਤੂੰ ਕਾਹੇ = ਕਿਸ ਵਾਸਤੇ ਰੋਸੁ = ਗ਼ੁੱਸਾ ਕਰੀਜੈ = ਕਰਦਾ ਹੈਂ।

## ਲਾਹਾ ਕਲਜੁਗਿ, ਰਾਮ ਨਾਮੁ ਹੈ; ਗੁਰਮਤਿ ਅਨ ਦਿਨੁ ਹਿਰਦੈ ਰਵੀਜੈ ॥੧॥ਰਹਾਉ॥

ਕਲਿਜੁਗ ਦੇ ਜ਼ਮਾਨੇ ਵਿਚ ਸੱਚਾ ਲਾਹਾ = ਲਾਭ ਰਾਮ = ਪਰਮੇਸ਼ਰ ਦੇ ਨਾਮ ਦਾ ਹੈ, ਇਸ ਲਈ ਗੁਰਮਤਿ = ਗੁਰ-ਸਿੱਖਿਆ ਦੁਆਰਾ ਅਨ ਦਿਨੁ = ਰਾਤ-ਦਿਨੇ ਹਿਰਦੈ = ਚਿੱਤ ਵਿਚ ਪਰਮੇਸ਼ਰ ਦਾ ਨਾਮ ਰਵੀਜੈ = ਉਚਾਰਨ ਕਰ ॥੧॥ਰਹਾਉ॥

## ਬਾਬੀਹਾ; ਖਿਨੁ ਖਿਨੁ ਬਿਲਲਾਇ ॥ ਬਿਨੁ ਪਿਰ ਦੇਖੇ; ਨੀਂਦ ਨ ਪਾਇ ॥

ਜਿਵੇਂ ਬਾਬੀਹਾ = ਪਪੀਹਾ ਸਵਾਂਤੀ ਬੂੰਦ ਵਾਸਤੇ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਬਿਲਲਾਇ = ਵਿਰਲਾਪ ਕਰਦਾ ਹੈ।

ਇਸੇ ਪ੍ਰਕਾਰ ਗੁਰਮੁਖਾਂ ਦਾ ਰਿਦਾ ਰੂਪੀ ਪਪੀਹਾ ਗੁਰ-ਉਪਦੇਸ਼ ਰੂਪ **ਵਾ:** ਪਰਮੇਸ਼ਰ ਦੇ ਦਰਸ਼ਨਾਂ ਰੂਪੀ **ਵਾ:** ਜੀਵ ਈਸ਼ ਦੀ ਏਕਤਾ ਰੂਪ ਸਵਾਂਤੀ ਬੂੰਦ ਵਾਸਤੇ ਖਿਨ ਖਿਨ ਕਾਲ ਵਿਚ ਵਿਰਲਾਪ ਕਰਦਾ ਹੈ।

ਜਿਵੇਂ ਪਤੀ ਦੇ ਵਿਛੋੜੇ ਵਾਲੀ ਇਸਤ੍ਰੀ ਆਪਣੇ ਪਿਰ = ਪਤੀ ਦੇ ਦਰਸ਼ਨ ਦੇਖੇ = ਵੇਖਣ ਤੋਂ ਬਿਨੁ = ਬਗ਼ੈਰ ਨੀਂਦ = ਨਿੰਦਰਾ ਨ = ਨਹੀਂ ਪਾਇ = ਪਾ ਸਕਦੀ। ਇਸੇ ਪ੍ਰਕਾਰ ਜਗਿਆਸੂ ਰੂਪ ਇਸਤ੍ਰੀ ਆਪਣੇ ਪਤੀ ਪਰਮੇਸ਼ਰ ਦੇ ਦੀਦਾਰ ਵੇਖੇ ਤੋਂ ਬਗ਼ੈਰ ਸ਼ਾਂਤੀ ਰੂਪ ਨਿੰਦਰਾ ਨਹੀਂ ਪਾ ਸਕਦੀ।

## ਇਹੁ ਵੇਛੋੜਾ; ਸਹਿਆ ਨ ਜਾਇ ॥ ਸਤਿਗੁਰੁ ਮਿਲੈ; ਤਾਂ ਮਿਲੈ ਸੁਭਾਇ ॥੨॥

ਜਗਿਆਸੂ ਰੂਪ ਇਸਤ੍ਰੀ ਦੇ ਪਾਸੋਂ ਇਹ ਪਤੀ ਪਰਮੇਸ਼ਰ ਦਾ ਵੇਛੋੜਾ = ਵਿਯੋਗ ਸਹਿਆ = ਸਹਾਰਿਆ ਨ = ਨਹੀਂ ਜਾਇ = ਜਾ ਸਕਦਾ।

ਜਦ ਪੂਰਨ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤਾਂ = ਤਦ ਸੁਭਾਇ = ਸੁਭਾਵਿਕ ਹੀ ਪਤੀ ਪਰਮੇਸ਼ਰ ਮਿਲੈ = ਮਿਲ ਜਾਂਦਾ ਹੈ **ਵਾ:** ਸਤਿਗੁਰਾਂ ਦੁਆਰਾ ਨਾਮ ਮਿਲ ਜਾਵੇ ਤਾਂ ਨਾਮ ਜਪਣ ਨਾਲ ਸੁਭਾਇ = ਸ੍ਰੇਸ਼ਟ ਗਿਆਨ ਦਾ ਪ੍ਰਕਾਸ਼ ਹੋਣੇ ਕਰਕੇ ਪਤੀ ਪਰਮੇਸ਼ਰ ਮਿਲ ਜਾਂਦਾ ਹੈ **ਵਾ:** ਸੁਭਾਇ = ਪ੍ਰਕਾਸ਼ ਸਰੂਪ ਪਰਮੇਸ਼ਰ ਮਿਲ ਜਾਂਦਾ ਹੈ ॥੨॥

## ਨਾਮ ਹੀਣੁ; ਬਿਨਸੈ ਦੁਖੁ ਪਾਇ ॥ ਤ੍ਰਿਸਨਾ ਜਲਿਆ; ਭੂਖ ਨ ਜਾਇ ॥

ਪਰਮੇਸ਼ਰ ਦੇ ਨਾਮ ਤੋਂ ਹੀਣੁ = ਵਾਂਞਾ ਪੁਰਖ ਜੂਨਾਂ ਦਾ ਦੁਖ ਪਾਇ = ਪਾਉਂਦਾ ਹੈ ਤੇ ਬਿਨਸੈ = ਨਾਸ਼ ਹੋ ਜਾਂਦਾ ਹੈ।

ਹਰ ਵਕਤ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪੀ ਅਗਨੀ ਵਿਚ ਜਲਿਆ = ਸੜਿਆ ਰਹਿੰਦਾ ਹੈ ਤੇ ਉਸ ਦੇ ਅੰਦਰੋਂ ਆਸਾ ਰੂਪੀ ਭੂਖ = ਭੁੱਖ ਵੀ ਨ = ਨਹੀਂ ਜਾਇ = ਜਾਂਦੀ।

## ਵਿਣੁ ਭਾਗਾ; ਨਾਮੁ ਨ ਪਾਇਆ ਜਾਇ ॥ ਬਹੁ ਬਿਧਿ; ਥਾਕਾ ਕਰਮ ਕਮਾਇ ॥੩॥

ਪੂਰਬਲੇ ਨਿਸ਼ਕਾਮ ਭਾਗਾ = ਕਰਮਾਂ ਤੋਂ ਵਿਣੁ = ਬਗ਼ੈਰ ਜੀਵ ਦੇ ਪਾਸੋਂ ਪਰਮੇਸ਼ਰ ਦਾ ਨਾਮ ਨ = ਨਹੀਂ ਪਾਇਆ ਜਾਇ = ਜਾ ਸਕਦਾ।

ਜੀਵ ਬਹੁ = ਬਹੁਤ ਬਿਧਿ = ਤਰ੍ਹਾਂ ਦੇ ਨਿੱਤ, ਨਮਿੱਤ ਆਦਿ ਕਰਮਾਂ ਨੂੰ ਕਮਾਇ = ਕਮਾ ਕੇ ਥਾਕਾ = ਥੱਕ ਗਿਆ ਹੈ ॥੩॥

## ਤ੍ਰੈਗੁਣ; ਬਾਣੀ ਬੇਦ ਬੀਚਾਰੁ ॥ ਬਿਖਿਆ ਮੈਲੁ; ਬਿਖਿਆ ਵਾਪਾਰੁ ॥

ਤ੍ਰੈਗੁਣ = ਤਿੰਨ ਰਾਜਸੀ, ਤਾਮਸੀ, ਸਾਂਤਕੀ ਗੁਣਾਂ ਦਾ ਬੇਦਾਂ ਦੀ ਬਾਣੀ ਬੀਚਾਰੁ = ਨਿਰਣਾ ਕਰਦੀ ਹੈ **ਵਾ:** ਵੇਦਾਂ ਦੀ ਬੀਚਾਰ ਤ੍ਰੈਗੁਣ ਰੂਪ ਬਾਣੀ ਹੈ।

ਜੀਵ ਇਸ ਨੂੰ ਪੜ੍ਹ ਕੇ ਬਿਖਿਆ = ਮਾਇਆ ਦਾ ਵਾਪਾਰੁ = ਵਣਜ ਕਰਦੇ ਹਨ, ਇਸੇ ਕਰਕੇ ਜੀਵਾਂ ਨੂੰ ਬਿਖਿਆ = ਮਾਇਆ ਦੀ ਪ੍ਰਾਪਤੀ ਦੀ ਇੱਛਾ ਰੂਪ ਮੈਲ ਲੱਗੀ ਰਹਿੰਦੀ ਹੈ, ਭਾਵ ਰਜੋਗੁਣੀ ਪੁਰਖਾਂ ਨੂੰ ਉੱਦਮ ਨਾਲ ਲੋਕਾਂ ਨੂੰ ਦਬਾ ਕੇ ਹਕੂਮਤ ਕਰਨ ਦੀ ਇੱਛਾ ਬਣੀ ਰਹਿੰਦੀ ਹੈ, ਤਮੋਗੁਣੀ ਪੁਰਖਾਂ ਨੂੰ ਘੋਰ ਸਾਧਨ ਕਰਕੇ ਲੋਕਾਂ ਤਾਈਂ ਆਪਣੇ ਅਧੀਨ ਕਰਨ ਦੀ ਇੱਛਾ ਬਣੀ ਰਹਿੰਦੀ ਹੈ ਅਤੇ ਸਤੋਗੁਣੀ ਪੁਰਖਾਂ ਨੂੰ ਰਿੱਧੀਆਂ- ਸਿੱਧੀਆਂ ਦੀ ਪ੍ਰਾਪਤੀ ਰੂਪ ਇੱਛਾ ਫੁਰਦੀ ਰਹਿੰਦੀ ਹੈ, ਇਉਂ ਸਭਨਾਂ ਦੇ ਅੰਦਰ ਮਾਇਆ ਦੀ ਮੈਲ ਲੱਗੀ ਹੋਈ ਹੈ, ਇਸੇ ਕਰਕੇ ਮਾਇਆ ਦਾ ਹੀ ਵਾਪਾਰ ਕਰਦੇ ਹਨ।

## ਮਰਿ ਜਨਮਹਿ; ਫਿਰਿ ਹੋਹਿ ਖੁਆਰੁ ॥
## ਗੁਰਮੁਖਿ; ਤੁਰੀਆ ਗੁਣੁ ਉਰਿ ਧਾਰੁ ॥੪॥

ਇਸੇ ਕਰਕੇ ਮਨਮੁਖ ਜੀਵ ਜਨਮਹਿ = ਜੰਮਦੇ ਮਰਿ = ਮਰਦੇ ਹਨ ਤੇ ਫਿਰਿ = ਮੁੜ ਮੁੜ ਜੂਨਾਂ ਵਿਚ ਪੈ ਕੇ ਖੁਆਰੁ = ਖ਼ਰਾਬ ਹੁੰਦੇ ਹੋਹਿ = ਹਨ।

ਪਰ ਗੁਰਮੁਖ ਜਨਾਂ ਨੇ ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਤੁਰੀਆ ਪਦ ਰੂਪੀ ਅਵਸਥਾ ਦੇ ਗੁਣੁ = ਗਿਆਨ ਨੂੰ ਉਰਿ = ਹਿਰਦੇ ਵਿਚ ਧਾਰੁ = ਧਾਰਨ ਕੀਤਾ ਹੈ ॥੪॥

## ਗੁਰੁ ਮਾਨੈ; ਮਾਨੈ ਸਭੁ ਕੋਇ ॥ ਗੁਰ ਬਚਨੀ; ਮਨੁ ਸੀਤਲੁ ਹੋਇ ॥

ਜਿਹੜਾ ਗੁਰੁ = ਸਤਿਗੁਰੂ ਸਾਹਿਬ ਜੀ ਨੂੰ ਮਾਨੈ = ਮੰਨਣ ਲੱਗ ਜਾਂਦਾ ਹੈ, ਉਸ ਨੂੰ ਸਭੁ = ਹਰ ਕੋਇ = ਕੋਈ ਮਾਨੈ = ਮੰਨਣ ਲੱਗ ਜਾਂਦਾ ਹੈ, ਕਿਉਂਕਿ :

ਉਸ ਦਾ ਸਤਿਗੁਰਾਂ ਦੇ ਬਚਨੀ = ਉਪਦੇਸ਼ ਨੂੰ ਕਮਾਉਣੇ ਕਰਕੇ ਮਨੁ = ਚਿੱਤ ਸੀਤਲੁ = ਠੰਢਾ ਹੋਇ = ਹੁੰਦਾ ਹੈ।

## ਚਹੁ ਜੁਗਿ ਸੋਭਾ; ਨਿਰਮਲ ਜਨੁ ਸੋਇ ॥
## ਨਾਨਕ; ਗੁਰਮੁਖਿ ਵਿਰਲਾ ਕੋਇ ॥੫॥੪॥੧੩॥੯॥੨੨॥

ਚਹੁ = ਚਾਰੇ ਜੁਗਿ = ਯੁਗਾਂ ਵਿਚ ਸੋਇ = ਉਸ ਜਨੁ = ਪੁਰਖ ਦੀ ਨਿਰਮਲ = ਉੱਜਲ ਸੋਭਾ = ਵਡਿਆਈ ਹੁੰਦੀ ਹੈ **ਵਾ:** ਉਸ ਦੀ ਚਹੁੰ ਜੁਗੀਂ ਸੰਸਾਰ ਵਿਚ ਸੋਭਾ ਹੁੰਦੀ ਹੈ ਅਤੇ ਉਹੋ ਪੁਰਖ ਹੀ ਨਿਰਮਲ = ਉੱਜਲ ਜੀਵਨ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰ ਐਸਾ ਕੋਇ = ਕੋਈ ਵਿਰਲਾ = ਟਾਵਾਂ ਗੁਰਮੁਖ ਹੀ ਹੈ ॥੫॥੪॥੧੩॥੯॥੨੨॥

**ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ :**

| | | |
|---|---|---|
| ੫ | = | ਇਸ ਸ਼ਬਦ ਦੇ ਪੰਜ ਪਦੇ ਹਨ। |
| ੪ | = | ਚਾਰ ਸ਼ਬਦ ਤੀਸਰੇ ਸਤਿਗੁਰਾਂ ਦੇ ਦੂਸਰੇ ਸੁਰਤਾਲ ਵਿਚ ਹਨ ਅਤੇ ਨੌਂ ਸ਼ਬਦ ਤੀਸਰੇ ਸਤਿਗੁਰਾਂ ਦੇ ਪਹਿਲੇ ਘਰ ਵਿਚ ਹਨ। |
| (੪ + ੯ = ੧੩) | | ਤੇਰ੍ਹਾਂ ਸ਼ਬਦ ਪਹਿਲੇ ਤੇ ਦੂਸਰੇ ਸੁਰਤਾਲ ਵਿਚ ਤੀਸਰੇ ਪਾਤਸ਼ਾਹ ਦੇ ਹਨ। |
| ੯ | = | ਨੌਂ ਸ਼ਬਦ ਆਰੰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ। |
| ੨੨ | = | ਤੀਸਰੇ ਸਤਿਗੁਰਾਂ ਦੇ ੧੩ ਸ਼ਬਦ ਤੇ ਪਹਿਲੇ ਸਤਿਗੁਰਾਂ ਦੇ ੯ ਸ਼ਬਦ ਹਨ। ਇਸੇ ਕਰਕੇ ਕੁਲ ਜੋੜ ੨੨ ਅੰਕ ਲਿਖਿਆ ਹੈ। |

## ਰਾਗੁ ਮਲਾਰ, ਮਹਲਾ ੪, ਘਰੁ ੧, ਚਉਪਦੇ;

## ੧ੴ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਪਹਿਲਾਂ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਨਦਿਨੁ ਹਰਿ ਹਰਿ ਧਿਆਇਓ ਹਿਰਦੈ; ਮਤਿ ਗੁਰਮਤਿ ਦੂਖ ਵਿਸਾਰੀ ॥

ਜਿਸ ਨੇ ਅਨਦਿਨੁ = ਰਾਤ ਦਿਨੇ ਹਿਰਦੈ = ਚਿੱਤ ਵਿਚ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਧਿਆਇਓ = ਆਰਾਧਨਾ ਕੀਤਾ ਹੈ, ਉਸ ਨੇ ਗੁਰਮਤਿ = ਗੁਰ-ਸਿੱਖਿਆ ਦੁਆਰਾ ਮਤਿ = ਬੁੱਧੀ ਵਿੱਚੋਂ ਦੂਖ = ਦੁੱਖਾਂ ਦੀ ਪੰਗਤੀ ਵਿਸਾਰੀ = ਭੁਲਾ ਦਿੱਤੀ ਹੈ **ਵਾ:** ਉਸ ਨੇ ਗੁਰ-ਸਿੱਖਿਆ ਦੁਆਰਾ ਬੁੱਧੀ ਦੇ ਅੰਦਰ ਪ੍ਰਭੂ ਨੂੰ ਨਿਸਚੇ ਕਰਕੇ ਵਿਸ਼ਿਆਂ ਦੇ ਪੈਦਾ ਕਰਨ ਵਾਲੇ ਦੁਖਾਂ ਨੂੰ ਵਿਸਾਰ ਦਿੱਤਾ ਹੈ।

## ਸਭ ਆਸਾ ਮਨਸਾ ਬੰਧਨ ਤੂਟੇ; ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥

ਜਿਸ ਉੱਤੇ ਪਾਪਾਂ ਦੇ ਹਰਿ = ਹਾਰਕ, ਸੰਸਿਆਂ ਦੇ ਹਰਿ = ਹਾਰਕ ਪ੍ਰਭਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਉਸ ਦੀ ਸਭ = ਸਾਰੀ ਪਦਾਰਥਾਂ ਦੀ ਆਸਾ = ਇੱਛਾ ਮਨਸਾ = ਵਾਸ਼ਨਾ ਤੇ ਕਰਤਾ ਭੋਗਤਾ ਦੇ ਬੰਧਨ = ਬੰਨ੍ਹਣ ਤੂਟੇ = ਟੁੱਟ ਗਏ ਹਨ **ਵਾ:** ਮਨਸਾ = ਬੁੱਧੀ ਦੇ ਅੰਦਰੋਂ ਪਦਾਰਥਾਂ ਦੀ ਸਾਰੀ ਆਸਾ ਤੇ ਕਰਤਾ ਭੋਗਤਾ ਦੇ ਬੰਧਨ ਤੂਟੇ = ਟੁੱਟ ਗਏ ਹਨ ॥੧॥

## ਨੈਨੀ; ਹਰਿ ਹਰਿ ਲਾਗੀ ਤਾਰੀ ॥

ਸਾਡੇ ਸੱਜੇ-ਖੱਬੇ ਨੈਨੀ = ਨੇਤਰਾਂ **ਵਾ:** ਮਨ ਬੁੱਧ ਰੂਪ ਨੇਤਰਾਂ ਦੀ ਹਰਿ = ਹਰੀ ਹਰਿ = ਪਰਮੇਸ਼ਰ ਵਿਚ ਇਕ-ਰਸ ਤਾਰੀ = ਤਾੜੀ (ਬਿਰਤੀ) ਲਾਗੀ = ਲੱਗੀ ਰਹਿੰਦੀ ਹੈ **ਵਾ:** ਇਕ-ਰਸ ਪ੍ਰੇਮ ਦੀ ਤਾਰ ਲੱਗੀ ਰਹਿੰਦੀ ਹੈ।

## ਸਤਿਗੁਰੁ ਦੇਖਿ, ਮੇਰਾ ਮਨੁ ਬਿਗਸਿਓ; ਜਨੁ ਹਰਿ ਭੇਟਿਓ ਬਨਵਾਰੀ ॥੧॥ਰਹਾਉ॥

ਸਤਿਗੁਰੂ ਸਾਹਿਬ ਜੀ ਦੇ ਦੀਦਾਰ ਦੇਖਿ = ਵੇਖ ਕੇ ਮੇਰਾ ਮਨੁ = ਚਿਤ ਬਿਗਸਿਓ = ਖਿੜ ਗਿਆ ਹੈ,

ਕਿਉਂਕਿ ਮੈਨੂੰ ਜਨੁ = ਸੇਵਕ ਨੂੰ ਗੁਰਾਂ ਦੁਆਰਾ ਬਨਵਾਰੀ = ਸੰਸਾਰ ਬਾਗ਼ ਦਾ ਵਾਲੀ ਹਰਿ = ਪਰਮੇਸ਼ਰ ਭੇਟਿਓ = ਮਿਲ ਗਿਆ ਹੈ ॥੧॥ਰਹਾਉ॥

[ਅੰਗ ੧੨੬੩]

## ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ; ਤਿਸ ਕੈ ਕੁਲਿ ਲਾਗੀ ਗਾਰੀ ॥

ਜਿਨਿ = ਜਿਸ ਨੇ ਮੇਰੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਐਸਾ = ਅਜਿਹਾ ਨਾਮ ਵਿਸਾਰਿਆ = ਭੁਲਾ ਦਿੱਤਾ ਹੈ, ਤਿਸ = ਉਸ ਕੈ = ਦੇ ਜੰਮਣ ਕਰਕੇ ਕੁਲਿ = ਵੰਸ਼ ਨੂੰ ਗਾਰੀ = ਗਾਲ਼ੀ (ਕਲੰਕਤਾ) ਲਾਗੀ = ਲੱਗ ਗਈ ਹੈ **ਵਾ:** ਕਲੰਕ ਰੂਪੀ ਗਾਲ਼ ਲੱਗੀ ਹੋਈ ਹੈ **ਵਾ:** ਉਸ ਦੇ ਦੈਵੀ ਗੁਣ ਰੂਪੀ ਕੁਲ ਨੂੰ ਆਸੁਰੀ ਸੰਪਦਾ ਰੂਪੀ ਗਾਰੀ = ਗਾਲ਼ੀ (ਕਲੰਕਤਾ) ਲੱਗੀ ਹੋਈ ਹੈ।

## ਹਰਿ ਤਿਸ ਕੈ ਕੁਲਿ, ਪਰਸੂਤਿ ਨ ਕਰੀਅਹੁ; ਤਿਸੁ ਬਿਧਵਾ ਕਰਿ ਮਹਤਾਰੀ ॥੨॥

ਹੇ ਹਰਿ = ਪਰਮੇਸ਼ਰ ! ਤਿਸ = ਉਸ ਕੈ = ਦੇ ਕੁਲਿ = ਵੰਸ਼ ਵਿਚ ਅੱਗੇ ਹੋਰ ਪਰਸੂਤਿ = ਉਤਪਤੀ (ਜਮਾਉਣਾ) ਨ = ਨਾ ਕਰੀਅਹੁ = ਕਰਿਉ, ਭਾਵ ਉਸ ਦੀ ਕੁਲ ਵਿਚ ਅੱਗੇ ਕਿਸੇ ਔਰਤ ਨੂੰ ਪ੍ਰਸੂਤਾ ਨਾ ਕਰਿਓ ਜਾਂ ਮਨਮੁਖ ਨੂੰ ਪੈਦਾ ਨਾ ਕਰਿਓ, ਤਿਸੁ = ਉਸ ਦੀ ਮਹਤਾਰੀ = ਮਾਤਾ ਨੂੰ ਬਾਲ ਬਿਧਵਾ = ਰੰਡੀ ਕਰ ਦਿਉ ਤਾਂ ਕਿ ਕਿਸੇ ਮਨਮੁਖ ਨੂੰ ਜਨਮ ਨਾ ਦੇਵੇ ॥੨॥

## ਹਰਿ ਹਰਿ, ਆਨਿ ਮਿਲਾਵਹੁ ਗੁਰੁ ਸਾਧੂ; ਜਿਸੁ ਅਹਿਨਿਸਿ ਹਰਿ ਉਰਿ ਧਾਰੀ ॥

ਹੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਮੈਨੂੰ ਸਾਧੂ = ਸ੍ਰੇਸ਼ਟ ਗੁਰੁ = ਸਤਿਗੁਰਾਂ ਦੀ ਸ਼ਰਨ ਵਿਚ ਆਨਿ = ਲਿਆ ਕੇ ਗੁਰਾਂ ਨਾਲ ਮਿਲਾਵਹੁ = ਮਿਲਾਉਣਾ ਕਰੋ, ਹੇ ਹਰਿ = ਪਰਮੇਸ਼ਰ ! ਜਿਸ ਗੁਰਾਂ ਨੇ ਅਹਿਨਿਸਿ = ਰਾਤ ਦਿਨੇ ਤੇਰੇ ਨਾਮ ਦੀ ਪ੍ਰੀਤੀ ਉਰਿ = ਹਿਰਦੇ ਵਿਚ ਧਾਰੀ = ਧਾਰਨ ਕੀਤੀ ਹੋਈ ਹੈ **ਵਾ:** ਹੇ ਪਰਮੇਸ਼ਰ ! ਜਿਸ ਗੁਰਾਂ ਦੁਆਰਾ ਤੇਰੀ ਪ੍ਰੀਤੀ ਨੂੰ ਹਿਰਦੇ ਵਿਚ ਧਾਰਨਾ ਕਰੀਏ।

## ਗੁਰਿ ਡੀਠੈ, ਗੁਰ ਕਾ ਸਿਖੁ ਬਿਗਸੈ; ਜਿਉ ਬਾਰਿਕੁ ਦੇਖਿ ਮਹਤਾਰੀ ॥੩॥

ਗੁਰਿ = ਸਤਿਗੁਰਾਂ ਦੇ ਦਰਸ਼ਨ ਡੀਠੈ = ਵੇਖ ਕੇ ਗੁਰ = ਸਤਿਗੁਰਾਂ ਕਾ = ਦਾ ਸਿੱਖ ਇਉਂ ਬਿਗਸੈ = ਖਿੜ ਆਉਂਦਾ ਹੈ, ਜਿਉ = ਜਿਵੇਂ ਬਾਰਿਕੁ = ਬੱਚਾ ਆਪਣੀ ਮਹਤਾਰੀ = ਮਾਤਾ ਨੂੰ ਦੇਖਿ = ਵੇਖ ਕੇ ਪ੍ਰਸੰਨ ਹੁੰਦਾ ਹੈ ॥੩॥

## ਧਨ ਪਿਰ ਕਾ, ਇਕ ਹੀ ਸੰਗਿ ਵਾਸਾ; ਵਿਚਿ ਹਉਮੈ ਭੀਤਿ ਕਰਾਰੀ ॥

ਜੀਵ ਆਤਮਾ ਰੂਪ ਧਨ = ਇਸਤਰੀ ਤੇ ਪਿਰ = ਪਤੀ ਪਰਮੇਸ਼ਰ ਕਾ = ਦਾ ਇਕ ਅੰਤਹਕਰਣ ਦੇ ਸੰਗਿ = ਨਾਲ ਹੀ ਵਾਸਾ = ਨਿਵਾਸ ਹੈ (ਭਾਵ ਜੀਵ ਅੰਤਹਕਰਣ ਵਸ਼ਿਸ਼ਟ ਹੈ, ਸਾਖੀ ਚੇਤਨ ਅੰਤਹਕਰਣ ਉਪਹਿਤ ਹੈ), ਪਰ ਦੋਹਾਂ ਦੇ ਵਿਚਿ = ਵਿਚਕਾਰ ਹਉਮੈ = ਹੰਗਤਾ ਰੂਪੀ ਕਰਾਰੀ = ਤਕੜੀ ਭੀਤਿ = ਕੰਧ ਹੈ, ਇਸੇ ਕਰਕੇ ਦੋਨਾਂ ਦਾ ਆਪਸ ਵਿਚ ਮੇਲ ਨਹੀਂ ਹੁੰਦਾ।

## ਗੁਰਿ ਪੂਰੈ, ਹਉਮੈ ਭੀਤਿ ਤੋਰੀ; ਜਨ ਨਾਨਕ ਮਿਲੇ ਬਨਵਾਰੀ ॥੪॥੧॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਕਿਰਪਾ ਕਰਕੇ ਜਿਨ੍ਹਾਂ ਦੇ ਅੰਦਰੋਂ ਹਉਮੈ = ਹੰਗਤਾ ਰੂਪੀ ਭੀਤਿ = ਕੰਧ ਤੋਰੀ = ਤੋੜ ਦਿੱਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨ = ਪੁਰਖਾਂ ਨੂੰ ਬਨਵਾਰੀ = ਸੰਸਾਰ ਬਾਗ਼ ਦੇ ਵਾਲੀ, ਮਾਲੀ ਪਰਮੇਸ਼ਰ ਜੀ ਮਿਲ ਗਏ ਹਨ॥੪॥੧॥

## ਮਲਾਰੁ ਮਹਲਾ ੪ ॥

**ਉਥਾਨਕਾ :** ਇਕ ਹਰਬੰਸ ਨਾਮੇ ਤਪੀਆ ਸੀ, ਜਿਸ ਦਾ ਲੋਕ ਬੜਾ ਜੱਸ ਗਾਉਂਦੇ ਸਨ। ਜਿਸ ਨਾਲ ਹਰ ਵਕਤ ਲੋਕਾਂ ਦੀ ਮੰਡਲੀ ਹੁੰਦੀ ਸੀ। ਇਕ ਵਾਰੀ ਇਹ ਤੀਸਰੇ ਸਤਿਗੁਰਾਂ ਦੀ ਮਹਿਮਾ ਸੁਣ ਕੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆਇਆ। ਜਦ ਹਰਬੰਸ ਨਾਮੇ ਤਪਾ ਸ੍ਰੀ ਗੋਇੰਦਵਾਲ ਸਾਹਿਬ ਆਇਆ, ਤਦ ਸਤਿਗੁਰੂ ਸਾਹਿਬ ਜੀ ਜੋਤੀ ਜੋਤਿ ਸਮਾ ਗਏ ਸਨ, ਜਦ ਇਸ ਨੂੰ ਪਤਾ ਲੱਗਿਆ ਕਿ ਤੀਸਰੇ ਸਤਿਗੁਰੂ ਜੀ ਜੋਤੀ ਜੋਤਿ ਸਮਾ ਗਏ ਹਨ ਅਤੇ ਹੁਣ ਉਨ੍ਹਾਂ ਦੀ ਜਗ੍ਹਾ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹਨ, ਜੋ ਅੰਮ੍ਰਿਤਸਰ ਸਾਹਿਬ ਵਿਖੇ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ। ਫੇਰ ਇਹ ਸ੍ਰੀ ਗੋਇੰਦਵਾਲ ਸਾਹਿਬ ਤੋਂ ਅੰਮ੍ਰਿਤਸਰ ਵੱਲ ਨੂੰ ਤੁਰ ਪਿਆ। ਜਦ ਅੰਮ੍ਰਿਤਸਰ ਸਾਹਿਬ ਪੁੱਜਾ, ਸਤਿਗੁਰਾਂ ਦੇ ਦਰਸ਼ਨ ਕੀਤੇ ਅਤੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਬੇਨਤੀ ਕਰਨ ਲੱਗਾ ਕਿ ਸਤਿਗੁਰੂ ਸਾਹਿਬ ਜੀ ! ਤੁਸੀਂ ਸਿੱਖਾਂ ਨੂੰ ਕੇਵਲ ਸੇਵਾ ਤੇ ਸਿਮਰਨ ਦਾ ਉਪਦੇਸ਼ ਹੀ ਦਿੰਦੇ ਹੋ। ਆਪਣੇ ਸਿੱਖਾਂ ਨੂੰ ਤੀਰਥ ਯਾਤਰਾ ਕਰਨ ਬਾਬਤ ਵੀ ਆਖਿਆ ਕਰੋ, ਜਿਤਨਾ ਚਿਰ ਇਹ ਤੀਰਥ ਯਾਤਰਾ ਆਦਿ ਐਸੇ ਕਰਮ ਨਹੀਂ ਕਰਨਗੇ, ਉਤਨਾ ਚਿਰ ਇਨ੍ਹਾਂ ਦਾ ਮਨ ਸ਼ੁੱਧ ਨਹੀਂ ਹੋਵੇਗਾ। ਸ਼ੁੱਧ ਮਨ ਤੋਂ ਬਗ਼ੈਰ ਉਪਸ਼ਨਾ ਨਹੀਂ ਕਰ ਸਕਣਗੇ ਤੇ ਉਪਾਸ਼ਨਾ ਤੋਂ ਬਗ਼ੈਰ ਗਿਆਨ ਨਹੀਂ ਹੋ ਸਕਦਾ। ਇਸ ਲਈ ਤੁਹਾਨੂੰ ਪਹਿਲਾਂ ਸਿੱਖਾਂ ਨੂੰ ਤੀਰਥਾਂ ਦੀ ਯਾਤਰਾ ਕਰਵਾਉਣੀ ਚਾਹੀਦੀ ਹੈ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਉਸ ਨੂੰ ਉਪਦੇਸ਼ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਗੰਗਾ ਜਮੁਨਾ ਗੋਦਾਵਰੀ ਸਰਸੁਤੀ; ਤੇ ਕਰਹਿ ਉਦਮੁ, ਧੂਰਿ ਸਾਧੂ ਕੀ ਤਾਈ ॥

('ਸਰੱਸੁਤੀ' ਦਾ ਉਚਾਰਣ ਅੱਧਕ ਸਹਿਤ)

ਜੋ ਵੀ ਗੰਗਾ, ਜਮਨਾ, ਗੋਦਾਵਰੀ ਅਤੇ ਸਰਸੁਤੀ ਆਦਿ ਤੀਰਥ ਹਨ, ਤੇ = ਉਹ ਸਾਰੇ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਚਰਨ ਧੂਰਿ = ਧੂੜ ਲੈਣ ਤਾਈ = ਵਾਸਤੇ ਉਦਮੁ = ਉਪਰਾਲਾ (ਯਤਨ) ਕਰਹਿ = ਕਰਦੇ ਹਨ।

**ਗੰਗਾ :** ਭਾਰਤ ਦੀ ਪ੍ਰਸਿੱਧ ਨਦੀ, ਜੋ ਹਿੰਦੂ ਮਤ ਵਿਚ ਅਤਿ ਪਵਿੱਤਰ ਮੰਨੀ ਜਾਂਦੀ ਹੈ। ਇਹ ਗੋਮੁਖ ਚਸ਼ਮੇ ਤੋਂ (ਜੋ ਹਰਿਦੁਆਰ ਤੋਂ ੧੮੦ ਮੀਲ ਉੱਪਰ ਹੈ ਅਤੇ ਜਿਸ ਦੀ ਬੁਲੰਦੀ ੧੩੮੦੦ ਫ਼ੁੱਟ ਹੈ) ਨਿਕਲਦੀ ਹੈ, ਰਸਤੇ ਵਿਚ ਅਨੇਕਾਂ ਜਲਧਾਰਾਂ ਨੂੰ ਆਪਣੇ ਨਾਲ ਮਿਲਾਉਂਦੀ ਹੋਈ ਹਰਿਦੁਆਰ ਦੇ ਮੁਕਾਮ ਪਰ ਭਾਰੀ ਨਦੀ ਬਣ ਜਾਂਦੀ ਹੈ, ਅਨੇਕਾਂ ਅਸਥਾਨਾਂ ਵਿੱਚੋਂ ਦੀ ਵਹਿੰਦੀ ਹੋਈ, ਭਾਵ ੧੫੫੦ ਮੀਲ ਵਹਿੰਦੀ ਹੋਈ ਗੰਗਾ ਸਾਗਰ ਦੇ ਸੰਗਮ ਪੁਰ ਸਮੁੰਦਰ ਨਾਲ ਜਾ ਮਿਲਦੀ ਹੈ।

ਗੰਗਾ ਦੇ ਪ੍ਰਥਾਏ ਪੁਰਾਣਾਂ ਵਿਚ ਅਨੇਕਾਂ ਪ੍ਰਸੰਗ ਹਨ—ਜਿਵੇਂ ਇਕ ਥਾਂ ਇਸ ਨੂੰ ਬਾਵਨ ਅਵਤਾਰ ਵਿਚ ਆਏ ਵਿਸ਼ਨੂੰ ਭਗਵਾਨ ਦੇ ਪੈਰਾਂ ਦਾ ਜਲ ਲਿਖਿਆ ਹੈ ਕਿ ਜਦ ਬਾਵਨ ਅਵਤਾਰ ਦਾ ਪੈਰ ਬ੍ਰਹਮ ਲੋਕ ਤਕ ਪਹੁੰਚਿਆ, ਤਦ ਬ੍ਰਹਮਾ ਨੇ ਚਰਨ ਧੋ ਕੇ ਜਲ ਕਮੰਡਲ ਵਿਚ ਪਾ ਲਿਆ ਸੀ ਅਤੇ ਭਗੀਰਥ

ਦੀ ਪ੍ਰਾਰਥਨਾ ਪੁਰ ਬ੍ਰਹਮ ਲੋਕ ਤੋਂ ਛੱਡਿਆ ਸੀ, ਜੋ ਸ਼ਿਵ ਜੀ ਦੀਆਂ ਜੱਟਾਂ ਵਿਚ ਡਿੱਗ ਕੇ ਫੇਰ ਧਰਤੀ ਉੱਤੇ ਵਗਿਆ ਸੀ।

ਵਾਲਮੀਕੀ ਰਾਮਾਇਣ ਵਿਚ ਲੇਖ ਹੈ ਕਿ ਹਿਮਾਲਯ ਪਰਬਤ ਦੇ ਘਰ, ਸੁਮੇਰ ਦੀ ਕੰਨਿਆ ਮੇਨਕਾ ਦੇ ਉਦਰ ਤੋਂ ਗੰਗਾ ਅਤੇ ਉਮਾ ਦੋ ਭੈਣਾਂ ਪੈਦਾ ਹੋਈਆਂ ਸਨ। ਇਕ ਵਾਰ ਸ਼ਿਵਾ ਨੇ ਆਪਣਾ ਵੀਰਯ ਗੰਗਾ ਵਿਚ ਪਾਇਆ, ਪਰ ਗੰਗਾ ਉਸ ਨੂੰ ਧਾਰਨ ਨਾ ਕਰ ਸਕੀ ਅਤੇ ਗਰਭ ਨੂੰ ਸਿੱਟ ਕੇ ਕਮੰਡਲ ਵਿਚ ਜਾ ਰਹੀ। ਫੇਰ ਭਗੀਰਥ ਦੀ ਪ੍ਰਾਰਥਨਾ ਉੱਤੇ ਕਮੰਡਲ ਤੋਂ ਪ੍ਰਿਥਵੀ ਉੱਤੇ ਆਈ। ਗੰਗਾ ਨੂੰ ਰਾਜਾ ਸ਼ਾਂਤਨੂ ਦੀ ਇਸਤਰੀ ਵੀ ਲਿਖਿਆ ਹੈ। ਇਸੇ ਦੇ ਉਦਰ ਤੋਂ ਭੀਸ਼ਮ (ਪਿਤਾਮਹ) ਪੈਦਾ ਹੋਇਆ ਸੀ, ਜਿਸ ਕਾਰਨ ਉਸ ਦਾ ਨਾਉਂ ਗਾਂਗੇਯ ਪਿਆ ਸੀ।

**ਅਥਵਾ** ਹਰਿਵੰਸ ਵਿਚ ਕਥਾ ਹੈ ਕਿ ਇਕ ਵਾਰ ਗੰਗਾ ਜਨਹੁ ਨੂੰ ਪਤੀ ਬਣਾਉਣ ਲਈ ਗਈ, ਪਰ ਜਨਹੁ ਨੇ ਉਸ ਦੀ ਇੱਛਾ ਪੂਰੀ ਨਾ ਕੀਤੀ। ਇਸ ਗੱਲ ਕਾਰਨ ਕ੍ਰੋਧ ਵਿਚ ਆ ਕੇ ਗੰਗਾ ਨੇ ਜਦ ਜਨਹੁ ਦਾ ਆਸ਼ਰਮ ਡੋਬਣਾ ਚਾਹਿਆ ਤਾਂ ਜਨਹੁ ਨੇ ਗੰਗਾ ਪੀ ਲੈਣਾ ਕੀਤੀ। ਫੇਰ ਰਿਖੀਆਂ ਦੇ ਕਹਿਣ ਉੱਤੇ ਗੋਡਿਆਂ ਵਿੱਚੋਂ ਕੱਢੀ ਸੀ। ਇਸ ਲਈ ਗੰਗਾ ਦਾ ਨਾਮ ਜਨਹੁ ਸੁਤਾ ਤੇ ਜਾਨ੍ਹਵੀ (ਜਾਹਰਨ-ਵੀ) ਹੋਇਆ ਹੈ।

**ਅਥਵਾ** ਰਾਮਾਇਣ ਅਤੇ ਵਿਸ਼ਨ ਪੁਰਾਣ ਵਿਚ ਕਥਾ ਹੈ ਕਿ ਜਦ ਰਾਜਾ ਭਗੀਰਥ ਆਪਣੇ ਪਿੱਤਰਾਂ ਦੇ ਉੱਧਾਰ ਵਾਸਤੇ ਗੰਗਾ ਲੈ ਜਾ ਰਿਹਾ ਸੀ, ਤਦ ਜਨਹੁ ਯੱਗ ਕਰ ਰਿਹਾ ਸੀ, ਜਦ ਗੰਗਾ ਨੇ ਯਗ੍ਯਸ਼ਾਲਾ ਡੁਬੋ ਦਿੱਤੀ ਸੀ, ਤਦ ਗ਼ੁੱਸੇ ਵਿਚ ਆ ਕੇ ਜਨਹੁ ਨੇ ਗੰਗਾ ਪੀ ਲਈ ਸੀ। ਭਗੀਰਥ ਦੀ ਪ੍ਰਾਰਥਨਾ ਉੱਤੇ ਜਨਹੁ ਨੇ ਗੰਗਾ ਨੂੰ ਕੰਨ ਦੇ ਰਸਤੇ ਸਰੀਰ ਤੋਂ ਬਾਹਰ ਕੱਢਿਆ ਸੀ, ਤਦੋਂ ਦਾ ਜਨਹੁ ਸੁਤਾ ਨਾਮ ਗੰਗਾ ਦਾ ਪਿਆ ਹੈ। ਇਉਂ ਪੌਰਾਣਿਕ ਕਥਾਵਾਂ ਅਨੁਸਾਰ ਗੰਗਾ ਦੇ ਦੋ ਤਿੰਨ ਨਾਮ ਪਏ ਹਨ।

**ਜਮੁਨਾ :** ਭਾਰਤ ਦੀ ਇਕ ਪ੍ਰਸਿੱਧ ਨਦੀ, ਜਿਸ ਦੀ ਤ੍ਰਿਬੈਣੀ ਵਿਚ ਗਿਣਤੀ ਹੈ, ਪੁਰਾਣਾਂ ਨੇ ਇਸ ਨੂੰ ਸੂਰਜ ਦੀ ਪੁੱਤਰੀ ਦੱਸਿਆ ਹੈ। ਇਹ ਟੇਹਰੀ ਦੇ ਇਲਾਕੇ ਹਿਮਾਲਯ ਤੋਂ ੧੦੮੫੦ ਫ਼ੁੱਟ ਦੀ ਬੁਲੰਦੀ ਤੋਂ ਨਿਕਲ ਕੇ ੮੬੦ ਮੀਲ ਵਹਿੰਦੀ ਹੋਈ ਪ੍ਰਯਾਗ ਰਾਜ ਦੇ ਕੋਲ ਗੰਗਾ ਨਾਲ ਆ ਮਿਲਦੀ ਹੈ। ਪਹਿਲਾਂ ਇਸ ਨਦੀ ਦਾ ਕੋਈ ਨਾਮ ਨਹੀਂ ਸੀ। ਜਦ ਸੂਰਜ ਦੀ ਪੁੱਤਰੀ ਜਮੁਨਾ ਨੇ ਇਸ ਨਦੀ ਦੇ ਕਿਨਾਰੇ ਤਪ ਕੀਤਾ, ਤਦ ਤੋਂ ਇਸ ਨਦੀ ਦਾ ਨਾਮ ਜਮੁਨਾ ਪੈ ਗਿਆ ਹੈ। ਦੁਆਪਰ ਯੁਗ ਵਿਚ ਭਗਵਾਨ ਕ੍ਰਿਸ਼ਨ ਜੀ ਜਮੁਨਾ ਦੇ ਕਿਨਾਰੇ ਗਊਆਂ ਨੂੰ ਚਾਰਿਆ ਕਰਦੇ ਸਨ ਅਤੇ ਜਮੁਨਾ ਵਿਚ ਆਪਣੇ ਚਰਨ ਧੋਇਆ ਕਰਦੇ ਸਨ। ਇਸੇ ਕਰਕੇ ਹਿੰਦੂ ਮਤ ਵਿਚ ਜਮੁਨਾ ਨਦੀ ਵਿਚ ਇਸ਼ਨਾਨ ਕਰਨਾ ਪਵਿੱਤਰ ਸਮਝਿਆ ਜਾਂਦਾ ਹੈ।

**ਗੋਦਾਵਰੀ :** ਗੋ (ਸੁਰਗ) ਦੇਣ ਵਾਲੀ ਦੱਖਣ ਦੀ ਇਕ ਨਦੀ, ਜੋ ਪੂਰਵੀ ਘਾਟਾਂ ਤੋਂ ਤ੍ਰਿਅੰਬਕ (ਤ੍ਰਯੰਬਕ) ਪਾਸੋਂ ਨਿਕਲ ਕੇ ੮੯੮ ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿਚ ਡਿਗਦੀ ਹੈ। ਅਬਿਚਲ ਨਗਰ (ਹਜ਼ੂਰ ਸਾਹਿਬ) ਇਸੇ ਨਦੀ ਦੇ ਕਿਨਾਰੇ ਹੈ।

ਬ੍ਰਹਮਾਂਡ ਉਪ ਪੁਰਾਣ ਵਿਚ ਲਿਖਿਆ ਹੈ ਕਿ ਗੋਤਮ ਰਿਖੀ ਇਕ ਮੋਈ ਹੋਈ ਗਊ ਨੂੰ ਜ਼ਿੰਦਾ ਕਰਨ ਵਾਸਤੇ ਸ਼ਿਵ ਜੀ ਦੀਆਂ ਜਟਾਂ ਵਿੱਚੋਂ ਜੋ ਗੰਗਾ ਦੀ ਧਾਰਾ ਲਿਆਇਆ ਸੀ, ਭਾਵ ਰਿਖੀਆਂ ਦੇ ਕਹਿਣ ਤੋਂ ਗੌਤਮ ਰਿਖੀ ਨੇ ਗਊ ਦੇ ਮੂੰਹ ਤੋਂ ਨਦੀ ਪੈਦਾ ਕੀਤੀ ਸੀ। ਉਸੇ ਕਰਕੇ ਇਸ ਦਾ ਨਾਮ ਗੋਦਾਵਰੀ ਅਤੇ ਦੂਸਰਾ ਨਾਮ ਗੌਤਮੀ ਹੋਇਆ ਹੈ।

**ਸਰਸੁਤੀ :** ਵੇਦਾਂ ਵਿਚ ਸਰਸ੍ਵਤੀ ਇਕ ਨਦੀ ਦਾ ਨਾਮ ਹੈ, ਜੋ ਬ੍ਰਹਮਾਵਰ ਦੀ ਹੱਦ ਸੀ। ਜਿਸ ਵਿਚ ਆਰੀਆ ਲੋਕ ਪਹਿਲਾਂ ਵੱਸਦੇ ਸਨ ਅਤੇ ਇਸ ਨੂੰ ਇਸੇ ਤਰ੍ਹਾਂ ਪਵਿੱਤਰ ਜਾਣਦੇ ਸਨ। ਜਿਸ ਤਰ੍ਹਾਂ ਹੁਣ ਉਨ੍ਹਾਂ ਦੀ ਵੰਸ਼ ਗੰਗਾ ਨਦੀ ਨੂੰ ਜਾਣਦੀ ਹੈ, ਹੁਣ ਇਹ ਸਰਮੌਰ ਦੇ ਇਲਾਕੇ ਤੋਂ ਨਿਕਲ ਕੇ ਕਈ ਥਾਈਂ ਰੇਤੇ ਵਿਚ ਲੋਪ ਪ੍ਰਗਟ ਹੁੰਦੀ ਹੋਈ ਪਟਿਆਲੇ ਦੇ ਇਲਾਕੇ ਘੱਗਰ ਵਿਚ ਜਾ ਮਿਲਦੀ ਹੈ। ਪੁਰਾਣਾਂ ਵਿਚ ਬ੍ਰਹਮਾ ਦੀ ਇਸਤਰੀ ਲਿਖਿਆ ਹੈ **ਵਾ:** ਕਈ ਥਾਂ ਬ੍ਰਹਮਾ ਦੀ ਪੁੱਤਰੀ ਵੀ ਲਿਖਿਆ ਹੈ।

ਉਹ ਤੀਰਥ ਇਹ ਕਹਿੰਦੇ ਹਨ ਕਿ :

**ਕਿਲਵਿਖ ਮੈਲੁ ਭਰੇ, ਪਰੇ ਹਮਰੈ ਵਿਚਿ;**
**ਹਮਰੀ ਮੈਲੁ, ਸਾਧੂ ਕੀ ਧੂਰਿ ਗਵਾਈ ॥੧॥**

ਕਿਲਵਿਖ = ਪਾਪਾਂ ਰੂਪੀ ਮੈਲ ਨਾਲ ਭਰੇ ਹੋਏ ਜੀਵ ਹਮਰੈ = ਸਾਡੇ ਵਿਚਿ = ਅੰਦਰ ਆ ਕੇ ਪਰੇ = ਪੈ ਜਾਂਦੇ ਹਨ (ਭਾਵ ਸਕਾਮੀ ਪੁਰਖ ਸਾਡੇ ਵਿਚ ਇਸ਼ਨਾਨ ਕਰਕੇ ਆਪਣੇ ਮਨ ਦੇ ਸੰਕਲਪ ਛੱਡ ਕੇ ਜਾਂਦੇ ਹਨ ਕਿ ਸਾਡੇ ਪਾਪ ਉਤਰ ਗਏ ਹਨ) ਹਮਰੀ = ਸਾਡੀ ਉਹ ਮੈਲ ਸਾਧੂ = ਮਹਾਤਮਾ ਕੀ = ਦੀ **ਵਾ:** ਸ੍ਰੇਸ਼ਟ ਜਨਾਂ ਦੀ ਸੰਗਤ ਦੀ ਚਰਨ ਧੂਰਿ = ਧੂੜੀ ਗਵਾਈ = ਗਵਾ ਦਿੰਦੀ ਹੈ ॥੧॥

ਜਿਵੇਂ ਜਦ ਪਹਿਲੇ ਪਾਤਸ਼ਾਹ ਜੀ ਨੂੰ ਗੰਗਾ ਦੇ ਅਧਿਅੱਖ ਦੇਵਤੇ ਨੇ ਅਰਾਧਿਆ ਸੀ, ਤਦ ਸਤਿਗੁਰੂ ਸਾਹਿਬ ਜੀ ਨੇ ਗੰਗਾ ਵਿਚ ਚਰਨ ਪਾ ਕੇ ਗੰਗਾ ਨੂੰ ਪਵਿੱਤਰ ਕੀਤਾ ਸੀ ਅਤੇ ਸੂਰਜ ਅਤੇ ਪਿੱਤਰਾਂ ਨੂੰ ਜਲ ਪੁਚਾਉਣ ਦਾ ਮਿਥਿਆ ਖ਼ਿਆਲ ਖੰਡਨ ਕਰਕੇ ਪਾਂਡੇ ਲੋਕਾਂ ਨੂੰ ਸਤਿ ਦਾ ਨਿਸਚਾ ਕਰਾਇਆ ਸੀ।

ਇਸੇ ਪ੍ਰਕਾਰ ਜਦ ਜਮੁਨਾ ਦੇ ਅਧਿਅੱਖ ਦੇਵਤੇ ਨੇ ਦਸਮੇਸ਼ ਜੀ ਨੂੰ ਆਰਾਧਨਾ ਕੀਤਾ ਸੀ, ਤਦ ਸਤਿਗੁਰਾਂ ਨੇ ਪਾਉਂਟਾ ਸਾਹਿਬ ਜਮੁਨਾ ਦੇ ਕਿਨਾਰੇ ਬੈਠ ਕੇ ਕੁਝ ਦਸਮ ਦੀ ਬਾਨੀ ਦੀ ਰਚਨਾ ਅਤੇ ਕਵੀ ਦਰਬਾਰ ਕਰਵਾਇਆ ਸੀ, ਜਿਸ ਕਰਕੇ ਜਮੁਨਾ ਪਵਿੱਤਰ ਹੋਈ ਸੀ।

**ਸਾਖੀ—ਸੰਤਾਂ ਦੀ ਚਰਨ ਧੂੜੀ ਬਾਬਤ :** ਇਕ ਸਾਧੂ ਜੋ ਹਰ ਸਾਲ ਗੰਗਾ ਦਾ ਇਸ਼ਨਾਨ ਕਰਨ ਵਾਸਤੇ ਜਾਇਆ ਕਰਦਾ ਸੀ, ਉਸ ਦਾ ਨੇਮ ਸੀ ਕਿ ਭੋਜਨ ਉਸ ਦੇ ਘਰ ਛਕਣਾ ਹੈ, ਜਿਸ ਨੇ ਗੰਗਾ ਦਾ ਇਸ਼ਨਾਨ ਕੀਤਾ ਹੋਵੇ। ਇਕ ਵਾਰੀ ਉਹ ਗੰਗਾ ਇਸ਼ਨਾਨ ਲਈ ਗਿਆ ਤਾਂ ਗੰਗਾ ਤੋਂ ਕੁਝ ਕੁ ਕੋਹ ਉਰੇ ਹੀ ਰਾਤ ਪੈ ਗਈ। ਨੇੜੇ ਇਕ ਸੰਤਾਂ ਦੀ ਕੁਟੀਆ ਵੇਖ ਕੇ ਉਹ ਸਾਧੂ ਉਥੇ ਹੀ ਠਹਿਰ ਗਿਆ। ਪ੍ਰਸ਼ਾਦਾ ਪਾਨੀ ਛਕਣ ਤੋਂ ਪਿੱਛੋਂ ਉਸ ਨੇ ਸੁਭਾਵਿਕ ਹੀ ਸੰਤਾਂ ਨੂੰ ਪੁੱਛਿਆ ਕਿ ਆਪ ਗੰਗਾ ਇਸ਼ਨਾਨ ਕਰਨ ਲਈ ਕਿੰਨੇ ਕੁ ਸਮੇਂ ਜਾਂਦੇ ਹੋ ? ਤਾਂ ਸੰਤਾਂ ਨੇ ਕਿਹਾ ਕਿ ਮੈਂ ਤਾਂ ਕਦੇ ਗੰਗਾ ਦਾ ਇਸ਼ਨਾਨ ਕੀਤਾ ਹੀ ਨਹੀਂ। ਇਹ ਸੁਣ ਕੇ ਸਾਧੂ ਬੜਾ ਦੁਖੀ ਹੋਇਆ ਕਿ ਮੇਰਾ ਨੇਮ ਟੁੱਟ ਗਿਆ ਹੈ ਅਤੇ ਗੰਗਾ ਵਿਚ ਇਸ਼ਨਾਨ ਨਾ ਕਰਨ ਵਾਲੇ ਸਾਧ ਨੂੰ ਬੁਰਾ ਭਲਾ ਕਿਹਾ ਕਿ ਤੂੰ ਗੰਗਾ ਦੇ ਕਿਨਾਰੇ ਰਹਿ ਕੇ ਵੀ ਇਸ਼ਨਾਨ ਨਹੀਂ ਕਰਦਾ। ਤੂੰ ਐਸਾ ਦਲਿੱਦਰੀ ਹੈ। ਤੈਨੂੰ ਸੰਤ ਕੌਣ ਕਹੇਗਾ। ਉਸ ਨੂੰ ਇਸੇ ਦੁੱਖ ਕਰਕੇ ਸਾਰੀ ਰਾਤ ਨੀਂਦ ਨਾ ਆਈ। ਜਦੋਂ ਡੇਢ ਕੁ ਪਹਿਰ ਰਾਤ ਬਾਕੀ ਰਹਿ ਗਈ ਤਾਂ ਸੰਤ ਉਠੇ ਤੇ ਇਸ਼ਨਾਨ ਕੀਤਾ ਤੇ ਸਿਮਰਨ-ਭਜਨ ਵਿਚ ਸੁਰਤਿ ਨੂੰ ਜੋੜ ਕੇ ਚੌਕੜਾ ਮਾਰ ਕੇ ਬੈਠ ਗਏ। ਇਸ਼ਨਾਨ ਦਾ ਜਲ ਜੋ ਛੱਪੜ ਵਿਚ ਜਾ ਕੇ ਪਿਆ। ਤਿੰਨ ਗਊਆਂ ਕਾਲੇ ਰੰਗ ਦੀਆਂ ਤੇ ਲਿੱਬੜੀਆਂ ਹੋਈਆਂ ਆਈਆਂ ਤੇ ਆ ਕੇ ਉਸ ਟੋਏ ਵਿਚ ਇਸ਼ਨਾਨ ਕੀਤਾ, ਜਿਥੇ ਸੰਤਾਂ ਦੇ ਨਹਾਉਣ ਵਾਲਾ ਪਾਨੀ ਡਿੱਗਾ ਸੀ। ਉਹ ਸਾਧੂ ਇਹ ਦੇਖ ਕੇ ਬਹੁਤ ਹੈਰਾਨ ਹੋਇਆ ਕਿ ਕਾਲੀਆਂ ਗਊਆਂ ਆਈਆਂ ਸਨ ਤੇ ਇਸ ਟੋਏ ਦੇ ਜਲ 'ਚੋਂ ਸਫ਼ੈਦ ਹੋ ਕੇ ਬਾਹਰ ਨਿਕਲੀਆਂ। ਤਾਂ ਗੰਗਾ ਉਪਾਸ਼ਕ ਸਾਧੂ ਨੇ ਪੁੱਛਿਆ ਕਿ ਤੁਸੀਂ ਕੌਣ ਹੋ ? ਤਾਂ ਗਊਆਂ ਨੇ ਉੱਤਰ ਦਿੱਤਾ ਕਿ ਅਸੀਂ ਗੰਗਾ, ਜਮੁਨਾ, ਸੁਰਸਤੀ ਤਿੰਨ ਨਦੀਆਂ ਹਾਂ। ਲੋਕ ਸਾਡੇ 'ਚ ਨਹਾ ਕੇ ਸਾਨੂੰ ਆਪਣੇ ਪਾਪਾਂ ਨਾਲ ਮਲੀਨ ਕਰ ਦਿੰਦੇ ਹਨ ਤੇ ਅਸੀਂ ਇਹੋ ਜਿਹੇ ਸੰਤਾਂ ਦੀ ਚਰਨ ਧੂੜੀ ਵਾਲੇ ਜਲ 'ਚ ਇਸ਼ਨਾਨ ਕਰਕੇ ਉਹ ਪਾਪ ਲਾਹ ਕੇ ਪਵਿੱਤਰ ਹੋ ਜਾਂਦੀਆਂ ਹਾਂ। ਇਹ ਸੁਣ ਕੇ ਸਾਧੂ ਨੂੰ ਨਿਸਚਾ ਹੋ ਗਿਆ ਕਿ ਸੰਤਾਂ ਦੀ ਚਰਨ ਧੂੜੀ ਹੀ ਸਾਰੇ ਤੀਰਥਾਂ ਨਾਲੋਂ ਪਵਿੱਤਰ ਹੈ, ਜਿਥੇ ਤੀਰਥ ਵੀ ਆਪ ਆ ਕੇ ਪਵਿੱਤਰ ਹੁੰਦੇ ਹਨ। ਸਾਧੂ ਨੇ ਸੰਤਾਂ ਤੋਂ ਮੁਆਫ਼ੀ ਮੰਗੀ ਤੇ ਕਿਹਾ ਕਿ ਮੈਂ ਤੁਹਾਡੀ ਮਹਿਮਾ ਨਹੀਂ ਜਾਣ ਸਕਿਆ। ਜੋ ਨਾਮ ਦੇ ਪ੍ਰਤਾਪ ਕਰਕੇ ਤੀਰਥਾਂ ਤੋਂ ਵੀ ਵੱਡੀ ਹੈ। ਮੈਨੂੰ ਪਾਪੀ ਨੂੰ ਬਖ਼ਸ਼ੋ। ਸੰਤਾਂ ਨੇ ਆਪਣੇ ਦਿਆਲੂ ਸੁਭਾਅ ਅਨੁਸਾਰ ਸਾਧੂ ਨੂੰ ਬਖ਼ਸ਼ ਦਿੱਤਾ। ਜੈਸਾ ਕਿ :

**ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥**
**ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ॥੩॥** *(ਅੰਗ ੧੨੬੩)*

## ਤੀਰਥਿ ਅਠਸਠਿ ਮਜਨੁ; ਨਾਈ॥

('ਨਾਈ' ਦਾ ਉਚਾਰਣ ਪੋਲਾ ਹੈ)

ਅਠਸਠਿ = ਅਠਾਹਠ ਤੀਰਥਾਂ ਦੇ ਮਜਨੁ = ਇਸ਼ਨਾਨ ਦਾ ਫਲ ਨਾਈ = ਨਾਮ ਜਪਣ ਵਿਚ ਹੈ **ਵਾ:** ਪਰਮੇਸ਼ਰ ਦੀ ਨਾਈ = ਵਡਿਆਈ ਵਿਚ ਹੈ **ਵਾ:** ਸਾਧੂਆਂ ਦੀ ਚਰਨ ਧੂੜੀ ਵਿਚ ਨਾਈ = ਇਸ਼ਨਾਨ ਕਰਕੇ ਅਠਾਹਠ ਤੀਰਥ ਮਜਨੁ = ਪਵਿੱਤਰ ਹੁੰਦੇ ਹਨ **ਵਾ:** ਨਾਈ = ਨਾਮ ਜਪਣ ਵਾਲੇ ਦੀ ਚਰਨ ਧੂੜੀ ਵਿਚ ਅਠਾਹਠ ਤੀਰਥ ਮਜਨੁ = ਇਸ਼ਨਾਨ ਕਰਦੇ ਹਨ **ਵਾ:** ਨਾਮ ਜਪਣ ਵਾਲੇ ਨੂੰ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

## ਸਤਸੰਗਤਿ ਕੀ ਧੂਰਿ, ਪਰੀ ਉਡਿ ਨੇਤ੍ਰੀ;
## ਸਭ ਦੁਰਮਤਿ ਮੈਲੁ ਗਵਾਈ॥੧॥ਰਹਾਉ॥

ਜਿਨ੍ਹਾਂ ਦੇ ਸਤਸੰਗਤਿ = ਸਾਧਸੰਗਤ ਕੀ = ਦੀ ਪ੍ਰਤੱਖ ਚਰਨ ਧੂਰਿ = ਧੂੜੀ ਉੱਡ ਕੇ ਪ੍ਰਤੱਖ ਨੇਤ੍ਰੀ = ਨੇਤਰਾਂ ਵਿਚ ਪਰੀ = ਪਈ ਹੈ **ਵਾ:** ਸਤਸੰਗਤਿ = ਸਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਦੀ ਕੀਰਤਨ ਭਜਨ ਰੂਪੀ ਧੂੜੀ ਉੱਡ ਕੇ ਮਨ ਬੁੱਧ ਰੂਪ ਨੇਤਰਾਂ ਵਿਚ ਪਈ ਹੈ, ਉਨ੍ਹਾਂ ਦੀ ਸਤਿਸੰਗਤ, ਗੁਰਾਂ ਨੇ ਸਭ = ਸਾਰੀ ਦੁਰਮਤਿ = ਖੋਟੀ ਮਤ ਰੂਪੀ ਮੈਲੁ = ਮਲੀਨਤਾ ਗਵਾਈ = ਗਵਾ, ਦੂਰ ਕਰ ਦਿੱਤੀ ਹੈ॥੧॥ਰਹਾਉ॥

## ਜਾਹਰਨਵੀ, ਤਪੈ ਭਾਗੀਰਥਿ ਆਣੀ; ਕੇਦਾਰੁ ਥਾਪਿਓ ਮਹਸਾਈ॥

ਜਾਹਰਨਵੀ = ਗੰਗਾ ਭਗੀਰਥ ਨਾਮੇ ਤਪੈ = ਤਪੀਏ ਨੇ ਤਪੱਸਿਆ ਕਰਕੇ ਬ੍ਰਹਮ ਲੋਕ ਵਿੱਚੋਂ ਮਾਤ ਲੋਕ ਤੇ ਆਣੀ = ਲਿਆਂਦੀ ਸੀ ਅਤੇ ਕੇਦਾਰ ਨਾਥ ਤੀਰਥ ਮਹਸਾਈ = ਸ਼ਿਵ ਜੀ ਨੇ ਥਾਪਿਓ = ਥਾਪਣਾ ਕੀਤਾ ਹੈ।

**ਸਾਖੀ—ਭਾਗੀਰਥ ਤਪੇ ਦੀ :** ਮਹਾਂਭਾਰਤ ਆਦਿ ਗ੍ਰੰਥਾਂ ਅਨੁਸਾਰ ਭਗੀਰਥ ਦਲੀਪ ਦਾ ਪੁੱਤਰ ਤੇ ਸੂਰਯਵੰਸ਼ੀ ਅਯੁੱਧਿਆ ਦਾ ਰਾਜਾ ਸੀ। ਇਸ ਦੇ ਸੱਤਵੇਂ ਥਾਂ ਭਾਵ ਸਭ ਤੋਂ ਪਹਿਲਾਂ ਰਾਜਾ ਸਗਰ ਹੋਇਆ ਹੈ। ਉਸ ਦੀ ਇਕ ਰਾਣੀ ਦੇ ਇਕ ਲਾਇਕ ਪੁੱਤਰ ਸੀ ਤੇ ਦੂਜੀ ਦੇ ਬਹੁਤ ਜ਼ਿਆਦਾ ੬੦,੦੦੦ (ਸੱਠ ਹਜ਼ਾਰ) ਪੁੱਤਰ ਸਨ। ਜਦ ਇਹ ਥੋੜ੍ਹੇ ਜਿਹੇ ਵੱਡੇ ਹੋਏ ਤਾਂ ਨਗਰ ਦੇ ਹੋਰਨਾਂ ਬੱਚਿਆਂ ਨੂੰ ਫੜ ਕੇ ਦਰਿਆ ਵਿਚ ਡੋਬ ਦਿਆ ਕਰਨ। ਲੋਕਾਂ ਨੇ ਰਾਜੇ ਨੂੰ ਕਿਹਾ ਕਿ ਤੇਰੇ ਪੁੱਤਰ ਤਾਂ ਬੜੇ ਉਪਦ੍ਰਵੀ ਹਨ। ਉਹ ਤਾਂ ਆਮ ਪਰਜਾ ਨੂੰ ਪਾਣੀ ਵਿਚ ਡੋਬੀ ਜਾ ਰਹੇ ਹਨ। ਰਾਜੇ ਨੇ ਕਿਹਾ ਕਿ ਪਹਿਲਾਂ ਮੈਂ ਇਕ ਜੱਗ ਕਰ ਲਵਾਂ, ਫੇਰ ਇਨ੍ਹਾਂ ਨਾਲ ਗੱਲ ਕਰਾਂਗਾ। ਜੱਗ ਕਰਨ ਲਈ ਇਸ ਨੇ ਇਕ ਘੋੜਾ ਛੱਡਿਆ ਤੇ ਉਸ ਘੋੜੇ ਨੂੰ ਵੇਖਣ ਲਈ ਇਸ ਨੇ ਆਪਣੇ ਸੱਠ ਹਜ਼ਾਰ ਪੁੱਤਰ ਸੈਨਾ ਸਮੇਤ ਮਗਰ ਲਾ ਦਿੱਤੇ। ਉਧਰ ਜਦੋਂ ਇੰਦਰ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਸ ਨੇ ਸੋਚਿਆ ਕਿ ਜੇਕਰ ਯੱਗ ਪੂਰਾ ਹੋ ਗਿਆ ਤਾਂ ਕਿਤੇ ਰਾਜਾ ਸਗਰ ਮੇਰੀ ਪਦਵੀ ਵੀ ਨਾ ਖੋਹ ਲਵੇ। ਇਸ ਤਰ੍ਹਾਂ ਵਿਚਾਰ ਕੇ ਇਸ ਨੇ ਇਹ ਘੋੜਾ ਅਲੋਪ ਕਰਕੇ, ਜਿਥੇ ਕਪਲ ਮੁਨੀ ਤਪੱਸਿਆ ਕਰਦਾ ਸੀ (ਜੋ ਕਲਕੱਤੇ ਤੋਂ ਅੱਗੇ ੩੫ ਮੀਲ ਸਮੁੰਦਰ ਲਾਗੇ ਕਪਲ ਮੁਨੀ ਦੀ ਸਮਾਧ ਹੈ), ਉਥੇ ਪਤਾਲ ਪੁਰੀ ਵਿਚ ਕਪਲ ਮੁਨੀ ਸਮਾਧੀ ਲਾਈ ਬੈਠਾ ਸੀ। ਤਾਂ ਇੰਦਰ ਨੇ ਉਹ ਘੋੜਾ ਛੁਪਾ ਕਰਕੇ

ਛਲ ਨਾਲ ਕਪਲ ਮੁਨੀ ਦੇ ਪਿਛਲੇ ਪਾਸੇ ਜਾ ਕੇ ਬੰਨ੍ਹ ਦਿੱਤਾ ਤੇ ਕਪਲ ਮੁਨੀ ਨੂੰ ਕੁਝ ਪਤਾ ਨਾ ਚੱਲਣ ਦਿੱਤਾ। ਉਹ ਰਾਜੇ ਦੇ ਸਾਰੇ ਪੁੱਤਰ ਘੋੜਾ ਭਾਲਦੇ ਭਾਲਦੇ ਹੰਭ ਗਏ, ਅਖ਼ੀਰ ਉਹ ਥਾਂ ਪੁੱਟਦੇ ਪੁੱਟਦੇ ਸੌ ਜੋਜਨ ਜਦੋਂ ਹੇਠਾਂ ਤਕ ਗਏ ਤਾਂ ਉਥੇ ਕਪਲ ਮੁਨੀ ਸਮਾਧੀ ਲਾਈ ਬੈਠਾ ਸੀ। ਇਹ ਕਪਲ ਮੁਨੀ ਦੇ ਪਿੱਛੇ ਘੋੜਾ ਬੱਝਾ ਦੇਖ ਕੇ ਉਸ ਨੂੰ ਲੱਤਾਂ ਮਾਰਨ ਲੱਗ ਪਏ। ਕਹਿੰਦੇ ਕਿ ਤੂੰ ਸਾਡਾ ਘੋੜਾ ਚੁਰਾ ਲਿਆਂਦਾ ਹੈ। ਉਸ ਵੇਲੇ ਕਪਲ ਮੁਨੀ ਦੀ ਸਮਾਧੀ ਖੁੱਲ੍ਹੀ ਅਤੇ ਅੱਖਾਂ ਵਿੱਚੋਂ ਅਜਿਹੀ ਅੱਗ ਨਿਕਲੀ, ਜਿਸ ਕਰਕੇ ਉਹ ਸੱਠ ਹਜ਼ਾਰ ਸਾਰੇ ਦੇ ਸਾਰੇ ਹੀ ਸੜ ਕੇ ਸੁਆਹ ਹੋ ਗਏ। ਉਸ ਵੇਲੇ ਬਾਅਦ ਵਿਚ ਰਿਖੀਆਂ ਨੇ ਬੈਠ ਕੇ ਵਿਚਾਰ ਕੀਤਾ ਕਿ ਜੇਕਰ ਗੰਗਾ ਹੇਠਾਂ ਆ ਜਾਏ ਤਾਂ ਇਨ੍ਹਾਂ ਬੇਗਤ ਹੋਇਆਂ ਦੀ ਕਲਿਆਣ ਹੋ ਸਕਦੀ ਹੈ। ਉਹ ਗੰਗਾ ਬ੍ਰਹਮਾ ਜੀ ਦੇ ਪਾਸ ਕਮੰਡਲ ਵਿਚ ਹੈ, ਜਿਸ ਵੇਲੇ ਵਿਸ਼ਨੂੰ ਜੀ ਨੇ ਬਾਵਨ ਅਵਤਾਰ ਧਾਰਿਆ ਸੀ, ਤਦੋਂ ਬ੍ਰਹਮਾ ਨੇ ਵਿਸ਼ਨੂੰ ਦੇ ਚਰਨ ਧੋ ਕੇ ਉਹ ਜਲ ਕਰਮੰਡਲ ਵਿਚ ਪਾ ਲਿਆ ਸੀ। ਇਸ ਖ਼ਿਆਲ ਨਾਲ ਗੰਗਾ ਨੂੰ ਬ੍ਰਹਮ ਪੁਰੀ ਤੋਂ ਪ੍ਰਿਥਵੀ ਉੱਤੇ ਲਿਆਉਣ ਲਈ ਰਾਜੇ ਸਗਰ ਨੇ ਆਪਣੇ ਦੂਜੇ ਪੁੱਤਰ ਨੂੰ ਰਾਜ ਦੇ ਕੇ ਤਪੱਸਿਆ ਕੀਤੀ। ਇਉਂ ਤਪੱਸਿਆ ਕਰਦੇ ਕਰਦੇ ਸੱਤਵੇਂ ਥਾਂ ਉੱਤੇ ਭਗੀਰਥ ਹੋਇਆ, ਇਸ ਨੇ ਗੰਗਾ ਨੂੰ ਪ੍ਰਿਥਵੀ ਉੱਤੇ ਲਿਆਉਣ ਵਾਸਤੇ ਹਿਮਾਲਯ ਦੇ ਗੋਕਰਣ ਅਸਥਾਨ 'ਤੇ ਘੋਰ ਤਪ ਕੀਤਾ ਤੇ ਬ੍ਰਹਮਾ ਨੂੰ ਪ੍ਰਸੰਨ ਕਰ ਲਿਆ ਤੇ ਬ੍ਰਹਮਾ ਨੇ ਕਿਹਾ ਕਿ ਤੂੰ ਗੰਗਾ ਤਾਂ ਲੈ ਜਾਣਾ ਕਰ, ਪਰੰਤੂ ਇਹ ਤੇਰੇ ਕੋਲੋਂ ਸੰਭਾਲੀ ਨਹੀਂ ਜਾਣੀ। ਭਗੀਰਥ ਨੇ ਕਿਹਾ ਕਿ ਫਿਰ ਮੈਂ ਕੀ ਕਰਾਂ ? ਬ੍ਰਹਮਾ ਜੀ ਕਹਿਣ ਲੱਗੇ ਕਿ ਜੇਕਰ ਤੂੰ ਸ਼ਿਵ ਜੀ ਨੂੰ ਪ੍ਰਸੰਨ ਕਰ ਲਵੇਂ ਤਾਂ ਉਹ ਇਸ ਗੰਗਾ ਨੂੰ ਗ੍ਰਹਿਣ ਕਰ ਸਕਦਾ ਹੈ ਤੇ ਫਿਰ ਇਹ ਧਾਰਾ ਬਣ ਕੇ ਚੱਲ ਸਕਦੀ ਹੈ।

ਫਿਰ ਭਗੀਰਥ ਨੇ ਛੇ ਮਹੀਨੇ ਸ਼ਿਵ ਜੀ ਦੀ ਆਰਾਧਨਾ ਕੀਤੀ ਤਾਂ ਸ਼ਿਵ ਜੀ ਨੇ ਖ਼ੁਸ਼ ਹੋ ਕੇ ਕਿਹਾ ਕਿ ਚਲੋ ਠੀਕ ਹੈ, ਵਿਸ਼ਨੂੰ ਦੇ ਚਰਨਾਂ ਦਾ ਪਵਿੱਤਰ ਜਲ ਮੇਰੀਆਂ ਜਟਾਵਾਂ ਵਿਚ ਪਾ ਦੇਵੋ। ਜਦ ਬ੍ਰਹਮਾ ਨੇ ਅਕਾਸ਼ ਤੋਂ ਗੰਗਾ ਭੇਜੀ, ਤਦ ਸ਼ਿਵ ਜੀ ਨੇ ਆਪਣਾ ਜਟਾ-ਜੂਟ ਇਤਨਾ ਫੈਲਾਅ ਦਿੱਤਾ ਕਿ ਹਜ਼ਾਰ ਵਰ੍ਹਾ ਗੰਗਾ ਨੂੰ ਨਿਕਲਣ ਦਾ ਰਾਹ ਨਾ ਲੱਭਾ। ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵ ਜੀ ਨੇ ਜਟਾਂ ਵਿੱਚੋਂ ਗੰਗਾ ਕੱਢੀ। ਜਿਸ ਦੇ ਸੱਤ ਪ੍ਰਵਾਹ ਹੋਏ—ਹ੍ਰਾਦਿਨੀ, ਪਾਵਿਨੀ ਅਤੇ ਨਲਿਨੀ ਨਾਮਕ ਤਿੰਨ ਪ੍ਰਵਾਹ ਪੂਰਬ ਦੀ ਤਰਫ਼ ਵਹੇ। ਵੰਕਸ਼, ਸੀਤਾ ਅਤੇ ਸਿੰਧੁ ਨਾਮਕ ਤਿੰਨ ਪ੍ਰਵਾਹ ਪੱਛਮ ਵੱਲ ਵਹੇ ਅਤੇ ਇਕ ਭਗੀਰਥ ਦੇ ਰੱਥ ਪਿੱਛੇ ਤੁਰਿਆ। ਜਿਥੋਂ ਦੀ ਭਗੀਰਥ ਦਾ ਰੱਥ ਗਿਆ, ਉਸ ਪਿੱਛੇ ਹੀ ਗੰਗਾ ਦਾ ਪ੍ਰਵਾਹ ਵਹਿਣ ਲੱਗਾ। ਇਉਂ ਭਗੀਰਥ ਨੇ ਆਪਣੇ ਪਿੱਤਰਾਂ ਦਾ ਉੱਧਾਰ ਕੀਤਾ ਤੇ ਗੰਗਾ ਨੂੰ ਇਸ ਮਾਤ ਲੋਕ 'ਤੇ ਲਿਆਂਦਾ।

**ਸਾਖੀ—ਕੇਦਾਰ ਨਾਥ ਤੀਰਥ ਬਾਬਤ** : ਸ੍ਰੀ ਦਸਮ ਗ੍ਰੰਥ ਵਿਚ ਆਈ ਸਾਖੀ ਅਨੁਸਾਰ ਭਸਮਾਂਗਦ (ਭਸਮਾਸੁਰ) ਦੈਂਤ ਨੇ ਸ਼ਿਵ ਜੀ ਨੂੰ ਤਪੱਸਿਆ ਕਰਕੇ ਖ਼ੁਸ਼ ਕਰ ਲਿਆ। ਜਦੋਂ ਸ਼ਿਵ ਜੀ ਨੇ ਵਰ ਮੰਗਣ ਲਈ ਕਿਹਾ ਤਾਂ ਇਸ ਨੇ ਵਰ ਮੰਗ ਲਿਆ ਕਿ ਜਿਸ ਦੇ ਸਿਰ 'ਤੇ ਮੈਂ ਆਪਣੇ ਹੱਥ ਵਿਚ ਪਾਇਆ ਕੜਾ ਲਾ ਦੇਵਾਂ ਤਾਂ ਉਹ ਭਸਮ ਹੋ ਜਾਵੇ। ਜਦੋਂ ਇਸ ਨੂੰ ਵਰ ਮਿਲ ਗਿਆ ਤਾਂ ਇਸ ਦੇ ਮਨ ਵਿਚ ਵੀਚਾਰ ਆਈ ਕਿ ਮੈਂ ਸ਼ਿਵ ਜੀ ਨੂੰ ਭਸਮ ਕਰ ਕੇ ਪਾਰਬਤੀ ਦਾ ਮਾਲਕ ਬਣ ਜਾਵਾਂ। ਦੈਂਤ ਦੇ ਮਨ ਦੀ ਗੱਲ ਜਾਣ ਕੇ ਸ਼ਿਵ ਜੀ ਨੇ ਦੌੜ ਕੇ ਕੇਦਾਰ ਨਾਥ ਤੀਰਥ ਵਾਲੀ ਜਗ੍ਹਾ ਉੱਤੇ ਜਾ ਕੇ ਝੋਟਾ ਬਣ ਕੇ ਆਪਣਾ ਸਿਰ ਪਹਾੜ ਵਿਚ ਲੁਕੋ ਲਿਆ। ਫੇਰ ਵਿਸ਼ਨੂੰ ਨੇ ਸ਼ਿਵ ਜੀ ਨੂੰ ਬਚਾਉਣ ਵਾਸਤੇ ਪਾਰਬਤੀ ਦਾ ਰੂਪ ਧਾਰਨ ਕੀਤਾ ਤੇ ਦੈਂਤ ਨੂੰ ਜਾ ਕੇ ਕਿਹਾ ਕਿ ਤੂੰ ਇਸ ਕੜੇ ਨੂੰ ਆਪਣੇ ਸਿਰ ਉੱਤੇ ਰੱਖ ਕੇ ਤਾਂ ਵੇਖ, ਇਹ ਭਸਮ ਨਹੀਂ ਕਰਦਾ। ਤੈਨੂੰ ਝੂਠਾ ਵਰ ਦਿੱਤਾ ਹੈ **ਵਾ:** ਪਾਰਬਤੀ ਰੂਪ ਵਿਚ ਵਿਸ਼ਨੂੰ ਜੀ ਕਹਿਣ ਲੱਗੇ ਕਿ ਤੂੰ ਮੈਨੂੰ ਨ੍ਰਿਤ ਕਰਕੇ ਵਿਖਾ। ਜੇ ਤੂੰ ਮੈਨੂੰ ਖ਼ੁਸ਼ ਕਰ ਲਿਆ ਤਾਂ ਮੈਂ ਤੈਨੂੰ ਵਰ ਲਵਾਂਗੀ। ਸ਼ਿਵ ਜੀ ਨੂੰ ਭਸਮ ਕਰਨ

ਦੀ ਲੋੜ ਨਹੀਂ ਪੈਣੀ। ਦੈਂਤ ਪਾਰਬਤੀ ਦੇ ਰੂਪ ਉੱਤੇ ਮੋਹਿਤ ਹੋ ਕੇ ਨ੍ਰਿਤ ਕਰਨ ਲੱਗ ਪਿਆ। ਜਦੋਂ ਇਸ ਦਾ ਹੱਥ ਆਪਣੇ ਸਿਰ ਉੱਤੇ ਗਿਆ ਤਾਂ ਉਸ ਵੇਲੇ ਭਸਮ ਹੋ ਗਿਆ। ਉਸ ਦੇ ਭਸਮ ਹੋਣ ਤੋਂ ਬਾਅਦ ਸ਼ਿਵ ਜੀ ਝੋਟੇ ਦੇ ਰੂਪ ਤੋਂ ਆਪਣੇ ਅਸਲੀ ਰੂਪ ਵਿਚ ਆਇਆ ਸੀ। ਤਦੋਂ ਤੋਂ ਸ਼ਿਵਾ ਨੇ ਇਹ ਕੇਦਾਰ ਨਾਥ ਥਾਪਣਾ ਕੀਤਾ ਹੈ, ਜੋ ਰਿਆਸਤ ਗੜ੍ਹਵਾਲ (ਉੱਤਰਾਖੰਡ) ਵਿਚ ਰੁਦ੍ਰ ਹਿਮਾਲੇ ਦੀ ਬਰਫ਼ਾਨੀ ਧਾਰਾ ਵਿਚ ਮਹਾਪੰਥ ਦੀ ਚੋਟੀ ਤਲੇ ਇਕ ਟਿੱਲੇ ਉੱਤੇ ਹੈ। ਇਸ ਦੀ ਬੁਲੰਦੀ ੧੧੭੫੩ ਫ਼ੁੱਟ ਹੈ।

**ਅਥਵਾ** ਕਈ ਵਿਦਵਾਨਾਂ ਨੇ ਇਹ ਵੀ ਮੰਨਿਆ ਹੈ ਕਿ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵ ਜੀ ਇਸ ਥਾਂ ਝੋਟਾ ਬਣ ਕੇ ਆਏ ਹਨ। ਅਰਜਨ ਤੋਂ ਹਾਰ ਖਾ ਕੇ ਸ਼ਿਵ ਜੀ ਨੇ ਝੋਟੇ ਦੀ ਸ਼ਕਲ ਵਿਚ ਇਥੇ ਆ ਕੇ ਪਨਾਹ ਲਈ ਹੈ, ਧੜ ਪਹਾੜ ਵਿਚ ਧਸ ਗਿਆ। ਕੇਵਲ ਪਿੱਠ ਬਾਹਰ ਦਿਖਾਈ ਦਿੰਦੀ ਰਹੀ, ਲੋਕ ਉਸੇ ਦੀ ਪੂਜਾ ਕਰਦੇ ਹਨ।

## ਕਾਂਸੀ ਕ੍ਰਿਸਨੁ ਚਰਾਵਤ ਗਾਊ; ਮਿਲਿ ਹਰਿਜਨ ਸੋਭਾ ਪਾਈ ॥੨॥

ਸ਼ਿਵ ਜੀ ਨੇ ਕਾਂਸੀ ਨੂੰ ਵੀ ਤੀਰਥ ਬਣਾਉਣਾ ਕੀਤਾ ਹੈ ਅਤੇ ਜਿਥੇ ਕ੍ਰਿਸ਼ਨ ਜੀ ਗੋਕਲ ਅਤੇ ਬਿੰਦ੍ਰਾਬਨ ਵਿਚ ਗਾਊ = ਗਊਆਂ ਚਰਾਵਤ = ਚਰਾਉਂਦੇ ਸਨ **ਵਾ:** ਸ਼ਿਵਾਂ ਦੀ ਥਾਪੀ ਹੋਈ ਕਾਂਸ਼ੀ ਵਿਚ ਕ੍ਰਿਸ਼ਨ ਜੀ ਵਿੱਦਿਆ ਕਾਲ ਵਿਚ ਆਪਣੇ ਗੁਰੂ ਸੰਦੀਪਨ ਦੀਆਂ ਗਊਆਂ ਚਰਾਉਂਦੇ ਸਨ ਇਤਿਆਦਕ ਸਾਰੇ ਤੀਰਥਾਂ ਨੇ ਹਰਿ = ਪਰਮੇਸ਼ਰ ਦੇ ਜਨ = ਸੇਵਕਾਂ ਨਾਲ ਮਿਲ ਕੇ ਭਾਵ ਉਨ੍ਹਾਂ ਦੀ ਚਰਨ ਧੂੜੀ ਲੈ ਕੇ ਸੋਭਾ = ਵਡਿਆਈ ਪਾਈ = ਪਾਉਣਾ ਕੀਤੀ ਹੈ ॥੨॥

## ਜਿਤਨੇ ਤੀਰਥ ਦੇਵੀ ਥਾਪੇ; ਸਭਿ ਤਿਤਨੇ ਲੋਚਹਿ, ਧੂਰਿ ਸਾਧੂ ਕੀ ਤਾਈ ॥

ਜਿਤਨੇ = ਜਿੰਨੇ ਵੀ ਦੇਵੀ-ਦੇਵਤਿਆਂ ਨੇ ਤੀਰਥ ਥਾਪੇ = ਇਸਥਿਤ ਕੀਤੇ ਹੋਏ ਹਨ, ਤਿਤਨੇ = ਉਤਨੇ ਸਭਿ = ਸਾਰੇ ਸਾਧੂ = ਸ੍ਰੇਸ਼ਟ ਸੰਤ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਲੈਣ ਤਾਈ = ਵਾਸਤੇ ਲੋਚਹਿ = ਚਾਹੁੰਦੇ (ਇੱਛਾ) ਕਰਦੇ ਹਨ ਕਿ ਸਾਧੂਆਂ ਦੀ ਚਰਨ ਧੂੜੀ ਸਾਡੇ ਵਿਚ ਆ ਕੇ ਪੈਣਾ ਕਰੇ।

## ਹਰਿ ਕਾ ਸੰਤੁ, ਮਿਲੈ ਗੁਰ ਸਾਧੂ; ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥

ਜਦ ਉਨ੍ਹਾਂ ਤੀਰਥਾਂ ਦੇ ਅਧਿਅੱਖ ਦੇਵਤਿਆਂ ਨੂੰ ਹਰਿ = ਪਰਮੇਸ਼ਰ ਕਾ = ਦਾ ਸਾਸ ਗਿਰਾਸ ਨਾਮ ਜਪਣ ਵਾਲਾ ਸੰਤੁ = ਮਹਾਤਮਾ, ਪੂਰਨ ਗੁਰ = ਸਤਿਗੁਰੂ ਤੇ ਸਾਧੂ ਮਿਲੈ = ਮਿਲਦਾ ਹੈ, ਉਹ ਤਿਸ = ਉਸ ਕੀ = ਦੀ ਚਰਨ ਧੂਰਿ = ਧੂੜੀ ਲੈ ਕੇ ਆਪਣੇ ਮੁਖਿ = ਮੁਖੜੇ (ਮੱਥੇ) ਉੱਤੇ ਲਾਈ = ਲਾਉਣਾ ਕਰਦੇ ਹਨ।

**ਅਥਵਾ** ਜੇਕਰ ਕੋਈ ਸਾਧੂ = ਸ੍ਰੇਸ਼ਟ ਗੁਰ = ਪੂਜਨੀਕ ਹਰਿ = ਪਰਮੇਸ਼ਰ ਕਾ = ਦਾ ਨਾਮ ਜਪਣ ਵਾਲਾ ਸੰਤੁ = ਮਹਾਤਮਾ ਮਿਲੈ = ਮਿਲ ਜਾਵੇ ਤਾਂ ਉਸ ਦੀ ਚਰਨ ਧੂੜੀ ਲੈ ਕੇ ਆਪਣੇ ਮੁਖ ਉੱਤੇ ਲਾਈ = ਲਾਉਣਾ ਕਰੀਏ ॥੩॥

## ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ;<br>ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਜਿਤਨੀ = ਜਿੰਨੀ ਵੀ ਤੁਮਰੀ = ਤੇਰੀ ਸ੍ਰਿਸਟਿ = ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ, ਤਿਤਨੀ = ਉਤਨੀ ਹੀ ਸਭ = ਸਾਰੀ ਸ੍ਰਿਸ਼ਟੀ ਸਾਧੂ = ਸ੍ਰੇਸ਼ਟ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਤਾਈਂ ਲੋਚੈ = ਚਾਹੁੰਦੀ ਹੈ।

## ਨਾਨਕ, ਲਿਲਾਟਿ ਹੋਵੈ ਜਿਸੁ ਲਿਖਿਆ; ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਲਿਲਾਟਿ = ਮੱਥੇ ਉੱਤੇ ਈਸ਼ਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਸ੍ਰੇਸ਼ਟ ਲੇਖ ਲਿਖਿਆ ਹੋਵੈ = ਹੁੰਦਾ ਹੈ, ਤਿਸੁ = ਉਸ ਨੂੰ ਸਾਧੂ = ਮਹਾਤਮਾ, ਸਾਧ ਸੰਗਤ ਦੀ ਚਰਨ ਧੂਰਿ = ਧੂੜੀ ਦੇ ਕੇ ਹਰਿ = ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਈ = ਲੰਘਾ ਦਿੰਦਾ ਹੈ ॥੪॥੨॥

ਇਉਂ ਸਤਿਗੁਰਾਂ ਨੇ ਹਰਬੰਸ ਤਪੇ ਨੂੰ ਤੀਰਥਾਂ ਨਾਲੋਂ ਸਾਧ ਸੰਗਤ, ਸਾਧੂਆਂ ਦੀ ਚਰਨ ਧੂੜੀ ਵੱਡੀ ਦੱਸ ਕੇ ਉਪਦੇਸ਼ ਦੇਣਾ ਕੀਤਾ ਸੀ, ਜਿਸ ਕਰਕੇ ਹਰਬੰਸ ਤਪਾ ਵੀ ਸਤਿਗੁਰਾਂ ਦੀ ਕਿਰਪਾ ਦੁਆਰਾ ਸਤਿਗੁਰਾਂ ਦਾ ਸਿੱਖ ਬਣ ਗਿਆ ਸੀ।

## ਮਲਾਰ ਮਹਲਾ ੪ ॥

## ਤਿਸੁ ਜਨ ਕਉ, ਹਰਿ ਮੀਠ ਲਗਾਨਾ; ਜਿਸੁ ਹਰਿ ਹਰਿ ਕ੍ਰਿਪਾ ਕਰੈ ॥

ਤਿਸੁ = ਉਸ ਜਨ = ਪੁਰਖ ਕਉ = ਨੂੰ ਹਰਿ = ਪਰਮੇਸ਼ਰ ਦਾ ਨਾਮ ਮੀਠ = ਮਿੱਠਾ, ਪਿਆਰਾ ਲਗਾਨਾ = ਲੱਗਿਆ ਹੈ (**ਵਾ**: ਹਰਿ ਮੀਠਲ ਗਾਨਾ) ਹਰੀ ਦਾ ਜੱਸ ਮੀਠਲ = ਮਿੱਠਾ ਜਾਣ ਕੇ ਗਾਨਾ = ਗਾਉਣਾ ਕੀਤਾ ਹੈ, ਜਿਸ ਉੱਤੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਆਪ ਕ੍ਰਿਪਾ = ਦਇਆ-ਦ੍ਰਿਸ਼ਟੀ ਕਰੈ = ਕਰਦਾ ਹੈ।

## ਤਿਸ ਕੀ ਭੂਖ ਦੂਖ, ਸਭਿ ਉਤਰੈ; ਜੋ ਹਰਿ ਗੁਣ ਹਰਿ ਉਚਰੈ ॥੧॥

ਜੋ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਹਰਿ = ਹਰ ਵਕਤ ਉਚਰੈ = ਉਚਾਰਦਾ ਰਹਿੰਦਾ ਹੈ, ਤਿਸ = ਉਸ ਕੀ = ਦੀ ਪਦਾਰਥਾਂ ਦੀ ਆਸਾ ਰੂਪ ਭੂਖ = ਭੁੱਖ, ਜੰਮਣ-ਮਰਣ ਦਾ ਦੂਖ = ਦੁੱਖ ਆਦਿ ਸਭਿ = ਸਾਰਾ ਕੁਝ ਉਤਰੈ = ਉਤਰ, ਨਵਿਰਤ ਹੋ ਜਾਂਦਾ ਹੈ ॥੧॥

## ਜਪਿ ਮਨ ਹਰਿ ਹਰਿ; ਹਰਿ ਨਿਸਤਰੈ ॥

ਹੇ ਮੇਰੇ ਮਨਾਂ ! ਤੂੰ ਵੀ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ, ਫੇਰ ਤੈਨੂੰ ਹਰਿ = ਪਰਮੇਸ਼ਰ ਦਾ ਨਾਮ ਸੰਸਾਰ-ਸਮੁੰਦ੍ਰ ਤੋਂ ਨਿਸਤਰੈ = ਤਾਰ ਦੇਣਾ ਕਰੇਗਾ **ਵਾ**: ਹੇ ਮੇਰੇ ਮਨਾਂ ! ਹਰਿ = ਪਰਮੇਸ਼ਰ ਨੂੰ ਸੰਸਾਰ-ਸਮੁੰਦ੍ਰ ਤੋਂ ਨਿਸਤਰੈ = ਨਿਸਤਾਰਨ ਵਾਲਾ ਜਾਣ ਕੇ ਉਸ ਦੇ ਹਰਿ ਹਰਿ ਨਾਮ ਨੂੰ ਤਿੰਨਾਂ ਕਾਲਾਂ **ਵਾ**: ਮਨ, ਬਾਣੀ, ਸਰੀਰ ਕਰਕੇ ਜਪਣਾ ਕਰ।

## ਗੁਰ ਕੇ ਬਚਨ, ਕਰਨ ਸੁਨਿ ਧਿਆਵੈ; ਭਵ ਸਾਗਰੁ ਪਾਰਿ ਪਰੈ ॥੧॥ਰਹਾਉ॥

ਜੋ ਗੁਰ = ਸਤਿਗੁਰਾਂ ਕੇ = ਦੇ ਬਚਨ = ਉਪਦੇਸ਼ ਨੂੰ ਸ਼ਰਧਾ ਤੇ ਭਰੋਸੇ ਰੂਪੀ ਕਰਨ = ਕੰਨਾਂ ਨਾਲ ਸੁਨਿ = ਸ੍ਵਨ ਕਰਕੇ ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਣਾ ਕਰਦਾ ਹੈ, ਉਹ ਭਵ ਸਾਗਰੁ = ਸੰਸਾਰ-ਸਮੁੰਦ੍ਰ ਤੋਂ ਪਾਰ ਪਰੈ = ਪੈ ਜਾਂਦਾ ਹੈ ॥੧॥ਰਹਾਉ॥

## ਤਿਸੁ ਜਨ ਕੇ, ਹਮ ਹਾਟਿ ਬਿਹਾਝੇ; ਜਿਸੁ ਹਰਿ ਹਰਿ ਕ੍ਰਿਪਾ ਕਰੈ ॥

ਤਿਸੁ = ਉਸ ਪਿਆਰੇ ਸੰਤ, ਭਗਤ ਕੇ = ਦੇ ਹਮ = ਅਸੀਂ ਸਾਧ ਸੰਗਤ ਰੂਪੀ ਹਾਟਿ = ਹੱਟ ਵਿਚ ਮੁੱਲ

ਬਿਹਾਝੇ = ਖ਼ਰੀਦੇ ਹੋਏ ਦਾਸ ਹਾਂ, ਜਿਸ ਪਿਆਰੇ ਸੰਤ, ਭਗਤ ਉੱਤੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੈ = ਕਰਦਾ ਹੈ।

## ਹਰਿਜਨ ਕਉ ਮਿਲਿਆਂ, ਸੁਖੁ ਪਾਈਐ; ਸਭ ਦੁਰਮਤਿ ਮੈਲੁ ਹਰੈ ॥੨॥

ਹਰਿ = ਪਰਮੇਸ਼ਰ ਦੇ ਸੰਤ, ਭਗਤ ਜਨਾਂ ਕਉ = ਨੂੰ ਮਿਲਿਆਂ = ਮਿਲਦਿਆਂ ਹੀ ਆਤਮਿਕ ਸੁਖੁ = ਅਨੰਦ ਪਾਈਐ = ਪਾਉਣਾ ਕਰੀਦਾ ਹੈ ਅਤੇ ਪਰਮੇਸ਼ਰ ਦੇ ਸੰਤਾਂ-ਭਗਤਾਂ ਦੀ ਸੰਗਤ ਸਭ = ਸਾਰੀ ਦੁਰਮਤਿ = ਖੋਟੀ ਮੱਤ ਰੂਪ ਮੈਲੁ = ਮਲੀਨਤਾ ਨੂੰ ਵੀ ਹਰੈ = ਨਾਸ਼ ਦੂਰ ਕਰ ਦਿੰਦੀ ਹੈ ॥੨॥

## ਹਰਿਜਨ ਕਉ, ਹਰਿ ਭੂਖ ਲਗਾਨੀ; ਜਨੁ ਤ੍ਰਿਪਤੈ, ਜਾ ਹਰਿ ਗੁਨ ਬਿਚਰੈ ॥

ਹਰਿ = ਪਰਮੇਸ਼ਰ ਦੇ ਸੰਤ, ਭਗਤ ਜਨਾਂ ਕਉ = ਨੂੰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਰੂਪ ਭੂਖ = ਭੁੱਖ ਲਗਾਨੀ = ਲੱਗੀ ਰਹਿੰਦੀ ਹੈ, ਉਹ ਸੰਤ, ਭਗਤ ਜਨ ਤਾਂ ਹੀ ਪੂਰਨ ਤੌਰ 'ਤੇ ਤ੍ਰਿਪਤੈ = ਰੱਜਦਾ ਹੈ, ਜਾ = ਜਦੋਂ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਬਿਚਰੈ = ਵਿਚਾਰਨਾ ਕਰਦਾ ਹੈ **ਵਾ:** ਜਦ ਉਹ ਪਰਮੇਸ਼ਰ ਦੇ ਗੁਣਾਂ ਨੂੰ ਵਿਚਾਰਨ ਤਾਂ ਹੀ ਉਹ ਸੰਤ, ਭਗਤ ਜਨ ਆਤਮਾਨੰਦ ਰੂਪੀ ਭੋਜਨ ਕਰਕੇ ਤ੍ਰਿਪਤ ਹੁੰਦਾ ਹੈ।

## ਹਰਿ ਕਾ ਜਨੁ, ਹਰਿ ਜਲ ਕਾ ਮੀਨਾ; ਹਰਿ ਬਿਸਰਤ ਫੂਟਿ ਮਰੈ ॥੩॥

ਜੋ ਹਰਿ = ਪਰਮੇਸ਼ਰ ਕਾ = ਦਾ ਪਿਆਰਾ ਸੰਤ, ਭਗਤ ਜਨ ਹੈ, ਉਹ ਹਰਿ = ਬ੍ਰਹਮ ਰੂਪ ਜਲ = ਪਾਣੀ ਕਾ = ਦਾ ਸੀਨਾ = ਮੱਛ ਰੂਪ ਹੈ, ਜਿਵੇਂ ਮੱਛ ਪਾਣੀ ਤੋਂ ਵਿਛੜਨ ਕਾਰਨ ਫੂਟਿ = ਫੁੱਟ ਫੁੱਟ ਭਾਵ ਤੜਫ਼ ਤੜਫ਼ ਕੇ ਮਰੈ = ਮਰ ਜਾਂਦਾ ਹੈ, ਇਸੇ ਪ੍ਰਕਾਰ ਸੰਤ, ਭਗਤ ਰੂਪ ਮੱਛ ਦਾ ਬ੍ਰਹਮ ਰੂਪ ਜਲ ਨੂੰ ਬਿਸਰਤ = ਭੁੱਲਣੇ, ਭਾਵ ਬ੍ਰਹਮ ਰੂਪ ਜਲ ਤੋਂ ਵਿਛੁੜਨੇ ਕਰਕੇ ਫੂਟਿ = ਫੁੱਟ ਫੁੱਟ ਭਾਵ ਤੜਫ਼ ਤੜਫ਼ ਕੇ ਆਤਮਿਕ ਜੀਵਨ ਵੱਲੋਂ ਮਰੈ = ਮਰਨਾ ਹੁੰਦਾ ਹੈ ॥੩॥

**ਸਾਖੀ—ਇਕ ਮਹਾਤਮਾ ਦੇ ਮਰ ਕੇ ਜਿਊਣ ਦੀ :** ਇਕ ਬੰਦਗੀ ਵਾਲੇ ਮਹਾਤਮਾ ਸਨ। ਉਨ੍ਹਾਂ ਦੇ ਕੋਲ ਇਕ ਮਾਇਆਧਾਰੀ, ਪਦਾਰਥਵਾਦੀ, ਦੁਨਿਆਵੀ ਗੱਲਾਂ ਕਰਨ ਵਾਲਾ ਪੁਰਖ ਆ ਗਿਆ। ਬੇਲੋੜੀਆਂ ਗੱਲਾਂ ਕਰਕੇ ਚਲਿਆ ਗਿਆ। ਫਿਰ ਇਕ ਦੂਸਰਾ ਪੁਰਖ ਆਇਆ, ਉਹ ਵੀ ਗੱਲਾਂ ਕਰਦਾ ਰਿਹਾ। ਮਹਾਤਮਾ ਨੂੰ ਨਾਮ ਜਪਣ ਵਿਚ ਨਹੀਂ ਲੱਗਣ ਦਿੱਤਾ। ਫਿਰ ਇਕ ਤੀਸਰਾ ਪੁਰਖ ਆਇਆ, ਉਹ ਵੀ ਇਨ੍ਹਾਂ ਵਰਗਾ ਹੀ ਮਨਮੱਤੀਆ ਸੀ।

ਉਹ ਤਿੰਨੇ ਇਕ ਇਕ ਪਹਿਰ ਬੈਠੇ ਸਨ। ਉਨ੍ਹਾਂ ਤਿੰਨਾਂ ਦੇ ਗਏ ਤੋਂ ਬਾਅਦ ਚੌਥੇ ਪਹਿਰ ਇਕ ਨਾਮ ਰਸੀਏ ਮਹਾਂਪੁਰਸ਼ ਆ ਗਏ। ਉਨ੍ਹਾਂ ਨੇ ਪੁੱਛਿਆ ਕਿ ਮਹਾਤਮਾ ਜੀ! ਕੀ ਹਾਲ ਹੈ ? ਉਨ੍ਹਾਂ ਨੇ ਕਿਹਾ ਕਿ ਮੈਂ ਤਾਂ ਪਹਿਲੇ ਪਹਿਰ ਮਰਿਆ ਰਿਹਾ, ਦੂਜੇ ਪਹਿਰ ਸਸਕਾਰ ਹੋ ਗਿਆ, ਤੀਜੇ ਪਹਿਰ ਗੰਗਾ ਵਿਚ ਫੁੱਲ ਪੈ ਗਏ, ਹੁਣ ਚੌਥੇ ਪਹਿਰ ਤੁਸੀਂ ਆਏ ਹੋ ਤਾਂ ਤੁਹਾਡੇ ਆਉਣ ਨਾਲ ਮੈਂ ਜਿਊਂਦਾ ਹੋਇਆ ਹਾਂ। ਮਹਾਤਮਾ ਜੀ ਨੇ ਅਸਚਰਜ ਹੋ ਕੇ ਪੁੱਛਿਆ ਕਿ ਇਹ ਕਿਸ ਤਰ੍ਹਾਂ ਦੀ ਵਾਰਤਾ ਹੈ ? ਤਾਂ ਪਹਿਲੇ ਮਹਾਤਮਾ ਨੇ ਉੱਤਰ ਦਿੱਤਾ ਕਿ ਪਹਿਲੇ ਪਹਿਰ ਇਕ ਪੁਰਖ ਮੇਰੀ ਬਿਰਤੀ ਨੂੰ ਨਾਮ ਵੱਲੋਂ ਤੋੜਨ ਵਾਲਾ ਮਿਲਿਆ, ਜਿਸ ਦੇ ਮਿਲਣ ਕਰਕੇ ਮੇਰੀ ਬਿਰਤੀ ਪਰਮਾਤਮਾ ਵੱਲੋਂ ਮਰ ਗਈ। ਫਿਰ ਦੂਜੇ ਪਹਿਰ ਦੂਜਾ ਪੁਰਖ ਆਇਆ, ਜਿਸ ਨੇ ਲੋਕਾਂ ਦੀਆਂ ਨਿੰਦਿਆ ਚੁਗ਼ਲੀ ਵਾਲੀਆਂ ਗੱਲਾਂ ਸੁਣਾ ਕੇ ਸੁਆਹ ਹੀ ਕਰ ਦਿੱਤਾ। ਫਿਰ ਤੀਸਰੇ ਨੇ ਵਿਸ਼ੇ ਜਗਾਉਣ ਵਾਲੀਆਂ ਗੱਲਾਂ ਕਰਕੇ ਮਾਨੋ ਮੇਰੀ ਬਿਰਤੀ ਦੇ ਗੰਗਾ ਵਿਚ ਫੁੱਲ ਹੀ ਪਾ ਦਿੱਤੇ। ਹੁਣ ਤੁਸੀਂ ਆਏ ਹੋ ਤਾਂ ਤੁਹਾਡੇ ਆਉਣ ਨਾਲ ਮੇਰੀ ਬਿਰਤੀ ਪਰਮੇਸ਼ਰ ਵਿਚ ਜੁੜਨ ਨਾਲ ਮੈਂ ਆਤਮਿਕ ਜੀਵਨ

ਵੱਲ ਜਿਊਂਦਾ ਹੋਇਆ ਹਾਂ। ਇਸ ਤਰ੍ਹਾਂ ਪਰਮੇਸ਼ਰ ਦੇ ਮਹਾਤਮਾ ਜਨਾਂ ਦਾ ਪਰਮੇਸ਼ਰ ਦੇ ਨਾਮ ਤੋਂ ਵਿਛੜ ਕੇ ਆਤਮਿਕ ਜੀਵਨ ਵੱਲ ਮਰਨਾ ਹੁੰਦਾ ਹੈ।

## ਜਿਨਿ ਏਹ ਪ੍ਰੀਤਿ ਲਾਈ, ਸੋ ਜਾਨੈ; ਕੈ ਜਾਨੈ, ਜਿਸੁ ਮਨਿ ਧਰੈ ॥

ਜਿਨਿ = ਜਿਸ ਨੇ ਪਰਮੇਸ਼ਰ ਦੇ ਚਰਨਾਂ ਕਮਲਾਂ ਨਾਲ ਏਹ ਪ੍ਰੀਤਿ = ਪ੍ਰੀਤੀ ਲਾਈ = ਲਾਉਣਾ ਕੀਤੀ ਹੈ, ਸੋ = ਉਹੋ ਗੁਰਮੁਖ ਹੀ ਜਾਨੈ = ਜਾਣਦਾ ਹੈ ਕਿ ਪਰਮੇਸ਼ਰ ਦੇ ਚਰਨਾਂ ਦੀ ਪ੍ਰੀਤੀ ਕਿਹੋ ਜਿਹੀ ਹੈ, ਕੈ = ਜਾਂ ਉਹ ਪਰਮੇਸ਼ਰ ਜਾਨੈ = ਜਾਣਦਾ ਹੈ, ਜਿਸ ਨੇ ਆਪਣੇ ਚਰਨਾਂ ਦੀ ਪ੍ਰੀਤੀ ਉਸ ਦੇ ਮਨਿ = ਹਿਰਦੇ ਵਿਚ ਧਰੈ = ਧਰਨਾ, ਰੱਖਣਾ ਕੀਤੀ ਹੈ **ਵਾ:** ਜਿਸ ਪਰਮੇਸ਼ਰ ਨੇ ਇਹ ਪ੍ਰੀਤੀ ਲਾਉਣਾ ਕੀਤੀ ਹੈ, ਉਹ ਪਰਮੇਸ਼ਰ ਹੀ ਇਸ ਦੇ ਅਨੰਦ ਨੂੰ ਜਾਣਦਾ ਹੈ, ਜਾਂ ਉਹ ਪੁਰਖ ਜਾਣਦਾ ਹੈ, ਜਿਸ ਨੇ ਪ੍ਰਭੂ ਚਰਨਾਂ ਦੀ ਪ੍ਰੀਤੀ ਨੂੰ ਆਪਣੇ ਮਨ ਵਿਚ ਧਰਿਆ, ਰੱਖਿਆ ਹੋਇਆ ਹੈ।

## ਜਨੁ ਨਾਨਕੁ, ਹਰਿ ਦੇਖਿ ਸੁਖੁ ਪਾਵੈ; ਸਭ ਤਨ ਕੀ ਭੂਖ ਟਰੈ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਹਰਿ = ਪਰਮੇਸ਼ਰ ਦੇ ਦੀਦਾਰ ਦੇਖਿ = ਵੇਖ ਕਰਕੇ ਸੁਖੁ = ਅਨੰਦ ਨੂੰ ਪਾਵੈ = ਪਾਉਣਾ ਕਰਦਾ ਹਾਂ, ਕਿਉਂਕਿ ਦੀਦਾਰ ਕਰਦਿਆਂ ਹੀ ਤਨ = ਦੇਹੀ ਕੀ = ਦੀ ਸਭ = ਸਾਰੀ ਪਦਾਰਥਾਂ ਆਦਿ ਦੀ ਆਸਾ ਰੂਪ ਭੂਖ = ਭੁੱਖ ਟਰੈ = ਟਲ, ਮਿੱਟ ਜਾਂਦੀ ਹੈ ॥੪॥੩॥

## ਮਲਾਰ ਮਹਲਾ ੪ ॥

## ਜਿਤਨੇ, ਜੀਅ ਜੰਤ ਪ੍ਰਭਿ ਕੀਨੇ; ਤਿਤਨੇ ਸਿਰਿ ਕਾਰ ਲਿਖਾਵੈ ॥

ਜਿਤਨੇ = ਜਿੰਨੇ ਵੀ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਪ੍ਰਭਿ = ਪਰਮੇਸ਼ਰ ਨੇ ਬਣਾਉਣਾ ਕੀਨੇ = ਕੀਤੇ ਹਨ, ਤਿਤਨੇ = ਉਤਨੇ ਹੀ ਜੀਵ ਆਪਣੇ ਸਿਰ ਉੱਤੇ ਪ੍ਰਾਲਬਧ ਰੂਪੀ ਕਾਰ ਲਿਖਾਵੈ = ਲਿਖਾ ਕੇ ਆਏ ਹਨ।

## ਹਰਿਜਨ ਕਉ, ਹਰਿ ਦੀਨ੍ ਵਡਾਈ; ਹਰਿਜਨੁ ਹਰਿ ਕਾਰੈ ਲਾਵੈ ॥੧॥

ਜੋ ਹਰਿ = ਪਰਮੇਸ਼ਰ ਕਉ = ਦੇ ਭਗਤ ਜਨ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਆਪ ਗੁਰਾਂ ਦੁਆਰਾ ਆਪਣੇ ਨਾਮ ਦੀ ਵਡਾਈ = ਵਡਿਆਈ ਦੀਨ੍ = ਦਿੱਤੀ ਹੈ, ਇਸ ਕਰਕੇ ਹਰਿ = ਪਰਮੇਸ਼ਰ ਦੇ ਭਗਤ ਜਨਾਂ ਨੂੰ ਹਰਿ = ਪਰਮੇਸ਼ਰ ਨੇ ਆਪ ਆਪਣਾ ਨਾਮ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਕਾਰੈ = ਕਾਰਜ ਵਿਚ ਲਾਵੈ = ਲਾਉਣਾ ਕੀਤਾ ਹੈ **ਵਾ:** ਭਗਤੀ ਰੂਪ ਕਾਰਜ ਵਿਚ ਲਾਉਣਾ ਕੀਤਾ ਹੈ ॥੧॥

## ਸਤਿਗੁਰੁ; ਹਰਿ ਹਰਿ ਨਾਮੁ ਦ੍ਰਿੜਾਵੈ ॥

ਹੇ ਭਾਈ ! ਪੂਰਨ ਸਤਿਗੁਰੂ ਸਾਹਿਬ ਜੀ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਅਧਿਕਾਰੀ ਪੁਰਖਾਂ ਦੇ ਰਿਦੇ ਵਿਚ ਚੰਗੀ ਤਰ੍ਹਾਂ ਦ੍ਰਿੜਾਵੈ = ਪ੍ਰਪੱਕ ਕਰਵਾ ਦਿੰਦੇ ਹਨ।

[ਅੰਗ ੧੨੬੪]

## ਹਰਿ ਬੋਲਹੁ, ਗੁਰ ਕੇ ਸਿਖ ਮੇਰੇ ਭਾਈ; ਹਰਿ ਭਉਜਲੁ ਜਗਤੁ ਤਰਾਵੈ ॥੧॥ਰਹਾਉ॥

ਹੇ ਚੇਤਨ ਦੀ ਅੰਸ਼ ਹੋਣ ਕਰਕੇ ਮੇਰੇ ਭਾਈ = ਭਰਾਵੋ ਤੇ ਗੁਰੂ ਸਾਹਿਬ ਜੀ ਕੇ = ਦੇ ਸਿੱਖੋ ! ਗੁਰਾਂ ਦੁਆਰਾ

ਹਰਿ = ਪਰਮੇਸ਼ਰ ਦੇ ਨਾਮ ਨੂੰ ਬੋਲਹੁ = ਬੋਲਣਾ, ਜਪਣਾ ਕਰੋ **ਵਾ:** ਹੇ ਮੇਰੇ ਭਾਈ = ਭਰਾਵੋ ! ਗੁਰੂ ਸਾਹਿਬ ਜੀ ਕੇ = ਦੇ ਸਿੱਖ ਬਣ ਕੇ ਪਰਮੇਸ਼ਰ ਦਾ ਨਾਮ ਜਪਣਾ ਕਰੋ, ਕਿਉਂਕਿ ਹਰਿ = ਪਰਮੇਸ਼ਰ ਦਾ ਨਾਮ ਜੰਮਣ-ਮਰਣ ਰੂਪੀ ਭਉਜਲੁ = ਭੈਦਾਇਕ ਪਾਣੀ ਨਾਲ ਭਰੇ ਜਗਤੁ = ਸੰਸਾਰ-ਸਮੁੰਦ੍ਰ ਤੋਂ ਪਾਰ ਤਰਾਵੈ = ਤਾਰ ਦਿੰਦਾ ਹੈ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਾ ਦਿੰਦਾ ਹੈ ॥੧॥ਰਹਾਉ॥

## ਜੋ ਗੁਰ ਕਉ ਜਨੁ, ਪੂਜੇ ਸੇਵੇ; ਸੋ ਜਨੁ, ਮੇਰੇ ਹਰਿ ਪ੍ਰਭ ਭਾਵੈ ॥

ਜੋ ਪ੍ਰੇਮੀ ਜਨੁ = ਪੁਰਖ ਗੁਰ = ਸਤਿਗੁਰਾਂ ਕਉ = ਨੂੰ ਪੂਜੇ = ਪੂਜਣਾ ਤੇ ਸੇਵੇ = ਸੇਵਨਾ ਕਰਦਾ ਹੈ, ਸੋ = ਉਹ ਜਨੁ = ਪੁਰਖ ਮੇਰੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਨੂੰ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ।

## ਹਰਿ ਕੀ ਸੇਵਾ ਸਤਿਗੁਰੁ ਪੂਜਹੁ; ਕਰਿ ਕਿਰਪਾ ਆਪਿ ਤਰਾਵੈ ॥੨॥

ਹਰਿ = ਪਰਮੇਸ਼ਰ ਕੀ = ਦੀ ਇਹੋ ਸੇਵਾ = ਟਹਿਲ ਹੈ, ਜੋ ਪੂਰਨ ਸਤਿਗੁਰਾਂ ਨੂੰ ਮਨ, ਬਾਣੀ, ਸਰੀਰ ਕਰਕੇ ਜਾਂ ਤਨ, ਮਨ, ਧਨ ਨਾਲ ਪੂਜਹੁ = ਪੂਜਣਾ ਹੈ, ਫੇਰ ਪਰਮੇਸ਼ਰ ਆਪ ਆਪਣੀ ਕਿਰਪਾ = ਮਿਹਰ ਭਰੀ ਦ੍ਰਿਸ਼ਟੀ ਕਰਿ = ਕਰਕੇ ਸੰਸਾਰ-ਸਮੁੰਦ੍ਰ ਤੋਂ ਤਰਾਵੈ = ਤਰਾ ਦਿੰਦਾ ਹੈ ਜਾਂ ਤਾਰ ਲਵੇਗਾ **ਵਾ:** ਉਸ ਨੂੰ ਪਰਮੇਸ਼ਰ ਜਹਾਜ਼ ਦੀ ਨਿਆਈਂ ਬਣਾ ਕੇ ਉਸ ਤੋਂ ਹੋਰਨਾਂ ਨੂੰ ਤਰਾ ਦਿੰਦਾ ਹੈ ॥੨॥

## ਭਰਮਿ ਭੂਲੇ ਅਗਿਆਨੀ ਅੰਧੁਲੇ; ਭ੍ਰਮਿ ਭ੍ਰਮਿ ਫੂਲ ਤੋਰਾਵੈ ॥

ਅਗਿਆਨੀ = ਗਿਆਨ ਤੋਂ ਹੀਣੇ ਅੰਧੁਲੇ = ਅੰਨ੍ਹੇ ਪੁਰਖ ਭਰਮ ਵਿਚ ਭੂਲੇ = ਭੁੱਲੇ ਹੋਏ ਹਨ **ਵਾ:** ਭਰਮ ਕਰਕੇ ਸਤਿਗੁਰਾਂ ਨੂੰ ਭੁੱਲੇ ਫਿਰਦੇ ਹਨ ਅਤੇ ਭ੍ਰਮਿ ਦੇ ਭ੍ਰਮਿ = ਭਰਮਾਏ ਹੋਏ ਦੇਵੀ-ਦੇਵਤਿਆਂ ਦੀ ਪੂਜਾ ਕਰਨ ਵਾਸਤੇ ਫੂਲ = ਫੁੱਲਾਂ ਨੂੰ ਤੋਰਾਵੈ = ਤੋੜਦੇ ਰਹਿੰਦੇ ਹਨ ਜਾਂ ਹੋਰਨਾਂ ਤੋਂ ਤੁੜਵਾਉਂਦੇ ਰਹਿੰਦੇ ਹਨ।

## ਨਿਰਜੀਉ ਪੂਜਹਿ, ਮੜਾ ਸਰੇਵਹਿ; ਸਭ ਬਿਰਥੀ ਘਾਲ ਗਵਾਵੈ ॥੩॥

ਨਿਰਜੀਉ = ਬੇਜਾਨ ਪੱਥਰ ਦੀਆਂ ਮੂਰਤਾਂ ਨੂੰ ਪੂਜਹਿ = ਪੂਜਣਾ ਕਰਦੇ ਹਨ, ਮੜਾ = ਮੜੀਆਂ, ਮਸਾਣੀਆਂ ਨੂੰ ਸਰੇਵਹਿ = ਸੇਵਦੇ ਹਨ **ਵਾ:** ਮੜਾ = ਸਮਾਧਾਂ ਆਦਿ ਦੇ ਅੱਗੇ ਦੀਵੇ ਜਗਾ ਕੇ ਉਨ੍ਹਾਂ ਨੂੰ ਸੇਵਨਾ ਕਰਦੇ ਹਨ (**ਵਾ:** ਮੜਾ = ਮੁਰਦਿਆਂ ਦੀ ਸੇਵਾ ਕਰਦੇ ਹਨ), ਇਉਂ ਐਸੇ ਕਾਰਜਾਂ ਨੂੰ ਕਰਕੇ ਆਪਣੀ ਸਭ = ਸਾਰੀ ਕੀਤੀ ਹੋਈ ਘਾਲ = ਕਮਾਈ ਨੂੰ ਬਿਰਥੀ = ਵਿਅਰਥ ਹੀ ਗਵਾਵੈ = ਗਵਾਉਂਦੇ ਹਨ ॥੩॥

## ਬ੍ਰਹਮੁ ਬਿੰਦੇ, ਸੋ ਸਤਿਗੁਰੁ ਕਹੀਐ; ਹਰਿ ਹਰਿ ਕਥਾ ਸੁਣਾਵੈ ॥

ਜੋ ਬ੍ਰਹਮੁ = ਪਰਮੇਸ਼ਰ ਨੂੰ ਬਿੰਦੇ = ਜਾਣਦਾ ਹੈ **ਵਾ:** ਪਰਮੇਸ਼ਰ ਨੂੰ ਬਿੰਦੇ = ਗਿਆਨ ਸਰੂਪ ਸਮਝਦਾ ਹੈ, ਸੋ = ਉਹ ਸਤਿਗੁਰੂ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਕਹੀਏ = ਆਖੀਦਾ ਹੈ ਤੇ ਉਹੋ ਹੀ ਹਰਿ = ਹਰੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਸੁਣਾਵੈ = ਸੁਣਾਉਂਦਾ ਹੈ।

## ਤਿਸੁ ਗੁਰ ਕਉ, ਛਾਦਨ ਭੋਜਨ ਪਾਟ ਪਟੰਬਰ, ਬਹੁ ਬਿਧਿ,
## ਸਤਿ ਕਰਿ ਮੁਖਿ ਸੰਚਹੁ; ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥

ਤਿਸੁ = ਉਸ ਗੁਰ = ਸਤਿਗੁਰੂ ਕਉ = ਨੂੰ ਛਾਦਨ = ਸੂਤੀ ਬਸਤਰ, ਭੋਜਨ = ਖਾਣ ਯੋਗ ਪਦਾਰਥ ਅੰਨ ਆਦਿ, ਪਾਟ = ਰੇਸ਼ਮ ਦੇ ਬਸਤਰ, ਪਟੰਬਰ = ਪਸ਼ਮੀਨੇ ਦੇ ਬਸਤਰ ਆਦਿ ਸ਼ਰਧਾ ਦੇ ਨਾਲ ਅਰਪਨਾ ਕਰੋ ਅਤੇ ਬਹੁ = ਬਹੁਤ ਬਿਧਿ = ਵਿਧੀ ਪੂਰਬਕ ਸਤਿ = ਨਿਸਚੇ ਕਰਿ = ਕਰਕੇ ਉੱਤਮ ਪਦਾਰਥਾਂ ਨੂੰ ਸੰਚਹੁ =

ਇਕੱਤਰ ਕਰਕੇ ਸਤਿਗੁਰੂ ਸਾਹਿਬ ਜੀ ਦੇ ਮੁਖਿ = ਮੂੰਹ ਵਿਚ ਪਾਉਣਾ ਕਰੋ, ਭੋਗ ਲਗਾਉਣਾ ਕਰੋ **ਵਾ:** ਬਹੁਤ ਵਿਧੀ ਪੂਰਬਕ ਸਤਿ = ਨਿਸਚੇ ਕਰਕੇ ਮੁਖਿ = ਮੁਖੀ ਸਤਿਗੁਰੂ ਸਾਹਿਬ ਜੀ ਨੂੰ ਇਹ ਸਾਰੇ ਪਦਾਰਥ ਸੰਚਹੁ = ਇਕੱਤਰ ਕਰਕੇ ਸ਼ਰਧਾ ਨਾਲ ਅਰਪਣਾ ਕਰੋ **ਵਾ:** (ਬਹੁ ਬਿਸਤਿ[1] ਕਰਿ ਮੁਖਿ ਸੰਚਹੁ) ਛਾਦਨ ਭੋਜਨ, ਪਾਟ ਪਟੰਬਰ = ਰੇਸ਼ਮੀ ਬਸਤਰ ਅਤੇ ਹੋਰ ਮੁਖਿ = ਮੁਖੀ ਮੁਖੀ ਬਹੁ = ਬਹੁਤ ਬਿਸਤਿ = ਸਮੱਗਰੀਆਂ ਉਸ ਗੁਰੂ ਨੂੰ ਸੰਚਹੁ = ਅਰਪਨਾ ਕਰੋ, ਤਿਸੁ = ਉਸ ਪੁੰਨ ਕਰਮ ਕੀ = ਦੀ ਫਿਰਿ = ਮੁੜ ਕੇ ਤੋਟਿ = ਕਮੀ ਨ = ਨਹੀਂ ਆਵੈ = ਆਵੇਗੀ ॥੪॥

## ਸਤਿਗੁਰੁ ਦੇਉ, ਪਰਤਖਿ ਹਰਿ ਮੂਰਤਿ; ਜੋ ਅੰਮ੍ਰਿਤ ਬਚਨ ਸੁਣਾਵੈ ॥

ਉਹ ਸਤਿਗੁਰੂ (ਨਾਨਕ) ਦੇਉ = ਦੇਵ ਜੀ ਪਰਤਖਿ = ਸਾਖਸ਼ਾਤ ਹਰਿ = ਪਰਮੇਸ਼ਰ ਦਾ ਮੂਰਤਿ = ਸਰੂਪ ਹੈ **ਵਾ:** ਉਹ ਸਤਿਗੁਰੂ ਜੀ ਸਿੱਖਾਂ ਦਾ ਪੂਜਣ ਯੋਗ ਦੇਉ = ਦੇਵਤਾ ਹੈ **ਵਾ:** ਉਹ ਸਤਿਗੁਰੂ ਸਾਹਿਬ ਜੀ ਦੇਉ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਦਾ ਮੂਰਤਿ = ਸਰੂਪ ਹੈ, ਜੋ = ਜਿਹੜਾ ਸਤਿਗੁਰੂ ਜੀਵਾਂ ਦੀ ਕਲਿਆਣ ਕਰਨ ਵਾਲੇ ਅੰਮ੍ਰਿਤ ਬਚਨ = ਵਾਕਾਂ ਨੂੰ ਸੁਣਾਵੈ = ਸੁਣਾਉਂਦਾ ਹੈ **ਵਾ:** ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਬਾਣੀ ਦੇ ਬਚਨ ਸੁਣਾਉਂਦਾ ਹੈ **ਵਾ:** ਬ੍ਰਹਮਾਨੰਦ ਦੀ ਪ੍ਰਾਪਤੀ ਵਾਲੇ, ਪ੍ਰੇਮ ਮੁਕਤੀ ਵਾਲੇ ਬਚਨ ਸੁਣਾਉਂਦਾ ਹੈ।

## ਨਾਨਕ, ਭਾਗ ਭਲੇ ਤਿਸੁ ਜਨ ਕੇ; ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਜਨ = ਪੁਰਖ ਕੇ = ਦੇ ਭਲੇ = ਚੰਗੇ ਭਾਗ = ਕਰਮ ਹਨ, ਜੋ = ਜਿਹੜਾ ਹਰਿ = ਪਰਮੇਸ਼ਰ ਦੇ ਚਰਣੀ = ਚਰਨਾਂ-ਕਮਲਾਂ ਨਾਲ ਚਿੱਤ ਦੀ ਬਿਰਤੀ ਲਾਵੈ = ਲਾਉਂਦਾ ਹੈ ॥੫॥੪॥

## ਮਲਾਰ ਮਹਲਾ ੪ ॥

## ਜਿਨ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ; ਤੇ ਸੰਤ ਭਲੇ ਭਲ ਭਾਂਤਿ ॥

ਹੇ ਭਾਈ! ਜਿਨ = ਜਿਨ੍ਹਾਂ ਕੈ = ਦੇ ਹੀਅਰੈ = ਹਿਰਦੇ ਵਿਚ ਮੇਰਾ ਪਿਆਰਾ ਸਤਿਗੁਰੁ = ਸੱਚਾ ਗੁਰੂ ਬਸਿਓ = ਵੱਸ ਗਿਆ ਹੈ ਤੇ = ਉਹ ਸੰਤ = ਸ਼ਾਂਤ ਆਤਮਾ ਵਾਲੇ ਪੁਰਖ ਭਲੀ ਭਾਂਤਿ = ਪ੍ਰਕਾਰ ਕਰਕੇ ਭਲੇ = ਚੰਗਿਆਂ ਤੋਂ ਭਲ = ਚੰਗੇ ਹਨ **ਵਾ:** ਉਹ ਸੰਤ ਜਨ ਮਨ, ਬਾਣੀ, ਸਰੀਰ ਕਰਕੇ ਚੰਗਿਆਂ ਤੋਂ ਚੰਗੇ ਅਤੇ ਅਸਤੀ ਭਾਂਤੀ ਪ੍ਰੇਤਾ ਰੂਪ ਪਰਮੇਸ਼ਰ ਦੀ ਸਖਿਆਤਤਾ ਵਾਲੇ ਹਨ **ਵਾ:** ਭਾਂਤਿ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੇ ਹਨ।

## ਤਿਨ ਦੇਖੇ, ਮੇਰਾ ਮਨੁ ਬਿਗਸੈ; ਹਉ ਤਿਨ ਕੈ, ਸਦ ਬਲਿ ਜਾਂਤ ॥੧॥

ਤਿਨ = ਉਨ੍ਹਾਂ ਸੰਤ ਜਨਾਂ ਦੇ ਦਰਸ਼ਨ ਦੇਖੇ = ਵੇਖ ਕਰਕੇ ਮੇਰਾ ਮਨੁ = ਚਿੱਤ ਬਿਗਸੈ = ਖਿੜਦਾ, ਪ੍ਰਸੰਨ ਹੁੰਦਾ ਹੈ, ਇਸ ਲਈ ਹਉ = ਮੈਂ ਤਿਨ = ਉਨ੍ਹਾਂ ਕੈ = ਦੇ ਉਪਰੋਂ ਸਦ = ਸੈਂਕੜੇ ਵਾਰੀ ਸਦਾ ਬਲਿ = ਕੁਰਬਾਨ ਜਾਂਤ = ਜਾਂਦਾ ਹਾਂ ॥੧॥

## ਗਿਆਨੀ; ਹਰਿ ਬੋਲਹੁ, ਦਿਨੁ ਰਾਤਿ ॥

ਹੇ ਭਾਈ! ਗਿਆਨੀ = ਗਿਆਨਵਾਨ ਸਤਿਗੁਰਾਂ ਦੇ ਉਪਦੇਸ਼ ਦੁਆਰਾ ਰਾਤ ਦਿਨੇ ਹਰਿ = ਪਰਮੇਸ਼ਰ

---

੧. 'ਬਿਸਤਿ' ਪਾਠ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਹੈ।

ਦੇ ਨਾਮ ਨੂੰ ਬੋਲਹੁ = ਬੋਲਣਾ, ਜਪਣਾ ਕਰੋ **ਵਾ:** ਹੇ ਗਿਆਨੀ = ਬੁੱਧੀਵਾਨ ਪੁਰਖਾ ! ਰਾਤ ਦਿਨੇ ਮੁਖ ਨਾਲ ਹਰਿ = ਪਰਮੇਸ਼ਰ ਦੇ ਨਾਮ ਨੂੰ ਬੋਲਣਾ, ਜਪਣਾ ਕਰ, ਕਿਉਂਕਿ :

## ਤਿਨ ਕੀ, ਤ੍ਰਿਸਨਾ ਭੂਖ ਸਭ ਉਤਰੀ; ਜੋ ਗੁਰਮਤਿ ਰਾਂਮ ਰਸੁ ਖਾਂਤਿ ॥੧॥ਰਹਾਉ॥

ਜੋ = ਜਿਹੜੇ ਪੁਰਖ ਗੁਰਮਤਿ = ਗੁਰ-ਸਿੱਖਿਆ ਦੁਆਰਾ ਰਾਂਮ = ਪਰਮੇਸ਼ਰ ਦੇ ਨਾਮ ਰੂਪੀ ਰਸ ਨੂੰ ਖਾਂਤਿ = ਖਾਣਾ ਕਰਦੇ ਹਨ **ਵਾ:** ਪਰਮੇਸ਼ਰ ਦੇ ਰਸੁ = ਪ੍ਰੇਮ ਰੂਪੀ ਭੋਜਨ ਨੂੰ ਖਾਂਦੇ, ਧਾਰਨ ਕਰਦੇ ਹਨ, ਤਿਨ = ਉਨ੍ਹਾਂ ਕੀ = ਦੀ ਰਸਾਂ-ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੀ ਆਸਾ ਰੂਪ ਭੂਖ = ਭੁੱਖ ਵੀ ਸਭ = ਸਾਰੀ ਉਤਰੀ = ਉਤਰ, ਲਹਿ ਜਾਂਦੀ ਹੈ ॥੧॥ਰਹਾਉ॥

## ਹਰਿ ਕੇ ਦਾਸ ਸਾਧ ਸਖਾ ਜਨ; ਜਿਨ ਮਿਲਿਆ ਲਹਿ ਜਾਇ ਭਰਾਂਤਿ ॥

ਹੇ ਭਾਈ ! ਉਹੋ ਹੀ ਹਰਿ = ਪਰਮੇਸ਼ਰ ਕੇ = ਦੇ ਅਸਲੀ ਦਾਸ = ਸੇਵਕ, ਸਾਧ = ਸੰਤ, ਸਖਾ = ਮਿੱਤਰ, ਪਿਆਰੇ ਅਤੇ ਭਗਤ ਜਨ ਹਨ, ਜਿਨ = ਜਿਨ੍ਹਾਂ ਨਾਲ ਮਿਲਿਆ = ਮਿਲਾਪ ਕਰਕੇ ਪ੍ਰਮਾਣਗਤ, ਪ੍ਰਮੇਯਗਤ ਆਦਿ ਭਰਾਂਤਿ = ਸੰਸਾ ਲਹਿ = ਉਤਰ ਜਾਹਿ = ਜਾਂਦਾ ਹੈ।

## ਜਿਉ ਜਲ ਦੁਧ, ਭਿੰਨ ਭਿੰਨ ਕਾਢੈ ਚੁਣਿ ਹੰਸੁਲਾ; ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ ॥੨॥

ਜਿਉ = ਜਿਵੇਂ ਜਲ ਤੇ ਦੁੱਧ ਨੂੰ ਹੰਸੁਲਾ = ਹੰਸ ਆਪਣੀ ਚੁੰਝ ਦੀ ਖਟਿਆਈ ਨਾਲ ਚੁਣਿ = ਛਾਂਟ ਕੇ ਭਿੰਨ ਭਿੰਨ = ਵੱਖਰਾ ਵੱਖਰਾ ਕਾਢੈ = ਕੱਢ ਲੈਂਦਾ ਹੈ, ਭਾਵ ਪਾਣੀ ਦਾ ਤਿਆਗ ਤੇ ਦੁੱਧ ਨੂੰ ਗ੍ਰਹਿਣ ਕਰ ਲੈਂਦਾ ਹੈ, ਤਿਉ = ਤਿਵੇਂ ਸਾਧੂ = ਸ੍ਰੇਸ਼ਟ ਮਹਾਤਮਾ ਜਨ ਆਪਣੀ ਵਿਚਾਰ, ਬਿਰਤੀ ਰੂਪ ਚੁੰਝ ਦੀ ਖਟਿਆਈ ਨਾਲ ਦੇਹ ਦੀ ਹਉਮੈ = ਹੰਗਤਾ ਰੂਪ ਜਲ ਤੇ ਤਾਤਿ = ਤੱਤ ਸਰੂਪ ਦੇ ਗਿਆਨ ਰੂਪੀ ਦੁੱਧ ਨੂੰ ਚੁਣਿ = ਛਾਂਟ ਕੇ ਦੇਹੀ = ਕਾਇਆ ਤੇ = ਤੋਂ ਵੱਖਰਾ ਕਾਢੈ = ਕੱਢ ਲੈਂਦੇ ਹਨ, ਭਾਵ ਹਉਮੈ ਰੂਪੀ ਜਲ ਦਾ ਤਿਆਗ ਤੇ ਗਿਆਨ ਰੂਪੀ ਦੁੱਧ ਨੂੰ ਗ੍ਰਹਿਣ ਕਰ ਲੈਂਦੇ ਹਨ ॥੨॥

## ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ; ਤੇ ਕਪਟੀ ਨਰ, ਨਿਤ ਕਪਟੁ ਕਮਾਂਤਿ ॥

ਜਿਨ = ਜਿਨ੍ਹਾਂ ਮਨਮੁਖ ਪੁਰਖਾਂ ਕੈ = ਦੇ ਹਿਰਦੈ = ਚਿੱਤ ਵਿਚ ਹਰਿ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਨਾਹੀ = ਨਹੀਂ ਹੈ ਤੇ = ਉਹ ਕਪਟੀ = ਛਲੀਏ ਨਰ = ਪੁਰਖ ਨਿਤ = ਹਮੇਸ਼ਾ ਕਪਟੁ = ਛਲ ਰੂਪ ਕਰਮਾਂ ਨੂੰ ਹੀ ਕਮਾਂਤਿ = ਕਮਾਉਂਦੇ ਰਹਿੰਦੇ ਹਨ।

## ਤਿਨ ਕਉ ਕਿਆ ਕੋਈ ਦੇਇ ਖਵਾਲੈ; ਓਇ ਆਪਿ ਬੀਜਿ ਆਪੇ ਹੀ ਖਾਂਤਿ ॥੩॥

ਤਿਨ = ਉਨ੍ਹਾਂ ਕਉ = ਨੂੰ ਕਿਆ = ਕੀ ਕੋਈ ਉਪਦੇਸ਼ ਦੇਇ = ਦੇ ਕੇ ਨਾਮ ਰੂਪੀ ਭੋਜਨ ਖਵਾਲੈ = ਖਵਾਉਣਾ ਕਰੇਗਾ, ਭਾਵ ਕੀ ਸਿੱਖਿਆ ਦੇਣਾ ਕਰੇਗਾ, ਕਿਉਂਕਿ ਓਇ = ਉਹ ਮਨਮੁਖ ਪੁਰਖ ਆਪ ਹੀ ਕਰਮਾਂ ਰੂਪੀ ਬੀਜ ਬੀਜਦੇ ਹਨ ਤੇ ਆਪੇ = ਆਪ ਹੀ ਉਨ੍ਹਾਂ ਦਾ ਫਲ ਖਾਂਤਿ = ਖਾਣਾ, ਭੋਗਣਾ ਕਰਦੇ ਹਨ ॥੩॥

## ਹਰਿ ਕਾ ਚਿਹਨੁ, ਸੋਈ ਹਰਿਜਨ ਕਾ; ਹਰਿ ਆਪੇ ਜਨ ਮਹਿ, ਆਪੁ ਰਖਾਂਤਿ ॥

ਜੋ ਹਰਿ = ਪਰਮੇਸ਼ਰ ਦਾ ਸਤ ਚਿੱਤ ਆਨੰਦ ਸਰੂਪ ਰੂਪੀ ਚਿਹਨੁ = ਚਿੰਨ੍ਹ (ਲੱਛਣ) ਹੈ, ਸੋਈ = ਉਹੋ ਹਰਿ = ਪਰਮੇਸ਼ਰ ਦੇ ਸੰਤ, ਭਗਤ ਕਾ = ਦਾ ਚਿੰਨ੍ਹ, ਲੱਛਣ ਹੈ, ਕਿਉਂਕਿ ਹਰਿ = ਪਰਮੇਸ਼ਰ ਨੇ ਆਪੇ = ਆਪਣੇ ਸੰਤ, ਭਗਤ, ਜਨ ਮਹਿ = ਵਿਚ ਆਪੁ = ਆਪਣਾ ਆਪ ਰੂਪ ਰਖਾਂਤਿ = ਰੱਖਿਆ ਹੋਇਆ ਹੈ।

## ਧਨੁ ਧੰਨੁ ਗੁਰੂ ਨਾਨਕੁ ਸਮਦਰਸੀ; ਜਿਨਿ, ਨਿੰਦਾ ਉਸਤਤਿ ਤਰੀ ਤਰਾਂਤਿ ॥੪॥੫॥

ਸਮਦਰਸੀ = ਸਭ ਜੀਵਾਂ ਨੂੰ ਇਕ ਸਾਰ ਦੇਖਣ ਵਾਲੇ **ਵਾ:** ਸਭ ਵਿਚ ਇਕ-ਰਸ ਵਾਹਿਗੁਰੂ ਦੀ ਜੋਤਿ ਦੇਖਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਧਨੁ ਧੰਨੁ = ਧੰਨਤਾ ਦੇ ਯੋਗ ਹਨ, ਜਿਨਿ = ਜਿਨ੍ਹਾਂ ਗੁਰਾਂ ਨੇ ਨਿੰਦਾ = ਅਪਕੀਰਤੀ ਤੇ ਉਸਤਤਿ = ਮਹਿਮਾ ਰੂਪ ਨਦੀ ਆਪ ਤਰੀ = ਤਰਨਾ ਕੀਤੀ ਹੈ ਤੇ ਹੋਰਨਾਂ ਨੂੰ ਤਰਾਂਤਿ = ਤਾਰਨਾ ਕੀਤਾ ਹੈ **ਵਾ:** ਤਰਾਂਤਿ = ਤੜੱਕ ਕਰਕੇ, ਸ਼ੀਘਰ ਹੀ ਤਰਨਾ ਕੀਤੀ ਹੈ ॥੪॥੫॥

## ਮਲਾਰ ਮਹਲਾ ੪ ॥

## ਅਗਮੁ ਅਗੋਚਰੁ ਨਾਮੁ ਹਰਿ ਊਤਮੁ; ਹਰਿ ਕਿਰਪਾ ਤੇ ਜਪਿ ਲਇਆ ॥

ਜੋ ਅਗਮੁ = ਮਨ ਦੇ ਸੰਕਲਪਾਂ-ਵਿਕਲਪਾਂ ਦੀ ਗੰਮਤਾ ਤੋਂ ਰਹਿਤ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹਰਿ = ਪਰਮੇਸ਼ਰ ਦਾ ਊਤਮੁ = ਸ੍ਰੇਸ਼ਟ ਨਾਮ ਹੈ, ਉਹ ਨਾਮ ਜਿਸ ਪੁਰਖ ਨੇ ਹਰਿ = ਪਰਮੇਸ਼ਰ **ਵਾ:** ਪਰਮੇਸ਼ਰ ਸਰੂਪ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਰਿਦੇ ਵਿਚ ਜਪ ਲਿਆ ਹੈ।

## ਸਤਸੰਗਤਿ ਸਾਧ ਪਾਈ ਵਡਭਾਗੀ; ਸੰਗਿ ਸਾਧੂ ਪਾਰਿ ਪਇਆ ॥੧॥

ਉਸ ਨੇ ਵਡਭਾਗੀ = ਵੱਡਿਆਂ ਕਰਮਾਂ ਕਰਕੇ ਸਾਧ = ਸ੍ਰੇਸ਼ਟ ਜਨਾਂ ਦੀ ਸਤਿਸੰਗਤ ਕਰਨੀ ਪਾਈ = ਪਾਉਣਾ ਕੀਤੀ ਹੈ ਅਤੇ ਉਹ ਸਾਧੂ = ਸ੍ਰੇਸ਼ਟਾਂ ਜਨਾਂ ਦੀ ਸੰਗਤ ਦੇ ਪ੍ਰਤਾਪ ਕਰਕੇ ਸੰਸਾਰ-ਸਮੁੰਦ੍ਰ ਤੋਂ ਪਾਰ ਪਇਆ = ਪੈ ਗਿਆ ਹੈ ॥੧॥

## ਮੇਰੈ ਮਨਿ; ਅਨਦਿਨੁ ਅਨਦੁ ਭਇਆ ॥

ਤਦ ਹੀ ਮੇਰੈ = ਮੇਰੇ ਮਨਿ = ਚਿੱਤ ਵਿਚ ਅਨਦਿਨੁ = ਰਾਤ ਦਿਨੇ ਆਤਮਿਕ ਅਨੰਦ ਪ੍ਰਗਟ ਭਇਆ = ਹੋਇਆ ਹੈ।

## ਗੁਰਪਰਸਾਦਿ, ਨਾਮੁ ਹਰਿ ਜਪਿਆ; ਮੇਰੇ ਮਨ ਕਾ ਭ੍ਰਮੁ ਭਉ ਗਇਆ ॥੧॥ਰਹਾਉ॥

ਜਦ ਮੈਂ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਜਪਿਆ = ਜਪਣਾ ਕੀਤਾ ਹੈ। ਇਸ ਕਰਕੇ ਹੀ ਮੇਰੇ ਮਨ = ਚਿੱਤ ਕਾ = ਦਾ ਭਰਮ ਤੇ ਭਉ = ਡਰ ਚਲਿਆ ਗਿਆ ਹੈ ॥੧॥ਰਹਾਉ॥

## ਜਿਨ ਹਰਿ ਗਾਇਆ, ਜਿਨ ਹਰਿ ਜਪਿਆ; ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ ॥

ਜਿਨ = ਜਿਨ੍ਹਾਂ ਪੁਰਖਾਂ ਨੇ ਪਰਮੇਸ਼ਰ ਦਾ ਜੱਸ ਕੀਰਤਨ ਵਿਚ ਪਾ ਕੇ ਬਾਣੀ ਦੁਆਰਾ ਗਾਇਆ = ਗਾਉਣਾ ਕੀਤਾ ਹੈ, ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ ਨਾਲ ਜਪਿਆ = ਜਪਣਾ ਕੀਤਾ ਹੈ, ਹੇ ਹਰਿ = ਪਰਮੇਸ਼ਰ ! ਉਨ੍ਹਾਂ ਦੀ ਸੰਗਤ ਵਿਚ ਮਇਆ = ਕਿਰਪਾ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਮੇਲਹੁ = ਮੇਲਣਾ ਕਰੋ।

## ਤਿਨ ਕਾ ਦਰਸੁ ਦੇਖਿ ਸੁਖੁ ਪਾਇਆ; ਦੁਖੁ ਹਉਮੈ ਰੋਗੁ ਗਇਆ ॥੨॥

ਤਿਨ = ਉਨ੍ਹਾਂ ਕਾ = ਦਾ ਦਰਸੁ = ਦੀਦਾਰ ਦੇਖਿ = ਵੇਖ ਕੇ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਜੰਮਣ-ਮਰਣ ਦਾ ਦੁਖ ਤੇ ਹਉਮੈ = ਹੰਗਤਾ ਰੂਪੀ ਰੋਗ ਵੀ ਅੰਦਰੋਂ ਗਇਆ = ਨਾਸ਼, ਚਲਿਆ ਗਿਆ ਹੈ ॥੨॥

## ਜੋ ਅਨਦਿਨੁ, ਹਿਰਦੈ ਨਾਮੁ ਧਿਆਵਹਿ; ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥

ਜੋ = ਜਿਹੜੇ ਗੁਰਮੁਖ ਜਨ ਅਨਦਿਨੁ = ਰਾਤ ਦਿਨੇ ਹਿਰਦੈ = ਚਿੱਤ ਨਾਲ ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਧਿਆਉਂਦੇ ਹਨ, ਤਿਨਾ = ਉਨ੍ਹਾਂ ਕਾ = ਦਾ ਸਭੁ = ਸਾਰਾ ਮਨੁੱਖਾ ਜਨਮ ਸਫਲੁ = ਸਫਲਾ **ਵਾ:** ਸਹਿਤ ਗਿਆਨ ਰੂਪੀ ਫਲ ਦੇ ਭਇਆ = ਹੋ ਗਿਆ ਹੈ।

## ਓਇ ਆਪਿ ਤਰੇ, ਸ੍ਰਿਸਟਿ ਸਭ ਤਾਰੀ; ਸਭੁ ਕੁਲੁ ਭੀ ਪਾਰਿ ਪਇਆ ॥੩॥

ਓਇ = ਉਹ ਗੁਰਮੁਖ ਆਪ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ, ਮੁਕਤ ਹੋ ਗਏ ਹਨ, ਉਨ੍ਹਾਂ ਨੇ ਨਾਮ ਬਾਣੀ ਦਾ ਉਪਦੇਸ਼ ਸ੍ਰਵਨ ਕਰਵਾ ਕੇ ਸਭ = ਸਾਰੀ ਸ੍ਰਿਸਟਿ = ਦੁਨੀਆਂ ਨੂੰ ਤਾਰੀ = ਤਾਰ ਲੈਣਾ ਕੀਤਾ ਹੈ ਅਤੇ ਉਨ੍ਹਾਂ ਦੀ ਸਭੁ = ਸਾਰੀ ਕੁਲੁ = ਵੰਸ਼ ਨੇ ਭੀ = ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਪਇਆ = ਪੈਣਾ ਕੀਤਾ ਹੈ ॥੩॥

## ਤੁਧੁ ਆਪੇ ਆਪਿ ਉਪਾਇਆ ਸਭੁ ਜਗੁ; ਤੁਧੁ ਆਪੇ ਵਸਿ ਕਰਿ ਲਇਆ ॥

ਗੁਰਮੁਖ ਜਨਾਂ ਦਾ ਐਸਾ ਨਿਸਚਾ ਹੈ ਕਿ ਹੇ ਪਰਮੇਸ਼ਰ ! ਤੁਧੁ = ਤੂੰ ਆਪੇ ਆਪਿ = ਆਪਣੇ ਆਪ ਤੋਂ ਹੀ ਸਭੁ = ਸਾਰਾ ਜਗੁ = ਸੰਸਾਰ ਉਪਾਇਆ = ਉਤਪੰਨ ਕੀਤਾ ਹੈ, ਤੁਧੁ = ਤੂੰ ਆਪੇ = ਆਪ ਹੀ ਸਭਨਾਂ ਨੂੰ ਆਪਣੇ ਵਸਿ = ਵਸੀਕਾਰ ਕਰ ਲਿਆ ਹੈ।

[ਅੰਗ ੧੨੬੫]

## ਜਨ ਨਾਨਕ ਕਉ, ਪ੍ਰਭਿ ਕਿਰਪਾ ਧਾਰੀ; ਬਿਖੁ ਡੁਬਦਾ ਕਾਢਿ ਲਇਆ ॥੪॥੬॥

ਹੇ ਪ੍ਰਭਿ = ਪਰਮੇਸ਼ਰ ! ਮੇਰੇ ਜਨ = ਸੇਵਕ ਕਉ = ਉੱਤੇ ਤੂੰ ਆਪ ਹੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਇਹ ਸਾਰਾ ਸੰਸਾਰ ਬਿਖੁ = ਵਿਸ਼ਿਆਂ ਰੂਪੀ ਪਾਣੀ ਵਿਚ ਡੁਬਦਾ = ਡੁੱਬ ਰਿਹਾ ਹੈ, ਪਰ ਤੂੰ ਮੈਨੂੰ ਸਤਿਗੁਰਾਂ ਦੀ ਸ਼ਰਨ ਦੇ ਕੇ ਮੁਕਤੀ ਰੂਪੀ ਕਿਨਾਰੇ 'ਤੇ ਕਾਢਿ = ਕੱਢ ਲਿਆ ਹੈ ॥੪॥੬॥

## ਮਲਾਰ ਮਹਲਾ ੪ ॥

## ਗੁਰਪਰਸਾਦੀ, ਅੰਮ੍ਰਿਤੁ ਨਹੀ ਪੀਆ; ਤ੍ਰਿਸਨਾ ਭੂਖ ਨ ਜਾਈ ॥

ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਨਾਮ ਅੰਮ੍ਰਿਤ ਨਹੀਂ ਪੀਆ = ਪੀਣਾ ਕੀਤਾ, ਉਨ੍ਹਾਂ ਦੀ ਰਸਾਂ-ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੀ ਆਸਾ ਰੂਪ ਭੂਖ = ਭੁੱਖ ਨ = ਨਹੀਂ ਜਾਈ = ਜਾਂਦੀ **ਵਾ:** ਤ੍ਰਿਸ਼ਨਾ ਰੂਪੀ ਭੁੱਖ ਨਹੀਂ ਜਾਂਦੀ।

## ਮਨਮੁਖ ਮੂੜ੍ ਜਲਤ ਅਹੰਕਾਰੀ; ਹਉਮੈ ਵਿਚਿ ਦੁਖੁ ਪਾਈ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਸ਼ਾਸਤਰ ਗਿਆਤ ਤੋਂ ਹੀਣੇ ਮੂੜ੍ = ਮੂਰਖ ਪੁਰਖ ਗੁਣਾਂ ਦੇ ਅਹੰਕਾਰੀ = ਹੰਕਾਰੀ ਹੋ ਕੇ ਤੇ ਦੂਸਰਿਆਂ ਦੇ ਪਦਾਰਥਾਂ ਨੂੰ ਵੇਖ ਕੇ ਤ੍ਰਿਸ਼ਨਾ ਰੂਪੀ ਅੱਗ ਵਿਚ ਜਲਤ = ਸੜਦੇ ਰਹਿੰਦੇ ਹਨ **ਵਾ:** ਹੰਗਤਾ ਰੂਪੀ ਅਗਨੀ ਵਿਚ ਸੜਦੇ ਰਹਿੰਦੇ ਹਨ ਅਤੇ ਹਉਮੈ = ਹੰਗਤਾ ਦੇ ਰਿਦੇ ਵਿਚਿ ਅੰਦਰ ਹੋਣ ਕਰਕੇ ਜੰਮਣ-ਮਰਣ ਦਾ ਦੁਖ ਪਾਈ = ਪਾਉਣਾ ਕਰਦੇ ਹਨ **ਵਾ:** ਦੇਹ ਦੀ ਹੰਗਤਾ ਦੇ ਵਿਚ ਜੰਮਣ-ਮਰਣ ਦੇ ਦੁਖ ਦੀ ਬੜੀ ਭਾਰੀ ਔਕੜ (ਮੁਸੀਬਤ) ਪਾਈ ਹੋਈ ਹੈ।

## ਆਵਤ ਜਾਤ ਬਿਰਥਾ ਜਨਮੁ ਗਵਾਇਆ; ਦੁਖਿ ਲਾਗੈ ਪਛੁਤਾਈ ॥

ਉਨ੍ਹਾਂ ਮਨਮੁਖ ਪੁਰਖਾਂ ਨੇ ਸੰਸਾਰਕ ਕਾਰੋ-ਵਿਹਾਰਾਂ ਵਿਚ ਇਧਰ ਉਧਰ ਆਵਤ = ਆਉਂਦਿਆਂ ਜਾਤ = ਜਾਂਦਿਆਂ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਬੇਅਰਥ ਗਵਾਇਆ = ਗਵਾ ਲਿਆ ਹੈ **ਵਾ:** ਉਹ ਮਨੁੱਖਾ ਜਨਮ ਧਾਰ ਕੇ ਸੰਸਾਰ ਵਿਚ ਆਵਤ = ਆਉਂਦੇ ਹਨ ਤੇ ਵਿਕਾਰਾਂ, ਕੁਸੰਗਤ ਵਿਚ ਆਪਣਾ ਜਨਮ ਬੇਅਰਥ ਗਵਾ ਕੇ ਸੰਸਾਰ ਤੋਂ ਚਲੇ ਜਾਤ = ਜਾਂਦੇ ਹਨ, ਜਦ ਮੌਤ ਰੂਪੀ ਦੁਖ ਆ ਕੇ ਲਾਗੈ = ਲੱਗਦਾ ਹੈ, ਤਦ ਪਛੁਤਾਈ = ਪਸ਼ਚਾਤਾਪ ਕਰਦੇ ਹਨ।

## ਜਿਸ ਤੇ ਉਪਜੇ, ਤਿਸਹਿ ਨ ਚੇਤਹਿ; ਧ੍ਰਿਗੁ ਜੀਵਣੁ ਧ੍ਰਿਗੁ ਖਾਈ ॥੧॥

ਜਿਸ ਵਾਹਿਗੁਰੂ ਤੇ = ਤੋਂ ਉਪਜੇ = ਉਤਪੰਨ ਹੁੰਦੇ ਹਨ, ਤਿਸਹਿ = ਉਸ ਨੂੰ ਚੇਤਹਿ = ਯਾਦ ਨ = ਨਹੀਂ ਕਰਦੇ, ਜਿਸ ਕਰਕੇ ਉਨ੍ਹਾਂ ਦੇ ਜੀਵਣੁ = ਜਿਉਣੇ ਨੂੰ ਧ੍ਰਿਗੁ = ਧ੍ਰਿਕਾਰ ਹੈ ਤੇ ਉਨ੍ਹਾਂ ਦਾ ਰਸਾਂ-ਕਸਾਂ ਵਾਲੇ ਪਦਾਰਥਾਂ ਨੂੰ ਖਾਈ = ਖਾਣਾ ਵੀ ਧ੍ਰਿਗੁ = ਧ੍ਰਿਕਾਰ ਹੈ **ਵਾ:** ਰਸਾਂ ਕਸਾਂ ਵਾਲਾ ਖਾਣਾ ਵੀ ਧ੍ਰਿਕਾਰ ਜੋਗ ਹੈ ॥੧॥

## ਪ੍ਰਾਣੀ; ਗੁਰਮੁਖਿ ਨਾਮੁ ਧਿਆਈ ॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਗੁਰਮੁਖ ਬਣ ਕੇ ਜਾਂ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਣਾ ਕਰ।

## ਹਰਿ ਹਰਿ ਕ੍ਰਿਪਾ ਕਰੇ, ਗੁਰੁ ਮੇਲੇ; ਹਰਿ ਹਰਿ ਨਾਮਿ ਸਮਾਈ ॥੧॥ਰਹਾਉ॥

ਜਿਨ੍ਹਾਂ ਉੱਤੇ ਪਾਪਾਂ ਦਾ ਹਰਿ = ਹਾਰਕ ਹਰਿ = ਪਰਮੇਸ਼ਰ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਉਨ੍ਹਾਂ ਨੂੰ ਪੂਰਨ ਗੁਰੁ = ਸਤਿਗੁਰਾਂ ਦੇ ਨਾਲ ਮੇਲੇ = ਮੇਲਦਾ ਹੈ ਅਤੇ ਉਨ੍ਹਾਂ ਦੇ ਮਨ ਦੀ ਵਿਰਤੀ ਗੁਰਾਂ ਦੁਆਰਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਈ = ਲੀਨ ਰਹਿੰਦੀ ਹੈ **ਵਾ:** ਹਰੀ ਪਰਮੇਸ਼ਰ ਦੇ ਨਾਮ ਵਿਚ ਸਮਾਈ = ਮਸਤ ਹੋ ਕੇ ਉਸ ਦੇ ਨਾਲ ਮਿਲ ਜਾਂਦੀ ਹੈ ॥੧॥ਰਹਾਉ॥

## ਮਨਮੁਖ, ਜਨਮੁ ਭਇਆ ਹੈ ਬਿਰਥਾ; ਆਵਤ ਜਾਤ ਲਜਾਈ ॥

ਮਨਮੁਖ ਪੁਰਖਾਂ ਦਾ ਮਨੁੱਖਾ ਜਨਮ ਵਿਸ਼ਿਆਂ ਵਿਚ ਲੱਗਣ ਕਰਕੇ ਬਿਰਥਾ = ਬੇਅਰਥ ਭਇਆ = ਹੋ ਰਿਹਾ ਹੈ, ਇਸੇ ਕਰਕੇ ਉਹ ਆਵਤ = ਆਉਂਦੇ ਜਾਤ = ਜਾਂਦੇ, ਭਾਵ ਜੰਮਦੇ-ਮਰਦੇ ਲਜਾਈ = ਸ਼ਰਮਿੰਦੇ ਹੁੰਦੇ ਰਹਿੰਦੇ ਹਨ **ਵਾ:** ਉਹ ਜਨਮ ਧਾਰ ਕੇ ਆਉਂਦੇ ਤੇ ਹਮੇਸ਼ਾ ਲੱਜਿਆ ਦੇ ਵਿਚ ਮਰਦੇ ਰਹਿੰਦੇ ਹਨ।

## ਕਾਮਿ ਕ੍ਰੋਧਿ ਡੂਬੇ ਅਭਿਮਾਨੀ; ਹਉਮੈ ਵਿਚਿ ਜਲਿ ਜਾਈ ॥

ਅਭਿਮਾਨੀ = ਹੰਕਾਰੀ ਪੁਰਖ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਪਾਣੀ ਵਿਚ ਡੂਬੇ = ਡੁੱਬ ਰਹੇ ਹਨ **ਵਾ:** ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਲੱਗ ਕੇ ਸੰਸਾਰ-ਸਮੁੰਦ੍ਰ ਵਿਚ ਡੁੱਬ ਰਹੇ ਹਨ ਅਤੇ ਧਨ, ਗੁਣਾਂ ਆਦਿ ਦਾ ਗੁਮਾਨ ਕਰਕੇ ਹਉਮੈ = ਹੰਗਤਾ ਰੂਪੀ ਅਗਨੀ ਵਿਚ ਜਲਿ = ਸੜ ਜਾਈ = ਜਾਂਦੇ ਹਨ।

## ਤਿਨ ਸਿਧਿ ਨ ਬੁਧਿ, ਭਈ ਮਤਿ ਮਧਿਮ; ਲੋਭ ਲਹਰਿ ਦੁਖੁ ਪਾਈ ॥

ਤਿਨ = ਉਨ੍ਹਾਂ ਕੋਲ ਰਿਧੀਆਂ ਸਿਧਿ = ਸਿੱਧੀਆਂ ਵੀ ਨ = ਨਹੀਂ ਹਨ **ਵਾ:** ਸਿਧਿ = ਮੁਕਤ, ਕਲਿਆਣ ਦੀ ਪ੍ਰਾਪਤੀ ਵੀ ਨਹੀਂ ਹੈ, ਆਤਮਾ ਦੇ ਬੋਧ ਵਾਲੀ ਬੁਧਿ = ਬੁੱਧੀ ਵੀ ਨਹੀਂ ਹੈ, ਕਿਉਂਕਿ ਉਨ੍ਹਾਂ ਦੀ ਸੁਕਾਮ ਕਰਮ ਕਰਨ ਵਾਲੀ ਮਧਿਮ = ਵਿਚਕਾਰਲੀ, ਮੰਦ ਮਤਿ = ਅਕਲ ਭਈ = ਹੋ ਗਈ ਹੈ, ਭਾਵ ਉਹ ਹਰ ਵਕਤ ਸਕਾਮ ਕਰਮ ਕਰਦੇ ਰਹਿੰਦੇ ਹਨ, ਉਨ੍ਹਾਂ ਦੇ ਰਿਦੇ ਵਿਚ ਲੋਭ = ਲਾਲਚ ਰੂਪੀ ਲਹਰਿ = ਤਰੰਗ ਉੱਠਦੀ ਰਹਿੰਦੀ ਹੈ, ਇਸੇ ਕਰਕੇ ਉਹ ਜੰਮਣ-ਮਰਣ ਦਾ ਦੁਖ ਪਾਹੀ = ਪਾਉਂਦੇ ਹਨ।

## ਗੁਰ ਬਿਹੂਨ, ਮਹਾ ਦੁਖੁ ਪਾਇਆ; ਜਮ ਪਕਰੇ ਬਿਲਲਾਈ ॥੨॥

ਉਨ੍ਹਾਂ ਮਨਮੁਖ ਪੁਰਖਾਂ ਨੇ ਗੁਰਾਂ ਦੀ ਸ਼ਰਨ ਲੈਣ ਤੋਂ ਬਿਹੂਨ = ਬਗ਼ੈਰ ਮਹਾ = ਵੱਡਾ ਭਾਰੀ ਚੌਰਾਸੀ ਲੱਖ ਜੂਨ ਵਿਚ ਆਉਣ ਜਾਣ ਦਾ ਦੁਖ ਪਾਇਆ = ਪਾ ਲਿਆ ਹੈ, ਜਿਸ ਵੇਲੇ ਜਮ = ਜਮਦੂਤ ਪਕਰੇ = ਪਕੜਦਾ ਹੈ ਤਾਂ ਅਤਿਅੰਤ ਬਿਲਲਾਈ = ਵਿਰਲਾਪ ਕਰਦੇ ਹਨ ॥੨॥

## ਹਰਿ ਕਾ ਨਾਮੁ ਅਗੋਚਰੁ ਪਾਇਆ; ਗੁਰਮੁਖਿ ਸਹਜਿ ਸੁਭਾਈ ॥

ਜਿਨ੍ਹਾਂ ਨੇ ਗੁਰਾਂ ਤੋਂ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹਰਿ = ਪਰਮੇਸ਼ਰ ਕਾ = ਦਾ ਨਾਮ ਪਾਇਆ = ਪਾਉਣਾ ਕੀਤਾ ਹੈ, ਉਹ ਗੁਰਮੁਖ ਸਹਜਿ = ਸੁਤੇ-ਸਿੱਧ ਸੁਭਾਈ = ਸੁਭਾਵਿਕ ਹੀ ਸਦਾ ਜੀਵਨ ਮੁਕਤ ਰੂਪ ਹਨ **ਵਾ:** ਉਨ੍ਹਾਂ ਗੁਰਮੁਖਾਂ ਨੂੰ ਸਹਜਿ = ਸ਼ਾਂਤੀ ਸੁਭਾਈ = ਸੁਭਾਅ ਪ੍ਰਾਪਤ ਹੋਇਆ ਹੈ **ਵਾ:** ਉਨ੍ਹਾਂ ਗੁਰਮੁਖਾਂ ਨੂੰ ਸੁਭਾਈ = ਸੁਭਾਵਿਕ ਹੀ ਆਤਮਿਕ ਸਹਜਿ = ਸ਼ਾਂਤੀ ਪ੍ਰਾਪਤ ਹੋ ਗਈ ਹੈ।

## ਨਾਮੁ ਨਿਧਾਨੁ, ਵਸਿਆ ਘਟ ਅੰਤਰਿ; ਰਸਨਾ ਹਰਿ ਗੁਣ ਗਾਈ ॥

ਜਿਨ੍ਹਾਂ ਦੇ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਘਟ = ਹਿਰਦੇ ਦੇ ਅੰਤਰਿ = ਵਿਚ ਵਸਿਆ = ਵੱਸ ਗਿਆ ਹੈ, ਉਨ੍ਹਾਂ ਦੀ ਰਸਨਾ = ਜਿਹਵਾ ਵੀ ਹਰ ਵਕਤ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਈ = ਗਾਉਂਦੀ ਰਹਿੰਦੀ ਹੈ।

## ਸਦਾ ਅਨੰਦਿ ਰਹੈ, ਦਿਨੁ ਰਾਤੀ; ਏਕ ਸਬਦਿ ਲਿਵ ਲਾਈ ॥

ਉਹ ਗੁਰਮੁਖ ਜਨ ਦਿਨ ਰਾਤੀ = ਰਾਤ ਸਦਾ = ਹਮੇਸ਼ਾ ਆਤਮਿਕ ਅਨੰਦ ਵਿਚ **ਵਾ:** ਅਨੰਦ ਸਰੂਪ

ਨੂੰ ਪਾ ਕੇ ਸੁਖੀ ਰਹੈ = ਰਹਿੰਦੇ ਹਨ, ਕਿਉਂਕਿ ਉਨ੍ਹਾਂ ਗੁਰਮੁਖਾਂ ਨੇ ਏਕ = ਇਕ ਅਦੁੱਤੀ ਸਬਦਿ = ਬ੍ਰਹਮ ਵਿਚ ਆਪਣੇ ਚਿੱਤ ਦੀ ਲਿਵ = ਬਿਰਤੀ ਲਾਈ = ਲਾ ਲਈ ਹੈ।

## ਨਾਮੁ ਪਦਾਰਥੁ, ਸਹਜੇ ਪਾਇਆ; ਇਹ ਸਤਿਗੁਰ ਕੀ ਵਡਿਆਈ ॥੩॥

ਉਨ੍ਹਾਂ ਨੇ ਨਾਮ ਪਦਾਰਥ ਸਹਜੇ = ਸੁਤੇ-ਸਿੱਧ ਹੀ ਸਤਿਗੁਰਾਂ ਦੇ ਕੋਲੋਂ ਪਾਇਆ = ਪਾਉਣਾ ਕੀਤਾ ਹੈ, ਇਹ ਸਾਰੀ ਸਤਿਗੁਰੂ ਸਾਹਿਬ ਜੀ ਕੀ = ਦੀ ਵਡਿਆਈ = ਮਹਿਮਾ ਹੈ, ਜੋ ਉਨ੍ਹਾਂ ਗੁਰਮੁਖਾਂ ਨੂੰ ਨਾਮ ਦੀ ਦਾਤ ਦਿੱਤੀ ਹੈ ॥੩॥

## ਸਤਿਗੁਰ ਤੇ, ਹਰਿ ਹਰਿ ਮਨਿ ਵਸਿਆ;<br>ਸਤਿਗੁਰ ਕਉ ਸਦ ਬਲਿ ਜਾਈ ॥

ਸਤਿਗੁਰ = ਸੱਚੇ ਗੁਰੂ ਦੇ ਉਪਦੇਸ਼ ਤੇ = ਤੋਂ ਮੇਰੇ ਮਨਿ = ਚਿੱਤ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਵਸਿਆ = ਵੱਸ ਗਿਆ ਹੈ, ਇਸ ਲਈ ਮੈਂ ਸਤਿਗੁਰਾਂ ਕਉ = ਦੇ ਉਪਰੋਂ ਸਦ = ਸੈਂਕੜੇ ਵਾਰ ਬਲਿ = ਕੁਰਬਾਨ ਜਾਈ = ਜਾਂਦਾ ਹਾਂ।

## ਮਨੁ ਤਨੁ ਅਰਪਿ ਰਖਉ ਸਭੁ ਆਗੈ; ਗੁਰ ਚਰਣੀ ਚਿਤੁ ਲਾਈ ॥

ਮੈਂ ਆਪਣਾ ਮਨ ਤਨ ਆਦਿ ਸਭੁ = ਸਾਰਾ ਕੁਝ ਸਤਿਗੁਰਾਂ ਦੇ ਆਗੈ = ਅੱਗੇ (ਸਨਮੁਖ) ਅਰਪਿ = ਭੇਟਾ ਰਖਉ = ਰੱਖਦਾ ਹਾਂ ਅਤੇ ਗੁਰਾਂ ਦੇ ਚਰਣੀ = ਚਰਨਾਂ ਵਿਚ ਚਿੱਤ ਦੀ ਬਿਰਤੀ ਲਾਈ = ਲਗਾਈ ਰੱਖਦਾ ਹਾਂ।

**ਅਥਵਾ** ਹੇ ਭਾਈ! ਤੁਸੀਂ ਵੀ ਆਪਣਾ ਮਨੁ ਪਰਮੇਸ਼ਰ ਦੀ ਚਿਤਵਨੀ ਵਿਚ ਅਰਪਨਾ ਕਰੋ, ਤਨ ਨੂੰ ਆਗਿਆ, ਸੇਵਾ ਵਿਚ ਅਰਪਨਾ ਕਰੋ, ਭਾਵ ਮਨ ਦੀ ਮੱਤ ਛੱਡਣੀ, ਮਨ ਦਾ ਅਰਪਣਾ ਹੈ, ਤਨ ਨੂੰ ਆਗਿਆ ਵਿਚ ਲਾਉਣਾ ਹੀ ਸਭ ਤੋਂ ਵੱਡੀ ਆਗਿਆ ਮੰਨਣੀ ਹੈ ਤੇ ਹੋਰ ਸਭ ਪਦਾਰਥਾਂ ਨੂੰ ਗੁਰਾਂ ਦੇ ਆਗੈ = ਅੱਗੇ ਭੇਟਾ ਰੂਪ ਵਿਚ ਰੱਖਣਾ ਕਰੋ ਅਤੇ ਹਰ ਵਕਤ ਗੁਰ ਚਰਨਾਂ ਵਿਚ ਚਿੱਤ ਦੀ ਬਿਰਤੀ ਲਗਾਉਣਾ ਕਰੋ।

## ਅਪਣੀ ਕ੍ਰਿਪਾ ਕਰਹੁ, ਗੁਰ ਪੂਰੇ; ਆਪੇ ਲੈਹੁ ਮਿਲਾਈ ॥

ਸਤਿਗੁਰਾਂ ਦੇ ਅੱਗੇ ਅਰਦਾਸ ਕਰੀਏ ਕਿ ਹੇ ਪੂਰੇ = ਪੂਰਨ ਗੁਰ = ਸਤਿਗੁਰੂ ਜੀ! ਸਾਡੇ ਉੱਤੇ ਆਪਣੀ ਕ੍ਰਿਪਾ = ਮਿਹਰ ਭਰੀ ਦ੍ਰਿਸ਼ਟੀ ਕਰਹੁ = ਕਰੋ, ਆਪੇ = ਆਪ ਹੀ ਸਾਨੂੰ ਆਪਣੇ ਨਾਲ ਮਿਲਾਈ = ਮਿਲਾ ਲੈਹੁ = ਲੈਣਾ ਕਰੋ **ਵਾ:** ਆਪ ਹੀ ਪਰਮੇਸ਼ਰ ਦੇ ਨਾਮ ਦੇ ਨਾਲ ਮਿਲਾ ਲੈਣਾ ਕਰੋ।

## ਹਮ ਲੋਹ, ਗੁਰ ਨਾਵ ਬੋਹਿਥਾ; ਨਾਨਕ, ਪਾਰਿ ਲੰਘਾਈ ॥੪॥੭॥

ਹਮ = ਅਸੀਂ ਲੋਹ = ਲੋਹੇ ਵਤ ਪਾਪਾਂ ਰੂਪ ਭਾਰ ਕਰਕੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਵਾਲੇ ਹੋ ਰਹੇ ਹਾਂ, ਹੇ ਗੁਰ = ਸਤਿਗੁਰੋ! ਆਪ ਜੀ ਦੇ ਕੋਲ ਭਗਤੀ ਰੂਪ ਨਾਵ = ਨੌਕਾ ਤੇ ਨਾਮ ਰੂਪੀ, ਗਿਆਨ ਰੂਪੀ ਬੋਹਿਥਾ = ਜਹਾਜ਼ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦੁਆਰਾ ਮੈਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਈ = ਲੰਘਾ ਦੇਣਾ ਕਰੋ **ਵਾ:** ਤੁਸੀਂ ਜੀਵਾਂ ਨੂੰ ਭਗਤੀ ਰੂਪ ਬੇੜੀ ਤੇ ਨਾਮ ਰੂਪੀ ਜਹਾਜ਼ ਉੱਤੇ ਚਾੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਉਣ ਵਾਲੇ ਹੋ ॥੪॥੭॥

# ਮਲਾਰ, ਮਹਲਾ ੪, ਪੜਤਾਲ[੧], ਘਰੁ ੩; ੴ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਪੜਤਾਲ ਨਾਮੇ ਛੰਦ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਜਨ ਬੋਲਤ ਸ੍ਰੀਰਾਮ ਨਾਮਾ; ਮਿਲਿ ਸਾਧਸੰਗਤਿ ਹਰਿ ਤੋਰ ॥੧॥ਰਹਾਉ॥

ਹਰਿ = ਪਰਮੇਸ਼ਰ ਦੇ ਹੁਕਮ ਵਿਚ ਤੋਰ = ਚੱਲਣ ਵਾਲੀ ਸਾਧ ਸੰਗਤ ਦੇ ਨਾਲ ਮਿਲ ਕਰਕੇ **ਵਾ:** ਜੋ ਸਾਧ ਸੰਗਤ ਦੇ ਨਾਲ ਮਿਲ ਕੇ ਹਰਿ = ਪਰਮੇਸ਼ਰ ਨੂੰ ਤੋਰ = ਤੋਲਦੇ, ਵੀਚਾਰਦੇ ਰਹਿੰਦੇ ਹਨ, ਉਹ ਹਰਿ = ਪਰਮੇਸ਼ਰ ਦੇ ਸੰਤ, ਭਗਤ ਜਨ ਹਰ ਵਕਤ ਸ੍ਰੀਰਾਮ = ਸ਼੍ਰੋਮਣੀ ਪਰਮੇਸ਼ਰ ਦੇ ਨਾਮਾ = ਨਾਮ ਅੰਮ੍ਰਿਤ ਨੂੰ ਬੋਲਤ = ਬੋਲਦੇ, ਉਚਾਰਦੇ ਰਹਿੰਦੇ ਹਨ **ਅਥਵਾ** ਹੇ ਹਰਿ = ਪਰਮੇਸ਼ਰ ! ਜੋ ਤੋਰ = ਤੇਰੀ, ਪ੍ਰਾਪਤੀ ਵਾਲੀ ਸਾਧ ਸੰਗਤ ਨਾਲ ਮਿਲਿ = ਮਿਲਣਾ ਕਰਦੇ ਹਨ ਤੇ ਪਾਪਾਂ ਦੇ ਹਰਿ = ਹਾਰਕ ਸ੍ਰੀਰਾਮ = ਸ਼ਿਰੋਮਣੀ ਪਰਮੇਸ਼ਰ ! ਉਹ ਭਗਤ ਜਨ ਹਰ ਵਕਤ ਤੇਰੇ ਨਾਮ ਨੂੰ ਬੋਲਦੇ, ਉਚਾਰਦੇ ਰਹਿੰਦੇ ਹਨ॥੧॥ਰਹਾਉ॥

## ਹਰਿ ਧਨੁ ਬਨਜਹੁ, ਹਰਿ ਧਨੁ ਸੰਚਹੁ; ਜਿਸੁ ਲਾਗਤ ਹੈ ਨਹੀ ਚੋਰ ॥੧॥

ਇਸ ਲਈ ਹੇ ਭਾਈ ! ਤੁਸੀਂ ਵੀ ਸਤਿਸੰਗਤ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰੂਪ ਧਨ ਨੂੰ ਤਨ, ਮਨ, ਧਨ ਰੂਪੀ ਭੇਟਾ ਦੇ ਕੇ ਬਨਜਹੁ = ਖ਼ਰੀਦਣਾ ਕਰੋ ਤੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਰਿਦੇ ਵਿਚ ਮੰਨਣ ਕਰਨ ਰੂਪ ਸੰਚਹੁ = ਇਕੱਤਰ ਕਰੋ, ਜਿਸ ਨਾਮ ਧਨ ਨੂੰ ਕਾਮ ਕ੍ਰੋਧ ਰੂਪ, ਜਮ ਰੂਪੀ ਚੋਰ ਨਹੀਂ ਲਾਗਤ = ਲੱਗਦਾ ਹੈ॥੧॥

## ਚਾਤ੍ਰਿਕ, ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ ॥੨॥

ਜਿਵੇਂ ਘਨਿਹਰ = ਬੱਦਲ ਕੀ = ਦੀ ਘੋਰ = ਗਰਜ ਸੁਨਿ = ਸ੍ਰਵਣ ਕਰਕੇ ਚਾਤ੍ਰਿਕ = ਬੰਬੀਹੇ ਅਤੇ ਮੋਰ ਦਿਨ ਰਾਤੀ = ਰਾਤ ਪ੍ਰੇਮ ਨਾਲ ਬੋਲਤ = ਬੋਲਦੇ ਹਨ, ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦੀ ਨਾਮ ਬਾਣੀ ਦੀ ਪਿਆਰ ਭਰੀ ਘੋਰ = ਗਰਜ (ਆਵਾਜ਼) ਨੂੰ ਸੁਣ ਕੇ ਉੱਤਮ ਜਗਿਆਸੂ ਰੂਪ ਬੰਬੀਹੇ ਤੇ ਮੱਧਮ ਜਗਿਆਸੂ ਰੂਪ ਮੋਰ ਦਿਨ-ਰਾਤ ਹਰੀ ਦੀ ਪ੍ਰਾਪਤੀ ਵਾਸਤੇ ਹਰੀ ਦੇ ਗੁਣਾਂ ਨੂੰ ਉਚਾਰਦੇ ਰਹਿੰਦੇ ਹਨ।

**ਅਥਵਾ** ਜਿਵੇਂ ਬੱਦਲ ਦੀ ਗਰਜ ਸੁਣ ਕਰਕੇ ਬੰਬੀਹੇ ਸਵਾਂਤੀ ਬੂੰਦ ਲਈ ਦਿਨ ਰਾਤ ਬੋਲਦੇ, ਪੁਕਾਰਾਂ ਕਰਦੇ ਹਨ ਤੇ ਮੋਰ ਪੈਲਾਂ ਪਾਉਣਾ ਕਰਦੇ ਹਨ, ਇਸੇ ਪ੍ਰਕਾਰ ਗੁਰੂ ਰੂਪ ਬਦਲ ਦੀ ਗਰਜ ਸੁਣ ਕੇ ਸੰਤਾਂ ਦੇ ਚਿੱਤ ਰੂਪੀ ਬੰਬੀਹੇ ਦਰਸ਼ਨਾਂ ਰੂਪ ਸਵਾਂਤੀ ਬੂੰਦ ਲਈ ਦਿਨ-ਰਾਤ ਬੋਲਦੇ, ਪੁਕਾਰਦੇ ਰਹਿੰਦੇ ਹਨ ਤੇ ਉਨ੍ਹਾਂ ਦੇ ਮਨ ਰੂਪੀ ਮੋਰ ਵੈਰਾਗ ਬਿਬੇਕ ਖਟ ਸੰਪਤੀ ਰੂਪ ਪੈਲਾਂ ਪਾਉਂਦੇ ਰਹਿੰਦੇ ਹਨ॥੨॥

ਉਨ੍ਹਾਂ ਦੀ ਐਸੀ ਦਿਬ-ਦ੍ਰਿਸ਼ਟੀ ਹੋ ਜਾਂਦੀ ਹੈ ਕਿ :

---

੧. **ਪੜਤਾਲ** : ਤਾਲ ਦਾ ਪਰਤਾਉ, ਜਿਸ ਦੇ ਪਾਟਵੇਂ ਤਾਲ ਹੋਣ ਜਾਂ ਤਾਲ ਹੀ ਤਾਲ ਪਵੇ, ਭਾਵ ਗਾਉਣ ਵਿਚ ਤੁਕ ਤੁਕ 'ਤੇ ਤਾਲ ਪਰਤਦਾ ਜਾਂਦਾ ਹੋਵੇ, ਉਸ ਨੂੰ ਪੜਤਾਲ ਕਹਿੰਦੇ ਹਨ **ਵਾ:** ਜਿਸ ਛੰਦ ਵਿਚ ਵਾਹਿਗੁਰੂ ਦੇ ਸਰੂਪ ਦੀ ਪੜਤਾਲ = ਖੋਜ ਹੋਵੇ ਜਾਂ ਪੜਤਾਲ, ਚਾਰ ਤਾਲ ਦਾ ਭੇਦ, ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਯਾ ਹੋ ਗਈ ਹੈ, ਭਾਵੇਂ ਉਹ ਕਿਸੇ ਧਾਰਨਾ ਦੇ ਹੋਣ, ਜਿਵੇਂ ***ਸਰਬ ਲੋਹ ਗ੍ਰੰਥ*** ਵਿਚ ਅਨੇਕਾਂ ਛੰਦਾਂ ਦੇ ਆਦਿ ਪੜਤਾਲ ਲਿਖਿਆ ਹੋਇਆ ਹੈ।

## ਜੋ ਬੋਲਤ ਹੈ ਮ੍ਰਿਗ, ਮੀਨ, ਪੰਖੇਰੂ; ਸੁ ਬਿਨੁ ਹਰਿ, ਜਾਪਤ ਹੈ ਨਹੀ ਹੋਰ ॥੩॥

ਜੋ = ਜਿਹੜਾ ਕੁਝ ਵੀ ਮ੍ਰਿਗ = ਹਰਨ, ਮੀਨ = ਮੱਛ ਜਾਂ ਮੱਛੀਆਂ, ਪੰਖੇਰੂ = ਪੰਛੀ ਆਦਿ ਬੋਲਤ = ਬੋਲਦੇ ਹੈ = ਹਨ, ਸੁ = ਉਹ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਹੋਰ ਕੁਝ ਵੀ ਜਾਪਤ = ਜਪਦੇ ਨਹੀਂ ਹਨ, ਭਾਵ ਉਨ੍ਹਾਂ ਨੂੰ ਸਾਰੇ ਜਾਨਵਰ ਵੀ ਪਰਮੇਸ਼ਰ ਦਾ ਜਾਪ ਕਰਦੇ ਹੀ ਸੁਣਦੇ ਹਨ **ਵਾ:** ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਨਹੀਂ ਜਾਣਦੇ, ਸਾਰਿਆਂ ਵਿਚ ਪਰਮੇਸ਼ਰ ਹੀ ਬੋਲਦਾ ਹੈ, ਅਜਿਹਾ ਜਾਣਦੇ ਹਨ ॥੩॥

## ਨਾਨਕ ਜਨ, ਹਰਿ ਕੀਰਤਿ ਗਾਈ; ਛੂਟਿ ਗਇਓ ਜਮ ਕਾ ਸਭ ਸੋਰ ॥੪॥੧॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ, ਸੰਤ ਜਨਾਂ ਨੇ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਗਾਈ = ਗਾਇਨ ਕੀਤੀ ਹੈ, ਉਨ੍ਹਾਂ ਦੇ ਪਿੱਛੇ ਜਮ = ਜਮਦੂਤਾਂ ਕਾ = ਦਾ ਸਭ = ਸਾਰਾ ਸ਼ੋਰ-ਸ਼ਰਾਬਾ ਛੂਟਿ = ਛੁੱਟ ਗਇਓ = ਗਿਆ ਹੈ ॥੪॥੧॥੮॥

## ਮਲਾਰ ਮਹਲਾ ੪ ॥
## ਰਾਮ ਰਾਮ, ਬੋਲਿ ਬੋਲਿ; ਖੋਜਤੇ ਬਡਭਾਗੀ ॥

ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦੇ ਨਾਮ ਰੂਪੀ ਬੋਲਿ = ਬਚਨਾਂ ਨੂੰ ਬੋਲਿ = ਉਚਾਰ ਕੇ ਬਡਭਾਗੀ = ਵੱਡਿਆਂ ਕਰਮਾਂ ਵਾਲੇ ਪੁਰਖ ਉਸ ਪਰਮੇਸ਼ਰ ਨੂੰ ਹਿਰਦੇ ਵਿਚ ਖੋਜਤੇ = ਭਾਲਦੇ ਰਹਿੰਦੇ ਹਨ **ਵਾ:** ਰਮੇ ਹੋਏ ਪਰਮੇਸ਼ਰ ਦੇ ਪ੍ਰਾਪਤੀ ਵਾਲੇ ਗੁਰ-ਬਚਨਾਂ ਨੂੰ ਬੋਲ ਕੇ **ਵਾ:** ਗੁਰਾਂ ਦੇ ਬੋਲਿ = ਬਚਨਾਂ, ਉਪਦੇਸ਼ ਦੁਆਰਾ ਰਮੇ ਹੋਏ ਪਰਮੇਸ਼ਰ ਦੇ ਜੱਸ ਨੂੰ ਬੋਲ ਕੇ ਵੱਡਿਆਂ ਭਾਗਾਂ ਵਾਲੇ ਪੁਰਖ ਪਰਮੇਸ਼ਰ ਨੂੰ ਖੋਜਦੇ ਹਨ **ਵਾ:** ਜੋ ਗੁਰਮੁਖ ਜਨ ਮਨ ਬਾਣੀ ਕਰਕੇ ਰਾਮ = ਪਰਮੇਸ਼ਰ ਦੇ ਜੱਸ ਨੂੰ ਬੋਲਦੇ ਹਨ, ਸਰੀਰ ਕਰਕੇ ਵੀ ਪਰਮੇਸ਼ਰ ਦਾ ਜੱਸ ਬੋਲਦੇ ਹਨ, ਉਹ ਵੱਡੇ ਭਾਗਾਂ ਵਾਲੇ ਗੁਰਮੁਖ ਪਰਮੇਸ਼ਰ ਨੂੰ ਹਿਰਦੇ ਵਿਚ ਖੋਜਦੇ ਰਹਿੰਦੇ ਹਨ।

## ਹਰਿ ਕਾ ਪੰਥੁ ਕੋਊ ਬਤਾਵੈ; ਹਉ ਤਾ ਕੈ ਪਾਇ ਲਾਗੀ ॥੧॥ਰਹਾਉ॥

ਜਿਹੜਾ ਕੋਊ = ਕੋਈ ਮੈਨੂੰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਪੰਥੁ = ਰਸਤਾ ਬਤਾਵੈ = ਦੱਸ ਦੇਵੇ, ਹਉ = ਮੈਂ ਤਾ = ਉਸ ਕੈ = ਦੇ ਪਾਇ = ਚਰਨੀਂ ਲਾਗੀ = ਲੱਗਦਾ ਹਾਂ ॥੧॥ਰਹਾਉ॥

## ਹਰਿ ਹਮਾਰੋ ਮੀਤੁ ਸਖਾਈ; ਹਮ ਹਰਿ ਸਿਉ ਪ੍ਰੀਤਿ ਲਾਗੀ ॥

ਹਰਿ = ਪਰਮੇਸ਼ਰ ਹੀ ਹਮਾਰੋ = ਸਾਡਾ ਮਾਤਾ ਦੇ ਗਰਭ ਵਿਚ ਸਹਾਇਤਾ ਕਰਨ ਵਾਲਾ ਮੀਤੁ = ਮਿੱਤਰ ਤੇ ਇਸ ਲੋਕ ਵਿਚ ਸਹਾਇਤਾ ਕਰਨ ਵਾਲਾ ਸਖਾਈ = ਸਖਾ ਹੈ ਅਤੇ ਹਮ = ਅਸੀਂ ਪ੍ਰਲੋਕ ਵਿਚ ਵੀ ਰੱਖਿਆ ਕਰਾਉਣ ਵਾਸਤੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਲਾਗੀ = ਲਗਾਉਣਾ ਕੀਤੀ ਹੈ **ਵਾ:** ਪਰਮੇਸ਼ਰ ਸਾਡਾ ਇਸ ਲੋਕ ਦਾ ਮਿੱਤਰ ਤੇ ਪ੍ਰਲੋਕ ਦਾ ਸਖਾ ਹੈ, ਇਸੇ ਕਰਕੇ ਸਾਡੀ ਪਰਮੇਸ਼ਰ ਦੇ ਨਾਲ ਪ੍ਰੀਤੀ ਲੱਗੀ ਹੈ।

[ਅੰਗ ੧੨੬੬]

## ਹਰਿ ਹਮ ਗਾਵਹਿ, ਹਰਿ ਹਮ ਬੋਲਹਿ; ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ ॥੧॥

ਹਮ = ਅਸੀਂ ਹਰਿ = ਪਰਮੇਸ਼ਰ ਦੇ ਜੱਸ, ਨਾਮ ਨੂੰ ਕੀਰਤਨ ਵਿਚ ਪਾ ਕੇ ਗਾਵਹਿ = ਗਾਉਂਦੇ ਹਾਂ, ਹਮ = ਅਸੀਂ ਸੁਤੇ-ਸਿੱਧ ਵੀ ਹਰਿ = ਪਰਮੇਸ਼ਰ ਦੇ ਜੱਸ, ਨਾਮ ਨੂੰ ਬੋਲਹਿ = ਬੋਲਦੇ ਹਾਂ, ਅਉਰੁ = ਹੋਰ ਦੁਤੀਆ = ਦ੍ਵੈਤ ਵਾਲੀ ਪ੍ਰੀਤਿ = ਪ੍ਰੀਤੀ ਹਮ = ਅਸੀਂ ਤਿਆਗੀ = ਛੱਡ ਦਿੱਤੀ ਹੈ ॥੧॥

## ਮਨ ਮੋਹਨ, ਮੋਰੋ ਪ੍ਰੀਤਮ ਰਾਮੁ; ਹਰਿ ਪਰਮਾਨੰਦੁ ਬੈਰਾਗੀ ॥

ਜੋ ਮਨ ਨੂੰ ਮੋਹਨ = ਮੋਹਿਤ ਕਰਨ ਵਾਲਾ ਮੋਰੋ = ਮੇਰਾ ਪ੍ਰੀਤਮ = ਪਿਆਰਾ ਰਾਮੁ = ਪਰਮੇਸ਼ਰ ਹੈ, ਉਸ ਪਰਮਾਨੰਦੁ = ਵੱਡੇ ਅਨੰਦ ਸਰੂਪ **ਵਾ:** ਪਰਮਾਨੰਦੁ = ਬ੍ਰਹਮਾਨੰਦ ਦੇਣ ਵਾਲੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਲਈ ਮੇਰੇ ਚਿੱਤ ਦੀ ਬਿਰਤੀ ਬੈਰਾਗੀ = ਵੈਰਾਗ ਦੇ ਸਹਿਤ ਹੋ ਗਈ ਹੈ **ਵਾ:** ਸੰਸਾਰ ਦੇ ਵੱਲੋਂ ਵੈਰਾਗਵਾਨ ਹੋ ਗਈ ਹੈ।

## ਹਰਿ ਦੇਖੇ, ਜੀਵਤ ਹੈ ਨਾਨਕੁ; ਇਕ ਨਿਮਖ ਪਲੋ ਮੁਖਿ ਲਾਗੀ ॥੨॥੨॥੯॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਦਰਸ਼ਨ ਦੇਖੇ = ਵੇਖ ਕੇ ਮੇਰਾ ਆਤਮਿਕ ਜੀਵਨ ਵੱਲ ਜੀਵਤ = ਜਿਉਣਾ ਹੁੰਦਾ ਹੈ, ਇਸ ਲਈ ਮੈਂ ਇਕ ਨਿਮਖ = ਛਿਨ ਛਿਨ ਕਾਲ ਤੇ ਪਲੋ = ਪਲ ਪਲ ਕਾਲ ਵਿਚ ਪਰਮੇਸ਼ਰ ਦੇ ਮੁਖਿ = ਸਨਮੁਖ ਲਾਗੀ = ਲੱਗਣਾ ਕਰਾਂ, ਭਾਵ ਪਰਮੇਸ਼ਰ ਦੇ ਦਰਸ਼ਨ ਕਰਨਾ ਕਰਾਂ ॥੨॥੨॥੯॥੩੧॥

**ਸ਼ਬਦਾਂ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ ਇਸ ਪ੍ਰਕਾਰ ਹੈ :**

੨ = ਇਸ ਸ਼ਬਦ ਦੇ ਦੋ ਪਦ (ਪਉੜੀਆਂ) ਹਨ।
੨ = ਦੂਸਰੇ ਦੋ ਅੰਕ ਤੋਂ ਭਾਵ ਹੈ ਕਿ ਦੋ ਪੜਤਾਲ ਛੰਦ ਵਿਚ ਸ਼ਬਦ ਆਏ ਹਨ।
੯ = ੨ ਪੜਤਾਲਾਂ ਤੇ ੭ ਸ਼ਬਦ ਪਿਛਲੇ ਹਨ। ੭ + ੨ = ੯, ਜੋ ਚੌਥੇ ਸਤਿਗੁਰਾਂ ਦੇ ਸ਼ਬਦ ਆਏ ਹਨ।
੩੧ = ਕੁਲ ਸ਼ਬਦ ਇਥੋਂ ਤਕ ਆਏ ਹਨ। ਪਹਿਲੇ ਪਾਤਸ਼ਾਹ ਦੇ ੯, ਤੀਸਰੇ ਸਤਿਗੁਰਾਂ ਦੇ ੧੩ ਤੇ ਚੌਥੇ ਸਤਿਗੁਰਾਂ ਦੇ ੯ ਸ਼ਬਦ ਹਨ।

## ਰਾਗੁ ਮਲਾਰ, ਮਹਲਾ ੫, ਚਉਪਦੇ ਘਰੁ ੧; ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਪੁਰਖ ਨੇ ਸਤਿਗੁਰਾਂ ਦੇ ਕੋਲ ਆ ਕੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਮੈਂ ਕਿਹੜਾ ਕਾਰਜ ਕਰਿਆ ਕਰਾਂ, ਭਾਵ ਮੈਂ ਗ੍ਰਿਹਸਥੀ ਰਹਾਂ ਕਿ ਮੈਂ ਅਤੀਤ ਸਾਧੂ ਬਣ ਜਾਵਾਂ ਜਾਂ ਮੈਂ ਜੋਗ ਸਾਧਨਾ ਕਰਾਂ। ਆਪ ਹੀ ਦੱਸੋ ਇਨ੍ਹਾਂ ਵਿੱਚੋਂ ਮੈਂ ਕਿਹੜਾ ਕਾਰਜ ਕਰਾਂ ? ਇਹ ਸੁਣ ਕੇ ਰਾਗ ਮਲਾਰ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਘਰੁ ੧ = ਪਹਿਲੇ ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲਾ ਸ਼ਬਦ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਕੇ ਉਚਾਰਨ ਕੀਤਾ ਹੈ।

੧ = ਅਦੁੱਤੀ ਪਰਮੇਸ਼ਰ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਿਆ ਤੂ ਸੋਚਹਿ, ਕਿਆ ਤੂ ਚਿਤਵਹਿ; ਕਿਆ ਤੂੰ ਕਰਹਿ ਉਪਾਏ ॥

***ਪਹਿਲਾ ਅਰਥ :*** ਹੇ ਭਾਈ! ਤੂੰ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਕਿਆ = ਕੀ ਮਨ ਕਰਕੇ ਸੋਚਹਿ = ਸੋਚਦਾ ਰਹਿੰਦਾ ਹੈਂ, ਤੂੰ ਕਿਆ = ਕੀ ਬਾਣੀ ਕਰਕੇ ਚਿਤਵਹਿ = ਚਿਤਵਦਾ ਰਹਿੰਦਾ ਹੈਂ ਅਤੇ ਤੂੰ ਕਿਆ = ਕੀ ਸਰੀਰ ਕਰਕੇ ਉਪਾਏ = ਯਤਨ ਕਰਹਿ = ਕਰਦਾ ਰਹਿੰਦਾ ਹੈਂ।

***ਦੂਜਾ ਅਰਥ :*** ਤੂੰ ਕੀ ਸੋਚਦਾ ਰਹਿੰਦਾ ਹੈਂ ਕਿ ਮੈਂ ਸ਼ਾਸਤਰ ਗਿਆਨੀ ਹੋਵਾਂ, ਤੂੰ ਕੀ ਚਿਤਵਦਾ ਰਹਿੰਦਾ ਹੈਂ ਕਿ ਮੈਂ ਜੋਗਾ ਅਭਿਆਸੀ ਹੋਵਾਂ, ਤੂੰ ਕੀ ਯਤਨ ਕਰਦਾ ਹੈਂ ਕਿ ਮੈਂ ਅਤੀਤ ਹੋ ਕੇ ਤਪ ਕਰਦਾ ਰਹਾਂ।

***ਤੀਸਰਾ ਅਰਥ :*** ਤੂੰ ਚਿੱਤ ਵਿਚ ਕੀ ਸੋਚਦਾ ਰਹਿੰਦਾ ਹੈਂ ਕਿ ਮੈਂ ਉਪਾਸ਼ਨਾ ਕਰਾਂ, ਤੂੰ ਕੀ ਚਿਤਵਦਾ ਰਹਿੰਦਾ ਹੈਂ ਕਿ ਮੈਂ ਗਿਆਨ ਕਾਂਡ ਵਿਚ ਇਸਥਿਤ ਹੋਵਾਂ, ਤੂੰ ਕੀ ਯਤਨ ਕਰਦਾ ਰਹਿੰਦਾ ਹੈਂ ਕਿ ਮੈਂ ਕਰਮ ਕਾਂਡ ਕਰਾਂ।

***ਚੌਥਾ ਅਰਥ :*** ਤੂੰ ਹਿਰਦੇ ਵਿਚ ਕੀ ਸੋਚਦਾ ਰਹਿੰਦਾ ਹੈਂ ਕਿ ਮੈਂ ਨਿਆਇਕਾਂ ਅਨੁਸਾਰ ਜੁਗਤੀ ਪ੍ਰਧਾਨ ਹੋ ਕੇ ਇਕ ਦੇਸੀ ਈਸ਼ਰ ਦੀ ਵਿਚਾਰ ਕਰਾਂ, ਤੂੰ ਕੀ ਚਿਤਵਨੀ ਕਰਦਾ ਰਹਿੰਦਾ ਹੈਂ ਕਿ ਮੈਂ ਸਾਂਖ ਸ਼ਾਸਤਰ ਪੜ੍ਹ ਕੇ ਅਨੀਸ਼ਰਵਾਦੀ ਹੋ ਜਾਵਾਂ, ਤੂੰ ਕੀ ਉਪਾਅ ਕਰਦਾ ਰਹਿੰਦਾ ਹੈਂ ਕਿ ਮੈਂ ਵੈਸੇਸਿਕ ਬਣ ਕੇ ਕਾਲਵਾਦੀ ਭਾਵ ਸਮੇਂ ਦਾ ਗਿਆਤਾ ਬਣ ਜਾਵਾਂ।

***ਪੰਜਵਾਂ ਅਰਥ :*** ਤੂੰ ਰਿਦੇ ਵਿਚ ਕੀ ਸੋਚਦਾ ਰਹਿੰਦਾ ਹੈਂ ਕਿ ਮੈਂ ਦੁਨੀਆਂ ਦੇ ਅੰਦਰ ਵਿਦਵਾਨ ਬਣ ਕੇ ਪ੍ਰਸਿੱਧ ਹੋ ਜਾਵਾਂ, ਤੂੰ ਕੀ ਚਿਤਵਦਾ ਰਹਿੰਦਾ ਹੈਂ ਕਿ ਮੈਂ ਸਿੱਧ ਬਣ ਕੇ ਲੋਕਾਂ ਨੂੰ ਆਪਣੀ ਸ਼ਕਤੀ ਵਿਖਾਵਾਂ, ਤੂੰ ਕੀ ਯਤਨ, ਉੱਦਮ ਕਰਦਾ ਰਹਿੰਦਾ ਹੈਂ ਕਿ ਮੈਂ ਬਹੁਤੇ ਪਦਾਰਥ ਜਾਂ ਬਹੁਤ ਧਨ ਇਕੱਤਰ ਕਰ ਲਵਾਂ।

## ਤਾ ਕਉ ਕਹਹੁ, ਪਰਵਾਹ ਕਾਹੂ ਕੀ; ਜਿਹ ਗੋਪਾਲ ਸਹਾਏ ॥੧॥

ਹੇ ਭਾਈ! ਤਾ = ਉਸ ਕਉ = ਨੂੰ ਕਹਹੁ = ਦੱਸੋ ਕਾਹੂ = ਕਿਸੇ ਦੀ ਕੀ ਪਰਵਾਹ = ਮੁਥਾਜੀ ਹੈ, ਜਿਹ = ਜਿਸ ਦੀ ਗੋਪਾਲ = ਪ੍ਰਿਥਵੀ ਦਾ ਪਾਲਕ ਪਰਮੇਸ਼ਰ ਆਪ ਸਹਾਏ = ਸਹਾਇਤਾ ਕਰਦਾ ਹੈ ॥੧॥

## ਬਰਸੈ ਮੇਘੁ ਸਖੀ; ਘਰਿ ਪਾਹੁਨ ਆਏ ॥

ਹੇ ਸਖੀ = ਸਹੇਲੀ! ਜਦ ਗੁਰੂ ਰੂਪ ਮੇਘੁ = ਬੱਦਲ ਨੇ ਬੁੱਧ ਰੂਪੀ ਧਰਤੀ ਵਿਚ ਉਪਦੇਸ਼, ਨਾਮ ਰੂਪੀ ਬਰਸੈ = ਵਰਖਾ ਕੀਤੀ **ਵਾ:** ਗੁਰੂ ਰੂਪ ਬੱਦਲ ਨੇ ਬਰਸੈ = ਵਰਸਣਾ ਕੀਤਾ, ਤਦ ਰਿਦੇ ਰੂਪੀ ਘਰ ਵਿਚ ਸ਼ੁਭ ਗੁਣਾਂ ਰੂਪੀ **ਵਾ:** ਹਰੀ ਰੂਪ ਪਾਹੁਨ = ਪ੍ਰਾਹੁਣੇ ਨੇ ਆਏ = ਆਉਣਾ ਕੀਤਾ, ਭਾਵ ਪਰਮੇਸ਼ਰ ਜੀ ਰਿਦੇ ਵਿਚ ਆ ਕੇ ਪ੍ਰਾਪਤ ਹੋ ਗਏ।

## ਮੋਹਿ ਦੀਨ, ਕ੍ਰਿਪਾ ਨਿਧਿ ਠਾਕੁਰ; ਨਵ ਨਿਧਿ ਨਾਮਿ ਸਮਾਏ ॥੧॥ਰਹਾਉ॥

ਮੋਹਿ = ਮੈਂ ਦੀਨ = ਗ਼ਰੀਬ ਹਾਂ, ਪਰ ਮੇਰਾ ਠਾਕੁਰ = ਸੁਆਮੀ ਪਰਮੇਸ਼ਰ ਕ੍ਰਿਪਾ = ਦਇਆ ਦਾ ਨਿਧਿ = ਸਮੁੰਦਰ ਹੈ, ਉਸ ਦੇ ਨਵਨਿਧ = ਨੌਂ ਨਿਧੀਆਂ ਦੇਣ ਵਾਲੇ ਨਾਮ ਵਿਚ **ਵਾ:** ਉਸ ਨਾਮਿ = ਨਾਮੀ ਪਰਮੇਸ਼ਰ ਵਿਚ ਮੇਰਾ ਮਨ ਸਮਾਏ = ਸਮਾਅ, ਲੀਨ ਹੋ ਗਿਆ ਹੈ ॥੧॥ਰਹਾਉ॥

ਅਗਲੀਆਂ ਦੋ ਤੁਕਾਂ ਵਿਚ ਸਤਿਗੁਰੂ ਜੀ ਆਪਣੇ ਅੰਤਰੀਵ ਭਾਵ ਦੀ ਪੁਸ਼ਟੀ ਲਈ ਬਾਹਝ ਦ੍ਰਿਸ਼ਟਾਂਤ ਦੇ ਕੇ ਜਗਿਆਸੂਆਂ ਨੂੰ ਸਮਝਾਉਣ ਲਈ ਸਰਲ ਤਰੀਕਾ ਵਰਤਦੇ ਹੋਏ ਫ਼ੁਰਮਾਉਂਦੇ ਹਨ :

## ਅਨਿਕ ਪ੍ਰਕਾਰ, ਭੋਜਨ ਬਹੁ ਕੀਏ; ਬਹੁ ਬਿੰਜਨ ਮਿਸਟਾਏ॥

ਜਿਵੇਂ ਦੁਨਿਆਵੀ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਉਸ ਦੀਆਂ ਰਾਣੀਆਂ ਅਨਿਕ = ਅਨੇਕ ਪ੍ਰਕਾਰ = ਕਿਸਮ ਦੇ ਭੋਜਨ = ਖਾਣ ਯੋਗ ਪਦਾਰਥ ਬਹੁ = ਬਹੁਤੇ ਸੁਆਦਲੇ ਕੀਏ = ਤਿਆਰ ਕਰਦੀਆਂ ਹਨ ਅਤੇ ਉਨ੍ਹਾਂ ਵਿਚ ਬਹੁ = ਬਹੁਤ ਤਰ੍ਹਾਂ ਦੇ ਰੋਟੀ ਨਾਲ ਲਾ ਕੇ ਖਾਣ ਵਾਲੇ ਸਾਗ, ਤਰਕਾਰੀ ਆਦਿ ਭੋਜਨ **ਵਾ:** ਬਿੰਜਨ = ਖਟ ਰਸੇ ਭੋਜਨ ਅਤੇ ਮਿਸਟਾਏ = ਨਿਰੇ ਮਿਠਾਸ ਵਾਲੇ ਗੁਲਾਬ ਜਾਮਨ, ਜਲੇਬੀ, ਰਸਗੁੱਲੇ ਆਦਿ ਪਦਾਰਥ ਤਿਆਰ ਕਰਦੀਆਂ ਹਨ।

## ਕਰੀ ਪਾਕਸਾਲ, ਸੋਚ ਪਵਿਤ੍ਰਾ; ਹੁਣਿ ਲਾਵਹੁ ਭੋਗੁ ਹਰਿ ਰਾਏ ॥੨॥

ਉਹ ਪਾਕਸਾਲ = ਰਸੋਈ ਵਾਲੀ ਜਗ੍ਹਾ ਨੂੰ ਸਾਫ਼ ਸੁਥਰੀ ਕਰਕੇ ਭੋਜਨ ਤਿਆਰ ਕਰੀ = ਕਰਦੀਆਂ ਹਨ ਅਤੇ ਆਪ ਇਸ਼ਨਾਨ ਆਦਿ ਕਰਕੇ ਸਾਫ਼ ਸੁਥਰੇ ਬਸਤਰ ਪਹਿਨ ਕੇ ਪਵਿਤ੍ਰਾ = ਮੈਲ ਤੋਂ ਰਹਿਤ ਹੋ ਕੇ ਰਸੋਈ ਵਿਚ ਆਉਂਦੀਆਂ ਹਨ, ਜਦ ਸਾਰੇ ਭੋਜਨ ਤਿਆਰ ਹੋ ਜਾਂਦੇ ਹਨ ਤਾਂ ਰਾਣੀਆਂ ਸਮੇਤ ਮਹਾਰਾਣੀ ਆਪਣੇ ਪਤੀ ਰਾਇ = ਰਾਜੇ ਬਾਦਸ਼ਾਹ ਵਿਚ ਹਰਿ = ਪਰਮੇਸ਼ਰ ਰੂਪ ਭਾਵਨਾ ਕਰਕੇ ਕਹਿੰਦੀ ਹੈ ਕਿ ਹੁਣ ਤੁਸੀਂ ਭੋਗ ਲਾਵਹੁ = ਲਾਉਣਾ ਕਰੋ ਅਤੇ ਸਾਨੂੰ ਆਪਣਾ ਸੀਤ ਪ੍ਰਸ਼ਾਦ ਦੇਣਾ ਕਰੋ॥੨॥

### ਦੂਸਰਾ ਅਰਥ

**ਅਨਿਕ ਪ੍ਰਕਾਰ, ਭੋਜਨ ਬਹੁ ਕੀਏ; ਬਹੁ ਬਿੰਜਨ ਮਿਸਟਾਏ॥**

ਇਸੇ ਪ੍ਰਕਾਰ ਗੁਰੂ ਘਰ ਦੀ ਮਰਯਾਦਾ ਅਨੁਸਾਰ ਅਨਿਕ = ਅਨੇਕ ਪ੍ਰਕਾਰ ਦੇ ਲੰਗਰ ਵਿਚ ਬਹੁਤੇ ਰਸਦਾਇਕ ਪਦਾਰਥ ਤਿਆਰ ਕੀਤੇ ਜਾਂਦੇ ਹਨ, ਜਿਸ ਵਿਚ ਬਹੁ = ਬਹੁਤ ਤਰ੍ਹਾਂ ਦੇ ਦਾਲ, ਚਟਨੀ, ਆਚਾਰ ਆਦਿ ਬਿੰਜਨ = ਖੱਟ-ਮਿੱਠੇ ਭੋਜਨ ਅਤੇ ਮਿਸਟਾਏ = ਮਿੱਠੇ ਖੀਰ, ਕੜਾਹ ਪ੍ਰਸਾਦਿ ਭਾਵ ਦੇਗ ਜਲੇਬੀਆਂ ਆਦਿ ਤਿਆਰ ਕੀਤੇ ਜਾਂਦੇ ਹਨ।

ਗੁਰੂ ਕੇ ਲੰਗਰ ਜਾਂ ਕੜਾਹ ਪ੍ਰਸ਼ਾਦਿ ਤਿਆਰ ਕਰਨ ਦੀ ਵਿਧੀ ਵੀ ਨਾਲ ਹੀ ਦੱਸਦੇ ਹਨ ਕਿ:

**ਕਰੀ ਪਾਕਸਾਲ, ਸੋਚ ਪਵਿਤ੍ਰਾ; ਹੁਣਿ ਲਾਵਹੁ ਭੋਗੁ ਹਰਿ ਰਾਏ ॥੨॥**

ਪਹਿਲਾਂ ਪਾਕਸਾਲ = ਰਸੋਈ ਭਾਵ ਲੰਗਰ ਜਾਂ ਕੜਾਹ ਪ੍ਰਸਾਦਿ ਬਣਾਉਣ ਵਾਲੀ ਜਗ੍ਹਾ ਨੂੰ ਚੰਗੀ ਤਰ੍ਹਾਂ ਪੋਚਾ ਆਦਿ ਲਾ ਕੇ ਸਾਫ਼-ਸੁਥਰਾ ਕਰ ਲੈਣਾ ਚਾਹੀਦਾ ਹੈ, ਫੇਰ ਬਣਾਉਣ ਵਾਲੇ ਗੁਰਮੁਖ ਇਸ਼ਨਾਨ ਕਰਕੇ ਸਾਫ਼ ਬਸਤਰ ਪਹਿਨ ਕੇ ਮੈਲ ਤੋਂ ਰਹਿਤ ਹੋਣ ਅਤੇ ਸੁੱਚ ਪਵਿੱਤਰਤਾ ਤੇ ਦੇਸੀ ਘੀ ਦੇ ਨਾਲ ਭੋਜਨ ਜਾਂ ਕੜਾਹ ਪ੍ਰਸਾਦਿ ਤਿਆਰ ਕਰਕੇ ਗੁਰਾਂ, ਪਰਮੇਸ਼ਰ ਅੱਗੇ ਅਰਦਾਸ ਕਰਨ ਕਿ ਹੇ ਰਾਏ = ਰਾਜਾ ਰੂਪ **ਵਾ:** ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ! ਹੁਣ ਆਪ ਜੀ ਭੋਗ ਲਾਉਣਾ ਕਰੋ, ਭਾਵ ਪ੍ਰੇਮ ਸਹਿਤ ਛਕਣਾ ਕਰੋ (ਅਤੇ ਸੰਗਤਾਂ ਨੂੰ ਛਕਣ ਦਾ ਹੁਕਮ ਕਰੋ)॥੨॥

ਉਪਰੋਕਤ ਤੁਕਾਂ ਵਿਚ ਲੰਗਰ ਅਤੇ ਦੇਗ ਤਿਆਰ ਕਰਕੇ ਅਰਦਾਸ ਤਕ ਕਹੇ ਜਾਣ ਵਾਲੇ ਸ਼ਬਦ ਤਕ ਸੰਪੂਰਨ ਪ੍ਰਕਿਰਿਆ ਹੈ। ਇਸੇ ਲਈ ਪੁਰਾਤਨ ਸੰਪ੍ਰਦਾਵਾਂ ਦੇ ਮੁਖੀ ਜੈਸਾ ਕਿ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਆਦਿ ਬੰਦਗੀ ਵਾਲੇ ਗੁਰਸਿੱਖਾਂ ਨੇ ਗੁਰੂ ਕਾਲ ਤੋਂ ਚੱਲੀ ਆਉਂਦੀ ਮਰਯਾਦਾ ਨੂੰ ਪ੍ਰਪੱਕ ਰੱਖਿਆ ਹੈ। ***ਸੌ ਸਾਖੀ*** ਵਿਚ ਕਲਗ਼ੀਧਰ ਪਾਤਸ਼ਾਹ ਦਾ ਇਸੇ ਦੇ ਪ੍ਰਥਾਏ ਇਕ ਬਚਨ ਹੈ, ਉਸੇ ਦਾ ਉਲਥਾ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਵਿਚ ਕੀਤਾ ਹੋਇਆ ਹੈ। ਦਾਸ ਇਨ੍ਹਾਂ ਦੋਹਾਂ ਦੇ ਸੰਮਿਲਤ ਭਾਵ ਨੂੰ ਲੈ ਕੇ ਅਗਲੀ ਵੀਚਾਰ ਲਿਖਦਾ ਹੈ।

**ਕੜਾਹ ਪ੍ਰਸਾਦਿ ਬਣਾਉਣ ਦੀ ਵਿਧੀ ਇਸ ਪ੍ਰਕਾਰ ਹੈ :** ਸਭ ਤੋਂ ਪਹਿਲਾਂ ਜਿਸ ਥਾਂ ਜਾਂ ਰਸੋਈ ਵਿਚ ਦੇਗ ਬਣਾਉਣੀ ਹੋਵੇ, ਉਹ ਥਾਂ ਮਿੱਟੀ ਦਾ ਪੋਚਾ ਫੇਰ ਕੇ ਸਾਫ਼ ਕਰਨੀ ਚਾਹੀਦੀ ਹੈ (ਗੋਹੇ ਦਾ ਪੋਚਾ ਨਹੀਂ ਫੇਰਨਾ)। ਜੇ ਪੱਕੀ ਜਗ੍ਹਾ ਹੋਵੇ ਤਾਂ ਇਸ਼ਨਾਨ ਕਰਾਉਣਾ। ਦੇਗ ਬਣਾਉਣ ਲਈ ਘੱਟੋ-ਘੱਟ ਦੋ ਤਿਆਰ-ਬਰ-ਤਿਆਰ ਸਿੰਘ ਹੋਣੇ ਚਾਹੀਦੇ ਹਨ। ਬੱਜਰ ਕੁਰਹਿਤੀਆ ਜਾਂ ਨਿਗੁਰਾ ਪੁਰਖ ਦੇਗ ਬਣਾਉਣ ਦੀ ਸੇਵਾ ਵਿਚ ਨਹੀਂ ਲੱਗਣਾ ਚਾਹੀਦਾ। ਦੋ ਚੁੱਲ੍ਹੇ ਪਹਿਲਾਂ ਤਿਆਰ ਕੀਤੇ ਹੋਣੇ ਚਾਹੀਦੇ ਹਨ। ਉਨ੍ਹਾਂ ਚੁੱਲ੍ਹਿਆਂ ਨੂੰ ਰਸੋਈ ਵਾਲੀ ਥਾਂ ਵਾਂਗ ਸੁੱਚਾ ਤੇ ਪਵਿੱਤਰ ਕਰ ਲੈਣਾ ਚਾਹੀਦਾ ਹੈ। ਦੇਗ ਬਣਾਉਣ ਲਈ ਦੋ ਸਰਬ ਲੋਹ ਦੇ ਬਰਤਨ, ਇਕ ਲੋਹੇ ਦਾ ਖੁਰਚਨਾ, ਇਕ ਲੋਹੇ ਦੀ ਬਾਲਟੀ ਤੇ ਚਾਸ ਪੁਨਣ ਲਈ ਇਕ ਚਿੱਟਾ ਸਾਫ਼ ਕੱਪੜਾ, ਦੇਗ ਬਣਾਉਣ ਲਈ ਲੱਕੜਾਂ ਦੀ ਵਰਤੋਂ ਕਰਨੀ ਚਾਹੀਦੀ ਹੈ। ਗੋਹੇ ਦੀ ਪਾਥੀ ਨਹੀਂ ਵਰਤਣੀ ਚਾਹੀਦੀ। ਦੇਗ ਬਣਾਉਣ ਵਾਲੀ ਜਗ੍ਹਾ ਉਪਰ ਛੱਤ ਹੋਣੀ ਜ਼ਰੂਰੀ ਹੈ, ਤਾਂ ਕਿ ਕੋਈ ਚੀਜ਼ ਉਪਰੋਂ ਨਾ ਡਿੱਗ ਪਵੇ। ਜੇ ਸਵਾ ਸਵਾ ਸੇਰ ਆਟਾ, ਖੰਡ ਤੇ ਦੇਸੀ ਘੀ ਹੈ ਤਾਂ ਸਵਾ ਚਾਰ ਸੇਰ ਪਾਣੀ ਵਿਚ ਚਾਸ (ਚਾਸ਼ਨੀ) ਤਿਆਰ ਕਰਨੀ ਚਾਹੀਦੀ ਹੈ। ਦੇਗ ਬਣਾਉਣ ਵਾਲੇ ਸਿੰਘਾਂ ਦੇ ਮੂੰਹ ਉੱਤੇ ਕੱਪੜਾ ਬੰਨ੍ਹਿਆ ਹੋਣਾ ਚਾਹੀਦਾ ਹੈ, ਤਾਂਕਿ ਮੂੰਹ ਦੀ ਭਾਫ਼ ਜਾਂ ਮੂੰਹ ਵਿੱਚੋਂ ਥੁੱਕ ਆਦਿ ਦੇਗ ਜਾਂ ਚਾਸ਼ਨੀ ਵਿਚ ਨਾ ਪੈ ਜਾਵੇ। ਪਹਿਲਾਂ ਚਾਸ਼ ਤਿਆਰ ਕਰਨੀ ਚਾਹੀਦੀ ਹੈ। ਚਾਸ਼ ਤਿਆਰ ਕਰਕੇ ਚਿੱਟੇ ਤੇ ਸਾਫ਼ ਕੱਪੜੇ ਨਾਲ ਪੁਣ ਲੈਣੀ ਚਾਹੀਦੀ ਹੈ ਅਤੇ ਮੁੜ ਚੁੱਲ੍ਹੇ ਉਪਰ ਰੱਖ ਦੇਣੀ ਚਾਹੀਦੀ ਹੈ। ਦੂਸਰੇ ਚੁੱਲ੍ਹੇ ਉੱਤੇ ਕੜਾਹੀ ਵਿਚ ਘੀ ਪਾ ਕੇ ਉਤਨਾ ਚਿਰ ਆਟਾ ਨਹੀਂ ਪਾਉਣਾ ਜਿਤਨਾ ਚਿਰ ਘੀ ਪਿਘਲ ਨਾ ਜਾਵੇ। ਜਦ ਘੀ ਚੰਗੀ ਤਰ੍ਹਾਂ ਪਿਘਲ ਜਾਵੇ, ਫੇਰ ਛਾਣਿਆਂ ਹੋਇਆ ਆਟਾ ਪਾ ਕੇ ਭੁੰਨਣਾ ਸ਼ੁਰੂ ਕਰਨਾ ਚਾਹੀਦਾ ਹੈ ਅਤੇ ਨਾਲ ਹੀ ਜਪੁ ਜੀ ਸਾਹਿਬ ਦਾ ਪਾਠ ਆਰੰਭ ਕਰਨਾ ਚਾਹੀਦਾ ਹੈ। ਦੇਗ ਬਣਾਉਣ ਵਾਲੇ ਦੋਵੇਂ ਸਿੰਘ ਆਪਸ ਵਿਚ ਜਾਂ ਕਿਸੇ ਹੋਰ ਨਾਲ ਗੱਲ ਨਹੀਂ ਕਰ ਸਕਦੇ। ਜੇ ਕਿਸੇ ਪਦਾਰਥ ਦੀ ਲੋੜ ਪਵੇ ਤਾਂ ਇਸ਼ਾਰੇ ਨਾਲ ਹੀ ਲੈਣਾ ਕਰਨ। ਦੇਗ ਬਣਾਉਣ ਵਾਲਾ ਸਿੰਘ ਜਪੁ ਜੀ ਸਾਹਿਬ ਦਾ ਪਾਠ ਤੇ ਸਹਾਇਕ ਸਿੰਘ ਵਾਹਿਗੁਰੂ ਗੁਰਮੰਤ੍ਰ ਦਾ ਜਾਪ ਕਰੇ। ਜਪੁਜੀ ਸਾਹਿਬ ਦੇ ਪਾਠ ਕਰਦੇ ਸਮੇਂ ਚੁੱਲ੍ਹੇ ਦੀ ਅੱਗ ਦੇ ਸੇਕ ਦਾ ਵੀ ਖ਼ਿਆਲ ਰੱਖੇ। ਜੇ ਦਿਸੇ ਕਿ ਜਪੁ ਜੀ ਸਾਹਿਬ ਦਾ ਪਾਠ ਰਹਿੰਦਾ ਹੈ ਤਾਂ ਸੇਕ ਘੱਟ ਕਰਕੇ ਪਾਠ ਤੇਜ਼ੀ ਨਾਲ ਕਰ ਦੇਵੇ ਅਤੇ ਜੇ ਪਾਠ ਜਲਦੀ ਹੁੰਦਾ ਹੋਵੇ ਤਾਂ ਅੱਗ ਦਾ ਸੇਕ ਤੇਜ਼ ਕਰ ਦੇਵੇ। ਜਦ ਆਟਾ ਭੁੱਜ ਜਾਵੇ ਤੇ ਜਪੁ ਜੀ ਸਾਹਿਬ ਦਾ ਪਾਠ ਪੂਰਾ ਹੋ ਜਾਵੇ, ਫੇਰ ਚਾਸ਼ ਵਿਚ ਪਾਈ ਜਾਵੇ। ਜਦ ਆਟਾ ਭੁੱਜ ਜਾਣ 'ਤੇ ਚਾਸ਼ ਮਿਲਾਈ ਜਾਵੇ, ਤਦ ਆਟੇ ਅਤੇ ਚਾਸ਼ ਦੀ ਗਰਮਾਈ ਵਿਚ ਥੋੜਾ ਜਿਹਾ ਵੀ ਫ਼ਰਕ ਨਾ ਹੋਵੇ। ਜੇ ਚਾਸ਼ ਜ਼ਰਾ ਵੀ ਠੰਢੀ ਹੋਵੇਗੀ, ਤਦ ਘੀ ਅਲੱਗ ਹੋ ਜਾਵੇਗਾ, ਚਾਸ਼ ਪਾਉਣ ਤੋਂ ਮਗਰੋਂ ਜਦ ਚਾਸ਼ ਪੂਰੀ ਤਰ੍ਹਾਂ ਖਪਤ ਹੋ ਜਾਵੇ ਤਾਂ ਕੜਾਹੀ ਚੁੱਲ੍ਹੇ ਤੋਂ ਉਤਾਰ ਲੈਣੀ ਚਾਹੀਦੀ ਹੈ। ਦੇਗ ਤਿਆਰ ਹੋਣ ਤੋਂ ਬਾਅਦ ਸਤਿਗੁਰਾਂ ਦੀ ਹਜ਼ੂਰੀ ਵਿਚ ਦੇਗ ਲਿਆ ਕੇ ਇਕ ਸੰਪੂਰਨ ੪੦ ਪਉੜੀਆਂ ਵਾਲਾ ਅਨੰਦੁ ਸਾਹਿਬ ਦਾ ਪਾਠ ਕਰਨਾ ਚਾਹੀਦਾ ਹੈ। ਜੇ ਕੀਰਤਨੀ ਜਥਾ ਕੋਲ ਹੋਵੇ ਤਾਂ ਕੁਝ ਸ਼ਬਦ ਪੜ੍ਹ ਲਏ ਜਾਣ। ਸ੍ਰੀ ਅਖੰਡ ਪਾਠ ਸਾਹਿਬ ਦੇ ਅਤੇ ਸ੍ਰੀ ਸਹਿਜ ਪਾਠ ਦੇ ਭੋਗ ਵਕਤ ਨੌਵੇਂ ਪਾਤਸ਼ਾਹ ਦੇ ਸਲੋਕ ਆਰੰਭ ਕਰਨ ਤੋਂ ਪਹਿਲਾਂ ਦੇਗ ਸਤਿਗੁਰਾਂ ਦੀ ਹਜ਼ੂਰੀ ਵਿਚ ਲਿਆਉਣੀ ਚਾਹੀਦੀ ਹੈ। ਜੇਕਰ ਕੋਈ ਕਾਰਜ ਅਤਿਅੰਤ ਅਟਕਿਆ ਹੋਵੇ ਤਾਂ ਅਨੰਦੁ ਸਾਹਿਬ ਜੀ ਦੇ ਸੰਪੂਰਨ ਤਿੰਨ ਪਾਠ ਕਰਕੇ ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਸਿੰਘਾਂ ਤੋਂ ਅਰਦਾਸ ਕਰਵਾਏ ਤਾਂ ਅੜੇ ਤੋਂ ਅੜਿਆ ਕਾਰਜ ਵੀ ਰਾਸ ਹੋ ਜਾਂਦਾ ਹੈ। ਜਦ ਅਰਦਾਸੀਆ ਸਿੰਘ ਇਹ ਤੁਕ ਪੜ੍ਹੇ "ਕਰੀ ਪਾਕਸਾਲ ਸੋਚ ਪਵਿਤ੍ਰਾ, ਹੁਣਿ ਲਾਵਹੁ ਭੋਗੁ ਹਰਿ ਰਾਏ॥੨॥" ਉਸ ਵਕਤ ਕੜਾਹ ਪ੍ਰਸਾਦਿ ਵਿਚ ਕ੍ਰਿਪਾਨ ਭੇਟ ਕਰਨੀ ਚਾਹੀਦੀ ਹੈ। ਅਰਦਾਸ ਤੋਂ ਬਾਅਦ ਜਦ ਗ੍ਰੰਥੀ ਸਿੰਘ ਮੁਖ ਵਾਕ ਲੈ ਲਵੇ, ਤਦੋਂ ਸਭ ਤੋਂ ਪਹਿਲਾਂ ਪੰਜ ਸਿੰਘਾਂ ਤੇ ਫੇਰ ਹਜ਼ੂਰੀ ਵਿਚ ਬੈਠੇ ਸਿੰਘ ਲਈ ਛਾਂਦਾ ਕੱਢ ਕੇ ਫੇਰ ਬਾਕੀ ਸੰਗਤ ਨੂੰ ਵਰਤਾਉਣਾ ਕਰੇ ਅਤੇ ਕੜਾਹ ਪ੍ਰਸਾਦਿ ਵਰਤਾਉਣ ਵਾਲਾ ਵੀ

ਸਰੀਰ ਦੀ ਪਵਿੱਤਰਤਾ ਅਤੇ ਬਸਤਰ ਤੋਂ ਸਾਫ਼ ਪਹਿਨ ਕੇ ਵਰਤਾਉਣਾ ਕਰੇ। ਨਹੁੰ ਵਧੇ ਹੋਏ ਅਤੇ ਮੈਲੇ ਨਾ ਹੋਣ। ਚੰਗੀ ਤਰ੍ਹਾਂ ਹੱਥ ਧੋ ਕੇ ਨਿਰਮਲ ਬਸਤਰ ਨਾਲ ਸਾਫ਼ ਕਰਕੇ ਖ਼ੁਸ਼ਕ ਕੀਤੇ ਹੋਣ, ਉਂਗਲਾਂ 'ਚ ਛਾਪ-ਛੱਲਾ ਨਾ ਹੋਵੇ। ਮੁੱਖ ਬਸਤਰ ਨਾਲ ਢਕਿਆ ਹੋਵੇ ਅਤੇ ਸਾਰੀ ਸੰਗਤ ਨੂੰ ਇੱਕੋ ਸਾਰ ਵਰਤਾਉਣਾ ਕਰੇ।

ਕੁਝ ਸਮੇਂ ਤੋਂ ਪੰਥ ਦੀਆਂ ਕੁਝ ਜਥੇਬੰਦੀਆਂ ਵਿਚ ਇਤਨਾ ਢਿੱਲਾਪਣ ਆ ਗਿਆ ਹੈ ਕਿ ਇਸ ਨੂੰ ਬ੍ਰਾਹਮਣਵਾਦ ਕਹਿ ਕੇ ਛੱਡਿਆ ਜਾ ਰਿਹਾ ਹੈ। ਪਰ ਪੁਰਾਤਨ ਜਥੇਬੰਦੀਆਂ ਵਿਚ ਅਜੇ ਵੀ ਇਹ ਮਰਯਾਦਾ ਕਾਇਮ ਹੈ।

ਅਰਦਾਸ ਵਿਚ ਕਿਰਪਾਨ ਭੇਟ ਕਰਨ ਸਮੇਂ ਕੁਝ ਅਰਦਾਸੀਏ ਪ੍ਰਵਾਨ ਹੋਇਆ ਸ਼ਬਦ ਵਰਤਦੇ ਹਨ, ਬਲਕਿ ਇਹਨਾਂ ਦੀ ਗਿਣਤੀ ਜ਼ਿਆਦਾ ਹੋ ਚੁੱਕੀ ਹੈ। ਕੁਝ ਅਰਦਾਸੀਏ ਭੋਗ ਲਾਉਣਾ ਸ਼ਬਦ ਵਰਤਦੇ ਹਨ। ਇਸ ਗੱਲ ਉੱਤੇ ਕਿਤੇ ਨਾ ਕਿਤੇ ਦੋਨਾਂ ਧਿਰਾਂ ਦਾ ਆਪਸ ਵਿਚ ਸ਼ਬਦਾਂ ਦਾ ਟਕਰਾਅ ਵੀ ਹੋ ਜਾਂਦਾ ਹੈ। ਇਕ ਦੂਜੇ ਨੂੰ ਮਨਮੱਤ ਦਾ ਸ਼ਬਦ ਕਹਿ ਕੇ ਆਪਣੀ ਗੱਲ ਮਨਾਉਣ ਲਈ ਹੱਠ ਧਰਮੀ ਵਰਤੀ ਜਾਂਦੀ ਹੈ। ਪੁਰਾਤਨ ਸਮੇਂ ਸਿੰਘ ਅਰਦਾਸ ਵਿਚ ਭੋਗ ਲੱਗਿਆਂ ਸ਼ਬਦ ਗੁਰਬਾਣੀ ਦੀ ਇਸ ਤੁਕ ਦੇ ਆਧਾਰ 'ਤੇ ਹੀ ਕਹਿੰਦੇ ਸਨ ਕਿ ਗੁਰਬਾਣੀ ਵਿਚ ਪ੍ਰਸਾਦਿ ਦੇ ਪ੍ਰਵਾਨ ਹੋਣ ਦੀ ਕੋਈ ਵੀ ਪੁਸ਼ਟੀ ਨਹੀਂ ਹੁੰਦੀ। ਪਰ ਫੇਰ ਵੀ ਪੰਥ ਦੀ ਇਕ ਵੱਡੀ ਜਮਾਤ ਨੇ ਇਸ ਨੂੰ ਪ੍ਰਮਾਣਿਤ ਕਰ ਹੀ ਲਿਆ ਹੈ। ਇਸ ਝਗੜੇ ਨੂੰ ਇਮਾਨਦਾਰੀ ਨਾਲ ਖ਼ਤਮ ਕਰਨ ਲਈ ਭੋਗ ਲਾਉਣਾ ਤੇ ਪ੍ਰਵਾਨ ਹੋਣਾ ਦੋਵੇਂ ਗੱਲਾਂ ਛੱਡ ਕੇ ਕੇਵਲ ਇਹ ਤੁਕ ਹੀ ਪੜ੍ਹ ਲੈਣੀ ਚਾਹੀਦੀ ਹੈ। ਜੈਸਾ ਕਿ :

**ਕਰੀ ਪਾਕਸਾਲ, ਸੋਚ ਪਵਿਤ੍ਰਾ; ਹੁਣਿ ਲਾਵਹੁ ਭੋਗੁ ਹਰਿ ਰਾਏ॥੨॥**

## ਤੀਸਰਾ ਅਰਥ

**ਅਨਿਕ ਪ੍ਰਕਾਰ, ਭੋਜਨ ਬਹੁ ਕੀਏ; ਬਹੁ ਬਿੰਜਨ ਮਿਸਟਾਏ॥**

ਹੇ ਸੱਚੇ ਪਾਤਸ਼ਾਹ! ਅਸੀਂ ਅਨਿਕ = ਅਨੇਕਾਂ ਪ੍ਰਕਾਰ = ਕਿਸਮ ਦੇ ਅੰਤਰੀਵ ਭੋਜਨ = ਖਾਣ ਯੋਗ ਪਦਾਰਥ ਬਹੁ = ਬਹੁਤ ਤਰੀਕਿਆਂ ਨਾਲ **ਵਾ:** ਬਹੁਤੇ ਰਸਦਾਇਕ ਇਹ ਬਣਾਉਣਾ ਕੀਏ = ਕੀਤੇ ਹਨ।

***ਪ੍ਰਸ਼ਨ :*** *ਕਿਹੜੇ ਬਣਾਉਣਾ ਕੀਤੇ ਹਨ ?*

***ਗੁਰ-ਉੱਤਰ :*** ਹੇ ਸੱਚੇ ਪਾਤਸ਼ਾਹ! ਅਸੀਂ ਸ੍ਰਵਣ ਕਰਨ ਰੂਪ ਬਹੁ = ਬਹੁਤ ਤਰ੍ਹਾਂ ਦੇ ਬਿੰਜਨ = ਸਲੂਣੇ ਭੋਜਨ ਤੇ ਮੰਨਣ ਕਰਨ ਰੂਪ ਮਿਸਟਾਏ = ਮਿੱਠੇ ਭੋਜਨ ਤਿਆਰ ਕੀਤੇ ਹਨ (**ਵਾ:** ਅਨਿਕ = ਬਹੁਤ ਪ੍ਰਕਾਰ = ਕਿਸਮ ਦੇ ਸ੍ਰਵਨ ਕਰਨ ਰੂਪ ਸਲੂਣੇ ਭੋਜਨ, ਬਹੁਤ ਪ੍ਰਕਾਰ ਦੇ ਮੰਨਣ ਕਰਨ ਰੂਪ ਮਿੱਠੇ ਭੋਜਨ ਅਤੇ ਬਹੁਤ ਤਰ੍ਹਾਂ ਦੇ ਨਿਧਿਆਸਣ ਕਰਨ ਰੂਪ ਰਸਦਾਇਕ ਭੋਜਨ ਤਿਆਰ ਕੀਤੇ ਹਨ)।

**ਕਰੀ ਪਾਕਸਾਲ, ਸੋਚ ਪਵਿਤ੍ਰਾ; ਹੁਣਿ ਲਾਵਹੁ ਭੋਗੁ ਹਰਿ ਰਾਏ॥੨॥**

ਇਸ ਗਿਆਨ ਰੂਪੀ ਭੋਜਨ ਨੂੰ ਤਿਆਰ ਕਰਨ ਲਈ ਬੁੱਧ ਰੂਪ ਪਾਕਸਾਲ = ਰਸੋਈ ਘਰ ਸੋਚ = ਪਵਿੱਤਰ ਤੋਂ ਪਵਿੱਤਰ ਕਰੀ = ਕੀਤੀ ਹੈ **ਵਾ:** ਮਨ ਦੇ ਸੰਕਲਪਾਂ-ਵਿਕਲਪਾਂ ਤੋਂ ਸੋਚ = ਪਵਿੱਤਰ ਹੋ ਕੇ ਭਾਵ ਵਿਸ਼ਿਆਂ ਦੀ ਵਾਸ਼ਨਾ ਨੂੰ ਛੱਡ ਕੇ, ਬਾਣੀ ਕਰਕੇ ਕਿਸੇ ਨੂੰ ਫਿੱਕਾ, ਦੁਖਦਾਇਕ ਬਚਨ ਬੋਲਣ ਵੱਲੋਂ ਤੇ ਸਰੀਰ ਕਰਕੇ ਕੋਈ ਉਪੱਦਰ (ਪਾਪ) ਕਰਨ ਵੱਲੋਂ ਪਵਿੱਤਰ ਹੋ ਕੇ ਅਤੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਭੋਜਨ ਤਿਆਰ ਕਰਨ ਲਈ **ਵਾ:** ਸ੍ਰਵਣ, ਮੰਨਣ ਤੇ ਨਿਧਿਆਸਣ ਗਿਆਨ ਆਦਿ ਨੂੰ ਅਰਪਣ ਕਰਨ ਲਈ ਆਤਮ ਵਿਸ਼ੈਣੀ ਬੁੱਧ ਰੂਪ ਸੁੰਦਰ ਰਸੋਈ ਤਿਆਰ ਕਰੀ = ਕੀਤੀ ਹੈ, ਇਸ ਲਈ ਹੇ ਰਾਏ = ਰਾਜਾ ਰੂਪ ਹਰਿ = ਪਰਮੇਸ਼ਰ! ਹੁਣ ਸਾਨੂੰ ਜਨਮਾਂ-ਜਨਮਾਂਤਰਾਂ ਦੇ ਵਿਛੁੜਿਆਂ ਹੋਇਆਂ ਨੂੰ ਆਪਣੇ ਵਿਚ ਅਭੇਦ ਕਰਨ ਰੂਪ ਭੋਗ ਲਾਉਣਾ ਕਰੋ, ਭਾਵ ਜੀਵ ਈਸ ਦੀ ਏਕਤਾ ਕਰੋ॥੨॥

## ਦੁਸਟ ਬਿਦਾਰੇ, ਸਾਜਨ ਰਹਸੇ; ਇਹਿ ਮੰਦਿਰ ਘਰ ਅਪਨਾਏ ॥

(‘ਰਹੱਸੇ’ ਬੋਲੋ)

ਜਦ ਇਹਿ = ਇਸ ਸਰੀਰ ਰੂਪੀ ਮੰਦਿਰ = ਘਰ ਨੂੰ ਪਰਮੇਸ਼ਰ ਅਪਨਾਏ = ਆਪਣਾ ਘਰ ਜਾਣ ਕੇ ਇਸ ਵਿਚ ਪ੍ਰਗਟ ਹੋ ਆਇਆ **ਵਾ:** ਜਦ ਮੰਦਿਰ = ਅਧਿਸ਼ਠਾਨ ਪਰਮੇਸ਼ਰ ਨੇ ਅਪਨਾਏ = ਆਪਣੇ ਬਣਾ ਕੇ ਇਸ ਰਿਦੇ ਰੂਪੀ ਘਰ ਵਿਚ ਸਖਿਆਤ ਹੋਣਾ ਕੀਤਾ, ਤਦ ਕਾਮ, ਕ੍ਰੋਧ ਆਦਿ ਵਿਕਾਰ ਬਿਦਾਰੇ = ਕੱਟੇ, ਨਾਸ਼ ਹੋ ਗਏ ਅਤੇ ਸਤਿ, ਸੰਤੋਖ ਆਦਿ ਸ਼ੁਭ ਗੁਣਾਂ ਰੂਪੀ ਸਾਜਨ = ਸੱਜਣ ਰਹਸੇ = ਅਨੰਦ, ਪ੍ਰਸੰਨਤਾ ਦੇ ਸਹਿਤ ਹੋ ਗਏ ਹਨ ਕਿ ਅੱਜ ਅਸੀਂ ਸਫਲੇ ਹੋ ਗਏ ਹਾਂ।

## ਜਉ ਗ੍ਰਿਹਿ ਲਾਲੁ ਰੰਗੀਓ ਆਇਆ; ਤਉ ਮੈ ਸਭਿ ਸੁਖ ਪਾਏ ॥੩॥

ਜਉ = ਜਦੋਂ ਰਿਦੇ ਰੂਪੀ ਗ੍ਰਿਹ = ਘਰ ਵਿਚ ਲਾਲੁ = ਪਿਆਰਾ ਰੰਗੀਓ = ਅਨੰਦੀ ਸਰੂਪ ਪਰਮੇਸ਼ਰ ਪ੍ਰਗਟ ਹੋ ਆਇਆ, ਤਉ = ਤਦੋਂ ਮੈਂ ਰਿੱਧੀਆਂ-ਸਿੱਧੀਆਂ, ਮੁਕਤੀਆਂ ਆਦਿ ਦੇ ਸਭਿ = ਸਾਰੇ ਸੁਖ ਪਾਏ = ਪਾ ਲੈਣਾ ਕੀਤੇ ਹਨ ॥੩॥

## ਸੰਤ ਸਭਾ, ਓਟ ਗੁਰ ਪੂਰੇ; ਧੁਰਿ ਮਸਤਕਿ ਲੇਖੁ ਲਿਖਾਏ ॥

ਧੁਰਿ = ਆਦੋਂ ਹੀ ਮਸਤਕਿ = ਮੱਥੇ ਉੱਤੇ ਨਿਸ਼ਕਾਮ ਕਰਮਾਂ ਦੇ ਸਦਕਾ ਪ੍ਰਭੂ ਪ੍ਰਾਪਤੀ ਵਾਲੇ ਲੇਖ ਲਿਖਾਏ = ਲਿਖਵਾਏ ਹੋਏ ਸਨ। ਇਸ ਕਰਕੇ ਮੈਂ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਸਭਾ = ਇਕੱਤਰਤਾ ਵਿਚ ਜਾ ਕੇ ਪੂਰਨ ਗੁਰ = ਸਤਿਗੁਰਾਂ ਦੀ ਓਟ = ਟੇਕ ਲੈਣਾ ਕੀਤੀ ਹੈ।

## ਜਨ ਨਾਨਕ, ਕੰਤੁ ਰੰਗੀਲਾ ਪਾਇਆ; ਫਿਰਿ ਦੂਖੁ ਨ ਲਾਗੈ ਆਏ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਮੈਂ ਜਨ = ਦਾਸ ਨੇ ਰੰਗੀਲਾ = ਅਨੰਦੀ ਕੰਤੁ = ਪਤੀ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਕਰਕੇ ਫਿਰਿ = ਪੁਨਾ, ਮੁੜ ਕੇ ਚੁਰਾਸੀ ਦੇ ਗੇੜ ਦਾ, ਕਾਲ ਦਾ, ਵਿਕਾਰਾਂ ਆਦਿ ਦਾ ਕੋਈ ਵੀ ਦੂਖੁ = ਦੁੱਖ ਆਏ = ਆ ਕੇ ਨ = ਨਹੀਂ ਲਾਗੈ = ਲੱਗੇਗਾ **ਵਾ:** ਲਾਗੈ = ਲਾਗੇ (ਨੇੜੇ) ਨਹੀਂ ਆਵੇਗਾ ॥੪॥੧॥

## ਮਲਾਰ ਮਹਲਾ ੫ ॥

## ਖੀਰ ਅਧਾਰਿ, ਬਾਰਿਕੁ ਜਬ ਹੋਤਾ; ਬਿਨੁ ਖੀਰੈ, ਰਹਨੁ ਨ ਜਾਈ ॥

ਖੀਰ = ਦੁੱਧ ਦੇ ਅਧਾਰਿ = ਆਸਰੇ ਜਬ = ਜਦੋਂ ਦੁੱਧ ਦੰਦੀਆਂ ਵਾਲਾ ਛੋਟਾ ਬਾਰਿਕੁ = ਬੱਚਾ ਹੋਤਾ = ਹੁੰਦਾ ਹੈ, ਤਦੋਂ ਉਸ ਕੋਲੋਂ ਖੀਰੈ = ਦੁੱਧ ਤੋਂ ਬਿਨੁ = ਬਗ਼ੈਰ ਰਹਨੁ = ਰਿਹਾ ਨ = ਨਹੀਂ ਜਾਈ = ਜਾ ਸਕਦਾ।

## ਸਾਰਿ ਸਮ੍ਾਲਿ ਮਾਤਾ ਮੁਖਿ ਨੀਰੈ; ਤਬ ਓਹੁ ਤ੍ਰਿਪਤਿ ਅਘਾਈ ॥੧॥

ਜਦ ਉਸ ਦੀ ਸਾਰਿ = ਭਲੀ ਪ੍ਰਕਾਰ ਸਮ੍ਾਲਿ = ਸੰਭਾਲ ਕਰਨ ਵਾਲੀ **ਵਾ:** ਸਾਰਿ ਸਮ੍ਾਲਿ = ਖ਼ਬਰਸਾਰ ਰੱਖਣ ਵਾਲੀ ਮਾਤਾ = ਮਾਂ ਉਸ ਦੇ ਮੁਖਿ = ਮੂੰਹ ਵਿਚ ਆਪਣੇ ਅਸਥਨ ਨੂੰ ਨੀਰੈ = ਪਰੋਸਦੀ ਹੈ, ਭਾਵ ਦੁੱਧ ਚੁੰਘਾਉਂਦੀ ਹੈ, ਤਬ = ਤਦੋਂ ਉਹ ਬੱਚਾ ਦੁੱਧ ਨਾਲ ਤ੍ਰਿਪਤਿ = ਰੱਜ ਕੇ ਅਘਾਈ = ਤ੍ਰਿਪਤ ਹੋ ਜਾਂਦਾ ਹੈ **ਵਾ:** ਦੁੱਧ ਨਾਲ ਤ੍ਰਿਪਤੀ ਕਰਕੇ ਪੂਰਨ ਤ੍ਰਿਪਤ ਹੋ ਜਾਂਦਾ ਹੈ।

**ਅਥਵਾ** ਇਸੇ ਪ੍ਰਕਾਰ ਜਗਿਆਸੂ ਰੂਪ ਬੱਚਾ ਨਾਮ ਰੂਪੀ ਦੁੱਧ ਦੇ ਆਸਰੇ ਵਾਲਾ ਹੋ ਰਿਹਾ ਹੈ, ਉਸ ਕੋਲੋਂ ਨਾਮ ਰੂਪ ਦੁੱਧ ਤੋਂ ਬਗ਼ੈਰ ਰਿਹਾ ਨਹੀਂ ਜਾ ਸਕਦਾ।

ਜਦ ਮਾਤਾ-ਪਿਤਾ ਦੀ ਨਿਆਈਂ ਹੋ ਕੇ ਸਹਾਇਤਾ ਕਰਨ ਵਾਲੇ ਸਤਿਗੁਰਾਂ ਉਸ ਨੂੰ ਕਾਮ ਆਦਿ ਵਿਕਾਰਾਂ ਤੋਂ ਭਲੀ ਪ੍ਰਕਾਰ ਸੰਭਾਲ ਕਰਕੇ ਉਸ ਦੇ ਅੰਤਹਕਰਣ ਰੂਪੀ ਮੁੱਖ ਵਿਚ ਉਪਦੇਸ਼ ਰੂਪੀ ਅਸਥਨਾਂ ਦੁਆਰਾ ਨਾਮ ਰੂਪੀ ਦੁੱਧ ਪਰੋਸਣਾ ਕੀਤਾ, ਤਦੋਂ ਉਹ ਜਗਿਆਸੂ ਰੂਪ ਬੱਚਾ ਆਤਮ ਤ੍ਰਿਪਤੀ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਪੂਰਨ ਤੌਰ 'ਤੇ ਰੱਜ ਜਾਂਦਾ ਹੈ॥੧॥

## ਹਮ ਬਾਰਿਕ; ਪਿਤਾ ਪ੍ਰਭੁ ਦਾਤਾ ॥

ਹੇ ਦਾਤਾ = ਦਾਤਾਰ ਪ੍ਰਭੁ = ਪਰਮੇਸ਼ਰ ਜੀ ! ਤੁਸੀਂ ਸਾਡੇ ਪਿਤਾ ਰੂਪ ਹੋ ਅਤੇ ਹਮ = ਅਸੀਂ ਤੇਰੇ ਬਾਰਿਕ = ਬੱਚੇ ਹਾਂ।

## ਭੂਲਹਿ ਬਾਰਿਕ, ਅਨਿਕ ਲਖ ਬਰੀਆ;
## ਅਨ ਠਉਰ ਨਾਹੀ ਜਹ ਜਾਤਾ ॥੧॥ਰਹਾਉ॥

ਜਿਸ ਪ੍ਰਕਾਰ ਅਨਿਕ = ਅਨੇਕਾਂ ਲੱਖਾਂ ਬਰੀਆ = ਵਾਰੀ **ਵਾ:** ਲਖ = ਲਖਣਾ ਕਰੋ ਕਿ ਅਨੇਕਾਂ ਵਾਰੀ ਬਾਰਿਕ = ਬੱਚਾ ਭੂਲਹਿ = ਭੁੱਲਦਾ, ਭਾਵ ਗ਼ਲਤੀਆਂ ਕਰਦਾ ਹੈ ਤੇ ਮਾਤਾ-ਪਿਤਾ ਤਾੜਨਾ ਕਰਦੇ ਹਨ, ਉਹ ਬੱਚਾ ਫਿਰ ਦੌੜ ਕਰਕੇ ਮਾਤਾ-ਪਿਤਾ ਦੇ ਗਲੇ ਨਾਲ ਲੱਗਦਾ ਹੈ, ਉਸ ਬੱਚੇ ਨੂੰ ਮਾਤਾ-ਪਿਤਾ ਤੋਂ ਬਗ਼ੈਰ ਅਨ = ਹੋਰ ਕੋਈ ਵੀ ਠਉਰ = ਥਾ ਨਾਹੀ = ਨਹੀਂ ਹੈ ਜਹ = ਜਿਥੇ ਉਹ ਜਾਤਾ = ਜਾਣਾ ਕਰੇ।

ਇਸੇ ਪ੍ਰਕਾਰ ਹੇ ਪਰਮੇਸ਼ਰ ! ਅਸੀਂ ਤੇਰੇ ਬੱਚੇ ਹਾਂ ਤੇ ਅਨੇਕਾਂ ਲੱਖਾਂ ਵਾਰੀ ਤੇਰੇ ਸਿਮਰਨ ਨੂੰ ਭੁੱਲਣਾ ਕਰਦੇ ਹਾਂ, ਭਾਵ ਤੇਰਾ ਸਿਮਰਨ ਛੱਡ ਕੇ ਅਨੇਕਾਂ ਗ਼ਲਤੀਆਂ ਕਰਦੇ ਹਾਂ, ਤੇਰੇ ਤੋਂ ਬਗ਼ੈਰ ਮੁਕਤ ਹੋਣ ਲਈ **ਵਾ:** ਭੁੱਲਾਂ ਬਖ਼ਸ਼ਾਉਣ ਲਈ ਹੋਰ ਕੋਈ ਵੀ ਥਾਂ ਨਹੀਂ ਹੈ, ਜਿਥੇ ਜਾਤਾ = ਜਾਣਾ ਕਰੀਏ **ਵਾ:** ਤੇਰੇ ਤੋਂ ਬਗ਼ੈਰ ਹੋਰ ਕੋਈ ਥਾਂ ਨਹੀਂ ਹੈ, ਜਿਥੇ ਜਾ ਕੇ ਕਲਿਆਣ ਨੂੰ ਪਾ ਸਕੀਏ॥੧॥ਰਹਾਉ॥

## ਚੰਚਲ ਮਤਿ, ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ ॥

ਜਿਵੇਂ ਬਪੁਰੇ = ਵਿਚਾਰੇ ਬਾਰਿਕ = ਬਾਲਕ ਕੀ = ਦੀ ਚੰਚਲ = ਚੰਚਲਤਾਈ (ਚਲਾਕ ਸੁਭਾਅ ਵਾਲੀ) ਮਤਿ = ਬੁੱਧੀ ਹੁੰਦੀ ਹੈ। ਇਸ ਕਰਕੇ ਉਹ ਸਰਪ = ਸੱਪ ਨੂੰ ਪਕੜਨ ਤੇ ਅਗਨਿ = ਅੱਗ ਵਿਚ ਕਰ = ਹੱਥ ਮੇਲੈ = ਮੇਲਣਾ, ਪਾਉਣਾ ਚਾਹੁੰਦਾ ਹੈ।

## ਮਾਤਾ ਪਿਤਾ, ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ ॥੨॥

ਜਦ ਮਾਤਾ = ਮਾਂ, ਪਿਤਾ = ਪਿਉ ਬੱਚੇ ਨੂੰ ਸੱਪ, ਅੱਗ ਤੋਂ ਬਚਾ ਕੇ ਕੰਠਿ = ਗਲੇ ਨਾਲ ਲਾਇ = ਲਾ ਕੇ ਰਾਖੈ = ਰੱਖਦੇ ਹਨ, ਭਾਵ ਰੱਖਿਆ ਕਰਦੇ ਹਨ, ਤਬ = ਤਦੋਂ ਉਹ ਬੱਚਾ ਸਹਜਿ = ਸਹਜੇ, ਸੁਤੇ-ਸਿੱਧ ਹੀ ਅਨੰਦ ਨਾਲ ਖੇਲੈ = ਖੇਲਣਾ ਕਰਦਾ ਹੈ।

**ਅਥਵਾ** ਇਸੇ ਤਰ੍ਹਾਂ ਹੇ ਪਰਮੇਸ਼ਰ ! ਮੇਰੀ ਜਗਿਆਸੂ ਰੂਪ ਬੱਚੇ ਦੀ ਪਦਾਰਥਾਂ ਦੀ ਸੰਗਤ ਕਰਕੇ ਚੰਚਲ ਬੁੱਧੀ ਹੋ ਰਹੀ ਹੈ, ਇਸੇ ਕਰਕੇ ਮੈਂ ਕਾਮ ਕ੍ਰੋਧ ਰੂਪੀ ਸੱਪਾਂ ਵਿਚ ਤੇ ਮਾਇਆ ਰੂਪੀ ਅੱਗ ਵਿਚ ਆਪਣਾ ਮਨ ਰੂਪੀ ਹੱਥ **ਵਾ:** ਮਨ ਦਾ ਸੰਕਲਪ ਰੂਪੀ ਹੱਥ ਪਾਉਣਾ ਚਾਹੁੰਦਾ ਹਾਂ।

ਹੇ ਮਾਤਾ-ਪਿਤਾ ਰੂਪ ਪਰਮੇਸ਼ਰ ਜੀ **ਵਾ:** ਹੇ ਮੇਰੇ ਪਰਮੇਸ਼ਰ ! ਤੁਸੀਂ ਅਭਿੰਨ, ਨਮਿੱਤ ਤੇ ਉਪਾਦਾਨ ਕਾਰਨ ਹੋਣ ਕਰਕੇ ਮੇਰੇ ਮਾਤਾ-ਪਿਤਾ ਰੂਪ ਹੋ, ਜਦੋਂ ਦਾ ਤੁਸੀਂ ਮੈਨੂੰ ਅਭੇਦ ਨਿਸਚੇ ਰੂਪੀ ਕੰਠ ਦੇ ਨਾਲ ਲਾ ਕੇ ਰੱਖਣਾ ਕੀਤਾ ਹੈ, ਤਬ = ਤਦੋਂ ਦਾ ਮੇਰਾ ਮਨ ਸਹਜਿ = ਸ਼ਾਂਤੀ ਪੂਰਬਕ ਤੇਰੇ ਅਨੰਦ ਸਰੂਪ ਨਾਲ ਪ੍ਰੇਮ ਰੂਪੀ ਖੇਲ ਖੇਡਦਾ ਹੈ॥੨॥

## ਜਿਸ ਕਾ ਪਿਤਾ ਤੂ ਹੈ, ਮੇਰੇ ਸੁਆਮੀ; ਤਿਸੁ ਬਾਰਿਕ ਭੂਖ ਕੈਸੀ ॥

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਜਿਸ ਕਾ = ਦਾ ਤੂੰ ਆਪ ਪਿਤਾ ਰੂਪ ਹੈਂ, ਭਾਵ ਰੱਖਿਅਕ ਹੈਂ, ਤਿਸੁ = ਉਸ ਬਾਰਿਕ = ਬੱਚੇ ਨੂੰ ਕੈਸੀ = ਕਿਹੋ ਜਿਹੀ ਭੂਖ = ਭੁੱਖ ਹੈ, ਜੋ ਉਸ ਨੂੰ ਲੱਗਣਾ ਕਰੇ, ਭਾਵ ਉਸ ਦੀਆਂ ਸਾਰੀਆਂ ਭੁੱਖਾਂ ਤੂੰ ਮਿਟਾ ਦਿੱਤੀਆਂ ਹਨ।

## ਨਵ ਨਿਧਿ ਨਾਮੁ ਨਿਧਾਨੁ, ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ ॥੩॥

ਹੇ ਪਰਮੇਸ਼ਰ ! ਤੇਰੇ ਗ੍ਰਿਹਿ = ਘਰ ਵਿਚ ਨਵ = ਨੌਂ ਨਿਧਿ = ਨਿਧੀਆਂ ਦੇ ਦੇਣ ਵਾਲਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਹੈ, ਜੋ ਬੱਚਾ ਮਨਿ = ਚਿੱਤ ਵਿਚ ਬਾਂਛੈ = ਚਾਹੁੰਦਾ ਹੈ, ਸੋ = ਉਹ ਤੇਰੇ ਪਾਸੋਂ ਮੰਗ ਕੇ ਲੈਸੀ = ਲੈ ਲਵੇਗਾ।

ਇਸੇ ਪ੍ਰਕਾਰ ਹੇ ਪਰਮੇਸ਼ਰ ! ਜਿਸ ਜਗਿਆਸੂ ਰੂਪ ਬੱਚੇ ਦਾ ਤੂੰ ਪਿਤਾ ਰੂਪ ਬਣ ਕੇ ਸਹਾਇਤਾ ਕਰਦਾ ਹੈਂ, ਉਸ ਜਗਿਆਸੂ ਰੂਪ ਬੱਚੇ ਨੂੰ ਪਦਾਰਥਾਂ ਦੀ ਭੁੱਖ ਕਿਹੋ ਜਿਹੀ ਹੋਣੀ ਹੈ, ਭਾਵ ਨਹੀਂ ਹੋਣੀ।

ਹੇ ਪਰਮੇਸ਼ਰ ! ਤੇਰੇ ਸਤਿਸੰਗਤ ਰੂਪੀ ਘਰ ਵਿਚ ਨੌਂ ਨਿਧੀਆਂ ਦੇ ਦੇਣ ਵਾਲਾ ਨਾਮ ਰੂਪੀ ਖ਼ਜ਼ਾਨਾ ਹੈ, ਜੋ ਜਗਿਆਸੂ ਰੂਪੀ ਬੱਚਾ ਮਨਿ = ਚਿੱਤ ਵਿਚ ਧਰਮ, ਅਰਥ, ਕਾਮ, ਮੋਖ ਆਦਿ ਬਾਂਛੈ = ਚਾਹੁੰਦਾ ਹੈ, ਉਹ ਤੇਰੇ ਪਾਸੋਂ ਲੈ ਸਕਦਾ ਹੈ ॥੩॥

## ਪਿਤਾ ਕ੍ਰਿਪਾਲਿ, ਆਗਿਆ ਇਹ ਦੀਨੀ; ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥

ਹੇ ਕ੍ਰਿਪਾਲਿ = ਦਿਆਲੂ ਪਿਤਾ ਪਰਮੇਸ਼ਰ ! ਤੂੰ ਗੁਰਾਂ ਨੂੰ ਇਹ ਆਗਿਆ ਦੀਨੀ = ਦਿੱਤੀ ਹੈ ਕਿ ਜਗਿਆਸੂ ਰੂਪ ਬਾਰਿਕੁ = ਬੱਚਾ ਜੋ ਕੁਝ ਮੁਖਿ = ਮੂੰਹੋਂ ਮਾਂਗੈ = ਮੰਗਣਾ ਕਰੇ, ਉਸ ਨੂੰ ਸੋ = ਉਹੋ ਹੀ ਪਦਾਰਥ ਦੇਣਾ ਹੈ।

## ਨਾਨਕ ਬਾਰਿਕੁ, ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਮੈਂ ਤੇਰਾ ਬਾਰਿਕੁ = ਬੱਚਾ ਤੇਰੇ ਦਰਸੁ = ਦੀਦਾਰਾਂ ਨੂੰ ਚਾਹੈ = ਚਾਹੁੰਦਾ ਹਾਂ ਅਤੇ ਇਹ ਵੀ ਮੇਰੇ ਉੱਤੇ ਮਿਹਰ ਕਰੋ ਕਿ ਮੋਹਿ = ਮੇਰੇ ਹ੍ਰਿਦੈ = ਚਿੱਤ ਵਿਚ ਨਿਤ = ਸਦਾ ਤੇਰੇ ਚਰਨ ਬਸਹਿ = ਵੱਸਦੇ ਰਹਿਣਾ ਕਰਨ ॥੪॥੨॥

## ਮਲਾਰ ਮਹਲਾ ੫ ॥

## ਸਗਲ ਬਿਧੀ ਜੁਰਿ, ਆਹਰੁ ਕਰਿਆ; ਤਜਿਓ ਸਗਲ ਅੰਦੇਸਾ ॥

ਜਿਸ ਪ੍ਰਕਾਰ ਲੜਕੀ ਦੇ ਵਿਆਹ ਵੇਲੇ ਸਗਲ = ਸਾਰੀਆਂ ਬਿਧੀ = ਜੁਗਤੀਆਂ ਆ ਜੁਰਿ = ਜੁੜਦੀਆਂ ਹਨ ਅਤੇ ਵਿਆਹ ਦੇ ਕਾਰਜ ਵਾਸਤੇ ਬਹੁਤ ਆਹਰੁ = ਉੱਦਮ ਕਰਿਆ = ਕੀਤਾ ਜਾਂਦਾ ਹੈ, ਖ਼ਰਚ ਆਦਿ ਦੇ ਸਗਲ = ਸਾਰੇ ਅੰਦੇਸਾ = ਸੰਸੇ ਤਜਿਓ = ਛੱਡੇ ਜਾਂਦੇ ਹਨ **ਵਾ:** ਸਾਰੇ ਸੰਸੇ ਛੱਡ ਕੇ ਉਦਾਰ ਚਿੱਤ ਹੋ ਕੇ ਖ਼ਰਚ ਕਰੀਦਾ ਹੈ।

## ਕਾਰਜੁ ਸਗਲ ਅਰੰਭਿਓ ਘਰ ਕਾ; ਠਾਕੁਰ ਕਾ ਭਾਰੋਸਾ ॥੧॥

ਉਸ ਵੇਲੇ ਠਾਕੁਰ = ਸੁਆਮੀ ਪਰਮੇਸ਼ਰ ਕਾ = ਦਾ ਭਾਰੋਸਾ = ਵਿਸ਼ਵਾਸ ਲੜਕੀ ਵਾਲੇ ਕਰ ਲੈਂਦੇ ਹਨ

ਅਤੇ ਲੜਕੀ ਦਾ ਘਰ ਬਣਾਉਣ ਲਈ ਭਾਵ ਲੜਕੀ ਦੀ ਸ਼ਾਦੀ ਕਰਨ ਦਾ ਘਰ ਵਿਚ ਸਗਲ = ਸਾਰਾ ਕਾਰਜੁ = ਕੰਮ ਅਰੰਭਿਓ = ਅਰੰਭਿਆ, ਸ਼ੁਰੂ ਕੀਤਾ ਜਾਂਦਾ ਹੈ ॥੧॥

## ਸੁਨੀਐ; ਬਾਜੈ ਬਾਜ ਸੁਹਾਵੀ ॥

ਜਦ ਜੰਞ ਚੜ੍ਹ ਕੇ ਆ ਜਾਂਦੀ ਹੈ, ਤਦ ਬਾਜੈ = ਬਾਜਿਆਂ ਦੀ ਸੁਹਾਵੀ = ਸ਼ੋਭਨੀਕ ਬਾਜ = ਆਵਾਜ਼ ਸੁਨੀਐ = ਸੁਣੀਦੀ ਹੈ।

## ਭੋਰੁ ਭਇਆ, ਮੈ ਪ੍ਰਿਅ ਮੁਖ ਪੇਖੇ; ਗ੍ਰਿਹਿ ਮੰਗਲ ਸੁਹਲਾਵੀ ॥੧॥ਰਹਾਉ॥

ਵਿਆਹੁਤਾ ਲੜਕੀ ਆਪਣੇ ਪਤੀ ਨੂੰ ਵੇਖ ਕੇ ਆਪਣੀਆਂ ਸਖੀਆਂ ਨੂੰ ਇਉਂ ਕਹਿੰਦੀ ਹੈ ਕਿ ਮੈਂ ਆਪਣੇ ਪ੍ਰਿਅ = ਪਤੀ ਦੇ ਮੁਖੁ = ਮੁਖੜੇ ਨੂੰ ਪੇਖੇ = ਵੇਖ ਕੇ ਇਉਂ ਪ੍ਰਸੰਨ ਹੋ ਗਈ ਹਾਂ, ਜਿਵੇਂ ਭੋਰੁ = ਸਵੇਰ ਭਇਆ = ਹੋਇਆਂ ਤੋਂ ਸਾਰੇ ਜੀਵ ਜੰਤ ਪ੍ਰਸੰਨ ਹੋ ਜਾਂਦੇ ਹਨ, ਜੋ ਗ੍ਰਿਹ = ਘਰ ਦੇ ਵਿਚ ਮੰਗਲ = ਮੰਗਲਾਚਾਰ ਹੋ ਰਿਹਾ ਹੈ, ਇਹ ਸੁਹਲਾਵੀ = ਸੁਹੇਲੀ ਘੜੀ ਆ ਕੇ ਪ੍ਰਾਪਤ ਹੋਈ ਹੈ ॥੧॥ਰਹਾਉ॥

### ਦੂਸਰਾ ਅਰਥ

**ਸਗਲ ਬਿਧੀ ਜੁਰਿ, ਆਹਰੁ ਕਰਿਆ; ਤਜਿਓ ਸਗਲ ਅੰਦੇਸਾ ॥**

ਕਰੁਣਾ, ਮੈਤਰੀ, ਮੁੱਦਤਾ, ਉਪੇਖਿਆ ਆਦਿ ਸਗਲ = ਸਾਰੀਆਂ ਬਿਧੀ = ਵਿਧੀਆਂ ਨੇ ਜੁਰਿ = ਜੋੜ ਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਆਹਰੁ = ਉੱਦਮ ਕਰਿਆ = ਕੀਤਾ ਹੈ **ਵਾ:** ਵੈਰਾਗ, ਬਿਬੇਕ, ਖਟ ਸੰਪਤੀ ਆਦਿ ਸਾਰੇ ਸਾਧਨਾਂ ਦੀਆਂ ਵਿਧੀਆਂ ਵਿਚ ਜੁੜ ਕੇ ਪਰਮੇਸ਼ਰ ਪ੍ਰਾਪਤੀ ਦਾ ਉੱਦਮ ਕੀਤਾ ਹੈ ਅਤੇ ਪ੍ਰਮਾਣਗਤ, ਪ੍ਰਮੇਯਗਤ ਆਦਿ ਸਗਲ = ਸਾਰੇ ਅੰਦੇਸਾ = ਸੰਸਿਆਂ ਨੂੰ ਤਜਿਓ = ਛੱਡ ਦਿੱਤਾ ਹੈ।

**ਕਾਰਜੁ ਸਗਲ ਅਰੰਭਿਓ ਘਰ ਕਾ; ਠਾਕੁਰ ਕਾ ਭਾਰੋਸਾ ॥੧॥**

ਠਾਕੁਰ = ਸੁਆਮੀ ਪਰਮੇਸ਼ਰ ਕਾ = ਦਾ ਹਿਰਦੇ ਵਿਚ ਭਰੋਸਾ ਧਾਰਨ ਕਰਕੇ ਉਸ ਦੇ ਸਰੂਪ ਰੂਪੀ ਘਰ ਦੀ ਪ੍ਰਾਪਤੀ ਕਾ = ਦਾ ਸਗਲ = ਸਾਰਾ ਕਾਰਜੁ = ਕੰਮ ਅਰੰਭਿਓ = ਅਰੰਭ ਕਰ ਦਿੱਤਾ ॥੧॥

**ਸੁਨੀਐ; ਬਾਜੈ ਬਾਜ ਸੁਹਾਵੀ ॥**

ਹੁਣ ਸ਼ਬਦ ਦੇ ਅਜਪਾ ਜਾਪ ਰੂਪੀ **ਵਾ:** ਸਤਿਨਾਮ ਰੂਪੀ ਬਾਜੈ = ਵਾਜਿਆਂ ਦੀ ਸੁਹਾਵੀ = ਸ਼ੋਭਨੀਕ ਬਾਜ = ਅਵਾਜ਼ ਸੁਨੀਐ = ਸੁਣੀਦੀ ਹੈ।

**ਭੋਰੁ ਭਇਆ, ਮੈ ਪ੍ਰਿਅ ਮੁਖ ਪੇਖੇ; ਗ੍ਰਿਹਿ ਮੰਗਲ ਸੁਹਲਾਵੀ ॥੧॥ਰਹਾਉ॥**

ਹੇ ਸਖੀ ਬ੍ਰਹਮ ਗਿਆਨ ਰੂਪੀ ਭੋਰੁ = ਦਿਨ ਦੇ ਪ੍ਰਕਾਸ਼ ਭਇਆ = ਹੋਇਆਂ, ਮੈਂ ਪ੍ਰਿਅ = ਪਿਆਰੇ ਪਤੀ ਪਰਮੇਸ਼ਰ ਦੇ ਸਰਗੁਣ ਸਰੂਪ ਨੂੰ ਮੁਖੜੇ ਨਾਲ ਪ੍ਰਤੱਖ ਪੇਖੇ = ਵੇਖ ਲੈਣਾ ਕੀਤਾ ਹੈ, ਇਸ ਲਈ ਹਰ ਵਕਤ ਰਿਦੇ ਰੂਪੀ ਘਰ ਵਿਚ ਪਤੀ ਪ੍ਰਾਪਤੀ ਦੀਆਂ ਮੰਗਲ = ਖ਼ੁਸ਼ੀਆਂ ਦੇ ਸੁਹਲਾਵੀ = ਸੋਹਿਲੇ ਗਾਏ ਜਾਂਦੇ ਹਨ **ਵਾ:** ਸ਼ੋਭਨੀਕ ਮੰਗਲ = ਜੱਸ ਗਾਉਣਾ ਕਰੀਦਾ ਹੈ ॥੧॥ਰਹਾਉ॥

## ਮਨੂਆ ਲਾਇ ਸਵਾਰੇ ਥਾਨਾਂ; ਪੂਛਉ ਸੰਤਾ ਜਾਏ ॥

ਮਨੂਆ = ਮਨ ਨੂੰ ਪ੍ਰਭੂ ਭਗਤੀ ਵਿਚ ਲਾਇ = ਲਾ ਕੇ ਪਰਮੇਸ਼ਰ ਨਾਲ ਮਿਲਣ ਲਈ ਰਿਦੇ ਰੂਪੀ

ਥਾਨਾਂ = ਥਾਂ ਨੂੰ ਸਵਾਰੇ = ਸੰਵਾਰਨਾ ਕੀਤਾ ਹੈ, ਪਰ ਇਹ ਪ੍ਰਭੂ ਪ੍ਰਾਪਤੀ ਵਾਲਾ ਰਸਤਾ ਮੈਂ ਸੰਤਾ = ਮਹਾਤਮਾ ਜਨਾਂ ਨੂੰ ਜਾਏ = ਜਾ ਕੇ ਪੂਛਉ = ਪੁੱਛਣਾ ਕੀਤਾ ਹੈ। ਇਹੋ ਮੈਂ ਲਾਵਾਂ ਲੈਣੀਆਂ ਕੀਤੀਆਂ ਹਨ।

## ਖੋਜਤ ਖੋਜਤ, ਮੈ ਪਾਹੁਨ ਮਿਲਿਓ; ਭਗਤਿ ਕਰਉ, ਨਿਵਿ ਪਾਏ ॥੨॥

ਵੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤਰਾਂ ਨੂੰ ਖੋਜਤ = ਖੋਜਦਿਆਂ ਮੈਨੂੰ ਸੰਤਾਂ-ਭਗਤਾਂ ਦਾ ਪਾਹੁਨ = ਪ੍ਰਾਹੁਣਾ (ਲਾੜਾ) ਪਰਮੇਸ਼ਰ ਮਿਲਿਓ = ਮਿਲ ਗਿਆ ਹੈ **ਵਾ:** ਪ੍ਰਾਹੁਣਾ ਰੂਪ ਪਰਮੇਸ਼ਰ ਮਿਲ ਗਿਆ ਹੈ, ਇਸ ਲਈ ਮੈਂ ਉਸ ਦੇ ਪਾਏ = ਚਰਨਾਂ ਉੱਤੇ ਨਿਵਿ = ਨਿਉਂ ਨਿਉਂ ਕੇ ਭਾਵ ਨਿਮਰਤਾ ਸਹਿਤ ਹੋ ਕੇ ਉਸ ਦੀ ਪ੍ਰੇਮਾ ਭਗਤਿ = ਭਗਤੀ ਕਰਉ = ਕਰਦੀ ਹਾਂ ॥੨॥

[ਅੰਗ ੧੨੬੭]

## ਜਬ, ਪ੍ਰਿਅ ਆਇ ਬਸੇ ਗ੍ਰਿਹਿ ਆਸਨਿ; ਤਬ ਹਮ ਮੰਗਲੁ ਗਾਇਆ ॥

ਜਬ = ਜਦੋਂ ਮਨੁੱਖਾ ਦੇਹ ਰੂਪੀ ਗ੍ਰਿਹਿ = ਘਰ ਵਿਚ ਰਿਦੇ ਰੂਪੀ ਆਸਨਿ = ਸਿੰਘਾਸਣ (ਸੇਜਾ) ਉੱਤੇ ਸ਼ਰਧਾ ਰੂਪੀ ਵਿਛਾਈ ਤੇ ਪ੍ਰਿਅ = ਪਤੀ ਪਰਮੇਸ਼ਰ ਜੀ ਆਇ = ਆ ਕੇ ਬਸੇ = ਇਸਥਿਤ ਹੋਏ, ਤਬ = ਤਦੋਂ ਹਮ = ਅਸਾਂ, ਮੈਂ ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਮੰਗਲੁ = ਮੰਗਲਾਚਾਰ ਗਾਇਆ = ਗਾਉਣਾ ਕੀਤਾ **ਵਾ:** ਜੱਸ ਗਾਉਣਾ ਕੀਤਾ।

## ਮੀਤ ਸਾਜਨ ਮੇਰੇ, ਭਏ ਸੁਹੇਲੇ; ਪ੍ਰਭੁ ਪੂਰਾ ਗੁਰੂ ਮਿਲਾਇਆ ॥੩॥

ਮੇਰੇ ਵੈਰਾਗ ਵਿਵੇਕ ਰੂਪੀ ਮੀਤ = ਮਿੱਤਰ ਤੇ ਸ੍ਰਵਣ ਮੰਨਣ ਨਿਧਿਆਸਣ ਰੂਪੀ ਸਾਜਨ = ਸੱਜਣ ਸੁਹੇਲੇ = ਸ਼ੋਭਨੀਕ, ਸਫਲੇ ਭਏ = ਹੋ ਗਏ ਹਨ, ਕਿਉਂਕਿ ਪ੍ਰਭੁ = ਪਰਮੇਸ਼ਰ ਨੇ ਮੈਨੂੰ ਪੂਰਾ = ਪੂਰਨ ਗੁਰੂ = ਸਤਿਗੁਰੂ ਨਾਲ ਮਿਲਾਇਆ = ਮਿਲਾ ਦਿੱਤਾ ਹੈ **ਵਾ:** ਪੂਰਨ ਗੁਰੂ ਨੇ ਪਤੀ ਪਰਮੇਸ਼ਰ ਦੇ ਨਾਲ ਮਿਲਾ ਦਿੱਤਾ ਹੈ ॥੩॥

## ਸਖੀ ਸਹੇਲੀ, ਭਏ ਅਨੰਦਾ; ਗੁਰਿ ਕਾਰਜ ਹਮਰੇ ਪੂਰੇ ॥

ਹੇ ਸ਼ਰਧਾ ਵਾਲੀ ਸਖੀ = ਸਹੇਲੀ ਤੇ ਭਗਤੀ ਵਾਲੀ ਸਹੇਲੀ = ਸਖੀਏ ! ਹੁਣ ਮੈਨੂੰ ਸਭ ਅਨੰਦਾ = ਅਨੰਦ ਪ੍ਰਾਪਤ ਭਏ = ਹੋਏ ਹਨ **ਵਾ:** ਅਨੰਦਾ = ਅਨੰਦ ਸਰੂਪ ਪਤੀ ਪਰਮੇਸ਼ਰ ਜੀ ਪ੍ਰਾਪਤ ਹੋਏ ਹਨ।

ਇਹ ਗੁਰਾਂ ਨੇ ਗਿਆਨ ਦੀ ਪ੍ਰਾਪਤੀ ਵਾਲੇ, ਮੋਖ ਦੀ ਪ੍ਰਾਪਤੀ ਵਾਲੇ, ਸਰੂਪਾਨੰਦ ਦੀ ਸਖਿਆਤਤਾ ਵਾਲੇ ਆਦਿ ਸਾਰੇ ਕਾਰਜ = ਕੰਮ ਹਮਰੇ = ਸਾਡੇ ਪੂਰੇ = ਸੰਪੂਰਨ ਕਰ ਦਿੱਤੇ ਹਨ।

## ਕਹੁ ਨਾਨਕ, ਵਰੁ ਮਿਲਿਆ ਸੁਖਦਾਤਾ; ਛੋਡਿ ਨ ਜਾਈ ਦੂਰੇ ॥੪॥੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਸਖੀ ! ਹੁਣ ਮੈਨੂੰ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਵਰੁ = ਪਤੀ ਪਰਮੇਸ਼ਰ ਮਿਲਿਆ = ਮਿਲ ਗਿਆ ਹੈ, ਜੋ ਛੋਡਿ = ਛੱਡ ਕੇ ਦੂਰੇ = ਦੂਰ ਨ = ਨਹੀਂ ਜਾਈ = ਜਾਂਦਾ, ਭਾਵ ਵਿਛੜਦਾ ਨਹੀਂ ਹੈ ॥੪॥੩॥

## ਮਲਾਰ ਮਹਲਾ ੫ ॥

***ਨੋਟ :*** ਰਹਾਉ ਵਾਲੀ ਤੁਕ ਤੋਂ ਅਰਥ ਆਰੰਭ ਕਰਨਾ :

**ਹਰਿ ਬਿਸਰਤ; ਤੇ ਦੁਖਿ ਦੁਖਿ ਮਰਤੇ ॥**

ਜੋ ਪੁਰਖ ਹਰਿ = ਪਰਮੇਸ਼ਰ ਨੂੰ ਬਿਸਰਤ = ਭੁੱਲ ਜਾਂਦੇ ਹਨ ਤੇ = ਉਹ ਦੁਖਿ = ਦੁੱਖਾਂ ਕਰਕੇ ਦੁਖਿ = ਦੁਖੀ ਹੋ ਕੇ ਮਰਤੇ = ਮਰਦੇ ਜੰਮਦੇ ਰਹਿੰਦੇ ਹਨ।

## ਰਾਜ ਤੇ ਕੀਟ, ਕੀਟ ਤੇ ਸੁਰਪਤਿ; ਕਰਿ ਦੋਖ ਜਠਰ ਕਉ ਭਰਤੇ ॥

ਉਹ ਕਈ ਵਾਰੀ ਰਾਜ = ਰਾਜਿਆਂ ਤੇ = ਤੋਂ ਕੀਟ = ਕੀੜੇ ਬਣ ਜਾਂਦੇ ਹਨ, ਕਈ ਵਾਰੀ ਕੀਟ = ਕੀੜਿਆਂ ਤੇ = ਤੋਂ ਤਪੱਸਿਆ ਕਰਕੇ ਸੁਰਪਤਿ = ਦੇਵਤਿਆਂ ਦੇ ਪਤੀ ਭਾਵ ਇੰਦਰ ਪਦਵੀ ਦੀ ਪ੍ਰਾਪਤੀ ਵਾਲੇ ਬਣ ਜਾਂਦੇ ਹਨ, ਪਰ ਫੇਰ ਦੋਖ = ਦੋਸ਼ ਕਰਨੇ ਕਰਿ = ਕਰਕੇ ਜਠਰ = ਗਰਭ (ਪੇਟ) ਕਉ = ਨੂੰ ਭਰਤੇ = ਭਰਦੇ ਹਨ, ਭਾਵ ਬਾਰ ਬਾਰ ਜੂਨਾਂ ਵਿਚ ਆਉਂਦੇ-ਜਾਦੇ ਰਹਿੰਦੇ ਹਨ।

**ਸਾਖੀ—ਭਗਵਾਨ ਰਾਮ ਚੰਦਰ ਤੇ ਇਕ ਕੀੜੇ ਦੀ :** ਪਰਮੇਸ਼ਰ ਦੇ ਸਿਮਰਨ ਤੋਂ ਬਿਨਾਂ ਜੀਵ ਅਨੇਕਾਂ ਜੂਨੀਆਂ ਵਿਚ ਭਟਕਦਾ ਰਹਿੰਦਾ ਹੈ। ਜੋ ਜੀਵ ਪਰਮੇਸ਼ਰ ਦੇ ਨਾਮ ਰਸ ਨੂੰ ਛੱਡ ਕੇ ਸੰਸਾਰੀ ਰਸਾਂ ਦੇ ਸੁਆਦਾਂ ਵਿਚ ਆਪਣਾ ਜੀਵਨ ਬਤੀਤ ਕਰ ਦਿੰਦੇ ਹਨ, ਫਿਰ ਉਨ੍ਹਾਂ ਨੂੰ ਗੰਦਗੀ ਦੇ ਕੀੜੇ ਬਣਨਾ ਪੈਂਦਾ ਹੈ। ਜਿਸ ਤਰ੍ਹਾਂ ਤ੍ਰੇਤੇ ਦੇ ਇਤਿਹਾਸ ਵਿਚ ਇਕ ਸਾਖੀ ਆਉਂਦੀ ਹੈ ਕਿ ਇਕ ਵਾਰ ਭਗਵਾਨ ਰਾਮ ਜੀ ਅਯੋਧਿਆ ਵਿਚ ਆਪਣੇ ਰਾਜ ਦਰਬਾਰ ਵਿਚ ਬੈਠੇ ਸਨ। ਭਗਵਾਨ ਰਾਮ ਜੀ ਦੀ ਸਭਾ ਮਹਾਂ ਮੁਨੀ ਵਸ਼ਿਸ਼ਟ ਵਰਗੇ ਆਤਮ-ਗਿਆਨੀਆਂ ਨਾਲ ਭਰਪੂਰ ਸੀ। ਹਰ ਸਮੇਂ ਬ੍ਰਹਮ ਵਿਚਾਰ ਹੁੰਦੀ ਰਹਿੰਦੀ। ਉਸ ਦਿਨ ਵੀ ਸਾਰੇ ਰਿਸ਼ੀ-ਮੁਨੀ, ਵਸ਼ਿਸ਼ਟ ਆਦਿਕ ਹੋਰ ਸੂਝਵਾਨ ਮੰਤਰੀਗਨ ਸਭਾ ਵਿਚ ਬਿਰਾਜਮਾਨ ਸਨ। ਸ਼੍ਰੀ ਰਾਮ ਚੰਦਰ ਜੀ ਦੀ ਨਿਗ੍ਹਾ ਇਕ ਕੀੜੇ 'ਤੇ ਚਲੀ ਗਈ। ਜਿਸ ਦੀਆਂ ਦੋ ਪਿਛਲੀਆਂ ਲੱਤਾਂ ਟੁੱਟੀਆਂ ਹੋਈਆਂ ਸਨ। ਉਸ ਕੀੜੇ ਨੂੰ ਦੇਖ ਕੇ ਭਗਵਾਨ ਰਾਮ ਜੀ ਖਿੜ-ਖਿੜਾ ਕੇ ਹੱਸ ਪਏ। ਭਗਵਾਨ ਰਾਮ ਜੀ ਹਰ ਸਮੇਂ ਵੈਰਾਗ ਅਵਸਥਾ ਵਿਚ ਰਹਿੰਦੇ ਸਨ। ਉਨ੍ਹਾਂ ਨੂੰ ਹਸਦੇ ਵੇਖ ਕੇ ਸਾਰੇ ਹੀ ਰਿਸ਼ੀ-ਮੁਨੀ ਅਤੇ ਮੰਤਰੀ ਹੈਰਾਨ ਹੋਏ, ਪਰ ਹੱਸਣ ਦੇ ਕਾਰਨ ਦਾ ਕਿਸੇ ਨੂੰ ਵੀ ਪਤਾ ਨਹੀਂ ਲੱਗਿਆ। ਭਗਵਾਨ ਰਾਮ ਜੀ ਦੇ ਗੁਰੂ ਵਸ਼ਿਸ਼ਟ ਜੀ ਨੇ ਪੁੱਛਿਆ ਕਿ ਹੇ ਰਾਮ! ਆਪ ਕਿਉਂ ਹੱਸੇ ਹੋ ? ਭਗਵਾਨ ਜੀ ਨੇ ਹੱਸਣਾ ਬੰਦ ਕਰਕੇ ਉੱਤਰ ਦਿੱਤਾ ਕਿ ਗੁਰਦੇਵ! ਮੈਨੂੰ ਸੁਭਾਵਿਕ ਹੀ ਹਾਸਾ ਆ ਗਿਆ ਸੀ। ਵਸ਼ਿਸ਼ਟ ਜੀ ਕਹਿਣ ਲੱਗੇ ਕਿ ਸੰਸਾਰ ਵਿਚ ਹੱਸਣਾ ਤੇ ਰੋਣਾ ਦੋ ਅਜਿਹੀਆਂ ਘਟਨਾਵਾਂ ਹਨ, ਜੋ ਕਿ ਬਿਨਾਂ ਕਾਰਨ ਤੋਂ ਹੋਣੀਆਂ ਸੰਭਵ ਨਹੀਂ ਹਨ। ਜਦੋਂ ਮਨੁੱਖ ਰੋਂਦਾ ਜਾਂ ਹੱਸਦਾ ਹੈ ਤਾਂ ਉਸ ਦੇ ਪਿੱਛੇ ਕੋਈ ਨਾ ਕੋਈ ਕਾਰਨ ਜ਼ਰੂਰ ਛੁਪਿਆ ਹੁੰਦਾ ਹੈ। ਫਿਰ ਆਪ ਵਿਸ਼ਨੂੰ ਦੇ ਅਵਤਾਰ, ਚੌਦਾਂ ਕਲਾ ਭਰਪੂਰ ਸੰਸਾਰ ਦੀ ਸਤਿਕਾਰਯੋਗ ਹਸਤੀ ਹੋ। ਸਾਰੀ ਸਭਾ ਦੇ ਮਨ ਵਿਚ ਇਹ ਜਾਨਣ ਦੀ ਤੀਬਰ ਇੱਛਾ ਹੈ ਕਿ ਆਪ ਕਿਉਂ ਹੱਸੇ ਹੋ ? ਆਪ ਆਪਣੇ ਹੱਸਣ ਦਾ ਕਾਰਨ ਸਭਾ ਵਿਚ ਪ੍ਰਗਟ ਕਰਨਾ ਕਰੋ। ਗੁਰਦੇਵ ਦੀ ਇਹ ਗੱਲ ਸੁਣ ਕੇ ਭਗਵਾਨ ਜੀ ਕਹਿਣ ਲੱਗੇ ਕਿ ਹੇ ਗੁਰਦੇਵ! ਮੇਰੇ ਹੱਸਣ ਦਾ ਕਾਰਨ ਇਹ ਇਕ ਕੀੜਾ ਹੈ, ਜਿਸ ਦੀਆਂ ਪਿਛਲੀਆਂ ਦੋ ਲੱਤਾਂ ਟੁੱਟੀਆਂ ਹੋਈਆਂ ਹਨ। ਇਹ ਸਿੰਘਾਸਣ 'ਤੇ ਚੜ੍ਹਨ ਦੀ ਕੋਸ਼ਿਸ਼ ਕਰਦਾ ਹੈ, ਫਿਰ ਡਿੱਗ ਪੈਂਦਾ ਹੈ। ਇਸ ਨੂੰ ਦੇਖ ਕੇ ਮੈਨੂੰ ਹਾਸਾ ਆ ਗਿਆ। ਇਹ ਉੱਤਰ ਸੁਣ ਕੇ ਵਸ਼ਿਸ਼ਟ ਜੀ ਬੋਲੇ ਕਿ ਇਹ ਯਥਾਰਥ ਉੱਤਰ ਨਹੀਂ। ਸੰਸਾਰ ਵਿਚ ਅਨੇਕਾਂ ਜੀਵਾਂ ਦੇ ਸਰੀਰ ਦੇ ਅੰਗ ਭੰਗ ਹਨ ਤੇ ਜੋ ਚੱਲਣ ਤੋਂ ਅਸਮਰੱਥ ਹਨ। ਉਨ੍ਹਾਂ ਨੂੰ ਦੇਖ ਕੇ ਆਪ ਕਦੇ ਨਹੀਂ ਹੱਸੇ। ਤੁਹਾਡਾ ਸੁਭਾਅ ਕਿਸੇ ਨੂੰ ਦੁਖੀ ਦੇਖ ਕੇ ਇਸ ਨੂੰ ਮਖ਼ੌਲ ਕਰਨ ਦਾ ਨਹੀਂ, ਸਗੋਂ ਉਸ ਉੱਤੇ ਤਰਸ ਕਰਕੇ ਉਸ ਦਾ ਦੁਖ ਦੂਰ ਕਰਨ ਦਾ ਹੈ। ਇਸ ਲਈ ਤੁਹਾਡੇ ਹੱਸਣ ਦਾ ਜੋ ਅਸਲੀ ਭੇਦ ਹੈ, ਉਸ ਨੂੰ ਪ੍ਰਗਟ ਕਰੋ। ਗੁਰਦੇਵ ਦਾ ਬਚਨ ਮੰਨ ਕੇ ਭਗਵਾਨ ਨੇ ਫਿਰ ਸਾਰੀ ਵਾਰਤਾ ਦੱਸੀ ਕਿ ਇਹ ਜੋ ਕੀੜਾ ਹੈ, ਕੀੜੇ ਦੀ ਜੂਨੀ ਮਿਲਣ ਤੋਂ ਪਹਿਲਾਂ ਚੌਦਾਂ ਵਾਰ ਇੰਦਰ ਬਣ ਕੇ ਸਵਰਗ ਦਾ ਰਾਜ ਭੋਗ ਚੁੱਕਾ ਹੈ। ਵਿਪਰੀਤ

ਬੁੱਧੀ ਹੋਣ ਦੇ ਕਾਰਨ ਅਤੇ ਸਿਮਰਨ ਤੋਂ ਬਿਨਾਂ ਹੋਣ ਕਰਕੇ ਅੱਜ ਇਸ ਦਾ ਇਹ ਹਾਲ ਹੈ, ਪਰ ਇਸ ਦੇ ਵਿੱਚੋਂ ਸਿੰਘਾਸਨ 'ਤੇ ਬੈਠਣ ਦੀ ਇੱਛਾ ਖ਼ਤਮ ਨਹੀਂ ਹੋਈ ਤੇ ਵਾਰ ਵਾਰ ਸਿੰਘਾਸਨ 'ਤੇ ਚੜ੍ਹਦਾ ਹੈ। ਇਸ ਨੂੰ ਦੇਖ ਕੇ ਮੈਂ ਹੱਸਿਆ ਹਾਂ ਕਿ ਜੀਵ ਭਾਵੇਂ ਕਿਤਨਾ ਵੀ ਵੱਡਾ ਹੋ ਜਾਵੇ, ਪਰੰਤੂ ਨਾਮ ਤੋਂ ਬਿਨਾਂ ਟੇਢੀਆਂ ਜੂਨਾਂ ਵਿਚ ਆਉਂਦਾ ਹੈ। ਗੰਦਗੀ ਦਾ ਕੀੜਾ ਬਣ ਕੇ ਦੁਖ ਸਹਾਰਦਾ ਹੈ। ਵਸ਼ਿਸ਼ਟ ਜੀ ਕਹਿਣ ਲੱਗੇ ਕਿ ਆਪ ਸਰਬੱਗ ਹੋ, ਸਭ ਕੁਝ ਜਾਣਦੇ ਹੋ, ਪਰ ਸਭਾ ਵਿਚ ਬੈਠੇ ਜੀਵਾਂ ਨੂੰ ਇਸ ਗੱਲ ਦਾ ਗਿਆਨ ਕਿਵੇਂ ਹੋਵੇ ? ਆਪ ਕਿਰਪਾ ਕਰਕੇ ਚਾਰ ਘੜੀਆਂ ਲਈ ਇਨ੍ਹਾਂ ਸਾਰਿਆਂ ਨੂੰ ਸਰਬੱਗਤਾ ਬਖ਼ਸ਼ੋ ਤਾਂ ਕਿ ਸਾਰੇ ਦੇਖ ਲੈਣ ਕਿ ਸਿਮਰਨ ਤੋਂ ਬਿਨਾਂ ਜੀਵ ਦੀ ਇਹ ਹਾਲਤ ਹੁੰਦੀ ਹੈ। ਉਸ ਵੇਲੇ ਭਗਵਾਨ ਜੀ ਨੇ ਸਾਰਿਆਂ ਨੂੰ ਸਰਬੱਗਤਾ ਦਿੱਤੀ ਤੇ ਸਭ ਨੇ ਅੰਤਰ ਧਿਆਨ ਹੋ ਕੇ ਦੇਖਿਆ ਕਿ ਠੀਕ ਇਹ ਚੌਦਾਂ ਵਾਰ ਇੰਦਰ ਬਣ ਕੇ ਰਾਜ ਕਰ ਚੁੱਕਾ ਹੈ, ਪਰ ਸਿਮਰਨ ਤੋਂ ਬਿਨਾਂ ਹੋਣ ਕਰਕੇ ਪਰਮੇਸ਼ਰ ਦੀ ਨਿਗ੍ਹਾ ਵਿੱਚੋਂ ਗਿਰ ਗਿਆ ਹੈ ਤਾਂ ਹੀ ਅੱਜ ਇਸ ਦੀ ਹਾਲਤ ਹੋਈ ਹੈ।

## ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ; ਆਤਮਘਾਤੀ, ਹਰਤੇ ॥੧॥

ਜੋ ਕ੍ਰਿਪਾ = ਦਇਆ ਦੇ ਨਿਧਿ = ਸਮੁੰਦਰ ਪਰਮੇਸ਼ਰ ਨੂੰ ਛੱਡ ਕੇ ਆਨ = ਹੋਰਨਾਂ ਦੇਵੀ-ਦੇਵਤਿਆਂ ਕਉ = ਨੂੰ ਪੂਜਹਿ = ਪੂਜਦੇ ਹਨ, ਉਹ ਇਉਂ ਆਪਣੇ ਆਪ ਨੂੰ ਹਰਤੇ = ਨਾਸ਼ ਕਰ ਲੈਂਦੇ ਹਨ, ਜਿਵੇਂ ਆਤਮਘਾਤੀ = ਖ਼ੁਦਕੁਸ਼ੀ ਕਰਕੇ ਆਦਮੀ ਮਰ ਜਾਂਦਾ ਹੈ **ਵਾ:** ਉਹ ਬੇਮੁਖ ਪੁਰਖ ਆਤਮਘਾਤ ਕਰਕੇ ਆਪਣੇ ਆਪ ਨੂੰ ਹਰਤੇ = ਨਾਸ਼ ਕਰ ਲੈਂਦੇ ਹਨ ॥੧॥

## ਹਰਿ ਬਿਸਰਤ; ਤੇ ਦੁਖਿ ਦੁਖਿ ਮਰਤੇ ॥

ਜਿਹੜੇ ਹਰਿ = ਪਰਮੇਸ਼ਰ ਨੂੰ ਬਿਸਰਤ = ਵਿਸਾਰ ਦਿੰਦੇ ਹਨ **ਵਾ:** ਵਿਸ਼ੇਸ਼ ਕਰਕੇ ਬਿਸ = ਵਿਸ਼ਿਆਂ ਵਿਚ ਰਤ = ਪ੍ਰੀਤੀ ਲਾਉਣਾ ਕਰਦੇ ਹਨ, ਤੇ = ਉਹ ਜੰਮਣ ਮਰਣ, ਕਾਲ ਦੇ ਦੁਖਿ = ਦੁਖਾਏ ਹੋਏ ਜਮਾਂ ਦੇ ਵੱਸ ਪੈ ਕੇ ਮਰਤੇ = ਮਰਦੇ ਰਹਿੰਦੇ ਹਨ **ਵਾ:** ਦੁੱਖਾਂ ਦੇ ਦੁਖੀ ਕੀਤੇ ਹੋਏ ਮਰਦੇ ਤੇ ਨਰਕਾਂ ਵਿਚ ਪੈਂਦੇ ਹਨ।

## ਅਨਿਕ ਬਾਰ ਭ੍ਰਮਹਿ ਬਹੁ ਜੋਨੀ; ਟੇਕ ਨ ਕਾਹੂ ਧਰਤੇ ॥੧॥ਰਹਾਉ॥

ਅਨਿਕ = ਅਣਗਿਣਤ ਬਾਰ = ਵਾਰੀ ਬਹੁ = ਬਹੁਤੀਆਂ ਜੋਨੀ = ਜੂਨਾਂ ਵਿਚ ਭ੍ਰਮਹਿ = ਭਰਮਦੇ ਫਿਰਦੇ ਰਹਿੰਦੇ ਹਨ, ਉਹ ਕਾਹੂ = ਕਿਸੇ ਵੀ ਜੂਨ ਵਿਚ ਟੇਕ = ਓਟ ਨ = ਨਹੀਂ ਧਰਤੇ = ਧਾਰਦੇ ਭਾਵ ਉਹ ਇਕ ਜੂਨ ਵਿੱਚੋਂ ਮਰ ਕੇ ਦੂਸਰੀ ਜੂਨ ਵਿਚ ਜੰਮ ਪੈਂਦੇ ਹਨ ॥੧॥ਰਹਾਉ॥

## ਤਿਆਗਿ ਸੁਆਮੀ ਆਨ ਕਉ ਚਿਤਵਤ; ਮੂੜ ਮੁਗਧ ਖਲ ਖਰ ਤੇ ॥

ਜਿਹੜੇ ਪੁਰਖ ਸੁਆਮੀ = ਮਾਲਕ ਪਰਮੇਸ਼ਰ ਨੂੰ ਤਿਆਗਿ = ਛੱਡ ਕੇ ਆਨ = ਹੋਰਨਾਂ ਦੇਵੀ-ਦੇਵਤਿਆਂ ਕਉ = ਨੂੰ ਚਿਤਵਤ = ਸਿਮਰਦੇ ਰਹਿੰਦੇ ਹਨ, ਤੇ = ਉਹ ਮਨ ਕਰਕੇ ਮੂੜ = ਬੇਸਮਝ, ਬਾਣੀ ਕਰਕੇ ਮੁਗਧ = ਮੂਰਖ, ਸਰੀਰ ਕਰਕੇ ਵੀ ਖਲ = ਮੂਰਖ ਅਤੇ ਖਰ = ਗਧੇ (ਖੋਤੇ) ਦੀ ਨਿਆਈਂ ਕਾਮੀ ਪੁਰਖ ਹਨ **ਵਾ:** ਉਨ੍ਹਾਂ ਦੇ ਜੀਵਨ ਵਿਕਾਰਾਂ ਵਿਚ ਖਰਤੇ = ਖਰਦੇ ਜਾਂਦੇ ਹਨ।

## ਕਾਗਰ ਨਾਵ, ਲੰਘਹਿ ਕਤ ਸਾਗਰੁ; ਬ੍ਰਿਥਾ ਕਥਤ ਹਮ ਤਰਤੇ ॥੨॥

ਕਾਗਰ = ਕਾਗ਼ਜ਼ਾਂ ਦੀ ਨਾਵ = ਬੇੜੀ ਉੱਤੇ ਚੜ੍ਹ ਕੇ ਕਤ = ਕਿਵੇਂ ਕੋਈ ਸਾਗਰੁ = ਸਮੁੰਦਰ ਤੋਂ ਪਾਰ

ਲੰਘਹਿ = ਲੰਘ ਸਕਦਾ ਹੈ, ਭਾਵ ਨਹੀਂ ਲੰਘ ਸਕਦਾ, ਉਹ ਲੋਕ ਬ੍ਰਿਥਾ = ਬੇਅਰਥ ਕਥਤ = ਕਹਿੰਦੇ ਹਨ ਕਿ ਹਮ = ਅਸੀਂ ਸਮੁੰਦਰ ਤੋਂ ਤਰਤੇ = ਤਰ ਰਹੇ ਹਾਂ, ਭਾਵ ਉਹ ਪਾਰ ਨਹੀਂ ਹੋ ਸਕਦੇ **ਅਥਵਾ** ਇਸੇ ਪ੍ਰਕਾਰ ਸਕਾਮ ਕਰਮਾਂ ਰੂਪੀ **ਵਾ:** ਦੇਹ ਅਧਿਆਸ ਰੂਪੀ ਕਾਗ਼ਜ਼ ਦੀ ਬੇੜੀ ਉੱਤੇ ਚੜ੍ਹ ਕੇ **ਵਾ:** ਕਾਗ਼ਜ਼ਾਂ ਦੀ ਬੇੜੀ ਵਤ ਕਾਗ਼ਜ਼ਾਂ ਦੀ ਬਣੀ ਮੂਰਤ ਦੀ ਉਪਾਸ਼ਨਾ ਕਰਕੇ ਕਿਵੇਂ ਕੋਈ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਹਿ = ਲੰਘ ਸਕਦਾ ਹੈ, ਭਾਵ ਨਹੀਂ ਲੰਘ ਸਕਦਾ, ਉਹ ਲੋਕ ਬ੍ਰਿਥਾ = ਬੇਅਰਥ ਹੀ ਕਥਤ = ਕਹਿੰਦੇ ਹਨ ਕਿ ਹਮ = ਅਸੀਂ ਸੰਸਾਰ-ਸਮੁੰਦਰ ਤੋਂ ਤਰ ਰਹੇ ਹਾਂ ॥੨॥

## ਸਿਵ ਬਿਰੰਚਿ, ਅਸੁਰ ਸੁਰ ਜੇਤੇ; ਕਾਲ ਅਗਨਿ ਮਹਿ ਜਰਤੇ ॥

ਸਿਵ = ਸ਼ਿਵ ਜੀ, ਬਿਰੰਚਿ = ਬ੍ਰਹਮਾ, ਅਸੁਰ = ਦੈਂਤ, ਸੁਰ = ਦੇਵਤੇ ਆਦਿ ਜੇਤੇ = ਜਿਤਨੇ ਵੀ ਹਨ, ਇਹ ਸਾਰੇ ਉਮਰ ਪੂਰੀ ਹੋਣ ਤੋਂ ਕਾਲ = ਮੌਤ ਰੂਪੀ ਅਗਨਿ = ਅੱਗ ਮਹਿ = ਵਿਚ ਜਰਤੇ = ਜਲ ਜਾਂਦੇ ਹਨ।

## ਨਾਨਕ ਸਰਨਿ, ਚਰਨ ਕਮਲਨ ਕੀ; ਤੁਮ ਨ ਡਾਰਹੁ ਪ੍ਰਭ ਕਰਤੇ ॥੩॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਅਸੀਂ ਸੰਸਾਰ-ਸਮੁੰਦ੍ਰ ਤੋਂ ਤਰਨ ਵਾਸਤੇ ਆਪ ਜੀ ਦੇ ਚਰਨ ਕਮਲਨ = ਕਮਲਾਂ ਕੀ = ਦੀ ਸਰਨਿ = ਓਟ ਵਿਚ ਆਏ ਹਾਂ। ਇਸ ਲਈ ਹੇ ਕਰਤੇ = ਰਚਨਹਾਰ ਪ੍ਰਭ = ਪਰਮੇਸ਼ਰ! ਤੁਮ = ਤੁਸੀਂ ਸਾਨੂੰ ਸੰਸਾਰ-ਸਮੁੰਦ੍ਰ ਤੇ ਕਾਲ ਰੂਪੀ ਅਗਨੀ ਵਿਚ ਨਾ ਡਾਰਹੁ = ਸੁੱਟਣਾ ਕਰੋ, ਭਾਵ ਮੁਕਤ ਕਰਨਾ ਕਰੋ ॥੩॥੪॥

## ਰਾਗੁ ਮਲਾਰ, ਮਹਲਾ ੫, ਦੁਪਦੇ ਘਰੁ ੧;
## ੧ੴ ਸਤਿਗੁਰ ਪ੍ਰਸਾਦਿ ॥

ਰਾਗ ਮਲਾਰ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ ॥

ਮੇਰੇ ਪ੍ਰਭ = ਪਰਮੇਸ਼ਰ ਦੇ ਓਇ = ਉਹ ਅਸਲੀ ਸੰਤ ਭਗਤ ਹਨ, ਜੋ ਪੂਰਨ ਬੈਰਾਗੀ = ਵੈਰਾਗਵਾਨ **ਵਾ:** ਵਾਹਿਗੁਰੂ ਦੇ ਬੈਰਾਗੀ = ਪ੍ਰੇਮੀ ਅਤੇ ਪਦਾਰਥਾਂ ਨੂੰ ਤਿਆਗੀ = ਤਿਆਗਣ ਵਾਲੇ ਹਨ **ਵਾ:** ਜਿਨ੍ਹਾਂ ਨੇ ਵੈਰਾਗਵਾਨ ਹੋ ਕੇ ਪਦਾਰਥਾਂ ਦਾ ਮੋਹ ਤਿਆਗਿਆ ਹੈ।

## ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ;
## ਪ੍ਰੀਤਿ ਹਮਾਰੀ ਲਾਗੀ ॥੧॥ਰਹਾਉ॥

ਹਉ = ਮੈਂ ਤਿਸੁ = ਉਸ ਸੰਤ, ਭਗਤ ਦੇ ਦਰਸ਼ਨ ਤੋਂ ਬਿਨੁ = ਬਗ਼ੈਰ ਇਕ ਖਿਨੁ = ਛਿਨ ਮਾਤਰ ਨ = ਨਹੀਂ ਰਹਿ ਸਕਉ = ਸਕਦਾ, ਕਿਉਂਕਿ ਹਮਾਰੀ = ਮੇਰੀ ਚਿੱਤ ਦੀ ਪ੍ਰੀਤਿ = ਪ੍ਰੀਤੀ ਉਸ ਸੰਤ, ਭਗਤ ਨਾਲ ਲਾਗੀ = ਲੱਗੀ ਹੋਈ ਹੈ ॥੧॥ਰਹਾਉ॥

## ਉਨ ਕੈ ਸੰਗਿ, ਮੋਹਿ ਪ੍ਰਭੁ ਚਿਤਿ ਆਵੈ; ਸੰਤ ਪ੍ਰਸਾਦਿ ਮੋਹਿ ਜਾਗੀ ॥

ਉਨ = ਉਨ੍ਹਾਂ ਪਿਆਰੇ ਸੰਤਾਂ, ਭਗਤਾਂ **ਵਾ:** ਗੁਰਾਂ ਕੈ = ਦੇ ਸੰਗਿ = ਨਾਲ ਮਿਲ ਕਰਕੇ ਮੋਹਿ = ਮੈਨੂੰ ਪ੍ਰਭੁ = ਪਰਮੇਸ਼ਰ ਚਿਤਿ = ਚੇਤੇ, ਯਾਦ ਆਵੈ = ਆਉਂਦਾ ਹੈ ਅਤੇ ਸੰਤਾਂ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਮੋਹਿ = ਮੇਰੀ ਬਿਰਤੀ ਅਵਿੱਦਿਆ, ਮੋਹ ਰੂਪੀ ਨੀਂਦ ਤੋਂ ਗਿਆਨ ਅਵਸਥਾ ਵਿਚ ਜਾਗੀ = ਜਾਗ ਪਈ ਹੈ।

## ਸੁਨਿ ਉਪਦੇਸੁ; ਭਏ ਮਨ ਨਿਰਮਲ; ਗੁਨ ਗਾਏ ਰੰਗਿ ਰਾਂਗੀ ॥੧॥

ਸੰਤਾਂ, ਗੁਰਾਂ ਦੇ ਉਪਦੇਸ਼ ਨੂੰ ਸੁਨਿ = ਸ੍ਰਵਨ ਕਰਕੇ ਮੇਰੇ ਮਨ ਆਦਿ ਇੰਦਰੇ ਨਿਰਮਲ = ਉੱਜਲ ਭਏ = ਹੋ ਗਏ ਹਨ ਅਤੇ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਰੰਗਿ = ਪ੍ਰੇਮ ਦੇ ਨਾਲ ਰਾਂਗੀ = ਰਾਗਾਂ ਵਿਚ ਪਾ ਕੇ ਗਾਏ = ਗਾਉਣਾ ਕੀਤਾ ਹੈ **ਵਾ:** ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਪ੍ਰੇਮ ਦੇ ਨਾਲ ਗਾ ਕੇ ਚਿੱਤ ਦੀ ਬਿਰਤੀ ਵੀ ਪ੍ਰੇਮ ਰੂਪੀ ਰੰਗ ਵਿਚ ਰੰਗ ਲਈ ਹੈ **ਵਾ:** ਪਰਮੇਸ਼ਰ ਦੇ ਗੁਣਾਂ ਨੂੰ ਪ੍ਰੇਮ ਨਾਲ ਗਾ ਕੇ ਰਾਂਗੀ = ਅਨੰਦੀ ਹੋ ਗਏ ਹਾਂ ॥੧॥

## ਇਹੁ ਮਨੁ ਦੇਇ, ਕੀਏ ਸੰਤ ਮੀਤਾ; ਕ੍ਰਿਪਾਲ ਭਏ ਬਡਭਾਗੀ ॥

ਮੈਂ ਆਪਣਾ ਇਹ ਮਨ ਭੇਟਾ ਰੂਪ ਵਿਚ ਦੇਇ = ਦੇ ਕੇ ਸੰਤ = ਮਹਾਤਮਾ ਜਨ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰੂ ਮੀਤਾ = ਮਿੱਤਰ ਬਣਾਉਣਾ ਕੀਏ = ਕੀਤੇ ਹਨ, ਕਿਉਂਕਿ ਮੇਰੇ ਬਡਭਾਗੀ = ਵੱਡੇ ਕਰਮਾਂ ਕਰਕੇ ਸੰਤ, ਗੁਰੂ ਜੀ ਮੇਰੇ ਉਪਰ ਕ੍ਰਿਪਾਲ = ਦਇਆਲੂ ਭਏ = ਹੋਏ ਹਨ।

## ਮਹਾ ਸੁਖੁ ਪਾਇਆ ਬਰਨਿ ਨ ਸਾਕਉ; ਰੇਨੁ ਨਾਨਕ ਜਨ ਪਾਗੀ ॥੨॥੧॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਮੈਂ ਸੰਤ ਜਨਾਂ, ਗੁਰਮੁਖ ਜਨਾਂ ਦੀ ਪਾਗੀ = ਚਰਨ ਰੇਨੁ = ਧੂੜੀ ਲੈਣਾ ਕੀਤੀ ਹੈ **ਵਾ:** ਜਦੋਂ ਤੋਂ ਮੇਰਾ ਚਿੱਤ ਸੰਤ ਜਨਾਂ ਦੀ ਚਰਨ ਧੂੜੀ ਵਿਚ ਪਾਗੀ = ਰੰਗਿਆ ਹੋਇਆ ਹੈ, ਤਦੋਂ ਤੋਂ ਮੈਂ ਮਹਾ = ਵੱਡਾ ਆਤਮਾਨੰਦ ਰੂਪੀ ਸੁਖੁ = ਪਾਇਆ = ਪਾਉਣਾ ਕੀਤਾ ਹੈ, ਜਿਸ ਸੁਖ ਨੂੰ ਮੈਂ ਬਰਨਿ = ਕਥਨ ਨ = ਨਹੀਂ ਕਰ ਸਾਕਉ = ਸਕਦਾ ॥੨॥੧॥੫॥

## ਮਲਾਰ ਮਹਲਾ ੫ ॥
## ਮਾਈ; ਮੋਹਿ ਪ੍ਰੀਤਮੁ ਦੇਹੁ ਮਿਲਾਈ ॥

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ! ਮੋਹਿ = ਮੈਨੂੰ ਪ੍ਰੀਤਮੁ = ਪਿਆਰੇ ਅਕਾਲ ਪੁਰਖ ਨਾਲ ਮਿਲਾਈ = ਮਿਲਾ ਦੇਹੁ = ਦੇਣਾ ਕਰੋ।

## ਸਗਲ ਸਹੇਲੀ ਸੁਖ ਭਰਿ ਸੂਤੀ; ਜਿਹ ਘਰਿ ਲਾਲੁ ਬਸਾਈ ॥੧॥ਰਹਾਉ॥

ਜਿਹ = ਜਿਨ੍ਹਾਂ ਦੇ ਰਿਦੇ ਰੂਪੀ ਘਰ ਵਿਚ ਲਾਲੁ = ਪਿਆਰਾ ਪਰਮੇਸ਼ਰ ਸਖਿਆਤ ਹੋ ਕੇ ਬਸਾਈ = ਵੱਸਦਾ ਹੈ, ਉਹ ਸਗਲ = ਸਾਰੀਆਂ ਸ਼ਰਧਾਂ ਵਾਲੀਆਂ ਮਹਾਤਮਾ ਰੂਪੀ ਸਹੇਲੀ = ਸਖੀਆਂ ਰਿਦੇ ਵਿਚ ਸੁਖ ਭਰ ਕੇ **ਵਾ:** ਸੁਖ ਸਰੂਪ ਦੇ ਵਿਚ ਚਿੱਤ ਨੂੰ ਭਰ ਕੇ ਨਿਰਵਿਕਲਪ ਸਮਾਧੀ ਵਿਚ ਸੂਤੀ = ਸੁੱਤੀਆਂ, ਬਿਰਾਜਦੀਆਂ ਹਨ **ਵਾ:** ਸ਼ਾਂਤੀ ਰੂਪ ਨੀਂਦ ਵਿਚ ਸੁੱਤੀਆਂ ਰਹਿੰਦੀਆਂ ਹਨ ॥੧॥ਰਹਾਉ॥

## ਮੋਹਿ ਅਵਗਨ, ਪ੍ਰਭੁ ਸਦਾ ਦਇਆਲਾ; ਮੋਹਿ ਨਿਰਗੁਨ, ਕਿਆ ਚਤੁਰਾਈ ॥

ਮੋਹਿ = ਮੇਰੇ ਵਿਚ ਬਹੁਤੇ ਅਵਗਨ = ਔਗੁਣ ਹਨ ਤੇ ਮੇਰਾ ਪ੍ਰਭੁ = ਪਰਮੇਸ਼ਰ ਸਦਾ = ਹਮੇਸ਼ਾ ਦਇਆਲਾ = ਦਇਆ ਦਾ ਘਰ ਹੈ, ਇਸ ਲਈ ਮੋਹਿ = ਮੇਰੇ ਨਿਰਗੁਨਿ = ਗੁਣਾਂ ਤੋਂ ਹੀਣੀ ਵਿਚ ਕਿਆ = ਕੀ ਵਾਕਾਂ ਦੀ ਚਤੁਰਾਈ = ਸਿਆਣਪ ਹੈ, ਭਾਵ ਕੋਈ ਸਿਆਣਪ ਨਹੀਂ ਹੈ, ਜਿਸ ਨਾਲ ਮੈਂ ਆਪਣੇ ਪਰਮੇਸ਼ਰ ਨੂੰ ਪ੍ਰਸੰਨ ਕਰ ਸਕਾਂ।

## ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੰੀ; ਇਹ ਹਉਮੈ ਕੀ ਢੀਠਾਈ ॥੧॥

ਜੋ ਸਖੀਆਂ ਪ੍ਰਿਅ = ਪਿਆਰੇ ਪਤੀ ਪਰਮੇਸ਼ਰ ਦੇ ਸੰਗਿ = ਨਾਲ ਰਾਤੰੀ = ਰੰਗੀਆਂ ਹੋਈਆਂ ਹਨ, ਜੋ ਉਨ੍ਹਾਂ ਦੀ ਬਰਾਬਰਿ = ਸਮਾਨਤਾ ਕਰਉ = ਕਰਦੇ ਹਨ ਕਿ ਅਸੀਂ ਕਿਹੜਾ ਘੱਟ ਹਾਂ, ਇਹ ਹਉਮੈ = ਹੰਗਤਾ-ਪੁਣੇ ਕੀ = ਦੀ ਢੀਠਾਈ = ਢੀਠਤਾਈ, ਕਠੋਰਤਾਈ ਹੈ ॥੧॥

## ਭਈ ਨਿਮਾਣੀ, ਸਰਨਿ ਇਕ ਤਾਕੀ; ਗੁਰ ਸਤਿਗੁਰ ਪੁਰਖ ਸੁਖਦਾਈ ॥

(‘ਤਾੱਕੀ’ ਅੱਧਕ ਸਹਿਤ ਬੋਲੋ)

ਮੈਂ ਵੈਰਾਗ, ਬਿਬੇਕ ਆਦਿ ਸਾਧਨਾਂ ਦੇ ਨਿਮਾਣੀ = ਮਾਣ ਤੋਂ ਰਹਿਤ ਭਈ = ਹੋ ਰਹੀ ਹਾਂ, ਇਸ ਲਈ ਮੈਂ ਹੋਰ ਸਾਰੇ ਆਸਰੇ ਛੱਡ ਕੇ ਇਕ ਗੁਰਾਂ ਦੀ ਸਰਣਿ = ਓਟ ਤਾਕੀ = ਤੱਕਣਾ ਕੀਤੀ ਹੈ, ਜੋ ਗੁਰ = ਪੂਜਨੀਕ ਸਤਿਗੁਰੂ ਪੁਰਖ ਸਾਰੇ ਸੁਖਦਾਈ = ਸੁੱਖਾਂ ਦੇ ਦਾਤੇ ਹਨ।

## ਏਕ ਨਿਮਖ ਮਹਿ, ਮੇਰਾ ਸਭੁ ਦੁਖੁ ਕਾਟਿਆ; ਨਾਨਕ ਸੁਖਿ ਰੈਨਿ ਬਿਹਾਈ ॥੨॥੨॥੬॥

ਏਕ = ਇਕ ਨਿਮਖ = ਛਿਨ ਮਹਿ = ਵਿਚ ਸਤਿਗੁਰਾਂ ਨੇ ਮੇਰਾ ਵਿਛੋੜੇ, ਜੰਮਣ-ਮਰਣ ਆਦਿ ਦਾ ਸਭੁ = ਸਾਰਾ ਦੁਖ ਕਾਟਿਆ = ਕੱਟ ਦਿੱਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੁਣ ਮੇਰੀ ਅਵਸਥਾ ਰੂਪੀ ਰੈਨਿ = ਰਾਤ ਸੁੱਖਾਂ ਵਿਚ ਬਿਹਾਈ = ਬਤੀਤ ਹੋ ਰਹੀ ਹੈ **ਵਾ:** ਅਵਿੱਦਿਆ ਰੂਪੀ ਰੈਨਿ = ਰਾਤ ਬਤੀਤ ਹੋ ਗਈ ਹੈ ਤੇ ਸੁਖਿ = ਅਨੰਦ ਰੂਪੀ ਦਿਨ ਚੜ੍ਹ ਗਿਆ ਹੈ ॥੨॥੨॥੬॥

## ਮਲਾਰ ਮਹਲਾ ੫ ॥
## ਬਰਸੁ ਮੇਘ ਜੀ; ਤਿਲੁ ਬਿਲਮੁ ਨ ਲਾਉ ॥

ਹੇ ਗੁਰੂ ਰੂਪ ਮੇਘ = ਬੱਦਲ ਜੀ ! ਤੁਸੀਂ ਨਾਮ ਬਾਣੀ ਦੀ ਉਪਦੇਸ਼ ਰੂਪੀ ਵਰਖਾ ਵਰਸਾਉਣਾ ਕਰੋ, ਇਸ ਵਿਚ ਤਿਲੁ = ਰੰਚਕ ਮਾਤਰ ਵੀ ਬਿਲਮੁ = ਦੇਰੀ ਨ = ਨਾ ਲਾਉ = ਲਾਉਣਾ ਕਰੋ।

## ਬਰਸੁ ਪਿਆਰੇ, ਮਨਹਿ ਸਧਾਰੇ; ਹੋਇ ਅਨਦੁ ਸਦਾ ਮਨਿ ਚਾਉ ॥੧॥ਰਹਾਉ॥

ਹੇ ਮੇਰੇ ਮਨਹਿ = ਮਨ ਨੂੰ ਸਧਾਰੇ (ਸ + ਧਾਰੇ) ਸ = ਸਹਿਤ ਬਿਬੇਕ ਰੂਪੀ ਬਲ ਦੇ ਧਾਰੇ = ਆਸਰੇ ਕਰਨ

ਵਾਲੇ **ਵਾ:** ਸਹਿਤ ਧਾਰਨਾ ਦੇ ਕਰਨ ਵਾਲੇ ਪਿਆਰੇ ਸਤਿਗੁਰੂ ਜੀ! ਉਪਦੇਸ਼ ਰੂਪੀ ਵਰਖਾ ਵਰਸਾਉਣਾ ਕਰੋ, ਮੇਰੇ ਮਨਿ = ਚਿੱਤ ਵਿਚ ਸਦਾ = ਹਮੇਸ਼ਾ ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਚਾਉ = ਉਤਸ਼ਾਹ ਹੈ, ਜਿਸ ਕਰਕੇ ਮੈਨੂੰ ਅਨੰਦ ਸਰੂਪ ਦੀ ਸਖਿਅਤਤਾ ਹੋਇ = ਹੋ ਜਾਵੇ **ਵਾ:** ਮੇਰੇ ਚਿੱਤ ਵਿਚ ਸਦਾ ਪ੍ਰੋਖ ਅਪ੍ਰੋਖ ਗਿਆਨ ਦੀ ਪ੍ਰਾਪਤੀ ਦਾ ਚਾਉ ਹੈ, ਜਿਸ ਕਰਕੇ ਫੇਰ ਮੈਨੂੰ ਆਤਮਿਕ ਅਨੰਦ ਪ੍ਰਾਪਤ ਹੋ ਜਾਵੇ **ਵਾ:** ਜਿਸ ਉਪਦੇਸ਼ ਰੂਪੀ ਵਰਖਾ ਵਿੱਚੋਂ ਨਾਮ ਰੂਪੀ ਜਲ ਪੀ ਕੇ ਅਨੰਦ ਹੋਇ = ਹੋਵੇ, ਕਿਉਂਕਿ ਮੇਰੇ ਮਨਿ = ਚਿਤ ਵਿਚ ਇਹੋ ਹੀ ਸਦਾ = ਹਮੇਸ਼ਾ ਚਾਉ = ਉਤਸ਼ਾਹ ਹੈ **ਵਾ:** ਅਨੰਦ ਸਰੂਪ ਦੀ ਪ੍ਰਾਪਤੀ ਦਾ ਸਦਾ ਮਨ ਵਿਚ ਚਾਉ = ਉਤਸ਼ਾਹ ਹੋ ਰਿਹਾ ਹੈ॥੧॥ਰਹਾਉ॥

## ਹਮ ਤੇਰੀ ਧਰ, ਸੁਆਮੀਆ ਮੇਰੇ; ਤੂ ਕਿਉ ਮਨਹੁ ਬਿਸਾਰੇ॥

ਹੇ ਮੇਰੇ ਸੁਆਮੀਆ = ਮਾਲਕਾ! ਹਮ = ਅਸਾਨੂੰ, ਇਕ ਤੇਰੀ ਹੀ ਧਰ = ਟੇਕ ਹੈ, ਇਸ ਲਈ ਤੂੰ ਮੈਨੂੰ ਆਪਣੇ ਮਨਹੁ = ਚਿੱਤ ਵਿੱਚੋਂ ਕਿਉ = ਕਿਸ ਵਾਸਤੇ ਬਿਸਾਰੇ = ਭੁਲਾਉਣਾ ਕਰਦਾ ਹੈਂ **ਵਾ:** ਤੈਨੂੰ ਮੈਂ ਆਪਣੇ ਮਨ ਵਿੱਚੋਂ ਕਿਉਂ ਭੁਲਾਉਣਾ ਕਰਾਂ।

[ਅੰਗ ੧੨੬੮]

## ਇਸਤ੍ਰੀ ਰੂਪ ਚੇਰੀ ਕੀ ਨਿਆਈ; ਸੋਭ ਨਹੀ, ਬਿਨੁ ਭਰਤਾਰੇ॥੧॥

ਹੇ ਸਖੀ! ਜਿਵੇਂ ਬਾਦਸ਼ਾਹ ਸੋਹਣੇ ਰੂਪ = ਸਰੂਪ ਵਾਲੀ ਆਪਣੀ ਇਸਤਰੀ ਭਾਵ ਪਟਰਾਣੀ ਨੂੰ ਦਿਲੋਂ ਭੁਲਾ ਦੇਵੇ ਤਾਂ ਉਹ ਚੇਰੀ = ਗੋੱਲੀ ਕੀ = ਦੀ ਨਿਆਈ = ਤਰ੍ਹਾਂ ਬਣ ਜਾਂਦੀ ਹੈ, ਕਿਉਂਕਿ ਉਹ ਭਰਤਾਰੇ = ਪਤੀ ਬਾਦਸ਼ਾਹ ਦੀ ਪ੍ਰਸੰਨਤਾ ਤੋਂ ਬਿਨੁ = ਬਗ਼ੈਰ ਰਾਜ ਮਹਿਲਾਂ ਵਿਚ ਸੋਭ = ਵਡਿਆਈ ਨਹੀਂ ਪਾਉਂਦੀ।

ਇਸ ਪ੍ਰਕਾਰ ਮੈਂ ਜਗਿਆਸੂ ਰੂਪ ਇਸਤਰੀ ਸੱਤ ਚਿੱਤ ਆਨੰਦ ਬ੍ਰਹਮ ਦਾ ਸਰੂਪ ਸੀ, ਪਰ ਹੁਣ ਮੈਂ ਕਾਮ, ਕ੍ਰੋਧ ਆਦਿ ਵਿਕਾਰਾਂ ਦੇ ਵੱਸ ਪੈ ਕੇ ਚੇਰੀ = ਗੋੱਲੀ ਦੀ ਨਿਆਈਂ ਹੋ ਰਹੀ ਹਾਂ, ਭਰਤਾਰੇ = ਪਤੀ ਪਰਮੇਸ਼ਰ **ਵਾ:** ਹਰ ਤਰ੍ਹਾਂ ਭਰਤਾਰੇ = ਪੂਰਤੀ ਕਰਨ ਵਾਲੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਮੈਂ ਲੋਕ-ਪ੍ਰਲੋਕ ਵਿਚ ਪ੍ਰਾਪਤੀ ਰੂਪ ਸੋਭ = ਵਡਿਆਈ ਨਹੀਂ ਪਾ ਸਕਦੀ॥੧॥

## ਬਿਨਉ ਸੁਨਿਓ, ਜਬ ਠਾਕੁਰ ਮੇਰੈ; ਬੇਗਿ ਆਇਓ ਕਿਰਪਾ ਧਾਰੇ॥

ਜਬ = ਜਦੋਂ ਮੇਰੇ ਠਾਕੁਰ = ਮਾਲਕ ਪਰਮੇਸ਼ਰ ਨੇ ਬਿਨਉ = ਬੇਨਤੀ ਨੂੰ ਸੁਨਿਓ = ਸੁਣਨਾ ਕੀਤਾ, ਤਦ ਉਹ ਬੇਗਿ = ਸ਼ੀਘਰ (ਜਲਦੀ) ਕਿਰਪਾ = ਦਇਆ ਦ੍ਰਿਸ਼ਟੀ ਧਾਰੇ = ਧਾਰ ਕੇ ਰਿਦੇ ਵਿਚ ਪ੍ਰਗਟ ਹੋ ਆਇਓ = ਆਇਆ ਹੈ।

## ਕਹੁ ਨਾਨਕ, ਮੇਰੋ ਬਨਿਓ ਸੁਹਾਗੋ;
## ਪਤਿ ਸੋਭਾ ਭਲੇ ਅਚਾਰੇ॥੨॥੩॥੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਮਹਾਤਮਾ ਰੂਪ ਸਖੀ! ਹੁਣ ਮੇਰੋ = ਮੇਰਾ ਥਿਰ ਸੁਹਾਗੋ = ਅਨੰਦ ਬਨਿਓ = ਬਣ ਗਿਆ ਹੈ, ਇਸ ਕਰਕੇ ਮੇਰੀ ਇਸ ਲੋਕ ਵਿਚ ਵੀ ਪਤਿ = ਇੱਜ਼ਤ ਹੈ, ਪ੍ਰਲੋਕ ਵਿਚ ਵੀ ਸੋਭਾ = ਵਡਿਆਈ ਹੈ ਅਤੇ ਨਿਸ਼ਕਾਮ ਕਰਮਾਂ ਕਰਕੇ ਸਾਰੇ ਭਲੇ = ਚੰਗੇ ਅਚਾਰੇ = ਕਰਤਬ ਹੋ ਗਏ ਹਨ **ਵਾ:** ਸ੍ਰੇਸ਼ਟਾਚਾਰ ਹੋ ਗਏ ਹਨ **ਵਾ:** ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਲੋਕ-ਪ੍ਰਲੋਕ ਵਿਚ ਸੋਭਾ ਅਤੇ ਸਾਰੇ ਅਚਾਰੇ = ਕਾਰਜ ਚੰਗੇ ਹੋ ਗਏ ਹਨ॥੨॥੩॥੭॥

## ਮਲਾਰ ਮਹਲਾ ੫ ॥

## ਪ੍ਰੀਤਮ; ਸਾਚਾ ਨਾਮੁ ਧਿਆਇ ॥

ਹੇ ਭਾਈ ! ਜੇ ਤੂੰ ਪਰਮੇਸ਼ਰ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਸਤਿਗੁਰਾਂ ਦੁਆਰਾ ਪ੍ਰੀਤਮ = ਪਿਆਰੇ ਪਰਮੇਸ਼ਰ ਦਾ ਸਾਚਾ = ਸੱਚਾ ਨਾਮ ਧਿਆਕਾਰ ਬਿਰਤੀ ਕਰਕੇ ਧਿਆਇ = ਧਿਆਉਣਾ ਕਰ।

## ਦੂਖ ਦਰਦ ਬਿਨਸੈ ਭਵ ਸਾਗਰੁ ; ਗੁਰ ਕੀ ਮੂਰਤਿ , ਰਿਦੈ ਬਸਾਇ ॥੧॥ਰਹਾਉ॥

ਗੁਰ = ਸਤਿਗੁਰ ਕੀ = ਦੀ ਸਬਦ ਰੂਪ ਮੂਰਤਿ = ਮੂਰਤੀ ਨੂੰ ਰਿਦੈ = ਚਿੱਤ ਵਿਚ ਬਸਾਇ = ਵਸਾਉਣਾ ਕਰ, ਜਿਸ ਕਰਕੇ ਤੇਰਾ ਜੰਮਣ-ਮਰਣ ਦਾ ਦੂਖ = ਦੁੱਖ, ਅਵਿੱਦਿਆ ਦੀ ਦਰਦ = ਪੀੜਾ ਅਤੇ ਭਵ ਸਾਗਰੁ = ਸੰਸਾਰ-ਸਮੁੰਦ੍ਰ ਵਿਚ ਗੋਤੇ ਖਾਣਾ ਜਾਂ ਡੁੱਬਣਾ ਆਦਿ ਬਿਨਸੈ = ਨਾਸ਼ ਹੋ ਜਾਵੇਗਾ ॥੧॥ਰਹਾਉ॥

## ਦੁਸਮਨ ਹਤੇ ਦੋਖੀ ਸਭਿ ਵਿਆਪੇ; ਹਰਿ ਸਰਣਾਈ ਆਇਆ ॥

ਜਦ ਹਰਿ = ਪਰਮੇਸ਼ਰ ਦੀ ਸਰਣਾਈ = ਓਟ ਵਿਚ ਆਇਆ = ਆਉਣਾ ਕੀਤਾ, ਤਦ ਮਹਾਰਾਜ ਨੇ ਕਾਮ ਕ੍ਰੋਧ ਰੂਪੀ ਦੁਸਮਨ = ਵੈਰੀ ਹਤੇ = ਮਾਰ ਦਿੱਤੇ ਤੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਸਭਿ = ਸਾਰੇ ਦੋਖੀ = ਦੋਸ਼ੀ ਵੀ ਵਿਆਪੇ = ਬਿਪਤਾ ਨੂੰ ਫੜੇ ਗਏ **ਵਾ:** ਸਾਰੇ ਬਿਪਤਾ ਵਿਚ ਵਿਆਪੇ ਗਏ, ਭਾਵ ਸਾਰੇ ਅੰਦਰੋਂ ਨਿਕਲ ਗਏ **ਵਾ:** ਰਿਦੇ ਨੂੰ ਵਿਆਪੇ (ਲੱਗੇ) ਹੋਏ ਕਾਮ ਕ੍ਰੋਧ ਰੂਪੀ ਵੈਰੀ ਤੇ ਸ਼ਬਦ, ਸਪਰਸ਼, ਰੂਪ ਰਸ ਗੰਧ ਆਦਿ ਸਾਰੇ ਦੋਖੀ ਹਤੇ = ਮਾਰ, ਭਾਵ ਅੰਦਰੋਂ ਕੱਢ ਦਿੱਤੇ ਹਨ।

## ਰਾਖਨਹਾਰੈ ਹਾਥ ਦੇ ਰਾਖਿਓ; ਨਾਮੁ ਪਦਾਰਥੁ ਪਾਇਆ ॥੧॥

ਜਦ ਸਤਿਗੁਰਾਂ ਦੇ ਪਾਸੋਂ ਨਾਮ ਅੰਮ੍ਰਿਤ ਰੂਪ ਪਦਾਰਥ ਪਾਇਆ = ਪਾਉਣਾ ਕੀਤਾ, ਤਦ ਰਾਖਨਹਾਰੈ = ਰੱਖਿਆ ਕਰਨ ਵਾਲੇ ਪਰਮੇਸ਼ਰ ਨੇ ਕ੍ਰਿਪਾ ਰੂਪੀ ਹਾਥ = ਹੱਥ ਦੇ ਕੇ ਰਾਖਿਓ = ਰੱਖ ਲਿਆ ॥੧॥

## ਕਰਿ ਕਿਰਪਾ, ਕਿਲਵਿਖ ਸਭਿ ਕਾਟੇ; ਨਾਮੁ ਨਿਰਮਲੁ ਮਨਿ ਦੀਆ ॥

ਪਰਮੇਸ਼ਰ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਭਿ = ਸਾਰੇ ਕਿਲਵਿਖ = ਪਾਪ ਕਾਟੇ = ਕੱਟ ਦਿੱਤੇ ਅਤੇ ਨਿਰਮਲੁ = ਉੱਜਲ ਕਰਨ ਵਾਲਾ ਆਪਣਾ ਨਾਮ ਅੰਮ੍ਰਿਤ ਮਨਿ = ਚਿੱਤ ਵਿਚ ਵਸਾ ਦੀਆ = ਦਿੱਤਾ ਹੈ।

## ਗੁਣ ਨਿਧਾਨੁ ਨਾਨਕ ਮਨਿ ਵਸਿਆ; ਬਾਹੁੜਿ ਦੂਖ ਨ ਥੀਆ ॥੨॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਤੋਂ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਪਰਮੇਸ਼ਰ ਮੇਰੇ ਮਨਿ = ਚਿੱਤ ਵਿਚ ਵਸਿਆ = ਵੱਸ ਗਿਆ ਹੈ, ਤਦ ਤੋਂ ਬਾਹੁੜਿ = ਮੁੜ ਕੇ ਜੰਮਣ-ਮਰਣ ਦਾ ਦੂਖ = ਦੁੱਖ ਨ = ਨਹੀਂ ਥੀਆ = ਹੋਇਆ ॥੨॥੪॥੮॥

## ਮਲਾਰ ਮਹਲਾ ੫ ॥

## ਪ੍ਰਭ ਮੇਰੇ ਪ੍ਰੀਤਮ; ਪ੍ਰਾਨ ਪਿਆਰੇ ॥

ਹੇ ਮੇਰੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ! ਤੁਸੀਂ ਮੇਰੇ ਪ੍ਰਾਨ = ਪ੍ਰਾਣਾਂ ਤੋਂ ਵੀ ਪਿਆਰੇ ਹੋ।

## ਪ੍ਰੇਮ ਭਗਤਿ ਅਪਨੋ ਨਾਮੁ ਦੀਜੈ; ਦਇਆਲ ਅਨੁਗ੍ਰਹੁ ਧਾਰੇ ॥੧॥ਰਹਾਉ॥

ਹੇ ਮੇਰੇ ਦਇਆ = ਦਿਆਲੂ ਪਰਮੇਸ਼ਰ ! ਮੇਰੇ ਉੱਤੇ ਤੁਸੀਂ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਧਾਰੇ = ਧਾਰਨਾ ਕਰੋ ਅਤੇ ਮੈਨੂੰ ਆਪਣੀ ਪ੍ਰੇਮ = ਪ੍ਰੇਮਾ ਭਗਤਿ = ਭਗਤੀ ਤੇ ਅਪਨੋ = ਆਪ ਦਾ ਨਾਮ ਅੰਮ੍ਰਿਤ ਦੀਜੈ = ਦੇਣਾ ਕਰੋ ॥੧॥ਰਹਾਉ॥

## ਸਿਮਰਉ ਚਰਨ ਤੁਹਾਰੇ ਪ੍ਰੀਤਮ; ਰਿਦੈ ਤੁਹਾਰੀ ਆਸਾ ॥

ਹੇ ਮੇਰੇ ਪ੍ਰੀਤਮ = ਪਿਆਰੇ ਪਰਮੇਸ਼ਰ ! ਮੈਂ ਤੁਹਾਰੇ = ਤੁਹਾਡੇ ਚਰਨਾਂ ਕਮਲਾਂ ਨੂੰ ਹਰ ਵਕਤ ਸਿਮਰਉ = ਸਿਮਰਨਾ ਕਰਦਾ ਹਾਂ ਅਤੇ ਮੈਂ ਰਿਦੈ = ਚਿੱਤ ਵਿਚ ਵੀ ਤੁਹਾਰੀ = ਤੁਹਾਡੀ ਪ੍ਰਾਪਤੀ ਦੀ ਆਸਾ = ਉਮੀਦ ਰੱਖੀ ਹੋਈ ਹੈ।

## ਸੰਤ ਜਨਾ ਪਹਿ, ਕਰਉ ਬੇਨਤੀ; ਮਨਿ ਦਰਸਨ ਕੀ ਪਿਆਸਾ ॥੧॥

ਹੇ ਪਰਮੇਸ਼ਰ ! ਮੈਂ ਤੇਰਾ ਨਾਮ ਜਪਣ ਵਾਲੇ ਸੰਤ = ਮਹਾਤਮਾ ਜਨ ਦੇ ਪਹਿ = ਪਾਸ ਬੇਨਤੀ = ਅਰਜ਼ੋਈ ਕਰਉ = ਕਰਦਾ ਹਾਂ ਕਿ ਮੇਰੇ ਮਨਿ = ਚਿੱਤ ਵਿਚ ਤੇਰੇ (ਹਰੀ) ਦਰਸਨ = ਦੀਦਾਰਾਂ ਕੀ = ਦੀ ਬੜੀ ਭਾਰੀ ਪਿਆਸਾ = ਇੱਛਾ ਲੱਗੀ ਹੋਈ ਹੈ ॥੧॥

## ਬਿਛੁਰਤ ਮਰਨੁ, ਜੀਵਨੁ ਹਰਿ ਮਿਲਤੇ; ਜਨ ਕਉ ਦਰਸਨੁ ਦੀਜੈ ॥

ਹੇ ਹਰਿ = ਪਰਮੇਸ਼ਰ ! ਤੇਰੇ ਕੋਲੋਂ ਬਿਛੁਰਤ = ਵਿਛੁੜਨੇ ਕਰਕੇ ਆਤਮਿਕ ਜੀਵਨ ਵੱਲੋਂ ਮਰਨੁ = ਮਰਨਾ ਹੁੰਦਾ ਹੈ ਅਤੇ ਤੇਰੇ ਨਾਲ ਮਿਲਤੇ = ਮਿਲਣੇ ਕਰਕੇ ਆਤਮਿਕ ਜੀਵਨ ਵੱਲ ਜੀਵਨੁ = ਜਿਉਣਾ ਹੁੰਦਾ ਹੈ, ਇਸ ਲਈ ਮੈਨੂੰ ਜਨ = ਸੇਵਕ ਕਉ = ਨੂੰ ਆਪਣਾ ਪਵਿੱਤਰ ਦਰਸਨੁ = ਦੀਦਾਰ ਦੀਜੈ = ਦੇਣਾ ਕਰੋ।

## ਨਾਮ ਅਧਾਰੁ, ਜੀਵਨ ਧਨੁ ਨਾਨਕ;<br>ਪ੍ਰਭ ਮੇਰੇ ਕਿਰਪਾ ਕੀਜੈ ॥੨॥੫॥੯॥

ਹੇ ਮੇਰੇ ਪ੍ਰਭ = ਪਰਮੇਸ਼ਰ ! ਐਸੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕੀਜੈ = ਕਰੋ, ਮੇਰੀ ਜੀਵਨ = ਜ਼ਿੰਦਗੀ ਦਾ ਅਧਾਰੁ = ਆਸਰਾ ਨਾਮ ਰੂਪੀ ਧਨ ਮੈਨੂੰ ਬਖ਼ਸ਼ ਦੇਣਾ ਕਰੋ **ਵਾ:** ਜੀਵਨ = ਜ਼ਿੰਦਗੀ ਦਾ ਧਨ, ਪ੍ਰਾਨ ਰੂਪ, ਨਾਮ ਦਾ ਆਸਰਾ ਬਖ਼ਸ਼ ਦੇਣਾ ਕਰੋ ॥੨॥੫॥੯॥

## ਮਲਾਰ ਮਹਲਾ ੫ ॥

## ਅਬ, ਅਪਨੇ ਪ੍ਰੀਤਮ ਸਿਉ; ਬਨਿਆਈ ॥

ਅਬ = ਹੁਣ ਮੇਰੀ ਅਪਨੇ = ਆਪ ਦੇ ਪ੍ਰੀਤਮ = ਪਿਆਰੇ ਪਰਮੇਸ਼ਰ ਸਿਉ = ਨਾਲ ਪ੍ਰੀਤੀ ਬਣ ਆਈ ਹੈ।

## ਰਾਜਾਰਾਮੁ ਰਮਤ, ਸੁਖੁ ਪਾਇਓ; ਬਰਸੁ ਮੇਘ ਸੁਖਦਾਈ ॥੧॥ਰਹਾਉ॥

ਜਦ ਗੁਰੂ ਰੂਪ ਮੇਘ = ਬੱਦਲ ਨੇ ਆਤਮਿਕ ਸੁਖਦਾਈ = ਸੁੱਖ ਦੇਣ ਵਾਲੀ **ਵਾ:** ਸੁਖਦਾਇਕ ਉਪਦੇਸ਼ ਰੂਪੀ ਬਰਸੁ = ਵਰਖਾ ਕੀਤੀ, ਤਦ ਰਾਜਾ = ਪ੍ਰਕਾਸ਼ ਸਰੂਪ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰਨ ਕਰਕੇ ਆਤਮਿਕ ਸੁਖੁ = ਅਨੰਦ ਪਾਇਓ = ਪਾਉਣਾ ਕੀਤਾ ॥੧॥ਰਹਾਉ॥

## ਇਕੁ ਪਲੁ, ਬਿਸਰਤ ਨਹੀ ਸੁਖ ਸਾਗਰੁ; ਨਾਮੁ ਨਵੈ ਨਿਧਿ ਪਾਈ ॥

ਹੁਣ ਇਕ ਪਲੁ = ਪਲਕ ਮਾਤਰ ਵੀ ਸੁੱਖਾਂ ਦਾ ਸਾਗਰੁ = ਸਮੁੰਦਰ ਪਰਮੇਸ਼ਰ ਬਿਸਰਤ = ਭੁੱਲਦਾ ਨਹੀਂ ਹੈ, ਕਿਉਂਕਿ ਮੈਂ ਗੁਰਾਂ ਦੇ ਕੋਲੋਂ ਨਾਮ ਰੂਪੀ ਨਵੈ = ਨੌਂ ਨਿਧਿ = ਨਿਧੀ ਪਾਈ = ਪਾ ਲਈ ਹੈ **ਵਾ:** ਨੌਂ ਨਿਧੀਆਂ ਦੇ ਦੇਣ ਵਾਲਾ ਨਾਮ ਪਾ ਲਿਆ ਹੈ।

## ਉਦੌਤੁ ਭਇਓ, ਪੂਰਨ ਭਾਵੀ ਕੋ; ਭੇਟੇ ਸੰਤ ਸਹਾਈ ॥੧॥

ਜਿਸ ਵਕਤ ਭਾਵੀ = ਭਵਿੱਖਤ ਕਾਲ ਦੇ ਪੂਰਨ ਨਿਸ਼ਕਾਮ ਕਰਮਾਂ ਕੋ = ਦਾ ਸੰਜੋਗ ਉਦੌਤੁ = ਪ੍ਰਗਟ ਭਇਓ = ਹੋਇਆ, ਭਾਵ ਅੱਗੇ ਨੂੰ ਫਲ ਦੇਣ ਵਾਸਤੇ ਪ੍ਰਗਟ ਹੋਇਆ **ਵਾ:** ਜਿਸ ਵਕਤ ਰਿਦੇ ਵਿਚ ਪੂਰਨ ਭਾਵੀ = ਭਾਵਨਾ ਦਾ ਵਾਸਾ ਜਾਂ ਵਾਧਾ ਹੋ ਗਿਆ ਅਤੇ ਗਿਆਨ ਰੂਪੀ ਸੂਰਜ ਉਦੇ ਹੋ ਗਿਆ, ਉਸ ਵਕਤ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਕ ਹੋਣ ਵਾਲੇ ਸੰਤ = ਸ਼ਾਂਤ ਆਤਮਾ ਵਾਲੇ ਪੁਰਖ **ਵਾ:** ਸੰਤ ਗੁਰੂ ਜੀ ਭੇਟੇ = ਮਿਲ ਗਏ ॥੧॥

## ਸੁਖ ਉਪਜੇ, ਦੁਖ ਸਗਲ ਬਿਨਾਸੇ; ਪਾਰਬ੍ਰਹਮ ਲਿਵ ਲਾਈ ॥

ਜਦ ਸੰਤ ਜਨਾਂ **ਵਾ:** ਗੁਰੂ ਰੂਪ ਸੰਤਾਂ ਦੇ ਉਪਦੇਸ਼ ਦੁਆਰਾ ਪਾਰਬ੍ਰਹਮ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣੀ, ਜੋੜਨਾ ਕੀਤੀ, ਤਦ ਸਾਰੇ ਸੁਖ ਉਪਜੇ = ਪ੍ਰਗਟ ਹੋ ਆਏ ਅਤੇ ਜੰਮਣ-ਮਰਣ ਆਦਿ ਦੇ ਸਗਲ = ਸਾਰੇ ਦੁਖ ਬਿਨਾਸੇ = ਨਾਸ਼ ਹੋ ਗਏ।

## ਤਰਿਓ, ਸੰਸਾਰੁ ਕਠਿਨ ਭੈ ਸਾਗਰੁ;
## ਹਰਿ ਨਾਨਕ ਚਰਨ ਧਿਆਈ ॥੨॥੬॥੧੦॥

ਸਤਿਗੁਰੂ ਸਾਹਿਬ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਧਿਆਨ ਦੁਆਰਾ ਧਿਆਈ = ਧਿਆ ਕੇ ਕਠਿਨ = ਕਰੜੇ ਤੇ ਜੰਮਣ-ਮਰਣ ਦੇ ਭੈ = ਡਰ ਰੂਪੀ ਪਾਣੀ ਨਾਲ ਭਰੇ ਹੋਏ ਸੰਸਾਰ ਸਾਗਰੁ = ਸਮੁੰਦਰ ਤੋਂ ਤਰਿਓ = ਪਾਰ ਲੰਘ ਗਏ ਹਾਂ ॥੨॥੬॥੧੦॥

## ਮਲਾਰ ਮਹਲਾ ੫ ॥
## ਘਨਿਹਰ ਬਰਸਿ; ਸਗਲ ਜਗੁ ਛਾਇਆ ॥

ਜਿਸ ਵਕਤ ਘਨਿਹਰ = ਬੱਦਲ ਬਰਸਿ = ਵਰਸਦਾ ਹੈ, ਉਸ ਵਕਤ ਸਗਲ = ਸਾਰੇ ਜਗੁ = ਸੰਸਾਰ ਵਿਚ ਛਾਇਆ = ਪੂਰਿਆ ਹੁੰਦਾ ਹੈ **ਵਾ:** ਜਗਤ ਦੀਆਂ ਸਗਲ = ਸਾਰੀਆਂ ਥਾਵਾਂ ਵਿਚ ਪਾਣੀ ਛਾਇਆ = ਫੈਲ ਜਾਂਦਾ ਹੈ।

**ਅਥਵਾ** ਇਸੇ ਪ੍ਰਕਾਰ ਜਿਸ ਵਕਤ ਗੁਰੂ ਰੂਪ ਬੱਦਲ ਵਰਸਦਾ ਹੈ, ਉਸ ਵਕਤ ਸਾਰੇ ਸੰਸਾਰ ਵਿਚ ਉਪਦੇਸ਼ ਛਾਇਆ = ਪੂਰਿਆਂ ਜਾਂਦਾ ਹੈ **ਵਾ:** ਸਾਰਿਆਂ ਉੱਤਮ ਅਧਿਕਾਰੀਆਂ ਦੇ ਰਿਦੇ ਰੂਪੀ ਥਾਵਾਂ ਵਿਚ ਉਪਦੇਸ਼ ਰੂਪੀ ਜਲ ਫੈਲ ਜਾਂਦਾ ਹੈ **ਵਾ:** ਜਦ ਗੁਰੂ ਰੂਪ ਬੱਦਲ ਨੇ ਉਪਦੇਸ਼ ਰੂਪੀ ਵਰਖਾ ਕੀਤੀ, ਤਦ ਪਰਮੇਸ਼ਰ ਨੂੰ ਸਾਰੇ ਸੰਸਾਰ ਵਿਚ ਛਾਇਆ = ਫੈਲਿਆ (ਵਿਆਪਕ) ਹੋਇਆ ਨਿਸਚੇ ਕੀਤਾ।

## ਭਏ ਕ੍ਰਿਪਾਲ, ਪ੍ਰੀਤਮ ਪ੍ਰਭ ਮੇਰੇ; ਅਨਦ ਮੰਗਲ ਸੁਖ ਪਾਇਆ ॥੧॥ਰਹਾਉ॥

ਜਦ ਮੇਰੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ਜੀ ਕ੍ਰਿਪਾਲ = ਕ੍ਰਿਪਾਲੂ ਭਏ = ਹੋਏ, ਤਦ ਅਨੰਦਦਾਇਕ

ਮੰਗਲਾਂ ਨੂੰ ਪਾ ਕੇ ਆਤਮਿਕ ਸੁਖ = ਅਨੰਦ ਨੂੰ ਪਾਇਆ = ਪਾ ਲਿਆ **ਵਾ:** ਅਨੰਦ ਸਰੂਪ ਦੇ ਮੰਗਲ = ਜੱਸ ਨੂੰ ਗਾ ਕੇ ਆਤਮਿਕ ਸੁਖ ਪਾ ਲਿਆ ਹੈ॥੧॥ਰਹਾਉ॥

## ਮਿਟੇ ਕਲੇਸ, ਤ੍ਰਿਸਨ ਸਭ ਬੂਝੀ; ਪਾਰਬ੍ਰਹਮੁ ਮਨਿ ਧਿਆਇਆ ॥

ਜਦ ਪਾਰਬ੍ਰਹਮੁ = ਪਰਮੇਸ਼ਰ ਨੂੰ ਮਨਿ = ਰਿਦੇ ਦੁਆਰਾ ਇਕ ਚਿੱਤ ਹੋ ਕੇ ਧਿਆਇਆ = ਆਰਾਧਨਾ, ਯਾਦ ਕੀਤਾ, ਤਦ ਪੰਜ ਪ੍ਰਕਾਰ ਦੇ ਕਲੇਸ਼ ਵੀ ਮਿਟੇ = ਨਵਿਰਤ ਹੋ ਗਏ ਹਨ। ਰਸਾਂ ਕਸਾਂ ਦੇ ਭੋਗਾਂ ਦੀ ਸਭ = ਸਾਰੀ ਤ੍ਰਿਸ਼ਨਾ ਰੂਪੀ ਅਗਨੀ ਵੀ ਨਾਮ ਰੂਪੀ ਜਲ ਨਾਲ ਬੂਝੀ = ਬੁਝ ਗਈ ਹੈ।

## ਸਾਧਸੰਗਿ ਜਨਮ ਮਰਨ ਨਿਵਾਰੇ; ਬਹੁਰਿ ਨ ਕਤਹੂ ਧਾਇਆ ॥੧॥

ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ **ਵਾ:** ਸਤਿਸੰਗਤ ਵਿਚ ਮਿਲ ਕੇ ਜਨਮ = ਜੰਮਣ ਮਰਣ ਦੇ ਦੁਖ ਨੂੰ ਨਿਵਾਰੇ = ਨਵਿਰਤ ਕਰ ਲਿਆ ਹੈ, ਹੁਣ ਬਹੁਰਿ = ਮੁੜ ਕੇ ਮਨ ਕਤਹੂ = ਕਿਸੇ ਵੀ ਜੂਨਾਂ ਵੱਲ ਧਾਇਆ = ਦੌੜਦਾ ਨ = ਨਹੀਂ ਹੈ॥੧॥

## ਮਨੁ ਤਨੁ, ਨਾਮਿ ਨਿਰੰਜਨਿ ਰਾਤਉ; ਚਰਨ ਕਮਲ ਲਿਵ ਲਾਇਆ ॥

ਮਨੁ = ਹਿਰਦੇ ਅਤੇ ਤਨੁ = ਸਰੀਰ ਕਰਕੇ ਨਿਰੰਜਨਿ = ਪਰਮੇਸ਼ਰ ਦੇ ਨਾਮ ਵਿਚ ਰਾਤਉ = ਰੰਗੇ ਗਏ ਹਾਂ ਅਤੇ ਪਰਮੇਸ਼ਰ ਦੇ ਚਰਨਾਂ-ਕਮਲਾਂ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਇਆ = ਲਾਉਣਾ (ਜੋੜਨਾ) ਕੀਤਾ ਹੈ।

## ਅੰਗੀਕਾਰੁ ਕੀਓ ਪ੍ਰਭਿ ਅਪਨੈ; ਨਾਨਕ ਦਾਸ ਸਰਣਾਇਆ ॥੨॥੭॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਮੈਂ ਦਾਸਾ-ਭਾਵ ਧਾਰ ਕੇ ਪਰਮੇਸ਼ਰ ਦੀ ਸਰਣਾਇਆ = ਓਟ ਵਿਚ ਆਇਆ, ਤਦ ਪ੍ਰਭਿ = ਪਰਮੇਸ਼ਰ ਨੇ ਅਪਨੈ = ਆਪਣਾ ਦਾਸ ਜਾਣ ਕੇ ਮੇਰਾ ਅੰਗੀਕਾਰੁ = ਪੱਖ ਕੀਤਾ॥੨॥੭॥੧੧॥

## ਮਲਾਰ ਮਹਲਾ ੫ ॥

## ਬਿਛੁਰਤ ਕਿਉ ਜੀਵੇ; ਓਇ ਜੀਵਨ ॥

ਓਇ = ਉਹ ਪ੍ਰਭੂ ਸਾਰਿਆਂ ਦਾ ਜੀਵਨ = ਜ਼ਿੰਦਗੀ ਰੂਪ ਹੈ, ਉਸ ਤੋਂ ਬਿਛੁਰਤ = ਵਿਛੜ ਕੇ ਕਿਉ = ਕਿਵੇਂ ਸਾਡਾ ਜੀਵੇ = ਜਿਉਣਾ ਹੋਵੇ, ਭਾਵ ਜਿਉਣਾ ਨਹੀਂ ਹੁੰਦਾ **ਵਾ:** ਉਹ ਗੁਰਮੁਖ ਜਨ ਜੀਵਨ ਰੂਪ ਪਰਮੇਸ਼ਰ ਤੋਂ ਵਿਛੁੜ ਕੇ ਕਿਸ ਪ੍ਰਕਾਰ ਜੀਵੇ = ਜੀਵਣਾ ਕਰਨਗੇ ? ਭਾਵ ਜੀਵਤ ਨਹੀਂ ਰਹਿ ਸਕਦੇ।

## ਚਿਤਹਿ ਉਲਾਸ ਆਸ ਮਿਲਬੇ ਕੀ; ਚਰਨ ਕਮਲ ਰਸ ਪੀਵਨ ॥੧॥ਰਹਾਉ॥

ਪਰਮੇਸ਼ਰ ਦੇ ਚਰਨਾਂ ਕਮਲਾਂ ਦੇ ਪ੍ਰੇਮ ਰੂਪੀ ਰਸ ਨੂੰ ਪੀਵਨ = ਪੀਣ ਵਾਸਤੇ ਮੇਰੇ ਚਿਤਹਿ = ਚਿੱਤ ਵਿਚ **ਵਾ:** ਗੁਰਮੁਖ ਜਨਾਂ ਦੇ ਚਿੱਤ ਵਿਚ ਉਲਾਸ = ਉਤਸ਼ਾਹ ਹੈ ਤੇ ਪਰਮੇਸ਼ਰ ਦੇ ਮਿਲਬੇ = ਮਿਲਣ ਕੀ = ਦੀ ਆਸ = ਉਮੀਦ ਹੈ॥੧॥ਰਹਾਉ॥

## ਜਿਨ ਕਉ ਪਿਆਸ ਤੁਮਾਰੀ ਪ੍ਰੀਤਮ; ਤਿਨ ਕਉ ਅੰਤਰੁ ਨਾਹੀ ॥

ਹੇ ਮੇਰੇ ਪ੍ਰੀਤਮ = ਪਿਆਰੇ ਪਰਮੇਸ਼ਰ! ਜਿਨ = ਜਿਨ੍ਹਾਂ ਕਉ = ਨੂੰ ਤੁਮਾਰੀ = ਤੁਹਾਡੀ ਪ੍ਰਾਪਤੀ ਦੀ

ਪਿਆਸ = ਤ੍ਰੇਹ ਲੱਗੀ ਹੋਈ ਹੈ **ਵਾ:** ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ, ਤਿਨ = ਉਨ੍ਹਾਂ ਕਉ = ਦੇ ਅੰਤਰੁ = ਅੰਦਰ ਭੇਦ ਭਾਵਨਾ ਨਾਹੀ = ਨਹੀਂ ਹੈ **ਵਾ:** ਉਨ੍ਹਾਂ ਦੇ ਵਿਚ ਤੇ ਤੁਹਾਡੇ ਵਿਚ ਕੋਈ ਫ਼ਰਕ ਨਹੀਂ ਹੈ, ਭਾਵ ਜੀਵ ਈਸ਼ ਦੀ ਏਕਤਾ ਹੋਣ ਕਾਰਨ ਇੱਕੋ ਰੂਪ ਹੋ ਜਾਂਦੇ ਹੋ।

## ਜਿਨ ਕਉ ਬਿਸਰੈ, ਮੇਰੋ ਰਾਮੁ ਪਿਆਰਾ; ਸੇ ਮੂਏ ਮਰਿ ਜਾਂਹੀਂ ॥੧॥

ਹੇ ਮੇਰੋ = ਮੇਰੇ ਪਿਆਰੇ ਰਾਮੁ = ਪਰਮੇਸ਼ਰ ! ਜਿਨ = ਜਿਨ੍ਹਾਂ ਕਉ = ਨੂੰ ਤੁਸੀਂ ਬਿਸਰੈ = ਭੁੱਲ ਜਾਂਦੇ ਹੋ, ਸੇ = ਉਹ ਤੇਰੇ ਵੱਲੋਂ ਬੇਮੁਖ ਹੋਣ ਰੂਪ ਮੂਏ = ਮਰ ਜਾਂਦੇ ਹਨ ਅਤੇ ਪ੍ਰਤੱਖ ਮੌਤ ਦੇ ਮਾਰੇ ਹੋਏ ਮਰ ਕੇ ਜੂਨਾਂ ਵਿਚ ਆਉਂਦੇ ਜਾਂਹੀਂ = ਜਾਂਦੇ ਰਹਿੰਦੇ ਹਨ **ਵਾ:** ਉਹ ਮੌਤ ਦੇ ਮਾਰੇ ਹੋਏ ਜੰਮਦੇ-ਮਰਦੇ ਰਹਿੰਦੇ ਹਨ ॥੧॥

**[ਅੰਗ ੧੨੬੯]**

## ਮਨਿ ਤਨਿ ਰਵਿ ਰਹਿਆ ਜਗਦੀਸੁਰ; ਪੇਖਤ ਸਦਾ ਹਜੂਰੇ ॥

ਹੇ ਜਗਦੀਸੁਰ = ਜਗਤ ਦੇ ਈਸਰ ਪਰਮੇਸ਼ਰ ! ਮੈਂ ਮਨਿ = ਰਿਦੇ ਤੇ ਤਨਿ = ਸਰੀਰ ਕਰਕੇ ਤੇਰਾ ਰਵਿ = ਉਚਾਰਨ ਕਰਦਾ ਰਹਿਆ = ਰਹਿੰਦਾ ਹਾਂ **ਵਾ:** ਤੂੰ ਮਨ ਤੇ ਤਨ ਵਿਚ ਵਿਆਪਕ ਹੋ ਰਿਹਾ ਹੈਂ, ਮੈਂ ਤੈਨੂੰ ਸਦਾ = ਹਮੇਸ਼ਾ ਹੀ ਹਜੂਰੇ = ਸਾਹਮਣੇ, ਨੇੜੇ ਪੇਖਤ = ਵੇਖਦਾ ਹਾਂ।

## ਨਾਨਕ, ਰਵਿ ਰਹਿਓ ਸਭ ਅੰਤਰਿ; ਸਰਬ ਰਹਿਆ ਭਰਪੂਰੇ ॥੨॥੮॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਤਾਂ ਐਸਾ ਨਿਸਚਾ ਕੀਤਾ ਹੈ ਕਿ ਤੂੰ ਆਪ ਹੀ ਸਭ = ਸਾਰਿਆਂ ਦੇ ਰਿਦੇ ਅੰਤਰਿ = ਵਿਚ ਰਵਿ = ਵਿਆਪਕ ਹੋ ਰਹਿਓ = ਰਿਹਾ ਹੈਂ, ਤੂੰ ਆਪ ਹੀ ਸਰਬ = ਸਾਰੇ ਥਾਵਾਂ ਵਿਚ ਭਰਪੂਰੇ = ਵਿਆਪਕ ਹੋ ਰਿਹਾ ਹੈਂ, ਭਾਵ ਲਬਾਲਬ ਭਰਿਆ ਹੋਇਆ ਹੈਂ ॥੨॥੮॥੧੨॥

## ਮਲਾਰ ਮਹਲਾ ੫ ॥

## ਹਰਿ ਕੈ ਭਜਨਿ; ਕਉਨ ਕਉਨ ਨ ਤਾਰੇ ॥

ਹਰਿ = ਪਰਮੇਸ਼ਰ ਕੈ = ਦੇ ਨਾਮ ਭਜਨਿ = ਸਿਮਰਨ ਨੇ ਕਉਨ ਕਉਨ = ਕਿਹੜੇ ਕਿਹੜੇ ਨ = ਨਹੀਂ ਤਾਰੇ = ਤਾਰਨਾ ਕੀਤੇ, ਭਾਵ ਪਰਮੇਸ਼ਰ ਦੇ ਨਾਮ ਸਿਮਰਨ ਨੇ ਬੇਅੰਤ ਜੀਵ ਤਾਰਨਾ ਕੀਤੇ ਹਨ।

## ਖਗ ਤਨ, ਮੀਨ ਤਨ, ਮ੍ਰਿਗ ਤਨ, ਬਰਾਹ ਤਨ; ਸਾਧੂ ਸੰਗਿ ਉਧਾਰੇ ॥੧॥ਰਹਾਉ॥

ਖਗ = ਪੰਛੀ ਦਾ ਤਨ = ਸਰੀਰ, ਮੀਨ = ਮੱਛ ਦਾ ਤਨ = ਸਰੀਰ, ਮ੍ਰਿਗ ਤਨ = ਹਿਰਨ ਦਾ ਸਰੀਰ ਅਤੇ ਬਰਾਹ = ਸੂਰ ਦਾ ਸਰੀਰ ਧਾਰਨ ਵਾਲੇ ਆਦਿ ਸਾਰੇ ਜੀਵ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਦੁਆਰਾ ਪ੍ਰਭੂ ਨਾਮ ਨੇ ਉਧਾਰੇ = ਤਾਰ ਦਿੱਤੇ ਹਨ।

**ਅਥਵਾ** ਖਗ ਤਨ = ਪੰਛੀਆਂ ਦੇ ਸਰੀਰ ਵਿਚ ਰਹਿਣ ਵਾਲੇ ਵਿਸ਼ਨੂੰ ਵਾਹਨ ਬਣੇ ਹੋਏ ਗਰੁੜ ਆਦਿ ਮੀਨ ਤਨ = ਮੱਛੀਆਂ ਦੇ ਸਰੀਰ ਵਿੱਚੋਂ ਪੈਦਾ ਹੋਣ ਵਾਲੇ ਮਛੰਦਰ ਨਾਥ ਆਦਿ, ਮ੍ਰਿਗ ਤਨ = ਹਿਰਨ ਦੇ ਸਰੀਰ ਵਿਚ ਰਹਿਣ ਵਾਲੇ ਗਰੀਵ ਨਾਮੇ ਨਾਲ ਆਦਿ ਅਤੇ ਬਰਾਹ ਤਨ = ਸੂਰ ਦਾ ਅਵਤਾਰ ਧਾਰਨ ਵਾਲੇ ਵਿਸ਼ਨੂੰ ਆਦਿ ਸਾਰੇ ਸਾਧੂ = ਮਹਾਤਮਾ ਦੀ ਸੰਗਤ ਕਰਕੇ ਉਧਰੇ ਹਨ ॥੧॥ਰਹਾਉ॥

**ਖਗ ਤਨ :** ਪੰਛੀ ਦਾ ਸਰੀਰ ਧਾਰਨ ਵਾਲੇ ਜਟਾਊ ਨਾਮੇ ਪੰਛੀ ਨੇ ਜਿਸ ਵਕਤ ਰਾਵਣ ਸੀਤਾ ਨੂੰ ਚੁਰਾ ਕੇ ਲਿਜਾ ਰਿਹਾ ਸੀ, ਤਦ ਇਸ ਨੇ ਰਾਵਣ ਦਾ ਮੁਕਾਬਲਾ ਕੀਤਾ ਅਤੇ ਬਿਬਾਨ ਵਿਚ ਜਾਂਦੇ ਰਾਵਣ ਦੇ ਚੁੰਝਾਂ ਮਾਰਨੀਆਂ ਸ਼ੁਰੂ ਕੀਤੀਆਂ ਸਨ, ਜਦ ਇਸ ਨੇ ਰਾਵਣ ਨੂੰ ਬਹੁਤਾ ਹੀ ਤੰਗ ਕਰਨਾ ਸ਼ੁਰੂ ਕਰ ਦਿੱਤਾ, ਤਦ ਰਾਵਣ ਨੇ ਅਗਨ ਬਾਣ ਨਾਲ ਜਟਾਊ ਨਾਮੇ ਪੰਛੀ ਦੇ ਖੰਭ ਸਾੜ ਦਿੱਤੇ ਸੀ, ਜਿਸ ਕਰਕੇ ਉਹ ਧਰਤੀ ਉੱਤੇ ਡਿੱਗ ਪਿਆ ਸੀ। ਜਦ ਸ਼੍ਰੀ ਰਾਮ ਚੰਦਰ ਜੀ ਬਾਨਰਾਂ ਦੀ ਸੈਨਾ ਸਮੇਤ ਸੀਤਾ ਨੂੰ ਲੱਭਦੇ ਲੱਭਦੇ ਉਸ ਜਗ੍ਹਾ ਉੱਤੇ ਆਏ, ਜਿਸ ਜਗ੍ਹਾ ਉੱਤੇ ਜਟਾਊ ਪੰਛੀ ਡਿੱਗਿਆ ਪਿਆ ਸੀ। ਉਸ ਵੇਲੇ ਜਟਾਊ ਪੰਛੀ ਨੇ ਅਕਾਸ਼ ਵੱਲ ਮੂੰਹ ਕਰਕੇ ਇਸ਼ਾਰੇ ਨਾਲ ਸ਼੍ਰੀ ਰਾਮ ਚੰਦਰ ਜੀ ਨੂੰ ਸਮਝਾਉਣਾ ਕੀਤਾ ਕਿ ਰਾਵਣ ਸੀਤਾ ਨੂੰ ਅਕਾਸ਼ ਦੇ ਰਸਤੇ ਬਿਬਾਨ 'ਤੇ ਚੜ੍ਹਾਅ ਕੇ ਲਿਜਾ ਰਿਹਾ ਹੈ। ਸ਼੍ਰੀ ਰਾਮ ਚੰਦਰ ਜੀ ਇਸ਼ਾਰੇ ਨਾਲ ਸਮਝ ਗਏ ਕਿ ਇਹ ਪੰਛੀ ਕਹਿ ਰਿਹਾ ਹੈ ਕਿ ਰਾਵਣ ਸੀਤਾ ਨੂੰ ਆਕਾਸ਼ ਦੇ ਰਸਤੇ ਰਾਹੀਂ ਬਿਬਾਨ ਵਿਚ ਚੜ੍ਹਾਅ ਕੇ ਲੈ ਗਿਆ ਹੈ। ਸ਼੍ਰੀ ਰਾਮ ਚੰਦਰ ਨੇ ਉਸ ਪੰਛੀ ਦਾ ਅੰਤ ਸਮਾਂ ਨੇੜੇ ਜਾਣ ਕੇ ਉਸ ਦੀ ਕਲਿਆਣ ਕੀਤੀ ਸੀ। ਇਉਂ ਉਸ ਪੰਛੀ ਸਰੀਰ ਵਾਲੇ ਜਟਾਊ ਦਾ ਉੱਧਾਰ ਕੀਤਾ ਸੀ **ਅਥਵਾ** ਕਾਕ ਭਸੁੰਡ ਦੀ ਵੀ ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਸਦਕਾ ਕਲਿਆਣ ਹੋਈ ਸੀ।

**ਸਾਖੀ—ਮਹਾਤਮਾ ਦੇ ਦਰਸ਼ਨਾਂ ਦਾ ਮਹਾਤਮ :** ਇਕ ਸੰਤ ਸੇਵੀ ਗੁਰਮੁਖ ਨੇ ਸੇਵਾ ਕਰਦਿਆਂ ਬਹੁਤ ਸਮਾਂ ਬਤੀਤ ਕੀਤਾ। ਉਹ ਆਏ ਹੋਏ ਹਰੇਕ ਮਹਾਂਪੁਰਖ ਨੂੰ ਪੁੱਛਿਆ ਕਰੇ ਕਿ ਸੰਤ ਦੇ ਦਰਸ਼ਨਾਂ ਦਾ ਕੀ ਫਲ ਹੈ ? ਤਾਂ ਮਹਾਤਮਾ ਆਪਣੇ ਆਪਣੇ ਤਰੀਕੇ ਨਾਲ ਦੱਸਦੇ ਰਹੇ, ਪਰ ਇਸ ਦੀ ਤਸੱਲੀ ਨਾ ਹੋਈ। ਗੁਰੂ ਨਾਨਕ ਦੇਵ ਜੀ ਨੇ ਇਸ ਦੀ ਸੇਵਾ ਨੂੰ ਫਲ ਲਾਉਣ ਵਾਸਤੇ ਇਸ ਨੂੰ ਜਾ ਦਰਸ਼ਨ ਦਿੱਤੇ। ਇਹ ਗੁਰਮੁਖ ਗੁਰੂ ਨਾਨਕ ਦੇਵ ਜੀ ਨੂੰ ਸੰਤ ਸਮਝ ਕੇ ਉਹੋ ਹੀ ਪ੍ਰਸ਼ਨ ਕਰ ਬੈਠਾ ਤੇ ਪੁੱਛਣ ਲੱਗਾ ਕਿ ਹੇ ਮਹਾਤਮਾ ਜੀ ! ਸੰਤਾਂ ਦੇ ਦਰਸ਼ਨਾਂ ਦਾ ਕੀ ਲਾਭ ਹੈ ? ਗੁਰੂ ਸਾਹਿਬ ਜੀ ਨੇ ਕਿਹਾ ਕਿ ਤੈਨੂੰ ਕਿਸੇ ਨੇ ਪਹਿਲਾਂ ਦੱਸਿਆ ਨਹੀਂ ? ਉਹ ਕਹਿਣ ਲੱਗਾ ਕਿ ਦੱਸਿਆ ਤਾਂ ਸੀ। ਕਿਸੇ ਨੇ ਗੰਗਾ ਦੇ ਇਸ਼ਨਾਨ ਜਿਤਨਾ ਮਹਾਤਮ ਦੱਸਿਆ ਹੈ, ਕਿਸੇ ਨੇ ਇਕਾਦਸ਼ੀਆਂ ਦੇ ਵਰਤ ਜਿਤਨਾ ਦੱਸਿਆ ਹੈ, ਪਰੰਤੂ ਮੇਰੀ ਤਸੱਲੀ ਨਹੀਂ ਹੋਈ। ਤਦ ਸਤਿਗੁਰੂ ਸਾਹਿਬ ਜੀ ਆਖਣ ਲੱਗੇ ਕਿ ਇਥੋਂ ਚਾਰ ਕੋਹ ਉਜਾੜ ਵਿਚ ਦੱਖਣ ਵੱਲ ਇਕ ਪਿੱਪਲ ਦਾ ਦਰੱਖ਼ਤ ਹੈ, ਉਥੇ ਤੇਰੀ ਤਸੱਲੀ ਹੋ ਜਾਵੇਗੀ। ਬਚਨ ਸੁਣ ਕੇ ਉਹ ਪ੍ਰੇਮੀ ਉਥੇ ਚਲਿਆ ਗਿਆ। ਪਿੱਪਲ ਦੇ ਦਰੱਖ਼ਤ ਉੱਤੇ ਕਾਵਾਂ ਦਾ ਜੋੜਾ ਬੈਠਾ ਸੀ। ਉਨ੍ਹਾਂ ਨਾਲ ਕੋਈ ਵੀ ਬਚਨ ਨਹੀਂ ਹੋ ਸਕਦਾ ਸੀ। ਬੈਠ ਕੇ ਵਾਪਸ ਮੁੜ ਆਇਆ। ਪਾਤਸ਼ਾਹ ਜੀ ਨੇ ਦੂਸਰੇ ਦਿਨ ਫੇਰ ਭੇਜਿਆ ਤਾਂ ਉਥੇ ਬਗਲਿਆਂ ਦਾ ਜੋੜਾ ਬੈਠਾ ਸੀ। ਕੋਈ ਵੀ ਉੱਤਰ ਨਾ ਮਿਲਿਆ। ਤੀਜੇ ਦਿਨ ਫਿਰ ਆਇਆ ਤਾਂ ਉਥੇ ਹੰਸਾਂ ਦਾ ਜੋੜਾ ਬੈਠਾ ਸੀ। ਚੌਥੇ ਦਿਨ ਫੇਰ ਗੁਰੂ ਸਾਹਿਬ ਦੇ ਬਚਨ ਮੰਨ ਕੇ ਗਿਆ ਤਾਂ ਉਥੇ ਇਕ ਇਸਤਰੀ ਅਤੇ ਇਕ ਪੁਰਖ ਬੈਠੇ ਸਨ। ਉਨ੍ਹਾਂ ਨੇ ਉਸ ਗੁਰਮੁਖ ਦੇ ਪੈਰੀਂ ਹੱਥ ਲਾਏ। ਉਹ ਵਿਅਕਤੀ ਉਨ੍ਹਾਂ ਨੂੰ ਪੁੱਛਣ ਲੱਗਾ ਕਿ ਮੈਨੂੰ ਸੰਤਾਂ ਦੇ ਦਰਸ਼ਨ ਦਾ ਫਲ ਦੱਸੋ। ਉਹ ਕਹਿਣ ਲੱਗੇ ਕਿ ਤੈਨੂੰ ਹਾਲੇ ਤਕ ਪਤਾ ਹੀ ਨਹੀਂ ਲੱਗਿਆ। ਉਹ ਕਹਿਣ ਲੱਗਾ ਕਿ ਨਹੀਂ ਜੀ ! ਮੈਨੂੰ ਹਾਲੇ ਤਕ ਕਿਸੇ ਵੀ ਗੱਲ ਦੀ ਸਮਝ ਨਹੀਂ ਆਈ। ਉਹ ਕਹਿਣ ਲੱਗੇ ਕਿ ਜਿਸ ਵਕਤ ਤੂੰ ਪਹਿਲੇ ਦਿਨ ਮਿਲਿਆ ਸੀ ਤਾਂ ਅਸੀਂ ਕਾਵਾਂ ਦੀ ਜੂਨ ਵਿਚ ਪਏ ਹੋਏ ਸੀ। ਇਸ ਦਾ ਸਾਨੂੰ ਪਤਾ ਨਹੀਂ ਸੀ ਕਿ ਹੋਰ ਕਿਤਨਾ ਸਮਾਂ ਉਸ ਭੈੜੀ ਜੂਨ ਵਿਚ ਪਏ ਰਹਾਂਗੇ। ਦੂਜੇ ਦਿਨ ਅਸੀਂ ਤੇਰੇ ਦਰਸ਼ਨ ਕੀਤੇ ਤਾਂ ਅਸੀਂ ਕਾਵਾਂ ਤੋਂ ਬਗੁਲੇ ਬਣ ਗਏ, ਬਗਲਿਆਂ ਦੇ ਖੰਭ ਚਿੱਟੇ ਹੁੰਦੇ ਹਨ, ਪਰੰਤੂ ਕਰਨੀ ਚੰਗੀ ਨਹੀਂ ਹੁੰਦੀ। ਮੱਛੀਆਂ, ਡੱਡੀਆਂ ਆਦਿ ਫੜ ਕੇ ਖਾਂਦੇ ਹਨ। ਇਸੇ ਪ੍ਰਕਾਰ ਤੀਸਰੇ ਦਿਨ ਤੇਰੇ ਦਰਸ਼ਨ ਕਰਕੇ ਅਸੀਂ ਹੰਸ ਬਣ ਗਏ ਅਤੇ ਚੌਥੇ ਦਿਨ ਤੇਰੇ ਦਰਸ਼ਨ ਕਰਕੇ ਅਸੀਂ ਮਨੁੱਖ ਬਣ ਗਏ। ਹੁਣ ਸਾਡੀਆਂ

ਸਾਰੀਆਂ ਜੂਨਾਂ ਕੱਟੀਆਂ ਗਈਆਂ ਹਨ, ਹੁਣ ਤੂੰ ਸਾਨੂੰ ਉਨ੍ਹਾਂ ਮਹਾਤਮਾ ਸਤਿਗੁਰਾਂ ਦੇ ਕੋਲ ਲੈ ਕੇ ਚੱਲ, ਜਿਨ੍ਹਾਂ ਨੇ ਸਾਡੇ ਕਲਿਆਣ ਲਈ ਤੈਨੂੰ ਇਥੇ ਵਾਰ ਵਾਰ ਭੇਜਣਾ ਕੀਤਾ ਹੈ। ਫੇਰ ਉਹ ਪੁਰਖ ਉਨ੍ਹਾਂ ਦੋਹਾਂ ਨੂੰ ਸਤਿਗੁਰਾਂ ਦੇ ਕੋਲ ਲੈ ਕੇ ਗਿਆ ਅਤੇ ਸਤਿਗੁਰਾਂ ਨੇ ਨਾਮ ਬਾਣੀ ਦਾ ਉਪਦੇਸ਼ ਦੇ ਕੇ ਉਨ੍ਹਾਂ ਦੀ ਕਲਿਆਣ ਕੀਤੀ।

**ਮੀਨ ਤਨ :** ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸਮੁੰਦਰ ਦੀ ਸੈਰ ਕਰਦੇ ਹੋਏ ਮੱਛ ਉੱਤੇ ਭਾਈ ਮਰਦਾਨਾ ਜੀ ਸਮੇਤ ਤੁਰੇ ਜਾ ਰਹੇ ਸਨ ਤਾਂ ਭਾਈ ਮਰਦਾਨਾ ਜੀ ਮੱਛ ਦੇ ਮੂੰਹ ਨੂੰ ਵੇਖ ਕੇ ਡਰ ਗਿਆ ਸੀ। ਮਰਦਾਨੇ ਦੇ ਪੁੱਛਣ ਤੋਂ ਸਤਿਗੁਰਾਂ ਨੇ ਕਿਹਾ ਕਿ ਇਹ ਮੱਛ ਤੋਂ ਹੀ ਸਾਰਾ ਹਾਲ ਸੁਣ ਲੈਣਾ ਕਰ। ਜਦ ਸਤਿਗੁਰਾਂ ਨੇ ਆਪਣੇ ਚਰਨ ਉਸ ਦੇ ਮੂੰਹ ਉੱਤੇ ਲਾਉਣੇ ਕੀਤੇ, ਤਦ ਉਸ ਨੂੰ ਪਿਛਲੇ ਜਨਮ ਦਾ ਗਿਆਨ ਹੋ ਗਿਆ ਅਤੇ ਕਹਿਣ ਲੱਗਾ ਕਿ ਮੈਂ ਰਾਜੇ ਜਨਕ ਦਾ ਰਸੋਈਆ ਸੀ। ਮੈਨੂੰ ਚੋਰੀ ਭੋਜਨ ਖਾਣ ਤੋਂ ਸਰਾਪ ਮਿਲਿਆ ਸੀ। ਤੂੰ ਚੋਰੀ ਭੋਜਨ ਖਾਂਦਾ ਹੈਂ, ਇਸ ਲਈ ਅਗਲਾ ਜਨਮ ਤੈਨੂੰ ਮੱਛ ਦਾ ਮਿਲੇ। ਉਸੇ ਸਰਾਪ ਕਾਰਨ ਮੈਂ ਹੁਣ ਮੱਛ ਦਾ ਸਰੀਰ ਧਾਰਨ ਕੀਤਾ ਹੈ **ਵਾ:** ਕਈ ਵਿਦਵਾਨਾਂ ਨੇ ਇਹ ਵੀ ਮੰਨਿਆ ਹੈ ਕਿ ਉਸ ਨੇ ਇਹ ਵਾਰਤਾ ਸੁਣਾਈ ਸੀ ਕਿ ਇਕ ਵਾਰੀ ਮੈਂ ਪਿਛਲੇ ਜਨਮ ਵਿਚ ਇਕ ਤਪੀਆ ਬਣ ਕੇ ਪਾਣੀ ਵਿਚ ਖਲੋ ਕੇ ਤਪ ਕਰਦਾ ਸੀ। ਇਕ ਵਾਰ ਮੈਨੂੰ ਰਾਜਾ ਜਨਕ ਜੀ ਮਿਲੇ ਅਤੇ ਕਹਿਣ ਲੱਗੇ ਕਿ ਤੂੰ ਹੁਣ ਬਹੁਤ ਤਪ ਕਰ ਲਿਆ ਹੈ, ਪਾਣੀ ਤੋਂ ਬਾਹਰ ਆ ਕੇ ਸਤਿਸੰਗਤ ਕਰਿਆ ਕਰ। ਮੈਂ ਅੱਗੋਂ ਕਹਿ ਦਿੱਤਾ ਕਿ ਕੁਝ ਸਮਾਂ ਹੋਰ ਪਾਣੀ ਵਿਚ ਖਲੋ ਕੇ ਤਪ ਕਰ ਲੈਣ ਦਿਓ, ਫੇਰ ਤੁਹਾਡਾ ਬਚਨ ਮੰਨ ਕੇ ਸਤਿਸੰਗਤ ਵੀ ਕਰ ਲਿਆ ਕਰਾਂਗਾ। ਰਾਜਾ ਜਨਕ ਜੀ ਨੇ ਸੁਭਾਵਿਕ ਹੀ ਬਚਨ ਕਰ ਦਿੱਤਾ ਕਿ ਬਹੁਤੇ ਪਾਣੀ ਵਿਚ ਖਲੋ ਕੇ ਕਰਮ-ਕਾਂਡਾਂ ਨਾਲ ਕੀਤਾ ਹੋਇਆ ਤਪ, ਮੱਛ ਆਦਿ ਦੀ ਜੂਨ ਦਿਵਾ ਦਿੰਦਾ ਹੈ। ਉਸ ਵਕਤ ਮੈਂ ਰਾਜੇ ਜਨਕ ਅੱਗੇ ਬੇਨਤੀ ਕੀਤੀ ਕਿ ਤੁਹਾਡਾ ਬਚਨ ਪੂਰਾ ਹੋ ਜਾਂਦਾ ਹੈ। ਹੁਣ ਮੈਨੂੰ ਅਗਲਾ ਜਨਮ ਮੱਛ ਦਾ ਹੀ ਮਿਲੇਗਾ। ਪਰ ਇਕ ਗੱਲ ਕਿਰਪਾ ਕਰਕੇ ਜ਼ਰੂਰ ਦੱਸ ਦੇਣਾ ਕਰੋ ਕਿ ਮੇਰਾ ਉੱਧਾਰ ਕਿਵੇਂ ਹੋਵੇਗਾ ? ਤਦ ਰਾਜੇ ਜਨਕ ਨੇ ਕਿਹਾ ਸੀ ਕਿ ਕਲਿਜੁਗ ਵਿਚ ਦੁਨੀਆਂ ਦਾ ਭਲਾ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਆਉਣਗੇ। ਜਦ ਉਹ ਤੇਰੇ ਉਪਰ ਆਪਣੇ ਚਰਨ ਰੱਖਣਗੇ, ਤਦ ਤੇਰਾ ਉੱਧਾਰ ਹੋਵੇਗਾ। ਇਉਂ ਹੁਣ ਤ੍ਰਿਲੋਕੀ ਦੇ ਮਾਲਕ ਸਤਿਗੁਰੂ ਜੀ ਨੇ ਮੇਰੇ ਉੱਤੇ ਆਪਣੇ ਚਰਨ ਰੱਖ ਕੇ ਮੇਰੀ ਕਲਿਆਣ ਕਰਨੀ ਹੈ। ਜਦ ਉਸ ਮੱਛ ਨੇ ਆਪਣੀ ਵਾਰਤਾ ਵਰਣ ਕਰਕੇ ਸੁਣਾ ਦਿੱਤੀ, ਉਸ ਵਕਤ ਸਤਿਗੁਰਾਂ ਨੇ ਕਿਹਾ ਕਿ ਹੇ ਮੱਛ ! ਤੇਰੀ ਅੱਠ ਪਹਰ ਹੋਰ ਉਮਰ ਹੈ, ਹੁਣ ਤੂੰ ਕੇਵਲ ਵਾਹਿਗੁਰੂ ਦਾ ਜਾਪ ਕਰ, ਤੇਰੀ ਕਲਿਆਣ ਹੋ ਜਾਵੇਗੀ। ਇਉਂ ਸਤਿਗੁਰਾਂ ਨੇ ਮੱਛ ਦੇ ਸਰੀਰ ਦਾ ਉੱਧਾਰ ਕੀਤਾ ਸੀ।

**ਸਾਖੀ—ਕਾਲ ਨੇਮ ਦੀ :** ਰਾਮਾਇਣ ਵਿਚ ਪ੍ਰਸੰਗ ਆਉਂਦਾ ਹੈ ਕਿ ਕਾਲ ਨੇਮ ਰਾਵਣ ਦਾ ਮਾਮਾ ਸੀ। ਜਿਸ ਵੇਲੇ ਲਛਮਣ ਮੂਰਛਾ ਨੂੰ ਪ੍ਰਾਪਤ ਹੋਇਆ ਹੈ, ਉਸ ਵੇਲੇ ਲੰਕਾ ਵਿੱਚੋਂ ਇਕ ਵੈਦ ਬੁਲਾਇਆ ਗਿਆ। ਉਸ ਨੇ ਦੱਸਿਆ ਕਿ ਜੇਕਰ ਦਿਨ ਚੜ੍ਹੇ ਤੋਂ ਪਹਿਲਾਂ ਸੰਜੀਵਨੀ ਬੂਟੀ ਲਿਆ ਕੇ ਇਸ ਨੂੰ ਲਾਈ ਜਾਵੇ ਤਾਂ ਲਛਮਣ ਜੀਉਂਦਾ ਹੋ ਸਕਦਾ ਹੈ। ਉਸ ਵੇਲੇ ਸ਼੍ਰੀ ਰਾਮ ਚੰਦਰ ਜੀ ਨੇ ਸਾਰੀ ਫ਼ੌਜ ਨੂੰ ਪੁੱਛਿਆ ਕਿ ਕੋਈ ਦਿਨ ਚੜ੍ਹੇ ਤੋਂ ਪਹਿਲਾਂ ਸੰਜੀਵਨੀ ਬੂਟੀ ਲਿਆ ਸਕਦਾ ਹੈ ਤਾਂ ਸਾਰੇ ਕਹਿਣ ਲੱਗੇ ਕਿ ਇਤਨੀ ਜਲਦੀ ਨਹੀਂ ਆ ਸਕਦੀ। ਫਿਰ ਹਨੂੰਮਾਨ ਤਿਆਰ ਹੋਇਆ। ਜਿਸ ਵੇਲੇ ਹਨੂੰਮਾਨ ਸੰਜੀਵਨੀ ਬੂਟੀ ਲੈਣ ਜਾ ਰਿਹਾ ਸੀ, ਉਧਰ ਰਾਵਣ ਨੂੰ ਪਤਾ ਲੱਗਣ ’ਤੇ ਉਸ ਨੇ ਕਾਲ ਨੇਮ ਨੂੰ ਹਨੂੰਮਾਨ ਤਾਈਂ ਛਲਣ ਲਈ ਭੇਜ ਦਿੱਤਾ ਤੇ ਇਹ ਇਕ ਪਾਂਧਾ ਬਣ ਕੇ ਬੈਠ ਗਿਆ। ਜਿਥੇ ਇਹ ਪਾਂਧਾ ਬਣਿਆ ਬੈਠਾ ਸੀ, ਉਥੇ ਨੇੜੇ ਹੀ ਹਨੂੰਮਾਨ ਪਿਆਸ ਲੱਗਣ ਤੋਂ ਪਾਣੀ ਪੀਣ ਲਈ ਚਲਿਆ ਗਿਆ। ਤਦ ਪਾਂਧਾ ਬਣੇ ਕਾਲ ਨੇਮ ਨੇ ਕਿਹਾ ਕਿ ਆਉ ਪੈਰ ਧੋ ਕੇ ਬੈਠ ਜਾਵੋ ਅਤੇ ਮੇਰੇ ਕੋਲੋਂ ਸਿੱਖਿਆ ਪ੍ਰਾਪਤ ਕਰੋ। ਜਦੋਂ ਹਨੂੰਮਾਨ ਪੈਰ ਧੋਣ

ਲੱਗਿਆ ਤਾਂ ਉਥੇ ਇਕ ਰਾਖ਼ਸ਼ਣੀ ਮੱਛੀ ਬਣੀ ਹੋਈ ਸੀ। ਉਸ ਨੇ ਹਨੂੰਮਾਨ ਦਾ ਪੈਰ ਫੜ ਲਿਆ। ਜਦ ਉਸ ਨੇ ਪੈਰ ਫੜ ਲਿਆ, ਤਦ ਉਸ ਮੱਛੀ ਬਣੀ ਰਾਖ਼ਸ਼ਣੀ ਨੂੰ ਹਨੂੰਮਾਨ ਨੇ ਪੈਰ ਦੇ ਨਾਲ ਹੀ ਮਸਲ ਦਿੱਤਾ। ਉਹ ਪ੍ਰਲੋਕ ਨੂੰ ਜਾਂਦੀ ਹੋਈ ਕਹਿਣ ਲੱਗੀ ਕਿ ਇਹ ਪਾਂਧਾ ਨਹੀਂ ਹੈ, ਇਹ ਰਾਵਣ ਦਾ ਭੇਜਿਆ ਹੋਇਆ ਕਾਲ ਨੇਮ ਹੈ, ਇਸ ਨੂੰ ਮਾਰ ਦੇਣਾ ਕਰ। ਤਦ ਹਨੂੰਮਾਨ ਨੇ ਉਸ ਨੂੰ ਘਸੁੰਨ ਮਾਰ ਕੇ ਖ਼ਤਮ ਕਰ ਦਿੱਤਾ ਸੀ ਅਤੇ ਉਸ ਮੱਛੀ ਬਣੀ ਰਾਖ਼ਸ਼ਣੀ ਦਾ ਹਨੂੰਮਾਨ ਨੇ ਕਲਿਆਣ ਕੀਤਾ ਸੀ।

**ਸਾਖੀ—ਮ੍ਰਿਗ ਤਨ ਦੇ ਉਧਾਰ ਦੀ :** ਪੁਰਾਣਿਕ ਕਥਾ ਅਨੁਸਾਰ ਇਕ ਜੜ੍ਹ ਭਰਥ ਰਿਖੀ ਸੀ, ਜੋ ਜਨਮ ਤੋਂ ਹੀ ਵੈਰਾਗੀ ਤਿਆਗੀ ਸੀ। ਕਿਸੇ ਨਾਲ ਬਹੁਤਾ ਬੋਲਦਾ ਨਹੀਂ ਸੀ। ਇਕ ਦਿਨ ਮਨੁੱਖਾਂ ਵਿਚ ਮੋਹ ਦਾ ਕਰਤਬ ਦੇਖ ਕੇ ਇਹ ਹੱਸ ਪਿਆ। ਰਿਖੀਆਂ ਨੇ ਪੁੱਛਿਆ ਕਿ ਤੁਸੀਂ ਹੱਸ ਕਿਉਂ ਪਏ ਹੋ ? ਤਾਂ ਇਸ ਨੇ ਕਿਹਾ ਕਿ ਮੈਨੂੰ ਮੋਹ ਦੀ ਆਪਣੀ ਕਹਾਣੀ ਯਾਦ ਆ ਗਈ ਸੀ। ਪਿਛਲੇ ਜਨਮ ਤੋਂ ਪਿਛਲੇ ਜਨਮ ਵਿਚ ਮੈਂ ਸਾਧੂ ਰੂਪ ਵਿਚ ਤਪੱਸਿਆ ਕਰਦਾ ਸੀ। ਤਾਂ ਇਕ ਮ੍ਰਿਗ ਦਾ ਨਿੱਕਾ ਜਿਹਾ ਬੱਚਾ ਜੋ ਚੱਲਣ ਵਿਚ ਬਹੁਤੀ ਸਮਰੱਥਾ ਵੀ ਨਹੀਂ ਰੱਖਦਾ ਸੀ, ਸ਼ੇਰ ਤੋਂ ਡਰਦਿਆਂ ਬਾਕੀ ਮਿਰਗ ਦੌੜ ਗਏ, ਪਰ ਉਹ ਬੱਚਾ ਡਾਰ ਤੋਂ ਵਿਛੜ ਕੇ ਸਹਿਮਿਆ ਹੋਇਆ ਮੇਰੀ ਕੁਟੀਆ ਦੇ ਕੋਲ ਆ ਗਿਆ। ਮੈਂ ਉਸ ਜੀਵ 'ਤੇ ਦਇਆ ਕਰਕੇ ਉਸ ਦੀ ਪਾਲਣਾ ਸ਼ੁਰੂ ਕਰ ਦਿੱਤੀ। ਜੀਵਾਂ 'ਤੇ ਦਇਆ ਕਰਨੀ ਤੇ ਪਾਲਣਾ ਕਰਨ ਤਕ ਹੀ ਸੀਮਿਤ ਰਹਿੰਦਾ, ਇਹ ਗੱਲ ਤਾਂ ਠੀਕ ਸੀ, ਪਰ ਮੇਰਾ ਅੰਦਰੋਂ ਉਸ ਨਾਲ ਮੋਹ ਪ੍ਰਬਲ ਹੋ ਗਿਆ। ਮੈਂ ਉਸ ਨੂੰ ਕਦੇ ਪਾਣੀ ਪਿਲਾਉਂਦਾ, ਕਦੇ ਨਹਿਲਾਉਂਦਾ ਤੇ ਕਦੇ ਹਰਾ ਹਰਾ ਘਾਹ ਖਵਾਉਂਦਾ। ਮੇਰਾ ਬਹੁਤਾ ਸਾਰਾ ਸਮਾਂ ਤਪੱਸਿਆ ਛੱਡ ਕੇ ਉਸ ਦੇ ਪਾਲਣ-ਪੋਸ਼ਣ ਵਿਚ ਹੀ ਲੰਘ ਜਾਂਦਾ। ਇਕ ਦਿਨ ਉਸ ਮ੍ਰਿਗ ਰੱਸਾ ਗਲ ਵਿੱਚੋਂ ਕਢਾ ਕੇ ਜੰਗਲ ਵਿਚ ਦੌੜ ਗਿਆ। ਉਥੇ ਸ਼ਿਕਾਰੀਆਂ ਨੇ ਉਸ ਨੂੰ ਫੜ ਲਿਆ ਤੇ ਉਸ ਨੂੰ ਮਾਰ ਦਿੱਤਾ ਅਤੇ ਉਸ ਦੀਆਂ ਲੱਤਾਂ ਬੰਨ੍ਹ ਕੇ ਉਸ ਨੂੰ ਚੱਕੀ ਜਾਂਦੇ ਮੈਂ ਵੇਖ ਲਏ, ਕਿਉਂਕਿ ਉਹ ਮੇਰੀ ਕੁਟੀਆ ਦੇ ਕੋਲ ਦੀ ਲੰਘ ਰਹੇ ਸਨ। ਮੈਂ ਮ੍ਰਿਗ ਦੇ ਵਿਛੋੜੇ ਵਿਚ ਪਹਿਲਾਂ ਹੀ ਬਹੁਤ ਬੇਚੈਨ ਸੀ, ਪਰ ਸ਼ਿਕਾਰੀਆਂ ਦੇ ਹੱਥੋਂ ਮਰਿਆ ਵੇਖ ਕੇ ਮੇਰੇ ਮਨ ਵਿਚ ਮ੍ਰਿਗ ਦਾ ਐਸਾ ਧਿਆਨ ਵੱਸਿਆ ਕਿ ਉਸ ਦੀਆਂ ਬਚਪਨ ਦੀਆਂ ਖੇਡਾਂ ਉਸ ਦਾ ਮੇਰੇ ਨਾਲ ਲਾਡ ਪ੍ਰੇਮ ਕਰਨਾ ਤੇ ਉਧਰ ਮੇਰੀ ਪ੍ਰਾਲਬਧ ਪੂਰੀ ਹੋ ਚੁੱਕੀ ਸੀ, ਅਖ਼ੀਰਲੇ ਸਮੇਂ ਵਿਚ ਮੇਰੇ ਧਿਆਨ ਵਿਚ ਮ੍ਰਿਗ ਹੋਣ ਕਰਕੇ ਮੈਨੂੰ ਅਗਲਾ ਜਨਮ ਮ੍ਰਿਗ ਦਾ ਪ੍ਰਾਪਤ ਹੋਇਆ, ਕਿਉਂਕਿ ਪ੍ਰਾਣ ਤਿਆਗਣ ਵੇਲੇ ਦੀ ਵਾਸ਼ਨਾ ਅਗਲੇ ਜਨਮ ਦਾ ਬੀਜ ਬਣ ਜਾਂਦੀ ਹੈ। ਜੈਸਾ ਕਿ :

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥** *(ਅੰਗ ੨੪੨)*

ਉਸੇ ਅਨੁਸਾਰ ਹੀ ਮੈਨੂੰ ਅਗਲਾ ਜਨਮ ਮ੍ਰਿਗ ਦਾ ਮਿਲਿਆ। ਮ੍ਰਿਗ ਤਨ ਵਿਚ ਮੇਰੇ ਪਿਛਲੇ ਜੀਵਾਤਮਾ ਦੇ ਸੰਸਕਾਰਾਂ ਸਤਿਸੰਗਤ ਕਰਨੀ, ਸਾਧੂਆਂ ਦੇ ਦਰਸ਼ਨ ਕਰਨੇ ਆਦਿ ਨੇ ਮੈਨੂੰ ਮਹਾਤਮਾ ਦਾ ਸੰਗੀ ਬਣਾ ਦਿੱਤਾ। ਉਨ੍ਹਾਂ ਵਿੱਚੋਂ ਕਰਨੀ ਕਮਾਈ ਵਾਲੇ ਮਹਾਂਪੁਰਖਾਂ ਨੇ ਅੰਤਰਜਾਮਤਾ ਦੁਆਰਾ ਮੈਨੂੰ ਪਹਿਚਾਣ ਲਿਆ ਕਿ ਇਹ ਤਾਂ ਪਿਛਲੇ ਜਨਮ ਦਾ ਰਿਖੀ ਮੋਹ ਦੇ ਕਾਰਨ ਮ੍ਰਿਗ ਦੀ ਜੂਨ ਵਿਚ ਪਿਆ ਹੋਇਆ ਹੈ ਤੇ ਉਨ੍ਹਾਂ ਦੀ ਕਥਾ ਅਤੇ ਨਾਮ ਦੇ ਪ੍ਰਤਾਪ ਨਾਲ ਪ੍ਰਭੂ ਦੇ ਜੱਸ ਸੁਣਨ ਨਾਲ ਮੇਰੀ ਮ੍ਰਿਗ ਤਨ ਵਿੱਚੋਂ ਕਲਿਆਣ ਹੋਈ। ਫੇਰ ਮੈਨੂੰ ਦੁਬਾਰਾ ਇਹ ਜਨਮ ਜੀਵਨ ਮੁਕਤੀ ਵਾਲਾ ਮਿਲਿਆ ਤੇ ਹੁਣ ਮੈਂ ਮੋਹ ਅਤੇ ਵਾਸ਼ਨਾ, ਵਿਕਾਰਾਂ ਤੋਂ ਜੰਮਣ ਮਰਣ ਤੋਂ ਰਹਿਤ ਪਦਵੀ ਕੇਵਲ ਨਾਮ ਜਪਾਉਣ ਅਤੇ ਜਪਣ ਵਾਸਤੇ ਪਾਈ ਹੈ। ਮੈਨੂੰ ਪਰਮਾਤਮਾ ਨੇ ਮੁਕਤੀ ਦੇ ਕੇ ਹੋਰਨਾਂ ਨੂੰ ਵੀ ਮੁਕਤ ਕਰਾਉਣ ਦੀ ਅਗਿਆ ਕੀਤੀ ਹੈ। ਜੈਸਾ ਕਿ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥** *(ਅੰਗ ੭੪੯)*

ਇਸ ਪ੍ਰਕਾਰ ਮ੍ਰਿਗ ਤਨ ਵਿਚ ਰਿਸ਼ੀਆਂ ਨੇ ਨਾਮ ਬਾਣੀ ਦੇ ਪ੍ਰਤਾਪ ਕਰਕੇ ਉਸ ਦਾ ਉੱਧਾਰ ਕੀਤਾ ਸੀ।

ਇਸੇ ਪ੍ਰਕਾਰ ਮ੍ਰਿਗ ਤਨ ਵਿਚ ਉੱਧਾਰ ਕਰਨ ਦੀ ਤ੍ਰੇਤੇ ਜੁਗ ਦੀ ਵੀ ਇਕ ਬਹੁਤ ਪ੍ਰਸਿੱਧ ਗਾਥਾ ਹੈ, ਜਿਸ ਦਾ ਰਾਮਾਇਣ ਵਿਚ ਬਹੁਤ ਵੱਡਾ ਵਿਸਥਾਰ ਹੈ, ਕੇਵਲ ਟੂਕ ਮਾਤਰ ਪੰਗਤੀ ਦੇ ਅਰਥ ਨੂੰ ਸੁਖੈਨ ਸਮਝਣ ਲਈ ਇਥੇ ਲਾਈ ਜਾਂਦੀ ਹੈ।

ਰਾਵਣ ਦਾ ਮਾਮਾ ਮਰੀਚ, ਜਿਸ ਨੂੰ ਰਾਵਣ ਨੇ ਸਖ਼ਤੀ ਨਾਲ ਹਦਾਇਤ ਦਿੱਤੀ ਹੈ ਕਿ ਮਾਇਆਵੀ ਸ਼ਕਤੀ ਨਾਲ ਤੂੰ ਸਵਰਣ ਰੰਗਾ ਹਿਰਨ ਬਣ, ਜਿਸ ਕਰਕੇ ਰਾਮ ਸ਼ਿਕਾਰ ਨੂੰ ਜਾਵੇ ਤੇ ਮੈਂ ਸੀਤਾ ਦਾ ਹਰਣ ਕਰਾਂ। ਮਰੀਚ ਨੇ ਇਨਕਾਰ ਕੀਤਾ ਕਿ ਮੈਂ ਐਸਾ ਨਹੀਂ ਕਰ ਸਕਦਾ। ਮੈਂ ਹੁਣ ਮਾਇਆਵੀ ਸ਼ਕਤੀਆਂ ਤੋਂ ਪਰ੍ਹੇ ਹੋ ਕੇ ਆਪਣੇ ਕਲਿਆਣ ਲਈ ਤਪੱਸਿਆ ਕਰ ਰਿਹਾ ਹਾਂ। ਦੂਸਰਾ, ਮ੍ਰਿਗ ਬਣੇ ਨੂੰ ਇਹ ਅਵਤਾਰੀ ਪੁਰਖ ਰਾਮ ਕਦੇ ਛੱਡੇਗਾ ਨਹੀਂ। ਰਾਵਣ ਨੇ ਉਸ ਵੇਲੇ ਖੜਗ ਨੂੰ ਹੱਥ ਪਾਇਆ ਕਿ ਮੈਂ ਤੇਰਾ ਹੁਣੇ ਹੀ ਸਿਰ ਵੱਢ ਦਿੰਦਾ ਹਾਂ। ਰਾਮ ਤੈਨੂੰ ਮਾਰੇ ਜਾਂ ਨਾ ਮਾਰੇ, ਪਰ ਮੈਂ ਤੈਨੂੰ ਜਿਉਂਦਾ ਨਹੀਂ ਛੱਡਾਂਗਾ ? ਤਾਂ ਮਰੀਚ ਨੇ ਫ਼ੈਸਲਾ ਕੀਤਾ ਕਿ ਰਾਵਣ ਦੇ ਹੱਥੋਂ ਮਰਨ ਨਾਲ ਅਨੇਕਾਂ ਜੂਨਾਂ ਵਿਚ ਭਟਕਣਾ ਪਵੇਗਾ ਤੇ ਰਾਮ ਦੇ ਹੱਥੋਂ ਮਰਨ ਨਾਲ ਮੋਖ਼ਸ਼ ਪ੍ਰਾਪਤ ਹੋਵੇਗੀ। ਇਸ ਕਰਕੇ ਉਸ ਨੇ ਪ੍ਰਵਾਨ ਕੀਤਾ ਅਤੇ ਮਾਇਆਵੀ ਸ਼ਕਤੀ ਨਾਲ ਮ੍ਰਿਗ ਬਣਿਆ ਸੀ। ਸੀਤਾ ਦੀ ਜ਼ਿੱਦ ਕਰਨ ਤੋਂ ਰਾਮ ਇਸ ਮ੍ਰਿਗ ਮਗਰ ਦੌੜੇ ਤੇ ਆਪਣੇ ਤੀਰ ਨਾਲ ਉਸ ਦਾ ਸ਼ਿਕਾਰ ਕੀਤਾ। ਇਉਂ ਮ੍ਰਿਗ ਤਨ ਵਿਚ ਆਏ ਰਾਖ਼ਸ਼ ਮਰੀਚ ਦਾ ਰਾਮ ਜੀ ਨੇ ਉੱਧਾਰ ਕੀਤਾ।

**ਬਰਾਹ ਤਨ :** ਜਿਵੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਿਕਾਰ ਖੇਡ ਕੇ ਸੂਰ ਦੀ ਜੂਨ ਵਿਚ ਪਏ ਹੋਏ ਇਕ ਸਿੱਖ ਦਾ ਉੱਧਾਰ ਕੀਤਾ ਸੀ।

## ਦੇਵ ਕੁਲ, ਦੈਤ ਕੁਲ, ਜਖੵ ਕਿੰਨਰ ਨਰ; ਸਾਗਰ ਉਤਰੇ ਪਾਰੇ ॥

ਦੇਵ = ਦੇਵਤਿਆਂ ਦੀ ਕੁਲ = ਵੰਸ਼ ਵਿੱਚੋਂ ਹਾਹਾ ਹੂ ਹੂ ਆਦਿ ਗੰਧਰਵ ਜਾਂ ਦੇਵਤਿਆਂ ਦੀ ਕੁਲ ਦੇ ਗੁਰੂ ਬ੍ਰਿਹਸਪਤ, ਦੈਂਤ = ਰਾਖ਼ਸ਼ਾਂ ਦੀ ਕੁਲ = ਵੰਸ਼ ਵਿੱਚੋਂ ਭਭੀਖਣ ਭਗਤ ਜਾਂ ਪ੍ਰਹਿਲਾਦ ਭਗਤ, ਜਖੵ = ਜੱਛਾਂ ਦਾ ਰਾਜਾ ਕੁਬੇਰ ਆਦਿ, ਕਿੰਨਰ[1] = ਨਿੰਦਿਤ ਸ਼ਕਲ ਦਾ ਨਰ ਅਤੇ ਨਰ = ਮਨੁੱਖ ਆਦਿ ਸਾਰੇ ਹੀ ਸਾਧ ਸੰਗਤ ਦੀ ਕਿਰਪਾ ਦੁਆਰਾ ਨਾਮ ਜਪ ਕੇ ਸੰਸਾਰ ਸਾਗਰ = ਸਮੁੰਦਰ ਤੋਂ ਪਾਰੇ = ਪਾਰ ਮੁਕਤ ਰੂਪ ਕਿਨਾਰੇ 'ਤੇ ਉਤਰੇ = ਉਤਰ, ਲੰਘ ਗਏ ਹਨ।

## ਜੋ ਜੋ, ਭਜਨੁ ਕਰੈ ਸਾਧੂ ਸੰਗਿ; ਤਾ ਕੇ ਦੂਖ ਬਿਦਾਰੇ ॥੧॥

ਜੋ ਜੋ = ਜਿਹੜਾ ਜਿਹੜਾ ਪੁਰਖ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਮਿਲ ਕੇ ਪਰਮੇਸ਼ਰ ਦਾ ਭਜਨੁ = ਸਿਮਰਨ ਕਰੈ = ਕਰਦਾ ਹੈ ਤਾ = ਉਸ ਕੇ = ਦੇ ਸੱਚੇ ਪਾਤਸ਼ਾਹ ਨੇ ਜੰਮਣ ਮਰਣ ਆਦਿ ਦੇ ਸਾਰੇ ਦੂਖ = ਦੁੱਖ ਬਿਦਾਰੇ = ਨਾਸ਼ ਕਰ ਦਿੱਤੇ ਹਨ **ਵਾ:** (ਬਿ + ਦਾਰੇ) ਬਿ = ਵਿਸ਼ੇਸ਼ ਕਰਕੇ ਦਾਰੇ = ਦਲ, ਦੂਰ ਕਰ ਦਿੱਤੇ ਹਨ ॥੧॥

## ਕਾਮ ਕਰੋਧ ਮਹਾ ਬਿਖਿਆ ਰਸ; ਇਨ ਤੇ ਭਏ ਨਿਰਾਰੇ ॥

ਜੋ ਕਾਮ = ਮੰਦ ਵਾਸ਼ਨਾ ਵਾਲਾ ਸੁਭਾਅ, ਕਰੋਧ = ਗ਼ੁੱਸਾ, ਮਹਾ ਜ਼ਹਿਰ ਰੂਪ ਬਿਖਿਆ = ਮਾਇਆ **ਵਾ:**

---

੧. **ਕਿੰਨਰ :** ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ ਹੋਵੇ, ਉਹ ਕਿੰਨਰ ਹੁੰਦਾ ਹੈ। ਇਹ ਪੁਲਸ੍ਤ ਰਿਖੀ ਦੀ ਔਲਾਦ ਹਨ, ਜਦ ਕੁਬੇਰ ਦੀ ਸਭਾ ਵਿਚ ਗੰਧਰਵ ਗਾਉਂਦੇ ਹਨ, ਤਦ ਕਿੰਨਰ ਨਾਚ ਕਰਦੇ ਹਨ।

ਬਿਖਿਆ = ਵਿਸ਼ਿਆਂ ਦਾ ਰਸ ਹੈ, ਇਨ = ਇਨ੍ਹਾਂ ਸਾਰਿਆਂ ਤੇ = ਤੋਂ ਸਤਿਸੰਗੀ ਗੁਰਮੁਖ ਜਨ ਨਿਰਾਰੇ = ਅਸੰਗ ਭਏ = ਹੋਏ ਹਨ।

## ਦੀਨ ਦਇਆਲ, ਜਪਹਿ ਕਰੁਣਾਮੈ; ਨਾਨਕ, ਸਦ ਬਲਿਹਾਰੇ ॥੨॥੯॥੧੩॥

ਜੋ ਗੁਰਮੁਖ ਪ੍ਰੇਮੀ ਦੀਨ = ਗ਼ਰੀਬਾਂ ਤੇ ਦਇਆਲ = ਦਇਆ ਕਰਨ ਵਾਲੇ ਕਰੁਣਾਮੈ = ਕ੍ਰਿਪਾਲੂ ਸਰੂਪ ਪਰਮੇਸ਼ਰ ਨੂੰ ਜਪਹਿ = ਜਪਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਉਨ੍ਹਾਂ ਪਿਆਰਿਆਂ ਤੋਂ ਸਦ = ਸੈਂਕੜੇ ਵਾਰੀ ਬਲਿਹਾਰੇ = ਕੁਰਬਾਨ ਜਾਂਦਾ ਹਾਂ ॥੨॥੯॥੧੩॥

## ਮਲਾਰ ਮਹਲਾ ੫ ॥
## ਆਜੁ ਮੈ ਬੈਸਿਓ; ਹਰਿ ਹਾਟ ॥

ਆਜੁ = ਅੱਜ ਮੈਂ ਇਸ ਮਨੁੱਖਾ ਜਨਮ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸਤਿਸੰਗਤ ਰੂਪੀ ਹਾਟ = ਹੱਟ 'ਤੇ ਬੈਸਿਓ = ਬੈਠਣਾ ਕੀਤਾ ਹੈ।

## ਨਾਮੁ ਰਾਸਿ, ਸਾਝੀ ਕਰਿ ਜਨ ਸਿਉ; ਜਾਉ ਨ ਜਮ ਕੈ ਘਾਟ ॥੧॥ਰਹਾਉ॥

ਜੋ ਨਾਮ ਰੂਪੀ ਰਾਸਿ = ਪੂੰਜੀ ਵਾਲੇ ਹਨ, ਉਨ੍ਹਾਂ ਸੰਤ ਜਨਾਂ ਦੇ ਸਿਉ = ਨਾਲ ਸਾਝੀ = ਭਾਈਵਾਲਤਾ ਕਰਿ = ਕਰਨਾ ਕੀਤੀ ਹੈ **ਵਾ:** ਜੋ ਸ਼ਰਧਾ ਰੂਪੀ ਪੂੰਜੀ ਦੇ ਕੇ ਨਾਮ ਨੂੰ ਖ਼ਰੀਦਣਾ ਕੀਤਾ ਹੈ, ਇਹੋ ਸੰਤ ਜਨਾਂ ਦੇ ਨਾਲ ਭਾਈਵਾਲੀ ਕਰਨਾ ਕੀਤੀ ਹੈ। ਇਸੇ ਕਰਕੇ ਹੁਣ ਮੈਂ ਜਮ = ਜਮਦੂਤਾਂ ਕੈ = ਦੇ ਘਾਟ = ਰਸਤੇ ਨ = ਨਹੀਂ ਜਾਉ = ਜਾਵਾਂਗਾ **ਵਾ:** ਜਮਾਂ ਦੇ ਬੈਤਰਨੀ ਨਦੀ ਵਾਲੇ ਰਸਤੇ ਨਹੀਂ ਜਾਵਾਂਗਾ **ਵਾ:** ਜਮ = ਜੰਮਣ ਮਰਣ ਦੇ ਘਾਟ ਵਿਚ ਨਹੀਂ ਆਉਣਾ ਜਾਣਾ ਪਵੇਗਾ ॥੧॥ਰਹਾਉ॥

## ਧਾਰਿ ਅਨੁਗ੍ਰਹੁ, ਪਾਰਬ੍ਰਹਮਿ ਰਾਖੇ; ਭ੍ਰਮ ਕੇ ਖੁਲ੍ਹੇ ਕਪਾਟ ॥

ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਧਾਰ ਕੇ ਪਾਰਬ੍ਰਹਮਿ = ਪਰਮੇਸ਼ਰ ਨੇ ਆਪਣੇ ਜਨਾਂ ਨੂੰ ਰਾਖੇ = ਰੱਖ ਲਿਆ ਹੈ ਅਤੇ ਭਰਮ ਕੇ = ਦੇ ਕਪਾਟ = ਪਰਦੇ, ਤਖ਼ਤੇ ਖੁਲ੍ਹੇ = ਖੁੱਲ੍ਹ ਗਏ ਹਨ **ਵਾ:** ਭਰਮ ਕਰਕੇ ਪਏ ਹੋਏ ਆਸਾ ਅੰਦੇਸਾ ਦੇ **ਵਾ:** ਪੰਜਾਂ ਕੋਸ਼ਾਂ ਰੂਪੀ ਤਖ਼ਤੇ ਖੁੱਲ੍ਹ ਗਏ ਹਨ।

## ਬੇਸੁਮਾਰ, ਸਾਹੁ ਪ੍ਰਭੁ ਪਾਇਆ; ਲਾਹਾ ਚਰਨ ਨਿਧਿ ਖਾਟ ॥੧॥

ਮੈਂ ਬੇਸੁਮਾਰ = ਗਿਣਤੀ ਤੋਂ ਰਹਿਤ ਸਾਹੁ = ਸ਼ਾਹੂਕਾਰ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ਅਤੇ ਉਸ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਭਗਤੀ ਕਰਨ ਰੂਪ **ਵਾ:** ਧਿਆਨ ਰੂਪ ਨਿਧਿ = ਖ਼ਜ਼ਾਨੇ ਦਾ ਲਾਹਾ = ਲਾਭ ਖਾਟ = ਖੱਟਣਾ ਕੀਤਾ ਹੈ **ਵਾ:** ਲਾਹਾ = ਲਾਭਦਾਇਕ ਚਰਨਾਂ ਦੇ ਧਿਆਨ ਰੂਪੀ ਖ਼ਜ਼ਾਨੇ ਨੂੰ ਖੱਟਣਾ ਕੀਤਾ ਹੈ **ਵਾ:** ਨੌਂ ਨਿਧੀਆਂ ਦੇ ਦੇਣ ਵਾਲਾ ਚਰਨਾਂ ਕਮਲਾਂ ਦਾ ਲਾਭ ਖੱਟ ਲਿਆ ਹੈ ॥੧॥

## ਸਰਨਿ ਗਹੀ ਅਚੁਤ ਅਬਿਨਾਸੀ; ਕਿਲਬਿਖ ਕਾਢੇ ਹੈ ਛਾਂਟਿ ॥

ਜਦ ਅਚੁਤ = ਅਗਿੜ ਰੂਪ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦੀ ਸਰਨਿ = ਓਟ ਗਹੀ = ਗ੍ਰਹਿਣ ਕੀਤੀ ਹੈ, ਤਦ ਪਰਮੇਸ਼ਰ ਨੇ ਚਾਰ ਪ੍ਰਕਾਰ ਦੇ ਕਿਲਬਿਖ = ਪਾਪਾਂ ਨੂੰ ਅੰਤਹਕਰਣ ਦੇ ਵਿੱਚੋਂ ਛਾਂਟਿ = ਚੁਣ ਕੇ **ਵਾ:** ਨਿਰਣਾ ਕਰਕੇ ਕਾਢੇ = ਕੱਢ ਦੇਣਾ ਕੀਤਾ ਹੈ।

**ਕਲਿ ਕਲੇਸ ਮਿਟੇ ਦਾਸ ਨਾਨਕ; ਬਹੁਰਿ ਨ ਜੋਨੀ ਮਾਟ ॥੨॥੧੦॥੧੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੇ ਗੁਰ ਕਿਰਪਾ ਦੁਆਰਾ ਨਾਮ ਜਪ ਕੇ **ਵਾ:** ਪਰਮੇਸ਼ਰ ਦੀ ਕਿਰਪਾ ਸਦਕਾ ਮੇਰੇ ਦਾਸ = ਸੇਵਕ ਦੇ ਕਲਿ = ਕਲਪਨਾ ਤੇ ਸਾਰੇ ਕਲੇਸ = ਦੁਖ ਮਿਟੇ = ਨਵਿਰਤ ਹੋ ਗਏ ਹਨ, ਹੁਣ ਮੈਂ ਬਹੁਰਿ = ਮੁੜ ਕੇ ਜੋਨੀ = ਜੂਨਾਂ ਰੂਪੀ ਮਾਟ ਮਟਕੇ ਵਿਚ ਨ = ਨਹੀਂ ਪਵਾਂਗਾ **ਵਾ:** ਜੂਨਾਂ ਰੂਪੀ ਮੱਟ ਵਿਚ ਨਹੀਂ ਵੜਨਾ ਪਵੇਗਾ **ਵਾ:** ਪੁਨਾ ਜੂਨਾਂ ਵਿਚ ਪਾਉਣ ਵਾਲੀ ਅਵਿੱਦਿਆ ਰੂਪੀ ਮਟਕੀ ਨੂੰ ਗਿਆਨ ਰੂਪੀ ਡੰਡੇ ਦੇ ਨਾਲ ਮਾਟ = ਮਟੱਕ ਦੇ ਕੇ ਭੰਨ ਦਿੱਤਾ ਹੈ॥੨॥੧੦॥੧੪॥

**ਮਲਾਰ ਮਹਲਾ ੫ ॥**

**ਬਹੁ ਬਿਧਿ; ਮਾਇਆ ਮੋਹ ਹਿਰਾਨੋ ॥**

ਬਹੁ = ਬਹੁਤ ਬਿਧਿ = ਵਿਧੀ ਪੂਰਬਕ ਮਾਇਆ ਦਾ ਮੋਹ ਜੀਵਾਂ ਦੇ ਸ਼ੁਭ ਗੁਣਾਂ ਨੂੰ ਹਿਰਾਨੋ = ਚੁਰਾ ਰਿਹਾ ਹੈ **ਵਾ:** ਜੀਵਾਂ ਨੂੰ ਹਿਰਾਨੋ = ਠੱਗ ਰਿਹਾ ਹੈ **ਵਾ:** ਹਿਰਾਨੋ = ਹੈਰਾਨ (ਪਰੇਸ਼ਾਨ) ਕਰ ਰਿਹਾ ਹੈ।

**ਕੋਟਿ ਮਧੇ, ਕੋਊ ਬਿਰਲਾ ਸੇਵਕੁ; ਪੂਰਨ ਭਗਤੁ ਚਿਰਾਨੋ ॥੧॥ਰਹਾਉ॥**

ਕੋਟਿ = ਕਰੋੜਾਂ ਮਧੇ = ਵਿੱਚੋਂ ਕੋਊ = ਕੋਈ ਬਿਰਲਾ = ਟਾਂਵਾਂ ਹੀ ਸੇਵਕੁ = ਦਾਸ ਹੈ, ਜੋ ਪੂਰਨ ਪਰਮੇਸ਼ਰ ਦਾ ਚਿਰਾਨੋ = ਚਿਰੰਕਾਲ ਤੋਂ ਭਗਤ ਹੈ **ਵਾ:** ਚਿਰੰਜੀਵੀ ਭਗਤ ਹੈ **ਵਾ:** ਜੋ ਪਰਮੇਸ਼ਰ ਦਾ ਚਿਰਾਨੋ = ਆਦੋਂ ਪੂਰਨ ਭਗਤ ਹੈ **ਵਾ:** ਪਰਮੇਸ਼ਰ ਦੇ ਚਿਰਾਨੋ = ਚਰਨਾਂ ਦਾ ਪੂਰਨ ਭਗਤ ਹੈ **ਵਾ:** ਪਰਮੇਸ਼ਰ ਦਾ ਚਿਰਾਨੋ = ਦਾਸ ਕਹਾਉਣ ਵਾਲਾ ਹੈ **ਵਾ:** ਚਿਰਾਨੋ = ਪਛਾਣਨਾ ਕਰੋ, ਉਹ ਪੂਰਨ ਭਗਤ ਹੈ॥੧॥ਰਹਾਉ॥

**ਇਤ ਉਤ, ਡੋਲਿ ਡੋਲਿ ਸ੍ਰਮੁ ਪਾਇਓ; ਤਨੁ ਧਨੁ ਹੋਤ ਬਿਰਾਨੋ ॥**

ਜੀਵ ਇਤ ਉਤ = ਇਧਰ ਉਧਰ, ਲੋਕ-ਪ੍ਰਲੋਕ ਦੇ ਪਦਾਰਥਾਂ ਵਿਚ ਡੋਲਿ ਡੋਲਿ = ਭਟਕ ਭਟਕ ਕੇ ਸ੍ਰਮੁ = ਥਕੇਵਾਂ ਪਾਇਓ = ਪਾਉਣਾ ਕਰਦਾ ਹੈ, ਪਰ ਤਨੁ = ਸਰੀਰ ਤੇ ਧਨ ਅੰਤ ਨੂੰ ਬਿਰਾਨੋ = ਬਿਗਾਨਾ ਹੋਤ = ਹੋ ਜਾਂਦਾ ਹੈ।

**ਅਥਵਾ** ਇਸ ਲੋਕ ਦੇ ਪਦਾਰਥਾਂ ਵਿਚ ਡੋਲ ਡੋਲ ਕੇ ਉਤ = ਸਵਰਗ ਆਦਿ ਦੇ ਸੁੱਖਾਂ ਨੂੰ ਦਿਬ ਭੋਗ ਸਮਝ ਕੇ ਜੀਵ ਨੇ ਜੰਮਣ-ਮਰਣ ਦਾ ਦੁਖ ਪਾਉਣਾ ਕੀਤਾ ਹੈ ਅਤੇ ਇਨ੍ਹਾਂ ਵਿਚ ਲੱਗ ਕੇ ਸ਼ੁਭ ਗੁਣਾਂ ਰੂਪੀ ਧਨ ਬਿਗਾਨਾ ਹੋ ਰਿਹਾ ਹੈ ਤੇ ਸਰੀਰ ਵਿਕਾਰਾਂ ਵਿਚ ਲੱਗ ਕੇ ਵਿਰਾਨ ਹੋ ਰਿਹਾ ਹੈ **ਵਾ:** ਤਨੁ = ਸਰੀਰ ਤੇ ਧਨ ਵਿਚ ਲੱਗ ਕੇ ਜੀਵ ਵਿਰਾਨ (ਬੇਕਾਰ) ਹੋ ਰਿਹਾ ਹੈ।

**ਲੋਗ ਦੁਰਾਇ, ਕਰਤ ਠਗਿਆਈ; ਹੋਤੌ ਸੰਗਿ ਨ ਜਾਨੋ ॥੧॥**

ਹਰ ਵਕਤ ਮਨਮੁਖ ਜੀਵ ਲੋਗ = ਲੋਕਾਂ ਦੇ ਕੋਲੋਂ ਦੁਰਾਇ = ਛੁਪਾ ਕੇ ਠਗਿਆਈ = ਠੱਗੀ ਕਰਤ = ਕਰਦਾ ਰਹਿੰਦਾ ਹੈ, ਭਾਵ ਲੋਕਾਂ ਨਾਲ ਧਨ ਵਾਸਤੇ ਠੱਗੀ ਮਾਰਦਾ ਰਹਿੰਦਾ ਜਾਂ ਧਨ ਚੁਰਾਉਣ ਰੂਪ ਠੱਗੀ ਮਾਰਦਾ ਹੈ, ਜੋ ਪਰਮੇਸ਼ਰ ਹਰ ਵੇਲੇ ਸੰਗਿ = ਨਾਲ ਹੋਤੌ = ਹੁੰਦਾ ਹੈ, ਉਸ ਨੂੰ ਉੱਕਾ ਹੀ ਨ = ਨਹੀਂ ਜਾਨੋ = ਜਾਣਦਾ **ਵਾ:** ਡੰਡ ਦੇਣ ਵਾਲੇ ਹੋਤੌ = ਹੋਂਦ ਰੂਪ ਪਰਮੇਸ਼ਰ ਨੂੰ ਨਾਲ ਨਹੀਂ ਜਾਣਦਾ॥੧॥

**ਮ੍ਰਿਗ ਪੰਖੀ, ਮੀਨ ਦੀਨ ਨੀਚ; ਇਹ ਸੰਕਟ ਫਿਰਿ ਆਨੋ ॥**

ਠੱਗੀ ਮਾਰਨ ਵਾਲਾ ਜਾਂ ਧਨ ਚੁਰਾਉਣ ਵਾਲਾ ਪੁਰਖ ਮ੍ਰਿਗ = ਹਰਨ, ਪੰਖੀ = ਪੰਛੀ ਤੇ ਮੀਨ = ਮੱਛੀ

ਆਦਿ ਨੀਚ = ਨੀਵੀਆਂ ਜੂਨਾਂ ਵਿਚ ਦੀਨ = ਅਧੀਨ ਹੋ ਕੇ ਪੈਂਦਾ ਹੈ। ਇਹ = ਇਨ੍ਹਾਂ ਸੰਕਟ = ਦੁੱਖਾਂ ਵਿਚ ਫਿਰਿ = ਮੁੜ ਮੁੜ ਆਨੋ = ਲਿਆਂਦਾ ਜਾਂਦਾ ਹੈ **ਵਾ:** ਹਿਰਨ, ਪੰਛੀ, ਮੱਛੀ ਆਦਿ ਨੀਵੀਆਂ ਜੂਨਾਂ ਦੇ ਦੁਖ ਵਿਚ ਮੁੜ ਦੀਨ ਹੋ ਕੇ ਇਹ ਜੀਵ ਆਨੋ = ਆਉਂਦਾ ਹੈ, ਭਾਵ ਇਨ੍ਹਾਂ ਜੂਨਾਂ ਦੇ ਦੁੱਖਾਂ ਵਿਚ ਮੁੜ ਪਰਮੇਸ਼ਰ ਲਿਆਉਂਦਾ ਰਹਿੰਦਾ ਹੈ।

## ਕਹੁ ਨਾਨਕ, ਪਾਹਨ ਪ੍ਰਭ ਤਾਰਹੁ; ਸਾਧਸੰਗਤਿ ਸੁਖ ਮਾਨੋ ॥੨॥੧੧॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੋ ਕਿ ਹੇ ਪ੍ਰਭ = ਪਰਮੇਸ਼ਰ ! ਸਾਨੂੰ ਪਾਹਨ = ਪੱਥਰਾਂ ਵਤ ਜੜ੍ਹ ਜੀਵਾਂ ਨੂੰ **ਵਾ:** ਪੱਥਰ ਵਾਂਗ ਅਵਿੱਦਿਆ, ਪਾਪਾਂ ਰੂਪੀ ਭਾਰ ਕਰਕੇ ਭਾਰੀ ਜੀਵਾਂ ਨੂੰ ਕਿਰਪਾ ਕਰਕੇ ਤਾਰਹੁ = ਤਾਰਨਾ ਕਰੋ ਤਾਂ ਜੋ ਅਸੀਂ ਤੁਹਾਡੀ ਪ੍ਰਾਪਤੀ ਲਈ ਸਾਧਸੰਗਤ ਵਿਚ ਮਿਲ ਕਰਕੇ ਆਤਮਾਨੰਦ ਰੂਪੀ ਸੁਖ ਨੂੰ ਮਾਨੋ = ਮਾਨਣਾ ਕਰੀਏ ॥੨॥੧੧॥੧੫॥

## ਮਲਾਰ ਮਹਲਾ ੫ ॥
## ਦੁਸਟ ਮੁਏ ਬਿਖੁ ਖਾਈ; ਰੀ ਮਾਈ ॥

ਰੀ = ਹੇ ਮਾਈ = ਮਾਤਾ-ਪਿਤਾ ਰੂਪ ਸੰਤ ਜਨੋਂ **ਵਾ:** ਰੀ ਮਾਈ = ਹੇ ਭਾਈ ! ਦੁਸਟ = ਭੈੜੇ ਕਾਮ ਕ੍ਰੋਧ ਆਦਿ **ਵਾ:** ਜਮ ਆਦਿ ਨਾਮ ਰੂਪੀ ਬਿਖੁ = ਜ਼ਹਿਰ ਖਾਈ = ਖਾ ਕੇ ਮੁਏ = ਮਰ ਗਏ ਹਨ **ਵਾ:** ਜਿਵੇਂ ਦੁਸਟ ਪੁਰਖ ਆਪ ਹੀ ਜ਼ਹਿਰ ਖਾ ਕੇ ਮਰ ਜਾਂਦੇ ਹਨ, ਭਾਵ ਖ਼ੁਦਕੁਸ਼ੀ ਕਰ ਲੈਂਦੇ ਹਨ, ਇਸੇ ਪ੍ਰਕਾਰ ਕਾਮ ਆਦਿ ਸਾਰੇ ਵਿਕਾਰ ਮਰ ਗਏ ਹਨ।

## ਜਿਸ ਕੇ ਜੀਅ, ਤਿਨ ਹੀ ਰਖਿ ਲੀਨੇ;
## ਮੇਰੇ ਪ੍ਰਭ ਕਉ ਕਿਰਪਾ ਆਈ ॥੧॥ਰਹਾਉ॥

ਜਿਸ ਵਾਹਿਗੁਰੂ ਕੇ = ਦੇ ਜੀਅ = ਜੀਵ ਸੀ **ਵਾ:** ਸਾਰੇ ਜੀਵ ਪੈਦਾ ਕੀਤੇ ਹੋਏ ਹਨ, ਤਿਨ = ਉਸ ਪਰਮੇਸ਼ਰ ਨੇ ਆਪ ਹੀ ਆਪ ਦੇ ਸੇਵਕ ਜਾਣ ਕੇ ਰੱਖ ਲੀਨੇ = ਲਿਆ ਹੈ, ਕਿਉਂਕਿ ਮੇਰੇ ਪ੍ਰਭ = ਪਰਮੇਸ਼ਰ ਕਉ = ਨੂੰ ਮੇਰੀ ਰੱਖਿਆ ਕਰਨ ਲਈ ਮੇਰੇ ਉਪਰ ਕਿਰਪਾ ਦ੍ਰਿਸ਼ਟੀ ਆਈ = ਆ ਗਈ ਹੈ ॥੧॥ਰਹਾਉ॥

## ਅੰਤਰਜਾਮੀ ਸਭ ਮਹਿ ਵਰਤੈ; ਤਾਂ ਭਉ ਕੈਸਾ, ਭਾਈ ॥

ਹੇ ਭਾਈ = ਭਰਾਵੋ ! ਜਦ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਸਭ = ਸਾਰਿਆਂ ਦੇ ਮਹਿ ਵਿਚ ਵਰਤੈ = ਵਰਤ ਰਿਹਾ ਹੈ ਤਾਂ = ਤਦ ਫੇਰ ਮੈਨੂੰ ਕੈਸਾ = ਕਿਸ ਦਾ ਭਉ = ਡਰ ਹੈ, ਭਾਵ ਕਿਸੇ ਦਾ ਡਰ ਨਹੀਂ ਹੈ।

## ਸੰਗਿ ਸਹਾਈ, ਛੋਡਿ ਨ ਜਾਈ; ਪ੍ਰਭੁ ਦੀਸੈ ਸਭਨੀ ਠਾਈ ॥੧॥

ਜੋ ਸਦਾ ਅੰਗ-ਸੰਗ ਹੋ ਕੇ ਮਾਤਾ ਦੇ ਗਰਭ ਵਿਚ ਤੇ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲਾ ਹੈ, ਉਹ ਛੋਡਿ = ਛੱਡ ਕੇ ਕਿਤੇ ਵੀ ਨ = ਨਹੀਂ ਜਾਈ = ਜਾਂਦਾ, ਉਹ ਪ੍ਰਭੁ = ਪਰਮੇਸ਼ਰ ਮੈਨੂੰ ਬ੍ਰਹਮ ਦ੍ਰਿਸ਼ਟੀ ਹੋਣ ਕਰਕੇ ਸਭਨੀ = ਸਾਰੀਆਂ ਠਾਈ = ਥਾਵਾਂ ਵਿਚ ਵਿਆਪਕ ਦੀਸੈ = ਦਿੱਸਦਾ ਹੈ **ਵਾ:** ਭਗਤ ਜਨਾਂ ਨੂੰ ਪਰਮੇਸ਼ਰ ਸਾਰੀਆਂ ਥਾਵਾਂ ਵਿਚ ਰਾਖਾ ਦਿੱਸ ਰਿਹਾ ਹੈ ॥੧॥

## ਅਨਾਥਾ ਨਾਥੁ, ਦੀਨ ਦੁਖ ਭੰਜਨ; ਆਪਿ ਲੀਏ ਲੜਿ ਲਾਈ ॥

ਉਹ ਪਰਮੇਸ਼ਰ ਅਨਾਥਾ = ਯਤੀਮਾਂ ਦਾ ਨਾਥੁ = ਸੁਆਮੀ ਹੈ, ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ ਭੰਜਨ = ਭੰਨਣ ਵਾਲਾ ਹੈ। ਉਸ ਨੇ ਆਪ ਹੀ ਮੈਨੂੰ ਆਪਣੇ ਸ਼ਰਨ ਰੂਪੀ ਲੜਿ = ਪੱਲੇ ਵਿਚ ਲਾਈ = ਲਾ ਲੀਏ = ਲਿਆ ਹੈ **ਵਾ:** ਆਪਣੇ ਸੇਵਕ ਸ਼ਰਨ ਰੂਪੀ ਪੱਲੇ ਵਿਚ ਲਾ ਲਏ ਹਨ।

## ਹਰਿ ਕੀ ਓਟ, ਜੀਵਹਿ ਦਾਸ ਤੇਰੇ; ਨਾਨਕ ਪ੍ਰਭ ਸਰਣਾਈ ॥੨॥੧੨॥੧੬॥

ਹੇ ਹਰਿ = ਪਰਮੇਸ਼ਰ ! ਆਪ ਜੀ ਕੀ = ਦੀ ਓਟ = ਟੇਕ ਦੇ ਆਸਰੇ ਹੀ ਤੇਰੇ ਦਾਸ = ਸੇਵਕ ਜੀਵਹਿ = ਜਿਉਂਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਲਈ ਹੇ ਪ੍ਰਭ = ਪਰਮੇਸ਼ਰ ! ਮੈਂ ਮਨ, ਬਾਣੀ, ਸਰੀਰ ਕਰਕੇ ਤੇਰੀ ਸਰਣਾਈ = ਓਟ ਵਿਚ ਆਇਆ ਹਾਂ ॥੨॥੧੨॥੧੬॥

## ਮਲਾਰ ਮਹਲਾ ੫ ॥
## ਮਨ ਮੇਰੇ; ਹਰਿ ਕੇ ਚਰਨ ਰਵੀਜੈ ॥

ਹੇ ਮੇਰੇ ਮਨਾਂ ! ਹਰ ਵਕਤ ਹਰਿ = ਪਰਮੇਸ਼ਰ ਕੇ = ਦੇ ਚਰਨਾਂ ਭਾਵ ਨਾਮ ਨੂੰ ਰਵੀਜੈ = ਉਚਾਰਨ ਕਰ **ਵਾ:** ਚਰਨਾਂ ਦਾ ਧਿਆਨ ਕਰਨ ਰੂਪ ਸਿਮਰਨਾ ਕਰ **ਵਾ:** ਹਿਰਦੇ ਵਿਚ ਵਸਾਉਣ ਰੂਪ ਉਚਾਰਨ ਕਰ।

## ਦਰਸ ਪਿਆਸ, ਮੇਰੋ ਮਨੁ ਮੋਹਿਓ;
## ਹਰਿ ਪੰਖ ਲਗਾਇ ਮਿਲੀਜੈ ॥੧॥ਰਹਾਉ॥

ਹੇ ਪਰਮੇਸ਼ਰ ! ਤੇਰੇ ਦਰਸ = ਦਰਸ਼ਨਾਂ ਦਾ ਪਿਆਸ = ਤਿਹਾਇਆ ਹੋਇਆ ਮੇਰੋ = ਮੇਰਾ ਮਨੁ = ਚਿੱਤ ਤੇਰੇ ਚਰਨਾਂ ਦੇ ਪਿਆਰ ਵਿਚ ਮੋਹਿਓ = ਮੋਹਿਤ ਹੋ ਰਿਹਾ ਹੈ, ਹੇ ਹਰਿ = ਪਰਮੇਸ਼ਰ ! ਮੇਰੇ ਅੰਦਰ ਤੇਰੀ ਪ੍ਰਾਪਤੀ ਦਾ ਇਤਨਾ ਚਾਅ ਹੈ ਕਿ ਵੈਰਾਗ, ਬਿਬੇਕ ਰੂਪੀ ਪੰਖ = ਖੰਭ ਲਗਾਇ = ਲਾ ਕਰਕੇ ਭਾਵ ਉਡਾਰੀ ਮਾਰ ਕੇ ਤੇਰੇ ਨਾਲ ਮਿਲੀਜੈ = ਮਿਲਣਾ ਕਰਾਂ **ਵਾ:** ਹੇ ਪਰਮੇਸ਼ਰ ! ਇਹ ਦਇਆ ਦ੍ਰਿਸ਼ਟੀ ਕਰੋ ਕਿ ਅਸੀਂ ਪ੍ਰੋਖ, ਅਪ੍ਰੋਖ ਗਿਆਨ ਰੂਪੀ ਖੰਭ ਲਾ ਕੇ **ਵਾ:** ਤੇਰੀ ਸ਼ਰਨ ਰੂਪੀ ਤੇ ਨਾਮ-ਸਿਮਰਨ ਰੂਪੀ ਦੋ ਖੰਭ ਲਾ ਕੇ ਤੈਨੂੰ ਮਿਲ ਪਈਏ ॥੧॥ਰਹਾਉ॥

## ਖੋਜਤ ਖੋਜਤ ਮਾਰਗੁ ਪਾਇਓ; ਸਾਧੂ ਸੇਵ ਕਰੀਜੈ ॥

ਵੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਤੇ ਸਿੰਮ੍ਰਿਤੀਆਂ ਨੂੰ ਖੋਜਤ = ਖੋਜਦਿਆਂ ਸਤਿਸੰਗਤ ਦੁਆਰਾ ਪਰਮਾਰਥ, ਗਿਆਨ ਰੂਪੀ ਮਾਰਗੁ = ਰਸਤਾ ਪਾਇਓ = ਪਾਉਣਾ ਕੀਤਾ ਹੈ। ਇਸ ਲਈ ਸਾਧੂ = ਸ੍ਰੇਸ਼ਟ ਪੁਰਖਾਂ, ਸੰਤ ਜਨਾਂ ਦੀ ਸੇਵ = ਟਹਿਲ ਕਰੀਜੈ = ਕਰਨੀ ਚਾਹੀਦੀ ਹੈ **ਵਾ:** ਅਸੀਂ ਜਨਾਂ ਨੇ ਖੋਜਦਿਆਂ ਖੋਜਦਿਆਂ ਸਾਧ ਸੰਗਤ ਰੂਪੀ ਰਸਤਾ ਪਾਇਆ ਹੈ। ਇਸ ਲਈ ਹੇ ਭਾਈ ! ਤੁਸੀਂ ਸਾਧੂਆਂ ਦੀ ਟਹਿਲ ਕਰੀਜੈ = ਕਰੋ।

## ਧਾਰਿ ਅਨੁਗ੍ਰਹੁ ਸੁਆਮੀ ਮੇਰੇ; ਨਾਮੁ ਮਹਾ ਰਸੁ ਪੀਜੈ ॥੧॥

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਮੇਰੇ ਉੱਤੇ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਧਾਰਿ = ਧਾਰਨਾ ਕਰੋ ਤਾਂ ਕਿ ਮੈਂ ਤੇਰਾ ਮਹਾ = ਵੱਡਾ ਭਾਵ ਬ੍ਰਹਮਾਨੰਦ ਰੂਪੀ ਰਸ ਦੇਣ ਵਾਲਾ ਨਾਮ ਅੰਮ੍ਰਿਤ ਰਸ ਪੀਜੈ = ਪੀਣਾ ਕਰਾਂ ॥੧॥

## ਤ੍ਰਾਹਿ ਤ੍ਰਾਹਿ ਕਰਿ, ਸਰਨੀ ਆਏ; ਜਲਤਉ ਕਿਰਪਾ ਕੀਜੈ ॥

ਤ੍ਰਾਹਿ = ਰੱਖਿਆ ਕਰੋ, ਤ੍ਰਾਹਿ = ਰੱਖਿਆ ਕਰੋ **ਵਾ:** ਜਿਵੇਂ ਮਾਤਾ ਦੇ ਗਰਭ ਵਿਚ ਤ੍ਰਾਹਿ = ਰੱਖਿਆ ਕੀਤੀ ਹੈ, ਇਵੇਂ ਮੇਰੀ ਇਸ ਲੋਕ ਵਿਚ ਵਿਕਾਰਾਂ ਤੋਂ ਰੱਖਿਆ ਕਰੋ। ਇਸ ਤਰ੍ਹਾਂ ਬੇਨਤੀ ਕਰਦੇ ਹੋਏ ਆਪ ਜੀ ਦੀ ਸਰਨੀ = ਓਟ ਵਿਚ ਆਏ ਹਾਂ। ਤੁਸੀਂ ਤ੍ਰਿਸ਼ਨਾ, ਈਰਖਾ, ਮਾਇਆ ਦੀ ਇੱਛਾ, ਕਾਲ ਰੂਪੀ ਅਗਨੀ ਵਿਚ ਜਲਤਉ = ਸੜਦੇ ਹੋਏ ਨੂੰ ਕਿਰਪਾ = ਦਇਆ ਦ੍ਰਿਸ਼ਟੀ ਕਰਕੇ ਬਚਾ ਲੈਣਾ ਕੀਜੈ = ਕਰੋ।

## ਕਰੁ ਗਹਿ ਲੇਹੁ ਦਾਸ ਅਪੁਨੇ ਕਉ; ਨਾਨਕ ਅਪੁਨੋ ਕੀਜੈ ॥੨॥੧੩॥੧੭॥

ਹੇ ਪਰਮੇਸ਼ਰ ! ਮੈਨੂੰ ਅਪੁਨੇ = ਆਪ ਦੇ ਦਾਸ = ਸੇਵਕ ਕਉ = ਨੂੰ ਮਨ ਰੂਪੀ ਕਰੁ = ਹੱਥ ਤੋਂ ਗਹਿ = ਪਕੜ ਲਉ = ਲੈਣਾ ਕਰੋ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਨੂੰ ਮਨ, ਬਾਣੀ, ਸਰੀਰ ਕਰਕੇ ਅਪੁਨੋ = ਆਪ ਦਾ ਦਾਸ ਬਣਾ ਲੈਣਾ ਕੀਜੈ = ਕਰੋ **ਵਾ:** ਕਿਰਪਾ ਕਰਕੇ ਆਪਣਾ ਦਾਸ ਬਣਾ ਲੈਣਾ ਕਰੋ ਤਾਂ ਹੀ ਸਾਡੀ ਰੱਖਿਆ ਹੋ ਸਕਦੀ ਹੈ ॥੨॥੧੩॥੧੭॥

[ਅੰਗ ੧੨੭੦]

## ਮਲਾਰ ਮਃ ੫ ॥

## ਪ੍ਰਭ ਕੋ; ਭਗਤਿ ਬਛਲੁ ਬਿਰਦਾਇਓ ॥

ਪ੍ਰਭ = ਪਰਮੇਸ਼ਰ ਕੋ = ਦਾ ਭਗਤਿ = ਭਗਤੀ ਕਰਨ ਵਾਲੇ ਭਗਤਾਂ ਨਾਲ ਬਛਲੁ = ਪਿਆਰ ਕਰਨ ਦਾ ਬਿਰਦਾਇਓ = ਬਿਰਦੁ, ਪ੍ਰਣ ਹੈ।

## ਨਿੰਦਕ ਮਾਰਿ, ਚਰਨ ਤਲ ਦੀਨੇ; ਅਪੁਨੋ ਜਸੁ ਵਰਤਾਇਓ ॥੧॥ਰਹਾਉ॥

ਭਗਤਾਂ ਦੀ ਅਨਹੋਈ ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖ ਮਾਰ ਕੇ ਭਗਤਾਂ ਦੇ ਚਰਨ = ਪੈਰਾਂ ਦੇ ਤਲ = ਥੱਲੇ ਸੁੱਟ ਦੀਨੇ = ਦਿੱਤੇ ਹਨ ਅਤੇ ਪਰਮੇਸ਼ਰ ਨੇ ਭਗਤਾਂ ਦੀ ਰੱਖਿਆ ਕਰਨ ਰੂਪ ਅਪੁਨੋ = ਆਪ ਦਾ ਜਸੁ = ਕੀਰਤਨ ਸਾਰੀ ਦੁਨੀਆਂ ਵਿਚ ਵਰਤਾਇਓ = ਵਰਤਾ ਦਿੱਤਾ ਹੈ **ਵਾ:** ਆਪ ਦਾ ਜੱਸ ਭਗਤਾਂ ਉੱਤੇ ਵਰਤਾਇਓ = ਵਰਤਾਉਣਾ ਕੀਤਾ ਹੈ ਕਿ ਮੇਰਾ ਜੱਸ ਗਾਉਣ ਕਰਕੇ ਭਗਤਾਂ ਦੀ ਰੱਖਿਆ ਹੋਈ ਹੈ ॥੧॥ਰਹਾਉ॥

## ਜੈ ਜੈ ਕਾਰੁ ਕੀਨੋ, ਸਭ ਜਗ ਮਹਿ; ਦਇਆ ਜੀਅਨ ਮਹਿ ਪਾਇਓ ॥

ਸਭ = ਸਾਰੇ ਜਗ = ਸੰਸਾਰ ਮਹਿ = ਵਿਚ ਭਗਤਾਂ ਦਾ ਜੈ ਜੈਕਾਰ ਕੀਨੋ = ਕੀਤਾ ਹੈ **ਵਾ:** ਸਾਰੇ ਜਗ ਵਿਚ ਭਗਤਾਂ ਦੀ ਵਿਕਾਰਾਂ ਵੱਲੋਂ ਜੈ = ਜਿੱਤ ਹੋਈ ਹੈ, ਇਸੇ ਕਰਕੇ ਸਾਰੇ ਜਗ ਦੇ ਭਗਤਾਂ ਦਾ ਜੈ ਜੈ ਕਾਰੁ = ਧੰਨਵਾਦ ਕੀਤਾ ਹੈ, ਇਹ ਪਰਮੇਸ਼ਰ ਨੇ ਸਾਰਿਆਂ ਜੀਅਨ = ਜੀਵਾਂ ਦੇ ਹਿਰਦੇ ਮਹਿ = ਵਿਚ ਦਇਆ = ਮਿਹਰ ਦੀ ਦ੍ਰਿਸ਼ਟੀ ਨੂੰ ਪਾਇਓ = ਪਾ ਦਿੱਤਾ ਹੈ। ਭਗਤਾਂ ਨੂੰ ਦੇਖ ਕੇ ਸਾਰੇ ਜੀਵ ਪ੍ਰਸੰਨ ਹੁੰਦੇ ਹਨ।

## ਕੰਠਿ ਲਾਇ ਅਪੁਨੋ ਦਾਸੁ ਰਾਖਿਓ; ਤਾਤੀ ਵਾਉ ਨ ਲਾਇਓ ॥੧॥

ਪਰਮੇਸ਼ਰ ਨੇ ਅਪੁਨੋ = ਆਪਣੇ ਦਾਸੁ = ਸੇਵਕਾਂ ਨੂੰ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਾ ਕੇ ਰਾਖਿਓ = ਰੱਖਣਾ ਕੀਤਾ ਹੈ। ਇਸੇ ਕਰਕੇ ਉਨ੍ਹਾਂ ਨੂੰ ਮਾਤਾ ਦੇ ਗਰਭ ਦੀ, ਈਰਖਾ, ਮਾਇਆ, ਨਰਕਾਂ ਆਦਿ ਦੀ ਤਾਤੀ = ਗਰਮ ਵਾਉ = ਹਵਾ ਨ = ਨਹੀਂ ਲਾਇਓ = ਲੱਗਣ ਦਿੰਦਾ ॥੧॥

## ਅੰਗੀਕਾਰੁ ਕੀਓ, ਮੇਰੇ ਸੁਆਮੀ; ਭ੍ਰਮੁ ਭਉ ਮੇਟਿ, ਸੁਖਾਇਓ ॥

ਮੇਰੇ ਸੁਆਮੀ = ਮਾਲਕ ਪਰਮੇਸ਼ਰ ਨੇ ਆਪਣੇ ਭਗਤਾਂ, ਸੇਵਕਾਂ ਦਾ ਅੰਗੀਕਾਰੁ = ਪੱਖ ਕੀਓ = ਕੀਤਾ ਹੈ ਅਤੇ ਉਹਨਾਂ ਦਾ ਜੰਮਣ-ਮਰਣ ਦੇ ਦੇਣ ਵਾਲਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਮੇਟਿ = ਨਵਿਰਤ ਕਰ ਦਿੱਤਾ ਹੈ ਤੇ ਉਨ੍ਹਾਂ ਦੇ ਅੰਦਰ ਅਚੁੱਤ ਸੁਖਾਇਓ = ਸੁਖ ਆ ਕੇ ਪ੍ਰਾਪਤ ਹੋ ਗਿਆ ਹੈ।

## ਮਹਾ ਅਨੰਦ ਕਰਹੁ ਦਾਸ ਹਰਿ ਕੇ; ਨਾਨਕ ਬਿਸ੍ਵਾਸੁ ਮਨਿ ਆਇਓ ॥੨॥੧੪॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਮਨਿ = ਚਿੱਤ ਵਿਚ ਬਿਸ੍ਵਾਸੁ = ਭਰੋਸਾ ਆਇਓ = ਆਇਆ ਹੈ, ਉਹ ਹਰਿ = ਪਰਮੇਸ਼ਰ ਕੇ = ਦੇ ਦਾਸ = ਸੇਵਕ ਜਨ ਮਹਾ = ਵੱਡਾ ਅਨੰਦ ਭਾਵ ਬ੍ਰਹਮਾਨੰਦ ਰੂਪੀ ਰਸ ਲੈਣਾ ਕਰਹੁ = ਕਰਦੇ ਹਨ **ਵਾ:** ਹੇ ਪਰਮੇਸ਼ਰ ਦੇ ਦਾਸ = ਸੇਵਕ ਜਨੋਂ ! ਤੁਸੀਂ ਮਹਾ = ਵੱਡੇ ਅਨੰਦ, ਬ੍ਰਹਮਾਨੰਦ ਨੂੰ ਮਾਨਣਾ ਕਰੋ, ਕਿਉਂਕਿ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਉੱਤੇ ਨਿਸਚਾ ਕਰਨ ਦਾ ਭਰੋਸਾ ਆ ਗਿਆ ਹੈ, ਉਹ ਨਿਹਾਲ ਹੋ ਗਏ ਹਨ ॥੨॥੧੪॥੧੮॥

## ਰਾਗੁ ਮਲਾਰ, ਮਹਲਾ ੫, ਚਉਪਦੇ ਘਰੁ ੨; ੧ੴ ਸਤਿਗੁਰ ਪ੍ਰਸਾਦਿ ॥

ਰਾਗ ਮਲਾਰ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗੁਰਮੁਖਿ; ਦੀਸੈ ਬ੍ਰਹਮ ਪਸਾਰੁ ॥ ਗੁਰਮੁਖਿ; ਤ੍ਰੈ ਗੁਣੀਆਂ ਬਿਸਥਾਰੁ ॥

ਗੁਰਮੁਖਾਂ ਨੂੰ ਸਤਿਗੁਰਾਂ ਦੀ ਕਿਰਪਾ ਦੁਆਰਾ ਸਾਰਾ ਸੰਸਾਰ ਬ੍ਰਹਮ = ਪਰਮੇਸ਼ਰ ਦਾ ਪਸਾਰੁ = ਖਿਲਾਰਾ ਹੀ ਦੀਸੈ = ਦਿੱਸਦਾ ਹੈ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਦੀਸੈ = ਦਿੱਸ ਸਕਦਾ ਹੈ ਕਿ ਬ੍ਰਹਮ ਆਤਮਾ ਦਾ ਹੀ ਸਾਰਾ ਪਸਾਰਾ ਹੈ।

ਗੁਰਮੁਖ ਜਨ ਗੁਰਾਂ ਦੁਆਰਾ ਜਾਣਦੇ ਹਨ ਕਿ ਇਹ ਪ੍ਰਪੰਚ ਤ੍ਰੈ = ਤਿੰਨ ਰਜੋ, ਤਮੋ, ਸਤੋ ਗੁਣੀਆਂ = ਗੁਣਾਂ ਦਾ ਬਿਸਥਾਰੁ = ਵਿਸਾਰ, ਖਿਲਾਰਾ ਹੈ **ਵਾ:** ਤਿੰਨੇ ਗੁਣਾਂ ਵਾਲੇ ਮਨ ਦਾ ਹੀ ਖਿਲਾਰਾ ਹੈ।

## ਗੁਰਮੁਖਿ; ਨਾਦ ਬੇਦ ਬੀਚਾਰੁ ॥ ਬਿਨੁ ਗੁਰ ਪੂਰੇ; ਘੋਰ ਅੰਧਾਰੁ ॥੧॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਗੁਰਮੁਖ ਜਨ ਨਾਦ = ਸ਼ਬਦ ਤੇ ਬੇਦਾਂ ਦੀ ਵੀਚਾਰ ਕਰਦੇ ਹਨ **ਵਾ:** ਵੇਦਾਂ ਸ਼ਾਸਤ੍ਰਾਂ ਦੁਆਰਾ ਨਾਦ = ਬ੍ਰਹਮ ਦੀ ਵੀਚਾਰ ਕਰਦੇ ਹਨ **ਵਾ:** ਗੁਰਮੁਖ ਜਨਾਂ ਦਾ ਐਸਾ ਨਿਸਚਾ ਹੈ ਕਿ ਪੂਰਨ ਗੁਰੂ ਹੀ ਸਾਡਾ ਨਾਦ = ਸ਼ਬਦ ਤੇ ਵੇਦ ਹਨ ਅਤੇ ਪੂਰਨ ਗੁਰੂ ਹੀ ਸਾਡੇ ਤੱਤ ਤੂੰ ਦਾ ਸੰਸ਼ੋਧਨ ਰੂਪ ਵੀਚਾਰ ਹਨ **ਵਾ:** ਜੋ ਗੁਰਾਂ ਦਾ ਨਾਦ = ਸ਼ਬਦ ਹੈ, ਇਹੋ ਸਾਡਾ ਵੇਦਾਂ ਦਾ ਵੀਚਾਰ ਹੈ।

ਪੂਰੇ = ਪੂਰਨ ਗੁਰ = ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਘੋਰ = ਭਿਆਨਕ ਅਗਿਆਨ ਰੂਪੀ ਅੰਧਾਰੁ = ਹਨੇਰਾ ਬਣਿਆ ਰਹਿੰਦਾ ਹੈ, ਭਾਵ ਆਤਮ ਸਰੂਪ ਦੀ ਸਮਝ ਨਹੀਂ ਪੈਂਦੀ॥੧॥

**ਮੇਰੇ ਮਨ; ਗੁਰੁ ਗੁਰੁ ਕਰਤ, ਸਦਾ ਸੁਖੁ ਪਾਈਐ॥**

ਹੇ ਮੇਰੇ ਮਨਾਂ ! ਗੁਰੁ = ਪੂਜਨੀਕ ਗੁਰੁ = ਸਤਿਗੁਰਾਂ ਦੇ ਉਪਦੇਸ਼ ਦੁਆਰਾ ਨਾਮ ਦਾ ਅਭਿਆਸ ਕਰਤ = ਕਰਦਿਆਂ ਹੋਇਆਂ ਸਦਾ = ਹਮੇਸ਼ਾ ਆਤਮਿਕ ਸੁਖੁ = ਅਨੰਦ ਪਾਈਐ = ਪਾਉਣਾ ਕਰੀਦਾ ਹੈ।

**ਗੁਰ ਉਪਦੇਸਿ, ਹਰਿ ਹਿਰਦੈ ਵਸਿਓ;**
**ਸਾਸਿ ਗਿਰਾਸਿ, ਅਪਣਾ ਖਸਮੁ ਧਿਆਈਐ॥੧॥ਰਹਾਉ॥**

ਗੁਰ ਉਪਦੇਸ਼ ਦੁਆਰਾ ਹੀ ਹਰਿ = ਪਰਮੇਸ਼ਰ ਦਾ ਨਾਮ ਰਿਦੈ = ਚਿੱਤ ਵਿਚ ਆ ਕੇ ਵਸਿਓ = ਵੱਸਦਾ ਹੈ, ਇਸ ਲਈ ਹੇ ਮੇਰੇ ਮਨਾਂ ! ਸਾਸਿ ਗਿਰਾਸਿ = ਸੁਆਸ ਦੇ ਅੰਦਰ ਜਾਂਦਿਆਂ ਤੇ ਬਾਹਰ ਆਉਂਦਿਆਂ **ਵਾ:** ਸੁਆਸ ਲੈਂਦਿਆਂ ਤੇ ਗਿਰਾਸਿ = ਭੋਜਨ ਖਾਂਦਿਆਂ ਅਪਣਾ = ਆਪ ਦਾ ਜਾਣ ਕੇ ਖਸਮੁ = ਮਾਲਕ ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ॥੧॥ਰਹਾਉ॥

**ਗੁਰ ਕੇ ਚਰਣ ਵਿਟਹੁ; ਬਲਿ ਜਾਉ॥**
**ਗੁਰ ਕੇ ਗੁਣ; ਅਨਦਿਨੁ ਨਿਤ ਗਾਉ॥**

ਗੁਰ = ਸਤਿਗੁਰਾਂ ਕੇ = ਦੇ ਚਰਨਾਂ ਕਮਲਾਂ ਵਿਟਹੁ = ਉਪਰੋਂ ਬਲਿ = ਕੁਰਬਾਣ ਜਾਉ = ਜਾਣਾ ਕਰੋ, ਅਤੇ

ਗੁਰ = ਸਤਿਗੁਰਾਂ ਕੇ = ਦੇ ਜੱਸ ਰੂਪ ਗੁਣਾਂ ਨੂੰ ਅਨਦਿਨੁ = ਰਾਤ ਦਿਨੇ ਨਿਤ = ਹਮੇਸ਼ਾ ਗਾਉ = ਗਾਉਣਾ ਕਰੋ।

**ਗੁਰ ਕੀ ਧੂੜਿ; ਕਰਉ ਇਸਨਾਨੁ॥ ਸਾਚੀ ਦਰਗਹ; ਪਾਈਐ ਮਾਨੁ॥੨॥**

ਗੁਰ = ਸਤਿਗੁਰਾਂ ਕੀ = ਦੀ ਚਰਨ ਧੂੜਿ = ਧੂੜੀ ਵਿਚ ਇਸ਼ਨਾਨ ਕਰਉ = ਕਰੋ।

ਫੇਰ ਸਾਚੀ = ਸੱਚੀ ਦਰਗਹ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਈਐ = ਪਾਉਣਾ ਕਰੀਦਾ ਹੈ **ਵਾ:** ਜੋ (ਦਰ + ਗਹ) ਰਿਦੇ ਦੇ ਦਰ = ਅੰਦਰ ਸਾਚੀ = ਸੱਚੀ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਵਿਚ ਮਾਨੁ = ਮੰਨਣ ਗਿਆਨ ਪਾਉਣਾ ਕਰੀਦਾ ਹੈ॥੨॥

**ਗੁਰੁ ਬੋਹਿਥੁ; ਭਵਜਲ ਤਾਰਣਹਾਰੁ॥**
**ਗੁਰਿ ਭੇਟਿਐ; ਨ ਹੋਇ ਜੋਨਿ ਅਉਤਾਰੁ॥**

ਗੁਰੁ = ਸਤਿਗੁਰੂ ਰੂਪੀ ਬੋਹਿਥੁ = ਜਹਾਜ਼ **ਵਾ:** ਗੁਰਾਂ ਕੋਲ ਨਾਮ, ਗਿਆਨ ਰੂਪੀ ਜਹਾਜ਼ ਭਵਜਲ = ਸੰਸਾਰ-ਸਮੁੰਦ੍ਰ ਤੋਂ ਤਾਰਣਹਾਰੁ = ਤਾਰਨ ਵਾਲਾ ਹੈ **ਵਾ:** ਗੁਰੂ ਸਾਹਿਬ ਜੀ ਸ਼ਬਦ ਰੂਪੀ ਪ੍ਰਮਾਣ ਪੱਤਰ (ਟਿਕਟ) ਦੇ ਕੇ **ਵਾ:** ਸ਼ਬਦ ਰੂਪੀ ਅਨੁਕੂਲੀ ਹਵਾ ਵਗਾ ਕੇ ਨਾਮ ਰੂਪੀ ਜਹਾਜ਼ ਦੁਆਰਾ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲੇ ਹਨ।

ਪੂਰਨ ਗੁਰੂ ਦੇ ਨਾਲ ਭੇਟਿਐ = ਮਿਲਣੇ ਕਰਕੇ ਮੁੜ ਜੂਨਾਂ ਵਿਚ ਨ = ਨਹੀਂ ਅਉਤਾਰੁ = ਉਤਰਨਾ ਹੁੰਦਾ।

## ਗੁਰ ਕੀ ਸੇਵਾ; ਸੋ ਜਨੁ ਪਾਏ ॥ ਜਾਕਉ, ਕਰਮਿ ਲਿਖਿਆ ਧੁਰਿ ਆਏ ॥੩॥

ਗੁਰ = ਸਤਿਗੁਰੂ ਜੀ ਕੀ = ਦੀ ਸੇਵਾ = ਟਹਿਲ ਨੂੰ ਸੋ = ਉਹ ਜਨੁ = ਪੁਰਖ ਪਾਏ = ਪ੍ਰਾਪਤ ਕਰ ਸਕਦਾ ਹੈ।

ਜਾਕਉ = ਜਿਸ ਦੇ ਧੁਰਿ = ਆਦੋਂ ਨਿਸ਼ਕਾਮ ਕਰਮਾਂ ਦਾ ਲਿਖਿਆ ਹੋਇਆ ਲੇਖ ਆਏ = ਆ ਕੇ ਫਲ ਦੇਣ ਨੂੰ ਸਨਮੁਖ ਹੋਇਆ ਹੈ ॥੩॥

## ਗੁਰੁ ਮੇਰੀ ਜੀਵਨਿ; ਗੁਰੁ ਆਧਾਰੁ ॥ ਗੁਰੁ ਮੇਰੀ ਵਰਤਣਿ; ਗੁਰੁ ਪਰਵਾਰੁ ॥

ਪੂਰਾ ਗੁਰ = ਸਤਿਗੁਰੂ ਹੀ ਮੇਰੀ = ਸਾਡੀ ਜੀਵਨਿ = ਜ਼ਿੰਦਗੀ ਹੈ ਤੇ ਪੂਰਾ ਗੁਰੁ = ਸਤਿਗੁਰੂ ਹੀ ਸਾਡਾ ਲੋਕ-ਪ੍ਰਲੋਕ ਦਾ ਆਧਾਰੁ = ਆਸਰਾ ਰੂਪ ਹੈ।

ਗੁਰੁ = ਸਤਿਗੁਰੂ ਜੀ ਮੇਰੀ = ਸਾਡੀ ਵਰਤਣਿ = ਰੋਜ਼ਾਨਾ ਵਿਹਾਰ ਚਲਾਉਣ ਵਾਲੀ ਰਕਮ ਹੈ **ਵਾ:** ਮੇਰੀ = ਸਾਡੀ ਵਰਤਣਿ = ਵਸਤੂ ਵਲੇਵਾਂ ਹੈ ਅਤੇ ਗੁਰੁ = ਸਤਿਗੁਰੂ ਹੀ ਮੇਰਾ ਪ੍ਰਤੱਖ **ਵਾ:** ਦੈਵੀ ਸੰਪਦਾ ਰੂਪ ਪਰਿਵਾਰ ਹੈ।

## ਗੁਰੁ ਮੇਰਾ ਖਸਮੁ; ਸਤਿਗੁਰ ਸਰਣਾਈ ॥
## ਨਾਨਕ, ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ ॥੪॥੧॥੧੯॥

ਗੁਰੁ = ਸਤਿਗੁਰੂ ਹੀ ਮੇਰਾ = ਸਾਡਾ ਖਸਮੁ = ਮਾਲਕ ਹੈ, ਅਸੀਂ ਹਮੇਸ਼ਾ ਹੀ ਪੂਰਨ ਸਤਿਗੁਰੂ ਸਾਹਿਬ ਜੀ ਦੀ ਸਰਣਾਈ = ਓਟ ਗ੍ਰਹਿਣ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੁ = ਸਤਿਗੁਰੂ ਸਾਹਿਬ ਜੀ ਪਾਰਬ੍ਰਹਮੁ = ਪਰਮੇਸ਼ਰ ਦਾ ਰੂਪ ਹੈ, ਜਾ = ਜਿਸ ਗੁਰੂ ਸਾਹਿਬ ਜੀ ਕੀ = ਦੀ ਕਿਸੇ ਪਾਸੋਂ ਵੀ ਕੀਮ = ਕੀਮਤ ਨ = ਨਹੀਂ ਪਾਈ ਜਾ ਸਕਦੀ ॥੪॥੧॥੧੯॥

## ਮਲਾਰ ਮਹਲਾ ੫ ॥
## ਗੁਰ ਕੇ ਚਰਨ; ਹਿਰਦੈ ਵਸਾਏ ॥ ਕਰਿ ਕਿਰਪਾ; ਪ੍ਰਭਿ ਆਪਿ ਮਿਲਾਏ ॥

ਸੇਵਕ ਜਨ ਨੇ ਗੁਰ = ਸਤਿਗੁਰਾਂ ਕੇ = ਦੇ ਚਰਨਾਂ ਨੂੰ ਆਪਣੇ ਹਿਰਦੈ = ਚਿੱਤ ਵਿਚ ਵਸਾਏ = ਵਸਾਉਣਾ ਕੀਤਾ ਹੈ।

ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ, ਉਸ ਸੇਵਕ ਨੂੰ ਪ੍ਰਭਿ = ਪਰਮੇਸ਼ਰ ਨੇ ਆਪ ਹੀ ਗੁਰਾਂ **ਵਾ:** ਆਪਣੇ ਨਾਲ ਮਿਲਾਏ = ਮਿਲਾਉਣਾ ਕੀਤਾ ਹੈ।

## ਅਪਨੇ ਸੇਵਕ ਕਉ; ਲਏ ਪ੍ਰਭੁ ਲਾਇ ॥
## ਤਾ ਕੀ ਕੀਮਤਿ; ਕਹੀ ਨ ਜਾਇ ॥੧॥

ਅਪਨੇ = ਆਪ ਦੇ ਸੇਵਕ = ਦਾਸ ਕਉ = ਨੂੰ ਪ੍ਰਭੁ = ਪਰਮੇਸ਼ਰ ਆਪ ਗੁਰਾਂ **ਵਾ:** ਆਪਣੇ ਚਰਨੀਂ ਲਾਇ = ਲਾ ਲਏ = ਲੈਂਦਾ ਹੈ **ਵਾ:** ਆਪਣੀ ਲਿਵ ਵਿਚ ਲਾ ਲੈਂਦਾ ਹੈ।

ਤਾ = ਉਸ ਸੇਵਕ ਦੇ ਗੁਣਾਂ ਕੀ = ਦੀ ਕੀਮਤ ਕਿਸੇ ਪਾਸੋਂ ਵੀ ਕਹੀ = ਆਖੀ ਨ = ਨਹੀਂ ਜਾਇ = ਜਾ ਸਕਦੀ ॥੧॥

## ਕਰਿ ਕਿਰਪਾ; ਪੂਰਨ ਸੁਖਦਾਤੇ ॥

ਹੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਤੇ ਸਾਰੇ ਸੁਖਦਾਤੇ = ਸੁੱਖਾਂ ਨੂੰ ਦੇਣ ਵਾਲੇ ਪਰਮੇਸ਼ਰ ! ਤੂੰ ਸਾਡੇ ਉੱਤੇ ਵੀ ਕਿਰਪਾ = ਦਇਆ ਦ੍ਰਿਸ਼ਟੀ ਕਰ, ਕਿਉਂਕਿ :

## ਤੁਮ੍ਰੀ ਕ੍ਰਿਪਾ ਤੇ, ਤੂੰ ਚਿਤਿ ਆਵਹਿ; ਆਠ ਪਹਰ ਤੇਰੈ ਰੰਗਿ ਰਾਤੇ ॥੧॥ਰਹਾਉ॥

ਹੇ ਪਰਮੇਸ਼ਰ ! ਤੁਮ੍ਰੀ = ਤੇਰੀ ਕ੍ਰਿਪਾ = ਮਿਹਰ ਤੇ = ਤੋਂ ਹੀ ਤੂੰ ਚਿਤਿ = ਚੇਤੇ, ਯਾਦ ਆਉਂਦਾ ਆਵਹਿ = ਆਉਂਦਾ ਹੈਂ, ਜਿਨ੍ਹਾਂ ਉੱਤੇ ਤੇਰੀ ਕਿਰਪਾ ਹੋਈ ਹੈ, ਉਹ ਗੁਰਮੁਖ ਪ੍ਰੇਮੀ ਆਠ = ਅੱਠੇ ਪਹਿਰ ਤੇਰੇ ਰੰਗਿ = ਪ੍ਰੇਮ ਰੰਗ ਵਿਚ ਰਾਤੇ = ਰੰਗੇ ਹੋਏ ਹਨ ॥੧॥ਰਹਾਉ॥

## ਗਾਵਣੁ ਸੁਨਣੁ; ਸਭੁ ਤੇਰਾ ਭਾਣਾ ॥ ਹੁਕਮੁ ਬੂਝੈ; ਸੋ ਸਾਚਿ ਸਮਾਣਾ ॥

ਹੇ ਪਰਮੇਸ਼ਰ ! ਜੋ ਤੇਰੇ ਗੁਣਾਂ ਨੂੰ ਗਾਵਣੁ = ਗਾਉਣਾ ਤੇ ਸੁਨਣੁ = ਸ੍ਰਵਣ ਕਰਨਾ ਹੈ, ਇਹ ਸਭੁ = ਸਾਰਾ ਤੇਰਾ ਭਾਣਾ = ਹੁਕਮ ਹੈ **ਵਾ:** ਜਿਸ ਨੇ ਸਭੁ = ਸਾਰੇ ਤਰ੍ਹਾਂ ਕਰਕੇ ਤੇਰਾ ਹੁਕਮ ਮੰਨਿਆ ਹੈ, ਉਸ ਦਾ ਗਾਵਿਆ ਤੇ ਸੁਣਿਆ ਸਫਲਾ ਹੈ।

ਜੋ ਤੇਰਾ ਹੁਕਮ ਬੂਝੈ = ਬੁੱਝ ਲੈਂਦਾ ਹੈ, ਸੋ = ਉਹ ਤੇਰੇ ਸਾਚਿ = ਸੱਚ ਸਰੂਪ ਵਿਚ ਸਮਾਣਾ = ਸਮਾ ਜਾਂਦਾ ਹੈ।

## ਜਪਿ ਜਪਿ ਜੀਵਹਿ; ਤੇਰਾ ਨਾਂਉ ॥ ਤੁਝ ਬਿਨੁ; ਦੂਜਾ ਨਾਹੀ ਥਾਉ ॥੨॥

ਹੇ ਪਰਮੇਸ਼ਰ ! ਤੇਰਾ ਨਾਂਉ = ਨਾਮ ਜਪਿ ਜਪਿ ਕੇ ਹੀ ਤੇਰੇ ਸੰਤ ਜਨ ਆਤਮਿਕ ਜੀਵਨ ਜੀਵਹਿ = ਜਿਉਂਦੇ ਹਨ।

ਉਨ੍ਹਾਂ ਨੂੰ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਹੋਰ ਕੋਈ ਵੀ ਥਾਉ = ਥਾਂ ਨਾਹੀ = ਨਹੀਂ ਹੈ, ਭਾਵ ਆਸਰਾ ਨਹੀਂ ਹੈ ॥੨॥

## ਦੂਖ ਸੁਖ; ਕਰਤੇ ਹੁਕਮੁ ਰਜਾਇ ॥ ਭਾਣੈ ਬਖਸ; ਭਾਣੈ ਦੇਇ ਸਜਾਇ ॥

ਹੇ ਰਜਾਇ = ਹੁਕਮ ਕਰਨ ਵਾਸਤੇ ਕਰਤੇ = ਰਚਨਹਾਰ ਪਰਮੇਸ਼ਰ ! ਦੁਖ ਤੇ ਸੁਖ ਸਭ ਤੇਰੇ ਹੁਕਮੁ = ਭਾਣੇ ਵਿਚ ਹੀ ਹੈ **ਵਾ:** ਦੁਖ ਵੀ ਤੇਰੇ ਹੁਕਮ ਵਿਚ ਮਿਲਦਾ ਹੈ ਤੇ ਸੁਖ ਵੀ ਤੇਰੀ ਰਜਾਇ = ਰਜ਼ਾ ਵਿਚ ਮਿਲਦਾ ਹੈ।

ਹੇ ਪਰਮੇਸ਼ਰ ! ਤੂੰ ਆਪਣੇ ਭਾਣੈ = ਹੁਕਮ ਵਿਚ ਹੀ ਔਗੁਣਾਂ ਨੂੰ ਬਖਸ = ਬਖ਼ਸ਼ਦਾ ਹੈਂ ਅਤੇ ਆਪਣੇ ਭਾਣੈ = ਹੁਕਮ ਵਿਚ ਹੀ ਮਾੜੇ ਕਰਮ ਕਾਰਨ ਸਜਾਇ = ਸਜ਼ਾ ਦੇਇ = ਦਿੰਦਾ ਹੈਂ।

## ਦੁਹਾਂ ਸਿਰਿਆ ਕਾ; ਕਰਤਾ ਆਪਿ ॥ ਕੁਰਬਾਣੁ ਜਾਂਈ; ਤੇਰੇ ਪਰਤਾਪ ॥੩॥

ਹੇ ਕਰਤਾ = ਰਚਨਹਾਰ ਪਰਮੇਸ਼ਰ ! ਤੂੰ ਆਪ ਹੀ ਲੋਕ-ਪ੍ਰਲੋਕ, ਗੁਰਮੁਖ ਮਨਮੁਖ, ਆਸਤਿਕ ਨਾਸਤਿਕ ਰੂਪੀ ਦੁਹਾਂ = ਦੋਨਾਂ ਸਿਰਿਆ = ਪਾਸਿਆਂ ਦਾ ਸੁਆਮੀ ਹੈਂ **ਵਾ:** ਹੇ ਪਰਮੇਸ਼ਰ ! ਦੋਨਾਂ ਲੋਕ-ਪ੍ਰਲੋਕ ਰੂਪੀ ਸਿਰਿਆਂ ਦਾ ਤੂੰ ਆਪ ਹੀ ਕਰਤਾ ਹੈਂ।

ਹੇ ਪਰਮੇਸ਼ਰ ! ਅਸੀਂ ਤੇਰੇ ਪਰਤਾਪ = ਤੇਜ ਪ੍ਰਭਾਵ ਤੋਂ ਕੁਰਬਾਣੁ = ਬਲਿਹਾਰ ਜਾਂਈ = ਜਾਣਾ ਕਰਦੇ ਹਾਂ ॥੩॥

**ਤੇਰੀ ਕੀਮਤਿ; ਤੂਹੈ ਜਾਣਹਿ ॥ ਤੂ ਆਪੇ ਬੂਝਹਿ; ਸੁਣਿ ਆਪਿ ਵਖਾਣਹਿ ॥**

ਹੇ ਪਰਮੇਸ਼ਰ! ਤੇਰੀ ਪ੍ਰਾਪਤੀ ਰੂਪ ਕੀਮਤ ਨੂੰ ਤੂਹੈ = ਤੂੰ ਆਪ ਹੀ ਜਾਣਹਿ = ਜਾਣਦਾ ਹੈਂ।

ਹੇ ਪਰਮੇਸ਼ਰ! ਤੂੰ ਆਪੇ = ਆਪ ਹੀ ਜਗਿਆਸੂ ਰੂਪ ਹੋ ਕੇ ਗੁਰਾਂ ਦੇ ਪਾਸੋਂ ਉਪਦੇਸ਼ ਬੂਝਹਿ = ਬੁੱਝਦਾ, ਪੁੱਛਦਾ ਹੈਂ, ਆਪ ਹੀ ਸਰੋਤਾ ਰੂਪ ਹੋ ਕੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸੁਣਦਾ ਹੈਂ ਅਤੇ ਆਪ ਹੀ ਗੁਰੂ ਰੂਪ ਹੋ ਕੇ ਵਖਾਣਹਿ = ਕਥਨ ਕਰਦਾ ਹੈਂ।

**ਅਥਵਾ** ਹੇ ਪਰਮੇਸ਼ਰ! ਤੂੰ ਆਪ ਹੀ ਉਤਪਤੀ ਦੀ ਗੱਲ ਬੁੱਝਦਾ ਹੈਂ, ਆਪ ਹੀ ਸਭ ਦੀਆਂ ਅਰਜ਼ਾਂ ਸੁਣਨ ਵਾਲਾ ਹੈਂ। ਆਪ ਹੀ ਸਭਨਾਂ ਦੇ ਪ੍ਰਸ਼ਨਾਂ ਦਾ ਉੱਤਰ ਕਥਨ ਕਰਨ ਵਾਲਾ ਹੈਂ।

**ਸੇਈ ਭਗਤ; ਜੋ ਤੁਧੁ ਭਾਣੇ ॥ ਨਾਨਕ ਤਿਨ ਕੈ; ਸਦ ਕੁਰਬਾਣੇ ॥੪॥੨॥੨੦॥**

ਸੇਈ = ਉਹੋ ਹੀ ਅਸਲੀ ਭਗਤ ਹਨ, ਜੋ = ਜਿਹੜੇ ਤੁਧੁ = ਤੈਨੂੰ ਭਾਣੇ = ਭਾਉਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਸੰਤਾਂ-ਭਗਤਾਂ ਕੈ = ਦੇ ਉਪਰੋਂ ਸਦ = ਸੈਂਕੜੇ ਵਾਰੀ ਕੁਰਬਾਣੇ = ਬਲਿਹਾਰ ਜਾਣਾ ਕਰੀਏ॥੪॥੨॥੨੦॥

[ਅੰਗ ੧੨੭੧]

## ਮਲਾਰ ਮਹਲਾ ੫ ॥

**ਪਰਮੇਸਰੁ ਹੋਆ; ਦਇਆਲੁ ॥ ਮੇਘੁ ਵਰਸੈ; ਅੰਮ੍ਰਿਤ ਧਾਰ ॥**

ਜਿਸ ਵਕਤ ਪਰਮੇਸਰੁ = ਅਕਾਲ ਪੁਰਖ ਵਾਹਿਗੁਰੂ ਦਇਆਲੁ = ਕ੍ਰਿਪਾਲੂ ਹੋਆ = ਹੁੰਦਾ ਹੈ, ਉਸ ਵਕਤ ਵਰਖਾ ਰੂਪ ਅੰਮ੍ਰਿਤ ਦੀਆਂ ਧਾਰਾਂ ਸਹਿਤ ਬੱਦਲ ਵਰਸਦਾ ਹੈ **ਵਾ:** ਉਸ ਵਕਤ ਨਾਮ ਅੰਮ੍ਰਿਤ ਦੀਆਂ ਧਾਰ = ਧਾਰਾਂ ਦੇ ਸਹਿਤ ਗੁਰੂ ਰੂਪ ਮੇਘੁ = ਬੱਦਲ ਵਰਸੈ = ਵਰਸਦਾ ਹੈ।

**ਸਗਲੇ ਜੀਅ ਜੰਤ; ਤ੍ਰਿਪਤਾਸੇ ॥ ਕਾਰਜ ਆਏ; ਪੂਰੇ ਰਾਸੇ ॥੧॥**

ਸਗਲੇ = ਸਾਰੇ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਵਰਖਾ ਹੋਣ ਤੋਂ ਤ੍ਰਿਪਤਾਸੇ = ਤ੍ਰਿਪਤ ਹੋ ਜਾਂਦੇ ਹਨ ਅਤੇ ਪੂਰੇ = ਸਮੂਹ (ਸਾਰੇ) ਕਾਰਜ = ਕੰਮ ਰਾਸ ਵਿਚ ਆਏ = ਆ ਜਾਂਦੇ ਹਨ।

**ਅਥਵਾ** ਸਗਲੇ = ਸਾਰੇ ਜੀਵ ਜੰਤ ਅਤਿਸ਼ੇ ਕਰਕੇ ਤ੍ਰਿਪਤਾਸੇ = ਤ੍ਰਿਪਤ ਹੋ ਜਾਂਦੇ ਹਨ ਅਤੇ ਲੋਕ-ਪ੍ਰਲੋਕ ਦੇ **ਵਾ:** ਮੁਕਤੀ, ਗਿਆਨ ਆਦਿ ਦੇ ਸਾਰੇ ਕਾਰਜ = ਕੰਮ ਪੂਰੇ = ਪੂਰਨ ਰਾਸੇ = ਰਾਸ ਵਿਚ ਆਏ = ਆ ਗਏ ਹਨ **ਵਾ:** ਪੂਰੇ ਰਾਸੇ = ਸੂਤ ਆਏ ਹਨ ਭਾਵ ਸਿਰੇ ਚੜ੍ਹ ਜਾਂਦੇ ਹਨ **ਵਾ:** ਸਚਿਆਈ ਰੂਪੀ ਰਾਸ ਵਿਚ ਆ ਜਾਂਦੇ ਹਨ॥੧॥

**ਸਦਾ ਸਦਾ; ਮਨ ਨਾਮੁ ਸਮ੍ਾਲਿ ॥**

ਹੇ ਭਾਈ! ਸਦਾ ਸਦਾ = ਹਮੇਸ਼ਾਂ ਹਮੇਸ਼ਾ ਮਨ = ਰਿਦੇ ਨਾਲ ਪਰਮੇਸ਼ਰ ਦੇ ਨਾਮ ਨੂੰ ਸਮ੍ਾਲਿ = ਯਾਦ ਕਰਿਆ ਕਰ।

**ਗੁਰ ਪੂਰੇ ਕੀ ਸੇਵਾ ਪਾਇਆ; ਐਥੈ ਓਥੈ ਨਿਬਹੈ ਨਾਲਿ ॥੧॥ਰਹਾਉ॥**

ਪਰ ਇਹ ਨਾਮ ਪੂਰੇ = ਪੂਰਨ ਗੁਰ = ਸਤਿਗੁਰਾਂ ਕੀ = ਦੀ ਸੇਵਾ = ਟਹਿਲ ਕਰਕੇ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ, ਜੋ ਐਥੈ ਓਥੈ = ਇਥੇ ਉਥੇ, ਲੋਕ-ਪ੍ਰਲੋਕ ਵਿਚ ਨਾਲਿ = ਸਾਥ ਨਿਬਹੈ = ਨਿਭਦਾ ਹੈ, ਭਾਵ ਸਿਰ ਤੋੜ ਨਿਭਦਾ ਹੈ॥੧॥ਰਹਾਉ॥

## ਦੁਖੁ ਭੰਨਾ; ਭੈ ਭੰਜਨਹਾਰ ॥ ਆਪਣਿਆ ਜੀਆ ਕੀ; ਕੀਤੀ ਸਾਰ ॥

ਪਰਮੇਸ਼ਰ ਦਾ ਨਾਮ ਜੰਮਣ ਮਰਨ ਦੇ ਦੁਖੁ = ਕਸ਼ਟਾਂ ਨੂੰ ਭੰਨਾ = ਭੰਨਣ ਵਾਲਾ ਹੈ ਅਤੇ ਸਤ ਪ੍ਰਕਾਰ ਦੇ ਭੈ = ਡਰ ਨੂੰ ਵੀ ਭੰਜਨਹਾਰ = ਭੰਨਣ ਵਾਲਾ ਹੈ **ਵਾ:** ਗਰਭ, ਦੁਨੀਆ ਦੇ ਕਾਮਾਦਿਕ ਦੁੱਖਾਂ ਨੂੰ ਭੰਨਣ ਵਾਲਾ ਹੈ ਅਤੇ ਜਮਾਂ ਦੇ ਭੈ ਨੂੰ ਵੀ ਭੰਨਣ ਵਾਲਾ ਹੈ।

ਪਰਮੇਸ਼ਰ ਨੇ ਆਪਣਿਆ = ਆਪਦਿਆਂ ਜੀਆਂ = ਜੀਵਾ ਕੀ = ਦੀ ਆਪ ਹੀ ਪਾਲਣ ਪੋਸ਼ਣ ਰੂਪ ਸਾਰ = ਸੰਭਾਲ ਕੀਤੀ ਹੈ।

## ਰਾਖਨਹਾਰ; ਸਦਾ ਮਿਹਰਵਾਨ ॥ ਸਦਾ ਸਦਾ; ਜਾਈਐ ਕੁਰਬਾਨ ॥੨॥

ਲੋਕ-ਪ੍ਰਲੋਕ ਵਿਚ ਰਾਖਨਹਾਰ = ਰੱਖਿਆ ਕਰਨ ਵਾਲਾ ਪਰਮੇਸ਼ਰ ਸਦਾ = ਹਮੇਸ਼ਾ ਹੀ ਜੀਵਾਂ ਉੱਤੇ ਮਿਹਰਵਾਨ = ਦਇਆਵਾਨ ਰਹਿੰਦਾ ਹੈ।

ਉਹ ਪਰਮੇਸ਼ਰ ਦੇ ਉਪਰੋਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਕੁਰਬਾਨ = ਬਲਿਹਾਰ ਜਾਈਐ = ਜਾਣਾ ਕਰੀਏ ॥੨॥

## ਕਾਲੁ ਗਵਾਇਆ; ਕਰਤੈ ਆਪਿ ॥ ਸਦਾ ਸਦਾ ਮਨ; ਤਿਸ ਨੋ ਜਾਪਿ ॥

ਕਰਤੈ = ਰਚਨਹਾਰ ਪਰਮੇਸ਼ਰ ਨੇ ਆਪ ਹੀ ਕਾਲੁ = ਦੁਰਭਿਖ ਗਵਾਇਆ = ਗਵਾ ਦਿੱਤਾ ਹੈ **ਵਾ:** ਜੋ ਸੰਸਾਰ ਵਿਚ ਨਾਮ ਸਿਮਰਨ ਦਾ ਕਾਲ ਪਿਆ ਹੋਇਆ ਸੀ, ਪਰਮੇਸ਼ਰ ਨੇ ਆਪ ਹੀ ਉਸ ਕਾਲ ਨੂੰ ਗੁਰੂ ਨਾਨਕ ਰੂਪ ਹੋ ਕੇ ਨਾਮ ਸਿਮਰਨ ਦੀ ਵਰਖਾ ਵਰਸਾ ਕੇ ਗਵਾ ਦਿੱਤਾ ਹੈ **ਵਾ:** ਕਰਤਾ ਪੁਰਖ ਨੇ ਆਪ ਹੀ ਗੁਰਾਂ ਦੁਆਰਾ ਭਜਨ ਸਿਮਰਨ ਦੀ ਪ੍ਰਫੁੱਲਤਾ ਕਰਕੇ ਕਾਲ ਨੂੰ ਗਵਾ ਦਿੱਤਾ ਹੈ।

ਇਸ ਲਈ ਹੇ ਮਨਾਂ ! ਤੂੰ ਵੀ ਸਦਾ ਸਦਾ ਤਿਸਨੋ = ਉਸ ਅਕਾਲ ਪੁਰਖ ਨੂੰ ਜਾਪਿ = ਜਪਣਾ ਕਰ।

## ਦ੍ਰਿਸਟਿ ਧਾਰਿ; ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ; ਭਗਵੰਤ ॥੩॥

ਉਸ ਪਰਮੇਸ਼ਰ ਨੇ ਕਿਰਪਾ ਦ੍ਰਿਸਟਿ = ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਸਭਿ = ਸਾਰਿਆਂ ਜੰਤ = ਜੀਵਾਂ ਨੂੰ ਰਾਖੇ = ਰੱਖ ਲਿਆ ਹੈ **ਵਾ:** ਜੀਵਾਂ ਦੀ ਰੱਖਿਆ ਕੀਤੀ ਹੈ।

ਹੇ ਭਾਈ ! ਭਗਵੰਤ = ਪਰਮੇਸ਼ਰ ਦੇ ਨਿਤ ਨਿਤ = ਹਮੇਸ਼ਾਂ ਹਮੇਸ਼ਾਂ, ਨਿਤਾਪ੍ਰਤੀ ਜਸ ਰੂਪ ਗੁਣਾਂ ਨੂੰ ਗਾਵਹੁ = ਗਾਉਣਾ ਕਰੋ ॥੩॥

## ਏਕੋ ਕਰਤਾ; ਆਪੇ ਆਪ ॥ ਹਰਿ ਕੇ ਭਗਤ; ਜਾਣਹਿ ਪਰਤਾਪ ॥

ਉਹ ਆਪੇ = ਆਪਣੇ ਆਪ ਏਕੋ = ਇੱਕੋ ਸਭਨਾਂ ਦਾ ਕਰਤਾ = ਰਚਨਹਾਰ ਹੈ **ਵਾ:** ਇੱਕੋ ਕਰਤਾ ਪੁਰਖ ਹੀ ਆਪੇ ਆਪ ਜਗਤ ਨੂੰ ਰਚਣ ਵਾਲਾ ਹੈ।

ਹਰਿ = ਪਰਮੇਸ਼ਰ ਕੇ = ਦੇ ਭਗਤ ਜਨ ਉਸ ਦੇ ਪਰਤਾਪ = ਤੇਜ ਪ੍ਰਭਾਵ ਨੂੰ ਜਾਣਹਿ = ਜਾਣਦੇ ਹਨ।

## ਨਾਵੈ ਕੀ ਪੈਜ; ਰਖਦਾ ਆਇਆ ॥
## ਨਾਨਕੁ ਬੋਲੈ; ਤਿਸ ਕਾ ਬੋਲਾਇਆ ॥੪॥੩॥੨੧॥

ਪਰਮੇਸ਼ਰ ਆਪਣਾ ਨਾਵੈ = ਨਾਮ ਜਪਣ ਵਾਲਿਆਂ ਕੀ = ਦੀ **ਵਾ:** ਆਪਣੇ ਨਾਮ ਦੀ ਆਪ ਪੈਜ = ਇੱਜ਼ਤ ਰੱਖਦਾ ਆਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਕਾ = ਦਾ ਬੋਲਾਇਆ ਹੋਇਆ ਹੀ ਸਭ ਕੋਈ ਬੋਲੈ = ਬੋਲਦਾ **ਵਾ:** ਮੈਂ ਦਾਸ, ਨਾਮ ਬਾਣੀ ਦੇ ਬਚਨ ਬੋਲਦਾ ਹਾਂ ॥੪॥੩॥੨੧॥

## ਮਲਾਰ ਮਹਲਾ ੫ ॥

## ਗੁਰ ਸਰਣਾਈ; ਸਗਲ ਨਿਧਾਨ ॥ ਸਾਚੀ ਦਰਗਹਿ; ਪਾਈਐ ਮਾਨੁ ॥

ਗੁਰ = ਸਤਿਗੁਰਾਂ ਦੀ ਸਰਣਾਈ = ਓਟ ਵਿਚ ਪੈਣ ਕਰਕੇ ਸਗਲ = ਸਾਰੇ ਸ਼ੁਭ ਗੁਣਾਂ ਰੂਪੀ ਨਿਧਾਨ = ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ, ਅਤੇ

ਸਾਚੀ = ਸੱਚੀ ਸਤਿਸੰਗਤ ਰੂਪੀ, ਬੈਕੁੰਠ ਰੂਪੀ ਦਰਗਾਹ ਵਿਚ ਮਾਨੁ = ਸਤਿਕਾਰ ਪਾਈਐ = ਪਾਉਣਾ ਕਰੀਦਾ ਹੈ।

## ਭ੍ਰਮੁ ਭਉ ਦੂਖੁ ਦਰਦੁ; ਸਭੁ ਜਾਇ ॥ ਸਾਧਸੰਗਿ; ਸਦ ਹਰਿ ਗੁਣ ਗਾਇ ॥੧॥

ਪੰਜ ਪ੍ਰਕਾਰ ਦਾ ਭਰਮ, ਸੱਤ ਪ੍ਰਕਾਰ ਦਾ ਭਉ = ਡਰ, ਜੰਮਣ-ਮਰਣ ਦਾ ਦੂਖੁ = ਦੁੱਖ, ਅਵਿੱਦਿਆ ਦੀ ਦਰਦੁ = ਪੀੜਾ ਆਦਿ ਸਭੁ = ਸਾਰਾ ਕੁਝ ਚਲਿਆ ਜਾਇ = ਜਾਂਦਾ ਹੈ।

ਜੇਕਰ ਸਾਧਸੰਗਿ = ਸਤਿਸੰਗਤ ਦੇ ਵਿਚ ਮਿਲ ਕਰਕੇ ਸਦ = ਹਮੇਸ਼ਾਂ ਵਾਸਤੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਣਾ ਕਰੀਏ ॥੧॥

## ਮਨ ਮੇਰੇ; ਗੁਰੁ ਪੂਰਾ ਸਾਲਾਹਿ ॥

ਹੇ ਮੇਰੇ ਪਿਆਰੇ ਮਨਾਂ ! ਹਰ ਵਕਤ ਪੂਰਾ = ਪੂਰਨ ਗੁਰੁ = ਸਤਿਗੁਰਾਂ ਦੀ ਸਾਲਾਹਿ = ਸਿਫ਼ਤ ਕਰਿਆ ਕਰ।

## ਨਾਮੁ ਨਿਧਾਨੁ, ਜਪਹੁ ਦਿਨੁ ਰਾਤੀ; ਮਨ ਚਿੰਦੇ ਫਲ ਪਾਇ ॥੧॥ਰਹਾਉ॥

ਹੇ ਭਾਈ! ਤੁਸੀਂ ਵੀ ਨਾਮ ਰੂਪ ਨਿਧਾਨੁ = ਖ਼ਜ਼ਾਨੇ ਨੂੰ ਗੁਰਾਂ ਦੁਆਰਾ ਦਿਨ ਰਾਤੀ = ਰਾਤ ਜਪਹੁ = ਜਪਣਾ ਕਰੋ, ਫਿਰ ਮਨ ਚਿੰਦੇ = ਇੱਛਤ, ਧਰਮ, ਅਰਥ, ਕਾਮ, ਮੋਖ ਆਦਿ ਪਦਾਰਥਾਂ ਨੂੰ ਪਾਇ = ਪਾ ਲਵੋਂਗੇ ॥੧॥ਰਹਾਉ॥

## ਸਤਿਗੁਰ ਜੇਵਡੁ; ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ; ਪਰਮੇਸਰੁ ਸੋਇ ॥

ਸਤਿਗੁਰ = ਸੱਚੇ ਗੁਰੂ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਇ = ਕੋਈ ਦਾਤਾ ਨ = ਨਹੀਂ ਹੈ **ਵਾ:** ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ, ਕਿਉਂਕਿ :

ਗੁਰੁ = ਸਤਿਗੁਰੂ ਸਾਹਿਬ ਜੀ ਪਾਰਬ੍ਰਹਮੁ = ਪ੍ਰਭੂ ਦਾ ਸਰੂਪ ਹੈ ਤੇ ਸੋਇ = ਉਹ ਪਰਮੇਸਰੁ = ਬ੍ਰਹਮ ਗੁਰੂ ਸਰੂਪ ਹੈ **ਵਾ:** ਗੁਰੂ ਸਾਹਿਬ ਜੀ ਉਸ ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ, ਵਿਆਪਕ ਪਰਮੇਸ਼ਰ ਦਾ ਸਰੂਪ ਹਨ।

## ਜਨਮ ਮਰਣ ਦੂਖ ਤੇ; ਰਾਖੈ ॥ ਮਾਇਆ ਬਿਖੁ; ਫਿਰਿ ਬਹੁੜਿ ਨ ਚਾਖੈ ॥੨॥

ਜਿਸ ਨੂੰ ਪੂਰਾ ਸਤਿਗੁਰੂ ਜੰਮਣ ਮਰਣ ਦੇ ਦੂਖ = ਦੁੱਖ ਤੇ = ਤੋਂ ਬਚਾ ਕੇ ਰਾਖੈ = ਰੱਖਦਾ ਹੈ।

ਉਹ ਪੁਰਖ ਮਾਇਆ ਰੂਪੀ ਬਿਖੁ = ਜ਼ਹਿਰ ਨੂੰ ਫਿਰ ਬਹੁੜਿ = ਮੁੜ ਕੇ ਕਦੇ ਵੀ ਨ = ਨਹੀਂ ਚਾਖੈ = ਚੱਖਦਾ, ਖਾਂਦਾ **ਵਾ:** ਮਾਇਆ ਦੇ ਬਿਖੁ = ਵਿਸ਼ਿਆਂ ਦਾ ਫਿਰ ਮੁੜ ਕੇ ਸਵਾਦ ਨਹੀਂ ਚੱਖਦਾ ॥੨॥

## ਗੁਰ ਕੀ ਮਹਿਮਾ; ਕਥਨੁ ਨ ਜਾਇ ॥ ਗੁਰੁ ਪਰਮੇਸਰੁ; ਸਾਚੈ ਨਾਇ ॥

ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਮਹਿਮਾ = ਸੋਭਾ ਕਥਨੁ = ਬਿਆਨ ਨ = ਨਹੀਂ ਕੀਤੀ ਜਾਇ = ਜਾ ਸਕਦੀ, ਗੁਰੁ = ਸਤਿਗੁਰੂ ਸਾਹਿਬ ਜੀ ਪਰਮੇਸਰੁ = ਪ੍ਰਭੂ ਦਾ ਸਰੂਪ ਹਨ, ਜੋ ਸਾਚੈ = ਸੱਚੇ ਨਾਇ = ਨਾਮ ਦੀ ਦਾਤ ਦੇਣ ਵਾਲੇ ਹਨ।

## ਸਚੁ ਸੰਜਮੁ; ਕਰਣੀ ਸਭੁ ਸਾਚੀ ॥
## ਸੋ ਮਨੁ ਨਿਰਮਲੁ; ਜੋ ਗੁਰ ਸੰਗਿ ਰਾਚੀ ॥੩॥

ਸਤਿਗੁਰੂ ਸਾਹਿਬ ਜੀ ਦਾ ਸਚੁ = ਸੱਚਾ ਸੰਜਮੁ = ਸਾਧਨ ਹੈ, ਸਤਿਗੁਰਾਂ ਦੀ ਸਭੁ = ਸਾਰੀ ਭਗਤੀ ਰੂਪ ਕਰਣੀ ਵੀ ਸਾਚੀ = ਸੱਚੀ ਹੈ।

ਸੋ = ਉਸ ਦਾ ਮਨੁ = ਚਿੱਤ ਨਿਰਮਲੁ = ਉੱਜਲ ਹੈ, ਜੋ = ਜਿਸ ਦੇ ਚਿਤ ਦੀ ਬਿਰਤੀ ਗੁਰ ਉਪਦੇਸ਼ ਦੇ ਸੰਗਿ = ਨਾਲ ਰਾਚੀ = ਰਚ, ਤਦਾਕਾਰ ਹੋ ਜਾਂਦੀ ਹੈ ॥੩॥

## ਗੁਰੁ ਪੂਰਾ ਪਾਈਐ; ਵਡ ਭਾਗਿ ॥ ਕਾਮੁ ਕ੍ਰੋਧੁ ਲੋਭੁ; ਮਨ ਤੇ ਤਿਆਗਿ ॥

ਵਡਭਾਗਿ = ਵੱਡਿਆਂ ਕਰਮਾਂ ਕਰਕੇ ਪੂਰਾ = ਪੂਰਨ ਗੁਰੁ = ਸਤਿਗੁਰੂ ਸਾਹਿਬ ਜੀ ਨੂੰ ਪਾਈਐ = ਪਾਉਣਾ ਕਰੀਦਾ ਹੈ। ਗੁਰਾਂ ਦੀ ਪ੍ਰਾਪਤੀ ਵਾਲਾ ਪੁਰਖ ਕਾਮੁ = ਮੰਦ ਵਾਸ਼ਨਾ, ਕ੍ਰੋਧੁ = ਗ਼ੁੱਸਾ, ਪਦਾਰਥਾਂ ਦਾ ਲੋਭ = ਲਾਲਚ ਆਦਿ ਵਿਕਾਰਾਂ ਨੂੰ ਰਿਦੇ ਦੇ ਅੰਦਰ ਤੇ = ਤੋਂ ਤਿਆਗਿ = ਛੱਡ ਦਿੰਦਾ ਹੈ।

## ਕਰਿ ਕਿਰਪਾ; ਗੁਰ ਚਰਣ ਨਿਵਾਸਿ ॥
## ਨਾਨਕ ਕੀ; ਪ੍ਰਭ ਸਚੁ ਅਰਦਾਸਿ ॥੪॥੪॥੨੨॥

ਹੇ ਪਰਮੇਸ਼ਰ ! ਐਸੀ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਨਾ ਕਰ, ਤਾਂ ਜੋ ਮੇਰਾ ਪੂਰਨ ਗੁਰਾਂ ਦੇ ਚਰਨਾਂ ਵਿਚ ਨਿਵਾਸ = ਵਾਸਾ ਹੋ ਜਾਵੇ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਮੇਰੀ ਦਾਸ ਕੀ = ਦੀ ਇਹੋ ਸਚੁ = ਸੱਚੀ ਅਰਦਾਸਿ = ਬੇਨਤੀ ਹੈ ॥੪॥੪॥੨੨॥

## ਰਾਗੁ ਮਲਾਰ, ਮਹਲਾ ੫, ਪੜਤਾਲ, ਘਰੁ ੩; ੴ ਸਤਿਗੁਰ ਪ੍ਰਸਾਦਿ ॥

ਰਾਗ ਮਲਾਰ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਪੜਤਾਲ ਨਾਮੇ ਛੰਦ ਵਿਚ ਘਰੁ ੩ = ਤੀਸਰੇ ਸੁਰਤਾਲ ਅੰਦਰ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗੁਰ ਮਨਾਰਿ; ਪ੍ਰਿਅ ਦਇਆਰ, ਸਿਉ ਰੰਗੁ ਕੀਆ ॥

ਜਿਸ ਨੇ ਮਨਾਰਿ = ਸੁੰਦਰ ਗੁਰਾਂ ਦੁਆਰਾ **ਵਾ:** ਗੁਰਾਂ ਨੂੰ ਮਨਾਰਿ = ਮਨਾ ਕੇ ਪ੍ਰਿਅ = ਪਿਆਰੇ ਦਇਆਰ = ਦਿਆਲੂ ਪਰਮੇਸ਼ਰ ਸਿਉ = ਨਾਲ ਰੰਗੁ = ਪ੍ਰੇਮ ਕੀਤਾ ਹੈ **ਵਾ:** ਜਿਸ ਨੇ ਗੁਰਾਂ ਦੇ ਨਾਲ ਮਨਾਰਿ = ਪਿਆਰ ਕੀਤਾ ਹੈ, ਉਸ ਨੇ ਪਿਆਰੇ ਦਿਆਲੂ ਪਰਮੇਸ਼ਰ ਨਾਲ ਵੀ ਪ੍ਰੇਮ ਕੀਤਾ ਹੈ।

## ਕੀਨੋ੍ ਰੀ; ਸਗਲ ਸੀਗਾਰ ॥ ਤਜਿਓ ਰੀ; ਸਗਲ ਬਿਕਾਰ ॥ ਧਾਵਤੋ; ਅਸਥਿਰੁ ਥੀਆ ॥੧॥ਰਹਾਉ॥

ਰੀ = ਹੇ ਸਖੀ ! ਉਸ ਨੇ ਆਪਣੇ ਰਿਦੇ ਨੂੰ ਵੈਰਾਗ, ਬਿਬੇਕ, ਖਟ ਸੰਪਤੀ ਆਦਿ ਸਗਲ = ਸਾਰੇ ਸਾਧਨਾ ਨਾਲ ਸੀਗਾਰੁ = ਸ਼ਿੰਗਾਰਨਾ ਕੀਨੋ੍ = ਕੀਤਾ ਹੈ, ਅਤੇ :

ਰੀ = ਹੇ ਸਖੀ ! ਉਸ ਨੇ ਕਾਮ, ਕ੍ਰੋਧ ਆਦਿ ਸਗਲ = ਸਾਰੇ ਵਿਕਾਰਾਂ ਨੂੰ ਤਜਿਓ = ਤਿਆਗ ਦਿੱਤਾ ਹੈ।

ਉਸ ਦਾ ਵਾਸ਼ਨਾ ਵਿਚ ਧਾਵਤੋ = ਦੌੜਦਾ ਹੋਇਆ ਮਨ ਹੁਣ ਤੁਰੀਆ ਪਦ ਵਿਚ ਅਸਥਿਰੁ = ਇਸਥਿਤ ਥੀਆ = ਹੋ ਗਿਆ ਹੈ ॥੧॥ਰਹਾਉ॥

## ਐਸੇ ਰੇ ਮਨ ਪਾਇ ਕੈ, ਆਪੁ ਗਵਾਇ ਕੈ; ਕਰਿ ਸਾਧਨ ਸਿਉ ਸੰਗੁ ॥

ਐਸੇ = ਇਸ ਪ੍ਰਕਾਰ ਰੇ = ਹੇ ਭਾਈ ! ਜਿਨ੍ਹਾਂ ਨੇ ਮਨ = ਚਿੱਤ ਵਿਚ ਪਰਮੇਸ਼ਰ ਕੈ = ਦੇ ਅਨੰਦ ਨੂੰ ਪਾਇ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਰਿਦੇ ਵਿੱਚੋਂ ਆਪੁ = ਆਪਾ-ਭਾਵ ਗਵਾਇ = ਗੁਆ ਕੈ = ਕਰਕੇ ਸਾਧਨ = ਸਾਧੂਆਂ, ਮਹਾਤਮਾ ਦੀ ਸੰਗੁ = ਸੰਗਤੁ ਸਿਉ = ਨਾਲ ਸਰੀਰ ਕਰਿ = ਕਰਕੇ ਮਿਲਣਾ ਕੀਤਾ ਹੈ।

**ਅਥਵਾ** ਰੇ = ਹੇ ਮੇਰੇ ਪਿਆਰੇ ਮਨਾਂ ! ਐਸੇ = ਅਜਿਹੇ ਗੁਣਾਂ, ਚੰਗੇ ਸੰਕਲਪਾਂ ਨੂੰ ਪਾਇ = ਪਾ ਕੈ = ਕਰਕੇ ਤੇ ਅੰਦਰੋਂ ਆਪੁ = ਆਪਾ-ਭਾਵ ਗਵਾ ਕਰਕੇ ਸਾਸ ਗਿਰਾਸ ਨਾਮ ਜਪਣ ਵਾਲੇ ਸਾਧਨ = ਸੰਤਾਂ ਸਿਉ = ਨਾਲ ਸੰਗੁ = ਮਿਲਾਪ ਕਰ ਭਾਵ ਸਾਧ ਸੰਗਤ ਕਰ।

## ਬਾਜੇ ਬਜਹਿ ਮ੍ਰਿਦੰਗ, ਅਨਾਹਦ ਕੋਕਿਲ ਰੀ; ਰਾਮ ਨਾਮੁ ਬੋਲੈ, ਮਧੁਰ ਬੈਨ ਅਤਿ ਸੁਹੀਆ ॥੧॥

ਜਿਸ ਸਤਿਸੰਗਤ ਵਿਚ ਪ੍ਰਤੱਖ ਮ੍ਰਿਦੰਗ = ਢੋਲ ਆਦਿ **ਵਾ:** ਨਾਮ ਰੂਪੀ ਮ੍ਰਿਦੰਗ ਆਦਿ ਵਾਜੇ ਬਜਹਿ = ਵੱਜਦੇ ਹਨ **ਵਾ:** ਸਤਿਸੰਗਤ ਵਿਚ (ਮ੍ਰਿਦ + ਅੰਗ) ਸੰਤਾਂ ਦੇ ਮ੍ਰਿਦ = ਕੋਮਲ ਅੰਗ = ਰਿਦੇ ਅੰਦਰੋਂ ਸਤਿਨਾਮ ਰੂਪੀ ਵਾਜੇ ਵੱਜਦੇ ਹਨ, ਅਤੇ ਰੀ = ਹੇ ਸਖੀ ! ਸਤਿਸੰਗਤ ਵਿੱਚੋਂ ਸੰਤਾਂ ਦੀ ਕੋਕਿਲ = ਕੋਇਲ ਦੀ ਨਿਆਈਂ ਰਸਨਾ ਅਨਾਹਦ = ਇਕ ਰਸ ਵੈਰਾਗ ਦੇ ਨਾਲ ਬੋਲਦੀ ਹੈ **ਵਾ:** ਬੁੱਧ ਰੂਪ ਕੋਇਲ ਜੱਸ ਰੂਪ ਗੁਣ ਗਾਉਂਦੀ ਹੈ ਅਤੇ ਸੰਤ ਜਨ ਹਰ ਵਕਤ ਮਨ ਕਰਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਬੋਲੈ = ਬੋਲਦੇ ਰਹਿੰਦੇ ਹਨ, ਸੰਤ ਜਨ ਮਧੁਰ = ਮਿੱਠੇ ਨਾਮ ਰੂਪ ਬੈਨ = ਬਚਨਾਂ ਨੂੰ ਬੋਲਣੇ ਕਰਕੇ ਅਤਿ = ਅਤਿਅੰਤ ਸੁਹੀਆ = ਸ਼ੋਭਾ ਪਾਉਂਦੇ ਹਨ **ਵਾ:** ਰੀ = ਹੇ ਸਖੀ ! ਸੰਤ ਜਨਾ ਦੀ ਕੋਇਲ ਦੀ ਨਿਆਈਂ ਰਸਨਾ ਅਤਿ = ਅਤਿਅੰਤ ਸੁਹੀਆ = ਸ਼ੋਭਨੀਕ ਰਾਮ ਨਾਮ ਰੂਪੀ ਮਧੁਰ = ਮਿੱਠੇ ਬੈਨ = ਬਚਨ ਅਨਾਹਦ = ਇਕ ਰਸ ਬੋਲੈ = ਬੋਲਦੀ ਰਹਿੰਦੀ ਹੈ ॥੧॥

## ਐਸੀ ਤੇਰੇ ਦਰਸਨ ਕੀ ਸੋਭ, ਅਤਿ ਅਪਾਰ ਪ੍ਰਿਅ ਅਮੋਘ; ਤੈਸੇ ਹੀ ਸੰਗਿ ਸੰਤ ਬਨੇ ॥

ਹੇ ਪਰਮੇਸ਼ਰ ! ਤੇਰੇ ਦਰਸਨ = ਦੀਦਾਰ ਕੀ = ਦੀ ਪ੍ਰਾਪਤੀ ਕਰਕੇ ਐਸੀ = ਅਜਿਹੀ ਸੋਭ = ਵਡਿਆਈ ਹੈ।

***ਪ੍ਰਸ਼ਨ :*** *ਕੈਸੀ ਵਡਿਆਈ ਹੈ ?*

***ਉੱਤਰ :*** ਅਤਿ = ਅਤਿਅੰਤ ਹੀ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸ਼ੋਭਾ ਹੈ ਅਤੇ ਹੇ ਪ੍ਰਿਅ = ਪਿਆਰੇ ਪਰਮੇਸ਼ਰ! ਤੇਰਾ ਦਰਸਨ ਵੀ ਅਮੋਘ = ਸਫਲਾ ਹੈ, ਜਿਹੋ ਜਿਹਾ ਤੂੰ ਹੈਂ, ਤੈਸੇ = ਉਹੋ ਜਿਹਾ ਹੀ, ਸੰਤ ਜਨਾਂ ਦਾ ਸੰਗਿ = ਸਾਥ ਬਨੇ = ਬਣ ਰਿਹਾ ਹੈ।

**ਅਥਵਾ** ਹੇ ਪਰਮੇਸ਼ਰ! ਸੰਤ ਜਨਾਂ ਦੀ ਅਜਿਹੀ ਦਰਸ਼ਨਾਂ ਦੀ ਪ੍ਰਾਪਤੀ ਕਰਕੇ ਸੋਭਾ ਹੋਈ ਹੈ।

***ਪ੍ਰਸ਼ਨ :*** *ਕੈਸੀ ਸੋਭਾ ਹੋਈ ਹੈ ?*

***ਉੱਤਰ :*** ਅਤਿਅੰਤ ਹੀ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸੋਭਾ ਹੈ। ਹੇ ਪਿਆਰੇ! ਉਨ੍ਹਾਂ ਸੰਤ ਜਨਾਂ ਦੇ ਸ਼ੁਭ ਗੁਣ ਵੀ ਅਮੋਘ = ਸਫਲੇ ਹੋ ਗਏ ਹਨ। ਜਿਹੋ ਜਿਹਾ ਤੂੰ ਹੈਂ ਉਹੋ ਜਿਹੇ ਹੀ ਤੇਰੇ ਸੰਗਿ = ਨਾਲ ਅਭੇਦ ਹੋ ਕਰਕੇ ਸੰਤ ਜਨ ਬਣ ਰਹੇ ਹਨ, ਭਾਵ ਸਤ ਚਿੱਤ ਅਨੰਦ ਸਰੂਪ ਬਣ ਰਹੇ ਹਨ।

## ਭਵ ਉਤਾਰ; ਨਾਮ ਭਨੇ ॥ ਰਮ ਰਾਮ ਰਾਮ; ਮਾਲ ॥

ਭਵ = ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰ = ਲੰਘਾਉਣ ਵਾਲਾ ਪਰਮੇਸ਼ਰ ਦਾ ਨਾਮ ਭਨੇ = ਉਚਾਰਨ ਕਰਦੇ ਰਹਿੰਦੇ ਹਨ, ਜੋ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦੇ ਰਮ = ਸੁੰਦਰ ਨਾਮ ਨੂੰ ਜਪਣਾ ਹੈ **ਵਾ:** ਰਮ = ਉਚਾਰਨਾ ਹੈ ਇਹੋ ਮਾਲ = ਮਾਲਾ ਹੈ।

**[ਅੰਗ ੧੨੭੨]**

## ਮਨਿ ਫੇਰਤੇ; ਹਰਿ ਸੰਗਿ ਸੰਗੀਆ ॥
## ਜਨ ਨਾਨਕ; ਪ੍ਰਿਉ ਪ੍ਰੀਤਮੁ ਥੀਆ ॥੨॥੧॥੨੩॥

ਹਰਿ = ਪਰਮੇਸ਼ਰ ਦੇ ਸੰਗੀਆ = ਸਾਥੀ ਮਹਾਤਮਾ ਜਨਾਂ ਦੇ ਸੰਗਿ = ਨਾਲ ਮਿਲ ਕੇ ਸੰਤ ਜਨ ਇਹ ਮਾਲਾ ਮਨ ਨਾਲ ਫੇਰਤੇ = ਫੇਰਦੇ ਰਹਿੰਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਪ੍ਰੀਤਮ = ਪਿਆਰਾ ਪ੍ਰਿਉ = ਪਤੀ ਪਰਮੇਸ਼ਰ ਸੰਤ ਜਨਾਂ ਦਾ ਅਤਿਅੰਤ ਪਿਆਰਾ ਥੀਆ = ਹੋਇਆ ਹੈ ॥੨॥੧॥੨੩॥

## ਮਲਾਰ ਮਹਲਾ ੫ ॥
## ਮਨੁ ਘਨੈ; ਭ੍ਰਮੈ ਬਨੈ ॥

ਅਗਿਆਨੀ ਜੀਵ ਦਾ ਮਨੁ = ਚਿੱਤ ਘਨੈ = ਬਹੁਤੇ ਬਨੈ = ਜੰਗਲਾਂ ਵਿਚ ਭ੍ਰਮੈ = ਭਰਮਦਾ ਫਿਰਦਾ ਹੈ **ਵਾ:** ਸੰਸਾਰ ਬਨ ਵਿਚ ਬਹੁਤਾ ਭਰਮਦਾ ਫਿਰਦਾ ਰਹਿੰਦਾ ਹੈ, ਅਤੇ

## ਉਮਕਿਤ; ਰਸਿ ਚਾਲੈ ॥ ਪ੍ਰਭ ਮਿਲਬੇ ਕੀ; ਚਾਹ ॥੧॥ਰਹਾਉ॥

(ਦੂਸਰਾ ਪਾਠ 'ਉਮਕਿ ਤਰਸਿ' ਹੈ)

ਉਮਕਿਤ = ਉੱਛਲ-ਉੱਛਲ ਕੇ ਵਿਸ਼ੇ ਰਸ ਵੱਲ ਨੂੰ ਚਾਲੈ = ਚੱਲਦਾ ਹੈ **ਵਾ:** ਉਮਕਿ = ਉੱਛਲ ਉੱਛਲ ਕੇ ਵਿਸ਼ਿਆਂ ਵੱਲ ਚਾਲੈ = ਚੱਲਣਾ ਤਰਸਿ = ਚਾਹੁੰਦਾ ਹੈ।

ਇਸ ਲਈ ਪ੍ਰਭ = ਪਰਮੇਸ਼ਰ ਦੇ ਮਿਲਬੇ = ਮਿਲਣ ਕੀ = ਦੀ ਅਗਿਆਨੀ ਜੀਵ ਦੇ ਅੰਦਰ ਚਾਹ = ਇੱਛਾ ਕਿਥੋਂ ਪੈਦਾ ਹੋਣੀ ਸੀ, ਭਾਵ ਅਗਿਆਨੀ ਜੀਵ ਦੇ ਮਨ ਵਿਚ ਕੋਈ ਇੱਛਾ ਨਹੀਂ ਹੁੰਦੀ।

## ਤ੍ਰੈਗੁਨ ਮਾਈ ਮੋਹਿਆਈ; ਕਹੰਉ ਬੇਦਨ ਕਾਹਿ ॥੧॥

('ਮੋਹਿਆ-ਈ' ਡੈਸ਼ ਲਗਾ ਕੇ ਉਚਾਰਣ ਹੈ)

ਤ੍ਰੈਗੁਣ = ਤਿੰਨਾਂ ਗੁਣਾਂ ਵਾਲੀ ਮਾਈ = ਮਾਇਆ ਨੇ ਅਗਿਆਨੀ ਜੀਵ ਦੇ ਮਨ ਨੂੰ ਮੋਹਿਆਈ = ਮੋਹ ਲਿਆ ਹੈ **ਵਾ:** ਜੀਵ ਦੇ ਮਨ ਨੂੰ ਮੋਹਿਆਈ = ਮੋਹਿਤ ਕਰਨ ਆਈ ਹੋਈ ਹੈ, ਇਹ ਆਪਣੀ ਬੇਦਨ = ਪੀੜਾ ਕਾਹਿ = ਕਿਸ ਦੇ ਕੋਲ ਜਾ ਕੇ ਕਹੰਉ = ਕਥਨ ਕਰੇ ॥੧॥

### ਦੂਜਾ ਅਰਥ

**ਉਮਕਿਤ; ਰਸਿ ਚਾਲੈ ॥ ਪ੍ਰਭ ਮਿਲਬੇ ਕੀ; ਚਾਹ ॥੧॥ਰਹਾਉ॥**

ਹੇ ਸਤਿਗੁਰੂ ਜੀ! ਮੇਰਾ ਜਗਿਆਸੂ ਦਾ ਮਨੁ = ਚਿੱਤ ਪਰਮੇਸ਼ਰ ਦੀ ਖੋਜ ਵਿਚ ਘਨੈ = ਬਹੁਤ ਸਾਰੇ ਜੰਗਲਾਂ ਵਿਚ ਭਰਮਦਾ ਰਹਿੰਦਾ ਹੈ, ਅਤੇ

ਉਮਕਿਤ = ਉੱਛਲ ਉੱਛਲ ਕੇ ਪ੍ਰੇਮ ਰਸ ਵਿਚ ਚੱਲਦਾ ਹੈ।

ਮੇਰੇ ਜਗਿਆਸੂ ਦੇ ਮਨ ਵਿਚ ਹਰ ਵਕਤ ਪਰਮੇਸ਼ਰ ਦੇ ਮਿਲਣ ਦੀ ਚਾਹ = ਇੱਛਾ ਲੱਗੀ ਰਹਿੰਦੀ ਹੈ ਕਿ ਪਰਮੇਸ਼ਰ ਕਿਸ ਪ੍ਰਕਾਰ ਪ੍ਰਾਪਤ ਹੋਵੇ ॥੧॥ਰਹਾਉ॥

**ਤ੍ਰੈਗੁਨ ਮਾਈ ਮੋਹਿਆਈ; ਕਹੰਉ ਬੇਦਨ ਕਾਹਿ ॥੧॥**

ਹੇ ਸਤਿਗੁਰੂ ਜੀ! ਇਸ ਤ੍ਰੈਗੁਨ = ਤ੍ਰੈਗੁਣ ਆਤਮਿਕ ਮਾਇਆ ਨੇ ਸਾਰੀ ਦੁਨੀਆਂ ਨੂੰ ਆ ਕੇ ਮੋਹਿਤ ਕਰ ਲਿਆ ਹੈ, ਇਸ ਲਈ ਹੇ ਸਤਿਗੁਰੂ ਜੀ! ਆਪ ਜੀ ਤੋਂ ਬਗ਼ੈਰ ਮੈਂ ਹੋਰ ਕਿਸ ਦੇ ਅੱਗੇ ਜਾ ਕੇ ਆਪਣੀ ਪੀੜਾ ਦੱਸਣਾ ਕਰਾਂ ॥੧॥

## ਆਨ ਉਪਾਵ ਸਗਰ ਕੀਏ; ਨਹਿ ਦੂਖ ਸਾਕਹਿ ਲਾਹਿ ॥

ਮੈਂ ਆਨ = ਹੋਰ ਸਗਰ = ਸਾਰੇ ਉਪਾਵ = ਯਤਨ ਕੀਏ = ਕੀਤੇ ਹਨ, ਪਰ ਉਹ ਇਸ ਦੂਖ = ਦੁੱਖ ਨੂੰ ਲਾਹਿ = ਉਤਾਰ ਨਹਿ = ਨਹੀਂ ਸਾਕਹਿ = ਸਕਦੇ **ਵਾ:** ਜੰਮਣ ਮਰਣ, ਵਿਛੋੜੇ ਦੇ ਦੁੱਖ ਨੂੰ ਮੇਟ ਨਹੀਂ ਸਕਦੇ।

ਅੱਗੋਂ ਫੇਰ ਗੁਰਾਂ (ਸੰਤਾਂ) ਨੇ ਕਹਿਣਾ ਕੀਤਾ:

## ਭਜੁ ਸਰਨਿ ਸਾਧੂ ਨਾਨਕਾ; ਮਿਲੁ ਗੁਨ ਗੋਬਿੰਦਹਿ ਗਾਹਿ ॥੨॥੨॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧੂ = ਸ੍ਰੇਸ਼ਟ ਜਨਾਂ ਦੀ ਸਰਨਿ = ਓਟ ਨੂੰ ਭਜੁ = ਸੇਵਨਾ ਕਰ **ਵਾ:** ਸੰਤਾਂ ਦੀ ਸ਼ਰਨ ਵਿਚ ਭਜੁ = ਦੌੜ ਕੇ ਪੈਣਾ ਕਰ ਅਤੇ ਸੰਤ ਜਨਾਂ ਦੀ ਸੰਗਤ ਨਾਲ ਮਿਲੁ = ਮਿਲਾਪ ਕਰਕੇ ਗੋਬਿੰਦਹਿ = ਪਰਮੇਸ਼ਰ ਦੇ ਗੁਣਾਂ ਨੂੰ ਗਾਹਿ = ਗਾਉਣਾ ਕਰ **ਵਾ:** ਹਿਰਦੇ ਰੂਪੀ ਗਾਹਿ =ਅਸਥਾਨ ਵਿਚ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰ **ਵਾ:** ਪਰਮੇਸ਼ਰ ਦੇ ਗੁਣਾਂ ਨੂੰ ਗਾਹਿ = ਗਾ ਕੇ ਇੰਦ੍ਰਿਆਂ ਦੇ ਵਿਸ਼ਿਆਂ ਨੂੰ ਗਵਾਉਣਾ ਕਰ ॥੨॥੨॥੨੪॥

## ਮਲਾਰ ਮਹਲਾ ੫ ॥

## ਪ੍ਰਿਅ ਕੀ ਸੋਭ; ਸੁਹਾਵਨੀ ਨੀਕੀ ॥

ਪ੍ਰਿਅ = ਪਿਆਰੇ ਅਕਾਲ ਪੁਰਖ ਕੀ = ਦੀ ਸੋਭ = ਵਡਿਆਈ ਬੜੀ ਨੀਕੀ = ਸੁੰਦਰ (ਅੱਛੀ) ਤੇ ਸੁਹਾਵਨੀ = ਸ਼ੋਭਨੀਕ ਹੈ।

## ਹਾਹਾ ਹੂਹੂ ਗੰਧ੍ਰਬ ਅਪਸਰਾ;
## ਅਨੰਦ ਮੰਗਲ ਰਸ, ਗਾਵਨੀ ਨੀਕੀ ॥੧॥ਰਹਾਉ॥

ਹਾਹਾ ਹੂਹੂ ਨਾਮੇ ਗੰਧ੍ਰਬ = ਦੇਵਤਿਆਂ ਦੇ ਰਾਗੀ ਤੇ ਅਪਸਰਾ = ਸਵਰਗ ਵਿਚ ਨਿਰਤਕਾਰੀ ਕਰਨ ਵਾਲੀਆਂ, ਅਨੰਦ = ਸੁਖ ਸਰੂਪ **ਵਾ:** ਅਨੰਦਦਾਇਕ ਪਰਮੇਸ਼ਰ ਦੇ ਮੰਗਲ = ਜਸ ਨੂੰ ਰਸ = ਪ੍ਰੇਮ ਪੂਰਬਕ ਨੀਕੀ = ਸੁੰਦਰ (ਚੰਗੀ) ਸੋਭਾ ਦੇ ਸਹਿਤ ਗਾਵਨੀ = ਗਾਉਂਦੀਆਂ ਹਨ ॥੧॥ਰਹਾਉ॥

## ਧੁਨਿਤ ਲਲਿਤ, ਗੁਨਗ੍ਯ ਅਨਿਕ ਭਾਂਤਿ;
## ਬਹੁ ਬਿਧਿ ਰੂਪ, ਦਿਖਾਵਨੀ ਨੀਕੀ ॥੧॥

ਗੁਨਗ੍ਯ = ਗੁਣਾਂ ਦੇ ਗਿਆਤੇ ਸੰਤ ਜਨ ਅਨਿਕ = ਅਨੇਕ ਭਾਂਤਿ = ਤਰ੍ਹਾਂ ਕਰਕੇ ਲਲਿਤ = ਸੁੰਦਰ ਧੁਨੀਆਂ **ਵਾ:** ਸੁੰਦਰ ਰਾਗਣੀਆਂ ਦੁਆਰਾ ਪਰਮੇਸ਼ਰ ਦੇ ਜਸ ਨੂੰ ਧੁਨਿਤ = ਉਚਾਰਦੇ ਹਨ **ਵਾ:** ਲਲਿਤ = ਜ਼ੁਬਾਨ ਨਾਲ ਸੁੰਦਰ ਧੁਨਿਤ = ਧੁਨੀ ਬੰਨ੍ਹ ਕੇ ਜਸ ਨੂੰ ਉਚਾਰਦੇ ਹਨ ਅਤੇ ਬਹੁ = ਬਹੁਤ ਬਿਧਿ = ਤਰ੍ਹਾਂ ਨਾਲ ਰਾਗਾਂ, ਰਾਗਣੀਆਂ ਆਦਿ ਦੇ ਰੂਪ ਦਿਖਾਵਨੀ = ਦਿਖਾ ਦਿਖਾ, ਬਣਾ ਬਣਾ ਕੇ ਨੀਕੀ = ਸੁੰਦਰ ਸੋਭਾ ਕਰ ਰਹੇ ਹਨ ॥੧॥

## ਗਿਰਿ ਤਰ ਥਲ ਜਲ, ਭਵਨ ਭਰਪੁਰਿ;
## ਘਟਿ ਘਟਿ ਲਾਲਨ, ਛਾਵਨੀ ਨੀਕੀ ॥

ਗਿਰਿ = ਪਹਾੜਾਂ, ਤਰ = ਬ੍ਰਿਛਾਂ ਜਲ = ਤਰਲ ਥਾਵਾਂ, ਥਲ = ਖ਼ੁਸ਼ਕ ਥਾਵਾਂ ਵਿਚ ਅਤੇ ਸਾਰਿਆਂ ਭਵਨ = ਲੋਕਾਂ ਵਿਚ ਪਰਮੇਸ਼ਰ ਦੀ ਜੋਤ ਭਰਪੂਰਿ = ਵਿਆਪਕ ਹੈ **ਵਾ:** ਪਰਮੇਸ਼ਰ ਦੀ ਸੋਭਾ ਭਰਪੁਰਿ = ਲਬਾਲਬ, ਪੂਰੀ ਹੋਈ ਹੈ ਤੇ ਘਟਿ ਘਟਿ = ਘਟਾਂ ਘਟਾਂ ਵਿਚ ਲਾਲਨ = ਪਿਆਰੇ ਦੀ ਨੀਕੀ = ਚੰਗੀ ਸੋਭਾ ਦੀ ਛਾਵਨੀ = ਇਸਥਿਤੀ ਹੈ **ਵਾ:** ਘਟਾਂ ਘਟਾਂ ਵਿਚ ਪਿਆਰੇ ਦੀ ਨੀਕੀ = ਸੋਭਾ ਛਾਵਨੀ = ਫੈਲ ਰਹੀ ਹੈ।

## ਸਾਧਸੰਗਿ ਰਾਮਈਆ ਰਸੁ ਪਾਇਓ;
## ਨਾਨਕ ਜਾ ਕੈ ਭਾਵਨੀ ਨੀਕੀ ॥੨॥੩॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾ = ਜਿਸ ਕੈ = ਦੇ ਹਿਰਦੇ ਵਿਚ ਨੀਕੀ = ਚੰਗੀ ਭਾਵਨੀ = ਸ਼ਰਧਾ ਹੈ, ਉਸ ਨੇ ਸਾਧਸੰਗਿ = ਸਾਧਸੰਗਤ ਦੇ ਨਾਲ ਮਿਲ ਕੇ ਰਾਮਈਆ = ਰਮੇ ਹੋਇ ਪਰਮੇਸ਼ਰ ਦੀ ਪ੍ਰਾਪਤੀ ਦਾ ਰਸੁ = ਪ੍ਰੇਮ **ਵਾ:** ਅਨੰਦ ਪਾਇਓ = ਪਾਉਣਾ ਕੀਤਾ ਹੈ ॥੨॥੩॥੨੫॥

## ਮਲਾਰ ਮਹਲਾ ੫ ॥
## ਗੁਰ ਪ੍ਰੀਤਿ ਪਿਆਰੇ; ਚਰਨ ਕਮਲ, ਰਿਦ ਅੰਤਰਿ ਧਾਰੇ ॥੧॥ਰਹਾਉ॥

ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਦੇ ਪਿਆਰੇ **ਵਾ:** ਪਰਮੇਸ਼ਰ ਨਾਲ ਪ੍ਰੀਤੀ ਲਾਉਣ ਵਾਲੇ ਪਿਆਰੇ ਗੁਰ = ਸਤਿਗੁਰੂ ਜੀ ਦੇ ਚਰਨ ਕਮਲ **ਵਾ:** ਜਦ ਪਿਆਰੇ ਗੁਰਾਂ ਨਾਲ ਪ੍ਰੀਤੀ ਕੀਤੀ, ਤਦ ਉਨ੍ਹਾਂ ਦੁਆਰਾ ਪਰਮੇਸ਼ਰ ਦੇ ਚਰਨ ਕਮਲ ਅਸੀਂ ਰਿਦ = ਚਿੱਤ ਦੇ ਅੰਤਰਿ = ਵਿਚ ਧਾਰੇ = ਧਾਰਨਾ, ਵਸਾਉਣਾ ਕੀਤੇ ਹਨ ॥੧॥ਰਹਾਉ॥

## ਦਰਸੁ ਸਫਲਿਓ, ਦਰਸੁ ਪੇਖਿਓ; ਗਏ ਕਿਲਬਿਖ ਗਏ ॥

ਜਿਨ੍ਹਾਂ ਗੁਰਾਂ ਦੇ ਦਰਸੁ = ਦਰਸਨ ਸਫਲਿਓ = ਸਹਿਤ ਗਿਆਨ ਫਲ ਦੇ ਹਨ, ਉਨ੍ਹਾਂ ਗੁਰਾਂ ਦੁਆਰਾ ਪਰਮੇਸ਼ਰ ਦੇ ਦਰਸੁ = ਦਰਸ਼ਨਾਂ ਨੂੰ ਪੇਖਿਓ = ਵੇਖਣਾ ਕੀਤਾ ਹੈ **ਵਾ:** ਦਰਸੁ = ਦਰਸ਼ਨਾਂ ਵਿੱਚੋਂ ਸਫਲਿਓ = ਸਫਲ ਦਰਸਨ **ਵਾ:** ਸਹਿਤ ਗਿਆਨ ਰੂਪੀ ਫਲ ਦੇ ਸ੍ਰੇਸ਼ਟ ਹਰੀ **ਵਾ:** ਗੁਰਾਂ ਦਾ ਦਰਸ਼ਨ ਵੇਖਣਾ ਕੀਤਾ ਹੈ, ਇਸ ਕਰਕੇ ਸਾਰੇ ਕਿਲਬਿਖ = ਪਾਪ ਚਲੇ ਗਏ, ਚਲੇ ਗਏ ਹਨ **ਵਾ:** ਸਾਰੇ ਪਾਪ ਚਲੇ ਗਏ ਹਨ, ਸਾਰੇ ਦੋਸ਼ ਵੀ ਚਲੇ ਗਏ ਹਨ **ਵਾ:** ਗਏ = ਹਾਥੀ ਵਾਂਗ ਭਾਰੇ ਪਾਪ ਚਲੇ ਗਏ ਹਨ **ਵਾ:** ਜਦ ਗੁਰਾਂ ਦੀ ਸ਼ਰਨ ਵਿਚ ਗਏ, ਤਦ ਪਾਪ ਚਲੇ ਗਏ।

## ਮਨ; ਨਿਰਮਲ ਉਜੀਆਰੇ ॥੧॥

ਉਜੀਆਰੇ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਮਨ = ਚਿਤ ਨਿਰਮਲ = ਸ਼ੁੱਧ ਹੋ ਗਿਆ ਹੈ **ਵਾ:** ਮਨ = ਚਿੱਤ ਦੇ ਨਿਰਮਲ = ਪਾਪਾਂ ਰੂਪੀ ਮਲ = ਮੈਲ ਤੋਂ ਨਿਰ = ਰਹਿਤ ਹੋਣ ਕਰਕੇ ਇਸ ਦੇ ਅੰਦਰ ਗਿਆਨ ਦਾ ਉਜੀਆਰੇ = ਪ੍ਰਕਾਸ਼ ਹੋ ਗਿਆ ਹੈ ॥੧॥

## ਬਿਸਮ ਬਿਸਮੈ; ਬਿਸਮ ਭਈ ॥ ਅਘ ਕੋਟਿ ਹਰਤੇ; ਨਾਮ ਲਈ ॥

ਮੇਰੀ ਬਿਰਤੀ ਮਨ ਕਰਕੇ ਵੀ ਬਿਸਮ = ਅਸਚਰਜ, ਬਾਣੀ ਕਰਕੇ ਵੀ ਬਿਸਮੈ = ਅਸਚਰਜ ਤੇ ਸਰੀਰ ਕਰਕੇ ਵੀ ਬਿਸਮ = ਅਸਚਰਜ ਭਈ = ਹੋ ਗਈ ਹੈ **ਅਥਵਾ** ਵਿਸਮਾਦ ਸਰੂਪ ਪਰਮੇਸ਼ਰ ਦੇ ਦੀਦਾਰ ਵੇਖ ਕੇ ਵਿਸਮਾਦ ਤੋਂ ਵਿਸਮਾਦ ਹੋ ਗਈ ਹੈ **ਅਥਵਾ** ਜਦ ਮਨ ਬਿਸਮ = ਵਿਸ਼ਿਆਂ ਵੱਲੋਂ ਬਿਸਮੈ = ਰੁਕ ਗਿਆ ਤਦ ਚਿੱਤ ਦੀ ਬਿਰਤੀ ਬਿਸਮ = ਵਿਸਮਾਦ ਰੂਪ ਭਈ = ਹੋ ਗਈ ਹੈ।

ਪਰਮੇਸ਼ਰ ਦਾ ਨਾਮ ਲਈ = ਲੈਣੇ ਕਰਕੇ ਕੋਟਿ = ਕਰੋੜਾਂ ਜਨਮਾਂ ਦੇ ਅਘ = ਪਾਪ ਹਰਤੇ = ਨਾਸ਼ ਹੁੰਦੇ ਹਨ।

## ਗੁਰ ਚਰਨ; ਮਸਤਕੁ ਡਾਰਿ ਪਹੀ ॥ ਪ੍ਰਭ, ਏਕ ਤੂੰਹੀ; ਏਕ ਤੁਹੀ ॥

ਗੁਰ = ਸਤਿਗੁਰਾਂ ਦੇ ਚਰਨਾਂ ਉਤੋਂ ਮਸਤਕੁ = ਮੱਥਾ ਡਾਰਿ = ਸੁੱਟ ਕੇ ਭਾਵ ਸਤਿਗੁਰਾਂ ਦੇ ਚਰਨਾਂ ਉੱਤੇ ਮੱਥਾ ਟੇਕ ਕੇ ਪ੍ਰਭੂ ਪ੍ਰਾਪਤੀ ਵਾਲੀ ਪਹੀ = ਪਗਡੰਡੀ ਬਣਾਉਣਾ ਕੀਤੀ ਹੈ **ਵਾ:** ਗੁਰ ਚਰਨਾਂ ਉੱਤੇ ਮੇਰੇ ਚਿੱਤ ਦੀ ਬਿਰਤੀ ਮੱਥਾ ਸੁੱਟ ਕੇ ਪਈ ਹੈ।

ਹੁਣ ਐਸਾ ਨਿਸਚਾ ਹੋਇਆ ਹੈ ਕਿ ਹੇ ਪ੍ਰਭ = ਪਰਮੇਸ਼ਰ ! ਏਕ = ਇਕ ਤੂੰ ਹੀ ਈਸ਼ਰ ਵਿਚ ਹੈਂ, ਇਕ ਤੂੰ ਹੀ ਜੀਵ ਵਿਚ ਹੈਂ **ਵਾ:** ਏਕ = ਇਕ ਤੂੰ ਹੀ ਸਤਿਜੁਗ ਤੇ ਤ੍ਰੇਤੇ ਯੁੱਗ ਵਿਚ ਸੀ, ਏਕ = ਇਕ ਤੂੰ ਹੀ ਦੁਆਪਰ ਵਿਚ ਸੀ ਤੇ ਹੁਣ ਕਲਿਜੁਗ ਵਿਚ ਹੈਂ **ਵਾ:** ਇੱਕੋ ਤੂੰ ਹੀ ਭੂਤਕਾਲ ਵਿਚ ਸੀ, ਇੱਕੋ ਤੂੰ ਹੀ ਵਰਤਮਾਨ ਸਮੇਂ ਵਿਚ ਹੈਂ ਅਤੇ ਇੱਕੋ ਤੂੰ ਹੀ ਭਵਿੱਖਤ ਸਮੇਂ ਵਿਚ ਹੋਵੇਂਗਾ **ਵਾ:** ਇੱਕੋ ਤੂੰ ਹੀ ਸੂਖਮ ਸਰੀਰ ਵਿਚ ਹੈਂ, ਇੱਕੋ ਤੂੰ ਹੀ ਕਾਰਨ ਦੇਹ ਵਿਚ ਹੈਂ, ਇੱਕੋ ਤੂੰ ਹੀ ਸਥੂਲ ਸਰੀਰ ਵਿਚ ਹੈਂ **ਵਾ:** ਬਾਲਕ, ਯੁਵਾ ਤੇ ਬਿਰਧ ਅਵਸਥਾ **ਵਾ:** ਜਾਗਰਤ, ਸੁਪਨ, ਸੁਖੋਪਤ ਅਵਸਥਾ **ਵਾ:** ਰਾਜਸੀ ਤਾਮਸੀ, ਸਾਂਤਕੀ ਵਿਚ ਇੱਕੋ ਇਕ ਤੂੰ ਹੀ ਤੂੰ ਹੈਂ।

## ਭਗਤ; ਟੇਕ ਤੁਹਾਰੇ ॥ ਜਨ ਨਾਨਕ; ਸਰਨਿ ਦੁਆਰੇ ॥੨॥੪॥੨੬॥

ਹੇ ਪਰਮੇਸ਼ਰ ! ਭਗਤ ਜਨ ਤੁਹਾਰੇ = ਤੁਹਾਡੇ ਹੀ ਟੇਕ = ਆਸਰੇ ਰਹਿੰਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੇਰੇ ਭਗਤ ਜਨ ਹਰ ਵਕਤ ਤੇਰੇ ਸਤਿਸੰਗਤ ਰੂਪੀ ਦੁਆਰੇ = ਦਰ ਦੀ ਸਰਨਿ = ਓਟ ਵਿਚ ਪਏ ਰਹਿੰਦੇ ਹਨ ॥੨॥੪॥੨੬॥

## ਮਲਾਰ ਮਹਲਾ ੫ ॥

## ਬਰਸੁ ਸਰਸੁ; ਆਗਿਆ ॥ ਹੋਹਿ ਆਨੰਦ; ਸਗਲ ਭਾਗ ॥੧॥ਰਹਾਉ॥

ਹੇ ਗੁਰੂ ਰੂਪ ਬੱਦਲ ! ਪਰਮੇਸ਼ਰ ਦੀ ਆਗਿਆ = ਰਜ਼ਾ ਵਿਚ ਸਰਸੁ = ਅਧਿਕਤਾ ਸਹਿਤ **ਵਾ:** ਸਹਿਤ ਪ੍ਰੇਮ ਦੇ ਉਪਦੇਸ਼, ਨਾਮ ਬਾਣੀ ਦੀ ਬਰਸੁ = ਵਰਖਾ ਕਰੋ।

ਜਿਸ ਕਰਕੇ ਸਗਲ = ਸਭਨਾਂ ਦੇ ਨਿਸ਼ਕਾਮਤਾ ਰੂਪੀ **ਵਾ:** ਦੈਵੀ ਸੰਪਦਾ ਰੂਪੀ ਭਾਗ = ਕਰਮ ਜਾਗ ਪੈਣ 'ਤੇ ਆਨੰਦ = ਸੁਖ ਸਰੂਪ ਦੀ ਪ੍ਰਾਪਤੀ ਹੋਹਿ = ਹੋ ਜਾਵੇ ॥੧॥ਰਹਾਉ॥

## ਸੰਤ ਸੰਗੇ ਮਨੁ ਪਰਫੜੈ; ਮਿਲਿ ਮੇਘ ਧਰ ਸੁਹਾਗ ॥੧॥

ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ **ਵਾ:** ਸੰਤ = ਸਾਧੂ ਜਨਾਂ ਦੇ ਸੰਗੇ = ਨਾਲ ਮਿਲਣ ਕਰਕੇ ਮਨੁ = ਚਿੱਤ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਪਰਫੜੈ = ਪ੍ਰਫੁੱਲਤਾ ਦੇ ਸਹਿਤ ਹੋਇਆ ਹੈ **ਵਾ:** (ਪਰ + ਫੜੈ) ਪਰ = ਭਲੀ ਪ੍ਰਕਾਰ ਫੜੈ = ਪਕੜ ਲਿਆ ਹੈ, ਪਰ ਇਹ ਗੁਰੂ ਰੂਪ ਮੇਘ = ਬੱਦਲ ਨਾਲ ਮਿਲਿ = ਮਿਲਾਪ ਕਰਕੇ ਸੁਹਾਗ = ਅਨੰਦ ਧਰ = ਧਾਰਿਆ ਭਾਵ ਪ੍ਰਾਪਤ ਕੀਤਾ ਹੈ।

**ਅਥਵਾ** ਸੰਤ ਜਨਾਂ ਨਾਲ ਮਿਲ ਕਰਕੇ ਮਨ ਦੈਵੀ ਸੰਪਦਾ ਰੂਪੀ ਹਰਿਆਵਲਤਾ ਦੇ ਸਹਿਤ ਇਉਂ ਪ੍ਰਫੁੱਲਤ ਹੋ ਗਿਆ ਹੈ ਜਿਵੇਂ ਮੇਘ = ਬੱਦਲਾਂ ਦੇ ਵਰਸਣੇ ਵਾਲੇ ਪਾਣੀ ਨਾਲ ਮਿਲ ਕੇ ਧਰ = ਧਰਤੀ ਨੂੰ ਹਰਿਆਵਲਤਾ ਰੂਪੀ ਸੁਹਾਗ = ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦਾ ਨਾਮ ਬਾਣੀ ਦਾ ਉਪਦੇਸ਼ ਰੂਪ ਪਾਣੀ ਮਿਲਣੇ ਕਰਕੇ ਜਗਿਆਸੂ ਦੀ ਬੁੱਧ ਰੂਪ ਧਰਤੀ ਨੂੰ ਪ੍ਰਭੂ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੁੰਦਾ ਹੈ ॥੧॥

## ਘਨਘੋਰ; ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ; ਬੂੰਦ ਓਰ ॥

ਜਿਸ ਪ੍ਰਕਾਰ ਘਨਘੋਰ = ਬੱਦਲਾਂ ਦੀ ਗਰਜ (ਧੁੰਨ) ਨਾਲ ਮੋਰ ਦੀ ਪ੍ਰੀਤਿ = ਪ੍ਰੀਤੀ ਹੁੰਦੀ ਹੈ, ਭਾਵ ਮੋਰ ਨੂੰ ਬਹੁਤ ਪ੍ਰਸੰਨਤਾ ਹੁੰਦੀ ਹੈ, ਇਸੇ ਤਰ੍ਹਾਂ ਗੁਰੂ ਰੂਪ ਬੱਦਲ ਦੀ ਉਪਦੇਸ਼ ਰੂਪੀ ਗਰਜ ਨਾਲ ਜਗਿਆਸੂ ਦੇ ਮਨ ਰੂਪੀ ਮੋਰ ਦੀ ਪ੍ਰੀਤੀ ਹੈ।

ਜਿਸ ਪ੍ਰਕਾਰ ਚਾਤ੍ਰਿਕ = ਬੰਬੀਹੇ ਦਾ ਚਿਤੁ = ਮਨ ਸ੍ਵਾਂਤੀ ਬੂੰਦ ਦੀ ਓਰ = ਤਰਫ਼ ਲੱਗਿਆ ਰਹਿੰਦਾ ਹੈ, ਇਸੇ ਤਰ੍ਹਾਂ ਜਗਿਆਸੂ ਰੂਪ ਬੰਬੀਹੇ ਦਾ ਚਿੱਤ ਜੀਵ ਈਸ ਦੀ ਏਕਤਾ ਰੂਪੀ **ਵਾ:** ਅਭੇਦ ਨਿਸਚੇ ਰੂਪ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਦੀ ਤਰਫ਼ ਲੱਗਿਆ ਰਹਿੰਦਾ ਹੈ।

## ਐਸੋ; ਹਰਿ ਸੰਗੇ ਮਨ ਮੋਹ ॥ ਤਿਆਗਿ; ਮਾਇਆ ਧੋਹ ॥

ਐਸੋ = ਇਸੇ ਪ੍ਰਕਾਰ ਹਰਿ = ਪਰਮੇਸ਼ਰ ਦੇ ਸੰਗੇ = ਨਾਲ ਮਨ = ਚਿੱਤ ਦਾ ਮੋਹ = ਸਨੇਹ ਹੈ, ਭਾਵ ਮੇਰਾ ਮਨ ਪਰਮੇਸ਼ਰ ਨਾਲ ਜੁੜਿਆ ਹੋਇਆ ਹੈ। ਧੋਹ = ਛਲ ਰੂਪ **ਵਾ:** ਧੋਖਾ ਦੇਣ ਵਾਲੀ ਮਾਇਆ ਨੂੰ ਤਿਆਗਿ = ਛੱਡ ਦਿੱਤਾ ਹੈ।

## ਮਿਲਿ ਸੰਤ; ਨਾਨਕ ਜਾਗਿਆ ॥੨॥੫॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਨਾਲ

ਮਿਲਿ = ਮਿਲਾਪ ਕਰਕੇ ਅਵਿੱਦਿਆ ਰੂਪੀ ਨੀਂਦ ਚਲੀ ਗਈ ਤੇ ਮੇਰਾ ਮਨ ਗਿਆਨ ਅਵਸਥਾ ਵਿਚ ਜਾਗਿਆ = ਜਾਗ ਪਿਆ ਹੈ ॥੨॥੫॥੨੭॥

## ਮਲਾਰ ਮਹਲਾ ੫ ॥

## ਗੁਨ ਗੁੋਪਾਲ; ਗਾਉ ਨੀਤ ॥ ਰਾਮ ਨਾਮ; ਧਾਰਿ ਚੀਤ ॥੧॥ਰਹਾਉ॥

ਹੇ ਪਿਆਰੇ! ਗੁੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਜਸ ਰੂਪ ਗੁਣਾਂ ਨੂੰ ਨੀਤ = ਨਿਤਾਪ੍ਰਤੀ ਗਾਉ = ਗਾਉਣਾ ਕਰ।

ਰਾਮ = ਪਰਮੇਸ਼ਰ ਦੇ ਨਾਮ ਨੂੰ ਚੀਤ = ਹਿਰਦੇ ਵਿਚ ਵੀ ਧਾਰਿ = ਧਾਰਨਾ, ਵਸਾਉਣਾ ਕਰ ॥੧॥ਰਹਾਉ॥

## ਛੋਡਿ ਮਾਨੁ, ਤਜਿ ਗੁਮਾਨੁ; ਮਿਲਿ ਸਾਧੂਆ ਕੈ ਸੰਗਿ ॥

ਸਾਧੂਆ = ਸ੍ਰੇਸ਼ਟ ਜਨਾਂ ਕੈ = ਦੇ ਸੰਗਿ = ਨਾਲ ਮਿਲਿ = ਮਿਲਾਪ ਕਰਕੇ ਦੁਨਿਆਵੀ ਮਾਨੁ = ਸਤਿਕਾਰ ਦੀ ਇੱਛਾ ਛੋਡਿ = ਛੱਡ ਦੇਣਾ ਕਰ ਤੇ ਗੁਣਾਂ ਦਾ ਗੁਮਾਨੁ = ਹੰਕਾਰ ਵੀ ਤਜਿ = ਤਿਆਗ ਦੇਣਾ ਕਰ **ਵਾ:** ਮਨ ਦਾ ਮਾਨ ਵੀ ਛੱਡ ਦੇਣਾ ਕਰ ਤੇ ਤਨ ਦਾ ਹੰਕਾਰ ਵੀ ਛੱਡ ਦੇਣਾ ਕਰ।

## ਹਰਿ ਸਿਮਰਿ, ਏਕ ਰੰਗਿ; ਮਿਟਿ ਜਾਂਹਿ ਦੋਖ ਮੀਤ ॥੧॥

ਹਰਿ = ਪਰਮੇਸ਼ਰ ਦਾ ਸਿਮਰਿ = ਸਿਮਰਨ ਕਰ, ਫੇਰ ਤੈਨੂੰ ਇਕ ਦੀ ਪ੍ਰਾਪਤੀ ਦਾ ਰੰਗਿ = ਅਨੰਦ ਪ੍ਰਾਪਤ ਹੋ ਜਾਵੇਗਾ **ਵਾ:** ਤੂੰ ਇੱਕੋ ਪਰਮੇਸ਼ਰ ਦਾ ਰੂਪ ਹੋ ਜਾਵੇਂਗਾ ਅਤੇ ਹੇ ਮੀਤ = ਮਿੱਤਰ! ਤੇਰੇ ਸ਼ਬਦ, ਸਪਰਸ਼ ਰੂਪ ਰਸ ਗੰਧ ਆਦਿ ਦੋਖ = ਦੋਸ਼ ਵੀ ਮਿਟਿ = ਨਵਿਰਤ ਹੋ ਜਾਂਹਿ = ਜਾਣਗੇ ॥੧॥

## ਪਾਰਬ੍ਰਹਮ; ਭਏ ਦਇਆਲ ॥ ਬਿਨਸਿ ਗਏ; ਬਿਖੈ ਜੰਜਾਲ ॥

ਹੇ ਭਾਈ! ਜਿਸ ਵਕਤ ਪਾਰਬ੍ਰਹਮ = ਅਕਾਲ ਪੁਰਖ ਜੀ ਦਇਆਲੁ = ਦਿਆਲੂ ਭਏ = ਹੋਏ ਹਨ। ਉਸ ਵਕਤ ਅੰਦਰੋਂ ਬਿਖੈ = ਵਿਸ਼ਿਆਂ ਰੂਪ ਜੰਜਾਲ = ਬੰਧਨ ਬਿਨਸਿ = ਨਾਸ਼ ਹੋ ਗਏ ਹਨ।

## ਸਾਧ ਜਨਾਂ ਕੈ; ਚਰਨ ਲਾਗਿ ॥
## ਨਾਨਕ ਗਾਵੈ; ਗੋਬਿੰਦ ਨੀਤ ॥੨॥੬॥੨੮॥

ਜਦ ਸਾਧ = ਸ੍ਰੇਸ਼ਟ ਜਨਾਂ ਕੈ = ਦੇ ਚਰਨਾਂ ਕਮਲਾਂ ਵਿਚ ਲਾਗਿ = ਲੱਗਣਾ ਕੀਤਾ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਤਦੋਂ ਅਸੀਂ ਨੀਤ = ਨਿਤਾਪ੍ਰਤੀ ਗੋਬਿੰਦ = ਪਰਮੇਸ਼ਰ ਦੇ ਜਸ ਰੂਪ ਗੁਣਾਂ ਨੂੰ ਗਾਵੈ = ਗਾਉਣਾ ਕੀਤਾ ॥੨॥੬॥੨੮॥

## ਮਲਾਰ ਮਹਲਾ ੫ ॥

## ਘਨੁ ਗਰਜਤ; ਗੋਬਿੰਦ ਰੂਪ ॥ ਗੁਨ ਗਾਵਤ; ਸੁਖ ਚੈਨ ॥੧॥ਰਹਾਉ॥

ਜਦ ਗੋਬਿੰਦ = ਪਰਮੇਸ਼ਰ ਦਾ ਰੂਪ = ਸਰੂਪ ਸਤਿਗੁਰੂ ਰੂਪ ਘਨੁ = ਬੱਦਲ ਗਰਜਤ = ਗਰਜਦੇ ਹਨ, ਭਾਵ ਉਪਦੇਸ਼ ਰੂਪ ਵਰਖਾ ਕਰਦੇ ਹਨ।

ਤਦ ਪਰਮੇਸ਼ਰ ਦੇ ਜਸ ਰੂਪ ਗੁਣ ਗਾਵਤ = ਗਾਉਣੇ ਕਰਕੇ ਆਤਮਿਕ ਸੁਖ ਤੇ ਚੈਨ = ਸ਼ਾਂਤੀ ਪ੍ਰਾਪਤ ਹੁੰਦੀ ਹੈ ॥੧॥ਰਹਾਉ॥

## ਹਰਿ ਚਰਨ ਸਰਨ ਤਰਨ ਸਾਗਰ; ਧੁਨਿ ਅਨਹਤਾ ਰਸ ਬੈਨ ॥੧॥

ਹਰਿ = ਪਰਮੇਸ਼ਰ ਦੇ ਚਰਨਾਂ ਦੀ ਸਰਨ = ਓਟ ਸੰਸਾਰ-ਸਮੁੰਦ੍ਰ ਤੋਂ ਪਾਰ ਕਰਨ ਲਈ ਤਰਨ = ਜਹਾਜ਼ ਰੂਪ ਹੈ **ਵਾ:** ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਜਹਾਜ਼ ਦੀ ਨਿਆਈਂ ਹੈ ਅਤੇ ਅਨਹਤਾ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਨਾਮ ਰੂਪ **ਵਾ:** ਇਕ ਰਸ ਨਾਮ ਰੂਪ ਬੈਨ = ਬਚਨ ਦੇ ਧੁਨਿ = ਉਚਾਰਨ ਕਰਨ ਨਾਲ ਪ੍ਰਭੂ ਪ੍ਰਾਪਤੀ ਵਾਲੇ ਰਸ = ਪ੍ਰੇਮ ਦੀ ਪ੍ਰਾਪਤੀ ਹੁੰਦੀ ਹੈ **ਵਾ:** ਰਸ = ਅਨੰਦ ਪ੍ਰਾਪਤ ਹੁੰਦਾ ਹੈ ॥੧॥

## ਪਥਿਕ ਪਿਆਸ ਚਿਤ ਸਰੋਵਰ; ਆਤਮ ਜਲੁ ਲੈਨ ॥

ਜਿਸ ਪ੍ਰਕਾਰ ਪਥਿਕ = ਰਾਹੀ ਦੇ ਚਿਤ = ਰਿਦੇ ਵਿਚ ਆਤਮ = ਮਨ ਕਰਕੇ ਪ੍ਰਤੱਖ ਸਰੋਵਰ = ਤਲਾਅ ਦਾ ਜਲੁ = ਪਾਣੀ ਲੈਨ = ਪ੍ਰਾਪਤ ਕਰਨ ਦੀ ਪਿਆਸ = ਇੱਛਾ ਹੁੰਦੀ ਹੈ, ਭਾਵ ਪਾਣੀ ਪੀਣ ਦੀ ਤ੍ਰੇਹ ਲੱਗੀ ਹੁੰਦੀ ਹੈ, ਇਸੇ ਪ੍ਰਕਾਰ ਜਗਿਆਸੂ ਨੂੰ ਚਿੱਤ ਰੂਪੀ ਸਰੋਵਰ ਵਿੱਚੋਂ ਆਤਮਾ ਰੂਪੀ ਜਲ ਲੈਣ ਦੀ ਪਿਆਸ = ਇੱਛਾ ਹੁੰਦੀ ਹੈ।

**ਅਥਵਾ** ਜਿਵੇਂ ਪਥਿਕ = ਰਾਹੀ ਨੂੰ ਪਿਆਸ = ਤ੍ਰੇਹ ਲੱਗਣ ਤੋਂ ਚਿੱਤ ਵਿਚ ਸਰੋਵਰ = ਤਲਾਅ ਦੇ ਪਾਣੀ ਪੀਣ ਦੀ ਇੱਛਾ ਹੁੰਦੀ ਹੈ, ਤਿਵੇਂ ਹੀ ਜਗਿਆਸੂ ਰੂਪ ਮੁਸਾਫ਼ਿਰ ਦੇ ਮਨ ਵਿਚ ਆਤਮਾ ਰੂਪ ਪਾਣੀ ਲੈਣ ਦੀ ਇੱਛਾ ਹੈ।

## ਹਰਿ ਦਰਸ ਪ੍ਰੇਮ ਜਨ ਨਾਨਕ; ਕਰਿ ਕਿਰਪਾ ਪ੍ਰਭ ਦੈਨ ॥੨॥੭॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਮੈਨੂੰ ਜਨ = ਦਾਸ ਨੂੰ ਤੇਰੇ ਦਰਸ = ਦਰਸਨਾਂ ਦਾ ਪ੍ਰੇਮ = ਪਿਆਰ ਲੱਗਿਆ ਹੋਇਆ ਹੈ, ਇਸ ਲਈ ਹੇ ਪ੍ਰਭ = ਪਰਮੇਸ਼ਰ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਆਪਣੇ ਦਰਸਨ ਦੈਨ = ਦੇਣਾ ਕਰੋ ॥੨॥੭॥੨੯॥

[ਅੰਗ ੧੨੭੩]

## ਮਲਾਰ ਮਹਲਾ ੫ ॥

ਇਹ ਸ਼ਬਦ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਮਹਿਮਾ ਰੂਪ ਵਿਚ ਕਥਨ ਕਰਦੇ ਹਨ।

## ਹੇ ਗੋਬਿੰਦ, ਹੇ ਗੋਪਾਲ; ਹੇ ਦਇਆਲ ਲਾਲ ॥੧॥ਰਹਾਉ॥

ਹੇ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ, ਹੇ ਗੋਪਾਲ = ਪ੍ਰਿਥਵੀ ਦੀ ਪਾਲਣਾ ਕਰਨ ਵਾਲੇ, ਹੇ ਦਇਆਲ = ਦਇਆ ਦੇ ਘਰ ਤੇ ਲਾਲ ਵਤ ਬੇਕੀਮਤੇ ਪਰਮੇਸ਼ਰ **ਵਾ:** ਹੇ ਦਿਆਲ ਤੇ ਲਾਲ = ਪਿਆਰੇ ਪਰਮੇਸ਼ਰ ॥੧॥ਰਹਾਉ॥

## ਪ੍ਰਾਨ ਨਾਥ, ਅਨਾਥ ਸਖੇ; ਦੀਨ ਦਰਦ ਨਿਵਾਰ ॥੧॥

ਹੇ ਸਾਰਿਆਂ ਦੇ ਪ੍ਰਾਨ = ਸੁਆਸਾਂ ਦੇ ਨਾਥ = ਮਾਲਕ, ਅਨਾਥ = ਗ਼ਰੀਬਾਂ ਦੇ ਸਖੇ = ਪਿਆਰੇ ਮਿੱਤਰ, ਅਤੇ ਹੇ ਦੀਨ = ਗ਼ਰੀਬਾਂ ਦੀਆਂ ਪ੍ਰਤੱਖ ਦਰਦ = ਪੀੜਾ ਨੂੰ **ਵਾ:** ਅਵਿਦਿਆ ਰੂਪੀ ਪੀੜਾ ਨੂੰ ਨਿਵਾਰ = ਮੇਟਣ ਵਾਲੇ ਪਰਮੇਸ਼ਰ ॥੧॥

## ਹੇ ਸਮ੍ਰਥ, ਅਗਮ ਪੂਰਨ; ਮੋਹਿ ਮਇਆ ਧਾਰਿ ॥੨॥

ਤੇ ਸਮ੍ਰਥ = ਸਰਬ ਕਲਾ ਸ਼ਕਤੀਵਾਨ ਹੇ ਬੇਦਾਂ ਸ਼ਾਸਤ੍ਰਾਂ ਕਰਕੇ ਅਗੰਮ ਸਰੂਪ, ਸਾਰਿਆਂ ਥਾਵਾਂ ਵਿਚ

ਪੂਰਨ = ਵਿਆਪਕ ਪਰਮੇਸ਼ਰ ! ਆਪ ਜੀ ਮੋਹਿ = ਮੇਰੇ ਉੱਤੇ ਆਪਣੀ ਮਇਆ = ਕਿਰਪਾ ਦ੍ਰਿਸ਼ਟੀ ਧਾਰਿ = ਧਾਰਨਾ ਕਰੋ ॥੨॥

## ਅੰਧ ਕੂਪ ਮਹਾ ਭਇਆਨ; ਨਾਨਕ ਪਾਰਿ ਉਤਾਰ ॥੩॥੮॥੩੦॥

ਜੋ ਮਹਾ = ਵੱਡਾ, ਬੜਾ ਭਇਆਨ = ਭੈਦਾਇਕ ਸੰਸਾਰ ਰੂਪ ਅੰਧਾ = ਅੰਨ੍ਹਾ ਕੂਪ = ਖੂਹ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਇਸ ਤੋਂ ਪਾਰ ਕਰਕੇ ਮੁਕਤੀ ਰੂਪ ਕਿਨਾਰੇ 'ਤੇ ਉਤਾਰ = ਉਤਾਰਨਾ ਕਰੋ ॥੩॥੮॥੩੦॥

## ਮਲਾਰ, ਮਹਲਾ ੧, ਅਸਟਪਦੀਆ ਘਰੁ ੧;

## ੧ੴ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਅਸਟਪਦੀਆ = ਅੱਠ ਪਦਿਆਂ ਵਾਲਾ ਸ਼ਬਦ ਸ੍ਰੀ ਕਰਤਾਰਪੁਰ ਸਾਹਿਬ ਜੀ ਦੀ ਧਰਤੀ ਉੱਤੇ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਚਕਵੀ ਨੈਨ ਨੀਂਦ ਨਹਿ ਚਾਹੈ; ਬਿਨੁ ਪਿਰ ਨੀਂਦ ਨ ਪਾਈ ॥

ਜਿਸ ਪ੍ਰਕਾਰ ਪ੍ਰਤੱਖ ਚੱਕਵੀ ਸੂਰਜ ਛਿਪੇ ਤੋਂ ਆਪਣੇ ਨੈਨ = ਨੇਤਰਾਂ ਵਿਚ ਨੀਂਦ ਨਹਿ = ਨਹੀਂ ਚਾਹੈ = ਚਾਹੁੰਦੀ, ਕਿਉਂਕਿ ਉਹ ਆਪਣੇ ਪਿਰ = ਪਤੀ ਚੱਕਵੇ ਤੋਂ ਬਿਨੁ = ਬਗ਼ੈਰ ਨੀਂਦ ਨ = ਨਹੀਂ ਪਾਈ = ਪਾਉਂਦੀ ਹੈ।

## ਸੂਰੁ ਚਰੈ, ਪ੍ਰਿਉ ਦੇਖੈ ਨੈਨੀ; ਨਿਵਿ ਨਿਵਿ ਲਾਗੈ ਪਾਂਈ ॥੧॥

ਜਦ ਅਸਮਾਨ ਵਿਚ ਸੂਰੁ = ਸੂਰਜ ਚਰੈ = ਚੜ੍ਹ ਜਾਂਦਾ ਹੈ, ਤਦ ਚੱਕਵੀ ਆਪਣੇ ਪ੍ਰਿਉ = ਪਤੀ ਚੱਕਵੇ ਨੂੰ ਨੈਨੀ = ਅੱਖਾਂ ਨਾਲ ਦੇਖੈ = ਵੇਖਦੀ ਹੈ ਅਤੇ ਨਿਵਿ ਨਿਵਿ = ਝੁਕ ਝੁਕ ਕੇ ਸੂਰਜ ਦੇ ਪਾਂਈ = ਚਰਨੀਂ ਲਾਗੈ = ਲੱਗਦੀ ਹੈ।

ਇਸੇ ਤਰ੍ਹਾਂ ਜਗਿਆਸੂ ਰੂਪ ਚੱਕਵੀ ਆਪਣੀਆਂ ਪ੍ਰਤੱਖ ਅੱਖਾਂ ਵਿਚ ਪ੍ਰਤੱਖ ਨੀਂਦ **ਵਾ:** ਮਨ ਬੁੱਧ ਰੂਪ ਨੇਤਰਾਂ ਵਿਚ ਮੋਹ ਰੂਪੀ ਨੀਂਦ ਨਹੀਂ ਚਾਹੁੰਦੀ, ਕਿਉਂਕਿ ਬ੍ਰਹਮ ਰੂਪ ਪਤੀ ਚੱਕਵੇ ਤੋਂ ਬਗ਼ੈਰ ਸ਼ਾਂਤੀ, ਸਮਾਧੀ ਰੂਪ ਨੀਂਦ ਨਹੀਂ ਪਾਉਂਦੀ।

ਜਦ ਗੁਰੂ ਰੂਪ ਸੂਰੁ = ਸੂਰਜ ਚੜ੍ਹਦਾ ਹੈ, ਤਦ ਬ੍ਰਹਮ ਰੂਪ ਚੱਕਵੇ ਪਤੀ ਨੂੰ ਪ੍ਰਤੱਖ **ਵਾ:** ਮਨ ਬੁੱਧ ਰੂਪ ਵੈਰਾਗ ਬਿਬੇਕ ਰੂਪੀ ਅੱਖਾਂ ਨਾਲ ਦੇਖੈ = ਵੇਖਦੀ ਹੈ ਅਤੇ ਝੁਕ ਝੁਕ ਕੇ ਗੁਰੂ ਦੇ ਚਰਨੀਂ ਲੱਗਦੀ ਹੈ ॥੧॥

## ਪਿਰ ਭਾਵੈ ਪ੍ਰੇਮੁ; ਸਖਾਈ ॥

ਮੈਨੂੰ ਸਖਾਈ = ਸਹਾਇਤਾ ਕਰਨ ਵਾਲੇ ਪਿਰ = ਪਤੀ ਪਰਮੇਸ਼ਰ ਦਾ ਪ੍ਰੇਮ ਭਾਵੈ = ਭਾਅ ਗਿਆ ਹੈ **ਵਾ:** ਜਿਸ ਜਗਿਆਸੂ ਰੂਪ ਇਸਤਰੀ ਦੇ ਅੰਦਰ ਪ੍ਰੇਮ ਹੈ, ਉਹ ਸਖਾਈ = ਸਹਾਇਤਾ ਕਰਨ ਵਾਲੇ ਪਤੀ ਪਰਮੇਸ਼ਰ ਨੂੰ ਭਾ ਜਾਂਦੀ ਹੈ।

## ਤਿਸੁ ਬਿਨੁ, ਘੜੀ ਨਹੀ ਜਗਿ ਜੀਵਾ; ਐਸੀ ਪਿਆਸ ਤਿਸਾਈ ॥੧॥ਰਹਾਉ॥

ਤਿਸੁ = ਉਸ ਪਤੀ ਪਰਮੇਸ਼ਰ ਤੋਂ ਬਿਨੁ = ਬਗ਼ੈਰ ਇਕ ਘੜੀ ਮਾਤਰ ਵੀ ਵਿਛੜ ਕੇ ਜਗਿ = ਸੰਸਾਰ ਵਿਚ ਜੀਵਾ = ਜੀਵਿਆ ਨਹੀਂ ਜਾਂਦਾ, ਐਸੀ = ਅਜਿਹੀ ਪਿਆਸ = ਤ੍ਰੇਹ ਅੰਦਰ ਲੱਗੀ ਹੋਈ ਹੈ, ਜਿਸ ਕਰਕੇ ਬਿਰਤੀ ਦਰਸ਼ਨਾਂ ਦੀ ਤਿਸਾਈ = ਪਿਆਸੀ ਹੋ ਰਹੀ ਹੈ ਕਿ ਕਦੋਂ ਪਤੀ ਪਰਮੇਸ਼ਰ ਦੇ ਦਰਸਨ ਹੋਣਗੇ **ਵਾ:** ਦਰਸ਼ਨਾਂ ਦੀ ਪਿਆਸ ਕਰਕੇ ਚਿੱਤ ਦੀ ਬਿਰਤੀ ਤਿਹਾਈ ਹੋ ਰਹੀ ਹੈ ॥੧॥ਰਹਾਉ॥

## ਸਰਵਰਿ ਕਮਲੁ ਕਿਰਣਿ ਆਕਾਸੀ; ਬਿਗਸੈ ਸਹਜਿ ਸੁਭਾਈ ॥

ਜਿਸ ਪ੍ਰਕਾਰ ਸਰਵਰਿ = ਸਰੋਵਰ ਵਿਚ ਕਮਲ ਫੁੱਲ ਪਾਣੀ ਤੋਂ ਨਿਰਲੇਪ ਹੁੰਦਾ ਹੈ ਅਤੇ ਕਿਰਨਾਂ ਵਾਲਾ ਸੂਰਜ ਆਕਾਸੀ = ਅਸਮਾਨ ਵਿਚ ਰਹਿਣ ਵਾਲਾ ਹੁੰਦਾ ਹੈ, ਸੂਰਜ ਦੇ ਚੜ੍ਹਨ ਤੋਂ ਸੂਰਜ ਦੀਆਂ ਕਿਰਨਾਂ ਪੈਣ ਕਰਕੇ ਸਹਜਿ = ਸੁਤੇ-ਸਿੱਧ ਸੁਭਾਈ = ਸੁਭਾਵਿਕ ਹੀ ਕਮਲ ਫੁੱਲ ਬਿਗਸੈ = ਖਿੜ ਆਉਂਦਾ ਹੈ।

ਇਸੇ ਪ੍ਰਕਾਰ ਸੰਸਾਰ ਰੂਪੀ ਸਰੋਵਰ ਵਿਚ ਮਹਾਤਮਾ ਰੂਪ ਫੁੱਲ ਪਦਾਰਥਾਂ ਰੂਪੀ ਪਾਣੀ ਤੋਂ ਨਿਰਲੇਪ ਰਹਿਣ ਵਾਲਾ ਹੁੰਦਾ ਹੈ, ਗਿਆਨ ਰੂਪੀ ਕਿਰਨਾਂ ਵਾਲਾ ਗੁਰੂ ਰੂਪ ਸੂਰਜ ਚਿਦਾਕਾਸ਼ ਦੇ ਵਿਚ ਰਹਿਣ ਵਾਲਾ ਹੈ, ਗੁਰੂ ਰੂਪ ਸੂਰਜ ਦੀਆਂ ਗਿਆਨ ਰੂਪੀ ਕਿਰਨਾਂ ਪੈਣ ਤੋਂ ਮਹਾਤਮਾ ਰੂਪ ਕਮਲ ਸ਼ੁਭ ਗੁਣਾਂ ਰੂਪ ਪੰਖੜੀਆਂ ਦੇ ਸਹਿਤ ਖਿੜ ਆਉਂਦਾ ਹੈ, ਭਾਵ ਅਤਿਅੰਤ ਅਨੰਦ ਦੇ ਸਹਿਤ ਹੋ ਜਾਂਦਾ ਹੈ।

**ਅਥਵਾ** ਜਦ ਆਕਾਸ਼ ਵਿਚ ਚੜ੍ਹਨ ਵਾਲਾ ਸੂਰਜ ਆਪਣੀਆਂ ਕਿਰਨਾਂ ਨੂੰ ਪ੍ਰਕਾਸ਼ਦਾ ਹੈ, ਤਦ ਸਰੋਵਰ ਵਿਚ ਰਹਿਣ ਵਾਲਾ ਕਮਲ ਫੁੱਲ ਸੁਤੇ-ਸਿੱਧ ਸੁਭਾਵਿਕ ਹੀ ਖਿੜ ਜਾਂਦਾ ਹੈ, ਇਸੇ ਤਰ੍ਹਾਂ ਜਦ ਚਿਦਾਕਾਸ਼ ਵਿਚ ਰਹਿਣ ਵਾਲਾ ਗੁਰੂ ਰੂਪ ਸੂਰਜ ਉਪਦੇਸ਼, ਗਿਆਨ ਰੂਪੀ ਕਿਰਨਾਂ ਪ੍ਰਕਾਸ਼ਦਾ ਹੈ, ਤਦ ਸਤਿਸੰਗਤ ਰੂਪੀ ਸਰੋਵਰ ਵਿਚ ਰਹਿਣ ਵਾਲਾ ਜਗਿਆਸੂ ਰੂਪ ਕਮਲ ਫੁੱਲ ਸੁਤੇ-ਸਿੱਧ ਸੁਭਾਵਿਕ ਹੀ ਸ਼ੁਭ ਗੁਣਾਂ ਰੂਪੀ ਪੰਖੜੀਆਂ ਦੇ ਸਹਿਤ ਖਿੜ ਜਾਂਦਾ ਹੈ।

## ਪ੍ਰੀਤਮ ਪ੍ਰੀਤਿ, ਬਨੀ ਅਭ ਐਸੀ; ਜੋਤੀ ਜੋਤਿ ਮਿਲਾਈ ॥੨॥

ਜਦ ਪ੍ਰੀਤਮ = ਪਿਆਰੇ ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਅਭ = ਰਿਦੇ ਦੇ ਵਿਚ ਐਸੀ = ਅਜਿਹੀ ਬਣੀ, ਤਦ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਮੇਹਰ ਕਰਕੇ ਸਾਡੀ ਪਰਤਕ ਜੋਤ ਆਪਣੇ ਵਿਚ ਮਿਲਾਈ = ਮਿਲਾ ਲਈ ॥੨॥

## ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ; ਬਿਲਪ ਕਰੈ ਬਿਲਲਾਈ ॥

ਜਿਵੇਂ ਚਾਤ੍ਰਿਕੁ = ਪਪੀਹਾ, ਜਲ = ਪਾਣੀ ਭਾਵ ਸਵਾਂਤੀ ਬੂੰਦ ਤੋਂ ਬਿਨੁ = ਬਗ਼ੈਰ ਪ੍ਰਿਉ ਪ੍ਰਿਉ = ਪਿਰੀ ਪਿਰੀ ਸ਼ਬਦ ਕਰਕੇ ਟੇਰੈ = ਬੋਲਦਾ ਹੈ, ਉਹ ਸਵਾਂਤੀ ਬੂੰਦ ਲਈ ਬਿਲਪ = ਵਿਰਲਾਪ ਤੇ ਬਿਲਲਾਈ = ਵਿਰਲਾਪ ਕਰੈ = ਕਰਦਾ ਹੈ **ਵਾ:** ਬਿਲਲਾਈ = ਬਿਲਲਿਆਂ ਦੀ ਨਿਆਈਂ ਇਕ ਰਸ ਬਿਨਾਂ ਧੀਰਜ ਤੋਂ ਵਿਰਲਾਪ ਕਰਦਾ ਹੈ।

## ਘਨਹਰ ਘੋਰ, ਦਸੌ ਦਿਸਿ ਬਰਸੈ; ਬਿਨੁ ਜਲ ਪਿਆਸ ਨ ਜਾਈ ॥੩॥

ਭਾਵੇਂ ਘਨਹਰ = ਬੱਦਲ ਘੋਰ = ਗਰਜ ਕਰਕੇ ਦਸੌ ਦਿਸਿ = ਦਿਸ਼ਾਵਾਂ ਵਿਚ ਬਰਸੈ = ਵਰਸਦਾ ਹੈ ਪਰ ਜਲ = ਪਾਣੀ ਭਾਵ ਸਵਾਂਤੀ ਬੂੰਦ ਦੇ ਮਿਲੇ ਤੋਂ ਬਿਨੁ = ਬਗ਼ੈਰ ਪਪੀਹੇ ਦੀ ਪਿਆਸ = ਤ੍ਰੇਹ ਨ = ਨਹੀਂ ਜਾਈ = ਜਾਂਦੀ ਹੈ।

ਇਸੇ ਪ੍ਰਕਾਰ ਸ੍ਰੇਸ਼ਟ ਜਗਿਆਸੂ ਦਾ ਚਿੱਤ ਰੂਪੀ ਪਪੀਹਾ ਪ੍ਰਭੂ ਪ੍ਰਾਪਤੀ ਰੂਪ, ਜੀਵ ਈਸ ਦੀ ਏਕਤਾ ਰੂਪ **ਵਾ:** ਅਭੇਦ ਨਿਸਚੇ ਰੂਪ ਸਵਾਂਤੀ ਬੂੰਦ ਦੇ ਮਿਲੇ ਤੋਂ ਬਗ਼ੈਰ ਹੇ ਮੇਰੇ ਪਿਰੀ ਹੇ ਮੇਰੇ ਪਿਰੀ ਜਾਂ ਹੇ ਮੇਰੇ ਪਿਆਰੇ, ਹੇ ਮੇਰੇ ਪਿਆਰੇ ਇਸ ਤਰ੍ਹਾਂ ਉਚਾਰਦਾ ਰਹਿੰਦਾ ਹੈ, ਪ੍ਰਭੂ ਪ੍ਰਾਪਤੀ ਲਈ ਵਿਰਲਾਪ ਤੇ ਵਿਰਲਾਪ ਕਰਦਾ ਹੈ।

ਭਾਵੇਂ ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਗਰਜ ਦੁਆਰਾ **ਵਾ:** ਉਕਤੀਆਂ ਜੁਗਤੀਆਂ ਦੁਆਰਾ ਕਿਰਪਾਲੂ ਹੋ ਕੇ ਦਸੋਂ ਦਿਸ਼ਾਵਾਂ ਵਿਚ ਵਰਸਦਾ ਹੈ ਭਾਵ ਕਾਮਨਾ ਪੂਰੀਆਂ ਕਰਨ ਰੂਪ ਜਾਂ ਕਰਮ ਉਪਾਸ਼ਨਾ ਵੈਰਾਗ ਆਦਿ ਸਾਧਨਾਂ ਦੇ ਕਰਨ ਰੂਪ ਜਲ ਦੀ ਵਰਖਾ ਕਰਦਾ ਹੈ ਪਰ ਜੀਵ ਈਸ਼ ਦੀ ਏਕਤਾ ਰੂਪ **ਵਾ:** ਅਭੇਦ ਨਿਸਚੇ ਰੂਪੀ ਸਵਾਂਤੀ ਬੂੰਦ ਮਿਲੇ ਤੋਂ ਬਗ਼ੈਰ ਜਗਿਆਸੂ ਦੇ ਚਿੱਤ ਰੂਪੀ ਪਪੀਹੇ ਦੀ ਤ੍ਰੇਹ ਨਹੀਂ ਜਾਂਦੀ ॥੩॥

## ਮੀਨ ਨਿਵਾਸ ਉਪਜੈ ਜਲ ਹੀ ਤੇ; ਸੁਖ ਦੂਖ ਪੁਰਬਿ ਕਮਾਈ ॥

ਮੀਨ = ਮੱਛੀ ਜਲ = ਪਾਣੀ ਤੇ = ਤੋਂ ਹੀ ਉਪਜੈ = ਉਤਪੰਨ ਹੁੰਦੀ ਹੈ ਤੇ ਪਾਣੀ ਵਿਚ ਹੀ ਉਸ ਦਾ ਨਿਵਾਸ = ਵਾਸਾ ਹੁੰਦਾ ਹੈ ਪਰੰਤੂ ਜਿਹੜਾ ਉਸ ਨੂੰ ਪਾਣੀ ਥੋੜੇ ਦਾ ਦੁੱਖ ਤੇ ਬਹੁਤੇ ਪਾਣੀ ਦਾ ਸੁਖ ਪ੍ਰਾਪਤ ਹੋ ਰਿਹਾ ਹੈ, ਉਹ ਉਸ ਨੂੰ ਆਪਣੀ ਪੁਰਬਿ = ਪੂਰਬਲੇ ਕਰਮਾਂ ਦੀ ਕਮਾਈ ਅਨੁਸਾਰ ਹੋ ਰਿਹਾ ਹੈ।

## ਖਿਨੁ ਤਿਲੁ ਰਹਿ ਨ ਸਕੈ ਪਲੁ, ਜਲ ਬਿਨੁ; ਮਰਨੁ ਜੀਵਨੁ ਤਿਸੁ ਤਾਂਈ ॥੪॥

ਮੱਛੀ ਜਲ = ਪਾਣੀ ਤੋਂ ਬਿਨੁ = ਬਗ਼ੈਰ ਖਿਨੁ = ਛਿਨ ਪਲ **ਵਾ:** ਪਲ ਵਿੱਚੋਂ ਖਿਨ ਮਾਤਰ ਤੇ ਤਿਲ ਮਾਤਰ ਜਿਤਨਾ ਵੀ ਸਮਾਂ ਵੀ ਨਾ = ਨਹੀਂ ਰਹਿ ਸਕੈ = ਸਕਦੀ, ਤਿਸੁ = ਉਸ ਦਾ ਮਰਨਾ ਜੀਵਨੁ = ਜਿਉਣਾ ਉਸ ਪਾਣੀ ਦੇ ਤਾਈਂ ਹੀ ਹੈ, ਭਾਵ ਮੱਛੀ ਦਾ ਪਾਣੀ ਤੋਂ ਵਿਛੁੜ ਕੇ ਮਰਨਾ ਤੇ ਪਾਣੀ ਦੇ ਪ੍ਰਾਪਤ ਹੋਣ ਤੋਂ ਜੀਵਣਾ ਹੁੰਦਾ ਹੈ।

ਇਸੇ ਪ੍ਰਕਾਰ ਜੀਵ ਰੂਪ ਮੱਛੀ ਦੀ ਪੈਦਾਇਸ਼ ਬ੍ਰਹਮ ਰੂਪੀ ਪਾਣੀ ਤੋਂ ਹੀ ਹੋਈ ਹੈ ਅਤੇ ਜੀਵ ਰੂਪ ਮੱਛੀ ਦਾ ਨਿਵਾਸ ਵੀ ਚੇਤਨ ਬ੍ਰਹਮ ਰੂਪ ਪਾਣੀ ਹੀ ਹੈ, ਪਰੰਤੂ ਸੁਖ ਦੁਖ ਪੂਰਬਲੀ ਚੰਗੀ ਮਾੜੀ ਕਮਾਈ ਦੇ ਅਨੁਸਾਰ ਹੀ ਮਿਲਦੇ ਹਨ।

ਚੇਤਨ ਬ੍ਰਹਮ ਰੂਪੀ ਜਲ ਤੋਂ ਬਗ਼ੈਰ ਪਲ ਦਾ ਛਿਨ-ਮਾਤਰ ਤੇ ਤਿਲ ਜਿਤਨਾ ਸਮਾਂ ਵੀ ਏਹ ਜੀਵ ਰੂਪੀ ਮੱਛੀ ਰਹਿ ਨਹੀਂ ਸਕਦੀ, ਜੀਵ ਰੂਪ ਮੱਛੀ ਦਾ ਮਰਨਾ ਤੇ ਜੀਵਣਾ ਉਸ ਚੇਤਨ ਤਾਈਂ ਹੀ ਹੈ, ਭਾਵ ਨਾਮ ਜਪਣ ਵਾਲੀ ਜੀਵ ਰੂਪੀ ਮੱਛੀ ਦਾ ਬ੍ਰਹਮ ਰੂਪੀ ਜਲ ਤੋਂ ਵਿਛੁੜ ਕੇ ਆਤਮਿਕ ਜੀਵਨ ਵੱਲੋਂ ਮਰਨਾ ਤੇ ਬ੍ਰਹਮ ਰੂਪ ਜਲ ਦੀ ਪ੍ਰਾਪਤੀ ਹੋਣ ਤੋਂ ਆਤਮਿਕ ਜੀਵਨ ਵੱਲ ਜਿਉਣਾ ਹੁੰਦਾ ਹੈ ॥੪॥

**ਅਥਵਾ** ਇਸੇ ਪ੍ਰਕਾਰ ਆਤਮ ਵਿਸ਼ੈਣੀ ਬੁੱਧ ਰੂਪ ਮੱਛੀ ਨਾਮ ਰੂਪੀ ਜਲ ਤੋਂ ਉਤਪੰਨ ਹੁੰਦੀ ਹੈ ਅਤੇ ਉਸੇ ਨਾਮ ਰੂਪੀ ਜਲ ਵਿਚ ਹੀ ਆਤਮ ਵਿਸ਼ੈਣੀ ਬੁੱਧ ਰੂਪ ਮੱਛੀ ਦਾ ਨਿਵਾਸਾ ਹੁੰਦਾ ਹੈ।

ਜੋ ਸੁੱਖ ਦੁੱਖ ਮਿਲ ਰਿਹਾ ਹੈ, ਇਹ ਆਪਣੇ ਪੂਰਬਲੇ ਕੀਤੇ ਕਰਮਾਂ ਦੀ ਕਮਾਈ ਅਨੁਸਾਰ ਹੀ ਹੈ। ਇਕ ਖਿਨ, ਇਕ ਪਲ, ਇਕ ਤਿਲ ਮਾਤਰ ਵੀ ਨਾਮ ਰੂਪੀ ਜਲ ਤੋਂ ਬਿਨਾਂ ਰਹਿ ਨਹੀਂ ਸਕਦੀ, ਉਸ ਦਾ ਮਰਨਾ ਜਿਉਣਾ ਉਸ ਨਾਮ ਰੂਪੀ ਜਲ ਤਾਈਂ ਹੀ ਹੈ। ਜੇਕਰ ਉਸ ਨੂੰ ਨਾਮ ਰੂਪੀ ਜਲ ਮਿਲਦਾ ਰਹੇ ਤਾਂ ਉਸ ਦਾ ਆਤਮਿਕ ਜੀਵਨ ਵੱਲ ਜਿਉਣਾ ਹੁੰਦਾ ਹੈ, ਨਾਮ ਰੂਪੀ ਜਲ ਤੋਂ ਬਗ਼ੈਰ ਉਸ ਦਾ ਆਤਮਿਕ ਜੀਵਨ ਵੱਲੋਂ ਮਰਨਾ ਹੁੰਦਾ ਹੈ ॥੪॥

## ਧਨ ਵਾਂਢੀ, ਪਿਰੁ ਦੇਸ ਨਿਵਾਸੀ; ਸਚੇ ਗੁਰ ਪਹਿ, ਸਬਦੁ ਪਠਾਂਈ ॥

ਜਿਵੇਂ ਪਿਰੁ = ਪਤੀ ਦੇਸ਼ ਵਿਚ ਹੀ ਨਿਵਾਸੀ = ਵਾਸਾ ਕਰਨ ਵਾਲਾ ਹੋਵੇ ਪਰ ਧਨ = ਇਸਤਰੀ ਵਾਂਢੇ

(ਲਾਂਭੇ) ਗਿਆ ਜਾਣ ਕੇ ਵਾਂਢੀ = ਵਿਛੁੜੀ ਹੋਈ ਹੋਵੇ। ਇਸੇ ਪ੍ਰਕਾਰ ਪਿਰੁ = ਪਤੀ ਪਰਮੇਸ਼ਰ ਸਾਰਿਆਂ ਦੇ ਰਿਦੇ ਰੂਪੀ ਦੇਸ਼ ਵਿਚ ਨਿਵਾਸੀ = ਵਾਸਾ ਕਰਨ ਵਾਲਾ ਹੈ, ਪਰ ਅਭਾਸ ਵਿਰਤੀ ਰੂਪ ਧਨ = ਇਸਤਰੀ ਨੇ ਆਪਣੇ ਆਪ ਨੂੰ ਵਾਂਢੀ = ਵਿਛੁੜੀ ਹੋਈ ਮੰਨਿਆ ਹੋਇਆ ਹੈ ਸੱਚੇ ਗੁਰਾਂ ਨੇ ਹੀ ਆਪਣੇ ਸਬਦੁ = ਉਪਦੇਸ਼ ਦੀ ਕਮਾਈ ਕਰਵਾ ਕੇ ਅਭਾਸ ਬਿਰਤੀ ਰੂਪੀ ਇਸਤਰੀ ਪ੍ਰਭੂ-ਪਤੀ ਦੇ ਪਹਿ = ਪਾਸ ਪਠਾਂਈ = ਭੇਜਣਾ ਕੀਤੀ ਹੈ, ਭਾਵ ਜੋ ਸੱਚੇ ਗੁਰਾਂ ਨੇ ਬਿਰਤੀ ਬ੍ਰਹਮਾਕਾਰ ਕੀਤੀ ਹੈ, ਇਹੋ ਪਤੀ ਪਰਮੇਸ਼ਰ ਦੇ ਪਾਸ ਭੇਜਣਾ ਹੈ।

## ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ; ਭਗਤਿ ਰਤੀ ਹਰਖਾਈ ॥੫॥

ਜੋ ਸ਼ੁਭ ਗੁਣਾਂ ਨੂੰ ਸੰਗ੍ਰਹਿ = ਇਕੱਤਰ ਕਰਦੀ ਹੈ **ਵਾ:** ਗਿਆਨ ਰੂਪ ਗੁਣ **ਵਾ:** ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਦੇ ਸੰਸ਼ੋਧਨ ਦਾ ਗਿਆਨ ਆਦਿ ਗੁਣਾਂ ਨੂੰ ਇਕੱਤਰ ਕਰਦੀ ਹੈ, ਫੇਰ ਰਿਦੈ = ਹਿਰਦੇ ਵਿਚ ਨਿਵਾਸੀ = ਵਾਸਾ ਕਰਨ ਵਾਲਾ ਪ੍ਰਭੁ = ਪਰਮੇਸ਼ਰ ਉਸ ਦੇ ਰਿਦੇ ਵਿਚ ਪ੍ਰਗਟ ਹੋ ਜਾਂਦਾ ਹੈ, ਉਹ ਅਭਾਸ ਬਿਰਤੀ ਰੂਪ ਇਸਤਰੀ ਪ੍ਰੇਮਾ ਭਗਤਿ = ਭਗਤੀ ਵਿਚ ਰਤੀ = ਰੰਗੀ ਹੋਈ ਹਰਖਾਈ = ਪ੍ਰਸੰਨ ਹੁੰਦੀ ਹੈ **ਵਾ:** ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਪ੍ਰਸੰਨਤਾ ਦੇ ਸਹਿਤ ਹੋ ਜਾਂਦੀ ਹੈ॥੫॥

## ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ; ਗੁਰ ਭਾਵੈ ਪ੍ਰਿਉ ਪਾਂਈ ॥

ਜੇਤੀ = ਜਿਤਨੀ ਸਭੈ = ਸਾਰੀ ਸ੍ਰਿਸ਼ਟੀ ਹੈ, ਉਹ ਹੇ ਪ੍ਰਿਉ = ਪਿਆਰੇ ਪ੍ਰਿਉ = ਹੇ ਪਿਆਰੇ ਉਚਾਰਨ ਕਰੈ = ਕਰਦੀ ਰਹਿੰਦੀ ਹੈ, **ਵਾ:** ਜਿਤਨੀਆਂ ਵੀ ਜੀਵ ਰੂਪ ਇਸਤ੍ਰੀਆਂ ਬਹੁਤ ਸਭੈ = ਸਾਰੇ ਸਾਧਨਾਂ ਨੂੰ ਕਰਦੀਆਂ ਹਨ, ਉਹ ਪ੍ਰਿਉ ਪ੍ਰਿਉ = ਹੇ ਪਿਰੀ, ਹੇ ਪਿਰੀ ਇਉਂ ਉਚਾਰਨ ਕਰਦੀਆਂ ਰਹਿੰਦੀਆਂ ਹਨ, ਪਰ ਇਨ੍ਹਾਂ ਵਿੱਚੋਂ ਜੋ ਗੁਰਾਂ ਨੂੰ ਭਾਵੈ = ਭਾਉਂਦੀ ਹੈ ਜਾਂ ਜਿਸ ਨੂੰ ਗੁਰਾਂ ਦਾ ਉਪਦੇਸ਼ ਭਾਵੈ = ਭਾਅ ਜਾਂਦਾ ਹੈ, ਉਹ ਪ੍ਰਿਉ = ਪਤੀ ਪਰਮੇਸ਼ਰ **ਵਾ:** ਪਿਆਰੇ ਪਰਮੇਸ਼ਰ ਨੂੰ ਪਾਂਈ = ਪਾ ਲੈਂਦੀ ਹੈ।

## ਪ੍ਰਿਉ ਨਾਲੇ, ਸਦ ਹੀ ਸਚਿ ਸੰਗੇ; ਨਦਰੀ ਮੇਲਿ ਮਿਲਾਈ ॥੬॥

ਸਤਿਗੁਰੂ ਸਾਹਿਬ ਜੀ ਉਪਦੇਸ਼ ਦੁਆਰਾ ਸਮਝਾ ਦਿੰਦੇ ਹਨ ਕਿ ਪ੍ਰਿਉ = ਪਤੀ ਪਰਮੇਸ਼ਰ ਇਸ ਲੋਕ ਵਿਚ ਵੀ ਨਾਲੇ = ਸਾਥ ਹੈ ਤੇ ਪ੍ਰਲੋਕ ਵਿਚ ਵੀ ਸਦ = ਹਮੇਸ਼ਾਂ ਹੀ ਸੰਗੇ = ਨਾਲ ਰਹਿੰਦਾ ਹੈ **ਵਾ:** ਉਹ ਪਤੀ ਪਰਮੇਸ਼ਰ ਸਦਾ ਹੀ ਅੰਗ ਸੰਗ ਹੈ **ਵਾ:** ਸੱਚਾ ਪਰਮੇਸ਼ਰ ਸਦਾ ਹੀ ਨਾਲੇ = ਸਾਥ ਹੈ ਤੇ ਬਿਰਤੀ ਰੂਪ ਇਸਤਰੀ ਵੀ ਸਦਾ ਉਸ ਦੇ ਸਾਥ ਹੈ, ਪਰੰਤੂ ਕਿਰਪਾ ਨਦਰੀ = ਦ੍ਰਿਸ਼ਟੀ ਕਰਨ ਵਾਲੇ ਗੁਰੂ ਸਾਹਿਬ ਜੀ ਉਸ ਦੇ ਮੇਲ ਵਿਚ ਮਿਲਾਈ = ਮਿਲਾਉਂਦੇ ਹਨ **ਵਾ:** ਗੁਰੂ ਸਾਹਿਬ ਜੀ, ਗਿਆਨ ਵਾਲੀ ਨਦਰੀ = ਦ੍ਰਿਸ਼ਟੀ ਦੇ ਕੇ ਪਤੀ ਪਰਮੇਸ਼ਰ ਦੇ ਮੇਲ ਵਿਚ ਮਿਲਾਉਂਦੇ ਹਨ **ਵਾ:** ਪਤੀ ਪਰਮੇਸ਼ਰ ਆਪ ਕਿਰਪਾ ਦ੍ਰਿਸ਼ਟੀ ਕਰਕੇ ਸਤਿਗੁਰਾਂ ਦੇ ਮੇਲ ਵਿਚ ਮਿਲਾਉਂਦਾ ਹੈ **ਵਾ:** ਪਰਮੇਸ਼ਰ ਨਾਮ ਦੇ ਮੇਲ ਵਿਚ ਮੇਲ ਕੇ ਆਪਣੇ ਸਰੂਪ ਵਿਚ ਮਿਲਾ ਲੈਂਦਾ ਹੈ ॥੬॥

## ਸਭ ਮਹਿ ਜੀਉ ਜੀਉ ਹੈ ਸੋਈ; ਘਟਿ ਘਟਿ ਰਹਿਆ ਸਮਾਈ ॥

ਜੋ ਪਰਮੇਸ਼ਰ ਸਭਿ = ਸਾਰਿਆਂ ਜੀਉ = ਜੀਵਾਂ ਮਹਿ = ਵਿਚ ਆਪਣੀ ਚੇਤਨ ਸੱਤਾ ਪਾਉਣ ਵਾਲਾ ਹੈ, ਸੋਈ = ਉਹੋ ਪਰਮੇਸ਼ਰ ਹੀ ਸਾਰਿਆਂ ਦਾ ਜੀਉ = ਜੀਵਨ ਰੂਪ ਹੈ **ਵਾ:** ਜੋ ਸਾਰਿਆਂ ਜੀਵਾਂ ਵਿਚ ਚੇਤਨ ਬ੍ਰਹਮ ਹੈ ਉਹੋ ਹੀ ਸਾਰਿਆਂ ਦਾ ਜੀਵਨ ਰੂਪ ਹੈ **ਵਾ:** ਜੋ ਸਭਿ = ਸਾਰਿਆਂ ਜੀਉ = ਜੀਵਾਂ ਮਹਿ = ਵਿਚ ਪਰਤਕ ਚੇਤਨ ਹੈ, ਉਹੋ ਹੀ ਸਾਰਿਆਂ ਦਾ ਜੀਵਨ ਰੂਪ ਹੈ **ਵਾ:** ਸਾਰਿਆਂ ਜੀਵਾਂ ਵਿਚ ਉਹ ਬ੍ਰਹਮ ਚੇਤਨ ਜੀਵਨ ਰੂਪ ਹੈ, ਅਤੇ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ **ਵਾ:** ਸਾਰੇ ਘਟਿ = ਸਰੀਰਾਂ ਦੇ ਘਟਿ = ਅੰਤਹਕਰਣਾਂ ਦੇ ਅੰਦਰ ਇਕ ਰਸ ਸਮਾਈ = ਸਮਾਅ ਰਿਹਾ ਹੈ।

## ਗੁਰਪਰਸਾਦਿ, ਘਰ ਹੀ ਪਰਗਾਸਿਆ; ਸਹਜੇ ਸਹਜਿ ਸਮਾਈ ॥੭॥

ਜਦੋਂ ਗੁਰਾਂ ਦੀ ਪਰਸਾਦਿ = ਕਿਰਪਾ ਹੋਈ ਤਦੋਂ ਅੰਤਹਕਰਣ, ਸਤਸੰਗਤ ਰੂਪੀ ਘਰ ਦੇ ਅੰਦਰ ਹੀ ਪ੍ਰਭੂ ਪ੍ਰਾਪਤੀ ਵਾਲੇ ਗਿਆਨ ਦਾ ਪਰਗਾਸਿਆ = ਪ੍ਰਕਾਸ਼ ਹੋ ਆਇਆ ਹੈ, ਇਸ ਲਈ ਹੁਣ ਸਹਜੇ = ਗਿਆਨ ਦੀ ਪ੍ਰਾਪਤੀ ਕਰਕੇ ਸਹਜਿ = ਸ਼ਾਂਤੀ ਸਰੂਪ ਵਿਚ ਸਮਾਈ = ਲੀਨਤਾ ਹੋਈ ਹੈ **ਵਾ:** ਗਿਆਨ ਕਰਕੇ ਸਹਿਜ ਸਰੂਪ ਵਿਚ ਸਮਾਈ = ਸਮਾਉਣਾ ਕੀਤਾ ਹੈ ॥੭॥

ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੋ ਕਿ :

## ਅਪਨਾ ਕਾਜੁ ਸਵਾਰਹੁ ਆਪੇ; ਸੁਖਦਾਤੇ ਗੋਸਾਂਈ ॥

ਹੇ ਸੁਖਦਾਤੇ = ਸੁੱਖਾਂ ਨੂੰ ਦੇਣ ਵਾਲੇ ਗੋਸਾਂਈ = ਪਰਮੇਸ਼ਰ ! ਅਪਨਾ = ਆਪ ਦਾ ਪ੍ਰਾਪਤੀ ਵਾਲਾ ਕਾਜੁ = ਕਾਰਜ ਤੁਸੀਂ ਆਪੇ = ਆਪ ਹੀ ਸਵਾਰਹੁ = ਸੰਵਾਰਨਾ ਕਰੋ **ਵਾ:** ਬ੍ਰਹਮ ਗਿਆਨ **ਵਾ:** ਸ੍ਰਵਣ, ਮੰਨਣ, ਨਿਧਿਆਸਣ ਗਿਆਨ ਦਾ **ਵਾ:** ਵੈਰਾਗ, ਬਿਬੇਕ, ਖਟ ਸੰਪਤੀ ਆਦਿ ਸਾਧਨਾਂ ਦਾ ਕਾਰਜ ਆਪ ਹੀ ਸੰਵਾਰਨਾ ਕਰੋ।

## ਗੁਰਪਰਸਾਦਿ ਘਰ ਹੀ ਪਿਰੁ ਪਾਇਆ; ਤਉ ਨਾਨਕ ਤਪਤਿ ਬੁਝਾਈ ॥੮॥੧॥

ਹੇ ਪਿਰੁ = ਪਤੀ ਪਰਮੇਸ਼ਰ ! ਜਦ ਗੁਰੂ ਦੀ ਪਰਸਾਦਿ = ਕਿਰਪਾ ਦੁਆਰਾ ਤੈਨੂੰ ਰਿਦੇ ਰੂਪੀ ਘਰ ਦੇ ਅੰਦਰੋਂ ਹੀ ਪਾਇਆ = ਪਾ ਲਿਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਤਉ = ਤਦ ਫੇਰ ਵਿਛੋੜੇ ਰੂਪੀ ਤਪਤਿ = ਤਪਸ਼ਤਾ ਮਿਲਾਪ ਰੂਪ ਪਾਣੀ ਦੇ ਨਾਲ ਬੁਝਾਈ = ਬੁਝਾ ਦੇਣਾ ਕੀਤੀ ਹੈ ॥੮॥੧॥

## ਮਲਾਰ ਮਹਲਾ ੧ ॥

## ਜਾਗਤੁ ਜਾਗਿ ਰਹੈ ਗੁਰ ਸੇਵਾ; ਬਿਨੁ ਹਰਿ ਮੈ ਕੋ ਨਾਹੀ ॥

ਗੁਰਾਂ ਦੀ ਸੇਵਾ = ਟਹਿਲ ਦੁਆਰਾ ਮੇਰਾ ਮਨ ਜਾਗਤੁ = ਜਾਗਣੇ ਵਾਲਾ ਹੋ ਕੇ ਹਰ ਵਕਤ ਗਿਆਨ ਅਵਸਥਾ ਵਿਚ ਜਾਗਿ = ਜਾਗਦਾ ਰਹੈ = ਰਹਿੰਦਾ ਹੈ **ਵਾ:** ਗਿਆਨ ਦੀ ਜਾਗਰਤਾ ਪੈਦਾ ਕਰਨ ਵਾਲੇ ਗੁਰਾਂ ਦੀ ਸੇਵਾ ਦੁਆਰਾ ਗਿਆਨ ਅਵਸਥਾ ਵਿਚ ਜਾਗਦਾ ਰਹਿੰਦਾ ਹੈ, ਭਾਵ ਹਰ ਵਕਤ ਸਾਵਧਾਨ ਰਹਿੰਦਾ ਹੈ, ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਮੈ = ਮੇਰਾ ਹੋਰ ਕੋ = ਕੋਈ ਨਹੀਂ ਹੈ।

## ਅਨਿਕ ਜਤਨ ਕਰਿ ਰਹਣੁ ਨ ਪਾਵੈ; ਆਚੁ ਕਾਚੁ ਢਰਿ ਪਾਂਹੀ ॥੧॥

ਇਹ ਮਨ ਅਨਿਕ = ਅਨੇਕਾਂ ਜਤਨ = ਉਪਾਅ ਕਰਿ = ਕਰਕੇ ਵੀ ਇਕਾਗਰ ਰਹਿਣਾ ਨ = ਨਹੀਂ ਪਾਵੈ = ਪਾਉਂਦਾ, ਇਸ ਦਾ ਸੁਭਾਅ ਇਉਂ ਹੈ ਜਿਵੇਂ ਕਾਚੁ = ਕੱਚ ਅੱਗ ਦੇ ਆਚੁ = ਸੇਕ ਨਾਲ ਝੱਟ ਹੀ ਢਰਿ = ਢਲ ਪਾਂਹੀ = ਪੈਂਦਾ ਹੈ **ਵਾ:** ਇਸੇ ਪ੍ਰਕਾਰ ਇਹ ਮਨ ਰੂਪੀ ਕੱਚ ਵਿਸ਼ਿਆਂ ਰੂਪੀ ਸੇਕ ਲੱਗਣ ਨਾਲ ਝੱਟ ਹੀ ਢਲ ਕੇ ਵਿਸ਼ਿਆਂ ਨੂੰ ਭੋਗਣ ਰੂਪ ਡਿੱਗ ਪੈਂਦਾ ਹੈ, ਭਾਵ ਵਿਸ਼ਿਆਂ ਦੇ ਪ੍ਰਾਇਣ ਹੋ ਜਾਂਦਾ ਹੈ।

**ਅਥਵਾ** ਭਾਵੇਂ ਕੋਈ ਪੁਰਖ ਜਪ ਤਪ ਕਰਕੇ ਅਨੇਕਾਂ ਯਤਨ ਕਰ ਲਵੇ, ਫੇਰ ਵੀ ਸਰੀਰ ਕਰਕੇ ਸੰਸਾਰ ਵਿਚ ਰਹਿਣਾ ਨ = ਨਹੀਂ ਪਾਵੈ = ਪਾਉਣਾ ਕਰੇਗਾ ਭਾਵ ਸੁਆਸ ਪੂਰੇ ਹੋਣ ਤੋਂ ਕੂਚ ਕਰ ਜਾਵੇਗਾ, ਜਿਵੇਂ ਕੱਚ ਅੱਗ ਦਾ ਸੇਕ ਲੱਗਣ ਕਰਕੇ ਢਲ ਪੈਂਦਾ ਹੈ ਇਉਂ ਜੀਵ ਦਾ ਸਰੀਰ ਰੂਪੀ ਕੱਚ ਕਾਲ **ਵਾ:** ਰੋਗ ਰੂਪੀ ਅਗਨੀ ਦੇ ਸੇਕ ਲੱਗਣ ਕਰਕੇ ਝੱਟ ਹੀ ਢਲ ਪੈਂਦਾ ਹੈ, ਭਾਵ ਨਾਸ਼ ਹੋ ਜਾਂਦਾ ਹੈ ॥੧॥

**ਇਸੁ ਤਨ ਧਨ ਕਾ ਕਹਹੁ; ਗਰਬੁ ਕੈਸਾ ॥**

ਹੇ ਭਾਈ ! ਕਹਹੁ = ਦੱਸਣਾ ਕਰੋ, ਇਸ ਤਨ = ਸਰੀਰ ਤੇ ਧਨ = ਦੌਲਤ ਕਾ = ਦਾ ਕੈਸਾ = ਕਿਹੋ ਜਿਹਾ ਗਰਬੁ = ਹੰਕਾਰ ਕਰਨਾ ਹੈ। ਕਿਉਂਕਿ :

**ਬਿਨਸਤ ਬਾਰ ਨ ਲਾਗੈ ਬਵਰੇ; ਹਉਮੈ ਗਰਬਿ ਖਪੈ ਜਗੁ ਐਸਾ ॥੧॥ਰਹਾਉ॥**

ਹੇ ਬਵਰੇ = ਕਮਲਿਆ ! ਇਸ ਸਰੀਰ ਦੇ ਬਿਨਸਤ = ਨਾਸ਼ ਹੁੰਦਿਆਂ ਬਾਰ = ਦੇਰੀ ਨ = ਨਹੀਂ ਲਗੈ = ਲੱਗਦੀ, ਜਗੁ = ਸੰਸਾਰ ਐਸਾ = ਅਜਿਹਾ ਅਗਿਆਨੀ ਹੈ ਕਿ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦੇ ਗਰਬਿ = ਹੰਕਾਰ ਵਿਚ ਹੀ ਖਪੈ = ਖਪ, ਨਾਸ਼ ਹੋ ਰਿਹਾ ਹੈ ॥੧॥ਰਹਾਉ॥

**ਜੈ ਜਗਦੀਸ ਪ੍ਰਭੂ ਰਖਵਾਰੇ; ਰਾਖੈ ਪਰਖੈ ਸੋਈ ॥**

ਹੇ ਰਖਵਾਰੇ = ਰੱਖਿਆ ਕਰਨ ਵਾਲੇ ਜਗਦੀਸ = ਜਗਤ ਦੇ ਈਸ਼ਰ ਪ੍ਰਭੂ = ਪਰਮੇਸ਼ਰ ! ਤੇਰੀ ਲੋਕ-ਪ੍ਰਲੋਕ ਵਿਚ ਜੈ ਜੈ ਕਾਰ ਹੋ ਰਹੀ ਹੈ, ਜਿਹੜਾ ਜੀਵ ਤੇਰੀ ਪਰਖੈ = ਪਰਖ (ਪੜਤਾਲ, ਜਾਂਚ) ਵਿਚ ਪੂਰਾ ਉਤਰ ਆਉਂਦਾ ਹੈ, ਸੋਈ = ਉਸਨੂੰ ਤੂੰ ਆਪਣੀ ਸ਼ਰਨ ਵਿਚ ਰਾਖੈ = ਰੱਖ ਲੈਂਦਾ ਹੈਂ **ਵਾ:** ਹੇ ਪਰਮੇਸ਼ਰ ! ਤੂੰ ਸੋਈ = ਉਸ ਨੂੰ ਆਪਣੀ ਸ਼ਰਨ ਵਿਚ ਰਾਖੈ = ਰੱਖਣਾ ਕਰਦਾ ਹੈਂ, ਜਿਹੜਾ ਗੁਰਾਂ ਦੇ ਉਪਦੇਸ਼ ਦੁਆਰਾ ਆਪਣੀ ਆਤਮਾ ਦੇ ਅੰਦਰ ਤੇਰੇ ਸੱਚ ਸਰੂਪ ਨੂੰ ਪਰਖ ਲੈਂਦਾ ਹੈ **ਵਾ:** ਜਿਹੜਾ ਤੂੰ ਪਦ ਦੇ ਲਖ ਅਰਥ ਨੂੰ ਤੇ ਤੱਤ ਪਦ ਦੇ ਲਖ ਅਰਥ ਨੂੰ ਪਰਖਣਾ ਕਰਦਾ ਹੈ, ਸੋਈ = ਉਸ ਨੂੰ ਪੂਰਾ ਗੁਰੂ ਰੱਖ ਲੈਂਦਾ ਹੈ।

**ਜੇਤੀ ਹੈ, ਤੇਤੀ ਤੁਝ ਹੀ ਤੇ; ਤੁਮ੍ ਸਰਿ ਅਵਰੁ ਨ ਕੋਈ ॥੨॥**

ਜੇਤੀ = ਜਿਤਨੀ ਸ੍ਰਿਸ਼ਟੀ ਹੈ, ਤੇਤੀ = ਉਤਨੀ ਸਾਰੀ ਤੁਝ = ਤੇਰੇ ਤੇ = ਤੋਂ ਹੀ ਉਤਪੰਨ ਹੋਈ ਹੈ **ਵਾ:** ਉਤਨੀ ਸਾਰੀ ਸ੍ਰਿਸ਼ਟੀ ਦੀ ਤੇਰੇ ਤੋਂ ਹੀ ਪਾਲਣਾ ਹੋ ਰਹੀ ਹੈ, ਤੁਮ੍ = ਤੇਰੇ ਸਰਿ = ਸਦਰਸ਼ (ਬਰਾਬਰ) ਅਵਰੁ = ਹੋਰ ਕੋਈ ਨ = ਨਹੀਂ ਹੈ ॥੨॥

**ਜੀਅ ਉਪਾਇ, ਜੁਗਤਿ ਵਸਿ ਕੀਨੀ; ਆਪੇ ਗੁਰਮੁਖਿ ਅੰਜਨੁ ॥**

ਹੇ ਪਰਮੇਸ਼ਰ ! ਤੂੰ ਸਾਰੇ ਜੀਅ = ਜੀਵਾਂ ਨੂੰ ਉਪਾਇ = ਪੈਦਾ ਕਰਕੇ ਸਭਨਾਂ ਦੀ ਪਾਲਣ ਪੋਸ਼ਣ ਦੀ ਜੁਗਤਿ = ਜੁਗਤੀ (ਵਿਧੀ) ਆਪਣੇ ਵਸਿ = ਅਧੀਨ ਵਿਚ ਕੀਨੀ = ਕੀਤੀ ਹੋਈ ਹੈ, **ਵਾ:** ਜੀਵਾਂ ਨੂੰ ਉਤਪੰਨ ਕਰਕੇ ਸਾਰੀ ਸ੍ਰਿਸ਼ਟੀ ਤਰੀਕੇ ਨਾਲ ਅਧੀਨ ਕੀਤੀ ਹੋਈ ਹੈ ਅਤੇ ਆਪ ਹੀ ਗੁਰਾਂ ਦੁਆਰਾ ਗੁਰਮੁਖਾਂ ਦੇ ਮਨ ਬੁੱਧੂ ਰੂਪ ਨੇਤਰਾਂ ਵਿਚ ਬ੍ਰਹਮ ਗਿਆਨ ਰੂਪੀ ਅੰਜਨ = ਸੁਰਮਾ ਪਾ ਦਿੰਦਾ ਹੈਂ।

**ਅਮਰੁ ਅਨਾਥ, ਸਰਬ ਸਿਰਿਮੋਰਾ; ਕਾਲ ਬਿਕਾਲ ਭਰਮ ਭੈ ਖੰਜਨੁ ॥੩॥**

ਹੇ ਪਰਮੇਸ਼ਰ ! ਤੂੰ ਅਮਰੁ = ਮਰਣ ਤੋਂ ਰਹਿਤ ਹੈਂ, ਅਨਾਥ = ਤੇਰਾ ਕੋਈ ਸੁਆਮੀ ਨਹੀਂ ਹੈ **ਵਾ:** ਤੂੰ ਯਤੀਮਾਂ ਦਾ, ਗ਼ਰੀਬਾਂ ਦਾ ਸੁਆਮੀ ਹੈਂ, ਸਰਬ = ਸਾਰਿਆਂ ਦਾ ਸਿਰਿ = ਸ਼ਿਰੋਮਣੀ ਤੇ ਮੋਰਾ = ਮੇਰਾ ਸੁਆਮੀ ਹੈਂ **ਵਾ:** ਸਭ ਤੋਂ ਸਿਰੇ, ਪਰੇ ਹੈਂ ਤੇ ਮੋਰਾ = ਮੇਰ ਭਾਵ ਸੁਮੇਰ ਪਰਬਤ ਦੀ ਨਿਆਈਂ ਅਚੱਲ ਹੈਂ ਅਤੇ ਕਾਲ = ਮ੍ਰਿਤੂ ਦਾ ਸਮਾਂ, ਬਿਕਾਲ = ਮੌਤ ਦੇ ਵਿਰੁੱਧ ਸਮਾਂ ਭਾਵ ਜਨਮ ਦਾ ਸਮਾਂ ਪੰਜ ਪ੍ਰਕਾਰ ਦੇ ਭਰਮ ਤੇ ਸਤ ਪ੍ਰਕਾਰ ਦੇ ਭੈ = ਡਰ ਨੂੰ ਖੰਜਨੁ = ਕੱਟਣ, ਨਾਸ਼ ਕਰਨ ਵਾਲਾ ਹੈਂ ॥੩॥

[ਅੰਗ ੧੨੭੪]

## ਕਾਗਦ ਕੋਟੁ ਇਹੁ ਜਗੁ ਹੈ ਬਪੁਰੋ; ਰੰਗਨਿ ਚਿਹਨ ਚਤੁਰਾਈ॥

ਇਹ ਬਪੁਰੋ = ਵਿਚਾਰਾ ਜਗੁ = ਸੰਸਾਰ ਕਾਗਦ = ਕਾਗ਼ਜ਼ਾਂ ਦੇ ਕੋਟੁ = ਕਿਲ੍ਹੇ ਵਤ ਹੈ, ਜੋ ਕਿ ਪਰਮੇਸ਼ਰ ਨੇ ਆਪਣੀ ਚਤੁਰਾਈ = ਸਿਆਣਪ ਨਾਲ ਉਪਰੋਂ ਗੋਰੇ, ਕਾਲੇ, ਕਣਕਵੰਨੇ ਆਦਿ ਰੰਗਾਂ ਨਾਲ ਰੰਗਨਿ = ਰੰਗਿਆ ਹੋਇਆ ਹੈ ਤੇ ਵੱਖੋ-ਵੱਖਰੇ ਨਕਸ਼ੇ ਭਾਵ ਮਧਰੇ ਲੰਮੇ ਦਰਮਿਆਨੇ ਆਦਿ ਚਿਹਨ = ਚਿੰਨ੍ਹਾਂ ਵਾਲਾ ਬਣਾਉਣਾ ਕੀਤਾ ਹੈ **ਵਾ:** ਚਿਹਨ = ਚਿੰਨ੍ਹ ਭਾਵ ਇਸਦੇ ਉਪਰ ਚਿਤਰਕਾਰੀ ਕੀਤੀ ਹੋਈ ਹੈ।

**ਅਥਵਾ** ਜਿਵੇਂ ਕਾਗ਼ਜ਼ਾਂ ਦਾ ਕੋਟੁ = ਕਿਲ੍ਹਾ ਸਿਆਣਪ ਨਾਲ ਅਨੇਕ ਤਰ੍ਹਾਂ ਦੇ ਲਾਲ, ਪੀਲੇ ਆਦਿ ਰੰਗਾਂ ਨਾਲ ਚਿਹਨ = ਚਿਤਰਿਆ ਹੁੰਦਾ ਹੈ, ਤਿਵੇਂ ਇਹ ਵਿਚਾਰਾ ਪੰਞੀ ਪ੍ਰਕ੍ਰਿਤੀਆਂ ਦਾ ਜਗੁ = ਜੀਵ ਦਾ ਸਰੀਰ **ਵਾ:** ਸੰਸਾਰ ਵੀ ਅਨੇਕ ਤਰ੍ਹਾਂ ਦੇ ਕਾਲੇ, ਗੋਰੇ, ਕਣਕਵੰਨੇ ਆਦਿ ਰੰਗਾਂ ਨਾਲ ਚਿਤਰਿਆ ਹੋਇਆ ਹੈ।

## ਨਾਨ੍ਹੀ ਸੀ ਬੂੰਦ, ਪਵਨੁ ਪਤਿ ਖੋਵੈ; ਜਨਮਿ ਮਰੈ ਖਿਨੁ ਤਾਂਈ॥੪॥

ਜਿਵੇਂ ਨਾਨ੍ਹੀ ਸੀ = ਨਿੱਕੀ ਜਿਹੀ ਬੱਦਲਾਂ ਵਿੱਚੋਂ ਪਾਣੀ ਦੀ ਬੂੰਦ = ਕਣੀ ਪੈਣ ਨਾਲ ਜਾਂ ਤੇਜ਼ ਪਵਨੁ = ਹਵਾ ਦੇ ਵਗਣੇ ਕਰਕੇ ਕਾਗ਼ਜ਼ਾਂ ਦੇ ਕਿਲ੍ਹੇ ਦੀ ਪਤਿ = ਇੱਜ਼ਤ ਖੋਵੈ = ਖੋਈ ਜਾਂਦੀ ਹੈ **ਵਾ:** ਖ਼ਰਾਬ ਹੋ ਜਾਂਦੀ ਹੈ।

ਇਸੇ ਪ੍ਰਕਾਰ ਮੋਹ ਰੂਪੀ ਬੱਦਲਾਂ ਵਿੱਚੋਂ ਨਿੱਕੀ ਜਿਹੀ ਰੋਗ ਰੂਪੀ ਪਾਣੀ ਦੀ ਕਣੀ **ਵਾ:** ਪ੍ਰਾਲਬਧ ਦੀ ਸਮਾਪਤੀ ਰੂਪ ਬੱਦਲਾਂ ਵਿੱਚੋਂ ਨਿੱਕੀ ਜਹੀ ਰੋਗ ਰੂਪੀ ਪਾਣੀ ਦੀ ਬੂੰਦ ਪੈਣ ਨਾਲ ਜਾਂ ਕਾਲ ਰੂਪੀ ਹਵਾ ਦੇ ਵਗਣ ਕਰਕੇ ਝੱਟ ਹੀ ਜੀਵ ਦੇ ਸਰੀਰ ਦੀ **ਵਾ:** ਸੰਸਾਰ ਦੀ ਪਤਿ = ਇੱਜ਼ਤ ਖੋਈ ਜਾਂਦੀ ਹੈ, ਭਾਵ ਨਾਸ਼ ਹੋ ਜਾਂਦਾ ਹੈ, ਤੇ ਖਿਨੁ = ਛਿਨ ਛਿਨ ਤਾਂਈ = ਵਿਚ ਜਨਮਿ = ਜੰਮਦਾ ਮਰੈ = ਮਰਦਾ ਰਹਿੰਦਾ ਹੈ **ਵਾ:** ਜੀਵ ਇਕ ਛਿਨ ਦੇ ਵਿਚ ਜਨਮ ਧਾਰ ਕੇ ਵਧਾਈਆਂ ਲੈਣਾ ਕਰਦਾ ਹੈ ਤੇ ਦੂਸਰੇ ਛਿਨ ਵਿਚ ਮਰ ਜਾਂਦਾ ਹੈ॥੪॥

## ਨਦੀ ਉਪ ਕੰਠਿ ਜੈਸੇ ਘਰੁ ਤਰਵਰੁ; ਸਰਪਨਿ ਘਰੁ ਘਰ ਮਾਹੀ॥

ਜੈਸੇ = ਜਿਸ ਪ੍ਰਕਾਰ ਨਦੀ ਦੇ ਕੰਠਿ = ਕਿਨਾਰੇ ਉਪ = ਕੋਲ (ਨੇੜੇ) ਕਿਸੇ ਦਾ ਪ੍ਰਤੱਖ ਘਰ ਬਣਾਇਆ ਹੋਵੇ ਤੇ ਤਰਵਰੁ = ਬ੍ਰਿਛ ਵੀ ਹੋਵੇ **ਵਾ:** ਤਰਵਰੁ = ਬ੍ਰਿਛ ਦਾ ਘਰ ਹੋਵੇ, ਉਸਦੀ ਕੀ ਇਸਥਿਤੀ ਹੈ ਜਿਸ ਦੇ ਘਰ ਮਾਹੀ = ਵਿਚ ਸਰਪਨਿ = ਸੱਪਣੀ ਨੇ ਘਰ ਕੀਤਾ ਹੋਵੇ, ਭਾਵ ਸਦਾ ਘਰ ਵਿਚ ਸੱਪਣੀ ਰਹੇ ਤਾਂ ਉਹ ਦੁਖਦਾਈ ਹੈ।

## ਉਲਟੀ ਨਦੀ ਕਹਾਂ ਘਰੁ ਤਰਵਰੁ; ਸਰਪਨਿ ਡਸੈ ਦੂਜਾ ਮਨ ਮਾਂਹੀ॥੫॥

ਜਦ ਨਦੀ ਉਲਟੀ = ਉਲਟਦੀ ਹੈ ਭਾਵ ਪਾਣੀ ਦੇ ਤੇਜ਼ ਵਹਾ ਨਾਲ ਉੱਛਲਦੀ ਆਉਂਦੀ ਹੈ, ਤਦੋਂ ਉਥੇ ਕਿਨਾਰੇ 'ਤੇ ਬਣਿਆ ਪ੍ਰਤੱਖ ਘਰ ਤੇ ਬ੍ਰਿਛ ਕਹਾਂ = ਕਿਥੇ ਰਹਿੰਦਾ ਹੈ **ਵਾ:** ਬ੍ਰਿਛ ਦਾ ਘਰ ਕਿਥੇ ਰਹਿੰਦਾ ਹੈ, ਭਾਵ ਨਹੀਂ ਰਹਿੰਦਾ।

ਇਸੇ ਪ੍ਰਕਾਰ ਕਾਲ ਰੂਪੀ ਨਦੀ ਦੇ ਕਿਨਾਰੇ, ਨੇੜੇ ਇਹ ਸਰੀਰ ਰੂਪੀ ਬ੍ਰਿਛ ਦਾ ਘਰ ਖੜਾ ਹੈ, ਸਰੀਰ ਰੂਪੀ ਘਰ ਦੇ ਵਿਚ ਹੀ ਮਾਇਆ ਰੂਪੀ ਸੱਪਣੀ ਨੇ ਆਪਣਾ ਘਰ ਕੀਤਾ ਹੋਇਆ ਹੈ।

ਜਿਸ ਵਕਤ ਕਾਲ ਰੂਪੀ ਨਦੀ ਉਲਟਦੀ ਹੈ ਭਾਵ ਸਰੀਰ ਰੂਪੀ ਘਰ ਨੂੰ ਢਾਹੁਣ ਵਾਸਤੇ ਆ ਜਾਂਦੀ ਹੈ, ਤਦ ਇਸ ਸਰੀਰ ਰੂਪ ਬ੍ਰਿਛ ਦਾ ਘਰ ਕਿਥੇ ਰਹਿਣਾ ਹੈ ਭਾਵ ਫੇਰ ਸਰੀਰ ਨੇ ਇਸਥਿਤ ਨਹੀਂ ਰਹਿਣਾ, ਜੋ ਮਨ ਦੇ ਮਾਂਹੀ = ਵਿਚ ਦੂਜਾ = ਦਵੈਤ-ਭਾਵ ਪਾਉਂਦੀ ਹੈ, ਇਹੋ ਹੀ ਮਾਇਆ ਰੂਪ ਸੱਪਣੀ ਡੰਗ ਮਾਰ ਰਹੀ ਹੈ। ਅਗਲੀ ਤੁਕ ਵਿਚ ਸਤਿਗੁਰੂ ਸਾਹਿਬ ਜੀ ਮਾਇਆ ਰੂਪੀ ਸੱਪਣੀ ਦੇ ਡੱਸਣ ਦਾ ਉਪਾਅ ਦੱਸਦੇ ਹਨ॥੫॥

## ਗਾਰੁੜ ਗੁਰ ਗਿਆਨੁ, ਧਿਆਨੁ ਗੁਰ ਬਚਨੀ; ਬਿਖਿਆ ਗੁਰਮਤਿ ਜਾਰੀ ॥

ਜਿਹੜਾ ਗੁਰ ਬਚਨੀ = ਗੁਰੂ ਦੇ ਬਚਨਾਂ ਨੂੰ ਕਮਾ ਕੇ ਪ੍ਰਭੂ ਚਰਨਾਂ **ਵਾ:** ਪ੍ਰਭੂ ਨਾਮ ਵਿਚ ਧਿਆਨ ਲਾਉਣਾ ਹੈ, ਇਹੋ ਗੁਰਾਂ ਤੋਂ ਗਿਆਨ ਪ੍ਰਾਪਤ ਕਰਕੇ ਮਾਇਆ ਰੂਪ ਸੱਪਣੀ ਦੇ ਵੱਸ ਕਰਨ ਵਾਸਤੇ ਗਾਰੜੂ ਮੰਤਰ ਹੈ, ਇਉਂ ਗੁਰਮਤਿ = ਗੁਰ ਸਿੱਖਿਆ ਦੁਆਰਾ ਬਿਖਿਆ = ਵਿਸ਼ਿਆਂ ਰੂਪੀ **ਵਾ:** ਮਾਇਆ ਰੂਪੀ ਬਿਖਿਆ = ਜ਼ਹਿਰ ਜਾਰੀ = ਸਾੜੀ ਜਾ ਸਕਦੀ ਹੈ।

**ਅਥਵਾ** ਜਿਨ੍ਹਾਂ ਨੂੰ ਗੁਰ = ਪੂਜਨੀਕ ਗੁਰਾਂ ਦੇ ਉਪਦੇਸ਼ ਦੁਆਰਾ ਗਿਆਨ ਧਿਆਨ ਪ੍ਰਾਪਤ ਹੁੰਦਾ ਹੈ, ਉਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਰੂਪੀ ਗਾਰੜੂ ਮੰਤਰ ਦੇ ਨਾਲ ਬਿਖਿਆ = ਵਿਸ਼ਿਆਂ **ਵਾ:** ਮਾਇਆ ਰੂਪੀ ਜ਼ਹਿਰ ਸਾੜਨਾ ਕੀਤੀ ਹੈ।

## ਮਨ ਤਨ ਹੇਂਵ ਭਏ ਸਚੁ ਪਾਇਆ; ਹਰਿ ਕੀ ਭਗਤਿ ਨਿਰਾਰੀ ॥੬॥

ਜੋ ਹਰਿ = ਪਰਮੇਸ਼ਰ ਕੀ = ਦੀ ਪ੍ਰੇਮਾ ਭਗਤਿ = ਭਗਤੀ ਮਾਇਆ ਦੇ ਮੋਹ ਤੋਂ ਨਿਰਾਰੀ = ਨਿਰਾਲੀ, ਅਸੰਗ ਰੱਖਣ ਵਾਲੀ ਹੈ **ਵਾ:** ਸੰਸਾਰ ਦੇ ਦੁੱਖਾਂ ਤੋਂ ਨਿਰਾਰੀ = ਅਸੰਗ ਕਰ ਦੇਣ ਵਾਲੀ ਹੈ, ਜਿਨ੍ਹਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਕੇ ਸੱਚ ਸਰੂਪ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਦੇ ਮਨ = ਚਿੱਤ ਤੇ ਤਨ = ਸਰੀਰ ਤ੍ਰਿਸ਼ਨਾ ਰੂਪੀ, ਵਿਸ਼ਿਆਂ ਨੂੰ ਭੋਗਣ ਰੂਪੀ ਤਪਸ਼ ਵੱਲੋਂ ਹੇਂਵ = ਸੀਤਲ ਭਏ = ਹੋ ਗਏ ਹਨ ॥੬॥

## ਜੇਤੀ ਹੈ, ਤੇਤੀ ਤੁਧੁ ਜਾਚੈ; ਤੂ ਸਰਬ ਜੀਆਂ ਦਇਆਲਾ ॥

ਹੇ ਪਰਮੇਸ਼ਰ! ਜੇਤੀ = ਜਿਤਨੀ ਵੀ ਸ੍ਰਿਸ਼ਟੀ ਹੈ, ਤੇਤੀ = ਉਤਨੀ ਹੀ ਤੁਧੁ = ਤੇਰੇ ਪਾਸੋਂ ਦਾਤਾਂ ਜਾਚੈ = ਮੰਗਦੀ ਹੈ ਅਤੇ ਤੂੰ ਹੀ ਸਰਬ = ਸਾਰਿਆਂ ਜੀਆਂ = ਜੀਵਾਂ ਉੱਤੇ ਦਇਆਲਾ = ਦਇਆਲਤਾ ਕਰਨ ਵਾਲਾ ਹੈਂ।

## ਤੁਮ੍ਰੀ ਸਰਣਿ ਪਰੇ ਪਤਿ ਰਾਖਹੁ; ਸਾਚੁ ਮਿਲੈ ਗੋਪਾਲਾ ॥੭॥

ਹੇ ਪਰਮੇਸ਼ਰ! ਜੋ ਸੰਤ, ਭਗਤ, ਜਗਿਆਸੂ ਜਨ ਤੁਮ੍ਰੀ = ਤੇਰੀ ਸਰਣਿ = ਓਟ ਵਿਚ ਪਰੇ = ਪਏ ਹਨ, ਉਨ੍ਹਾਂ ਦੀ ਪਤਿ = ਇੱਜ਼ਤ ਆਪ ਹੀ ਰਾਖਹੁ = ਰੱਖਣਾ ਕਰੋ, ਹੇ ਗੋਪਾਲਾ = ਪ੍ਰਿਥਵੀ ਦੇ ਪਾਲਕ ਪਰਮੇਸ਼ਰ! ਉਨ੍ਹਾਂ ਨੂੰ ਤੇਰਾ ਸਾਚੁ = ਸੱਚਾ ਨਾਮ ਮਿਲੈ = ਪ੍ਰਾਪਤ ਹੋਵੇ ॥੭॥

## ਬਾਧੀ ਧੰਧਿ, ਅੰਧ ਨਹੀ ਸੂਝੈ; ਬਧਿਕ ਕਰਮ ਕਮਾਵੈ ॥

ਸਾਰੀ ਸ੍ਰਿਸ਼ਟੀ ਧੰਧਿ = ਧੰਦਿਆਂ ਵਿਚ ਬਾਧੀ = ਬੰਨ੍ਹੀ ਹੋਈ ਹੈ, ਅਗਿਆਨ ਕਾਰਨ ਅੰਧ = ਅੰਨ੍ਹੀ ਹੋਈ ਨੂੰ ਪਰਮਾਰਥ ਦਾ ਗਿਆਨ **ਵਾ:** ਅੱਗੇ ਪ੍ਰਲੋਕ ਸੂਝੈ = ਸੁੱਝਦਾ, ਦਿਸਦਾ ਨਹੀਂ ਹੈ, ਇਸ ਕਰਕੇ ਇਹ ਬਧਿਕ = ਹਿੰਸਕ ਕਰਮਾਂ ਨੂੰ ਕਮਾਵੈ = ਕਮਾਉਂਦੀ ਹੈ।

## ਸਤਿਗੁਰ ਮਿਲੈ, ਤ ਸੂਝਸਿ ਬੂਝਸਿ; ਸਚ ਮਨਿ ਗਿਆਨੁ ਸਮਾਵੈ ॥੮॥

ਜਦ ਪੂਰਨ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਜਾਣ, ਤ = ਤਦ ਹਿੰਸਕਪੁਣਾ ਛੱਡ ਕੇ ਇਸ ਲੋਕ ਦੀ ਸੂਝਸਿ = ਸੂਝ (ਸਮਝ) ਤੇ ਪ੍ਰਲੋਕ ਦੀ ਬੂਝਸਿ = ਬੂਝ (ਸਮਝ) ਆਉਂਦੀ ਹੈ **ਵਾ:** ਤਦ ਫੇਰ ਤੱਤ ਪਦ ਦਾ ਲਖ ਅਰਥ ਸੁੱਝ ਆਉਂਦਾ ਹੈ, ਤ੍ਵੰ ਪਦ ਦਾ ਲਖ ਅਰਥ ਸੁੱਝ ਆਉਂਦਾ ਹੈ ਅਤੇ ਮਨ ਸਚ = ਸੱਚੇ ਗਿਆਨ

ਵਿਚ ਸਮਾਵੈ = ਸਮਾਅ ਜਾਂਦਾ ਹੈ **ਵਾ:** ਸੱਚੇ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਕੇ ਗਿਆਨ ਸਰੂਪ ਵਿਚ ਮਨ ਸਮਾਅ ਜਾਂਦਾ ਹੈ॥੮॥

## ਨਿਰਗੁਣ ਦੇਹ ਸਾਚ ਬਿਨੁ ਕਾਚੀ; ਮੈ ਪੂਛਉ ਗੁਰੁ ਅਪਨਾ॥

ਨਿਰਗੁਣ = ਸ਼ੁਭ ਗੁਣਾਂ ਤੋਂ ਹੀਣੀ ਦੇਹ = ਕਾਇਆਂ ਸਾਚ = ਸੱਚੇ ਨਾਮ ਤੋਂ ਬਿਨੁ = ਬਗ਼ੈਰ ਕਾਚੀ = ਕੱਚੀ, ਨਿਸਫਲ ਹੈ **ਵਾ:** ਦੇਹ ਪ੍ਰਾਪਤੀ ਵਾਲੇ ਗੁਣਾਂ ਤੋਂ ਹੀਣੀ ਹੈ ਤੇ ਸੱਚੇ ਨਾਮ ਤੋਂ ਬਗ਼ੈਰ ਬੁੱਧੀ ਵੀ ਕੱਚੇ ਪਦਾਰਥਾਂ ਵਿਚ ਲੱਗਣੇ ਕਰਕੇ ਕਾਚੀ = ਕੱਚੀ ਹੈ, ਮੈ ਇਹ ਅਪਨਾ = ਆਪਣਿਆਂ ਗੁਰੁ = ਸਤਿਗੁਰਾਂ ਤੋਂ ਪੂਛਉ = ਪੁੱਛਣਾ ਕੀਤਾ ਹੈ ਕਿ ਉਸਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?

## ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ; ਬਿਨੁ ਸਾਚੇ ਜਗੁ ਸੁਪਨਾ॥੯॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਪ੍ਰਭੁ = ਸਮਰੱਥ ਸਤਿਗੁਰੂ ਜੀ ਪ੍ਰਭੂ = ਪਰਮੇਸ਼ਰ ਨੂੰ ਰਿਦੇ ਅੰਦਰੋਂ ਪ੍ਰਗਟ ਕਰਕੇ ਦਿਖਾਵੈ = ਦਿਖਾ ਦਿੰਦੇ ਹਨ ਅਤੇ ਸਿੱਖਿਆ ਦੇ ਕੇ ਸਮਝਾਉਂਦੇ ਹਨ ਕਿ ਸਾਚੇ = ਸੱਚੇ ਪਰਮੇਸ਼ਰ **ਵਾ:** ਸੱਚੇ ਨਾਮ ਤੋਂ ਬਿਨੁ = ਬਗ਼ੈਰ ਸਾਰਾ ਜਗੁ = ਸੰਸਾਰ ਸੁਪਨੇ ਵਤ ਅਣਹੋਇਆ ਹੈ॥੯॥੨॥

## ਮਲਾਰ ਮਹਲਾ ੧ ॥

## ਚਾਤ੍ਰਿਕ ਮੀਨ, ਜਲ ਹੀ ਤੇ ਸੁਖੁ ਪਾਵਹਿ; ਸਾਰਿੰਗ ਸਬਦਿ ਸੁਹਾਈ॥੧॥

ਜਿਵੇਂ ਚਾਤ੍ਰਿਕ = ਪਪੀਹਾ ਸਵਾਂਤੀ ਬੂੰਦ ਤੇ ਮੀਨ = ਮੱਛੀ ਜਲ = ਪਾਣੀ ਤੇ = ਤੋਂ ਹੀ ਸੁਖੁ = ਅਨੰਦ ਪਾਵਹਿ = ਪਾਉਂਦੇ ਹਨ ਅਤੇ ਸਾਰਿੰਗ = ਹਿਰਨ ਨੂੰ ਘੰਡਾ ਹੇੜੇ ਦਾ ਸ਼ਬਦ ਸੁਹਾਈ = ਸ਼ੋਭਨੀਕ ਲੱਗਦਾ ਹੈ।

ਇਸੇ ਪ੍ਰਕਾਰ ਸ੍ਰੇਸ਼ਟ ਜਗਿਆਸੂ ਦਾ ਚਿੱਤ ਰੂਪੀ ਪਪੀਹਾ ਅਭੇਦ ਨਿਸਚੇ ਰੂਪ ਸਵਾਂਤੀ ਬੂੰਦ ਤੇ ਬੁੱਧ ਰੂਪ ਮੱਛੀ ਨਾਮ ਰੂਪੀ ਪਾਣੀ ਦੀ ਪ੍ਰਾਪਤੀ ਤੋਂ ਹੀ ਅਨੰਦ ਪਾਉਂਦੇ ਹਨ ਅਤੇ ਜਗਿਆਸੂ ਦੇ ਮਨ ਰੂਪੀ ਹਿਰਨ ਨੂੰ ਗੁਰ ਸਬਦਿ = ਉਪਦੇਸ਼ ਰੂਪ ਘੰਡਾ ਹੇੜੇ ਦਾ ਸ਼ਬਦ ਸ਼ੋਭਨੀਕ ਲੱਗਦਾ ਹੈ।

## ਰੈਨਿ ਬਬੀਹਾ ਬੋਲਿਓ; ਮੇਰੀ ਮਾਈ॥੧॥ਰਹਾਉ॥

ਹੇ ਮੇਰੀ ਮਾਈ = ਮਾਤਾ ਪਿਤਾ ਰੂਪ ਸਖੀ ! ਜਿਵੇਂ ਬਬੀਹਾ = ਪਪੀਹਾ ਰੈਨਿ = ਰਾਤ ਨੂੰ ਬੋਲਿਓ = ਬੋਲਦਾ ਹੈ, ਤਿਵੇਂ ਅਵਸਥਾ ਰੂਪੀ ਰੈਨਿ = ਰਾਤ ਵਿਚ ਮਹਾਤਮਾ ਦਾ ਚਿੱਤ ਰੂਪ ਪਪੀਹਾ ਪ੍ਰਭੂ ਦੀ ਪ੍ਰਾਪਤੀ ਵਾਲੇ ਵੈਰਾਗ ਰੂਪੀ ਬਚਨਾਂ ਨੂੰ ਬੋਲਦਾ ਹੈ॥੧॥ਰਹਾਉ॥

## ਪ੍ਰਿਅ ਸਿਉ ਪ੍ਰੀਤਿ, ਨ ਉਲਟੈ ਕਬਹੂ; ਜੋ ਤੈ ਭਾਵੈ ਸਾਈ॥੨॥

('ਸਾਈਂ' ਨਹੀਂ ਬੋਲਣਾ)

ਗੁਰਮੁਖ ਜਨਾਂ ਦੀ ਪ੍ਰਿਅ = ਪਿਆਰੇ (ਪਤੀ) ਸਿਉ = ਨਾਲ ਪ੍ਰੀਤਿ = ਪ੍ਰੀਤੀ ਕਬਹੂ = ਕਦੇ ਵੀ ਬੇਮੁਖ ਹੋਣ ਰੂਪ ਉਲਟੈ = ਉਲਟੀ ਨ = ਨਹੀਂ ਹੈ, ਜੋ = ਜਿਹੜੀ ਪ੍ਰੀਤੀ ਤੈ = ਉਸ ਨੂੰ ਭਾਵੈ = ਭਾਉਂਦੀ ਹੈ, ਸਾਈ = ਉਹੋ ਹੀ ਉੱਤਮ ਹੈ **ਵਾ:** ਜੋ ਕੁਝ ਉਸ ਨੂੰ ਭਾਉਂਦਾ ਹੈ, ਉਹੋ ਗੱਲ ਹੀ ਗੁਰਮੁਖ ਜਨ ਪ੍ਰਵਾਨ ਕਰਦੇ ਹਨ **ਵਾ:** ਹੇ ਸਾਈ = ਮਾਲਕ ਪਰਮੇਸ਼ਰ ! ਜੋ = ਜਿਹੜਾ ਤੈ = ਤੈਨੂੰ ਭਾਵੈ = ਭਾਅ ਜਾਵੇ, ਉਸੇ ਦੀ ਹਰ ਵਕਤ ਤੇਰੇ ਨਾਲ ਪ੍ਰੀਤੀ ਬਣੀ ਰਹਿੰਦੀ ਹੈ॥੨॥

## ਨੀਦ ਗਈ ਹਉਮੈ ਤਨਿ ਥਾਕੀ; ਸਚ ਮਤਿ ਰਿਦੈ ਸਮਾਈ ॥੩॥

ਗੁਰਮੁਖ ਜਨਾਂ ਦੀ ਅਵਿੱਦਿਆ ਰੂਪੀ ਨੀਂਦ ਚਲੀ ਗਈ ਹੈ, ਉਨ੍ਹਾਂ ਦੇ ਤਨਿ = ਸਰੀਰ ਵਿੱਚੋਂ ਦੇਹ ਦੀ ਹਉਮੈ = ਹੰਗਤਾ ਵੀ ਥਾਕੀ = ਥੱਕਤ ਹੋ ਕੇ ਕਿਸੇ ਹੋਰ ਅਗਿਆਨੀ ਨੂੰ ਜਾ ਚਿੰਬੜੀ ਹੈ, ਅਤੇ ਉਨ੍ਹਾਂ ਦੇ ਰਿਦੈ = ਚਿੱਤ ਵਿਚ ਸਚ = ਸੱਚੇ ਨਾਮ ਵਾਲੀ ਮਤਿ = ਅਕਲ ਸਮਾਈ = ਸਮਾਅ, ਲੀਨ ਹੋ ਗਈ ਹੈ ॥੩॥

## ਰੂਖੀਂ ਬਿਰਖੀ ਊਡਉ ਭੂਖਾ; ਪੀਵਾ ਨਾਮੁ ਸੁਭਾਈ ॥੪॥

ਜਿਵੇਂ ਪਪੀਹਾ ਰੂਖੀਂ = ਰੁੱਖਾਂ, ਬਿਰਖੀ = ਬ੍ਰਿਛਾਂ ਦੇ ਵਿਚ ਭੂਖਾ = ਭੁੱਖਾ ਹੀ ਊਡਉ = ਉੱਡਦਾ, ਉਡਾਰੀਆਂ ਮਾਰਦਾ ਰਹਿੰਦਾ ਹੈ, ਪਰ ਜਦ ਉਹ ਸਵਾਂਤੀ ਬੂੰਦ ਨੂੰ ਪੀਵਾ = ਪੀਂਦਾ ਹੈ ਤਾਂ ਸੁਭਾਈ = ਸੁਭਾਵਿਕ ਹੀ ਤ੍ਰਿਪਤ ਹੋ ਜਾਂਦਾ ਹੈ। ਇਸੇ ਪ੍ਰਕਾਰ ਮੇਰਾ ਚਿੱਤ ਰੂਪੀ ਬੰਬੀਹਾ ਖ਼ੁਸ਼ਕ ਰੂਖੀਂ = ਰੁੱਖਾਂ ਵਿਚ ਤੇ ਫਲਦਾਰ ਬ੍ਰਿਛਾਂ ਵਾਲੇ ਬਾਗ਼ਾਂ ਵਿਚ ਤਿਆਗੀ ਬਣ ਕੇ, ਵਾਣ ਪ੍ਰਸਤੀ ਬਣ ਕੇ ਪਰਮੇਸ਼ਰ ਦੇ ਦਰਸ਼ਨਾਂ ਦਾ ਭੁੱਖਾ ਹੋ ਕੇ ਉਡਾਰੀਆਂ ਮਾਰਦਾ ਰਹਿੰਦਾ ਹੈ ਪਰ ਜਦ ਗੁਰਾਂ ਦੁਆਰਾ ਨਾਮ ਰੂਪੀ ਸਵਾਂਤੀ ਬੂੰਦ ਨੂੰ ਪੀਣਾ ਕੀਤਾ ਤਦ ਸੁਭਾਵਿਕ ਹੀ ਤ੍ਰਿਪਤ ਹੋ ਗਿਆ **ਵਾ:** ਰੁੱਖਾਂ ਵਤ ਜੜ੍ਹ ਮਾਇਆ ਨੂੰ ਵੇਖ ਕੇ ਤੇ ਬ੍ਰਿਛਾਂ ਵਤ ਚੇਤਨ ਮਾਇਆ ਨੂੰ ਵੇਖ ਕੇ ਉਸ ਦੇ ਭੋਗਣ ਵਿਚ ਫਸ ਜਾਂਦਾ ਹੈ, ਫੇਰ ਵੀ ਪਦਾਰਥਾਂ ਨੂੰ ਖਾ ਕੇ ਤੇ ਭੋਗਾਂ ਨੂੰ ਭੋਗ ਕੇ ਮਨ ਭੁੱਖਾ ਹੀ ਰਹਿੰਦਾ ਹੈ ਤੇ ਸੰਕਲਪਾਂ ਵਿਕਲਪਾਂ ਵਿਚ ਉਡਾਰੀਆਂ ਮਾਰਦਾ ਰਹਿੰਦਾ ਹੈ, ਜੇਕਰ ਗੁਰ ਉਪਦੇਸ਼ ਦੁਆਰਾ ਜਾਂ ਗੁਰ ਕਿਰਪਾ ਦੁਆਰਾ ਸੁਭਾਵਿਕ ਹੀ ਪਰਮੇਸ਼ਰ ਦਾ ਨਾਮ ਮਿਲ ਜਾਵੇ ਤਾਂ ਤ੍ਰਿਪਤ ਹੁੰਦਾ ਹੈ **ਵਾ:** ਪਰ ਜੇ ਗੁਰਾਂ ਦੁਆਰਾ ਸੁਭਾਈ = ਸੋਭਾ ਦੇਣ ਵਾਲਾ ਪਰਮੇਸ਼ਰ ਦਾ ਨਾਮ ਅੰਮ੍ਰਿਤ ਪੀਣਾ ਕਰੇ ਤਾਂ ਤ੍ਰਿਪਤ ਹੋ ਸਕਦਾ ਹੈ ॥੪॥

## ਲੋਚਨ ਤਾਰ ਲਲਤਾ ਬਿਲਲਾਤੀ; ਦਰਸਨ ਪਿਆਸ ਰਜਾਈ ॥੫॥

ਸੰਸਾਰ ਨੂੰ ਆਪਣੀ ਰਜਾਈ = ਆਗਿਆ ਵਿਚ ਚਲਾਉਣ ਵਾਲੇ ਪਰਮੇਸ਼ਰ ਦੇ ਦਰਸਨ = ਦੀਦਾਰਾਂ ਦੀ ਪਿਆਸ = ਤਿਹਾਈ (ਇੱਛਾਵਾਨ) ਵਿਰਤੀ ਹੋ ਰਹੀ ਹੈ, ਇਸੇ ਕਰਕੇ ਲੋਚਨ = ਅੱਖਾਂ ਵਿਚ ਤੇਲ ਧਾਰਾ ਵਤ ਇਕ ਰਸ ਉਸਦੇ ਵੱਲ ਸਮਾਧੀ ਲੱਗੀ ਹੋਈ ਹੈ ਤੇ ਲਲਤਾ = ਜ਼ੁਬਾਨ (ਰਸਨਾ) ਵੀ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਬਿਲਲਾਤੀ = ਵਿਰਲਾਪ ਕਰਦੀ ਰਹਿੰਦੀ ਹੈ ॥੫॥

## ਪ੍ਰਿਅ ਬਿਨੁ ਸੀਗਾਰੁ ਕਰੀ, ਤੇਤਾ ਤਨੁ ਤਾਪੈ; ਕਾਪਰੁ ਅੰਗਿ ਨ ਸੁਹਾਈ ॥੬॥

ਜੇ ਇਸਤਰੀ ਪ੍ਰਿਅ = ਪਤੀ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਸ਼ਿੰਗਾਰ ਕਰੀ = ਕਰ ਲਵੇ, ਤੇਤਾ = ਉਤਨਾ ਹੀ ਉਸਦਾ ਤਨੁ = ਸਰੀਰ ਵਿਛੋੜੇ ਕਰਕੇ ਤਾਪੈ = ਤਪਦਾ ਰਹਿੰਦਾ ਹੈ, ਤੇ ਉਸ ਦੇ ਕਾਪਰੁ = ਕੱਪੜੇ ਵੀ ਅੰਗਾਂ ਉੱਤੇ ਸੁਹਾਈ = ਸੋਂਹਦੇ ਨ = ਨਹੀਂ ਹਨ, ਭਾਵ ਸੋਹਣੇ ਕੱਪੜੇ ਪਾ ਕੇ ਖ਼ੁਸ਼ ਨਹੀਂ ਹੁੰਦੀ।

ਇਸੇ ਪ੍ਰਕਾਰ ਪ੍ਰਿਅ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਜਿਤਨਾ ਮੈਂ ਜੀਵ ਰੂਪ ਇਸਤਰੀ ਸਾਧਨਾਂ ਰੂਪੀ ਸ਼ਿੰਗਾਰ ਕਰਦੀ ਹਾਂ, ਉਤਨਾ ਹੀ ਤਨੁ = ਸਰੀਰ ਤੇ ਮਨ ਪਰਮੇਸ਼ਰ ਦੇ ਵਿਛੋੜੇ ਕਰਕੇ ਤਪਦਾ ਰਹਿੰਦਾ ਹੈ ਅਤੇ ਭੇਖਾਂ ਰੂਪੀ ਕੱਪੜੇ ਵੀ ਅੰਗਾਂ ਵਿਚ ਸੋਂਹਦੇ ਨਹੀਂ ਹਨ **ਵਾ:** ਸਰੀਰ ਰੂਪ ਕੱਪੜਾ ਵੀ ਅੰਗਿ = ਰਿਦੇ ਵਿਚ ਸੋਹਣਾ, ਚੰਗਾ ਨਹੀਂ ਲੱਗਦਾ ॥੬॥

## ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ; ਬਿਨ ਮਿਲੇ ਨੀਂਦ ਨ ਪਾਈ ॥੭॥

ਅਪਨੇ = ਆਪ ਦੇ ਪਿਆਰੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਮੈਂ ਇਕ ਖਿਨੁ = ਛਿਨ

ਮਾਤਰ ਵੀ ਰਹਿ ਨ = ਨਹੀ ਸਕਉ = ਸਕਦੀ, ਅਤੇ ਪਤੀ ਪਰਮੇਸ਼ਰ ਦੇ ਮਿਲੇ ਤੋਂ ਬਗ਼ੈਰ ਸਮਾਧੀ, ਸ਼ਾਂਤੀ ਰੂਪੀ ਨੀਂਦ = ਨਿੰਦਰਾ ਨ = ਨਹੀਂ ਪਾਈ = ਪ੍ਰਾਪਤ ਹੁੰਦੀ ॥੭॥

## ਪਿਰੁ ਨਜੀਕਿ ਨ ਬੂਝੈ ਬਪੁੜੀ; ਸਤਿਗੁਰਿ ਦੀਆ ਦਿਖਾਈ ॥੮॥

ਇਹ ਮੇਰੀ ਬਪੁੜੀ = ਵਿਚਾਰੀ ਬੁੱਧ ਪਿਰੁ = ਪਤੀ ਪਰਮੇਸ਼ਰ ਨੂੰ ਨਜੀਕਿ = ਨਜ਼ਦੀਕ ਨਹੀਂ ਬੂਝੈ = ਸਮਝਦੀ ਸੀ ਕਿ ਮੇਰਾ ਪ੍ਰਕਾਸ਼ਤਾ ਰੂਪ ਪਤੀ ਪਰਮੇਸ਼ਰ ਹੀ ਹੈ, ਪਰੰਤੂ ਸਤਿਗੁਰਿ = ਸੱਚੇ ਗੁਰੂ ਨੇ ਕਿਰਪਾ ਕਰਕੇ ਅੰਦਰੋਂ ਹੀ ਦਿਖਾਈ = ਵਿਖਾ ਦਿੱਤਾ ਹੈ ॥੮॥

## ਸਹਜਿ ਮਿਲਿਆ, ਤਬ ਹੀ ਸੁਖੁ ਪਾਇਆ; ਤ੍ਰਿਸਨਾ ਸਬਦਿ ਬੁਝਾਈ ॥੯॥

ਜਦੋਂ ਮੈਂ ਸਹਜਿ = ਸੁਤੇ-ਸਿੱਧ ਪੂਰੇ ਗੁਰੂ ਨਾਲ ਮਿਲਿਆ = ਮਿਲਣਾ ਕੀਤਾ **ਵਾ:** ਸਤਿਗੁਰਾਂ ਦੁਆਰਾ ਸਹਜਿ = ਸ਼ਾਂਤੀ ਸਰੂਪ ਪਰਮੇਸ਼ਰ ਨਾਲ ਮਿਲਣਾ ਕੀਤਾ, ਤਬ = ਤਦੋਂ ਹੀ ਆਤਮਾਨੰਦ ਰੂਪ ਸੁਖ-ਅਨੰਦ ਨੂੰ ਪਾਇਆ = ਪਾ ਲਿਆ ਅਤੇ ਗੁਰਾਂ ਨੇ ਸਬਦਿ = ਉਪਦੇਸ਼ ਦੇ ਕੇ ਰਸਾਂ ਕਸਾਂ ਦੀ ਤ੍ਰਿਸਨਾ ਵੀ ਬੁਝਾਈ = ਬੁਝਾ ਦਿੱਤੀ ਹੈ **ਵਾ:** ਗੁਰਾਂ ਨੇ ਤ੍ਰਿਸ਼ਨਾ ਰੂਪ ਅਗਨੀ ਸ਼ਬਦ ਰੂਪੀ ਪਾਨੀ ਪਾ ਕੇ ਬੁਝਾ ਦਿੱਤੀ ਹੈ ॥੯॥

## ਕਹੁ ਨਾਨਕ, ਤੁਝ ਤੇ ਮਨੁ ਮਾਨਿਆ; ਕੀਮਤਿ ਕਹਨੁ ਨ ਜਾਈ ॥੧੦॥੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੁਝ = ਤੇਰੀ ਕਿਰਪਾ ਹੋਣ ਤੇ = ਤੋਂ ਹੀ ਮੇਰਾ ਮਨੁ = ਚਿਤ ਤੇਰੇ ਉੱਤੇ ਮਾਨਿਆ = ਮੰਨਿਆ ਹੈ, ਇਸ ਲਈ ਮੇਰੇ ਕੋਲੋਂ ਤੇਰੇ ਗੁਣਾਂ ਦੀ ਸਮੱਗਰ ਰੂਪ ਕਰਕੇ ਕੀਮਤ ਨ = ਨਹੀਂ ਕਹਨੁ = ਕਹੀ ਜਾਈ = ਜਾ ਸਕਦੀ ॥੧੦॥੩॥

## ਮਲਾਰ, ਮਹਲਾ ੧, ਅਸਟਪਦੀਆ, ਘਰੁ ੨;

## ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਬਿਰਾਜਮਾਨ ਸਨ, ਸਤਿਗੁਰਾਂ ਦੇ ਕੋਲ ਕੁਝ ਸਕਾਮੀ ਪੁਰਖ ਆਏ ਅਤੇ ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗੇ ਕਿ ਬ੍ਰਹਮ ਲੋਕ ਤੇ ਸਵਰਗ ਲੋਕ ਜਿਤਨਾ ਸੁਖ ਕਿਤੇ ਵੀ ਨਹੀਂ ਹੈ, ਇਹ ਸੁਣ ਕੇ ਮਲਾਰ ਰਾਗ ਵਿਚ ਘਰੁ ੨ = ਦੂਸਰੇ ਸੁਰਤਾਲ ਅੰਦਰ ਅੱਠ ਪਦਿਆਂ ਵਾਲਾ ਅਮੁਕਤੀ ਅਲੰਕਾਰ ਦੁਆਰਾ ਸਤਿਗੁਰੂ ਜੀ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਖਲੀ ਊਂਡੀ; ਜਲੁ ਭਰ ਨਾਲਿ ॥ ਡੂਗਰੁ ਊਚਉ; ਗੜੁ ਪਾਤਾਲਿ ॥

ਜਿਵੇਂ ਊਂਡੀ = ਕੂੰਜ ਵਰਗਾ ਅਖਲੀ[੧] = ਲਮਢੀਂਗ (ਢੀਂਗ) ਨਾਮੇ ਪੰਛੀ ਜਲੁ = ਪਾਨੀ ਦੀ ਨਾਲਿ =

---

੧. **ਅਖਲੀ** : ਇਕ ਵਿਸ਼ੇਸ਼ ਪੰਛੀ ਹੈ, ਜਿਸਨੂੰ ਲਮਢੀਂਗ ਵੀ ਕਹਿੰਦੇ ਹਨ, ਇਸ ਦੀ ਗਰਦਨ ਹੇਠਾਂ ਮਾਸ ਦੀ ਥੈਲੀ ਹੁੰਦੀ ਹੈ ਜਦ ਵੀ ਉੱਡਦਾ ਹੈ, ਤਦ ਉਹ ਥੈਲੀ ਪਾਨੀ ਨਾਲ ਭਰ ਕੇ ਅਕਾਸ਼ ਵਿਚ ਉੱਡਦਾ ਹੈ, ਪਾਣੀ ਖ਼ਤਮ ਹੋਣ ਤੋਂ ਫੇਰ ਥੱਲੇ ਆ ਜਾਂਦਾ ਹੈ। ਪੁਰਖ ਦੇ ਲੱਕ ਜਿਤਨਾ ਲੰਮਾ ਹੁੰਦਾ ਹੈ, ਅਖਲੀ ਨਾਮੇ ਜਾਨਵਰ ਪਾਨੀ ਵਿਚ ਖੜਾ ਹੀ ਮੱਛੀ ਆਦਿ ਨੂੰ ਪਕੜ ਕੇ ਖਾ ਜਾਂਦਾ ਹੈ।

ਨਲਕੀ ਭਰ ਕੇ ਅਸਮਾਨ ਵਿਚ ਉੱਡਦਾ ਹੈ **ਵਾ:** ਅਖਲੀ ਨਾਮੇ ਕੂੰਜ ਆਪਣੀ ਚੁੰਝ ਦੀ ਨਾਲ ਵਿਚ ਪਾਣੀ ਲੈ ਕੇ ਅਸਮਾਨ ਵਿਚ ਉੱਡਦੀ ਹੈ, ਇਸੇ ਪ੍ਰਕਾਰ ਅਖਲੀ = ਸਮੂਹ ਸ੍ਰਿਸ਼ਟੀ ਸਕਾਮ ਕਰਮਾਂ ਦੇ ਆਸਰੇ ਸਵਰਗ ਨੂੰ ਜਾ ਕੇ ਕਰਮਾਂ ਰੂਪ ਪਾਣੀ ਦੇ ਮੁੱਕਣ ਕਰਕੇ ਹੇਠਾਂ ਉਤਰਦੀ ਹੈ।

**ਵਾ:** ਜਿਵੇਂ ਅਖਲੀ = ਲਮਢੀਂਗ ਪੰਛੀ ਆਪਣੇ ਨਾਲ ਪਾਣੀ ਨੂੰ ਭਰ ਕੇ ਊਂਡੀ = ਕੂੰਜ ਵਤ ਉੱਡਦਾ ਹੈ। ਊਚਉ = ਉੱਚੇ ਡੂਗਰੁ = ਪਹਾੜਾਂ ਉੱਤੇ ਜਾਂ ਗੜੁ = ਕਿਲ੍ਹਿਆ ਉੱਤੇ ਬੈਠਦਾ ਹੈ, ਉਥੇ ਬੈਠ ਕੇ ਪਾਣੀ ਪੀਂਦਾ ਰਹਿੰਦਾ ਹੈ, ਪਾਣੀ ਖ਼ਤਮ ਹੋ ਜਾਣ ਤੋਂ ਬਾਅਦ ਪਾਤਾਲ ਵੱਲ ਭਾਵ ਹੇਠਾਂ ਆ ਜਾਂਦਾ ਹੈ **ਵਾ:** ਪਹਾੜਾਂ ਤੋਂ ਉੱਚਾ ਚੜ੍ਹ ਜਾਂਦਾ ਹੈ ਤੇ ਕਦੇ ਕਿਲ੍ਹਿਆਂ ਤੋਂ ਉੱਚਾ ਚੜ੍ਹ ਜਾਂਦਾ ਹੈ ਅਤੇ ਜਦ ਪਾਣੀ ਖ਼ਤਮ ਹੋ ਜਾਂਦਾ ਹੈ ਤਦ ਫੇਰ ਪਤਾਲ ਵਿਚ ਆ ਜਾਂਦਾ ਹੈ।

ਇਸੇ ਪ੍ਰਕਾਰ ਕਾਮੀ ਜੀਵ ਰੂਪ ਲਮਢੀਂਗ ਪੰਛੀ ਅੰਤਹਕਰਣ ਰੂਪ ਨਲਕੀ **ਵਾ:** ਥੈਲੀ ਦੇ ਨਾਲਿ = ਸਾਥ ਪੁੰਨਾਂ ਰੂਪੀ ਪਾਣੀ ਭਰ ਕੇ ਉੱਡਦਾ ਹੈ, ਕਦੇ ਉੱਚੇ ਪਹਾੜਾਂ ਵਤ ਸਵਰਗਾਂ ਦੇ ਸੁੱਖਾਂ ਨੂੰ ਭੋਗਣ ਰੂਪ ਉੱਡਦਾ ਹੈ, ਕਦੇ ਕਿਲ੍ਹਿਆਂ ਵਤ ਬ੍ਰਹਮ ਲੋਕ ਦੇ ਸੁੱਖਾਂ ਨੂੰ ਭੋਗਣ ਰੂਪ ਉੱਡਦਾ ਹੈ, ਜਦ ਪੁੰਨ ਕਰਮ ਰੂਪੀ ਪਾਣੀ ਖ਼ਤਮ ਹੋ ਜਾਂਦਾ ਹੈ ਫੇਰ ਪਾਤਾਲ ਭਾਵ ਹੇਠਾਂ ਆ ਡਿਗਦਾ ਹੈ **ਵਾ:** ਉੱਚੇ ਪਹਾੜਾਂ ਵਤ ਸਵਰਗ, ਬ੍ਰਹਮ ਲੋਕ ਦੇ ਸੁੱਖ ਤੇ ਕਦੇ ਦਸਵੇਂ ਦੁਆਰ ਰੂਪੀ ਕਿਲ੍ਹੇ ਵਿਚ ਪ੍ਰਾਣਾਂ ਨੂੰ ਚੜ੍ਹਾਉਣ ਰੂਪ ਉੱਡਦਾ ਹੈ ਪਰ ਜਦ ਪੁੰਨ ਕਰਮ ਨਾਸ਼ ਹੋ ਜਾਂਦੇ ਹਨ ਤਦ ਫੇਰ ਪਾਤਾਲ ਵਤ ਕਦੇ ਟੇਢੀਆਂ ਜੂਨਾਂ ਨੂੰ ਆ ਪ੍ਰਾਪਤ ਹੁੰਦਾ ਹੈ **ਵਾ:** ਪੁੰਨਾਂ ਰੂਪੀ ਪਾਣੀ ਦੇ ਨਾਸ਼ ਹੋਇਆਂ ਫੇਰ ਇਸ ਲੋਕ ਰੂਪੀ ਪਾਤਾਲ ਵਿਚ ਆ ਡਿਗਦਾ ਹੈ।

## ਸਾਗਰੁ ਸੀਤਲੁ; ਗੁਰ ਸਬਦ ਵੀਚਾਰਿ ॥
## ਮਾਰਗੁ ਮੁਕਤਾ; ਹਉਮੈ ਮਾਰਿ ॥੧॥

ਗੁਰ ਸਬਦ = ਉਪਦੇਸ਼ ਦੀ ਵੀਚਾਰ ਕਰਕੇ ਜੀਵ ਸੰਸਾਰ ਸਾਗਰੁ = ਸਮੁੰਦਰ ਵਿਚ ਰਹਿੰਦਾ ਹੋਇਆ ਵਿਸ਼ਿਆਂ ਨੂੰ ਭੋਗਣ ਵੱਲੋਂ ਸੀਤਲ = ਸ਼ਾਂਤ ਹੋ ਜਾਂਦਾ ਹੈ **ਵਾ:** ਸਮੁੰਦਰ ਦੇ ਜਲ ਵਤ ਸੀਤਲ ਹੋ ਜਾਂਦਾ ਹੈ।

ਦੇਹ ਦੀ ਹਉਮੈ = ਹੰਗਤਾ ਨੂੰ ਮਾਰਨ ਨਾਲ ਮੁਕਤਾ = ਮੁਕਤੀ ਦਾ ਮਾਰਗੁ = ਰਸਤਾ ਗਿਆਨ ਪ੍ਰਾਪਤ ਹੋ ਜਾਂਦਾ ਹੈ **ਵਾ:** ਗਿਆਨ ਰੂਪੀ ਮੁਕਤਾ = ਖੁੱਲ੍ਹਾ ਮਾਰਗੁ = ਰਸਤਾ ਪ੍ਰਾਪਤ ਹੋ ਜਾਂਦਾ ਹੈ ॥੧॥

ਕਈ ਵਿਦਵਾਨ ਸੱਜਣ ਇਉਂ ਵੀ ਅਰਥ ਕਰਦੇ ਹਨ :

**ਅਖਲੀ ਊਂਡੀ; ਜਲੁ ਭਰ ਨਾਲਿ ॥**

ਅਖਲੀ = ਸਮੂਹ ਨਾਲਿ = ਨਦੀਆਂ ਜਲੁ = ਪਾਣੀ ਨਾਲ ਪੂਰੀਆਂ (ਭਰੀਆਂ) ਹੋਈਆਂ ਊਂਡੀ ਭਾਵ ਨਿਵਾਣ ਵੱਲ ਤੇਜ਼ ਗਤੀ ਨਾਲ ਚੱਲਦੀਆਂ ਹਨ।

**ਡੂਗਰੁ ਊਚਉ; ਗੜੁ ਪਾਤਾਲਿ ॥**

ਉੱਚੇ ਪਹਾੜਾਂ ਤੋਂ ਹੇਠਾਂ ਪਾਤਾਲ ਵੱਲ ਨੂੰ ਗੜ੍ਹ = ਖਾਈ ਬਣਾ ਲੈਣਾ ਕਰਦੀਆਂ ਹਨ।

**ਸਾਗਰੁ ਸੀਤਲੁ; ਗੁਰ ਸਬਦ ਵੀਚਾਰਿ ॥**

ਸਾਗਰੁ = ਸਮੁੰਦਰ ਵਿਚ ਪੈ ਕੇ ਸੀਤਲੁ = ਸ਼ਾਂਤ ਹੋ ਜਾਂਦੀਆਂ ਹਨ, ਭਾਵ ਉਨ੍ਹਾਂ ਦੀ ਚਾਲ ਬੰਦ ਹੋ ਜਾਂਦੀ ਹੈ, ਇਸੇ ਤਰ੍ਹਾਂ ਗੁਰ ਉਪਦੇਸ਼ ਨੂੰ ਵਿਚਾਰ ਕੇ ਮਨ ਦੀਆਂ ਸੰਕਲਪਾਂ ਵਿਕਲਪਾਂ ਰੂਪੀ ਤੇਜ਼ ਚਾਲਾਂ ਅਤੇ ਦੇਹ ਦੀ ਹੰਗਤਾ ਨੂੰ ਮਾਰ ਕੇ ਭਾਵ ਹੰਗਤਾ ਰੂਪੀ ਲਹਿਰਾਂ ਆਤਮ ਗਿਆਨ ਵਿਚ ਲੀਨ ਹੋਣ ਤੋਂ ਮਿਟ ਜਾਂਦੀਆਂ ਹਨ।

**ਮੈ ਅੰਧੁਲੇ; ਨਾਵੈ ਕੀ ਜੋਤਿ ॥**
**ਨਾਮ ਅਧਾਰਿ; ਚਲਾ, ਗੁਰ ਕੈ ਭੈ ਭੇਤਿ ॥੧॥ਰਹਾਉ॥**

ਮੈ = ਮੈਨੂੰ ਮਮਤਾ ਕਰਕੇ ਅੰਧੁਲੇ = ਅੰਨ੍ਹੇ ਨੂੰ ਪਰਮੇਸ਼ਰ ਦੇ ਨਾਵੈ = ਨਾਮ ਕੀ = ਦੀ ਜੋਤਿ = ਪ੍ਰਕਾਸ਼ਤਾ ਪ੍ਰਾਪਤ ਹੋਈ ਹੈ **ਵਾ:** ਜੋਤਿ = ਗਿਆਤ ਪ੍ਰਾਪਤ ਹੋਈ ਹੈ।

ਗੁਰ = ਸਤਿਗੁਰਾਂ ਕੈ = ਦੇ ਭੈ = ਡਰ ਦੇ ਭੇਤਿ = ਤਾਤਪਰਜ ਕਰਕੇ (ਆਸ਼ਯ ਅਨੁਸਾਰ) ਭਾਵ ਗੁਰਾਂ ਦੇ ਭੈ ਨੂੰ ਧਾਰਨ ਕਰਕੇ ਤੇ ਨਾਮ ਦਾ ਅਧਾਰਿ = ਆਸਰਾ ਲੈ ਕੇ ਪਰਮੇਸ਼ਰ ਦੀ ਤਰਫ਼ ਚਲਾ = ਚੱਲਦਾ ਹਾਂ ॥੧॥ਰਹਾਉ॥

[ਅੰਗ ੧੨੭੫]

**ਸਤਿਗੁਰ ਸਬਦੀ; ਪਾਧਰੁ ਜਾਣਿ ॥ ਗੁਰ ਕੈ ਤਕੀਐ; ਸਾਚੈ ਤਾਣਿ ॥**

ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਗਿਆਨ ਰੂਪੀ ਪਾਧਰੁ = ਰਸਤਾ ਜਾਣਿ = ਜਾਣਨਾ ਕਰੀਦਾ ਹੈ।

ਗੁਰ = ਸਤਿਗੁਰਾਂ ਕੈ = ਦੇ ਤਕੀਐ = ਆਸਰੇ ਕਰਕੇ ਸਾਚੈ = ਸੱਚੇ ਦਾ ਤਾਣਿ = ਬਲ ਲੈਣਾ ਕਰੀਦਾ **ਵਾ:** ਸੱਚੇ ਨਾਮ ਦੇ ਤਾਣਿ = ਬਲ ਨਾਲ ਮੁਕਤੀ ਰੂਪ ਉਡਾਰੀ ਮਾਰਨਾ ਕਰੀਦੀ ਹੈ **ਵਾ:** ਗੁਰਾਂ ਦੇ ਸੱਚੇ ਉਪਦੇਸ਼ ਰੂਪੀ ਬਲ ਕਰਕੇ ਪਰਮੇਸ਼ਰ ਨੂੰ ਤਕੀਐ = ਤੱਕਣਾ ਕਰੀਦਾ ਹੈ।

**ਨਾਮੁ ਸਮੑਾਲਸਿ; ਰੂੜੀ ਬਾਣਿ ॥ ਥੈਂ ਭਾਵੈ; ਦਰੁ ਲਹਸਿ ਪਿਰਾਣਿ ॥੨॥**

ਜੀਵਾਂ ਦੀ ਕਲਿਆਣ ਕਰਨ ਵਾਲੀ ਸਤਿਗੁਰਾਂ ਦੀ ਰੂੜੀ = ਸੁੰਦਰ ਬਣਿ = ਬਾਣੀ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਸਮੑਾਲਸਿ = ਯਾਦ ਕਰੋ।

ਹੇ ਪ੍ਰਭੂ ! ਜੇ ਥੈਂ = ਤੈਨੂੰ ਭਾਵੈ = ਭਾਅ ਜਾਵੇ ਤਾਂ ਸਤਿਸੰਗਤ ਦੁਆਰਾ ਤੇਰੇ ਗਿਆਨ, ਸਰੂਪ ਰੂਪੀ ਦਰੁ = ਦਰਵਾਜ਼ੇ ਨੂੰ ਲਹਸਿ ਪਿਰਾਣਿ = ਪਛਾਣ ਲੈਣਾ ਕਰੀਦਾ ਹੈ **ਵਾ:** ਜਦ ਤੈਨੂੰ ਭਾਅ ਜਾਵੇ ਤਦ ਪਿਰਾਣਿ = ਪ੍ਰਾਣੀ, ਜੀਵ ਤੇਰੇ ਗਿਆਨ ਰੂਪੀ ਦਰ ਨੂੰ ਪਛਾਣ ਲੈਂਦਾ ਹੈ ॥੨॥

**ਊਡਾਂ ਬੈਸਾ; ਏਕ ਲਿਵ ਤਾਰ ॥ ਗੁਰ ਕੈ ਸਬਦਿ; ਨਾਮ ਆਧਾਰ ॥**

ਗੁਰਮੁਖ ਜਨ ਏਕ = ਇਕ ਰਸ ਤੇਲ ਧਾਰਾ ਵਤ ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾ ਕੇ ਦੇਹ ਅਭਿਮਾਨ ਵੱਲੋਂ ਊਡਾਂ = ਉੱਡਦੇ ਹਨ ਤੇ ਤੁਰੀਆ ਪਦ ਵਿਚ ਬੈਸਾ = ਬੈਠਦੇ, ਇਸਥਿਤ ਹੁੰਦੇ ਹਨ। **ਵਾ:** ਸੰਸਾਰਕ ਬਿਵਹਾਰ ਵਿਚ ਉੱਡਦੇ ਭਾਵ ਵਿਹਾਰਾਂ ਨੂੰ ਕਰਦੇ ਸਮੇਂ ਤੇ ਵਿਹਾਰ ਵੱਲੋਂ ਬੈਸਾ = ਬੈਠਦੇ ਭਾਵ ਵਿਹਾਰ ਰਹਿਤ ਸਮੇਂ ਏਕ = ਇਕ ਪਰਮੇਸ਼ਰ ਵਿਚ ਤਾਰ = ਤੇਲ ਧਾਰ ਵਤ ਲਿਵ = ਬਿਰਤੀ ਲਗਾਈ ਰੱਖਦੇ ਹਨ। ਕਿਉਂਕਿ :

ਗੁਰਮੁਖ ਜਨਾਂ ਨੇ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਸੱਚੇ ਨਾਮ ਦਾ ਆਧਾਰ = ਆਸਰਾ ਲੈਣਾ ਕੀਤਾ ਹੈ। ਇਸੇ ਕਰਕੇ ਗੁਰਮੁਖ ਜਨਾਂ ਨੂੰ :

**ਨਾ ਜਲੁ ਡੂੰਗਰੁ; ਨ ਊਚੀ ਧਾਰ ॥**

ਨਾ ਹੀ ਪਦਾਰਥਾਂ ਰੂਪੀ ਜਲੁ = ਪਾਣੀ, ਨਾ ਹੀ ਪੰਜਾਂ ਕੋਸ਼ਾਂ ਰੂਪੀ ਡੂੰਗਰੁ = ਪਹਾੜ, ਨਾ ਹੀ ਊਚੀ = ਉੱਚੀ

ਧਾਰਾ ਵਾਲੀ ਆਸਾ, ਵੈਤਰਨੀ ਨਦੀ ਵਿੱਚੋਂ ਲੰਘਣਾ ਪੈਂਦਾ ਹੈ **ਵਾ:** ਜਮ ਮਾਰਗ ਵਿਚ ਨਾ ਵੈਤਰਨੀ ਨਦੀ ਦੇ ਪਾਣੀ ਤੇ ਨਾ ਹੀ ਉੱਚੀ ਧਾਰ ਵਾਲੇ ਡੂੰਗਰੁ = ਪਹਾੜਾਂ ਵਿਚ ਦੁਖੀ ਹੁੰਦਾ ਹੈ।

**ਅਥਵਾ** ਨਾ ਹੀ ਗੁਰਮੁਖ ਜਨ ਜਲ ਵਤ ਸਕਾਮ ਕਰਮਾਂ ਨੂੰ ਕਰਦੇ ਹਨ, ਨਾ ਹੀ ਉਨ੍ਹਾਂ ਦੇ ਅੰਦਰ ਡੂੰਗਰੁ = ਪਹਾੜ ਦੀ ਨਿਆਈਂ ਸਵਰਗ ਦੇ ਸੁੱਖਾਂ ਦੀ ਇੱਛਾ ਹੈ, ਨਾ ਹੀ ਉਨ੍ਹਾਂ ਨੂੰ ਉੱਚੀ ਧਾਰ ਦੀ ਨਿਆਈਂ ਉੱਚੇ ਬ੍ਰਹਮ ਲੋਕ ਦੇ ਸੁੱਖਾਂ ਦੀ ਇੱਛਾ ਹੈ **ਵਾ:** ਨਾ ਆਸਾ ਤ੍ਰਿਸ਼ਨਾ ਰੂਪੀ ਜਲ ਤੇ ਨਾ ਕਾਮਾਦਿਕ ਉੱਚੀ ਧਾਰਾ ਵਾਲੇ ਪਹਾੜਾਂ ਵਿੱਚੋਂ ਲੰਘਣਾ ਪੈਂਦਾ ਹੈ।

## ਨਿਜ ਘਰਿ ਵਾਸਾ; ਤਹ ਮਗੁ ਨ ਚਾਲਣਹਾਰ ॥੩॥

ਉਨ੍ਹਾਂ ਦਾ ਨਿਜ = ਆਪਣੇ ਸਰੂਪ ਘਰ ਵਿਚ ਵਾਸਾ = ਨਿਵਾਸ ਹੈ, ਇਸ ਕਰਕੇ ਉਹ ਤਹ = ਉਸ ਜਮ ਮਗੁ = ਮਾਰਗ ਉੱਤੇ ਚਾਲਣਹਾਰ = ਚੱਲਣ ਵਾਲੇ ਨ = ਨਹੀਂ ਹੁੰਦੇ ॥੩॥

## ਜਿਤੁ ਘਰਿ ਵਸਹਿ, ਤੂਹੈ ਬਿਧਿ ਜਾਣਹਿ; ਬੀਜਉ ਮਹਲੁ ਨ ਜਾਪੈ ॥

ਹੇ ਪਰਮੇਸ਼ਰ ! ਜਿਤੁ = ਜਿਸ ਸਤਿਸੰਗਤ ਰੂਪੀ ਘਰ ਵਿਚ ਤੂੰ ਵਸਹਿ = ਵੱਸਦਾ ਹੈਂ, ਉਨ੍ਹਾਂ ਪਿਆਰਿਆਂ ਨੂੰ ਆਪਣੇ ਵਿਚ ਮੇਲਣ ਦੀ ਬਿਧਿ = ਜੁਗਤੀ ਤੂਹੈ = ਤੂੰ ਹੀ ਜਾਣਹਿ = ਜਾਣਦਾ ਹੈਂ, ਉਹ ਗੁਰਮੁਖ ਪਿਆਰੇ ਬੀਜਉ = ਦੂਜਾ ਭਾਵ ਦੇਵੀ ਦੇਵਤਿਆਂ ਨੂੰ ਪੂਜਣ ਰੂਪ ਮਹਲ ਨ = ਨਹੀਂ ਜਾਪੈ = ਜਾਣਦੇ **ਵਾ:** ਸਰੂਪ ਰੂਪੀ ਮਹਲ ਤੋਂ ਬਗ਼ੈਰ ਦੂਸਰਾ ਹੋਰ ਕੋਈ ਨਹੀਂ ਜਾਣਦੇ।

**ਅਥਵਾ** ਜਿਸ ਸਰੂਪ ਰੂਪੀ ਘਰ ਵਿਚ ਤੂੰ ਵੱਸਦਾ ਹੈ, ਉਸ ਦੀ ਵਿਧੀ ਨੂੰ ਤੂੰ ਆਪ ਹੀ ਜਾਣਦਾ ਹੈਂ, ਬੀਜਉ = ਦੂਸਰਾ ਬਣ ਕੇ ਤੇਰੇ ਸਰੂਪ ਨੂੰ ਨਹੀਂ ਜਾਣਿਆ ਜਾ ਸਕਦਾ।

## ਸਤਿਗੁਰ ਬਾਝਹੁ, ਸਮਝ ਨ ਹੋਵੀ; ਸਭੁ ਜਗੁ ਦਬਿਆ ਛਾਪੈ ॥

ਪੂਰਨ ਸਤਿਗੁਰਾਂ ਤੋਂ ਬਾਝਹੁ = ਬਗ਼ੈਰ ਕਿਸੇ ਨੂੰ ਵੀ ਸਰੂਪ ਦੀ ਸਮਝ = ਸੋਝੀ ਨ = ਨਹੀਂ ਹੋਣੀ = ਹੋ ਸਕਦੀ, ਸਭੁ = ਸਾਰਾ ਜਗੁ = ਜਗਤ ਅਗਿਆਨ, ਮੋਹ ਰੂਪੀ ਛਾਪੈ = ਛਾਪੇ ਥੱਲੇ ਦਬਿਆ = ਦਬੋਚਿਆ ਹੋਇਆ ਹੈ।

## ਕਰਣ ਪਲਾਵ ਕਰੈ ਬਿਲਲਾਤਉ; ਬਿਨੁ ਗੁਰ, ਨਾਮੁ ਨ ਜਾਪੈ ॥

ਜੀਵ, ਅਨੇਕਾਂ ਹੀ ਕਰਣ ਪਲਾਵ = ਰੋਣਾ ਪਿੱਟਣਾ **ਵਾ:** ਕਰਣ = ਕੀਰਨੇ ਤੇ ਪਲਾਵ = ਯਤਨ ਕਰੈ = ਕਰਦਾ ਹੈ ਤੇ ਬਿਲਲਾਤਉ = ਵਿਰਲਾਪ ਕਰਦਾ ਹੈ, ਪਰ ਪੂਰਨ ਗੁਰਾਂ ਤੋਂ ਬਿਨੁ = ਬਗ਼ੈਰ ਨਾਮ ਨ = ਨਹੀਂ ਜਾਪੈ = ਜਾਣਿਆ ਜਾਂਦਾ **ਵਾ:** ਜਪਿਆ ਨਹੀਂ ਜਾ ਸਕਦਾ।

## ਪਲ ਪੰਕਜ ਮਹਿ ਨਾਮੁ ਛਡਾਏ; ਜੇ ਗੁਰ ਸਬਦੁ ਸਿਞਾਪੈ ॥੪॥

ਜੇ = ਜੇਕਰ ਗੁਰ ਸਬਦੁ = ਉਪਦੇਸ਼ ਨੂੰ ਸਿਞਾਪੈ = ਸਿਆਣ, ਪਛਾਣ ਲਵੇ ਤਾਂ ਪੰਕਜ = ਕਮਲ ਵਤ ਨੇਤਰਾਂ ਦੇ ਪਲ = ਪਲਕਨੇ ਮਾਤਰ **ਵਾ:** ਖੋਲ੍ਹਣ ਤੇ ਬੰਦ ਕਰਨ ਜਿਤਨੇ ਸਮੇਂ ਮਹਿ = ਵਿਚ ਨਾਮ ਜਮਾਂ ਤੋਂ ਛਡਾਏ = ਛੁਡਾ ਦਿੰਦਾ ਹੈ ॥੪॥

## ਇਕਿ ਮੂਰਖ ਅੰਧੇ; ਮੁਗਧ ਗਵਾਰ ॥ ਇਕਿ ਸਤਿਗੁਰ ਕੈ ਭੈ; ਨਾਮ ਅਧਾਰ ॥

ਇਕਿ = ਕਈ ਵਿਹਾਰਾਂ ਵੱਲੋਂ ਮੂਰਖ, ਸ਼ਾਸਤ੍ਰ ਗਿਆਨ ਵੱਲੋਂ ਅੰਧੇ = ਅੰਨ੍ਹੇ, ਪ੍ਰੋਖ ਗਿਆਨ ਵੱਲੋਂ

ਮੁਗਧ = ਮੂੜ੍ਹ ਤੇ ਅਪ੍ਰੋਖ ਗਿਆਨ ਵੱਲੋਂ ਗਵਾਰ = ਬੇਸਮਝ ਹਨ **ਵਾ:** ਪ੍ਰੋਖ ਅਪ੍ਰੋਖ ਗਿਆਨ ਵੱਲੋਂ ਮੂੜ੍ਹ ਤੇ ਪ੍ਰਮਾਰਥ ਵੱਲੋਂ ਬੇਸਮਝ ਹਨ।

ਇਕਿ = ਕਈ ਗੁਰਮੁਖ ਜਨ ਸਤਿਗੁਰਾਂ ਕੈ = ਦੇ ਭੈ = ਡਰ ਵਿਚ ਚੱਲ ਕੇ ਪ੍ਰਭੂ ਨਾਮ ਦਾ ਅਧਾਰ = ਆਸਰਾ ਲੈਣਾ ਕਰਦੇ ਹਨ।

## ਸਾਚੀ ਬਾਨੀ ਮੀਠੀ; ਅੰਮ੍ਰਿਤ ਧਾਰ ॥ ਜਿਨਿ ਪੀਤੀ; ਤਿਸੁ ਮੋਖ ਦੁਆਰ ॥੫॥

ਗੁਰਾਂ ਦੀ ਸਾਚੀ = ਸੱਚੀ ਨਾਮ ਰੂਪ ਬਾਨੀ ਮੀਠੀ = ਮਿੱਠੀ, ਰਸਦਾਇਕ ਅੰਮ੍ਰਿਤ ਦੀ ਧਾਰ ਵੱਤ ਹੈ **ਵਾ:** ਸੱਚੀ ਨਾਮ ਰੂਪ ਬਾਨੀ ਅੰਮ੍ਰਿਤ ਦੀ ਧਾਰਾ ਵੱਤ ਮਿੱਠੀ ਹੈ **ਵਾ:** ਮਿੱਠੀ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀ ਧਾਰਾ ਦੇਣ ਵਾਲੀ ਹੈ **ਵਾ:** ਸਜਾਤੀ ਬਿਰਤੀ ਦਾ ਪ੍ਰਵਾਹ ਪੈਣ ਰੂਪ ਮਿੱਠੀ ਅੰਮ੍ਰਿਤ ਦੀ ਧਾਰਾ ਹੈ।

ਜਿਨਿ = ਜਿਸ ਗੁਰਮੁਖ ਨੇ ਨਾਮ, ਅੰਮ੍ਰਿਤ ਰੂਪ ਬਾਨੀ ਧਾਰਨ ਕਰਨ ਰੂਪ ਪੀਤੀ = ਪੀਣਾ ਕੀਤੀ ਹੈ, ਤਿਸੁ = ਉਸ ਨੇ ਦੁਆਰ = ਦੁਆਰਿਆਂ ਵਾਲੇ ਸੰਸਾਰ ਤੋਂ ਮੋਖ = ਮੁਕਤੀ ਪਾਉਣਾ ਕੀਤੀ ਹੈ **ਵਾ:** ਉਸ ਨੂੰ ਮੋਖ = ਮੁਕਤੀ ਦਾ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ॥੫॥

## ਨਾਮੁ ਭੈ ਭਾਇ ਰਿਦੈ ਵਸਾਹੀ; ਗੁਰ ਕਰਣੀ ਸਚੁ ਬਾਣੀ ॥

ਜੋ ਪ੍ਰਭੂ ਦਾ ਨਾਮ, ਪ੍ਰਭੂ ਦਾ ਭੈ = ਡਰ ਤੇ ਪ੍ਰਭੂ ਦੇ ਭਾਇ = ਪ੍ਰੇਮ ਨੂੰ ਰਿਦੈ = ਹਿਰਦੇ ਵਿਚ ਵਸਾਹੀ = ਵਸਾਉਂਦਾ ਹੈ **ਵਾ:** ਜੋ ਭਾਇ = ਪ੍ਰੇਮ ਪੂਰਬਕ ਹਰੀ ਦੇ ਨਾਮ ਅਤੇ ਭੈ ਨੂੰ ਰਿਦੇ ਵਿਚ ਵਸਾਉਂਦਾ ਹੈ, ਉਸ ਦੀ ਗੁਰ = ਵੱਡੀ ਕਰਣੀ ਹੈ ਤੇ ਸਚੁ = ਸੱਚੀ ਬਾਣੀ ਹੈ।

**ਅਥਵਾ** ਪਰਮੇਸ਼ਰ ਨੂੰ ਅੰਗ ਸੰਗ ਸਮਝਣ ਰੂਪ ਭੈ ਧਾਰ ਕੇ ਤੇ ਭਾਇ = ਪ੍ਰੇਮ ਸੰਯੁਕਤ ਹੋ ਕੇ ਨਾਮ ਅੰਮ੍ਰਿਤ ਨੂੰ ਰਿਦੇ ਵਿਚ ਵਸਾਉਣਾ ਕਰੀਏ, ਗੁਰਾਂ ਦੁਆਰਾ ਪ੍ਰਭੂ ਦੀ ਕਰਣੀ = ਭਗਤੀ ਤੇ ਸੱਚੀ ਬਾਣੀ ਨੂੰ ਕਮਾਉਣਾ ਕਰੀਏ।

## ਇੰਦੁ ਵਰਸੈ ਧਰਤਿ ਸੁਹਾਵੀ; ਘਟਿ ਘਟਿ ਜੋਤਿ ਸਮਾਣੀ ॥

ਜਿਵੇਂ ਇੰਦੁ = ਬੱਦਲ ਦੇ ਵਰਸੈ = ਵਰਸਣੇ ਕਰਕੇ ਧਰਤਿ = ਧਰਤੀ ਹਰਿਆਲਵਤਾ ਸਹਿਤ ਸੁਹਾਵੀ = ਸ਼ੋਭਨੀਕ ਹੋ ਜਾਂਦੀ ਹੈ, ਤਿਵੇਂ ਗੁਰੂ ਰੂਪ ਬੱਦਲ ਦੇ ਵਰਸਣੇ ਕਰਕੇ ਬੁੱਧ ਰੂਪ ਧਰਤੀ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਸ਼ੋਭਨੀਕ ਹੋ ਜਾਂਦੀ ਹੈ ਅਤੇ ਸਾਰਿਆਂ ਘਟਿ ਘਟਿ = ਘਟਾਂ ਘਟਾਂ ਵਿਚ ਪਰਮੇਸ਼ਰ ਦੀ ਜੋਤ ਸਮਾਣੀ = ਸਮਾਈ ਹੋਈ ਦਾ ਨਿਸਚਾ ਹੋ ਜਾਂਦਾ ਹੈ।

## ਕਾਲਰਿ ਬੀਜਸਿ, ਦੁਰਮਤਿ ਐਸੀ; ਨਿਗੁਰੇ ਕੀ ਨੀਸਾਣੀ ॥

ਜਿਵੇਂ ਕੋਈ ਕਾਲਰਿ = ਕਲਰ (ਬੰਜਰ) ਜ਼ਮੀਨ ਵਿਚ ਬੀਜ ਨੂੰ ਬੀਜਸਿ = ਬੀਜਣਾ ਕਰੇ ਤਾਂ ਉਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ, ਐਸੀ = ਅਜਿਹੀ ਦੁਰਮਤਿ = ਖੋਟੀ ਮਤ ਵਾਲੇ ਨਿਗੁਰੇ = ਗੁਰਾਂ ਤੋਂ ਹੀਣੇ ਪੁਰਖ ਕੀ = ਦੀ ਨੀਸਾਣੀ = ਨੀਸ਼ਾਨੀ ਹੈ, ਭਾਵ ਉਸ ਨੂੰ ਉਪਦੇਸ਼ ਦਿੱਤਾ ਬੇਅਰਥ ਹੀ ਹੈ

## ਸਤਿਗੁਰ ਬਾਝਹੁ, ਘੋਰ ਅੰਧਾਰਾ; ਡੂਬਿ ਮੁਏ ਬਿਨੁ ਪਾਣੀ ॥੬॥

ਸਤਿਗੁਰਾਂ ਤੋਂ ਬਾਝਹੁ = ਬਗ਼ੈਰ ਘੋਰ = ਭਿਆਨਕ ਅਗਿਆਨ ਦਾ ਅੰਧਾਰਾ = ਹਨੇਰਾ ਬਣਿਆ ਰਹਿੰਦਾ ਹੈ, ਪ੍ਰਤੱਖ ਪਾਣੀ = ਜਲ ਤੋਂ ਬਿਨੁ = ਬਗ਼ੈਰ ਪਦਾਰਥਾਂ ਰੂਪੀ ਪਾਣੀ ਵਿਚ ਜੀਵ ਡੂਬਿ = ਡੁੱਬ ਕੇ ਮੂਏ = ਮਰ ਰਹੇ ਹਨ॥੬॥

## ਜੋ ਕਿਛੁ ਕੀਨੋ; ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ; ਸੁ ਮੇਟਣਾ ਨ ਜਾਇ ॥

ਜੋ = ਜਿਹੜਾ ਕਿਛੁ = ਕੁਝ ਵੀ ਸੰਸਾਰ ਆਦਿ ਦਾ ਪਸਾਰਾ ਕੀਨੋ = ਕੀਤਾ ਹੈ, ਸੋ = ਉਹ ਪ੍ਰਭੂ = ਪਰਮੇਸ਼ਰ ਨੇ ਆਪਣੀ ਰਜਾਇ = ਆਗਿਆ ਵਿਚ ਹੀ ਕੀਤਾ ਹੈ।

ਜੋ = ਜਿਹੜਾ ਧੁਰਿ = ਆਦਿ ਤੋਂ ਬ੍ਰਹਮ ਬੇਤਿਆਂ ਨੂੰ ਬ੍ਰਹਮਾਨੰਦ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੈ, ਸੁ = ਉਹ ਕਿਸੇ ਪਾਸੋਂ ਮੇਟਣਾ = ਮੇਟਿਆ ਨ = ਨਹੀਂ ਜਾਇ = ਜਾਂਦਾ **ਵਾ:** ਜਿਹੜਾ ਜੀਵਾਂ ਦੇ ਪੂਰਬਲੇ ਕੀਤੇ ਕਰਮਾਂ ਅਨੁਸਾਰ ਆਦਿ ਤੋਂ ਲੇਖ ਲਿਖਿਆ ਹੋਇਆ ਹੈ, ਉਹ ਭੋਗੇ ਤੋਂ ਬਗ਼ੈਰ ਮੇਟਿਆ ਨਹੀਂ ਜਾਂਦਾ।

## ਹੁਕਮੇ ਬਾਧਾ; ਕਾਰ ਕਮਾਇ ॥ ਏਕ ਸਬਦਿ ਰਾਚੈ; ਸਚਿ ਸਮਾਇ ॥੭॥

ਇਹ ਜੀਵ ਪਰਮੇਸ਼ਰ ਦੇ ਹੁਕਮ ਦਾ ਬਾਧਾ = ਬੱਝਿਆ ਹੋਇਆ ਕਾਰ ਨੂੰ ਕਮਾਇ = ਕਮਾਉਂਦਾ ਹੈ।

ਪਰ ਜੇ ਏਕ = ਇਕ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਾਚੈ = ਰਚ ਜਾਏ ਤਾਂ ਫੇਰ ਸਚਿ = ਸਤ ਸਰੂਪ ਵਿਚ ਸਮਾਇ = ਸਮਾਉਂਦਾ ਹੈ ॥੭॥

## ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ; ਚਹੁ ਦਿਸਿ ਨਾਮ ਪਤਾਲੰ ॥

ਹੇ ਪ੍ਰਭ = ਪਰਮੇਸ਼ਰ! ਤੇਰਾ ਚਹੁ = ਚਾਰੇ ਦਿਸਿ = ਪਾਸੇ ਹੁਕਮ ਵਰਤੈ = ਵਰਤ ਰਿਹਾ ਹੈ ਅਤੇ ਚਹੁ = ਚਾਰੇ ਦਿਸਿ = ਦਿਸ਼ਾਵਾਂ ਤੇ ਪਤਾਲੰ = ਪਤਾਲ ਆਦਿਕ ਵਿਚ ਤੇਰਾ ਨਾਮ ਹੀ ਪ੍ਰਸਿੱਧ ਹੈ **ਵਾ:** ਕਲਿਆਣ ਕਰਨ ਵਾਲਾ ਹੈ **ਵਾ:** ਜੋ ਚਾਰ ਦਿਸ਼ਾਵਾਂ ਤੇ ਚਾਰ ਉਪਦਿਸ਼ਾਂ, ਧਰਤੀ, ਅਸਮਾਨ ਆਦਿ ਦਸੋਂ ਦਿਸ਼ਾਵਾਂ ਵਿਚ ਵਿਆਪਕ ਪਰਮੇਸ਼ਰ ਹੈ, ਉਸ ਨੂੰ ਪਾਤਾਲ ਵੱਤ ਨੀਵੇਂ ਭਾਵ ਨਿਮਰਤਾ ਵਾਲੇ ਪੁਰਖ ਪਾ ਲੈਂਦੇ ਹਨ।

**ਅਥਵਾ** ਚਾਰੇ ਦਿਸ਼ਾਵਾਂ ਵਿਚ ਤੇ ਚਾਰੇ ਖਾਣੀਆ ਵਿਚ ਤੇਰਾ ਹੁਕਮ ਵਰਤਦਾ ਹੈ ਅਤੇ ਚਾਰੇ ਵਰਣਾਂ ਵਿੱਚੋਂ ਤੇਰੇ ਨਿਮਰਤਾ ਵਾਲੇ ਪੁਰਖ ਤੇਰੇ ਨਾਮ ਨੂੰ ਜਪ ਕੇ ਤੇਰੇ (ਪਾ + ਤਾਲੰ) ਤਾਲੰ = ਸਰੂਪ ਨੂੰ ਪਾ ਲੈਂਦੇ ਹਨ।

## ਸਭ ਮਹਿ ਸਬਦੁ ਵਰਤੈ, ਪ੍ਰਭ ਸਾਚਾ; ਕਰਮਿ ਮਿਲੈ ਬੈਆਲੰ ॥

ਸਭ = ਸਾਰਿਆਂ ਮਹਿ = ਵਿਚ ਸਾਚਾ = ਸੱਚਾ ਪ੍ਰਭ = ਹਰੀ ਸਬਦੁ = ਬ੍ਰਹਮ ਹੀ ਵਰਤੈ = ਵਰਤ ਰਿਹਾ ਹੈ **ਵਾ:** ਸਾਰਿਆਂ ਵਿਚ ਸੱਚੇ ਪਰਮੇਸ਼ਰ ਦਾ ਸਬਦੁ = ਹੁਕਮ ਵਰਤ ਰਿਹਾ ਹੈ ਪਰੰਤੂ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਗਿਆਨ ਰੂਪੀ ਬੈਆਲੰ = ਦਿਨ ਮਿਲੈ = ਮਿਲਦਾ ਹੈ **ਵਾ:** ਬੈਆਲੰ (ਅਬੈ + ਆਲੰ) ਅਬੈ = ਅਬਿਨਾਸ਼ੀ ਆਲੰ = ਘਰ ਦੀ ਪ੍ਰਾਪਤੀ ਹੁੰਦੀ ਹੈ **ਵਾ:** ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਬੈਆਲੰ = ਸਦਾ-ਥਿਰ ਸ੍ਵਰੂਪ, ਅਬਿਨਾਸ਼ੀ ਸਰੂਪ ਵਾਹਿਗੁਰੂ **ਵਾ:** ਚਿਦਾਕਾਸ਼ ਬ੍ਰਹਮ ਮਿਲਦਾ ਹੈ।

## ਜਾਂਮਣੁ ਮਰਣਾ ਦੀਸੈ ਸਿਰਿ ਊਭੌ; ਖੁਧਿਆ ਨਿਦ੍ਰਾ ਕਾਲੰ ॥

ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਪਦਾਰਥਾਂ ਦੀ ਖੁਧਿਆ = ਭੁੱਖ, ਅਵਿੱਦਿਆ ਰੂਪ ਨਿਦ੍ਰਾ = ਨੀਂਦ, ਕਾਲ ਅਤੇ ਜਾਂਮਣੁ = ਜੰਮਣਾ ਮਰਨਾ ਆਦਿ ਸਾਰੇ ਹੀ ਜੀਵ ਦੇ ਸਿਰ ਉੱਤੇ ਊਭੌ = ਖੜੇ ਦੀਸੈ = ਦਿਸਦੇ ਹਨ।

## ਨਾਨਕ, ਨਾਮੁ ਮਿਲੈ ਮਨਿ ਭਾਵੈ; ਸਾਚੀ ਨਦਰਿ ਰਸਾਲੰ ॥੮॥੧॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਗੁਰਾਂ ਦੁਆਰਾ ਤੇਰਾ ਨਾਮ ਮਿਲੈ = ਪ੍ਰਾਪਤ

ਹੋਵੇ, ਇਹੋ ਮੇਰੇ ਮਨਿ = ਚਿੱਤ ਨੂੰ ਭਾਵੈ = ਭਾਉਂਦਾ ਹੈ, ਹੇ ਰਸਾਲੰ = ਰਸਾਂ ਦੇ ਘਰ ਪਰਮੇਸ਼ਰ ! ਮੇਰੇ ਉੱਤੇ ਆਪਣੀ ਸਾਚੀ = ਸੱਚੀ ਕਿਰਪਾ ਨਦਰਿ = ਦ੍ਰਿਸ਼ਟੀ ਕਰੋ **ਵਾ:** ਹੇ ਪਰਮੇਸ਼ਰ ! ਜਿਨ੍ਹਾਂ ਉੱਤੇ ਤੇਰੀ ਸਾਚੀ = ਸੱਚੀ ਕ੍ਰਿਪਾ ਨਦਰਿ = ਦ੍ਰਿਸ਼ਟੀ ਹੋਈ ਹੈ, ਉਹ ਮਹਾਤਮਾ ਜਨ ਬ੍ਰਹਮਾਨੰਦ ਰੂਪੀ ਰਸਾਲੰ = ਰਸਾਂ ਦੇ ਘਰ ਬਣ ਗਏ ਹਨ।

**ਅਥਵਾ** ਜਿਹੜਾ ਹਰੀ ਦੇ ਮਨ ਵਿਚ ਭਾਉਂਦਾ ਹੈ, ਉਸ ਨੂੰ ਗੁਰਾਂ ਦੀ ਸੱਚੀ ਤੇ ਰਸਾਲੰ = ਸੁੰਦਰ ਕਿਰਪਾ ਨਦਰਿ = ਦ੍ਰਿਸ਼ਟੀ ਕਰਕੇ ਪਰਮੇਸ਼ਰ ਦਾ ਨਾਮ ਮਿਲੈ = ਮਿਲਦਾ ਹੈ।੮॥੧॥੪॥

## ਮਲਾਰ ਮਹਲਾ ੧ ॥

ਇਕ ਆੜ ਨਾਮੇ ਪੰਛੀ ਪਾਣੀ ਵਿਚ ਉੱਗੇ ਹੋਏ ਧਾਨਾ ਵਿੱਚੋਂ ਕੀੜੇ ਆਦਿ ਮਾਰ ਕੇ ਖਾਂਦਾ ਹੈ, ਬਹੁਤੇ ਕੀੜੇ ਮਕੌੜਿਆਂ ਦੇ ਖਾਣ ਕਰਕੇ ਬਹੁਤ ਮੋਟਾ ਹੋ ਜਾਂਦਾ ਹੈ ਤੇ ਫੇਰ ਪਾਣੀ ਵਿਚ ਹੀ ਡੁੱਬ ਕੇ ਮਰ ਜਾਂਦਾ ਹੈ **ਵਾ:** ਬਹੁਤੇ ਕੀੜੇ ਮਕੌੜੇ ਖਾਣ ਕਰਕੇ ਉਸ ਦਾ ਸਿਰ ਭਾਰਾ ਹੋ ਜਾਂਦਾ ਹੈ, ਜਦ ਉਹ ਉੱਡਣ ਲੱਗਦਾ ਹੈ ਤਾਂ ਸਿਰ ਬਹੁਤਾ ਭਾਰਾ ਹੋਣ ਕਰਕੇ ਉੱਡਦਿਆਂ ਸਾਰ ਹੀ ਸ਼ਿਕਾਰੀਆਂ ਦੇ ਤਾਣੇ ਹੋਏ ਜਾਲ ਵਿਚ ਡਿੱਗ ਪੈਂਦਾ ਹੈ, ਉਸੇ ਪੰਛੀ ਦਾ ਦ੍ਰਿਸ਼ਟਾਂਤ ਦੇ ਕੇ ਸਤਿਗੁਰੂ ਸਾਹਿਬ ਜੀ ਜੀਵ ਰੂਪ ਇਸਤਰੀ ਨੂੰ ਉਪਦੇਸ਼ ਦਿੰਦੇ ਹਨ।

**ਤੂ ਕੈਸੇ ਆੜਿ ਫਾਥੀ ਜਾਲਿ ॥ ਅਲਖੁ ਨ ਜਾਚਹਿ, ਰਿਦੈ ਸਮ੍ਾਲਿ ॥੧॥ਰਹਾਉ॥**

ਹੇ ਜੀਵ ਰੂਪ ਇਸਤਰੀ ! ਤੂੰ ਕੈਸੇ = ਕਿਸ ਪ੍ਰਕਾਰ ਆੜ ਪੰਛੀ ਵਾਂਗ ਮੋਹ ਰੂਪੀ ਜਾਲ ਵਿਚ ਫਸ ਰਹੀ ਹੈਂ। ਤੂੰ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਰਿਦੈ = ਚਿੱਤ ਵਿਚ ਸਮ੍ਾਲਿ = ਯਾਦ ਕਰਨਾ ਗੁਰਾਂ ਦੇ ਪਾਸੋਂ ਜਾਚਹਿ = ਮੰਗਦੀ ਹੀ ਨ = ਨਹੀਂ ਹੈਂ ॥੧॥ਰਹਾਉ॥

## ਮਰਣ ਮੁਕਤਿ ਗਤਿ; ਸਾਰ ਨ ਜਾਨੈ ॥
## ਕੰਠੇ ਬੈਠੀ; ਗੁਰ ਸਬਦਿ ਪਛਾਨੈ ॥੧॥

ਹੇ ਜੀਵ ਰੂਪ ਇਸਤਰੀ (ਆੜ) ਤੂੰ ਜੀਵਤ-ਭਾਵ ਤੋਂ ਮਰਨ ਦੀ ਤੇ ਮੁਕਤਿ = ਮੁਕਤੀ ਦੀ ਗਤਿ = ਪ੍ਰਾਪਤੀ ਦੀ ਸਾਰ ਸੰਭਾਲ ਜਾਨੈ = ਜਾਣਦੀ ਹੀ ਨ = ਨਹੀਂ ਹੈ।

ਤੂੰ ਗੁਰ ਸਬਦਿ = ਉਪਦੇਸ਼ ਨੂੰ ਪਛਾਨੈ = ਪਛਾਨਣ ਵੱਲੋਂ ਕੰਠੇ = ਕਿਨਾਰੇ (ਲਾਂਭੇ) ਹੋਈ ਬੈਠੀ ਹੈਂ ॥੧॥

## ਤੂ ਕੈਸੇ ਆੜਿ; ਫਾਥੀ ਜਾਲਿ ॥
## ਅਲਖੁ ਨ ਜਾਚਹਿ; ਰਿਦੈ ਸਮ੍ਾਲਿ ॥੧॥ਰਹਾਉ॥

ਹੇ ਜੀਵ ਰੂਪ ਇਸਤਰੀ ! ਤੂੰ ਆੜ ਪੰਛੀ ਵਾਂਗ **ਵਾ:** ਆੜਿ = ਅੜੀ ਵਾਲੇ, ਦ੍ਵੈਤ-ਭਾਵ ਵਾਲੇ ਸੁਭਾਅ ਵਿਚ ਲੈ ਕੇ ਕੈਸੇ = ਕਿਸ ਪ੍ਰਕਾਰ ਮੋਹ ਰੂਪੀ ਜਾਲ ਵਿਚ ਫਸ ਰਹੀ ਹੈਂ।

ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਰਿਦੈ = ਹਿਰਦੇ ਵਿਚ ਸਮ੍ਾਲਿ = ਯਾਦ ਕਰਨਾ ਗੁਰਾਂ ਦੇ ਪਾਸੋਂ ਮੰਗਦੀ ਹੀ ਨਹੀਂ ਹੈ ॥੧॥ਰਹਾਉ॥

## ਏਕ ਜੀਅ; ਕੈ ਜੀਆ ਖਾਹੀ ॥ ਜਲਿ ਤਰਤੀ; ਬੂਡੀ ਜਲ ਮਾਹੀ ॥੨॥

ਹੇ ਆੜ ! ਤੂੰ ਆਪਣੇ ਏਕ = ਇਕ ਜੀਅ ਵਾਸਤੇ ਭਾਵ ਆਪਣੇ ਪੇਟ ਵਾਸਤੇ, ਕੈ = ਕਿਤਨਿਆਂ ਹੀ ਜੀਅ = ਜੀਵਾਂ ਨੂੰ ਘੇਰ ਕੇ ਖਾਹੀ = ਖਾਂਦੀ ਹੈਂ, ਅਤੇ :

ਤੂੰ ਜਲਿ = ਪਾਣੀ ਵਿਚ ਤਰਤੀ = ਤਰਦੀ ਹੈਂ ਅਤੇ ਬਹੁਤਾ ਖਾ ਕੇ ਮੋਟੀ ਹੋਣ ਕਾਰਨ ਜਲ = ਪਾਣੀ ਮਾਹੀ ਵਿਚ ਹੀ ਬੂਡੀ = ਡੁੱਬ ਜਾਂਦੀ ਹੈਂ।

**ਅਥਵਾ** ਇਸੇ ਪ੍ਰਕਾਰ ਹੇ ਜੀਵ ਰੂਪ ਇਸਤਰੀ ! ਤੂੰ ਇਸ ਆਪਣੇ ਜੀਵ ਨੂੰ ਪਾਲਣ ਵਾਸਤੇ ਕਿਤਨਿਆਂ ਹੀ ਜੀਵਾਂ ਨੂੰ ਖਾਂਦੀ ਹੈਂ, ਭਾਵ ਪਰਾਇਆ ਹੱਕ ਖਾਣ ਰੂਪ ਖਾਂਦੀ ਹੈਂ, ਅਤੇ :

ਤੂੰ ਪਦਾਰਥਾਂ ਰੂਪੀ ਜਲ ਵਿਚ ਤਰਦੀ ਹੈਂ, ਭਾਵ ਪਦਾਰਥਾਂ ਨੂੰ ਭੋਗਣਾ ਕਰਦੀ ਹੈਂ ਤੇ ਫੇਰ ਪਦਾਰਥਾਂ ਰੂਪੀ ਪਾਣੀ ਦੇ ਵਿਚ ਹੀ ਡੁੱਬ ਕੇ ਮਰ ਜਾਂਦੀ ਹੈਂ।

## ਸਰਬ ਜੀਅ; ਕੀਏ ਪ੍ਰਤਪਾਨੀ ॥ ਜਬ ਪਕੜੀ; ਤਬ ਹੀ ਪਛੁਤਾਨੀ ॥੩॥

ਹੇ ਆੜ ! ਤੂੰ ਸਰਬ = ਸਾਰੇ ਜੀਅ = ਜੀਵ ਪ੍ਰਤਪਾਨੀ = ਦਸਤ ਜੇਰ ਕੀਏ = ਕੀਤੇ ਹਨ **ਵਾ:** ਆਪਣੇ (ਪ੍ਰਤ + ਪਾਨੀ) ਪਾਨੀ = ਹੱਥ ਦੇ ਪ੍ਰਤ = ਨੀਚੇ ਦਬਾ ਲੈਣਾ ਕੀਤੇ ਹਨ ਕਿ ਮੇਰੇ ਹੁਕਮ ਤੋਂ ਬਗ਼ੈਰ ਕੀ ਕਰ ਸਕਦੇ ਹਨ।

ਪਰ ਜਬ = ਜਦ ਤੂੰ ਕਿਸੇ ਸ਼ਿਕਾਰੀ ਨੇ ਪਕੜੀ = ਫੜ ਲਈ, ਤਬ = ਤਦ ਹੀ ਪਛੁਤਾਨੀ = ਪਛੁਤਾਵੇਂਗੀ ॥੩॥

ਇਸੇ ਪ੍ਰਕਾਰ ਹੇ ਜੀਵ ਰੂਪ ਆੜ ! ਤੂੰ ਸਾਰੇ ਜੀਵ ਆਪਣੇ ਪ੍ਰਤਪਾਨੀ = ਹੱਥ ਦੇ ਥੱਲੇ, ਦਸਤਜੇਰ ਕੀਤੇ ਹੋਏ ਹਨ ਕਿ ਮੇਰੇ ਹੁਕਮ ਤੋਂ ਬਗ਼ੈਰ ਕੀ ਕਰ ਸਕਦੇ ਹਨ।

ਪਰ ਜਦ ਤੂੰ ਕਾਲ ਰੂਪੀ ਸ਼ਿਕਾਰੀ ਨੇ ਪਕੜ ਲਈ ਤਦ ਹੀ ਪਛੁਤਾਵੇਂਗੀ ॥੩॥

## ਜਬ ਗਲਿ ਫਾਸ ਪੜੀ; ਅਤਿ ਭਾਰੀ ॥ ਊਡਿ ਨ ਸਾਕੈ; ਪੰਖ ਪਸਾਰੀ ॥੪॥

ਜਬ = ਜਦ ਗਲਿ = ਗਰਦਨ ਵਿਚ ਅਤਿ = ਅਤਿਅੰਤ ਭਾਰੀ = ਵਜਨਦਾਰ ਫਾਸ = ਫਾਹੀ ਪੜੀ = ਪੈ ਗਈ, ਭਾਵ ਸ਼ਿਕਾਰੀ ਦੇ ਜਾਲ ਵਿਚ ਫਸ ਗਈ।

ਤਦ ਪੰਖ = ਖੰਭ ਪਸਾਰੀ = ਖਿਲਾਰ (ਫੈਲਾਅ) ਕੇ ਊਡਿ = ਉੱਡ ਨ = ਨਹੀਂ ਸਾਕੈ = ਸਕੇਂਗੀ। ਇਸੇ ਪ੍ਰਕਾਰ ਹੇ ਜੀਵ ਰੂਪ ਆੜ ! ਜਦ ਤੇਰੇ ਗਲ ਵਿਚ ਜਮਾਂ ਦੀ ਅਤਿਅੰਤ ਭਾਰੀ ਮੌਤ ਰੂਪੀ ਫਾਹੀ ਪੈ ਗਈ, ਤਦ ਇੰਦਰਿਆਂ ਰੂਪ ਖੰਭ ਫੈਲਾਅ ਕੇ ਵਿਵਹਾਰਾਂ ਵਿਚ ਉੱਡ ਨਹੀਂ ਸਕੇਂਗੀ ॥੪॥

## ਰਸਿ ਚੂਗਹਿ; ਮਨਮੁਖਿ ਗਾਵਾਰਿ ॥
## ਫਾਥੀ ਛੂਟਹਿ; ਗੁਣ ਗਿਆਨ ਬੀਚਾਰਿ ॥੫॥

ਹੇ ਮਨਮੁਖਿ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੀਏ ਤੇ ਗਾਵਾਰਿ = ਬੇਸਮਝੇ ! ਤੂੰ ਹਰ ਵਕਤ ਵਿਸ਼ੇ ਰਸ ਰੂਪੀ ਚੋਗ ਨੂੰ ਚੂਗਹਿ = ਚੁਗਦੀ ਰਹਿੰਦੀ ਹੈਂ, ਭਾਵ ਵਿਸ਼ਿਆਂ ਨੂੰ ਭੋਗਦੀ ਰਹਿੰਦੀ ਹੈਂ।

ਜੇਕਰ ਤੂੰ ਗੁਰ ਉਪਦੇਸ਼ ਦੁਆਰਾ ਸ਼ਰਧਾ ਆਦਿ ਗੁਣਾਂ ਤੇ ਗਿਆਨ ਦੀ ਵੀਚਾਰ ਕਰਦੀ ਰਹੇਂਗੀ, ਤਦ ਤੂੰ ਫਸੀ ਹੋਈ ਮੋਹ ਦੀ ਫਾਥੀ = ਫਾਹੀ ਤੋਂ ਛੂਟਹਿ = ਛੁੱਟ ਜਾਵੇਂਗੀ ॥੫॥

## ਸਤਿਗੁਰੁ ਸੇਵਿ; ਤੂਟੈ ਜਮਕਾਲੁ ॥ ਹਿਰਦੈ; ਸਾਚਾ ਸਬਦੁ ਸਮ੍ਾਲੁ ॥੬॥

ਪੂਰਨ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਜਮਕਾਲ ਦੀ ਫਾਹੀ ਦਾ ਬੰਧਨ ਤੂਟੈ = ਟੁੱਟ ਜਾਵੇਗਾ।

ਇਸ ਲਈ ਹਰ ਵਕਤ ਤੂੰ ਹਿਰਦੈ = ਚਿੱਤ ਵਿਚ ਗੁਰਾਂ ਦਾ ਸਾਚਾ = ਸੱਚਾ ਸਬਦੁ = ਉਪਦੇਸ਼ ਸਮ੍ਾਲੁ = ਯਾਦ ਕਰ **ਵਾ:** ਗੁਰਾਂ ਦੁਆਰਾ ਸੱਚੇ ਪਰਮੇਸ਼ਰ ਨੂੰ ਰਿਦੈ ਵਿਚ ਯਾਦ ਕਰ ॥੬॥

**ਗੁਰਮਤਿ ਸਾਚੀ; ਸਬਦੁ ਹੈ ਸਾਰੁ ॥ ਹਰਿ ਕਾ ਨਾਮੁ; ਰਖੈ ਉਰਿ ਧਾਰਿ ॥੭॥**

ਗੁਰਮਤਿ = ਗੁਰਾਂ ਦੀ ਸਿੱਖਿਆ ਵੀ ਸਾਚੀ = ਸੱਚੀ ਹੈ ਤੇ ਗੁਰਾਂ ਦਾ ਸਬਦੁ = ਉਪਦੇਸ਼ ਵੀ ਸਾਰੁ = ਸ੍ਰੇਸ਼ਟ ਹੈ **ਵਾ:** ਸਾਰੁ = ਸਿਧਾਂਤ ਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

ਹਰਿ = ਪਰਮੇਸ਼ਰ ਕਾ = ਦਾ ਨਾਮ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਖੈ = ਰੱਖਣਾ ਕਰ ॥੭॥

**ਸੇ ਦੁਖ ਆਗੈ; ਜਿ ਭੋਗ ਬਿਲਾਸੇ ॥**
**ਨਾਨਕ, ਮੁਕਤਿ ਨਹੀ; ਬਿਨੁ ਨਾਵੈ ਸਾਚੇ ॥੮॥੨॥੫॥**

ਜਿ = ਜਿਹੜੇ ਪੁਰਖ ਇਥੇ ਭੋਗਾਂ ਨੂੰ ਭੋਗਣ ਦਾ ਬਿਲਾਸੇ = ਅਨੰਦ ਮਾਣਦੇ ਹਨ, ਸੇ = ਉਹ ਆਗੈ = ਅੱਗੇ ਪ੍ਰਲੋਕ ਵਿਚ ਜਾ ਕੇ ਦੁੱਖ ਪਾਉਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਚੇ = ਸੱਚੇ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮੁਕਤਿ = ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ॥੮॥੨॥੫॥

**[ਅੰਗ ੧੨੭੬]**

## ਮਲਾਰ, ਮਹਲਾ ੩, ਅਸਟਪਦੀਆ, ਘਰੁ ੧;

## ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੋਇੰਦਵਾਲ ਸਾਹਿਬ ਦੇ ਅੰਦਰ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ, ਕੁਝ ਸਿੱਖਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਹੇ ਗੁਰੂ ਜੀ! ਪੂਰਨ ਸਤਿਗੁਰਾਂ ਦੀ ਪ੍ਰਾਪਤੀ ਕਿਸ ਪ੍ਰਕਾਰ ਹੁੰਦੀ ਹੈ। ਇਹ ਸੁਣ ਕੇ ਮਲਾਰ ਰਾਗ ਦੇ ਅੰਦਰ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਘਰੁ ੧ = ਪਹਿਲੇ ਸੁਰਤਾਲ ਵਿਚ ਅਸਟਪਦੀਆ = ਅੱਠ ਪਦਿਆਂ ਵਾਲੇ ਸ਼ਬਦ ਪਹਿਲਾਂ ਵਸਤੁ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕੀਤੇ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਕਰਮੁ ਹੋਵੈ, ਤਾ ਸਤਿਗੁਰੁ ਪਾਈਐ; ਵਿਣੁ ਕਰਮੈ, ਪਾਇਆ ਨ ਜਾਇ ॥**

ਜੇਕਰ ਪੂਰਪਲੇ ਜਨਮਾਂ ਵਿਚ ਨਿਸ਼ਕਾਮ ਕਰਮ ਕੀਤੇ ਹੋਵੈ = ਹੋਣ, ਤਾ = ਤਦ ਸਤਿਗੁਰੁ = ਸੱਚੇ ਗੁਰੂ ਦੀ ਪਾਈਐ = ਪ੍ਰਾਪਤੀ ਹੁੰਦੀ ਹੈ, ਨਿਸ਼ਕਾਮ ਕਰਮੈ = ਕਰਮਾਂ ਤੋਂ ਵਿਣੁ = ਬਗ਼ੈਰ ਪੂਰਾ ਸਤਿਗੁਰੂ ਪਾਇਆ ਨ = ਨਹੀਂ ਜਾਇ = ਜਾ ਸਕਦਾ।

**ਸਤਿਗੁਰੁ ਮਿਲਿਐ, ਕੰਚਨੁ ਹੋਈਐ; ਜਾਂ ਹਰਿ ਕੀ ਹੋਇ ਰਜਾਇ ॥੧॥**

ਸਤਿਗੁਰੁ = ਸੱਚੇ ਗੁਰੂ ਦੇ ਨਾਲ ਮਿਲਿਐ = ਮਿਲਣੇ ਕਰਕੇ ਕੰਚਨੁ = ਸੋਨੇ ਵਤ ਸ਼ੁੱਧ ਹੋਈਐ = ਹੋ ਜਾਈਦਾ ਹੈ,

ਪਰ ਜਾਂ = ਜਦ ਹਰਿ = ਪਰਮੇਸ਼ਰ ਕੀ = ਦੀ ਰਜਾਇ = ਆਗਿਆ ਵਿਚ ਜੀਵ ਹੋਇ = ਹੋਵੇ ਭਾਵ ਭਾਣਾ ਮੰਨਣ ਲੱਗ ਜਾਵੇ, ਤਦ ਹੀ ਸਤਿਗੁਰੂ ਜੀ ਮਿਲਦੇ ਹਨ ॥੧॥

## ਮਨ ਮੇਰੇ; ਹਰਿ ਹਰਿ ਨਾਮਿ ਚਿਤੁ ਲਾਇ ॥

ਹੇ ਮੇਰੇ ਪਿਆਰੇ ਮਨਾਂ ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਬਿਰਤੀ ਲਾਇ = ਲਾਉਣਾ ਕਰ।

## ਸਤਿਗੁਰ ਤੇ ਹਰਿ ਪਾਈਐ ਸਾਚਾ; ਹਰਿ ਸਿਉ ਰਹੈ ਸਮਾਇ ॥੧॥ਰਹਾਉ॥

ਸਤਿਗੁਰਾਂ ਦੇ ਉਪਦੇਸ਼ ਤੇ = ਤੋਂ ਹੀ ਸਾਚਾ = ਸੱਚਾ ਹਰਿ = ਪਰਮੇਸ਼ਰ ਪਾਈਐ = ਪਾਉਣਾ ਕਰੀਦਾ ਹੈ ਅਤੇ ਇਹ ਜੀਵ ਹਰਿ = ਪਰਮੇਸ਼ਰ ਦੇ ਸਿਉ = ਨਾਲ ਹੀ ਸਮਾਇ = ਸਮਾਇਆ ਰਹੈ = ਰਹਿੰਦਾ ਹੈ ॥੧॥ਰਹਾਉ॥

## ਸਤਿਗੁਰ ਤੇ ਗਿਆਨੁ ਊਪਜੈ; ਤਾਂ ਇਹ ਸੰਸਾ ਜਾਇ ॥

ਜਦ ਸਤਿਗੁਰਾਂ ਦੇ ਉਪਦੇਸ਼ ਤੇ = ਤੋਂ ਰਿਦੇ ਵਿਚ ਗਿਆਨ ਉਪਜੈ = ਉਤਪੰਨ ਹੁੰਦਾ ਹੈ, ਤਾਂ = ਤਦ ਜੀਵ ਦਾ ਇਹ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਾ ਚਲਿਆ ਜਾਇ = ਜਾਂਦਾ ਹੈ।

## ਸਤਿਗੁਰ ਤੇ ਹਰਿ ਬੁਝੀਐ; ਗਰਭ ਜੋਨੀ ਨਹ ਪਾਇ ॥੨॥

ਜਦ ਸਤਿਗੁਰਾਂ ਤੇ = ਤੋਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਬਾਬਤ ਬੁਝੀਐ = ਬੁਝਣਾ (ਸਮਝਣਾ) ਕਰੀਦਾ ਹੈ, ਫਿਰ ਜੀਵ ਮਾਤਾ ਦੇ ਗਰਭ = ਉਦਰ ਦੁਆਰਾ ਜੋਨੀ = ਜੂਨਾਂ ਵਿਚ ਨਹ = ਨਹੀਂ ਪਾਇ = ਪੈਂਦਾ ॥੨॥

## ਗੁਰਪਰਸਾਦੀ ਜੀਵਤ ਮਰੈ; ਮਰਿ ਜੀਵੈ ਸਬਦੁ ਕਮਾਇ ॥

ਜੀਵ ਗੁਰਪਰਸਾਦੀ = ਗੁਰਾਂ ਦੀ ਕਿਰਪਾ ਦੁਆਰਾ ਜੀਵਤ-ਭਾਵ ਤੋਂ ਮਰੈ = ਮਰਦਾ ਹੈ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਇ = ਕਮਾ ਕੇ ਸੰਸਾਰ ਵੱਲੋਂ ਮਰ ਕੇ ਪਰਮੇਸ਼ਰ ਵੱਲ ਜੀਵੈ = ਜਿਉਂਦਾ ਹੁੰਦਾ ਹੈ।

## ਮੁਕਤਿ ਦੁਆਰਾ ਸੋਈ ਪਾਏ; ਜਿ ਵਿਚਹੁ ਆਪੁ ਗਵਾਇ ॥੩॥

ਜਿ = ਜਿਹੜਾ ਪੁਰਖ ਆਪਣੇ ਹਿਰਦੇ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇ = ਗਵਾ ਲੈਂਦਾ ਹੈ, ਸੋਈ = ਉਹੋ ਹੀ ਮੁਕਤਿ = ਮੁਕਤੀ ਦਾ ਦੁਆਰਾ = ਦਰਵਾਜ਼ਾ, ਬ੍ਰਹਮ ਗਿਆਨ ਪਾਏ = ਪਾਉਂਦਾ ਹੈ **ਵਾ:** ਦੁਆਰਿਆਂ ਵਾਲੇ ਸੰਸਾਰ, ਸਰੀਰ ਤੋਂ ਮੁਕਤੀ ਪਾਏ = ਪਾ ਲੈਂਦਾ ਹੈ ॥੩॥

## ਗੁਰਪਰਸਾਦੀ ਸਿਵ ਘਰਿ ਜੰਮੈ; ਵਿਚਹੁ ਸਕਤਿ ਗਵਾਇ ॥

ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਸਿਵ = ਕਲਿਆਣ ਕਰਨ ਵਾਲੇ ਸਤੋਗੁਣ ਰੂਪੀ ਘਰ ਵਿਚ ਬ੍ਰਹਮ ਗਿਆਨ ਦਾ ਜੰਮੈ = ਜਨਮ ਹੁੰਦਾ **ਵਾ:** ਸਿਵ = ਕਲਿਆਣ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੇ ਸਤਿਸੰਗਤ ਰੂਪੀ ਘਰ ਵਿੱਚੋਂ ਜੀਵ ਨੂੰ ਸ਼ੁਭ ਗੁਣਾਂ ਦੀ ਜੰਮੈ = ਉਤਪਤੀ ਹੁੰਦੀ ਹੈ **ਵਾ:** ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਸਿਵ = ਕਲਿਆਣ ਸਰੂਪ ਪਰਮੇਸ਼ਰ ਰਿਦੇ ਰੂਪੀ ਘਰ ਵਿਚ ਜੰਮੈ = ਜੰਮਦਾ, ਇਸਥਿਤ ਹੁੰਦਾ ਹੈ **ਵਾ:** ਕਲਿਆਣ ਕਰਨ ਵਾਲਾ ਗਿਆਨ ਜੰਮਦਾ, ਇਸਥਿਤ ਹੁੰਦਾ ਹੈ, ਜੋ ਰਿਦੇ ਦੇ ਵਿਚਹੁ = ਅੰਦਰੋਂ ਸਕਤਿ = ਮਾਇਆ ਦੇ ਮੋਹ ਨੂੰ ਗਵਾਇ = ਗਵਾ ਦਿੰਦਾ ਹੈ।

## ਅਚਰੁ ਚਰੈ, ਬਿਬੇਕ ਬੁਧਿ ਪਾਏ; ਪੁਰਖੈ ਪੁਰਖੁ ਮਿਲਾਇ ॥੪॥

ਜਦ ਜੀਵ ਦਾ ਅਚਰੁ = ਜਿਧਰ ਮਨ ਚੜ੍ਹਦਾ ਨਾ ਹੋਵੇ, ਉਧਰ ਚਰੈ = ਚੜ੍ਹਨ ਲੱਗ ਜਾਵੇ, ਭਾਵ ਪਰਮੇਸ਼ਰ ਦੀ ਪ੍ਰਾਪਤੀ ਵੱਲ ਚੱਲਣ ਲੱਗ ਜਾਵੇ **ਵਾ:** ਅਚਰੁ = ਨਾ ਚਰੇ ਜਾਣ ਵਾਲੇ ਕਾਮਾਦਿਕਾਂ ਨੂੰ ਚਰੇ ਭਾਵ ਅਭਾਵ

ਕਰ ਦੇਵੇ ਤਦ, ਬਿਬੇਕ = ਗਿਆਨ **ਵਾ:** ਜੀਵ ਈਸ ਦੀ ਏਕਤਾ ਵਾਲੀ ਬੁਧਿ = ਬੁੱਧੀ ਪਾਏ = ਪਾਉਂਦਾ ਹੈ ਅਤੇ ਪੁਰਖੈ = ਪੂਰਨ ਸਤਿਗੁਰ ਜੀ ਅਕਾਲ ਪੁਰਖ ਨਾਲ ਮਿਲਾਇ = ਮਿਲਾ ਦਿੰਦੇ ਹਨ **ਵਾ:** ਉਸ ਪੁਰਖ ਨੂੰ ਪੁਰਖੁ = ਪੂਰਨ ਪਰਮੇਸ਼ਰ ਆਪਣੇ ਨਾਲ ਮਿਲਾਇ = ਮਿਲਾ ਲੈਂਦਾ ਹੈ ॥੪॥

## ਧਾਤੁਰ ਬਾਜੀ, ਸੰਸਾਰੁ ਅਚੇਤੁ ਹੈ; ਚਲੈ ਮੂਲੁ ਗਵਾਇ ॥

ਧਾਤੁਰ = ਧਾਅ ਜਾਣ ਵਾਲੀ ਬਾਜੀ = ਖੇਡ ਰੂਪ ਸੰਸਾਰੁ = ਜਗਤ ਵਿਚ ਜੀਵ ਪਰਮੇਸ਼ਰ ਦੇ ਅਚੇਤੁ = ਚੇਤਨ ਸਰੂਪ ਤੋਂ ਰਹਿਤ ਹੋ ਰਿਹਾ ਹੈ **ਵਾ:** ਪਰਮੇਸ਼ਰ ਨੂੰ ਅਚੇਤੁ = ਭੁੱਲਿਆ ਹੈ, ਇਸੇ ਕਰਕੇ ਜੀਵ ਆਪਣੇ ਮੂਲੁ = ਮੁੱਢ ਰੂਪ ਦੇ ਗਿਆਨ ਨੂੰ ਗਵਾਇ = ਗਵਾ ਕੇ ਸੰਸਾਰ ਵਿੱਚੋਂ ਚਲੈ = ਚੱਲਿਆ ਜਾ ਰਿਹਾ ਹੈ **ਵਾ:** ਆਪਣੇ ਮੂਲੁ = ਸੁਆਸਾਂ ਨੂੰ ਬੇਅਰਥ ਗੁਆ ਕੇ ਚਲਿਆ ਜਾਂਦਾ ਹੈ।

## ਲਾਹਾ ਹਰਿ ਸਤਸੰਗਤਿ ਪਾਈਐ; ਕਰਮੀ ਪਲੈ ਪਾਇ ॥੫॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ **ਵਾ:** ਨਾਮ ਦਾ ਲਾਹਾ = ਲਾਭ ਸਤਿਸੰਗਤ ਵਿੱਚੋਂ ਪਾਈਐ = ਪਾਉਣਾ ਕਰੀਦਾ ਹੈ ਪਰੰਤੂ ਨਿਸ਼ਕਾਮ ਕਰਮੀ = ਕਰਮਾਂ ਵਾਲੇ **ਵਾ:** ਗੁਰੂ ਦੀ ਕਰਮੀ = ਕਿਰਪਾ ਵਾਲੇ ਅਧਿਕਾਰੀ ਹੀ ਨਾਮ ਨੂੰ ਰਿਦੇ ਰੂਪੀ ਪਲੈ = ਲੜ ਵਿਚ ਪਾਇ = ਪਾਉਂਦੇ ਹਨ ॥੫॥

## ਸਤਿਗੁਰ ਵਿਣੁ, ਕਿਨੈ ਨ ਪਾਇਆ; ਮਨਿ ਵੇਖਹੁ ਰਿਦੈ ਬੀਚਾਰਿ ॥

ਸਤਿਗੁਰ = ਸੱਚੇ ਗੁਰੂ ਤੋਂ ਵਿਣੁ = ਬਗ਼ੈਰ ਕਿਨੈ = ਕਿਸੇ ਨੇ ਵੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ **ਵਾ:** ਪਰਮੇਸ਼ਰ ਦੇ ਸਰੂਪ ਨ = ਨਹੀਂ ਪਾਇਆ = ਪਾਉਣਾ ਕੀਤਾ, ਜੇ ਸੰਸਾ ਹੋਵੇ ਤਾਂ ਆਪਣੇ ਮਨਿ = ਚਿੱਤ ਤੇ ਰਿਦੈ = ਹਿਰਦੇ ਵਿਚ ਬੀਚਾਰਿ = ਨਿਰਣਾ ਕਰਕੇ ਵੇਖਹੁ = ਦੇਖ ਲੈਣਾ ਕਰੋ **ਵਾ:** ਹੇ ਮਨਿ = ਪਿਆਰੇ ! ਭਾਵੇਂ ਹਿਰਦੇ ਵਿਚ ਵੀਚਾਰ ਕੇ ਵੇਖ ਲੈਣਾ ਕਰੋ।

## ਵਡਭਾਗੀ ਗੁਰੁ ਪਾਇਆ; ਭਵਜਲੁ ਉਤਰੇ ਪਾਰਿ ॥੬॥

ਵਡਭਾਗੀ = ਵੱਡੇ ਕਰਮਾਂ ਵਾਲਿਆਂ ਨੇ ਹੀ ਪੂਰਾ ਗੁਰੁ = ਸਤਿਗੁਰੂ ਪਾਇਆ = ਪਾਉਣਾ ਕੀਤਾ ਹੈ, ਇਸੇ ਕਰਕੇ ਉਹ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਰੇ = ਉਤਰ ਗਏ ਹਨ ॥੬॥

## ਹਰਿ ਨਾਮਾਂ, ਹਰਿ ਟੇਕ ਹੈ; ਹਰਿ ਹਰਿ ਨਾਮੁ ਅਧਾਰੁ ॥

ਹਰਿ = ਪਰਮੇਸ਼ਰ ਦਾ ਨਾਮਾਂ = ਨਾਮ ਹਰਿ = ਹਰੇਕ ਦੀ ਟੇਕ = ਓਟ ਹੈ, ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਹੀ ਲੋਕ-ਪ੍ਰਲੋਕ ਵਿਚ ਅਧਾਰੁ = ਆਸਰਾ ਹੈ।

**ਅਥਵਾ** ਹਰਿ ਹਰਿ = ਹਰੀ ਪਰਮੇਸ਼ਰ ਦੇ ਨਾਮ ਦੀ ਗੁਰਮੁਖ ਜਨਾਂ ਨੇ ਤਨ ਕਰਕੇ ਟੇਕ = ਓਟ, ਤੇ ਮਨ ਕਰਕੇ ਹਰੀ ਪਰਮੇਸ਼ਰ ਦੇ ਨਾਮ ਦਾ ਆਸਰਾ ਲਿਆ ਹੈ **ਵਾ:** ਗੁਰਮੁਖ ਜਨ ਬਾਣੀ ਕਰਕੇ ਪਰਮੇਸ਼ਰ ਦਾ ਨਾਮ ਜਪਦੇ ਹਨ, ਉਨ੍ਹਾਂ ਨੂੰ ਤਨ ਕਰਕੇ ਹਰੀ ਦੇ ਟੇਕ ਹੈ ਅਤੇ ਮਨ ਕਰਕੇ ਹਰੀ ਪਰਮੇਸ਼ਰ ਦੇ ਨਾਮ ਦਾ ਆਸਰਾ ਹੈ।

## ਕ੍ਰਿਪਾ ਕਰਹੁ, ਗੁਰੁ ਮੇਲਹੁ ਹਰਿ ਜੀਉ; ਪਾਵਉ ਮੋਖ ਦੁਆਰੁ ॥੭॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਕ੍ਰਿਪਾ = ਦਇਆ ਦ੍ਰਿਸਟੀ ਕਰਹੁ = ਕਰੋ, ਮੈਨੂੰ ਪੂਰਨ ਗੁਰਾਂ ਦੇ ਨਾਲ ਮੇਲਹੁ = ਮੇਲਣਾ ਕਰੋ, ਜਿਸ ਕਰਕੇ ਮੈਂ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪਾਵਉ = ਪਾ ਲੈਣਾ ਕਰਾਂ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾਵਉ = ਪਾ ਲੈਣਾ ਕਰਾਂ ॥੭॥

## ਮਸਤਕਿ ਲਿਲਾਟਿ ਲਿਖਿਆ, ਧੁਰਿ ਠਾਕੁਰਿ; ਮੇਟਣਾ ਨ ਜਾਇ ॥

ਜਿਨ੍ਹਾਂ ਦੇ ਮਸਤਕਿ = ਸ਼ਿਰੋਮਣੀ ਠਾਕੁਰਿ = ਮਾਲਕ ਪਰਮੇਸ਼ਰ ਨੇ ਧੁਰਿ = ਆਦਿ ਤੋਂ ਹੀ ਲਿਲਾਟਿ = ਮੱਥੇ ਉੱਤੇ ਸ੍ਰੇਸ਼ਟ ਲੇਖ **ਵਾ:** ਆਪਣੀ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਉਹ ਕਿਸੇ ਪਾਸੋਂ ਮੇਟਣਾ = ਮਿਟਾਇਆ ਨਹ = ਨਹੀਂ ਜਾਇ = ਜਾ ਸਕਦਾ।

## ਨਾਨਕ, ਸੇ ਜਨ ਪੂਰਨ ਹੋਏ; ਜਿਨ ਹਰਿ ਭਾਣਾ ਭਾਇ ॥੮॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਜਨ = ਪੁਰਖ ਪੂਰਨ = ਪੂਰੇ ਗਿਆਨਵਾਨ ਹੋਏ = ਹੋ ਗਏ ਹਨ, ਜਿਨ = ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਭਾਣਾ = ਹੁਕਮ ਮੰਨਣਾ ਭਾਇ = ਭਾਇਆ ਹੈ, ਚੰਗਾ ਲੱਗਦਾ ਹੈ ॥੮॥੧॥

## ਮਲਾਰ ਮਹਲਾ ੩ ॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਬੇਣੀ ਨਾਮੇ ਪੰਡਤ ਆ ਕੇ ਕਹਿਣ ਲੱਗਾ ਕਿ ਜੀਵਾਂ ਦੀ ਕਲਿਆਣ ਵੇਦ ਬਾਣੀ ਪੜ੍ਹਨ ਨਾਲ ਹੀ ਹੋ ਸਕਦੀ ਹੈ, ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਨ ਕੀਤਾ।

## ਬੇਦ ਬਾਣੀ ਜਗੁ ਵਰਤਦਾ; ਤ੍ਰੈ ਗੁਣ ਕਰੇ ਬੀਚਾਰੁ ॥

ਹੇ ਭਾਈ! ਬੇਦਾਂ ਦੀ ਬਾਣੀ ਅਨੁਸਾਰ ਸਾਰਾ ਜਗੁ = ਸੰਸਾਰ **ਵਾ:** ਜੀਵ ਵਰਤਦਾ = ਵਰਤ ਰਿਹਾ ਹੈ, ਉਹ ਵੇਦ ਬਾਣੀ ਤ੍ਰੈ = ਤਿੰਨਾਂ ਗੁਣਾਂ ਦੀ ਵੀਚਾਰ ਕਰੇ = ਕਰਦੀ ਹੈ **ਵਾ:** ਜੀਵ ਤਿੰਨਾਂ ਗੁਣਾਂ ਦੀ ਵੀਚਾਰ ਕਰਦੇ ਰਹਿੰਦੇ ਹਨ, ਭਾਵ ਤਾਮਸੀ ਪੁਰਖ ਕਰਮ ਕਾਂਡ ਕਰਦੇ ਹਨ ਰਾਜਸੀ ਲੋਕ ਉਪਾਸ਼ਨਾ ਕਰਦੇ ਹਨ, ਸਾਂਤਕੀ ਪੁਰਖ ਗਿਆਨ ਦੀ ਇੱਛਾ ਕਰਦੇ ਹਨ **ਵਾ:** ਤਾਮਸੀ ਪੁਰਖ ਸ਼ਿਵ ਜੀ ਦੇ ਉਪਾਸ਼ਕ ਹਨ, ਰਾਜਸੀ ਲੋਕ ਬ੍ਰਹਮ ਲੋਕ ਬ੍ਰਹਮਾ ਦੇ ਉਪਾਸ਼ਕ ਹਨ, ਸਾਂਤਕੀ ਲੋਕ ਵਿਸ਼ਨੂੰ ਦੇ ਉਪਾਸ਼ਕ ਹਨ।

## ਬਿਨੁ ਨਾਵੈ, ਜਮ ਡੰਡੁ ਸਹੈ; ਮਰਿ ਜਨਮੈ ਵਾਰੋ ਵਾਰ ॥

ਸੱਚੇ ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਜੀਵ ਜਮ = ਜਮਦੂਤਾਂ ਦਾ ਡੰਡਾ ਸਹੈ = ਸਹਾਰਦਾ ਹੈ, ਤੇ ਵਾਰੋ ਵਾਰ = ਬਾਰੰਬਾਰ ਜਨਮੈ = ਜੰਮਦਾ ਮਰਿ = ਮਰਦਾ ਹੈ **ਵਾ:** ਮੌਤ ਕਰਕੇ ਮਰਦਾ ਤੇ ਵਾਸ਼ਨਾ ਕਰਕੇ ਜੰਮਦਾ ਰਹਿੰਦਾ ਹੈ, ਇਉਂ ਵਾਰ ਵਾਰ ਜੂਨਾਂ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

## ਸਤਿਗੁਰ ਭੇਟੇ ਮੁਕਤਿ ਹੋਇ; ਪਾਏ ਮੋਖ ਦੁਆਰੁ ॥੧॥

ਜੇ ਜੀਵ ਨੂੰ ਪੂਰੇ ਸਤਿਗੁਰੂ ਸਾਹਿਬ ਜੀ ਭੇਟੇ = ਮਿਲ ਜਾਣ, ਤਦ ਜੀਵ ਨੂੰ ਮੁਕਤਿ = ਮੁਕਤੀ ਦੀ ਪ੍ਰਾਪਤੀ ਹੋਇ = ਹੋ ਸਕਦੀ ਹੈ ਅਤੇ ਗੁਰਾਂ ਦੇ ਪਾਸੋਂ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪਾਏ = ਪਾ ਸਕਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾ ਸਕਦਾ ਹੈ ॥੧॥

## ਮਨ ਰੇ; ਸਤਿਗੁਰੁ ਸੇਵਿ ਸਮਾਇ ॥

ਰੇ = ਹੇ ਮੇਰੇ ਪਿਆਰੇ ਮਨ! ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਵਾਹਿਗੁਰੂ ਦੀ ਜੋਤਿ ਵਿਚ ਸਮਾਇ = ਸਮਾਇਆ, ਮਿਲਿਆ ਜਾਂਦਾ ਹੈ **ਵਾ:** ਸਤਿਗੁਰਾਂ ਦੀ ਸੇਵਾ ਸਮਾਇ = ਮਸਤੀ ਦੇ ਸਹਿਤ ਹੋ ਕੇ ਭਾਵਨਾ ਨਾਲ ਕਰ।

**ਵਡੈ ਭਾਗਿ, ਗੁਰ ਪੂਰਾ ਪਾਇਆ; ਹਰਿ ਹਰਿ ਨਾਮੁ ਧਿਆਇ ॥੧॥ਰਹਾਉ॥**

ਵਡੈ = ਵੱਡਿਆਂ ਭਾਗਿ = ਕਰਮਾਂ ਕਰਕੇ ਪੂਰਾ = ਪੂਰਨ ਗੁਰੁ = ਸਤਿਗੁਰੂ ਪਾਇਆ = ਪ੍ਰਾਪਤ ਹੁੰਦਾ ਹੈ, ਅਤੇ ਉਨ੍ਹਾਂ ਗੁਰਾਂ ਦੁਆਰਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਇਆ ਜਾਂਦਾ ਹੈ ॥੧॥ਰਹਾਉ॥

**ਹਰਿ, ਆਪਣੈ ਭਾਣੈ ਸ੍ਰਿਸਟਿ ਉਪਾਈ; ਹਰਿ ਆਪੇ ਦੇਇ ਅਧਾਰੁ ॥**

ਹਰਿ = ਪਰਮੇਸ਼ਰ ਨੇ ਆਪਣੈ = ਆਪ ਦੇ ਭਾਣੈ = ਹੁਕਮ ਵਿਚ ਹੀ ਸਾਰੀ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਅਤੇ ਹਰਿ = ਪਰਮੇਸ਼ਰ ਆਪੇ = ਆਪ ਹੀ ਸਾਰਿਆਂ ਨੂੰ (ਰੋਜ਼ੀ ਆਦਿ ਦਾ) ਆਧਾਰੁ = ਆਸਰਾ ਦੇਇ = ਦਿੰਦਾ ਹੈ।

**ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ; ਹਰਿ ਸਿਉ ਲਾਗਾ ਪਿਆਰੁ ॥**

ਜਿਨ੍ਹਾਂ ਦਾ ਹਰਿ = ਪਰਮੇਸ਼ਰ ਨੇ ਆਪਣੈ = ਆਪ ਦੇ ਭਾਣੈ = ਹੁਕਮ ਵਿਚ ਚੱਲਦੇ ਜਾਣ ਕੇ ਮਨੁ = ਚਿੱਤ ਨਿਰਮਲੁ = ਉੱਜਲ ਕੀਆ = ਕੀਤਾ ਹੈ, ਭਾਵ ਅਸਤ ਜੜ੍ਹ ਦੁੱਖ ਰੂਪ ਵਾਲਾ ਸੁਭਾਅ ਨਿਰਮਲ ਕੀਤਾ ਹੈ, ਉਨ੍ਹਾਂ ਦਾ ਹਰਿ = ਪਰਮੇਸ਼ਰ ਦੇ ਸਿਉ = ਨਾਲ ਪਿਆਰੁ = ਪ੍ਰੇਮ ਲਾਗਾ = ਲੱਗ ਗਿਆ ਹੈ।

**ਹਰਿ ਕੈ ਭਾਣੈ, ਸਤਿਗੁਰੁ ਭੇਟਿਆ; ਸਭੁ ਜਨਮੁ ਸਵਾਰਣਹਾਰੁ ॥੨॥**

ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਨੂੰ ਮੰਨਣ ਵਾਲੇ ਪੁਰਖਾਂ ਨੂੰ ਪੂਰਾ ਸਤਿਗੁਰੂ ਭੇਟਿਆ = ਮਿਲਿਆ ਹੈ, ਜੋ ਗੁਰੂ ਬਾਲਕ ਅਵਸਥਾ ਤੋਂ ਲੈ ਕੇ ਸਭੁ = ਸਾਰਾ ਜਨਮ ਬ੍ਰਹਮ ਗਿਆਨ ਦੀ ਦਾਤ ਦੇ ਕੇ ਸਵਾਰਣਹਾਰੁ = ਸੰਵਾਰਨ ਵਾਲਾ ਹੈ **ਵਾ:** ਸਭਨਾਂ ਦੇ ਜਨਮ ਨੂੰ ਬ੍ਰਹਮ ਗਿਆਨ ਦੇ ਕੇ ਸੰਵਾਰਨ ਵਾਲਾ ਹੈ ॥੨॥

**ਵਾਹੁ ਵਾਹੁ ਬਾਣੀ, ਸਤਿ ਹੈ; ਗੁਰਮੁਖਿ ਬੂਝੈ ਕੋਇ ॥**

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਰੂਪ ਬਾਣੀ ਸਤਿ = ਸੱਚੀ ਹੈ **ਵਾ:** ਵਾਹੁ = ਅਸਚਰਜ ਤੇ ਵਾਹੁ = ਪ੍ਰੇਰਕ ਰੂਪ ਕਰਕੇ ਪਰਮੇਸ਼ਰ ਨੂੰ ਕਥਨ ਕਰਨਾ ਹੀ ਸੱਚੀ ਬਾਣੀ ਹੈ, ਇਸ ਗੱਲ ਨੂੰ ਗੁਰਾਂ ਦੁਆਰਾ ਕੋਇ = ਕੋਈ ਟਾਵਾਂ ਗੁਰਮੁਖ ਹੀ ਬੂਝੈ = ਬੁੱਝਦਾ, ਸਮਝਦਾ ਹੈ।

**ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ; ਤਿਸੁ ਜੇਵਡੁ ਅਵਰੁ ਨ ਕੋਇ ॥**

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਨਾਮ ਦਾ ਅਭਿਆਸ ਕਰਿ = ਕਰਕੇ ਪ੍ਰਭੁ = ਪਰਮੇਸ਼ਰ ਨੂੰ ਸਾਲਾਹੀਐ = ਸਾਲਾਹੁਣਾ ਕਰੀਏ **ਵਾ:** ਤੂੰ ਵਾਹੁ = ਅਸਚਰਜ ਰੂਪ ਹੈਂ ਤੂੰ ਵਾਹੁ = ਪ੍ਰੇਰਕ ਰੂਪ ਹੈਂ, ਇਉਂ ਕਥਨ ਕਰਕੇ ਪਰਮੇਸ਼ਰ ਨੂੰ ਸਾਲਾਹੁਣਾ ਕਰੀਏ, ਤਿਸੁ = ਉਸ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਇ = ਕੋਈ ਸਾਧਨ ਨਹੀਂ ਹੈ।

**ਆਪੇ ਬਖਸੇ, ਮੇਲਿ ਲਏ; ਕਰਮਿ ਪਰਾਪਤਿ ਹੋਇ ॥੩॥**

ਜਿਸ ਨੂੰ ਨਿਸ਼ਕਾਮ ਕਰਮ ਫਲ ਦੇਣ ਨੂੰ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਜਿਸ ਨੂੰ ਪੂਰਬਲੇ ਕਰਮਾਂ ਅਨੁਸਾਰ ਪੂਰਾ ਸਤਿਗੁਰੂ ਪ੍ਰਾਪਤ ਹੁੰਦਾ ਹੈ, ਉਸ ਨੂੰ ਪਰਮੇਸ਼ਰ ਆਪੇ = ਆਪ ਹੀ ਬਖਸੇ = ਬ੍ਰਹਮ ਗਿਆਨ ਬਖ਼ਸ਼ ਕੇ ਆਪਣੇ ਸਰੂਪ ਵਿਚ ਮੇਲ ਲਏ = ਲੈਂਦਾ ਹੈ ॥੩॥

## ਸਾਚਾ ਸਾਹਿਬੁ ਮਾਹਰੋ; ਸਤਿਗੁਰਿ ਦੀਆ ਦਿਖਾਇ ॥

ਜੋ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਸਭਨਾਂ ਦੇ ਦਿਲਾਂ ਦਾ ਮਾਹਰੋ = ਜਾਣੂ, ਭੇਤੀ ਹੈ **ਵਾ:** (ਮਾਹ + ਰੋ) ਮਾਹ = ਚੰਦਰਮਾ ਦੀ ਨਿਆਈਂ ਸਭਨਾਂ ਰੂਹਾਂ ਨੂੰ ਆਪਣੀ ਚੇਤਨ ਸਤਾ ਨਾਲ ਰੋ = ਪ੍ਰਕਾਸ਼ਨ ਵਾਲਾ ਹੈ **ਵਾ:** ਚੰਦਰਮਾ ਵੱਤ ਸਭਨਾਂ ਦੀਆਂ ਬੁੱਧੀਆਂ ਰੂਪੀ ਕਲੀਆਂ ਨੂੰ ਸ਼ੁਭ ਗੁਣਾਂ ਨਾਲ ਖਿੰਡਾਉਣ ਵਾਲਾ ਹੈਂ, ਉਹ ਸਤਿਗੁਰਾਂ ਨੇ ਅੰਦਰੋਂ ਪ੍ਰਗਟ ਕਰਕੇ ਦਿਖਾਇ = ਵਿਖਾ ਦੀਆ = ਦਿੱਤਾ ਹੈ।

## ਅੰਮ੍ਰਿਤੁ ਵਰਸੈ, ਮਨੁ ਸੰਤੋਖੀਐ; ਸਚਿ ਰਹੈ ਲਿਵ ਲਾਇ ॥

ਗੁਰੂ ਰੂਪ ਬੱਦਲ ਨਾਮ ਅੰਮ੍ਰਿਤ ਦੀ ਵਰਖਾ ਵਰਸੈ = ਵਰਸਾਉਣਾ ਕਰਨ ਤਾਂ ਮਨੁ = ਚਿੱਤ ਪਦਾਰਥਾਂ ਵੱਲੋਂ ਸੰਤੋਖੀਐ = ਸੰਤੁਸ਼ਟ ਹੁੰਦਾ ਹੈ ਅਤੇ ਫੇਰ ਇਹ ਜੀਵ ਹਰ ਵਕਤ ਸਚਿ = ਸੱਚੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ, ਭਾਵ ਲਿਵ ਜੋੜੀ ਰੱਖਦਾ ਹੈ।

## ਹਰਿ ਕੈ ਨਾਇ, ਸਦਾ ਹਰੀਆਵਲੀ; ਫਿਰਿ ਸੁਕੈ ਨਾ ਕੁਮਲਾਇ ॥੪॥

ਹਰਿ = ਪਰਮੇਸ਼ਰ ਕੈ = ਦੇ ਨਾਇ = ਨਾਮ ਜਪਣੇ ਕਰਕੇ ਸ਼ੁਭ ਗੁਣਾਂ ਰੂਪੀ ਖੇਤੀ ਸਦਾ = ਹਮੇਸ਼ਾਂ ਹਰੀਆਵਲੀ = ਹਰਿਆਵਲਤਾ ਦੇ ਸਹਿਤ ਰਹਿੰਦੀ ਹੈ, ਜੋ ਫਿਰਿ = ਮੁੜ ਕੇ ਨਾ ਨਾਸਤਕ ਹੋਣ ਕਰਕੇ ਸੁਕੈ = ਸੁੱਕਦੀ ਹੈ ਨਾ ਵਿਯੋਗ ਕਰਕੇ ਕੁਮਲਾਇ = ਕੁਮਲਾਉਂਦੀ ਹੈ **ਵਾ:** ਸ਼ਰਧਾ ਰੂਪੀ ਜੜ੍ਹ ਨਹੀਂ ਸੁੱਕਦੀ, ਨਾ ਹੀ ਸੋਗ ਕਰਕੇ ਚਿੱਤ ਕਮਲਾਉਂਦਾ ਹੈ, ਭਾਵ ਬਹੁਤੇ ਗੁਣਾਂ ਦਾ ਅਭਾਵ ਹੋਣ ਰੂਪ ਸ਼ਰਧਾ ਰੂਪੀ ਜੜ੍ਹ ਸੁੱਕਦੀ ਨਹੀਂ ਹੈ, ਨਾ ਹੀ ਥੋੜ੍ਹੇ ਗੁਣਾਂ ਦਾ ਅਭਾਵ ਹੋਣ ਰੂਪ ਕੁਮਲਾਉਂਦੀ ਹੈ ॥੪॥

[ਅੰਗ ੧੨੭੭]

## ਬਿਨੁ ਸਤਿਗੁਰ, ਕਿਨੈ ਨ ਪਾਇਓ; ਮਨਿ ਵੇਖਹੁ ਕੋ ਪਤੀਆਇ ॥

ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਸੱਚ ਸਰੂਪ ਨੂੰ ਪਾਇਓ = ਪਾਉਣਾ ਨ = ਨਹੀਂ ਕੀਤਾ, ਭਾਵੇਂ ਆਪਣੇ ਮਨਿ = ਚਿੱਤ ਵਿਚ ਕੋ = ਕੋਈ ਪਤੀਆਇ = ਪਰਤਾਵਾ, ਅਜ਼ਮਾਇਸ਼, ਨਿਸਚਾ ਕਰਕੇ ਵੇਖਹੁ = ਦੇਖ ਲਵੋ।

## ਹਰਿ ਕਿਰਪਾ ਤੇ ਸਤਿਗੁਰੁ ਪਾਈਐ; ਭੇਟੈ ਸਹਜਿ ਸੁਭਾਇ ॥

ਹਰਿ = ਪਰਮੇਸ਼ਰ ਦੀ ਕਿਰਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਸਤਿਗੁਰਾਂ ਦਾ ਦਰਸ਼ਨ (ਮਿਲਾਪ) ਪਾਈਐ = ਪਾਉਣਾ ਕਰੀਦਾ ਹੈ ਅਤੇ ਸਤਿਗੁਰਾਂ ਦੇ ਨਾਲ ਭੇਟੈ = ਮਿਲਣੇ ਕਰਕੇ ਸੁਭਾਇ = ਸੁਭਾਵਿਕ ਹੀ ਸਹਜਿ = ਸ਼ਾਂਤੀ ਪ੍ਰਾਪਤ ਹੁੰਦੀ **ਵਾ:** ਸਹਜਿ = ਸੁਤੇ-ਸਿੱਧ ਸੁਭਾਇ = ਸੁਭਾਵਿਕ ਹੀ ਹਰੀ ਭੇਟੈ = ਮਿਲ ਜਾਂਦਾ ਹੈ।

## ਮਨਮੁਖ ਭਰਮਿ ਭੁਲਾਇਆ; ਬਿਨੁ ਭਾਗਾ ਹਰਿ ਧਨੁ ਨ ਪਾਇ ॥੫॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਨੂੰ ਭਰਮ ਨੇ ਭੁਲਾਇਆ ਹੋਇਆ ਹੈ, ਇਸ ਕਰਕੇ ਨਿਸ਼ਕਾਮ ਭਾਗਾ = ਕਰਮਾਂ ਤੋਂ ਬਿਨੁ = ਬਗ਼ੈਰ ਹੋਣ ਕਰਕੇ ਮਨਮੁਖ ਪੁਰਖ ਹਰਿ = ਪਰਮੇਸ਼ਰ ਦੇ ਨਾਮ ਰੂਪ ਧਨ ਨੂੰ ਨ = ਨਹੀਂ ਪਾਇ = ਪਾ ਸਕਦੇ ॥੫॥

## ਤ੍ਰੈ ਗੁਣ ਸਭਾ ਧਾਤੁ ਹੈ; ਪੜਿ ਪੜਿ ਕਰਹਿ ਵੀਚਾਰੁ ॥

ਤ੍ਰੈ = ਤਿੰਨਾਂ (ਕਰਮ, ਉਪਾਸ਼ਨਾ, ਗਿਆਨ) ਗੁਣਾਂ ਵਿਚ ਫਸੇ ਰਹਿਣਾ ਇਹ ਸਭਾ = ਸਾਰੀ ਧਾਤੁ = ਮਾਇਆ ਹੀ ਹੈ **ਵਾ:** ਤ੍ਰੈਗੁਣ ਆਤਮਿਕ ਸੰਸਾਰ ਸਭਾ = ਸਾਰਾ ਧਾਤੁ = ਧਾਅ ਜਾਣ ਵਾਲਾ ਹੀ ਹੈ, ਭਾਵ ਮਿਥਿਆ ਹੀ ਹੈ, ਵਿਦਵਾਨ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਰਾਜਸੀ, ਤਾਮਸੀ, ਸਾਂਤਕੀ ਸੁਭਾਵਾਂ ਦਾ ਵੀਚਾਰੁ = ਨਿਰਣਾ ਕਰਹਿ = ਕਰਦੇ ਰਹਿੰਦੇ ਹਨ।

## ਮੁਕਤਿ ਕਦੇ ਨ ਹੋਵਈ; ਨਹੁ ਪਾਇਨਿ੍ ਮੋਖ ਦੁਆਰੁ ॥

ਤਿੰਨਾਂ ਗੁਣਾਂ ਵਿਚ ਫਸੇ ਹੋਏ ਪੁਰਖਾਂ ਦੀ ਕਦੇ = ਕਦਾਚਿਤ ਵੀ ਮੁਕਤਿ = ਮੁਕਤੀ ਨ = ਨਹੀਂ ਹੋਵਈ = ਹੋ ਸਕਦੀ, ਅਤੇ ਨਹੁ = ਨਾ ਹੀ ਦੁਆਰੁ = ਦੁਆਰਿਆਂ ਵਾਲੇ ਸੰਸਾਰ ਤੋਂ ਮੋਖ = ਕੈਵਲ ਮੁਕਤੀ ਪਾਇਨਿ = ਪਾ ਸਕਦੇ ਹਨ **ਵਾ:** ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਬ੍ਰਹਮ ਗਿਆਨ ਵੀ ਨਹ = ਨਹੀਂ ਪਾ ਸਕਦੇ **ਵਾ:** ਕਰਤਾ ਭੋਗਤਾ ਦੇ ਬੰਧਨਾਂ, ਹਉਮੈ ਤੋਂ ਛੁੱਟਣ ਰੂਪ ਮੁਕਤੀ ਵੀ ਨਹੀਂ ਪਾਉਂਦੇ।

## ਬਿਨੁ ਸਤਿਗੁਰ ਬੰਧਨ ਨ ਤੁਟਹੀ; ਨਾਮਿ ਨ ਲਗੈ ਪਿਆਰੁ ॥੬॥

ਪੂਰੇ ਸਤਿਗੁਰਾਂ ਤੋਂ ਬਿਨੁ = ਬਗ਼ੈਰ ਹੰਗਤਾ ਮਮਤਾ ਦੇ ਬੰਧਨ = ਜੰਜਾਲ ਨ = ਨਹੀਂ ਤੁਟਹੀ = ਟੁੱਟਦੇ ਅਤੇ ਨਾ ਹੀ ਪਰਮੇਸ਼ਰ ਦੇ ਨਾਮ ਨਾਲ ਪਿਆਰੁ = ਸਨੇਹ ਲਗੈ = ਲੱਗਦਾ ਹੈ ॥੬॥

## ਪੜਿ ਪੜਿ ਪੰਡਿਤ ਮੋਨੀ ਥਕੇ; ਬੇਦਾਂ ਕਾ ਅਭਿਆਸੁ ॥

ਬੇਦਾਂ ਕਾ = ਦਾ ਅਭਿਆਸ ਅਤੇ ਵੇਦਾਂ ਦਾ ਪਾਠ ਪੜ੍ਹ ਪੜ੍ਹ ਕੇ ਪੰਡਿਤ = ਵਿਦਵਾਨ (ਪੰਡਤ) ਲੋਕ ਤੇ ਮੋਨੀ = ਮੋਨ ਰੱਖਣ ਵਾਲੇ ਪੁਰਖ ਮੋਨ ਧਾਰ ਕੇ ਥਕੇ = ਥੱਕ, ਹਾਰ ਗਏ ਹਨ।

## ਹਰਿ ਨਾਮੁ ਚਿਤਿ ਨ ਆਵਈ; ਨਹ ਨਿਜ ਘਰਿ ਹੋਵੈ ਵਾਸੁ ॥

ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਚਿਤਿ = ਚੇਤੇ ਨ = ਨਹੀਂ ਆਵਈ = ਆਉਂਦਾ **ਵਾ:** ਚਿਤਿ = ਰਿਦੇ ਵਿਚ ਨਹੀਂ ਆਉਂਦਾ ਤੇ ਨਹ = ਨਾ ਹੀ ਉਨ੍ਹਾਂ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸੁ = ਨਿਵਾਸੁ ਹੋਵੈ = ਹੁੰਦਾ ਹੈ।

## ਜਮਕਾਲੁ ਸਿਰਹੁ ਨ ਉਤਰੈ; ਅੰਤਰਿ ਕਪਟ ਵਿਣਾਸੁ ॥੭॥

ਇਸ ਕਰਕੇ ਜਮਕਾਲ ਸਿਰਹੁ = ਸਿਰੋਂ ਨ = ਨਹੀਂ ਉਤਰੈ = ਉਤਰਦਾ, ਹਿਰਦੇ ਅੰਤਰਿ = ਵਿਚ ਕਪਟ = ਛਲ ਹੋਣ ਕਰਕੇ ਵਿਣਾਸੁ = ਨਾਸ਼ ਹੁੰਦੇ ਰਹਿੰਦੇ ਹਨ ॥੭॥

## ਹਰਿ ਨਾਵੈ ਨੋ, ਸਭੁ ਕੋ ਪਰਤਾਪਦਾ; ਵਿਣੁ ਭਾਗਾਂ ਪਾਇਆ ਨ ਜਾਇ ॥

ਹਰਿ = ਪਰਮੇਸ਼ਰ ਦੇ ਨਾਵੈ = ਨਾਮ ਨੋ = ਨੂੰ ਸਭ = ਹਰ ਕੋ = ਕੋਈ ਪਰਤਾਪਦਾ = ਬਹੁਤਾ ਲੋਚਦਾ ਹੈ, ਚਾਹੁੰਦਾ ਹੈ, ਪਰੰਤੂ ਭਾਗਾਂ = ਕਰਮਾਂ ਤੋਂ ਵਿਣੁ = ਬਗ਼ੈਰ ਨਾਮ ਪਾਇਆ ਨ = ਨਹੀਂ ਜਾਇ = ਜਾ ਸਕਦਾ।

## ਨਦਰਿ ਕਰੇ, ਗੁਰੁ ਭੇਟੀਐ; ਹਰਿ ਨਾਮੁ ਵਸੈ ਮਨਿ ਆਇ ॥

ਜਦ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਤਦ

ਪੂਰਾ ਗੁਰੂ ਭੇਟੀਐ = ਮਿਲਦਾ ਹੈ ਅਤੇ ਹਰਿ = ਪਰਮੇਸ਼ਰ ਦਾ ਨਾਮ ਮਨਿ = ਚਿੱਤ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

## ਨਾਨਕ, ਨਾਮੇ ਹੀ ਪਤਿ ਊਪਜੈ; ਹਰਿ ਸਿਉ ਰਹਾਂ ਸਮਾਇ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮੇ = ਨਾਮ ਕਰਕੇ ਹੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਊਪਜੈ = ਪੈਦਾ ਹੁੰਦੀ ਹੈ ਅਤੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਏਕਤਾ ਪਾ ਕੇ ਸਮਾਇ = ਲੀਨ ਹੋਏ ਰਹਾਂ = ਰਹੀਦਾ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਈਦਾ ਹੈ॥੮॥੨॥

## ਮਲਾਰ, ਮਹਲਾ ੩, ਅਸਟਪਦੀ, ਘਰੁ ੨; ੧ੴ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਅਸਟਪਦੀ = ਅੱਠ ਪਦਿਆਂ ਵਾਲੀ ਬਾਨੀ ਪਹਿਲਾਂ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਹਰਿ ਕ੍ਰਿਪਾ ਕਰੇ; ਗੁਰ ਕੀ ਕਾਰੈ ਲਾਏ ॥
## ਦੁਖੁ ਪਲਰਿ; ਹਰਿ ਨਾਮੁ ਵਸਾਏ ॥

ਜਦੋਂ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਤਦ ਜੀਵ ਗੁਰ = ਸਤਿਗੁਰਾਂ ਕੀ = ਦੀ ਭਗਤੀ ਰੂਪ ਕਾਰੈ = ਕਾਰ ਵਿਚ ਲਾਏ = ਲਾਉਂਦਾ ਹੈ।

ਫਿਰ ਉਹ ਜੀਵ ਦੁੱਖਾਂ ਨੂੰ ਪਲਰਿ = ਦਾਣੇ ਤੋਂ ਰਹਿਤ ਫੂਸ ਵੱਤ, ਪਰਾਲੀ ਦੀ ਨਿਆਈਂ ਜਾਣ ਕੇ ਤਿਆਗ ਦਿੰਦਾ ਹੈ **ਵਾ:** ਜੋ ਅੰਤਹਕਰਣ ਰੂਪੀ ਪਲਰਿ = ਪੱਲੇ ਵਿਚ ਦੁੱਖ ਲੱਗੇ ਹੋਏ ਹਨ, ਉਨ੍ਹਾਂ ਨੂੰ ਮੇਟਣ ਵਾਸਤੇ ਹਰਿ = ਪਰਮੇਸ਼ਰ ਦਾ ਨਾਮ ਰਿਦੇ ਵਿਚ ਵਸਾਏ = ਵਸਾਉਂਦਾ ਹੈ।

## ਸਾਚੀ ਗਤਿ; ਸਾਚੈ ਚਿਤੁ ਲਾਏ ॥ ਗੁਰ ਕੀ ਬਾਣੀ; ਸਬਦਿ ਸੁਣਾਏ ॥੧॥

ਸਾਚੈ = ਸੱਚੇ ਪਰਮੇਸ਼ਰ ਦੇ ਵਿਚ ਚਿਤੁ = ਰਿਦੇ ਨੂੰ ਲਾਏ = ਲਾਉਣੇ ਕਰਕੇ ਸਾਚੀ = ਸੱਚੀ ਗਤਿ = ਕਲਿਆਣ ਹੁੰਦੀ ਹੈ **ਵਾ:** ਜੀਵ ਈਸ ਦੀ ਏਕਤਾ ਦੀ ਗਤਿ = ਪ੍ਰਾਪਤੀ ਹੁੰਦੀ ਹੈ।

ਉਹ ਜੀਵ ਹੋਰਨਾਂ ਅਧਿਕਾਰੀ ਪੁਰਖਾਂ ਨੂੰ ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਬਾਣੀ ਦੁਆਰਾ ਸਬਦਿ = ਬ੍ਰਹਮ ਦੀ ਪ੍ਰਾਪਤੀ ਬਾਰੇ ਸੁਣਾਏ = ਸੁਣਾਉਂਦਾ ਹੈ **ਵਾ:** ਗੁਰਾਂ ਦੀ ਨਾਮ ਰੂਪ ਬਾਣੀ ਦੇ ਉਪਦੇਸ਼ ਸੁਣਾਉਂਦਾ ਹੈ॥੧॥

## ਮਨ ਮੇਰੇ; ਹਰਿ ਹਰਿ ਸੇਵਿ ਨਿਧਾਨੁ ॥

ਹੇ ਮੇਰੇ ਪਿਆਰੇ ਮਨਾਂ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਸੇਵਿ = ਸੇਵਨਾ, ਭਜਨਾ ਕਰ **ਵਾ:** ਨਿਧੀਆਂ ਦੇ ਨਿਧਾਨੁ = ਖ਼ਜ਼ਾਨੇ ਹਰਿ ਹਰਿ ਨਾਮ ਨੂੰ ਸੇਵਨਾ ਕਰ।

## ਗੁਰ ਕਿਰਪਾ ਤੇ ਹਰਿ ਧਨੁ ਪਾਈਐ; ਅਨਦਿਨੁ ਲਾਗੈ ਸਹਜਿ ਧਿਆਨੁ ॥੧॥ਰਹਾਉ॥

ਗੁਰ = ਸਤਿਗੁਰਾਂ ਦੀ ਕਿਰਪਾ = ਮੇਹਰ ਤੇ = ਤੋਂ ਹੀ ਹਰਿ = ਪਰਮੇਸ਼ਰ ਦਾ ਨਾਮ ਰੂਪ ਧਨ ਪਾਈਐ = ਪਾਉਣਾ ਕਰੀਦਾ ਹੈ ਅਤੇ ਸਹਜਿ = ਸੁਤੇ-ਸਿੱਧ ਹੀ ਅਨਦਿਨੁ = ਰਾਤ ਦਿਨੇ ਸਰੂਪ ਵਿਚ ਧਿਆਨ ਲਾਗੈ = ਲੱਗ ਜਾਂਦਾ ਹੈ ॥੧॥ਰਹਾਉ॥

## ਬਿਨੁ ਪਿਰ; ਕਾਮਣਿ ਕਰੇ ਸੀਗਾਰੁ ॥ ਦੁਹਚਾਰਣੀ ਕਹੀਐ; ਨਿਤ ਹੋਇ ਖੁਆਰੁ ॥

ਜਿਵੇਂ ਪਿਰ = ਪਤੀ ਤੋਂ ਬਿਨ = ਬਗ਼ੈਰ ਕਾਮਣਿ = ਇਸਤਰੀ ਸਰੀਰ ਉੱਤੇ ਸੋਹਣੇ ਸੋਹਣੇ ਸੀਗਾਰੁ = ਸ਼ਿੰਗਾਰ ਕਰੇ = ਕਰਦੀ ਹੈ।

ਉਹ ਦੁਹਚਾਰਣੀ = ਭੈੜੇ ਆਚਰਨ ਵਾਲੀ, ਖੋਟੇ ਵਿਚਾਰਾਂ ਵਾਲੀ ਕਹੀਐ = ਆਖੀਦੀ ਹੈ ਅਤੇ ਨਿਤ = ਨਿਤਾਪ੍ਰਤੀ ਪਰਾਏ ਪੁਰਖ ਨਾਲ ਵਿਭਚਾਰ ਕਰਕੇ ਖੁਆਰੁ = ਖ਼ਰਾਬ ਹੋਇ = ਹੁੰਦੀ ਫਿਰਦੀ ਹੈ।

ਇਸੇ ਪ੍ਰਕਾਰ ਜੋ ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਜੀਵ ਰੂਪ ਇਸਤਰੀ ਸਾਧਨਾ ਰੂਪੀ ਸ਼ਿੰਗਾਰ ਕਰਦੀ ਹੈ, ਉਹ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਕਰਕੇ ਦੁਹਚਾਰਣੀ = ਦੁਰਾਚਾਰ, ਭੈੜੇ ਆਚਰਨ ਵਾਲੀ ਕਹੀਦੀ ਹੈ ਅਤੇ ਨਿਤਾਪ੍ਰਤੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਕਰਕੇ ਖ਼ਰਾਬ ਹੁੰਦੀ ਰਹਿੰਦੀ ਹੈ।

## ਮਨਮੁਖ ਕਾ; ਇਹੁ ਬਾਦਿ ਆਚਾਰੁ ॥ ਬਹੁ ਕਰਮ ਦ੍ਰਿੜਾਵਹਿ; ਨਾਮੁ ਵਿਸਾਰਿ ॥੨॥

ਇਸੇ ਤਰ੍ਹਾਂ ਮਨਮੁਖ ਪੁਰਖ ਕਾ = ਦਾ ਗੁਰ ਉਪਦੇਸ਼ ਧਾਰੇ ਤੋਂ ਬਗ਼ੈਰ ਇਹ ਸਾਰਾ ਆਚਾਰੁ = ਕਰਤੱਬ ਬਾਦਿ = ਬੇਅਰਥ ਹੈ ਕਿਉਂਕਿ ਮਨਮੁਖ ਪੁਰਖ ਨਾਮ ਨੂੰ ਵਿਸਾਰਿ = ਭੁਲਾ ਕਰਕੇ ਬਹੁ = ਬਹੁਤ ਸਾਰੇ ਕਰਮਾਂ ਕਾਂਡਾਂ ਨੂੰ ਆਪ ਦ੍ਰਿੜ੍ਹ ਕਰਦਾ ਹੈ ਤੇ ਹੋਰਨਾਂ ਨੂੰ ਵੀ ਕਰਮਕਾਂਡ ਦ੍ਰਿੜਾਵਹਿ = ਦ੍ਰਿੜ੍ਹ ਕਰਵਾਉਂਦਾ ਹੈ ॥੨॥

## ਗੁਰਮੁਖਿ ਕਾਮਣਿ; ਬਣਿਆ ਸੀਗਾਰੁ ॥ ਸਬਦੇ; ਪਿਰੁ ਰਾਖਿਆ ਉਰ ਧਾਰਿ ॥

ਗੁਰਮੁਖਿ = ਗੁਰੂ ਦੀ ਗੱਲ ਮੰਨਣ ਵਾਲੀ ਜੀਵ ਰੂਪ ਕਾਮਣਿ = ਇਸਤਰੀ ਦਾ ਵੈਰਾਗ, ਬਿਬੇਕ, ਖਟ ਸੰਪਤੀ ਰੂਪ ਸੀਗਾਰੁ = ਸ਼ਿੰਗਾਰ ਸਫਲਾ ਬਣਿਆ ਹੈ। ਕਿਉਂਕਿ :

ਉਸ ਨੇ ਗੁਰ ਸਬਦੇ = ਉਪਦੇਸ਼ ਦੁਆਰਾ ਪਿਰੁ = ਪਤੀ ਪਰਮੇਸ਼ਰ ਨੂੰ ਉਰ = ਰਿਦੇ ਵਿਚ ਧਾਰਿ = ਧਾਰਨ ਕਰਕੇ ਰਾਖਿਆ = ਰੱਖਿਆ ਹੈ।

## ਏਕੁ ਪਛਾਣੈ; ਹਉਮੈ ਮਾਰਿ ॥ ਸੋਭਾਵੰਤੀ; ਕਹੀਐ ਨਾਰਿ ॥੩॥

ਉਸ ਨੇ ਦੇਹ ਹੀ ਹਉਮੈ = ਹੰਗਤਾ ਨੂੰ ਮਾਰਿ = ਨਵਿਰਤ ਕਰਕੇ ਏਕੁ = ਇਕ ਵਾਹਿਗੁਰੂ ਨੂੰ ਪਛਾਣੈ = ਪਹਿਚਾਣ ਲਿਆ ਹੈ।

ਉਹ ਗੁਰਮੁਖ ਜੀਵ ਰੂਪ ਨਾਰਿ = ਇਸਤਰੀ ਲੋਕ-ਪ੍ਰਲੋਕ ਵਿਚ **ਵਾ:** ਭਗਤੀ ਰੂਪ ਸੋਭਾਵੰਤੀ = ਸੋਭਾ ਵਾਲੀ ਕਹੀਐ = ਆਖੀਦੀ ਹੈ ॥੩॥

## ਬਿਨੁ ਗੁਰ ਦਾਤੇ; ਕਿਨੈ ਨ ਪਾਇਆ ॥ ਮਨਮੁਖ; ਲੋਭਿ ਦੂਜੈ ਲੋਭਾਇਆ ॥

ਦਾਤੇ = ਦਾਤਾਰ ਗੁਰ = ਸਤਿਗੁਰੂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਵਾਹਿਗੁਰੂ ਦੇ ਸਰੂਪ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ।

ਮਨਮੁਖ ਪੁਰਖ ਲੋਭਿ = ਲਾਲਚ ਕਰਕੇ ਦੂਜੈ = ਦਵੈਤ ਵਿਚ ਲੋਭਾਇਆ = ਲੁਭਾਏਮਾਨ ਹੋ ਰਿਹਾ ਹੈ।

## ਐਸੇ; ਗਿਆਨੀ ਬੂਝਹੁ ਕੋਇ ॥ ਬਿਨੁ ਗੁਰ ਭੇਟੇ; ਮੁਕਤਿ ਨ ਹੋਇ ॥੪॥

ਐਸੇ = ਅਜਿਹੇ ਵੀਚਾਰ ਨੂੰ ਗਿਆਨੀ = ਗਿਆਨਵਾਨ ਪੁਰਖ ਕੋਇ = ਕੋਈ ਵਿਰਲਾ ਹੀ ਬੂਝਹੁ = ਬੁੱਝਦਾ (ਸਮਝਦਾ) ਹੈ **ਵਾ:** ਅਜਿਹੇ ਗਿਆਨਵਾਨਾਂ ਦੁਆਰਾ ਕੋਈ ਵੀ ਬੂਝਹੁ = ਪੁੱਛ ਕੇ ਸਮਝ ਲੈਣਾ ਕਰੋ, ਕਿ :

ਪੂਰੇ ਗੁਰ = ਸਤਿਗੁਰੂ ਸਾਹਿਬ ਜੀ ਦੇ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਮੁਕਤਿ = ਮੁਕਤੀ ਨ = ਨਹੀਂ ਹੋਇ = ਹੋ ਸਕਦੀ ॥੪॥

## ਕਹਿ ਕਹਿ ਕਹਣੁ; ਕਹੈ ਸਭੁ ਕੋਇ ॥ ਬਿਨੁ ਮਨ ਮੂਏ; ਭਗਤਿ ਨ ਹੋਇ ॥

ਕਹਿ = ਕਥਨ ਕੀਤੇ ਹੋਏ ਕਹਣੁ = ਪ੍ਰਸੰਗਕਾਂ ਨੂੰ ਕਹਿ = ਆਖਣ ਵਾਲਾ ਹੋ ਕੇ ਸਭੁ = ਹਰ ਕੋਇ = ਕੋਈ ਕਹੈ = ਕਹਿੰਦਾ ਹੈ **ਵਾ:** ਰਿਖੀਆਂ ਦੀਆਂ ਕਥਨ ਕੀਤੀਆਂ ਹੋਈਆਂ ਵੇਦਾਂ ਸ਼ਾਸਤ੍ਰਾਂ ਦੀਆਂ ਕਹਾਣੀਆਂ ਨੂੰ ਕਹਿ ਕਹਿ ਕੇ ਆਪਣੇ ਆਪ ਨੂੰ ਚਿਦਾਕਾਸ਼ ਬ੍ਰਹਮ ਦਾ ਰੂਪ ਤਾਂ ਹਰ ਕੋਈ ਕਹਿੰਦਾ ਹੈ **ਵਾ:** ਕੋਈ ਕਰਮ ਕਾਂਡ ਕਰਨ ਨੂੰ ਕਹਿ = ਕਹਿੰਦਾ ਹੈ, ਕੋਇ ਉਪਾਸ਼ਨਾ ਕਰਨ ਨੂੰ ਕਹਿ = ਕਹਿੰਦਾ ਹੈ, ਕੋਈ ਗਿਆਨ ਬਾਰੇ ਕਹਿੰਦਾ ਹੈ, ਇਉਂ ਸਭ ਕੋਈ ਕਹੀ ਤਾਂ ਜਾਂਦਾ ਹੈ, ਪਰ ਮਨ ਦਾ ਮੰਦਾ ਸੁਭਾਅ ਮੂਏ = ਮਾਰੇ ਤੋਂ ਬਿਨੁ = ਬਗ਼ੈਰ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਨ = ਨਹੀਂ ਹੋਇ = ਹੋ ਸਕਦੀ

## ਗਿਆਨ ਮਤੀ; ਕਮਲ ਪਰਗਾਸੁ ॥ ਤਿਤੁ ਘਟਿ; ਨਾਮੈ ਨਾਮਿ ਨਿਵਾਸੁ ॥੫॥

ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਭਗਤੀ ਕਰਕੇ ਮਤੀ = ਬੁੱਧ ਦੇ ਅੰਦਰ ਸਰੂਪ ਦਾ ਗਿਆਨ ਹੋ ਜਾਂਦਾ ਹੈ ਅਤੇ ਰਿਦੇ ਰੂਪੀ ਕਮਲ ਵੀ ਅਪ੍ਰੋਖ ਗਿਆਨ ਕਰਕੇ ਕਰੁਣਾ, ਮੁੱਦਤਾ, ਉਪੇਖਿਆ ਰੂਪ ਪੰਖੜੀਆਂ ਦੇ ਸਹਿਤ ਪਰਗਾਸੁ = ਖਿੜ ਆਉਂਦਾ ਹੈ, ਅਤੇ :

ਤਿਤੁ = ਉਸ ਘਟਿ = ਹਿਰਦੇ ਵਿਚ ਨਾਮੈ = ਨਾਮ ਹੋਣ ਕਰਕੇ ਨਾਮਿ = ਨਾਮੀ ਦਾ ਨਿਵਾਸੁ = ਵਾਸਾ ਹੋ ਜਾਂਦਾ ਹੈ ॥੫॥

## ਹਉਮੈ ਭਗਤਿ ਕਰੇ; ਸਭੁ ਕੋਇ ॥ ਨਾ ਮਨੁ ਭੀਜੈ; ਨਾ ਸੁਖੁ ਹੋਇ ॥

ਹਉਮੈ = ਹੰਗਤਾ ਦੇ ਸਹਿਤ ਨੱਚਣ ਟੱਪਣ ਰੂਪ ਭਗਤਿ = ਭਗਤੀ ਸਭੁ = ਹਰ ਕੋਇ = ਕੋਈ ਕਰੇ = ਕਰਦਾ ਹੈ।

ਜਿਤਨਾ ਚਿਰ ਮਨੁ = ਚਿੱਤ ਵਾਹਿਗੁਰੂ ਵਿਚ ਨਾ = ਨਹੀਂ ਭੀਜੈ = ਭਿੱਜਦਾ, ਉਤਨਾ ਚਿਰ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਨਾ = ਨਹੀਂ ਹੋਇ = ਹੁੰਦੀ।

## ਕਹਿ ਕਹਿ ਕਹਣੁ; ਆਪੁ ਜਾਣਾਏ ॥ ਬਿਰਥੀ ਭਗਤਿ; ਸਭੁ ਜਨਮੁ ਗਵਾਏ ॥੬॥

ਜੋ ਵੇਦਾਂ ਸ਼ਾਸਤ੍ਰਾਂ ਵਿਚ ਕਹਣੁ = ਕਥਨ ਕੀਤੀਆਂ ਹੋਈਆਂ ਕਥਾਵਾਂ ਨੂੰ ਕਹਿ ਕਹਿ = ਆਖ ਆਖ ਕੇ ਆਪਣੇ ਆਪ ਨੂੰ ਚੰਗਾ ਜਾਣਾਏ = ਜਣਾਉਂਦਾ ਹੈ।

ਉਸ ਦੀ ਭਗਤਿ = ਭਗਤੀ ਬਿਰਥੀ = ਬੇਅਰਥ ਹੈ ਕੇਵਲ ਉਪਰੋਂ ਦੁਨੀਆਂ ਨੂੰ ਸੁਣਾ ਰਿਹਾ ਹੈ, ਇਉਂ ਉਹ ਆਪਣਾ ਸਭੁ = ਸਾਰਾ ਮਨੁੱਖਾ ਜਨਮ ਨਿਸਫਲ ਗਵਾਏ = ਗਵਾ ਰਿਹਾ ਹੈ ॥੬॥

## ਸੇ ਭਗਤ; ਸਤਿਗੁਰ ਮਨਿ ਭਾਏ ॥ ਅਨਦਿਨੁ; ਨਾਮਿ ਰਹੇ ਲਿਵ ਲਾਏ ॥

ਸੇ = ਉਹ ਪਰਮੇਸ਼ਰ ਦੇ ਅਸਲ ਭਗਤ ਹਨ, ਜੋ ਸਤਿਗੁਰਾਂ ਦੇ ਮਨਿ = ਚਿੱਤ ਵਿਚ ਭਾਏ = ਭਾਅ ਗਏ ਹਨ ਅਤੇ ਜੋ ਅਨਦਿਨੁ = ਰਾਤ ਦਿਨੇ ਸੱਚੇ ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਏ = ਲਾ ਕੇ ਰਹੇ = ਰਹਿੰਦੇ ਹਨ।

[ਅੰਗ ੧੨੭੮]

## ਸਦ ਹੀ; ਨਾਮੁ ਵੇਖਹਿ ਹਜੂਰਿ ॥ ਗੁਰ ਕੈ ਸਬਦਿ; ਰਹਿਆ ਭਰਪੂਰਿ ॥੭॥

ਸਤਿਗੁਰਾਂ ਦੁਆਰਾ ਸਦ = ਹਮੇਸ਼ਾਂ ਹੀ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਪਰਮੇਸ਼ਰ ਨੂੰ ਹਜੂਰਿ = ਸਾਹਮਣੇ, ਨੇੜੇ ਵੇਖਹਿ = ਦੇਖਦੇ ਹਨ।

ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਉਹ ਪਰਮੇਸ਼ਰ ਨੂੰ ਸਭ ਥਾਵਾਂ ਵਿਚ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਵੇਖਦੇ ਹਨ ॥੭॥

## ਆਪੇ ਬਖਸੇ; ਦੇਇ ਪਿਆਰੁ ॥ ਹਉਮੈ ਰੋਗੁ ਵਡਾ; ਸੰਸਾਰਿ ॥

ਜਿਨ੍ਹਾਂ ਨੂੰ ਗੁਰੂ ਜੀ ਆਪੇ = ਆਪ ਹੀ ਨਾਮ ਦੀ ਦਾਤਿ ਬਖਸੇ = ਬਖ਼ਸ਼ ਕਰਦੇ ਹਨ, ਉਨ੍ਹਾਂ ਨੂੰ ਪ੍ਰਭੂ ਪ੍ਰਾਪਤੀ ਵਾਲਾ ਪਿਆਰੁ = ਪ੍ਰੇਮ ਦੇਇ = ਦੇ ਦਿੰਦੇ ਹਨ **ਵਾ:** ਨਾਮ ਦਾ ਪ੍ਰੇਮ ਦੇ ਕਰਕੇ ਆਪ ਹੀ ਔਗੁਣਾਂ ਨੂੰ ਬਖ਼ਸ਼ ਲੈਂਦੇ ਹਨ।

ਬਾਕੀ ਸਾਰੇ ਸੰਸਾਰਿ = ਜਗਤ ਨੂੰ ਹਉਮੈ = ਹੰਗਤਾ ਰੂਪੀ ਵਡਾ = ਦੀਰਘ ਰੋਗੁ = ਬਿਮਾਰੀ ਲੱਗੀ ਹੋਈ ਹੈ।

## ਗੁਰ ਕਿਰਪਾ ਤੇ; ਇਹੁ ਰੋਗੁ ਜਾਇ ॥
## ਨਾਨਕ; ਸਾਚੇ ਸਾਚਿ ਸਮਾਇ ॥੮॥੧॥੩॥੫॥੮॥

ਗੁਰ = ਸਤਿਗੁਰਾਂ ਦੀ ਕਿਰਪਾ = ਮੇਹਰ ਤੇ = ਤੋਂ ਇਹੁ = ਇਹ ਹੰਗਤਾ ਰੂਪੀ ਰੋਗ ਅੰਦਰੋਂ ਚਲਿਆ ਜਾਇ = ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਚੇ = ਸੱਚੇ ਗੁਰਾਂ ਦੁਆਰਾ ਗੁਰਮੁਖ ਜਨ ਸਾਚਿ = ਸੱਚ ਸਰੂਪ ਵਿਚ ਸਮਾਇ = ਸਮਾਅ, ਲੀਨ ਹੋ ਜਾਂਦਾ ਹੈ **ਵਾ:** ਸਾਚੇ = ਸੱਚੇ ਨਾਮ ਨੂੰ ਜਪ ਕੇ ਸਾਚਿ = ਸੱਚੇ ਵਾਹਿਗੁਰੂ ਵਿਚ ਸਮਾਅ ਜਾਂਦਾ ਹੈ ॥੮॥੧॥੩॥੫॥੮॥

## ਰਾਗੁ ਮਲਾਰ, ਛੰਤ, ਮਹਲਾ ੫; ੧ੴ ਸਤਿਗੁਰ ਪ੍ਰਸਾਦਿ ॥

ਰਾਗ ਮਲਾਰ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਛੰਤ ਨਾਮੇ ਛੰਦ ਵਿਚ **ਵਾ:** ਛੰਤ = ਜਸ ਰੂਪ ਬਾਣੀ ਉਚਾਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ ॥ ਅਪਨੇ ਜਨ ਸੰਗਿ; ਰਾਤੇ ॥

ਹੇ ਪ੍ਰੀਤਮ = ਪਿਆਰੇ ਪਰਮੇਸ਼ਰ ! ਤੁਸੀਂ ਪ੍ਰੇਮਾ ਭਗਤਿ = ਭਗਤੀ ਕੇ = ਦੇ ਦਾਤੇ ਹੋ।

ਅਪਨੇ = ਆਪ ਦੇ ਪਿਆਰੇ ਗੁਰਮੁਖ ਜਨਾਂ ਦੇ ਸੰਗਿ = ਨਾਲ ਹਰ ਵਕਤ ਪ੍ਰੇਮ ਰੰਗਾਂ ਵਿਚ ਰਾਤੇ = ਰੰਗੇ ਰਹਿੰਦੇ ਹੋ।

## ਜਨ ਸੰਗਿ ਰਾਤੇ, ਦਿਨਸੁ ਰਾਤੇ; ਇਕ ਨਿਮਖ ਮਨਹੁ ਨ ਵੀਸਰੈ ॥

ਹੇ ਪਰਮੇਸ਼ਰ ! ਤੁਸੀਂ ਦਿਨਸੁ = ਦਿਨ ਰਾਤੇ = ਰਾਤ ਭਾਵ ਇਕ ਰਸ ਆਪਣੇ ਪਿਆਰੇ ਗੁਰਮੁਖ ਜਨਾਂ ਦੇ ਸੰਗਿ = ਨਾਲ ਰਾਤੇ = ਰੰਗੇ ਰਹਿੰਦੇ ਹੋ, ਇਕ ਨਿਮਖ = ਛਿਨ ਮਾਤਰ ਵੀ ਗੁਰਮੁਖ ਜਨਾਂ ਨੂੰ ਆਪਣੇ ਮਨਹੁ = ਮਨ ਵਿੱਚੋਂ ਵੀਸਰੈ = ਭੁੱਲਦੇ ਨ = ਨਹੀਂ ਹੋ।

## ਗੋਪਾਲ ਗੁਣ ਨਿਧਿ ਸਦਾ ਸੰਗੇ; ਸਰਬ ਗੁਣ ਜਗਦੀਸਰੈ ॥

ਹੇ ਗੋਪਾਲ = ਪ੍ਰਿਥਵੀ ਦੇ ਪਾਲਕ ਤੇ ਸ਼ੁਭ ਗੁਣਾਂ ਦੇ ਨਿਧਿ = ਖ਼ਜ਼ਾਨੇ **ਵਾ:** ਗੁਣਾਂ ਦੇ ਨਿਧਿ = ਸਮੁੰਦਰ ਪਰਮੇਸ਼ਰ ! ਤੁਸੀਂ ਸਦਾ = ਹਮੇਸ਼ਾਂ ਸੰਗੇ = ਅੰਗ-ਸੰਗ ਹੋ ਅਤੇ ਹੇ ਜਗਦੀਸਰੈ = ਜਗਤ ਦੇ ਈਸ਼ਰ ਪਰਮੇਸ਼ਰ ! ਤੇਰੇ ਵਿਚ ਪਤਿਤ ਪਾਵਨ, ਭਗਤ ਵਛਲ ਆਦਿ ਸਰਬ = ਸਾਰੇ ਗੁਣ ਹਨ।

## ਮਨੁ ਮੋਹਿ ਲੀਨਾ, ਚਰਨ ਸੰਗੇ; ਨਾਮ ਰਸਿ ਜਨ ਮਾਤੇ ॥

ਹੇ ਪਰਮੇਸ਼ਰ ! ਤੁਸੀਂ ਆਪਣੇ ਚਰਨਾਂ ਕਮਲਾਂ ਦੀ ਪ੍ਰੀਤਿ ਸੰਗੇ = ਨਾਲ, ਉਨ੍ਹਾਂ ਗੁਰਮੁਖਾਂ ਦਾ ਮਨੁ = ਚਿੱਤ ਮੋਹਿ = ਮੋਹਿਤ ਕਰ ਲੀਨਾ = ਲਿਆ ਹੈ, ਜੋ ਗੁਰਮੁਖ ਜਨ ਹਰ ਵਕਤ ਤੇਰੇ ਨਾਮ ਦੇ ਰਸਿ = ਪ੍ਰੇਮ ਵਿਚ ਮਾਤੇ = ਮਸਤ ਹੋਏ ਰਹਿੰਦੇ ਹਨ।

## ਨਾਨਕ, ਪ੍ਰੀਤਮ ਕ੍ਰਿਪਾਲ ਸਦਹੂੰ; ਕਿਨੈ ਕੋਟਿ ਮਧੇ ਜਾਤੇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰੀਤਮ = ਪਿਆਰੇ ਪਰਮੇਸ਼ਰ ! ਤੁਸੀਂ ਸਦਹੂੰ = ਹਮੇਸ਼ਾਂ ਹੀ ਕ੍ਰਿਪਾਲ = ਦਿਆਲੂ ਹੋ, ਕੋਟਿ = ਕਰੋੜਾਂ ਮਧੇ = ਵਿੱਚੋਂ ਕਿਨੈ = ਕਿਸੇ ਵਿਰਲੇ ਗੁਰਮੁਖ ਨੇ ਹੀ ਤੇਰੇ ਸੱਚ ਸਰੂਪ ਨੂੰ ਜਾਤੇ = ਜਾਣਿਆ ਹੈ ॥੬॥

## ਪ੍ਰੀਤਮ; ਤੇਰੀ ਗਤਿ ਅਗਮ ਅਪਾਰੇ ॥ ਮਹਾ ਪਤਿਤ; ਤੁਮ ਤਾਰੇ ॥

ਹੇ ਪ੍ਰੀਤਮ = ਪਿਆਰੇ ਪਰਮੇਸ਼ਰ ! ਤੇਰੀ = ਤੁਹਾਡੀ ਪ੍ਰਾਪਤੀ ਰੂਪ ਗਤਿ = ਮਰਯਾਦਾ ਅਗਮ = ਮਨ ਦੀ ਗੰਮਤਾ ਤੋਂ ਪਰ੍ਹੇ, ਤੇ ਪ੍ਰਕਿਰਤੀ ਦੇ ਅਪਾਰੇ = ਪਾਰਾਵਾਰ ਤੋਂ ਰਹਿਤ ਹੈ, ਕਿਉਂਕਿ :

ਮਹਾ = ਵੱਡੇ ਵੱਡੇ ਪਤਿਤ = ਪਾਪੀ ਪੁਰਖ ਵੀ ਤੁਮ = ਤੁਸੀਂ ਗੁਰਾਂ ਦੁਆਰਾ ਆਪਣਾ ਨਾਮ ਜਪਾ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੱਤੇ ਹਨ।

## ਪਤਿਤ ਪਾਵਨ, ਭਗਤਿ ਵਛਲ; ਕ੍ਰਿਪਾ ਸਿੰਧੁ ਸੁਆਮੀਆ ॥

ਹੇ ਪਰਮੇਸ਼ਰ ! ਤੁਸੀਂ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਹੋ, ਭਗਤਿ = ਭਗਤੀ ਕਰਨ ਵਾਲੇ ਭਗਤਾਂ ਦੇ ਵਛਲ = ਪਿਆਰੇ ਹੋ, ਸਾਰਿਆਂ ਦੇ ਸੁਆਮੀਆ = ਮਾਲਕ ਅਤੇ ਕ੍ਰਿਪਾ = ਦਇਆ ਦਾ ਸਿੰਧੁ = ਸਮੁੰਦਰ ਹੋ।

## ਸੰਤ ਸੰਗੇ ਭਜੁ ਨਿਸੰਗੇ; ਰੰਉ ਸਦਾ, ਅੰਤਰਜਾਮੀਆ ॥

ਗੁਰਮੁਖ ਜਨ ਸੰਤ = ਸੰਤਾਂ ਦੀ ਸੰਗੇ = ਸੰਗਤ ਦੁਆਰਾ ਨਿਸੰਗੇ = ਨਿਸੰਗ ਹੋ ਕੇ ਸਦਾ ਹੀ ਭਜੁ = ਸਿਮਰਨ ਕਰਦੇ ਰਹਿੰਦੇ ਹਨ ਅਤੇ ਹੇ ਅੰਤਰਜਾਮੀਆ = ਅੰਦਰ ਦੀ ਜਾਨਣ ਵਾਲੇ ਪਰਮੇਸ਼ਰ ! ਗੁਰਮੁਖ ਜਨ ਸਦਾ = ਹਮੇਸ਼ਾਂ ਹੀ ਤੈਨੂੰ ਰੰਉ = ਉਚਾਰਦੇ ਰਹਿੰਦੇ ਹਨ।

## ਕੋਟਿ ਜਨਮ ਭ੍ਰਮੰਤ ਜੋਨੀ; ਤੇ ਨਾਮ ਸਿਮਰਤ ਤਾਰੇ ॥

ਹੇ ਪਰਮੇਸ਼ਰ ! ਜੋ ਕੋਟਿ = ਕਰੋੜਾਂ ਜਨਮ ਜੋਨੀ = ਜੂਨਾਂ ਵਿਚ ਭ੍ਰਮੰਤ = ਭਰਮਦੇ ਸੀ ਤੇ = ਉਹ ਤੁਸੀਂ ਆਪਣਾ ਨਾਮ ਸਿਮਰਤ = ਸਿਮਰਨ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੱਤੇ ਹਨ।

## ਨਾਨਕ, ਦਰਸ ਪਿਆਸ ਹਰਿ ਜੀਉ; ਆਪਿ ਲੇਹੁ ਸਮ੍ਾਰੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀਉ = ਜੀ ! ਮੈਨੂੰ ਤੇਰੇ ਦਰਸ = ਦਰਸ਼ਨਾਂ ਦੀ ਪਿਆਸ = ਇੱਛਾ ਲੱਗੀ ਹੋਈ ਹੈ, ਆਪ ਜੀ ਸਾਨੂੰ ਕਿਰਪਾ ਕਰਕੇ ਸਮ੍ਾਰੇ = ਸੰਭਾਲ ਲੇਹੁ = ਲੈਣਾ ਕਰੋ **ਵਾ:** ਮੈਨੂੰ ਆਪਣਾ ਬਣਾ ਕੇ ਮੇਰਾ ਜੀਵਨ ਸੰਵਾਰ ਲੈਣਾ ਕਰੋ ॥੨॥

## ਹਰਿ ਚਰਨ ਕਮਲ; ਮਨੁ ਲੀਨਾ੍ ॥ ਪ੍ਰਭ ਜਲ; ਜਨ ਤੇਰੇ ਮੀਨਾ ॥

ਹੇ ਕਰਤਾਰ ! ਆਪ ਜੀ ਦੇ ਚਰਨਾਂ ਕਮਲਾਂ ਵਿਚ ਮੇਰਾ ਮਨੁ = ਚਿੱਤ ਪ੍ਰੇਮ ਨਾਲ ਲੀਨਾ੍ = ਲੀਨ ਹੋ ਗਿਆ ਹੈ।

ਹੇ ਪ੍ਰਭ = ਪਰਮੇਸ਼ਰ ! ਤੂੰ ਜਲ = ਪਾਣੀ ਦੀ ਨਿਆਈਂ ਹੈਂ ਅਤੇ ਮੈਂ ਤੇਰਾ ਸੇਵਕ ਜਨ ਤੇਰੇ ਵਿਚ ਰਹਿਣ ਵਾਲਾ ਮੀਨਾ = ਮੱਛ ਰੂਪ ਹਾਂ।

## ਜਲ ਮੀਨ ਪ੍ਰਭ ਜੀਉ, ਏਕ ਤੂਹੈ; ਭਿੰਨ ਆਨ ਨ ਜਾਨੀਐ ॥

ਹੇ ਪ੍ਰਭ = ਪਰਮੇਸ਼ਰ ਜੀਉ = ਜੀ ! ਜਲ = ਪਾਣੀ ਤੇ ਮੀਨ = ਮੱਛ ਰੂਪ ਏਕ = ਇਕ ਤੂਹੈ = ਤੂੰ ਹੀ ਹੈਂ **ਵਾ:** ਜਲ = ਪਾਣੀ ਭਾਵ ਚੇਤਨ ਰੂਪ ਤੇ ਮੀਨ = ਮੱਛ ਭਾਵ ਮਹਾਤਮਾ ਰੂਪ ਇਕ ਤੂੰ ਹੀ ਹੈਂ, ਇਸੇ ਕਰਕੇ ਤੇਰੇ ਤੋਂ ਭਿੰਨ = ਵੱਖਰਾ ਆਨ = ਹੋਰ ਕੋਈ ਵੀ ਨ = ਨਹੀਂ ਜਾਨੀਐ = ਜਾਣੀਦਾ **ਵਾ:** ਆਨ = ਦਵੈਤ ਕਰਕੇ ਵੱਖਰਾ ਹੋਣਾ ਨਹੀਂ ਜਾਣੀਦਾ।

## ਗਹਿ ਭੁਜਾ ਲੇਵਹੁ, ਨਾਮੁ ਦੇਵਹੁ; ਤਉ ਪ੍ਰਸਾਦੀ ਮਾਨੀਐ ॥

ਹੇ ਪਰਮੇਸ਼ਰ ! ਮੇਰੀ ਬਿਰਤੀ ਰੂਪ ਭੁਜਾ = ਬਾਂਹ ਗਹਿ = ਪਕੜ ਲੇਵਹੁ = ਲਵੋ ਤੇ ਮੈਨੂੰ ਆਪਣਾ ਨਾਮ ਅੰਮ੍ਰਿਤ ਦੇਵਹੁ = ਦੇਣਾ ਕਰੋ, ਕਿਉਂਕਿ ਤਉ = ਤੇਰੀ ਪ੍ਰਸਾਦੀ = ਕਿਰਪਾ ਨਾਲ ਹੀ ਤੇਰੇ ਨਾਮ ਦਾ ਮਾਨੀਐ = ਮੰਨਣ ਕਰ ਸਕੀਦਾ ਹੈ।

## ਭਜੁ ਸਾਧਸੰਗੇ, ਏਕ ਰੰਗੇ; ਕ੍ਰਿਪਾਲ ਗੋਬਿਦ ਦੀਨਾ ॥

ਹੇ ਦੀਨਾ = ਗ਼ਰੀਬਾਂ ਉੱਤੇ ਕ੍ਰਿਪਾਲ = ਕ੍ਰਿਪਾਲੂ ਹੋਣ ਵਾਲੇ ਗੋਬਿਦ = ਪਰਮੇਸ਼ਰ ! ਐਸੀ ਦਇਆ ਦ੍ਰਿਸ਼ਟੀ ਕਰੋ ਤਾਂ ਜੋ ਮੈਂ ਏਕ ਰੰਗੇ = ਇਕ ਰਸ **ਵਾ:** ਇਕ ਤੇਰੇ ਰੰਗੇ = ਪ੍ਰੇਮ ਵਿਚ ਲੀਨ ਹੋ ਕੇ ਸਾਧਸੰਗੇ = ਸਾਧਸੰਗਤ ਦੁਆਰਾ ਤੈਨੂੰ ਭਜੁ = ਭਜਨਾ, ਸਿਮਰਨਾ ਕਰਾਂ।

## ਅਨਾਥ ਨੀਚ ਸਰਣਾਇ ਨਾਨਕ; ਕਰਿ ਮਇਆ ਅਪੁਨਾ ਕੀਨਾ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਸ਼ੁਭ ਗੁਣਾਂ ਰੂਪੀ ਪਰਿਵਾਰ ਤੋਂ ਹੀਣਾ ਹੋਣ ਕਰਕੇ ਅਨਾਥ = ਯਤੀਮ ਤੇ ਮੰਦ ਕਰਮ ਕਰਨ ਵਾਲਾ ਨੀਚ ਆਪ ਜੀ ਦੀ ਸਰਣਾਇ = ਓਟ ਵਿਚ ਆਇਆ ਹਾਂ, ਹੁਣ ਮਇਆ = ਮੇਹਰਵਾਨੀ ਕਰਿ = ਕਰਕੇ ਅਪੁਨਾ = ਆਪਦਾ ਦਾਸ ਬਣਾ ਲੈਣਾ ਕੀਨਾ = ਕਰੋ ॥੩॥

## ਆਪਸ ਕਉ; ਆਪੁ ਮਿਲਾਇਆ ॥ ਭ੍ਰਮ ਭੰਜਨ; ਹਰਿ ਰਾਇਆ ॥

ਹੇ ਪਰਮੇਸ਼ਰ! ਤੂੰ ਆਪਸ = ਆਪਣੇ ਆਪ ਕਉ = ਨੂੰ ਆਪ ਹੀ ਆਪਣੇ ਨਾਲ ਮਿਲਾਇਆ = ਮਿਲਾ ਲੈਂਦਾ ਹੈਂ **ਵਾ:** ਆਪਸ = ਆਪਣੇ ਤੂੰ ਪਦ ਦੇ ਲਖ ਅਰਥ ਨੂੰ ਭਾਵ ਪਰਤਕ ਚੇਤਨ ਨੂੰ ਆਪਣੇ ਅਦ੍ਵੈਤ ਅਨੰਦ ਸਰੂਪ ਵਿਚ ਮਿਲਾ ਲੈਂਦਾ ਹੈਂ **ਵਾ:** ਆਪਸ = ਆਪਣੇ ਭਗਤ ਜਨਾਂ ਨੂੰ ਆਪਣੇ ਸਰੂਪ ਦਾ ਗਿਆਨ ਦੇ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ।

ਹੇ ਰਾਇਆ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ! ਤੂੰ ਹੀ ਭਰਮ ਆਦਿਕਾਂ ਨੂੰ ਭੰਜਨ = ਭੰਨਣ ਵਾਲਾ ਹੈਂ।

## ਆਚਰਜ ਸੁਆਮੀ ਅੰਤਰਜਾਮੀ; ਮਿਲੇ ਗੁਣ ਨਿਧਿ ਪਿਆਰਿਆ ॥

ਹੇ ਪਰਮੇਸ਼ਰ! ਤੂੰ ਆਚਰਜ = ਅਸਚਰਜ ਸਰੂਪ ਹੈਂ, ਸਾਰਿਆਂ ਦਾ ਸੁਆਮੀ = ਮਾਲਕ ਹੈਂ, ਅੰਤਰਜਾਮੀ = ਘਟਾਂ ਘਟਾਂ ਦੇ ਅੰਦਰ ਦੀ ਜਾਨਣ ਵਾਲਾ ਹੈਂ, ਹੇ ਸ਼ੁਭ ਗੁਣਾਂ ਦੇ ਨਿਧਿ = ਸਮੁੰਦਰ ਪਿਆਰਿਆ! ਤੂੰ ਮੈਨੂੰ ਗੁਰ ਉਪਦੇਸ਼ ਦੁਆਰਾ ਮਿਲੇ = ਮਿਲ ਗਿਆ ਹੈਂ।

## ਮਹਾ ਮੰਗਲ ਸੂਖ ਉਪਜੇ; ਗੋਬਿੰਦ ਗੁਣ ਨਿਤ ਸਾਰਿਆ ॥

ਹੇ ਪਰਮੇਸ਼ਰ! ਜਿਨ੍ਹਾਂ ਦੇ ਹਿਰਦੇ ਵਿਚ ਮਹਾ = ਵੱਡਾ ਭਾਵ ਅਤਿਅੰਤ ਮੰਗਲ = ਜਸ ਗਾਉਣੇ ਕਰਕੇ ਸ੍ਵੈ ਅਨੁਭਵ ਦਾ ਸੂਖ = ਸੁਖ ਉਪਜੇ = ਉਤਪੰਨ ਹੋਇਆ ਹੈ **ਵਾ:** ਵੱਡਾ ਅਨੰਦ ਭਾਵ ਆਤਮਾਨੰਦ ਰੂਪੀ ਸੁਖ ਰਿਦੇ ਵਿਚ ਉਤਪੰਨ ਹੋਇਆ ਹੈ **ਵਾ:** ਹੇ ਮਹਾਂ ਮੰਗਲ = ਅਤਿਅੰਤ ਅਨੰਦ ਸਰੂਪ ਪਰਮੇਸ਼ਰ! ਜਿਨ੍ਹਾਂ ਦੇ ਹਿਰਦੇ ਵਿਚ ਤੇਰੀ ਪ੍ਰਾਪਤੀ ਕਰਕੇ, ਆਤਮਿਕ ਸੂਖ = ਅਨੰਦ ਪੈਦਾ ਹੋਇਆ ਹੈ, ਹੇ ਗੋਬਿੰਦ = ਪਰਮੇਸ਼ਰ! ਉਨ੍ਹਾਂ ਨੇ ਨਿਤ = ਨਿਤਾਪ੍ਰਤੀ ਤੇਰੇ ਗੁਣਾਂ ਨੂੰ ਸਾਰਿਆ = ਸੰਭਾਲਣਾ ਕੀਤਾ ਹੈ।

## ਮਿਲਿ ਸੰਗਿ ਸੋਹੇ, ਦੇਖਿ ਮੋਹੇ; ਪੁਰਬਿ ਲਿਖਿਆ ਪਾਇਆ ॥

ਉਨ੍ਹਾਂ ਨੇ ਪੁਰਬਿ = ਪੂਰਬਲੇ ਨਿਸ਼ਕਾਮ ਲੇਖ ਲਿਖਿਆਂ ਅਨੁਸਾਰ ਪੂਰਨ ਸਤਿਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ, ਇਸੇ ਕਰਕੇ ਹੇ ਪਰਮੇਸ਼ਰ! ਉਹ ਤੇਰੇ ਸੰਗਿ = ਨਾਲ ਮਿਲਿ = ਮਿਲਾਪ ਕਰਕੇ ਸੋਹੇ = ਸ਼ੋਭਨੀਕ ਹੋਏ ਹਨ ਅਤੇ ਤੇਰੇ ਦਰਸ਼ਨ ਕਰਕੇ ਮੋਹੇ = ਮੋਹਿਤ ਹੋ ਗਏ ਹਨ।

## ਬਿਨਵੰਤਿ ਨਾਨਕ, ਸਰਨਿ ਤਿਨ ਕੀ; ਜਿਨੀ ਹਰਿ ਹਰਿ ਧਿਆਇਆ ॥੪॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਤਿਨ = ਉਨ੍ਹਾਂ ਪਿਆਰਿਆਂ ਦੀ ਸਰਨਿ = ਓਟ ਵਿਚ ਪੈਣਾ ਕਰਦਾ ਹਾਂ, ਜਿਨੀ = ਜਿਨ੍ਹਾਂ ਨੇ ਸਾਰਿਆਂ ਪਾਪਾਂ ਨੂੰ ਹਰਿ = ਹਰਣ ਵਾਲੇ ਤੇ ਪਾਪਾਂ ਦੇ ਹਰਿ = ਹਾਰਕ ਤੇਰੇ ਨਾਮ ਨੂੰ ਇਕ ਚਿੱਤ ਹੋ ਕੇ ਧਿਆਇਆ ਆਰਾਧਣਾ ਕੀਤਾ ਹੈ ॥੪॥੧॥

# ਵਾਰ ਮਲਾਰ ਕੀ, ਮਹਲਾ ੧, ਰਾਣੇ ਕੈਲਾਸ, ਤਥਾ ਮਾਲਦੇ ਕੀ ਧੁਨਿ;

## ੧ਓ ਸਤਿਗੁਰ ਪ੍ਰਸਾਦਿ ॥

ਇਹ ਮਲਾਰ ਕੀ = ਦੀ ਵਾਰ ਮਹਲਾ ੧ = ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ, ਸਲੋਕ ਤੇ ਮਹੱਲੇ ਸਾਂਝੇ ਹਨ ਪਰ ਪਉੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ, 'ਰਾਣੇ ਕੈਲਾਸ ਤਥਾ ਮਾਲਦੇ ਦੀ, ਧੁਨਿ' ਇਹ ਅੱਖਰ ਛੇਵੇਂ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਤੋਂ ਲਿਖਵਾਉਣਾ ਕੀਤੇ ਹਨ।

ਰਾਣਾ ਕੈਲਾਸ਼ ਦੇਵ, ਰਾਣਾ ਮਾਲਦੇਵ ਇਹ ਦੋਨੋਂ ਸਕੇ ਭਰਾ ਸਨ ਜੋ ਜਹਾਂਗੀਰ ਬਾਦਸ਼ਾਹ ਦੇ ਸਮੇਂ ਜੰਮੂ ਕਸ਼ਮੀਰ ਦੇ ਰਾਜੇ ਸਨ। ਸਮੇਂ ਅਨੁਸਾਰ ਇਨ੍ਹਾਂ ਦਾ ਪਿਤਾ ਪ੍ਰਲੋਕ ਸੁਧਾਰ ਗਿਆ, ਵੱਡੇ ਭਾਈ ਰਾਣੇ ਕੈਲਾਸ਼ ਦੇਵ ਨੇ ਪਿਤਾ ਦੇ ਸਵਰਗਵਾਸ ਹੋਣ ਤੋਂ ਮਗਰੋਂ ਸਾਰੀ ਦੌਲਤ ਤੇ ਰਾਜਭਾਗ ਆਪ ਸੰਭਾਲ ਲਿਆ, ਛੋਟੇ ਭਰਾ ਮਾਲਦੇਵ ਨੂੰ ਕੁਝ ਵੀ ਨਾ ਦਿੱਤਾ, ਮਾਲਦੇਵ ਨੇ ਆਪਣੇ ਭਰਾ ਨੂੰ ਕਿਹਾ ਕਿ ਅੱਧਾ ਰਾਜ ਮੈਨੂੰ ਦੇਣਾ ਕਰ ਤੇ ਅੱਧਾ ਰਾਜ ਤੂੰ ਸੰਭਾਲ ਲੈਣਾ ਕਰ, ਉਸ ਵੇਲੇ ਰਾਣੇ ਕੈਲਾਸ਼ ਨੇ ਕਿਹਾ ਕਿ ਮੈਂ ਤੈਨੂੰ ਕੁਝ ਵੀ ਨਹੀਂ ਦੇਵਾਂਗਾ। ਜਦ ਮਾਲਦੇਵ ਨੂੰ ਮੰਗਿਆਂ ਵੀ ਕੁਝ ਨਾ ਮਿਲਿਆ ਤਾਂ ਇਸ ਨੇ ਰਾਜਨੀਤੀ ਅਤੇ ਆਪਣੇ ਰਸੂਖ਼ (ਬਲ) ਨਾਲ ਸਾਰੀ ਪਰਜਾ ਤੇ ਸਾਰੀ ਫੌਜ ਆਪਣੀ ਤਰਫ਼ ਕਰ ਲਈ। ਇਸ ਨੇ ਆਪਣੇ ਭਰਾ ਕੈਲਾਸ਼ ਨਾਲ ਬੜਾ ਭਾਰੀ ਯੁੱਧ ਕੀਤਾ, ਯੁੱਧ ਵਿਚ ਵੱਡੇ ਭਰਾ ਕੈਲਾਸ਼ ਦੇਵ ਨੂੰ ਮਾਲਦੇਵ ਨੇ ਬੰਨ੍ਹ ਕੇ ਕੈਦ ਕਰ ਲਿਆ ਤੇ ਰਾਜ ਭਾਗ ਦਾ ਪ੍ਰਬੰਧ ਆਪਣੇ ਅਧੀਨ ਕਰ ਲਿਆ, ਜਦ ਕੈਲਾਸ਼ ਦੇਵ ਨੂੰ ਕੈਦ ਵਿਚ ਪਿਆਂ ਇਕ ਸਾਲ ਬਤੀਤ ਹੋ ਗਿਆ ਤਾਂ ਮਾਲਦੇਵ ਦੇ ਦਿਲ ਦਇਆ ਆਈ ਕਿ ਭਾਵੇਂ ਮੇਰੇ ਨਾਲ ਧੋਖਾ ਕੀਤਾ ਸੀ ਪਰ ਫੇਰ ਵੀ ਮੇਰਾ ਭਰਾ ਹੀ ਹੈ, ਇਸ ਨੇ ਮੈਨੂੰ ਅੱਧਾ ਹਿੱਸਾ ਮੰਗਣ 'ਤੇ ਵੀ ਨਹੀਂ ਦਿੱਤਾ ਸੀ, ਇਹ ਉਸਦੀ ਜ਼ਬਰਦਸਤੀ ਸੀ, ਹੁਣ ਮੇਰੀ ਜ਼ਬਰਦਸਤੀ ਹੋਵੇਗੀ ਜੇ ਮੈਂ ਅੱਧਾ ਰਾਜ ਨਹੀਂ ਦੇਵਾਂਗਾ, ਇਹ ਸੋਚਦਿਆਂ ਇਹ ਆਪਣੇ ਕੈਦ ਕੀਤੇ ਹੋਏ ਭਰਾ ਕੈਲਾਸ਼ ਦੇਵ ਕੋਲ ਗਿਆ ਜਾਂ ਇਉਂ ਵੀ ਮੰਨਿਆ ਜਾਂਦਾ ਹੈ ਕਿ ਕੈਲਾਸ਼ ਦੇਵ ਨੇ ਇਕ ਸਾਲ ਬਤੀਤ ਹੋਣ ਤੋਂ ਬਾਅਦ ਦੁਖੀ ਹੋ ਕੇ ਛੋਟੇ ਭਰਾ ਤੋਂ ਖਿਮਾ ਮੰਗਦਿਆਂ ਆਖਿਆ ਸੀ ਕਿ ਹੁਣ ਮੈਨੂੰ ਛੱਡ ਦੇਣਾ ਕਰ, ਅੱਗੇ ਵਾਸਤੇ ਮੈਂ ਤੇਰੇ ਕਹੇ ਅਨੁਸਾਰ ਚੱਲਾਂਗਾ। ਇਹ ਗੱਲ ਸੁਣ ਕੇ ਮਾਲਦੇਵ ਨੇ ਆਪਣੇ ਭਰਾ ਨੂੰ ਚੰਗੀ ਸਿਖਿਆ ਦਿੰਦਿਆਂ ਕਿਹਾ ਕਿ ਗ਼ਰੀਬਾਂ ਦੀ ਰੱਖਿਆ ਕਰਨੀ, ਪੂਰਾ ਨਿਆਂ ਕਰਨਾ, ਆਪ ਧਰਮੀ ਹੋਣਾ, ਪਰਜਾ ਨੂੰ ਧਰਮੀ ਬਣਾਉਣਾ, ਆਦਿ ਚੰਗੇ ਕਰਮ ਕਰਨੇ, ਇਹ ਗੱਲ ਸੁਣ ਕੇ ਕੈਲਾਸ਼ ਦੇਵ ਨੇ ਕਿਹਾ ਕਿ ਮੈਂ ਇਸੇ ਤਰ੍ਹਾਂ ਹੀ ਕਰਾਂਗਾ, ਮਾਲਦੇਵ ਨੇ ਉਸੇ ਵੇਲੇ ਹੁਕਮ ਦੇ ਕੇ ਉਸ ਦੀ ਬੰਦ ਖ਼ਲਾਸੀ ਕਰ ਦਿੱਤੀ ਅਤੇ ਅੱਧਾ ਰਾਜ ਭਾਗ ਸੰਭਾਲ ਦਿੱਤਾ। ਇਨ੍ਹਾਂ ਦੇ ਚੰਗੇ ਕਰਤਬ ਨੂੰ ਵੇਖ ਕੇ ਢਾਡੀਆਂ ਨੇ ਵਾਰ ਬਣਾਈ ਜੋ ਇਸ ਪ੍ਰਕਾਰ ਹੈ। ਜੈਸਾ ਕਿ :

**ਪਰਤ ਘੋੜਾ ਪਰਬਤ ਪਲਾਣ, ਸਿਰ ਟਟਰ ਅੰਬਰ। ਨਉ ਸੈ ਨਦੀ ਨੜਿੰਨਵੇ ਰਾਣਾ ਜਲ ਕੰਧਰ।**
**ਢੁੱਕਾ ਰਾਇ ਅਮੀਰ ਦੇ ਕਰ ਮੇਘ ਅਡੰਬਰ। ਆਨਤ ਖੰਡਾ ਰਾਣਿਆ ਕੈਲਾਸ਼ੇ ਅੰਦਰ।**
**ਬਿਜੁਲ ਜਿਉਂ ਚਮਕਾਣੀਆਂ ਤੇਗਾਂ ਵਿਚ ਅੰਬਰ। ਮਾਲਦੇਵ ਕੈਲਾਸ਼ ਨੂੰ ਬੰਨ੍ਹਿਆ ਕਰ ਸੰਘਰ।**
**ਫਿਰ ਅੱਧਾ ਧਨ ਮਾਲ ਦੇ ਛਡਿਆ ਗੜ੍ਹ ਅੰਦਰ। ਮਾਲਦੇਉ ਜਸ ਖੱਟਿਆ ਜਿਉ ਸਾਹ ਸਿਕੰਦਰ।**[੧]

ਇਹ ਵਾਰ ਸਮੇਂ ਅਨੁਸਾਰ ਛੇਵੇਂ ਪਾਤਸ਼ਾਹ ਦੇ ਕੋਲ ਢਾਡੀਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੇਠਾਂ

---

੧. ਇਸੇ ਅੱਠ ਤੁਕੀ ਪਉੜੀ ਨਾਲ ਮਲਾਰ ਦੀ ਅੱਠ ਤੁਕੀ ਪਉੜੀ ਮਿਲਾਈ ਹੈ ਜੈਸਾ ਕਿ : **"ਆਪੀਨੈ ਆਪੁ ਸਾਜਿ ਆਪੁ ਪਛਾਣਿਆ"**।

ਖਲੋ ਕੇ ਸਤਿਗੁਰਾਂ ਨੂੰ ਸੁਣਾਉਣਾ ਕੀਤੀ। ਇਹ ਵਾਰ ਸਤਿਗੁਰਾਂ ਦੇ ਚਿੱਤ ਵਿਚ ਭਾਅ ਗਈ ਅਤੇ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਦੇ ਪਾਸੋਂ 'ਰਾਣੇ ਕੈਲਾਸ਼ ਤਥਾ ਮਾਲਦੇ ਕੀ ਧੁਨਿ॥' ਇਹ ਅੱਖਰ ਲਿਖਵਾ ਕੇ ਰਾਗੀਆਂ ਨੂੰ ਹੁਕਮ ਕੀਤਾ ਕਿ ਜਿਵੇਂ ਰਾਣੇ ਕੈਲਾਸ਼ ਦੀ ਤੇ ਮਾਲਦੇਵ ਦੀ ਪਉੜੀ ਗਾਈ ਜਾਂਦੀ ਹੈ, ਤਿਵੇਂ ਮਲਾਰ ਦੀ ਵਾਰ ਤੁਸਾਂ ਨੇ ਗਾਉਣੀ ਹੈ।

**ਵਾ:** ਇਸੇ ਤਰ੍ਹਾਂ ਅੰਤਰੀਵ ਭਾਵ ਵਿਚ ਮਾਲਦੇਵ ਦੀ ਨਿਆਈਂ ਬਿਬੇਕ ਹੈ, ਕੈਲਾਸ਼ ਦੇਵ ਦੀ ਨਿਆਈਂ ਮੋਹ ਹੈ, ਇਉਂ ਇਸ ਵਾਰ ਵਿਚ ਬਿਬੇਕ ਦੀ ਜਿੱਤ ਤੇ ਮੋਹ ਦੀ ਹਾਰ ਵਾਲੀ ਧੁਨੀ ਉਚਾਰਨ ਕੀਤੀ ਹੋਈ ਹੈ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕ ਮਹਲਾ ੩॥

## ਗੁਰਿ ਮਿਲਿਐ ਮਨੁ ਰਹਸੀਐ; ਜਿਉ ਵੁਠੈ ਧਰਣਿ ਸੀਗਾਰੁ॥

ਗੁਰਿ = ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਮਨੁ = ਚਿਤ ਇਉਂ ਰਹਸੀਐ = ਪ੍ਰਸੰਨ ਹੁੰਦਾ ਹੈ **ਵਾ:** ਰਹਸੀਐ = ਸਿਧਾਂਤ ਨੂੰ ਪਾਉਂਦਾ ਹੈ **ਵਾ:** ਇਉਂ ਅਨੰਦਿਤ ਹੁੰਦਾ ਹੈ, ਜਿਉ = ਜਿਵੇਂ ਵੁਠੈ = ਮੀਂਹ ਦੇ ਵਰਸਣੇ ਤੋਂ ਧਰਣਿ = ਧਰਤੀ ਹਰਿਆਵਲਤਾ ਨਾਲ ਸੀਗਾਰੁ = ਸ਼ਿੰਗਾਰੀ ਜਾਂਦੀ ਹੈ **ਵਾ:** ਇਸੇ ਪ੍ਰਕਾਰ ਗੁਰ ਉਪਦੇਸ਼ ਰੂਪੀ ਮੀਂਹ ਦੇ ਵਰਸਣੇ ਕਰਕੇ ਬੁੱਧ ਰੂਪ ਧਰਤੀ ਸ਼ੁਭ ਗੁਣਾਂ ਰੂਪੀ ਹਰਿਆਵਲਤਾ ਦੇ ਸਹਿਤ ਸ਼ਿੰਗਾਰੀ ਜਾਂਦੀ ਹੈ।

## ਸਭ ਦਿਸੈ ਹਰੀਆਵਲੀ; ਸਰ ਭਰੇ ਸੁਭਰ ਤਾਲ॥

ਮੀਂਹ ਦੇ ਵਰਸਣੇ ਕਰਕੇ ਸਭ = ਸਾਰੀ ਧਰਤੀ ਹਰੀਆਵਲੀ = ਹਰਿਆਵਲਤਾ ਦੇ ਸਹਿਤ ਦਿਸੈ = ਦਿੱਸਦੀ ਹੈ, ਕੁਦਰਤੀ ਬਣੇ ਕੱਚੇ ਸਰ = ਸਰੋਵਰ ਤੇ ਮਨੁੱਖਾਂ ਦੇ ਬਣਾਏ ਪੱਕੇ ਤਾਲ = ਤਲਾਅ ਵੀ ਸੁਭਰ = ਲਬਾ ਲਬ ਪਾਣੀ ਨਾਲ ਭਰੇ = ਭਰ ਜਾਂਦੇ ਹਨ।

ਇਸੇ ਪ੍ਰਕਾਰ ਗੁਰੂ ਉਪਦੇਸ਼ ਰੂਪੀ ਬੱਦਲ ਦੇ ਵਰਸਣੇ ਕਰਕੇ ਸਾਰੀ ਬੁੱਧ ਰੂਪ ਧਰਤੀ ਕਰੁਣਾ, ਮੁੱਦਤਾ, ਮੈਤਰੀ ਆਦਿ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਦਿਸਦੀ ਹੈ, ਸਰੋਵਰਾਂ ਵੱਤ ਉੱਤਮ ਤੇ ਤਲਾਅ ਵੱਤ ਮੱਧਮ ਜਗਿਆਸੂ ਸ਼ੁਭ ਗੁਣਾਂ, ਨਾਮ ਰੂਪੀ ਜਲ ਨਾਲ ਲਬਾ ਲਬ ਭਰ ਜਾਂਦੇ ਹਨ।

## ਅੰਦਰੁ ਰਚੈ ਸਚ ਰੰਗਿ; ਜਿਉ ਮੰਜੀਠੈ ਲਾਲੁ॥

ਗੁਰਮੁਖ ਜਨ ਦਾ ਹਿਰਦਾ ਅੰਦਰੁ = ਵਿੱਚੋਂ ਇਉਂ ਸਚ = ਸੱਚੇ ਦੇ ਰੰਗਿ = ਪ੍ਰੇਮ ਵਿਚ ਰਚੈ = ਰਚਿਆ ਹੋਇਆ ਹੈ, ਜਿਉ = ਜਿਵੇਂ ਮਜੀਠ ਦਾ ਰੰਗ ਲਾਲ ਹੁੰਦਾ ਹੈ **ਵਾ:** ਇਸੇ ਪ੍ਰਕਾਰ ਗੁਰਮੁਖ ਜਨ ਦਾ ਮਨ ਭਗਤੀ ਰੂਪੀ ਮੰਜੀਠ ਰੰਗ ਦੀ ਲਾਲੀ ਸਹਿਤ ਹੋ ਜਾਂਦਾ ਹੈ।

## ਕਮਲੁ ਵਿਗਸੈ ਸਚੁ ਮਨਿ; ਗੁਰ ਕੈ ਸਬਦਿ ਨਿਹਾਲੁ॥

ਸਚੁ = ਸੱਚੇ ਨਾਮ ਦਾ ਮਨਿ = ਮੰਨਣ ਕੀਤਿਆਂ ਰਿਦਾ ਕਮਲ ਵਿਗਸੈ = ਖਿੜ ਆਉਂਦਾ ਹੈ ਅਤੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦਾ ਮੰਨਣ ਕਰਕੇ ਨਿਹਾਲੁ = ਦੁੱਖਾਂ ਤੋਂ ਰਹਿਤ ਹੋ ਜਾਈਦਾ ਹੈ **ਵਾ:** ਸਚ ਸਰੂਪ ਪਰਮੇਸ਼ਰ ਨੂੰ ਨਿਹਾਲੁ = ਨਿਹਾਰ ਭਾਵ ਵੇਖ ਲੈਣਾ ਕਰੀਦਾ ਹੈ।[੧]

---

੧. 'ਰ' ਅਤੇ 'ਲ' ਸਵਰਨੀ ਅੱਖਰ ਮੰਨ ਕੇ ਨਿਹਾਲ ਦਾ ਦੇਖਣਾ ਅਰਥ ਹੈ।

[ਅੰਗ ੧੨੭੯]

## ਮਨਮੁਖ, ਦੂਜੀ ਤਰਫ ਹੈ; ਵੇਖਹੁ ਨਦਰਿ ਨਿਹਾਲਿ ॥

ਮਨਮੁਖ ਪੁਰਖ ਦੂਜੀ = ਦੂਸਰੀ ਆਸੁਰੀ ਸੰਪਦਾ ਤਰਫ = ਵੱਲ ਲੱਗਿਆ ਰਹਿੰਦਾ ਹੈ **ਵਾ:** ਦੂਜੀ = ਖੋਟੇ ਪੁਰਖਾਂ ਦੀ ਕੁਸੰਗਤ ਵੱਲ ਲੱਗਿਆ ਰਹਿੰਦਾ ਹੈ, ਹੇ ਗਿਆਨਵਾਨੋਂ ! ਭਾਵੇਂ ਗਿਆਨ ਵਾਲੀ ਨਦਰਿ = ਦ੍ਰਿਸ਼ਟੀ ਨਾਲ ਨਿਹਾਲਿ = ਨਿਹਾਰ ਭਾਵ ਵੇਖਣ ਵਾਲੇ ਹੋ ਕੇ ਵੇਖਹੁ = ਦੇਖਣਾ ਕਰੋ **ਵਾ:** ਜਿਸ ਦੇ ਵੱਲ ਗੁਰਮੁਖ ਜਨ ਮੇਹਰ ਭਰੀ ਦ੍ਰਿਸ਼ਟੀ ਨਾਲ ਵੇਖਣਾ ਕਰਦਾ ਹੈ, ਉਹ ਪੁਰਖ ਨਿਹਾਲ ਹੋ ਜਾਂਦਾ ਹੈ।

## ਫਾਹੀ ਫਾਥੇ ਮਿਰਗ ਜਿਉ; ਸਿਰਿ ਦਿਸੈ ਜਮਕਾਲੁ ॥

ਜਿਉ = ਜਿਵੇਂ ਫਾਹੀ ਵਿਚ ਫਾਥੇ = ਫਸੇ ਹੋਏ ਮਿਰਗ = ਹਿਰਨ ਦੇ ਸਿਰ ਉਤੋਂ ਕਾਲ ਦਿਸਦਾ ਹੁੰਦਾ ਹੈ, ਇਸੇ ਤਰ੍ਹਾਂ ਮੋਹ ਰੂਪੀ ਫਾਹੀ ਵਿਚ ਫਸੇ ਹੋਏ ਮਨਮੁਖ ਰੂਪ ਹਿਰਨ ਦੇ ਸਿਰ ਉੱਤੇ ਹਰ ਵਕਤ ਜਮਕਾਲੁ = ਕਾਲ ਕਰਨ ਵਾਲਾ ਜਮਦੂਤ ਖੜਾ ਦਿੱਸਦਾ ਹੈ।

## ਖੁਧਿਆ, ਤ੍ਰਿਸਨਾ ਨਿੰਦਾ ਬੁਰੀ; ਕਾਮੁ ਕ੍ਰੋਧੁ ਵਿਕਰਾਲੁ ॥

ਮਨਮੁਖ ਨੂੰ ਪਦਾਰਥਾਂ ਦੀ ਖੁਧਿਆ = ਭੁੱਖ **ਵਾ:** ਆਸਾ ਰੂਪੀ ਭੁੱਖ, ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸਨਾ, ਲੱਗੀ ਹੋਈ ਹੈ ਤੇ ਮਨਮੁਖ ਨੇ ਨਿੰਦਾ = ਅਪਕੀਰਤੀ ਕਰਕੇ ਆਪਣੀ ਬਿਰਤੀ ਬੁਰੀ = ਭੈੜੀ ਕਰ ਛੱਡੀ ਹੈ, ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਨੇ ਮਨਮੁਖ ਵਿਕਰਾਲੁ = ਭਿਆਨਕ ਕਰ ਛੱਡਿਆ ਹੈ।

## ਏਨੀ ਅਖੀ, ਨਦਰਿ ਨ ਆਵਈ; ਜਿਚਰੁ ਸਬਦਿ ਨ ਕਰੇ ਬੀਚਾਰੁ ॥

ਏਨੀ = ਇਨ੍ਹਾਂ ਪ੍ਰਤੱਖ ਅਖੀ = ਅੱਖਾਂ ਨਾਲ ਉਪ੍ਰੋਕਤ ਕਥਨ ਕੀਤੇ ਹੋਏ ਵਿਕਾਰ ਨਦਰਿ = ਦ੍ਰਿਸ਼ਟੀ ਵਿਚ ਨ = ਨਹੀਂ ਆਵਈ = ਆਉਂਦੇ **ਵਾ:** ਪਰਮੇਸ਼ਰ ਦ੍ਰਿਸ਼ਟੀ ਵਿਚ ਨਹੀਂ ਆਉਂਦਾ, ਜਿਚਰੁ = ਜਿਤਨਾ ਚਿਰ ਜੀਵ ਗੁਰ ਸਬਦਿ = ਉਪਦੇਸ਼ ਦੀ ਵੀਚਾਰ ਨ = ਨਹੀਂ ਕਰੇ = ਕਰਦਾ, ਭਾਵ ਗੁਰ ਉਪਦੇਸ਼ ਦੀ ਵੀਚਾਰ ਦੁਆਰਾ ਵਿਚਾਰ ਰੂਪੀ ਨੇਤਰਾਂ ਵਿਚ ਪਰਮੇਸ਼ਰ ਦਾ ਸਰੂਪ ਦਿਸਦਾ ਹੈ।

## ਤੁਧੁ ਭਾਵੈ ਸੰਤੋਖੀਆਂ; ਚੂਕੈ ਆਲ ਜੰਜਾਲੁ ॥

ਹੇ ਪਰਮੇਸ਼ਰ ! ਜਦ ਤੁਧੁ = ਤੈਨੂੰ ਭਾਵੈ = ਭਾਅ ਜਾਵੇ, ਤਦ ਤੂੰ ਜੀਵ ਦੀ ਵਿਕਾਰਾਂ ਵੱਲੋਂ ਚਿੱਤ ਦੀ ਬਿਰਤੀ ਨੂੰ ਮੋੜ ਕੇ ਸੰਤੋਖੀਆਂ = ਸੰਤੋਖ ਦੇ ਸਹਿਤ ਕਰ ਦਿੰਦਾ ਹੈਂ ਅਤੇ ਉਸ ਦੇ ਆਲ = ਘਰ ਆਦਿ ਜੰਜਾਲੁ = ਬੰਧਨ **ਵਾ:** ਆਲ = ਔਲਾਦ ਆਦਿ ਦੇ ਬੰਧਨ **ਵਾ:** ਸੰਸਾਰ ਦੇ ਆਲ = ਸਮੂਹ ਬੰਧਨ **ਵਾ:** ਦੇਹ ਰੂਪੀ ਆਲੇ ਦੇ ਬੰਧਨ **ਵਾ:** ਰਿਦੇ ਰੂਪੀ ਘਰ ਦੇ ਵਿੱਚੋਂ ਕਾਮ ਆਦਿ ਵਿਕਾਰਾਂ ਦੇ ਬੰਧਨ ਚੂਕੈ = ਚੁੱਕ, ਨਵਿਰਤ ਕਰ ਦਿੰਦਾ ਹੈਂ।

## ਮੂਲੁ ਰਹੈ, ਗੁਰੁ ਸੇਵਿਐ; ਗੁਰ ਪਉੜੀ ਬੋਹਿਥੁ ॥

ਗੁਰੁ = ਸਤਿਗੁਰੂ ਦੀ ਸੇਵਿਐ = ਟਹਿਲ ਕਰਨ ਨਾਲ ਮੂਲੁ = ਮੁੱਢ ਰੂਪ ਪੁੰਨ ਕਾਇਮ ਰਹੈ = ਰਹਿ ਜਾਂਦੇ ਹਨ **ਵਾ:** ਮੂਲੁ = ਮੁੱਢ ਰੂਪ ਸਵਾਸ ਸਫਲੇ ਹੋਏ ਰਹਿੰਦੇ ਹਨ **ਵਾ:** ਮੂਲੁ = ਅਧਿਸ਼ਠਾਨ ਪਰਮੇਸ਼ਰ ਦੇ ਵਿਚ ਚਿੱਤ ਦੀ ਬਿਰਤੀ ਲੱਗੀ ਰਹਿੰਦੀ ਹੈ, ਸੰਸਾਰ ਤੋਂ ਬ੍ਰਹਮ ਰੂਪ ਪਰਬਤ ਉੱਤੇ ਚੜ੍ਹਨ ਵਾਸਤੇ ਗੁਰਾਂ ਕੋਲ ਭਗਤੀ ਰੂਪ **ਵਾ:** ਭੂਮਿਕਾ ਰੂਪੀ ਪਉੜੀ ਹੈ ਤੇ ਸੰਸਾਰ-ਸਮੁੰਦ੍ਰ ਤੋਂ ਪਾਰ ਕਰਨ ਵਾਸਤੇ ਨਾਮ, ਗਿਆਨ ਰੂਪੀ ਬੋਹਿਥੁ = ਜਹਾਜ਼ ਹੈ।

## ਨਾਨਕ, ਲਗੀ ਤਤੁ ਲੈ; ਤੂੰ ਸਚਾ ਮਨਿ ਸਚੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਡੀ ਬਿਰਤੀ ਲੈ = ਲਯ ਹੋ ਕੇ ਤਤੁ = ਸਿਧਾਂਤ ਸਰੂਪ ਦੀ ਪ੍ਰਾਪਤੀ ਵੱਲ ਲਗੀ = ਚੱਲੀ ਹੈ **ਵਾ:** ਜਿਸ ਦੀ ਬਿਰਤੀ ਪਰਮੇਸ਼ਰ ਵੱਲ ਲੱਗੀ, ਚੱਲੀ ਹੈ, ਉਹ ਤਤੁ = ਸਿਧਾਂਤ ਸਰੂਪ ਦੇ ਅਨੰਦ ਨੂੰ ਲੈ ਲੈਂਦਾ ਹੈ **ਵਾ:** ਸਾਡੀ ਜਨਾਂ ਦੀ ਤਤੁ = ਸਿਧਾਂਤ ਰੂਪ ਪਰਮੇਸ਼ਰ ਦੇ ਵਿਚ ਚਿੱਤ ਦੀ ਬਿਰਤੀ ਲੈ ਹੋ ਕੇ ਲੱਗੀ ਹੈ, ਇਸ ਲਈ ਹੇ ਭਾਈ! ਤੂੰ ਵੀ ਸਚੁ = ਸੱਚੇ ਦਾ ਮਨਿ = ਚਿੱਤ ਵਿਚ ਮੰਨਣ ਕਰ, ਫੇਰ ਤੂੰ ਵੀ ਸੱਚਾ ਹੀ ਹੋ ਜਾਵੇਂਗਾ **ਵਾ:** ਸੱਚੇ ਨਾਮ ਦਾ ਸ੍ਵਣ, ਮੰਨਣ, ਨਿਧਿਆਸਣ ਕਰ, ਫੇਰ ਤੈਨੂੰ ਮਨਿ = ਰਿਦੇ ਦੇ ਵਿੱਚੋਂ ਹੀ ਸੱਚ ਸਰੂਪ ਦੀ ਸਖਿਆਤਤਾ ਹੋ ਜਾਵੇਗੀ।

## ਮਹਲਾ ੧ ॥

## ਹੇਕੋ ਪਾਧਰੁ, ਹੇਕੁ ਦਰੁ; ਗੁਰ ਪਉੜੀ ਨਿਜ ਥਾਨੁ ॥

ਪਰਮੇਸ਼ਰ ਨੂੰ ਮਿਲਣ ਦਾ ਹੇਕੋ = ਇੱਕੋ ਪ੍ਰੇਮ ਰੂਪੀ **ਵਾ:** ਨਾਮ ਅਭਿਆਸ ਰੂਪੀ ਪਾਧਰੁ = ਰਸਤਾ ਹੈ ਤੇ ਹੇਕੁ = ਇੱਕੋ ਹੀ ਸਤਿਸੰਗਤ, ਗਿਆਨ ਰੂਪੀ ਦਰੁ = ਦਰਵਾਜ਼ਾ ਹੈ ਅਤੇ ਨਿਜ = ਆਪਣੇ ਸਰੂਪ ਰੂਪੀ ਥਾਨ = ਥਾਂ ਉੱਤੇ ਚੜ੍ਹਨ ਵਾਸਤੇ ਗੁਰਾਂ ਕੋਲ ਭਗਤੀ **ਵਾ:** ਭੂਮਿਕਾ ਰੂਪੀ ਪਉੜੀ ਹੈ।

## ਰੂੜਉ ਠਾਕੁਰੁ ਨਾਨਕਾ; ਸਭਿ ਸੁਖ ਸਾਚਉ ਨਾਮੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਹ ਠਾਕੁਰੁ = ਮਾਲਕ ਪਰਮੇਸ਼ਰ ਸਭ ਤੋਂ ਰੂੜਉ = ਸੁੰਦਰ ਸਰੂਪ ਹੈ, ਉਸ ਦਾ ਸਾਚਉ = ਸੱਚਾ ਨਾਮ ਜਪਣ ਨਾਲ ਸਭਿ = ਸਾਰੇ ਸੁਖ ਪ੍ਰਾਪਤ ਹੁੰਦੇ ਹਨ ॥੨॥

## ਪਉੜੀ ॥

## ਆਪੀਨੈ੍ ਆਪੁ ਸਾਜਿ; ਆਪੁ ਪਛਾਣਿਆ ॥

ਪਰਮੇਸ਼ਰ ਨੇ ਆਪੀਨੈ੍ = ਆਪਣੇ ਆਪ ਤੋਂ ਸ੍ਰਿਸ਼ਟੀ ਨੂੰ ਸਾਜਿ = ਸਾਜਨਾ ਕੀਤਾ ਹੈ ਤੇ ਆਪ ਹੀ ਸਾਰਿਆਂ ਦੇ ਰਾਜਸੀ, ਤਾਮਸੀ ਸਾਂਤਕੀ ਆਦਿ ਸੁਭਾਵਾਂ ਨੂੰ **ਵਾ:** ਜੀਵਾਂ ਦੇ ਕਰਮਾਂ ਨੂੰ ਪਛਾਣਿਆ = ਪਛਾਣਨਾ ਕੀਤਾ ਹੈ **ਵਾ:** ਜਿਨ੍ਹਾਂ ਨੇ ਆਪਣੇ ਆਪ ਸਰੂਪ ਦਾ ਗਿਆਨ ਰਿਦੇ ਵਿਚ ਸਾਜਿਆ ਹੈ, ਉਨ੍ਹਾਂ ਨੇ ਆਪਣਾ ਸਰੂਪ ਪਛਾਣ ਲਿਆ ਹੈ।

## ਅੰਬਰੁ ਧਰਤਿ ਵਿਛੋੜਿ; ਚੰਦੋਆ ਤਾਣਿਆ ॥

ਪਹਿਲਾਂ ਧਰਤੀ ਤੇ ਅਕਾਸ਼ ਇਕ ਅੰਡੇ ਦੀ ਸ਼ਕਲ ਵਾਂਗ ਇਕੱਠੇ ਸਨ, ਇਹ ਪਰਮੇਸ਼ਰ ਨੇ ਆਪ ਅੰਬਰੁ = ਅਕਾਸ਼ ਤੇ ਧਰਤਿ = ਧਰਤੀ ਨੂੰ ਵਿਛੋੜਿ = ਜੁਦਾ ਕਰ ਦਿੱਤਾ ਹੈ, ਅਕਾਸ਼ ਨੂੰ ਧਰਤੀ ਨਾਲੋਂ ਉੱਚਾ ਕਰਕੇ ਚੰਦੋਆ ਤਾਣ ਦਿੱਤਾ ਹੈ ਤੇ ਧਰਤੀ ਨੂੰ ਤਖ਼ਤ ਬਣਾ ਦਿੱਤਾ ਹੈ ਭਾਵ ਧਰਤੀ ਨੂੰ ਹੇਠਾਂ ਗਲੀਚੇ ਦੀ ਨਿਆਈਂ ਵਿਛਾਉਣਾ ਕੀਤਾ ਹੈ। ਜਿਸ ਪ੍ਰਭੂ ਦਾ ਜਸ ਰੂਪ ਚੰਦੋਆ ਸਾਰੇ ਪਾਸੇ ਤਾਣਿਆ ਹੋਇਆ ਹੈ **ਵਾ:** ਬ੍ਰਹਮਾ ਵਿਸ਼ਨੂੰ ਸ਼ਿਵ ਆਦਿ ਨੇ ਜਿਸ ਪ੍ਰਭੂ ਦਾ ਜਸ ਰੂਪੀ ਚੰਦੋਆ ਤਾਣਿਆ ਹੈ ਉਸਨੇ ਆਪਣੇ ਹੁਕਮ ਵਿਚ ਹੀ ਅੰਬਰ = ਅਕਾਸ਼ ਭਾਵ ਉਤਲੇ ਲੋਕਾਂ ਨੂੰ ਤੇ ਧਰਤੀ ਭਾਵ ਹੇਠਲੇ ਲੋਕਾਂ ਨੂੰ ਵਿਛੋੜ ਕੇ ਵੱਖੋ-ਵੱਖ ਕਰ ਦਿੱਤਾ ਹੈ **ਵਾ:** ਅਕਾਸ਼ ਚੰਦੋਏ ਦੀ ਨਿਆਈਂ ਹੈ ਜਿਸ ਵਿਚ ਚੰਦ ਸੂਰਜ ਤੇ ਤਾਰੇ ਆਦਿ ਬਲੌਰਾਂ ਦੀ ਨਿਆਈਂ ਲਟਕ ਰਹੇ ਹਨ। ਧਰਤੀ ਤਖ਼ਤ ਦੀ ਨਿਆਈਂ ਹੈ, ਇਸ ਵਿਚ ਸੁੰਦਰ ਰਚਨਾ ਰੂਪੀ ਮਖ਼ਮਲੀ ਵਿਛੌਣੇ ਵਿਛਾਏ ਹੋਏ ਹਨ।

## ਵਿਣੁ ਥੰਮ੍ਾ ਗਗਨੁ ਰਹਾਇ; ਸਬਦੁ ਨੀਸਾਣਿਆ ॥

ਚੇਤਨ ਬ੍ਰਹਮ ਨੇ ਥੰਮ੍ਾ = ਥਮਲੇ ਆਦਿ ਤੋਂ ਵਿਣੁ = ਬਗ਼ੈਰ ਆਪਣੇ ਆਸਰੇ ਗਗਨੁ = ਆਕਾਸ਼ **ਵਾ:** ਆਕਾਸ਼ੀ ਲੋਕਾਂ ਨੂੰ ਰਹਾਇ = ਰੱਖਿਆ ਹੋਇਆ ਹੈ, ਇਹ ਭੇਤ ਗੁਰ ਸਬਦੁ = ਉਪਦੇਸ ਦੁਆਰਾ ਨੀਸਾਣਿਆ = ਪ੍ਰਗਟ ਹੁੰਦਾ ਹੈ **ਵਾ:** ਇਸ ਗੱਲ ਦੀ ਸਬਦੁ = ਬੇਦ ਵੀ ਨੀਸਾਣਿਆ = ਉਗਾਹੀ ਦਿੰਦਾ ਹੈ **ਵਾ:** ਜਿਸ ਨੇ ਐਸੇ ਪਰਮੇਸ਼ਰ ਦੇ ਨਾਮ ਨੂੰ ਗੁਰ ਸਬਦੁ = ਉਪਦੇਸ਼ ਦੁਆਰਾ ਜਪਿਆ ਹੈ, ਉਸ ਦੇ ਰਿਦੇ ਵਿਚ ਪਰਮੇਸ਼ਰ ਨੀਸਾਣਿਆ = ਪ੍ਰਗਟ ਹੋ ਆਇਆ ਹੈ **ਅਥਵਾ** ਜਿਸ ਚੇਤਨ ਬ੍ਰਹਮ ਨੇ ਥੰਮਾਂ ਤੋਂ ਬਗ਼ੈਰ ਅਕਾਸ਼ ਨੂੰ ਰੱਖਣਾ ਕੀਤਾ ਹੈ, ਉਹ ਸਬਦੁ = ਬ੍ਰਹਮ ਸਾਰੇ ਥਾਵਾਂ ਵਿਚ ਨੀਸਾਣਿਆ = ਪ੍ਰਗਟ ਹੈ।

## ਸੂਰਜੁ ਚੰਦੁ ਉਪਾਇ; ਜੋਤਿ ਸਮਾਣਿਆ ॥

ਸੂਰਜ ਤੇ ਚੰਦੁ = ਚੰਦਰਮਾ ਰੌਸ਼ਨੀ ਲਈ ਦੋ ਦੀਵੇ ਉਪਾਇ = ਪੈਦਾ ਕਰਕੇ ਪਰਮੇਸ਼ਰ ਨੇ ਇਨ੍ਹਾਂ ਵਿਚ ਆਪਣੀ ਜੋਤਿ ਨੂੰ ਸਮਾਣਿਆ = ਸਮਾਇਆ ਹੋਇਆ ਹੈ।

## ਕੀਏ ਰਾਤਿ ਦਿਨੰਤੁ; ਚੋਜ ਵਿਡਾਣਿਆ ॥

ਜੀਵਾਂ ਨੂੰ ਕਾਰ-ਵਿਹਾਰ ਕਰਨ ਲਈ ਰਾਤ ਤੇ ਦਿਨੰਤੁ = ਦਿਨ **ਵਾ:** (ਦਿਨ + ਅੰਤ) ਦਿਨ ਦਾ ਅੰਤ ਸ਼ਾਮ ਤੇ ਰਾਤ ਦਾ ਅੰਤ ਸਵੇਰ ਆਦਿ ਬਣਾਉਣਾ ਕੀਏ = ਕੀਤੇ ਹਨ, ਇਉਂ ਉਸ ਪਰਮੇਸ਼ਰ ਦੇ ਵਿਡਾਣਿਆ = ਅਸਚਰਜ ਚੋਜ = ਕੌਤਕ ਹਨ।

## ਤੀਰਥ ਧਰਮ ਵੀਚਾਰ; ਨਾਵਣ ਪੁਰਬਾਣਿਆ ॥

('ਨਾਵਣ' ਭਾਰਾ ਬੋਲੋ)

ਪਰਮੇਸ਼ਰ ਨੇ ਆਪ ਹੀ ਤੀਰਥ ਪੈਦਾ ਕੀਤੇ ਹਨ, ਆਪ ਹੀ ਧਰਮ ਦਾ ਨਿਰਣਾ ਤੇ ਅਧਰਮ ਦੀ ਵੀਚਾਰ ਪੈਦਾ ਕਰ ਦਿੱਤੀ ਹੈ, ਭਾਵ ਧਰਮੀ ਪੁਰਖ ਤੇ ਅਧਰਮੀ ਪੁਰਖ ਦਾ ਨਿਰਣਾ ਕਰ ਦਿੱਤਾ ਹੈ ਅਤੇ ਆਪ ਹੀ ਨਾਵਣ = ਇਸ਼ਨਾਨ ਕਰਨ ਲਈ ਪੁਰਬਾਣਿਆ = ਪੁਰਬ ਬਣਾਉਣਾ ਕੀਤੇ ਹਨ।

## ਤੁਧੁ ਸਰਿ ਅਵਰੁ ਨ ਕੋਇ; ਕਿ ਆਖਿ ਵਖਾਣਿਆ ॥

ਹੇ ਪਰਮੇਸ਼ਰ ! ਤੁਧੁ = ਤੇਰੇ ਸਰਿ = ਬਰਾਬਰ ਅਵਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੈ, ਕਿ = ਕੀ ਆਖਿ = ਕਹਿ ਕੇ ਵਖਾਣਿਆ = ਕਥਨ ਕਰੀਏ **ਵਾ:** ਕੀ ਆਖਿ = ਅਖਿਆਣਾ, ਮੁਖ ਦੁਆਰਾ ਕਥਨ ਕਰੀਏ ਕਿ ਫਲਾਣਾ ਤੇਰੇ ਵਰਗਾ ਹੈ, ਭਾਵ ਤੇਰੇ ਵਰਗਾ ਕੋਈ ਨਹੀਂ ਹੈ।

## ਸਚੈ ਤਖਤਿ ਨਿਵਾਸੁ; ਹੋਰ ਆਵਣ ਜਾਣਿਆ ॥੧॥

ਹੇ ਪਰਮੇਸ਼ਰ ! ਤੂੰ ਸਚੈ = ਸੱਚੇ ਸਾਧਸੰਗਤ ਰੂਪੀ **ਵਾ:** ਸੱਚੇ ਸਰੂਪ ਰੂਪੀ ਤਖਤਿ = ਸਿੰਘਾਸਣ ਉੱਤੇ ਨਿਵਾਸੁ = ਵਾਸਾ ਕਰਦਾ ਹੈਂ, ਹੋਰ ਬਾਕੀ ਸੰਸਾਰ ਆਵਣ = ਆਉਣ ਜਾਣਿਆ = ਜਾਣ ਵਾਲਾ ਬਣਾਉਣਾ ਕੀਤਾ ਹੈ ॥੧॥

## ਸਲੋਕ ਮਃ ੧ ॥

## ਨਾਨਕ, ਸਾਵਣਿ ਜੇ ਵਸੈ; ਚਹੁ ਓਮਾਹਾ ਹੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਜੇ = ਜੇਕਰ ਸਾਵਣਿ = ਸਾਉਣ ਦੇ ਮਹੀਨੇ ਮੀਂਹ ਵਸੈ =

ਵਰਸਣ ਲੱਗ ਜਾਵੇ ਤਾਂ ਚਹੁ = ਚਾਰ ਚੀਜ਼ਾਂ (ਚਾਰ ਪ੍ਰਕਾਰ ਦੇ ਜੀਵਾਂ) ਨੂੰ ਜ਼ਿਆਦਾ ਓਮਾਹਾ = ਉਤਸ਼ਾਹ ਹੋਇ = ਹੁੰਦਾ ਹੈ।

***ਪ੍ਰਸ਼ਨ :*** *ਕਿਸ ਕਿਸ ਨੂੰ ਉਤਸ਼ਾਹ ਹੁੰਦਾ ਹੈ ?*
***ਗੁਰ-ਉੱਤਰ :***

## ਨਾਗਾਂ, ਮਿਰਗਾਂ, ਮਛੀਆਂ; ਰਸੀਆਂ ਘਰਿ ਧਨੁ ਹੋਇ ॥੧॥

ਨਾਗਾਂ = ਸੱਪਾਂ, ਮਿਰਗਾਂ = ਹਿਰਨਾਂ, ਮੱਛੀਆਂ ਅਤੇ ਜਿਸ ਦੇ ਘਰ ਰਸੀਆਂ = ਰਸਾਂ ਕਸਾਂ ਦੇ ਖਾਣ ਪੀਣ ਲਈ ਧਨ ਹੋਇ = ਹੋਵੇ **ਵਾ:** ਜਿਸਦੇ ਘਰ ਧਨ ਹੋਵੇ, ਉਹ ਵਿਸ਼ੇ ਰਸਾਂ ਨੂੰ ਭੋਗ ਕੇ ਪ੍ਰਸੰਨ ਹੁੰਦੇ ਹਨ।

**ਨਾਗਾਂ** = ਸੱਪਾਂ ਨੂੰ ਵਰਖਾ ਪੈਣ ਕਰਕੇ ਠੰਡ ਹੁੰਦੀ ਹੈ, ਭਾਵ ਸੱਪਾਂ ਨੂੰ ਜ਼ਹਿਰ ਦੀ ਤਪਸ਼ ਵੱਲੋਂ ਠੰਢ ਮਹਿਸੂਸ ਹੁੰਦੀ ਹੈ।

**ਮਿਰਗਾਂ** = ਹਿਰਨਾਂ ਨੂੰ ਵਰਖਾ ਪੈਣ ਕਾਰਨ ਬਹੁਤੀ ਹਰਿਆਵਲਤਾ ਨੂੰ ਦੇਖ ਕੇ ਤੇ ਸੁੰਦਰ ਅਸਥਾਨ ਉੱਤੇ ਫਿਰਨ ਕਰਕੇ ਪ੍ਰਸੰਨਤਾ ਹੁੰਦੀ ਹੈ।

**ਮੱਛੀਆਂ** = ਮੱਛੀਆਂ ਬਹੁਤਾ ਪਾਣੀ ਹੋਣ ਕਾਰਨ ਪ੍ਰਸੰਨ ਹੁੰਦੀਆਂ ਹਨ।

**ਰਸੀਆਂ ਘਰਿ ਧਨੁ ਹੋਇ ॥੧॥**

ਜਿਸ ਦੇ ਘਰ ਬਹੁਤਾ ਧਨ ਪਦਾਰਥ ਹੋਵੇ, ਉਹ ਵਰਖਾ ਪੈਣ ਤੋਂ ਚੰਗੇ ਚੰਗੇ ਪਦਾਰਥ ਖਾ ਪੀ ਕੇ ਪ੍ਰਸੰਨ ਹੁੰਦਾ ਹੈ ॥੧॥

## ਮः ੧ ॥
## ਨਾਨਕ, ਸਾਵਣਿ ਜੇ ਵਸੈ; ਚਹੁ ਵੇਛੋੜਾ ਹੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਸਾਵਣਿ = ਸਾਉਣ ਦੇ ਮਹੀਨੇ ਬੱਦਲ ਵਸੈ = ਵਰਸਣ ਲੱਗ ਜਾਣ ਤਾਂ ਚਹੁ = ਚਾਰ ਚੀਜ਼ਾਂ ਨੂੰ ਜ਼ਿਆਦਾ ਵੇਛੋੜਾ = ਵਿਯੋਗ (ਦੁੱਖ) ਹੋਇ = ਹੁੰਦਾ ਹੈ।

## ਗਾਈ ਪੁਤਾ, ਨਿਰਧਨਾ; ਪੰਥੀ ਚਾਕਰੁ ਹੋਇ ॥੨॥

ਗਾਈ = ਗਾਵਾਂ ਦੇ ਪੁਤਾ = ਪੁੱਤਰ ਬੈਲਾਂ, ਨਿਰਧਨਾ = ਧਨ ਤੋਂ ਹੀਣੇ ਪੁਰਖਾਂ ਨੂੰ, ਪੰਥੀ = ਮੁਸਾਫ਼ਰਾਂ ਤੇ ਚਾਕਰੁ = ਨੌਕਰ ਨੂੰ ਵਿਛੋੜਾ ਦੁੱਖ ਹੋਇ = ਹੁੰਦਾ ਹੈ।

ਅਰਥਾਤ **ਗਾਈ ਪੁਤਾ** = ਗਾਂ ਦੇ ਪੁਤਾ = ਪੁੱਤਰ ਬੈਲ ਨੂੰ ਹਲ ਜੋੜਨ ਵਾਸਤੇ ਵੱਗ ਵਿੱਚੋਂ ਕੱਢ ਕੇ ਵੱਗ ਨਾਲੋਂ ਵਿਛੋੜਿਆ ਜਾਂਦਾ ਹੈ, ਭਾਵ ਵੱਗ ਨਾਲੋਂ ਵਿਛੁੜ ਕੇ ਗਿੱਲੀ ਜ਼ਮੀਨ ਵਿਚ ਵਗਨ ਨਾਲ ਬੈਲ ਨੂੰ ਦੁੱਖ ਹੁੰਦਾ ਹੈ।

**ਨਿਰਧਨਾ** = ਧਨ ਤੋਂ ਹੀਣੇ ਪੁਰਖਾਂ ਨੂੰ ਬਹੁਤਾ ਦੁੱਖ ਹੁੰਦਾ ਹੈ ਕਿਉਂਕਿ ਉਹ ਹਰ ਰੋਜ਼ ਕਿਰਤ ਕਰਕੇ ਆਪਣਾ ਪੇਟ ਭਰਦੇ ਹਨ, ਵਰਖਾ ਪੈਣ 'ਤੇ ਕੋਈ ਵੀ ਕਾਰਜ ਨਹੀਂ ਕਰ ਸਕਦੇ।

**ਪੰਥੀ** = ਮੁਸਾਫ਼ਰਾਂ ਨੂੰ ਵੀ ਬਹੁਤਾ ਦੁੱਖ ਹੁੰਦਾ ਹੈ ਕਿਉਂਕਿ ਵਰਖਾ ਪੈਣ ਨਾਲ ਸਫ਼ਰ ਕਰਨ ਵਿਚ ਰੁਕਾਵਟ ਆ ਜਾਂਦੀ ਹੈ।

**ਚਾਕਰੁ ਹੋਇ** = ਨੌਕਰਾਂ ਨੂੰ ਵੀ ਬਹੁਤੀ ਔਕੜ ਹੁੰਦੀ ਹੈ, ਕਿਉਂਕਿ ਨੌਕਰ ਨੂੰ ਮਾਲਕ ਦਾ ਕੰਮ ਮੀਂਹ ਪੈਂਦੇ ਵਿਚ ਵੀ ਕਰਨਾ ਪੈਂਦਾ ਹੈ ॥੨॥

## ਦੂਸਰਾ ਅਰਥ

**ਨਾਨਕ, ਸਾਵਣਿ ਜੇ ਵਸੈ; ਚਹੁ ਓਮਾਹਾ ਹੋਇ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਪ੍ਰਕਾਰ ਜੇਕਰ ਮਨੁੱਖਾ ਜਨਮ ਰੂਪੀ ਸਾਉਣ ਦੇ ਮਹੀਨੇ ਵਿਚ ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਵਰਖਾ ਕਰਨ ਤਾਂ ਚਹੁ = ਚਾਰ ਜਾਣਿਆਂ ਦੇ ਤਾਈਂ ਉਤਸ਼ਾਹ ਹੁੰਦਾ ਹੈ।

***ਪ੍ਰਸ਼ਨ :*** *ਕਿਸ ਕਿਸ ਨੂੰ ਉਤਸ਼ਾਹ ਹੁੰਦਾ ਹੈ?*

***ਗੁਰ-ਉੱਤਰ :***

**ਨਾਗਾਂ, ਮਿਰਗਾਂ, ਮਛੀਆਂ; ਰਸੀਆਂ ਘਰਿ ਧਨੁ ਹੋਇ॥੧॥**

**ਨਾਗਾਂ** = ਸੱਪਾਂ ਦੀ ਨਿਆਈਂ ਸਮਾਧੀ ਲਗਾਉਣ ਵਾਲੇ ਸੰਨਿਆਸੀ ਪੁਰਖਾਂ ਨੂੰ ਉਤਸ਼ਾਹ ਹੁੰਦਾ ਹੈ, ਕਿਉਂਕਿ ਸਮਾਧੀ ਲਾਉਣ ਵਕਤ ਜੋ ਕਠਿਨਤਾ ਆਉਂਦੀ ਹੈ ਉਹ ਉਪਦੇਸ਼ ਰੂਪੀ ਵਰਖਾ ਦੇ ਵਰਸਣ ਕਰਕੇ ਜਾਂ ਉਪਦੇਸ਼ ਨੂੰ ਸੁਣਨ ਨਾਲ ਦੂਰ ਹੋ ਜਾਂਦੀ ਹੈ ਭਾਵ ਜੋ ਬਿਰਤੀ ਪਦਾਰਥਾਂ ਵੱਲ ਡੋਲਦੀ ਹੁੰਦੀ ਹੈ, ਉਹ ਟਿਕ ਜਾਂਦੀ ਹੈ।

**ਮਿਰਗਾਂ** = ਹਿਰਨਾਂ ਦੀ ਨਿਆਈਂ ਵਾਨ ਪ੍ਰਸਤੀ ਪੁਰਖਾਂ ਨੂੰ ਉਤਸ਼ਾਹ ਹੁੰਦਾ ਹੈ ਕਿਉਂਕਿ ਉਪਦੇਸ਼ ਸੁਣਨ ਨਾਲ ਭਾਵ ਉਨ੍ਹਾਂ ਦੀ ਬੁੱਧ ਰੂਪ ਧਰਤੀ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹੋ ਜਾਂਦੀ ਹੈ, ਉਨ੍ਹਾਂ ਦਾ ਭੇਖ ਧਾਰਿਆ ਸਫਲਾ ਹੋ ਜਾਂਦਾ ਹੈ **ਵਾ:** ਉਨ੍ਹਾਂ ਨੂੰ ਪ੍ਰਭੂ ਪ੍ਰਾਪਤੀ ਹੋਣ ਦਾ ਉਤਸ਼ਾਹ ਹੁੰਦਾ ਹੈ।

**ਮਛੀਆਂ** = ਮੱਛੀਆਂ ਦੀ ਨਿਆਈਂ ਸੇਵਾ, ਭਾਵਨਾ ਵਾਲੇ ਪ੍ਰੇਮੀ ਪੁਰਖਾਂ ਨੂੰ ਉਤਸ਼ਾਹ ਹੁੰਦਾ ਹੈ, ਕਿਉਂਕਿ ਉਪਦੇਸ਼ ਸ੍ਰਵਣ ਕਰਨ ਨਾਲ ਉਨ੍ਹਾਂ ਦੇ ਅੰਦਰ ਹੋਰ ਚੇਤਨ ਰੂਪ ਜਲ ਦੀ ਪ੍ਰਾਪਤੀ ਦਾ ਪ੍ਰੇਮ ਵੱਧ ਜਾਂਦਾ ਹੈ।

**ਰਸੀਆਂ ਘਰਿ ਧਨੁ ਹੋਇ॥**

ਜਿਸ ਨਾਮ ਰਸੀਏ ਜਗਿਆਸੂ ਦੇ ਰਿਦੇ ਰੂਪੀ ਘਰ ਵਿਚ ਵੈਰਾਗ, ਬਿਬੇਕ, ਖਟ ਸੰਮਤੀ, ਮੋਖ ਇੱਛਾ ਆਦਿ ਸਾਧਨਾ ਰੂਪ ਧਨ ਹੁੰਦਾ ਹੈ, ਉਸ ਨੂੰ ਵੀ ਬਹੁਤ ਉਤਸ਼ਾਹ ਹੁੰਦਾ ਹੈ ਕਿਉਂਕਿ ਉਸ ਦੇ ਸਾਧਨ ਸਫਲੇ ਹੋ ਜਾਂਦੇ ਹਨ।

**ਵਾ:** ਜਿਸ ਨਾਮ ਰਸੀਏ ਤੱਤਬੇਤੇ ਮਹਾਤਮਾ ਦੇ ਰਿਦੇ ਰੂਪੀ ਘਰ ਵਿਚ ਆਤਮਾਨੰਦ ਰੂਪੀ ਧਨ ਹੁੰਦਾ ਹੈ, ਉਸ ਨੂੰ ਵੀ ਬਹੁਤ ਉਤਸ਼ਾਹ ਹੁੰਦਾ ਹੈ ਕਿਉਂਕਿ ਉਪਦੇਸ਼ ਰੂਪੀ ਵਰਖਾ ਦੇ ਵਰਸਣੇ ਕਰਕੇ ਉਹ ਜੀਵਨ ਮੁਕਤੀ ਦਾ ਅਨੰਦ ਪਾਉਂਦਾ ਹੈ॥੧॥

**ਮਃ ੧॥ ਨਾਨਕ, ਸਾਵਣਿ ਜੇ ਵਸੈ; ਚਹੁ ਵੇਛੋੜਾ ਹੋਇ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਪ੍ਰਕਾਰ ਜੇਕਰ ਮਨੁੱਖਾ ਜਨਮਾਂ ਰੂਪੀ ਸਾਉਣ ਦੇ ਮਹੀਨੇ ਵਿਚ ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਵਰਖਾ ਕਰ ਦੇਣ ਤਾਂ ਚਾਰ ਜਾਣਿਆਂ ਨੂੰ ਵਿਯੋਗ, ਦੁੱਖ ਹੁੰਦਾ ਹੈ।

**ਗਾਈ ਪੁਤਾ, ਨਿਰਧਨਾ; ਪੰਥੀ ਚਾਕਰੁ ਹੋਇ॥੨॥**

**ਗਾਈ ਪੁਤਾ** = ਗਾਵਾਂ ਦੇ ਪੁੱਤਰ ਬੈਲਾਂ ਵੱਤ ਆਲਸੀ ਪੁਰਖਾਂ ਨੂੰ ਵਿਯੋਗ, ਦੁੱਖ ਹੁੰਦਾ ਹੈ, ਭਾਵ ਗੁਰਾਂ ਦੇ ਅੰਮ੍ਰਿਤ ਵੇਲੇ ਉੱਠਣ ਦੇ ਉਪਦੇਸ਼ ਨੂੰ ਸੁਣ ਕੇ ਦੁੱਖ ਹੁੰਦਾ ਹੈ। ਜੈਸਾ ਕਿ :

> **ਸਲੋਕ॥ ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥**
> **ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥੧॥** *(ਅੰਗ ੨੫੫)*

**ਨਿਰਧਨਾ** = ਨਾਮ, ਸ਼ੁਭ ਗੁਣਾਂ ਰੂਪੀ ਧਨ ਤੋਂ ਹੀਣੇ ਪੁਰਖਾਂ ਦਾ ਵੀ ਪ੍ਰਭੂ ਨਾਲੋਂ ਵਿਛੋੜਾ ਪਿਆ ਰਹਿੰਦਾ ਹੈ **ਵਾ:** ਦੁੱਖ ਹੁੰਦਾ ਹੈ। ਜੈਸਾ ਕਿ :

**ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ ॥**
**ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥੧॥** *(ਅੰਗ ੧੨੪੪)*

**ਪੰਥੀ** = ਬਹੁਤੇ ਪੰਥੀ = ਪੰਥਾਂ, ਭੇਖਾਂ ਦੇ ਰਸਤਿਆਂ ਵਿਚ ਭਰਮਣ ਵਾਲੇ, **ਵਾ:** ਪੰਥ ਦੇ ਅਭਿਮਾਨੀ ਪੁਰਖਾਂ ਨੂੰ ਵੀ ਦੁੱਖ ਹੁੰਦਾ ਹੈ **ਵਾ:** ਪ੍ਰਭੂ ਨਾਲੋਂ ਵਿਛੋੜਾ ਪੈ ਜਾਂਦਾ ਹੈ। ਜੈਸਾ ਕਿ :

**ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ ॥**
**ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨ ਹਠਿ ਜਨਮੁ ਗਵਾਇਆ ॥**
**ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ ॥** *(ਅੰਗ ੫੧੩)*

**ਚਾਕੁਰੁ ਹੋਇ ॥੨॥**

ਜੋ ਪੁਰਖ ਇਸਤਰੀ ਪੁੱਤਰ **ਵਾ:** ਦੇਵੀ ਦੇਵਤਿਆਂ ਆਦਿਕਾਂ ਦੇ ਹਰ ਵਕਤ ਨੌਕਰ ਹੋ ਰਹੇ ਹਨ, ਭਾਵ ਕੇਵਲ ਪਰਿਵਾਰ ਨੂੰ ਪਾਲਣ ਲਈ ਧੰਦਿਆਂ ਵਿਚ ਫਸੇ ਰਹਿੰਦੇ ਹਨ, ਜਾਂ ਦੇਵੀ ਦੇਵਤਿਆਂ ਨੂੰ ਮਨਾਉਣ ਵਿਚ ਲੱਗੇ ਰਹਿੰਦੇ ਹਨ, ਪ੍ਰਮਾਰਥ ਵੱਲ ਨਹੀਂ ਆਉਂਦੇ, ਉਨ੍ਹਾਂ ਨੂੰ ਵੀ ਪ੍ਰਭੂ ਨਾਲੋਂ ਵਿਛੋੜਾ ਹੋ ਜਾਂਦਾ ਹੈ ॥੨॥ ਜੈਸਾ ਕਿ :

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥** *(ਸੋਰਠਿ ਮ: ੧, ਅੰਗ ੬੩੭)*

## ਪਉੜੀ ॥

## ਤੂ ਸਚਾ ਸਚਿਆਰੁ; ਜਿਨਿ ਸਚੁ ਵਰਤਾਇਆ ॥

ਹੇ ਪਰਮੇਸ਼ਰ! ਤੂੰ ਪਿੱਛੇ ਵੀ ਸਚਾ = ਸਤ ਸਰੂਪ ਸੀ, ਹੁਣ ਵੀ ਸਚਿਆਰੁ = ਸਚਿਆਈ ਵਾਲਾ ਹੈਂ **ਵਾ:** ਤੂੰ ਸਚਾ = ਤ੍ਰੈਕਾਲ ਅਬਾਧ ਰੂਪ ਹੈਂ ਅਤੇ (ਸਚਿ + ਆਰ) ਸਚਿ = ਸੱਚੇ ਰਿਦੇ ਵਾਲੇ ਨੂੰ ਆਰੁ = ਪ੍ਰਾਪਤ ਹੁੰਦਾ ਹੈਂ, ਜਿਨਿ = ਜਿਸ ਆਪ ਨੇ ਸਤਿਗੁਰੂ ਰੂਪ ਹੋ ਕੇ ਆਪਣਾ ਸਚੁ = ਸੱਚਾ ਨਾਮ ਸੰਸਾਰ ਵਿਚ ਵਰਤਾਇਆ = ਵਰਤਾਉਣਾ ਕੀਤਾ ਹੈ **ਵਾ:** ਜਿਸ ਆਪ ਨੇ ਸੱਚ ਸਰੂਪ ਤੋਂ ਸਾਖੀ ਰੂਪ ਹੋ ਕੇ ਭਾਵ ਵਿਵਰਤਵਾਦ ਰੂਪ ਹੋ ਕੇ ਆਪਣਾ ਆਪ ਹੀ ਸੰਸਾਰ ਵਿਚ ਵਰਤਾਉਣਾ ਕੀਤਾ ਹੈ।

## ਬੈਠਾ ਤਾੜੀ ਲਾਇ; ਕਵਲੁ ਛਪਾਇਆ ॥

ਹੇ ਪਰਮੇਸ਼ਰ! ਜਦ ਤੂੰ ਬ੍ਰਹਮਾ ਨੂੰ ਕਵਲੁ = ਕਮਲ ਫੁੱਲ ਵਿਚ ਛਪਾਇਆ = ਛੁਪਾ ਛੱਡਿਆ ਸੀ, ਅਤੇ ਆਪ ਸ੍ਵੈ ਸਰੂਪ ਵਿਚ ਤਾੜੀ = ਸਮਾਧੀ ਲਾਈ ਬੈਠਾ ਸੀ, ਤਦ ਬ੍ਰਹਮਾ ਛੱਤੀ ਜੁਗ ਕਮਲ ਨਾਲੀ ਵਿਚ ਹੀ ਘੁੰਮਦਾ ਰਿਹਾ ਸੀ।

**ਅਥਵਾ** ਹੇ ਪਰਮੇਸ਼ਰ! ਜਦ ਤੂੰ ਆਪਣੇ ਅਨੰਦ ਵਿਚ ਤਾੜੀ = ਸਮਾਧੀ ਲਾਇ = ਲਾ ਕੇ ਸ੍ਵੈ ਆਸਣ, ਸ੍ਵੈ ਸੱਤਾ, ਸ੍ਵੈ ਸਰੂਪ ਵਿਚ ਬੈਠਾ, ਇਸਥਿਤ ਸੀ, ਤਦ ਤੂੰ ਕਵਲੁ = ਕੌਲ ਫੁੱਲ ਨੂੰ ਛੁਪਾ ਛੱਡਿਆ ਸੀ, ਭਾਵ ਕਵਲ ਫੁੱਲ ਪੈਦਾ ਹੀ ਨਹੀਂ ਸੀ ਕੀਤਾ।

## ਬ੍ਰਹਮੈ ਵਡਾ ਕਹਾਇ; ਅੰਤੁ ਨ ਪਾਇਆ ॥

ਹੇ ਪਰਮੇਸ਼ਰ! ਬ੍ਰਹਮੈ = ਬ੍ਰਹਮਾ ਨੇ ਵੀ ਆਪਣੇ ਆਪ ਨੂੰ ਵੱਡਾ ਕਹਾਇ = ਕਹਾਉਣਾ ਕੀਤਾ ਸੀ, ਉਸ

ਨੇ ਵੀ ਤੇਰੇ ਪੈਦਾ ਕੀਤੇ ਕਮਲ ਫੁੱਲ ਦਾ ਅੰਤੁ = ਅਖ਼ੀਰ ਨ = ਨਹੀਂ ਪਾਇਆ ਸੀ **ਵਾ:** ਉਸ ਤੋਂ ਤੇਰਾ ਅੰਤ ਨਹੀਂ ਪਾਇਆ ਗਿਆ ਸੀ।

## ਨਾ ਤਿਸੁ ਬਾਪੁ ਨ ਮਾਇ; ਕਿਨਿ ਤੂ ਜਾਇਆ ॥

ਹੇ ਪਰਮੇਸ਼ਰ ! ਤਿਸੁ = ਆਪ ਜੀ ਦਾ ਨਾ ਬਾਪੁ = ਪਿਓ, ਨਾ ਮਾਇ = ਮਾਂ ਹੈ, ਫੇਰ ਕਿਨਿ = ਕਿਸ ਨੇ ਤੂੰ ਜਾਇਆ = ਪੈਦਾ ਕੀਤਾ ਹੈਂ, ਭਾਵ ਤੂੰ ਉਤਪਤੀ ਤੋਂ ਰਹਿਤ ਹੈਂ।

## ਨਾ ਤਿਸੁ ਰੂਪੁ ਨ ਰੇਖ; ਵਰਨ ਸਬਾਇਆ ॥

ਤਿਸੁ = ਆਪ ਜੀ ਦਾ ਰੂਪੁ = ਆਕਾਰ ਵੀ ਕੋਈ ਨਹੀਂ ਹੈ, ਨਾ ਹੀ ਮੱਛ ਕੱਛ ਆਦਿ ਕੋਈ ਰੇਖ = ਲਕੀਰ ਹੈ, ਸਬਾਇਆ = ਸਾਰਿਆਂ ਵਰਣਾਂ ਤੋਂ ਰਹਿਤ ਹੈ ਭਾਵ ਆਪ ਜੀ ਦਾ ਕੋਈ ਵਰਣ ਵੀ ਨਹੀਂ ਹੈ **ਵਾ:** ਕਾਲੇ, ਪੀਲੇ, ਗੋਰੇ ਆਦਿ ਸਾਰੇ ਵਰਨ = ਰੰਗਾਂ ਵਿੱਚੋਂ ਤੇਰਾ ਕੋਈ ਰੰਗ ਵੀ ਨਹੀਂ ਹੈ **ਵਾ:** ਤੂੰ ਵੇਦਾਂ ਸ਼ਾਸਤ੍ਰਾਂ ਵਿਚ ਸਾਰੇ ਵਰਣਾਂ ਦੀ ਬਾਬਤ ਵਰਣਨ ਕੀਤਾ ਹੈ **ਵਾ:** ਤੂੰ ਸਾਰਿਆਂ ਵਰਣਾਂ ਵਿਚ ਆਇਆ ਹੋਇਆ ਹੈਂ।

## ਨਾ ਤਿਸੁ ਭੁਖ ਪਿਆਸ; ਰਜਾ ਧਾਇਆ ॥

('ਰੱਜਾ' ਉਚਾਰਣ ਹੈ)

ਤਿਸੁ = ਆਪ ਜੀ ਨੂੰ ਪਦਾਰਥਾਂ ਦੇ ਖਾਣ ਦੀ ਭੁੱਖ ਤੇ ਪਾਣੀ ਆਦਿ ਪੀਣ ਦੀ ਪਿਆਸ = ਤ੍ਰੇਹ ਵੀ ਨਾ = ਨਹੀਂ ਹੈ **ਵਾ:** ਤੈਨੂੰ ਆਸਾ ਰੂਪੀ ਭੁੱਖ ਤੇ ਤ੍ਰਿਸ਼ਨਾ ਰੂਪੀ ਤ੍ਰੇਹ ਨਹੀਂ ਹੈ, ਅਤੇ ਤੂੰ ਹਰ ਤਰ੍ਹਾਂ ਕਰਕੇ ਰਜਾ ਧਾਇਆ = ਰੱਜਿਆ ਪੁੱਜਿਆ ਹੋਇਆ ਹੈਂ **ਵਾ:** ਸੰਸਾਰ ਦੇ ਵਿਚ ਧਾਉਣ ਵੱਲੋਂ ਰਜਾ = ਤ੍ਰਿਪਤ ਹੈਂ, ਭਾਵ ਜੂਨਾਂ ਵਿਚ ਨਹੀਂ ਆਉਂਦਾ।

## ਗੁਰ ਮਹਿ ਆਪੁ ਸਮੋਇ; ਸਬਦੁ ਵਰਤਾਇਆ ॥

ਹੇ ਪਰਮੇਸ਼ਰ ! ਤੂੰ ਗੁਰਾਂ ਮਹਿ = ਵਿਚ ਆਪੁ = ਆਪਣਾ ਆਪ ਸਮੋਇ = ਸਮਾਇਆ, ਮਿਲਾਇਆ ਹੋਇਆ ਹੈ ਅਤੇ ਤੂੰ ਆਪ ਹੀ ਦੁਨੀਆਂ ਦਾ ਉਧਾਰ ਕਰਨ ਵਾਸਤੇ ਗੁਰ ਸਬਦੁ = ਉਪਦੇਸ਼ ਨੂੰ ਸਾਰੇ ਜਗਤ ਵਿਚ ਵਰਤਾਇਆ = ਵਰਤਾ ਦਿੱਤਾ ਹੈ।

## ਸਚੇ ਹੀ ਪਤੀਆਇ; ਸਚਿ ਸਮਾਇਆ ॥੨॥

ਹੇ ਪਰਮੇਸ਼ਰ ! ਤੂੰ ਆਪਣੇ ਸਚੇ = ਸੱਚੇ ਨਾਮ ਨੂੰ ਜਪਣ ਵਾਲੇ ਪੁਰਖਾਂ ਉੱਤੇ ਹੀ = ਨਿਸਚੇ ਕਰਕੇ ਪਤੀਆਇ = ਪਤੀਜਦਾ ਹੈਂ **ਵਾ:** ਜੋ ਤੇਰੇ ਸੱਚੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਦੇ ਹਨ, ਉਨ੍ਹਾਂ ਨੂੰ ਹੀ = ਨਿਸਚੇ ਕਰਕੇ ਤੇਰੇ ਸਰੂਪ ਦੀ ਪਤੀਆਇ = ਪ੍ਰਤੀਤ, ਅਜ਼ਮਾਇਸ਼ ਆਉਂਦੀ ਹੈ, ਇਸੇ ਕਰਕੇ ਉਹ ਤੇਰੇ ਸੱਚ ਸਰੂਪ ਵਿਚ ਸਮਾਇਆ = ਸਮਾਅ, ਅਭੇਦ ਹੋ ਜਾਂਦੇ ਹਨ ॥੨॥

## ਸਲੋਕ ਮਃ ੧ ॥

**ਉਥਾਨਕਾ :** ਜਦ ਸਤਿਗੁਰੂ ਸਾਹਿਬ ਪਰ੍ਹਾ ਭਗਤਾਂ ਵਾਲੀ ਦਸ਼ਾ ਬਣਾ ਕੇ ਸ੍ਰੀ ਨਨਕਾਣੇ ਸਾਹਿਬ ਬਿਰਾਜੇ ਰਹਿੰਦੇ ਸਨ, ਕਿਸੇ ਨਾਲ ਵੀ ਬਚਨ ਬਿਲਾਸ ਨਹੀਂ ਕਰਦੇ ਸਨ, ਪਦਾਰਥ ਦੇ ਖਾਣ ਪੀਣ ਵੱਲੋਂ ਵੀ ਸੰਕੋਚ ਕਰਦੇ ਸਨ, ਮਾਤਾ ਤ੍ਰਿਪਤਾ ਜੀ ਨੇ ਬੜੀ ਚਿੰਤਾ ਕੀਤੀ ਅਤੇ ਬਾਬਾ ਕਲਿਆਨ ਚੰਦ ਨੂੰ ਬੇਨਤੀ ਕੀਤੀ ਕਿ ਆਪਣੇ ਸਪੁੱਤਰ ਨੂੰ ਕੋਈ ਸਰੀਰਿਕ ਰੋਗ ਹੈ, ਜਿਸ ਕਾਰਨ ਨਾ ਤਾਂ ਇਹ ਕਿਸੇ ਨਾਲ ਬੋਲਦਾ ਹੈ ਅਤੇ

ਨਾ ਹੀ ਕੁਝ ਖਾਂਦਾ ਪੀਂਦਾ ਹੈ, ਇਸ ਲਈ ਵੈਦ ਨੂੰ ਬੁਲਾ ਕੇ ਇਲਾਜ ਕਰਵਾਇਆ ਜਾਵੇ, ਬਾਬਾ ਕਲਿਆਨ ਚੰਦ ਜੀ ਨੇ ਸਤਿਗੁਰਾਂ ਦਾ ਇਲਾਜ ਕਰਾਉਣ ਲਈ ਵੈਦ ਨੂੰ ਬੁਲਾਇਆ। ਜਦ ਹਰਦਾਸ ਵੈਦ ਨੇ ਨਬਜ਼ ਵੇਖਣ ਵਾਸਤੇ ਸਤਿਗੁਰਾਂ ਦੀ ਬਾਂਹ ਨੂੰ ਪਕੜਿਆ, ਸਤਿਗੁਰਾਂ ਨੇ ਉਸ ਵੇਲੇ ਹਰਦਾਸ ਵੈਦ ਨੂੰ ਸ੍ਰੇਸ਼ਟ ਮਤ ਦੇਣ ਵਾਸਤੇ ਆਪਣਾ ਹੱਥ ਉਸ ਦੇ ਹੱਥੋਂ ਛੁਡਾ ਲਿਆ[1] ਅਤੇ ਸਲੋਕ ਉਚਾਰਨ ਕਰਕੇ ਹਰਦਾਸ ਵੈਦ ਨੂੰ ਕਹਿਣ ਲੱਗੇ :

## ਵੈਦੁ ਬੁਲਾਇਆ ਵੈਦਗੀ; ਪਕੜਿ ਢੰਢੋਲੇ ਬਾਂਹ ॥

ਹੇ ਵੈਦ! ਤੇਰੇ ਤਾਈਂ ਵੈਦਗੀ = ਇਲਾਜ ਕਰਨ ਵਾਸਤੇ ਬੁਲਾਇਆ = ਸੱਦਿਆ ਹੈ, ਇਸ ਲਈ ਤੂੰ ਸਾਡੀ ਬਾਂਹ = ਭੁਜਾ ਪਕੜਿ = ਫੜ ਕੇ ਰੋਗ ਨੂੰ ਢੰਢੋਲੇ = ਭਾਲਦਾ ਹੈਂ।

## ਭੋਲਾ ਵੈਦੁ ਨ ਜਾਣਈ; ਕਰਕ ਕਲੇਜੇ ਮਾਹਿ ॥੧॥

ਹੇ ਭੋਲਾ = ਸੂਧੇ ਸੁਭਾਅ ਵਾਲੇ ਵੈਦ! ਤੂੰ ਇਹ ਨ = ਨਹੀਂ ਜਾਣਈ = ਜਾਣਦਾ ਕਿ ਸਾਡੇ ਕਲੇਜੇ = ਹਿਰਦੇ ਮਾਹਿ = ਵਿਚ ਤਾਂ ਪਰਮੇਸ਼ਰ ਦੇ ਪ੍ਰੇਮ ਦੀ ਕਰਕ = ਪੀੜਾ ਹੈ, ਤੂੰ ਇਸ ਦੀ ਕੀ ਦਵਾਈ ਦੇ ਸਕਦਾ ਹੈਂ ॥੧॥

### ਦੂਸਰਾ ਅਰਥ

**ਵੈਦੁ ਬੁਲਾਇਆ ਵੈਦਗੀ; ਪਕੜਿ ਢੰਢੋਲੇ ਬਾਂਹ ॥**

ਦੁਨੀਆਂ ਦੇ ਵਿਚ ਪਾਖੰਡੀ ਪੁਰਖ ਆਪਣੇ ਆਪ ਨੂੰ ਗੁਰੂ ਰੂਪ ਵੈਦ ਕਹਾਉਣ ਵਾਲਾ ਜਗਿਆਸੂ ਦੇ ਅਗਿਆਨ ਰੂਪੀ ਰੋਗ ਨੂੰ ਨਵਿਰਤ ਕਰਨ ਵਾਸਤੇ ਆਪਣੇ ਕੋਲ ਬੁਲਾਉਣਾ ਕਰਦਾ ਹੈ, ਅਤੇ ਉਸ ਦੀ ਬਿਰਤੀ ਰੂਪ ਭੁਜਾ ਨੂੰ ਪਕੜ ਕੇ ਅਗਿਆਨ ਰੂਪੀ ਰੋਗ ਨੂੰ ਢੂੰਡਦਾ ਹੈ।

**ਭੋਲਾ ਵੈਦੁ ਨ ਜਾਣਈ; ਕਰਕ ਕਲੇਜੇ ਮਾਹਿ ॥੧॥**

ਪਰ ਭੋਲਾ = ਅਗਿਆਨੀ ਗੁਰੂ ਰੂਪ ਵੈਦ ਇਹ ਨਹੀਂ ਜਾਣਦਾ ਕਿ ਜਗਿਆਸੂ ਦੇ ਰਿਦੇ ਵਿਚ ਪਰਮੇਸ਼ਰ ਦੇ ਵਿਛੋੜੇ ਦੀ ਪੀੜਾ ਹੈ ॥੧॥

**ਅਥਵਾ** ਕੋਈ ਧਾਰਨਾ ਰਹਿਤ ਮਹਾਤਮਾ ਸੀ, ਉਹ ਜਗਿਆਸੂਆਂ ਤਾਈਂ ਉਪਦੇਸ਼ ਦਿੰਦਾ ਫਿਰਦਾ ਸੀ, ਉਸ ਦੇ ਪ੍ਰਤੀ ਕਥਨ ਕਰਦੇ ਹਨ ਕਿਸੇ ਜਗਿਆਸੂ ਨੇ ਮਹਾਤਮਾ ਰੂਪ ਵੈਦ ਨੂੰ ਅਗਿਆਨ ਰੂਪੀ ਰੋਗ ਦੀ ਨਵਿਰਤੀ ਲਈ ਸਿੱਖਿਆ ਲੈਣ ਵਾਸਤੇ ਬੁਲਾਉਣਾ ਕੀਤਾ। ਜਦ ਮਹਾਤਮਾ ਰੂਪ ਵੈਦ ਆਇਆ ਤਾਂ ਉਹ ਜਗਿਆਸੂ ਦੀ ਬੁੱਧੀ ਰੂਪ ਬਾਂਹ ਨੂੰ ਪਕੜ ਕੇ ਖੋਜਣ ਲੱਗਿਆਂ ਕਿ ਸ਼ਾਇਦ ਇਸ ਨੂੰ ਸਵਰਗ ਦੀ ਇੱਛਾ ਹੈ। ਪਰ ਮਹਾਤਮਾ ਰੂਪ ਭੋਲਾ ਵੈਦ ਇਹ ਨਹੀਂ ਜਾਣਦਾ ਕਿ ਇਸਦੇ ਰਿਦੇ ਵਿਚ ਪਰਮੇਸ਼ਰ ਦੇ ਵਿਛੋੜੇ ਦੀ ਪੀੜਾ ਹੈ ॥੧॥

## ਮਃ ੨ ॥

**ਉਥਾਨਕਾ :** ਦੂਸਰੇ ਪਾਤਸ਼ਾਹ ਜੀ ਕੋਲ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜੋ ਪਹਿਲੇ ਸਤਿਗੁਰਾਂ

---

੧. ਜੈਸਾ ਕਿ : ਕਰ ਤੇ ਕਰਖ ਲਯੋ ਨਿਜ ਕਰ ਕੋ। ਉਠ ਬੈਠੇ ਦੇਵਨ ਮਤਿ ਬਰ ਕੋ ॥੩੯॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿਆਇ ੧੩)*

ਦਾ ਉਚਾਰਨ ਕੀਤਾ 'ਵੈਦੁ ਬੁਲਾਇਆ ਵੈਦਗੀ' ਸਲੋਕ ਹੈ, ਇਸ ਨੂੰ ਹੋਰ ਵਿਸਥਾਰ ਪੂਰਬਕ ਸਮਝਾਉਣਾ ਕਰੋ, ਇਹ ਸੁਣ ਕੇ ਸਤਿਗੁਰਾਂ ਨੇ ਇਹ ਮਹਲਾ ਉਚਾਰਨ ਕੀਤਾ।

ਦੂਸਰੀ ਉਥਾਨਕਾ ਇਹ ਵੀ ਮੰਨੀ ਜਾਂਦੀ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਇਕ ਵਾਰ ਇਤਨੇ ਵੈਰਾਗ ਵਿਚ ਆਏ ਕਿ ਕਿਸੇ ਨਾਲ ਵੀ ਬੋਲਣ ਚੱਲਣ ਨਾ ਅਡੋਲ ਬੈਠੇ ਰਹਿਆ ਕਰਨ, ਜਦ ਕਿਸੇ ਨਾਲ ਬੋਲਣ ਚੱਲਣ ਨਾ ਤਾਂ ਸਤਿਗੁਰਾਂ ਦੀ ਮਾਤਾ ਨੇ ਗੁਰਾਂ ਨੂੰ ਕੋਈ ਰੋਗ ਲੱਗਿਆ ਜਾਣ ਕੇ ਸਤਿਗੁਰਾਂ ਦੇ ਪਿਤਾ ਬਾਬਾ ਫੇਰੂ ਮੱਲ ਜੀ ਨੂੰ ਗੁਰਾਂ ਦਾ ਇਲਾਜ ਕਰਾਉਣ ਲਈ ਕਿਸੇ ਵੈਦ ਨੂੰ ਬੁਲਾ ਕੇ ਲਿਆਉਣ ਲਈ ਆਖਿਆ, ਉਸ ਵੇਲੇ ਸਤਿਗੁਰਾਂ ਦੇ ਪਿਤਾ ਜੀ ਨੇ ਇਕ ਸੰਨਿਆਸੀ ਹਕੀਮ ਨੂੰ ਬੁਲਾ ਕੇ ਲਿਆਂਦਾ, ਜਦ ਵੈਦ ਸਤਿਗੁਰਾਂ ਦੀ ਨਬਜ਼ ਵੇਖਣ ਲੱਗਾ ਤਾਂ ਸਤਿਗੁਰਾਂ ਨੇ ਉਸ ਨੂੰ ਉਪਦੇਸ਼ ਦਿੰਦਿਆਂ ਕਿਹਾ:

**ਵੈਦਾ, ਵੈਦੁ ਸੁਵੈਦੁ ਤੂ; ਪਹਿਲਾਂ ਰੋਗੁ ਪਛਾਣੁ ॥**

ਹੇ ਵੈਦਾ = ਹਕੀਮ। ਵੈਦੁ = ਹਕੀਮਾਂ ਵਿੱਚੋਂ ਤਾਂ ਤੂੰ ਸ੍ਰੇਸ਼ਟ ਹਕੀਮ ਹੈਂ, ਜੇਕਰ ਪਹਿਲਾਂ ਰੋਗ ਨੂੰ ਪਛਾਣੁ = ਪਛਾਣਨਾ ਕਰੋ **ਵਾ:** ਪਹਿਲਾਂ ਤੂੰ ਆਪਣੇ ਅੰਦਰ ਬੈਠੇ ਹਉਮੈ ਰੂਪੀ ਰੋਗ ਨੂੰ ਪਛਾਣਨਾ ਕਰ।

**ਐਸਾ ਦਾਰੂ ਲੋੜਿ ਲਹੁ; ਜਿਤੁ ਵੰਞੈ ਰੋਗਾ ਘਾਣਿ ॥**

ਫੇਰ ਐਸਾ = ਅਜਿਹਾ ਦਾਰੂ = ਦਵਾ ਲੋੜਿ = ਲੱਭ ਲਹੁ = ਲੈਣਾ ਕਰ, ਜਿਤੁ = ਜਿਸ ਨਾਲ ਰੋਗਾਂ ਦਾ ਘਾਣਿ = ਸਮੁਦਾਇ ਵੰਞੈ = ਚਲਿਆ, ਦੂਰ ਹੋ ਜਾਵੇ।

**ਜਿਤੁ ਦਾਰੂ, ਰੋਗ ਉਠਿਅਹਿ; ਤਨਿ ਸੁਖੁ ਵਸੈ ਆਇ ॥**

ਜਿਤੁ = ਜਿਸ ਦਾਰੂ = ਦਵਾ ਦੇ ਲੈਣ ਨਾਲ ਸਾਰੇ ਰੋਗ ਉਠਿਅਹਿ = ਉੱਠ ਜਾਣ ਤੇ ਤਨਿ = ਸਰੀਰ ਵਿਚ ਸੁੱਖ ਆਇ = ਆ ਕੇ ਵਸੈ = ਵੱਸ ਜਾਵੇ।

**ਰੋਗੁ ਗਵਾਇਹਿ ਆਪਣਾ; ਤ ਨਾਨਕ ਵੈਦੁ ਸਦਾਇ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਹਿਲਾਂ ਤੂੰ ਆਪਣਾ ਹਉਮੈ ਰੂਪੀ ਰੋਗ ਗਵਾਇਹਿ = ਗਵਾਉਣਾ ਕਰ, ਤ = ਤਾਂ ਆਪਣੇ ਆਪ ਨੂੰ ਵੈਦੁ = ਹਕੀਮ ਸਦਾਇ = ਸਦਾਉਣਾ ਕਰ ॥੨॥

### ਦੂਸਰਾ ਅਰਥ

**ਵੈਦਾ, ਵੈਦੁ ਸੁਵੈਦੁ ਤੂ; ਪਹਿਲਾਂ ਰੋਗੁ ਪਛਾਣੁ ॥**

ਹੇ ਮਹਾਤਮਾ ਰੂਪ ਵੈਦ! ਮਹਾਤਮਾ ਰੂਪ ਵੈਦਾਂ ਵਿੱਚੋਂ ਤਾਂ ਤੂੰ ਆਪਣੇ ਆਪ ਨੂੰ ਸ੍ਰੇਸ਼ਟ ਮਹਾਤਮਾ ਰੂਪ ਵੈਦ ਅਖਵਾਉਣਾ ਕਰ ਸਕਦਾ ਹੈਂ, ਪਹਿਲਾਂ ਤੂੰ ਆਪਣੇ ਅੰਦਰ ਬੈਠੇ ਹਉਮੈ ਰੂਪੀ ਰੋਗ ਨੂੰ ਪਛਾਣਨਾ ਕਰ।

**ਐਸਾ ਦਾਰੂ ਲੋੜਿ ਲਹੁ; ਜਿਤੁ ਵੰਞੈ ਰੋਗਾ ਘਾਣਿ ॥**

ਐਸਾ = ਅਜਿਹਾ ਨਾਮ ਰੂਪ ਦਾਰੂ = ਦਵਾ ਲੱਭ ਲੈਣਾ ਕਰ, ਜਿਤੁ = ਜਿਸ ਕਰਕੇ ਰੋਗਾਂ ਦਾ ਸਮੁਦਾਇ ਅਗਿਆਨ ਅੰਦਰੋਂ ਦੂਰ ਹੋ ਜਾਵੇ।

**ਜਿਤੁ ਦਾਰੂ, ਰੋਗ ਉਠਿਅਹਿ; ਤਨਿ ਸੁਖੁ ਵਸੈ ਆਇ ॥**

ਜਿਤੁ = ਜਿਸ ਨਾਮ ਰੂਪੀ ਦਾਰੂ = ਦਵਾ ਕਰਕੇ ਹਉਮੈ ਰੂਪੀ ਰੋਗ ਹਿਰਦੇ ਵਿੱਚੋਂ ਉੱਠ ਕੇ ਚਲਿਆ ਜਾਵੇ ਅਤੇ ਤਨਿ = ਮਨ ਦੇ ਅੰਦਰ ਆਤਮਾਨੰਦ ਰੂਪੀ ਸੁਖ ਆ ਕੇ ਵੱਸ ਜਾਵੇ।

**ਰੋਗੁ ਗਵਾਇਹਿ ਆਪਣਾ; ਤ ਨਾਨਕ ਵੈਦੁ ਸਦਾਇ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਹਿਲਾਂ ਤੂੰ ਆਪਣਾ ਹਉਮੈ, ਅਗਿਆਨ ਰੂਪੀ ਰੋਗ ਗਵਾਉਣਾ ਕਰ ਤਾਂ ਫੇਰ ਤੂੰ ਆਪਣੇ ਆਪ ਨੂੰ ਮਹਾਤਮਾ ਜਾਂ ਗੁਰੂ ਰੂਪ ਵੈਦ ਸਦਾਉਣਾ ਕਰ ਸਕਦਾ ਹੈਂ ॥੨॥

## ਪਉੜੀ ॥

## ਬ੍ਰਹਮਾ ਬਿਸਨੁ ਮਹੇਸੁ; ਦੇਵ ਉਪਾਇਆ ॥

ਪ੍ਰਭੂ ਨੇ ਆਪ ਹੀ ਬ੍ਰਹਮਾ, ਬਿਸਨੁ = ਵਿਸ਼ਨੂੰ, ਮਹੇਸੁ = ਸ਼ਿਵ ਜੀ ਆਦਿ ਦੇਵ = ਦੇਵਤਿਆਂ ਨੂੰ ਉਪਾਇਆ = ਪੈਦਾ ਕੀਤਾ ਹੈ **ਵਾ:** ਤੇਤੀ ਕਰੋੜ ਦੇਵ = ਦੇਵਤਿਆਂ ਨੂੰ ਪੈਦਾ ਕੀਤਾ ਹੈ।

## ਬ੍ਰਹਮੇ ਦਿਤੇ ਬੇਦ; ਪੂਜਾ ਲਾਇਆ ॥

ਬ੍ਰਹਮੇ = ਬ੍ਰਹਮਾ ਨੂੰ ਬੇਦ ਸਫੁਰਨ ਕਰਾ ਦਿੱਤੇ ਕਿ ਤੂੰ ਵੇਦਾਂ ਦੇ ਅਨੁਸਾਰ ਪ੍ਰਚਾਰ ਕਰ, ਬ੍ਰਹਮਾ ਨੇ ਜੀਵਾਂ ਨੂੰ ਵੇਦ ਪੂਜਾ = ਪੂਜਣ ਵਿਚ ਲਾਇਆ = ਲਾ ਦਿੱਤਾ **ਵਾ:** ਬ੍ਰਹਮਾ ਨੂੰ ਵੇਦਾਂ ਦੀ ਪੂਜਾ ਕਰਨ ਵਿਚ ਲਾ ਦਿੱਤਾ।

## ਦਸ ਅਵਤਾਰੀ; ਰਾਮੁ ਰਾਜਾ ਆਇਆ ॥

ਚੌਵੀ ਅਵਤਾਰਾਂ ਵਿੱਚੋਂ ਸ੍ਰੇਸ਼ਟ ਦਸ ਅਵਤਾਰ = ਧਾਰਨ ਵਾਲਾ ਵਿਸ਼ਨੂੰ ਰਾਮ ਚੰਦਰ ਤੇ ਕ੍ਰਿਸ਼ਨ ਰੂਪ ਵਿਚ ਰਾਜਾ ਰੂਪ ਹੋ ਕੇ ਆਇਆ। ਜੈਸਾ ਕਿ :

**ਦੋ ਬਨ ਚਰ ਦੋ ਬਾਰ ਚਰ ਚਾਰ ਬਿਪਰ ਦੁਇ ਭੂਪ ॥**
**ਇਨ ਦਸਹਨ ਕੋ ਬੰਦ ਕੈ ਤੁਲਸੀ ਤਰ ਭਵ ਸਿੰਧ ॥**

ਦੋ ਬਨ = ਜੰਗਲ ਵਿਚ ਚਰ = ਵਿਚਰਨ ਵਾਲੇ ਬਰਾਹ ਤੇ ਨਰ ਸਿੰਘ ਅਵਤਾਰ।

ਦੋ ਬਾਰ = ਜਲ ਵਿਚ ਵਿਚਰਨ ਵਾਲੇ ਮਛ ਤੇ ਕਛ ਅਵਤਾਰ।

ਚਾਰ ਬਿਪ੍ਰ = ਬ੍ਰਾਹਮਣ ਜਾਮੇ ਧਾਰਨ ਕੀਤੇ—ਬੋਧਾ ਅਵਤਾਰ, ਬਾਵਨ ਅਵਤਾਰ, ਪਰਸਰਾਮ, ਨਿਹਕਲੰਕ, ਦੁਇ = ਦੋ ਭੂਪ = ਰਾਜਾ ਰੂਪ ਵਿਚ ਅਵਤਾਰ ਹੋਏ—ਸ੍ਰੀ ਰਾਮ ਚੰਦਰ ਤੇ ਕ੍ਰਿਸ਼ਨ ਜੀ।

## ਦੈਤਾ ਮਾਰੇ ਧਾਇ; ਹੁਕਮਿ ਸਬਾਇਆ ॥

ਜਿਸ ਪਰਮੇਸ਼ਰ ਦਾ ਸਬਾਇਆ = ਸਾਰਿਆਂ ਉੱਤੇ ਹੁਕਮ ਵਰਤ ਰਿਹਾ ਹੈ, ਉਸ ਦੇ ਹੁਕਮ ਅਨੁਸਾਰ ਹੀ ਵਿਸ਼ਨੂੰ ਨੇ ਰਾਮ ਚੰਦਰ, ਕ੍ਰਿਸ਼ਨ ਆਦਿ ਅਵਤਾਰਾਂ ਦੇ ਰੂਪ ਵਿਚ ਦੈਤਾ = ਰਾਖਸ਼ ਧਾਇ = ਦੌੜ ਦੌੜ ਭਾਵ ਹੱਲਾ ਕਰ ਕਰ ਕੇ ਮਾਰੇ = ਮਾਰਨਾ ਕੀਤੇ ਹਨ।

## ਈਸ ਮਹੇਸੁਰੁ ਸੇਵ; ਤਿਨੀ ਅੰਤੁ ਨ ਪਾਇਆ ॥

ਜੋ ਈਸ ਮਹੇਸੁਰੁ = ਸ਼ਿਵ ਆਦਿ ਪੰਜ ਈਸਰਾਂ ਨੂੰ ਸੇਵ = ਸੇਵਨਾ ਕਰਦੇ ਹਨ **ਵਾ:** ਪੰਜ ਈਸਰ ਪਰਮੇਸ਼ਰ ਨੂੰ ਸੇਵਨਾ ਕਰਦੇ ਹਨ **ਵਾ:** ਈਸ ਮਹੇਸੁਰੁ = ਸ਼ਿਵਜੀ ਦੇ ਗਿਆਰਾਂ ਰੁਦਰ ਅਵਤਾਰਾਂ ਨੇ ਵੀ ਸੇਵਨਾ ਕੀਤਾ ਹੈ **ਵਾ:** ਮਹੇਸੁਰੁ = ਪ੍ਰਿਥਵੀ ਦਾ ਰਾਜਾ ਕਹਾਉਣ ਵਾਲਾ ਸ਼ਿਵਜੀ ਅਠਾਸੀ ਹਜ਼ਾਰ ਵਰ੍ਹਾ ਸਮਾਧੀ ਲਾ ਕੇ ਈਸ = ਈਸਰ ਦਾ ਸੇਵਨ ਕਰਦਾ ਹੈ **ਵਾ:** ਈਸ = ਵਿਸ਼ਨੂੰ ਤੇ ਮਹੇਸੁਰੁ = ਸ਼ਿਵ ਜੀ ਪਰਮੇਸ਼ਰ ਦਾ ਸੇਵਨ ਕਰਦੇ ਹਨ ਪਰ ਤਿਨੀ = ਉਨ੍ਹਾਂ ਨੇ ਵੀ ਪਰਮੇਸ਼ਰ ਦਾ ਅੰਤੁ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਸਚੀ ਕੀਮਤਿ ਪਾਇ; ਤਖਤੁ ਰਚਾਇਆ ॥

ਪਰਮੇਸ਼ਰ ਨੇ ਸੰਸਾਰ ਦੇ ਭਲੇ ਵਾਸਤੇ ਸਾਧ ਸੰਗਤ ਰੂਪੀ ਤਖਤੁ = ਸਿੰਘਾਸਣ ਰਚਾਇਆ = ਰਚਾਉਣਾ ਕੀਤਾ ਹੈ ਅਤੇ ਇਸ ਵਿਚ ਸਰੂਪ ਦੀ ਪ੍ਰਾਪਤੀ ਰੂਪ ਸੱਚੀ ਕੀਮਤ ਪਾਇ = ਪਾਉਣਾ ਕੀਤੀ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਪਾਸੋਂ ਸੱਚੀ ਭਗਤੀ ਰੂਪ ਕੀਮਤ ਪਾਇ = ਪਾਉਣਾ ਕੀਤੀ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੀ ਭਗਤੀ ਕਰਕੇ ਪ੍ਰਾਪਤੀ ਰੂਪ ਸੱਚੀ ਕੀਮਤ ਪਾਉਣਾ ਕੀਤੀ ਹੈ, ਉਨ੍ਹਾਂ ਨੇ ਅੰਤਹਕਰਣ ਰੂਪੀ ਤਖ਼ਤ ਨੂੰ ਸ਼ੁਭ ਗੁਣਾਂ ਦੇ ਸਹਿਤ ਰਚਾਉਣਾ, ਸਜਾਉਣਾ ਕੀਤਾ ਹੈ **ਵਾ:** ਉਨ੍ਹਾਂ ਨੇ ਸਰੂਪ, ਤੁਰੀਆ ਪਦ ਰੂਪੀ ਤਖ਼ਤ ਰਚਾਉਣਾ ਕੀਤਾ ਹੈ।

**ਅਥਵਾ** ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਰੂਪੀ ਸੱਚੀ ਕੀਮਤ ਪਾਇ = ਪਾ ਕੇ ਸੰਸਾਰ ਰੂਪੀ ਤਖਤੁ = ਸਿੰਘਾਸਣ ਨੂੰ ਰਚਾਉਣਾ ਕੀਤਾ ਹੈ।

## ਦੁਨੀਆ ਧੰਧੈ ਲਾਇ; ਆਪੁ ਛਪਾਇਆ ॥

ਪਰਮੇਸ਼ਰ ਨੇ ਦੁਨੀਆਂ = ਸ੍ਰਿਸ਼ਟੀ ਨੂੰ ਧੰਧੈ = ਧੰਦਿਆਂ ਵਿਚ ਲਾਇ = ਲਾ ਕੇ ਆਪਣੇ ਆਪ ਨੂੰ ਸ੍ਰਿਸ਼ਟੀ ਤੋਂ ਛਪਾਇਆ = ਲੁਕਾ ਕੇ ਰੱਖਿਆ ਹੋਇਆ ਹੈ।

[ਅੰਗ ੧੨੮੦]

## ਧਰਮੁ ਕਰਾਏ ਕਰਮ; ਧੁਰਹੁ ਫੁਰਮਾਇਆ ॥੩॥

ਪਰਮੇਸ਼ਰ ਆਪ ਹੀ ਧਰਮ ਕਰਮ ਕਰਾਏ = ਕਰਾਉਂਦਾ ਹੈ, ਇਹ ਧੁਰਹੁ = ਆਦੋਂ ਫੁਰਮਾਇਆ = ਫ਼ੁਰਮਾਉਣ ਕੀਤਾ ਹੋਇਆ ਹੈ **ਵਾ:** ਪਰਮੇਸ਼ਰ ਨੇ ਧੁਰਹੁ = ਆਦੋਂ ਹੀ, ਜੀਵਾਂ ਨੂੰ ਫੁਰਮਾਇਆ = ਹੁਕਮ ਕੀਤਾ ਹੋਇਆ ਹੈ ਕਿ ਧਰਮ ਅਨੁਸਾਰ ਆਪ ਸ੍ਰੇਸ਼ਟ ਕਰਮ ਕਰੋ ਤੋਂ ਹੋਰਨਾਂ ਪਾਸੋਂ ਕਰਾਉਣਾ ਕਰੋ।

**ਵਾ:** ਧਰਮ = ਧਰਮਰਾਜਾ ਜੀਵਾਂ ਦੇ ਕਰਮਾਂ ਦੇ ਨਿਰਣੇ ਕਰਾਉਂਦਾ ਹੈ, ਇਹ ਪਰਮੇਸ਼ਰ ਨੇ ਧੁਰੋਂ ਹੀ ਫ਼ੁਰਮਾਣ ਕੀਤਾ ਹੋਇਆ ਹੈ **ਵਾ:** ਜੋ ਗੁਰਮੁਖ ਜਨ ਹੋਰਨਾਂ ਦੇ ਪਾਸੋਂ ਧਰਮ ਅਨੁਸਾਰ ਕਰਮ ਕਰਾਉਂਦਾ ਹੈ, ਇਹ ਉਸ ਨੂੰ ਆਦੋਂ ਹੀ ਹੁਕਮ ਕੀਤਾ ਹੋਇਆ ਹੈ ਕਿ ਜੀਵਾਂ ਤੋਂ ਧਰਮ ਅਨੁਸਾਰ ਕਰਮ ਕਰਵਾਓ ॥੩॥

## ਸਲੋਕ ਮਃ ੨ ॥

## ਸਾਵਣੁ ਆਇਆ ਹੇ ਸਖੀ; ਕੰਤੈ ਚਿਤਿ ਕਰੇਹੁ ॥

ਹੇ ਸਖੀ! ਗੁਰ ਉਪਦੇਸ਼ ਰੂਪੀ ਵਰਖਾ ਹੋਣ ਵਾਲਾ ਮਨੁੱਖਾ ਜਨਮ ਰੂਪੀ ਸਾਵਣ = ਸਾਉਣ ਦਾ ਮਹੀਨਾ ਆਇਆ ਹੈ **ਵਾ:** ਪ੍ਰਭੂ ਪ੍ਰਾਪਤੀ ਵਾਲਾ ਮਨੁੱਖਾ ਜਨਮ ਰੂਪੀ ਸਾਉਣ ਦਾ ਮਹੀਨਾ ਆ ਕੇ ਪ੍ਰਾਪਤ ਹੋਇਆ ਹੈ, ਇਸ ਵਿਚ ਆਪਣੇ ਕੰਤੈ = ਪਤੀ ਪਰਮੇਸ਼ਰ ਨੂੰ ਚਿਤਿ = ਹਿਰਦੇ ਵਿਚ ਧਾਰਨ ਕਰੋ **ਵਾ:** ਚਿਤਿ = ਚੇਤੇ ਕਰੋ।

## ਨਾਨਕ, ਝੂਰਿ ਮਰਹਿ ਦੋਹਾਗਣੀ; ਜਿਨ੍, ਅਵਰੀ ਲਾਗਾ ਨੇਹੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਦੋਹਾਗਣੀ = ਛੁੱਟੜ ਇਸਤਰੀਆਂ ਝੋਰਿਆਂ ਵਿਚ ਝੂਰਿ = ਝੁਰ ਝੁਰ ਕੇ ਮਰਹਿ = ਮਰਦੀਆਂ ਹਨ ਜਿਨ੍ = ਜਿਨ੍ਹਾਂ ਦਾ ਅਵਰੀ = ਹੋਰਨਾਂ ਪੁਰਖਾਂ ਨਾਲ ਨੇਹੁ = ਪ੍ਰੇਮ ਲਾਗਾ = ਲੱਗਿਆ ਹੁੰਦਾ ਹੈ ॥੧॥

ਇਸੇ ਪ੍ਰਕਾਰ ਛੁੱਟੜ ਇਸਤਰੀਆਂ ਦੀ ਨਿਆਈਂ ਗੁਰ ਉਪਦੇਸ਼ ਤੋਂ ਹੀਣੀਆਂ ਉਹ ਜਗਿਆਸੂ ਰੂਪ ਇਸਤਰੀਆਂ ਝੁਰ ਝੁਰ ਕੇ ਮਰਦੀਆਂ ਹਨ ਜਿਨ੍ਹਾਂ ਦਾ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਨੇਹੁ = ਪ੍ਰੇਮ ਲੱਗਿਆ ਹੋਇਆ ਹੈ ॥੧॥

## ਮਃ ੨ ॥

## ਸਾਵਣੁ ਆਇਆ ਹੇ ਸਖੀ; ਜਲਹਰੁ ਬਰਸਨਹਾਰੁ ॥

ਹੇ ਸਖੀ ! ਮਨੁੱਖਾ ਦੇਹ ਰੂਪੀ ਸਾਵਣੁ = ਸਾਉਣ ਦਾ ਮਹੀਨਾ ਆਇਆ = ਆ ਕੇ ਪ੍ਰਾਪਤ ਹੋਇਆ ਹੈ ਅਤੇ ਗੁਰੂ ਰੂਪ ਜਲਹਰੁ[1] = ਬੱਦਲ ਉਪਦੇਸ਼ ਰੂਪੀ ਬਰਸਨਹਾਰੁ = ਵਰਖਾ ਕਰਨ ਵਾਲਾ ਤਿਆਰ ਹੈ।

## ਨਾਨਕ ਸੁਖਿ ਸਵਨੁ ਸੋਹਾਗਣੀ; ਜਿਨ੍ ਸਹ ਨਾਲਿ ਪਿਆਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਹਾਤਮਾ ਰੂਪ ਸੋਹਾਗਣੀ = ਸੁਹਾਗਵੰਤੀਆਂ ਸੁਖ ਦੇ ਸਹਿਤ ਨਿਰਵਿਕਲਪ ਸਮਾਧੀ ਵਿਚ ਸਵਨੁ = ਸੌਂਦੀਆਂ, ਬਿਰਾਜਦੀਆਂ ਹਨ, ਜਿਨ੍ = ਜਿਨ੍ਹਾਂ ਦਾ ਸਹ = ਪਤੀ ਪਰਮੇਸ਼ਰ ਦੇ ਨਾਲਿ = ਸਾਥ ਪਿਆਰੁ = ਪ੍ਰੇਮ ਹੈ ॥੨॥

## ਪਉੜੀ ॥

## ਆਪੇ ਛਿੰਝ ਪਵਾਇ; ਮਲਾਖਾੜਾ ਰਚਿਆ ॥

ਪਰਮੇਸ਼ਰ ਨੇ ਆਪੇ = ਆਪ ਹੀ ਜਗਤ ਰੂਪ ਛਿੰਝ ਪਵਾਇ = ਪਵਾ ਕੇ ਗੁਰਮੁਖਾਂ ਤੇ ਮਨਮੁਖਾਂ **ਵਾ:** ਆਸਤਕਾਂ ਤੇ ਨਾਸਤਕਾਂ **ਵਾ:** ਬਿਬੇਕ ਤੇ ਮੋਹ ਰੂਪ ਮਲਾਖੜਾ = ਪਹਿਲਵਾਨਾਂ ਦਾ ਅਖਾੜਾ ਰਚਿਆ = ਰਚਨਾ ਕੀਤਾ ਹੈ ਭਾਵ ਬਣਾਇਆ ਹੈ।

## ਲਥੇ ਭੜਥੂ ਪਾਇ; ਗੁਰਮੁਖਿ ਮਚਿਆ ॥

ਗੁਰਮੁਖ ਜਨਾਂ ਦਾ ਮਨ ਪਰਮੇਸ਼ਰ ਵਿਚ ਮਚਿਆ = ਤਦਾਕਾਰ ਹੋ ਰਿਹਾ ਹੈ, ਇਸੇ ਕਰਕੇ ਗੁਰਮੁਖ ਜਨ ਕਥਾ ਕੀਰਤਨ ਰੂਪ ਭੜਥੂ = ਰੌਲਾ ਪਾਇ = ਪਾ ਕੇ ਸੰਸਾਰ ਵਿਚ ਲਥੇ = ਉਤਰੇ ਹਨ **ਵਾ:** ਮਨਮੁਖ ਪੁਰਖ ਕੁਕਰਮਾਂ ਰੂਪੀ **ਵਾ:** ਪਦਾਰਥਾਂ ਦੀ ਇੱਛਾ ਰੂਪ ਰੌਲਾ ਪਾ ਕੇ ਸੰਸਾਰ ਵਿਚ ਉਤਰੇ ਹਨ **ਅਥਵਾ** ਇਹ ਮੱਲ ਡੰਡਰੌਲੀ ਪਾ ਕੇ ਥੱਲੇ ਉਤਰੇ ਹਨ, ਗੁਰਮੁਖ ਜਨ ਨਾਮ ਸਿਮਰਨ ਵਿਚ ਤਦਾਕਾਰ ਹੋਇਆ ਹੈ ਤੇ ਮਨਮੁਖ ਕੁਕਰਮਾਂ ਵਿਚ ਤਦਾਕਾਰ ਹੋਇਆ ਹੈ।

## ਮਨਮੁਖ ਮਾਰੇ ਪਛਾੜਿ; ਮੂਰਖ ਕਚਿਆ ॥

ਜੋ ਮੂਰਖ = ਬੇਸਮਝ, ਗਿਆਤ ਤੋਂ ਹੀਣੇ ਸੁਭਾਅ ਵਾਲੇ ਪੁਰਖ ਕਚਿਆ = ਕੱਚੇ ਵਿਸ਼ਿਆਂ ਵਿਚ ਲੱਗੇ ਹਨ, ਉਹ ਮਨਮੁਖ ਪੁਰਖ ਅਗਿਆਨ **ਵਾ:** ਕਾਮ, ਕ੍ਰੋਧ ਆਦਿ ਵਿਕਾਰਾਂ ਨੇ ਪਛਾੜਿ = ਪਟਕਾ ਪਟਕਾ ਕੇ ਮਾਰੇ = ਮਾਰ ਦਿੱਤੇ ਹਨ।

---

੧. ਜਲਹਰੁ (ਜਲ + ਹਰੁ) = ਜਲ = ਪਾਣੀ ਨੂੰ ਹਰੁ = ਹਰਨ (ਤਿਆਗਣ) ਵਾਲਾ, ਬੱਦਲ **ਵਾ:** ਜਲ = ਪਾਣੀ ਹੀ ਹਰੁ = ਪਾਣੀ ਵਰਸਣ ਵਾਲਾ ਭਾਵ ਬੱਦਲ।

## ਆਪਿ ਭਿੜੈ, ਮਾਰੇ ਆਪਿ; ਆਪਿ ਕਾਰਜੁ ਰਚਿਆ ॥

ਵਾਸਤਵ ਵਿਚ ਪਰਮੇਸ਼ਰ ਆਪ ਹੀ ਭਿੜੇ = ਭਿੜਦਾ ਹੈ ਅਤੇ ਆਪ ਹੀ ਮਾਰੇ = ਮਾਰਦਾ ਹੈ **ਵਾ:** ਆਪ ਹੀ ਆਸੁਰੀ ਸੰਪਦਾ ਰੂਪ ਭੇੜ ਪਾਉਣਾ ਵਾਲਾ ਹੈ, ਆਪ ਹੀ ਆਸੁਰੀ ਸੰਪਦਾ ਨੂੰ ਮਾਰਦਾ ਹੈ, ਪਰਮੇਸ਼ਰ ਨੇ ਆਪ ਹੀ ਸੰਸਾਰ ਛਿੰਝ ਦਾ ਕਾਰਜ ਰਚਿਆ = ਰਚਨਾ ਕੀਤਾ ਹੈ।

**ਅਥਵਾ** ਗੁਰਮੁਖ ਜਨ ਆਪ ਹੀ ਗੁਰ ਉਪਦੇਸ਼ ਦੁਆਰਾ ਅਗਿਆਨ ਨਾਲ ਭਿੜਦਾ ਹੈ, ਆਪ ਹੀ ਹੰਕਾਰ ਨੂੰ ਮਾਰੇ = ਮਾਰ ਲੈਂਦਾ ਹੈ, ਇਉਂ ਗੁਰਮੁਖਾਂ ਦੀ ਜਿੱਤ ਰੂਪ ਛਿੰਝ ਦਾ ਕਾਰਜ ਪਰਮੇਸ਼ਰ ਨੇ ਆਪ ਹੀ ਰਚਨਾ ਕੀਤਾ ਹੈ।

## ਸਭਨਾ ਖਸਮੁ ਏਕੁ ਹੈ; ਗੁਰਮੁਖਿ ਜਾਣੀਐ ॥

ਸਭਨਾ = ਸਾਰਿਆਂ ਦਾ ਖਸਮੁ = ਮਾਲਕ ਏਕੁ = ਇਕ ਅਦ੍ਵੈਤ ਰੂਪ ਪਰਮੇਸ਼ਰ ਹੀ ਹੈ, ਇਹ ਗੱਲ ਗੁਰਮੁਖ ਜਨਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਜਾਣੀਐ = ਜਾਣੀ ਜਾ ਸਕਦੀ ਹੈ।

## ਹੁਕਮੀ, ਲਿਖੈ ਸਿਰਿ ਲੇਖੁ; ਵਿਣੁ ਕਲਮ ਮਸਵਾਣੀਐ ॥

ਕਲਮ ਤੇ ਮਸਵਾਣੀਐ = ਦਵਾਤ ਤੋਂ ਵਿਣੁ = ਬਗ਼ੈਰ ਹੀ ਹੁਕਮੀ = ਹੁਕਮ ਕਰਨ ਵਾਲਾ ਪਰਮੇਸ਼ਰ ਆਪਣੇ ਹੁਕਮ ਨਾਲ ਸਾਰਿਆਂ ਜੀਵਾਂ ਦੇ ਸਿਰ ਉਤੋਂ ਲੇਖ ਲਿਖੈ = ਲਿਖਦਾ ਹੈ **ਵਾ:** ਸੁਤੇ-ਸਿੱਧ ਕਰਮਾਂ ਅਨੁਸਾਰ ਅੰਤਹਕਰਣ ਰੂਪੀ ਕਾਗ਼ਜ਼ ਉੱਤੇ ਲੇਖ ਲਿਖਦਾ ਹੈ।

## ਸਤਸੰਗਤਿ ਮੇਲਾਪੁ; ਜਿਥੈ ਹਰਿ ਗੁਣ ਸਦਾ ਵਖਾਣੀਐ ॥

ਹੇ ਭਾਈ ! ਸਤਸੰਗਤਿ = ਸਤਿ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ ਮੇਲਾਪੁ = ਮੇਲ ਜੋਲ ਕਰ, ਜਿਥੇ ਸਦਾ = ਹਮੇਸ਼ਾਂ ਹਰਿ = ਪਰਮੇਸ਼ਰ ਦੇ ਜਸ ਰੂਪ ਗੁਣ ਵਖਾਣੀਐ = ਕਥਨ ਕਰੀਦੇ ਹਨ।

**ਅਥਵਾ** ਉਸ ਅਕਾਲ ਪੁਰਖ ਨਾਲ ਸਤਿਸੰਗਤ ਦੁਆਰਾ ਨਾਮ ਜਪ ਕੇ ਮੇਲ ਹੁੰਦਾ ਹੈ।

***ਪ੍ਰਸ਼ਨ :*** *ਸਤਿਸੰਗਤ ਕਿਹੜੀ ਹੈ ?*

***ਉੱਤਰ :*** ਜਿਥੇ ਸਦਾ ਪਰਮੇਸ਼ਰ ਦੇ ਗੁਣ ਕਥਨ ਕੀਤੇ ਜਾਂਦੇ ਹਨ, ਉਹੋ ਹੀ ਸਤਿਸੰਗਤ ਹੈ।

## ਨਾਨਕ ਸਚਾ ਸਬਦੁ ਸਲਾਹਿ; ਸਚੁ ਪਛਾਣੀਐ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚਾ ਗੁਰ ਸਬਦੁ = ਉਪਦੇਸ਼ ਸਲਾਹਿ = ਸਾਲਾਹੁਣੇ ਕਰਕੇ ਹੀ ਸਚੁ = ਸੱਚੇ ਨੂੰ ਪਛਾਣੀਐ = ਪਛਾਣਨਾ ਕਰੀਦਾ ਹੈ ॥੪॥

## ਸਲੋਕ ਮਃ ੩ ॥

ਜਿਸ ਸਮੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰੂ ਅੰਗਦ ਦੇਵ ਸਾਹਿਬ ਜੀ ਦਾ ਅਪਮਾਨ ਹੋਇਆ ਜਾਣ ਕੇ ਖਹਿਰੇ ਜੱਟਾਂ ਦੇ ਗੁਰੂ ਜੋਗੀ ਤਪੇ ਨੂੰ ਸਜ਼ਾ ਦੇਣ ਲਈ ਮੀਂਹ ਪਵਾਇਆ ਸੀ, ਇਸ ਵਾਰਤਾ ਨੂੰ ਸਿੱਖਾਂ ਦੇ ਪੁੱਛਣ ਤੋਂ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਣ ਕੀਤਾ।

## ਊਨਵਿ ਊਨਵਿ ਆਇਆ; ਅਵਰਿ ਕਰੇਂਦਾ ਵੰਨ ॥

ਗੁਰੂ ਰੂਪ ਬੱਦਲ ਊਨਵਿ ਊਨਵਿ = ਝੁਕ ਝੁਕ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਸੰਸਾਰ ਵਿਚ ਆਇਆ

ਹੈ, ਪਰ ਜਗਿਆਸੂ ਤੋਂ ਕੋਈ ਗ਼ਲਤੀ ਹੋਣ ਕਾਰਨ ਗੁਰੂ ਅਵਰਿ = ਹੋਰ ਹੀ ਵੰਨ = ਰੰਗ ਕਰੇਂਦਾ = ਕਰ ਲੈਂਦਾ ਹੈ ਭਾਵ ਗਿਆਨ-ਨਾਮ ਦੀ ਦਾਤ ਨਹੀਂ ਦਿੰਦਾ।

**ਅਥਵਾ** ਪਾਖੰਡੀ ਗੁਰੂ ਊਨਵਿ ਊਨਵਿ = ਝੁਕ ਝੁਕ ਕੇ ਭਾਵ ਅਤਿਅੰਤਿ ਕ੍ਰਿਪਾਲੂ ਹੋ ਕੇ ਸੰਸਾਰ ਵਿਚ ਆਇਆ = ਆਉਂਦਾ ਹੈ, ਪਰ ਜਦ ਬ੍ਰਹਮ ਗਿਆਨ ਦੀ ਦਾਤ ਦੇਣੀ ਹੋਵੇ ਜਾਂ ਵਿਕਾਰ ਮੇਟਣੇ ਹੋਣ, ਤਦੋਂ ਪਾਖੰਡੀ ਗੁਰੂ ਝੱਟ ਹੀ ਅਵਰਿ = ਹੋਰ ਵੰਨ = ਰੰਗ ਕਰੇਂਦਾ = ਕਰ ਲੈਂਦਾ ਹੈ।

## ਕਿਆ ਜਾਣਾ ਤਿਸੁ ਸਾਹ ਸਿਉ; ਕੇਵ ਰਹਸੀ ਰੰਗੁ ॥

ਇਸ ਲਈ ਕਿਆ = ਕੀ ਜਾਣਾ = ਜਾਨਣਾ ਕਰੀਏ ਕਿ ਤਿਸੁ = ਉਸ ਸਾਹ = ਸ਼ਾਹੂਕਾਰ ਪਰਮੇਸ਼ਰ ਸਿਉ = ਨਾਲ ਕੇਵ = ਕਿਸ ਪ੍ਰਕਾਰ ਜਗਿਆਸੂ ਦਾ ਰੰਗੁ = ਪ੍ਰੇਮ ਰਹਸੀ = ਰਹਿ ਜਾਵੇਗਾ ਭਾਵ ਪਾਖੰਡੀ ਗੁਰੂ ਵੱਲੋਂ ਜਗਿਆਸੂ ਦਾ ਮਨ ਉਪਰਾਮ ਹੋ ਕੇ ਪਰਮੇਸ਼ਰ ਵੱਲ ਜੁੜੇਗਾ ਜਾਂ ਨਹੀਂ।

## ਰੰਗੁ ਰਹਿਆ ਤਿਨ੍ ਕਾਮਣੀ; ਜਿਨ ਮਨਿ ਭਉ ਭਾਉ ਹੋਇ ॥
## ਨਾਨਕ, ਭੈ ਭਾਇ ਬਾਹਰੀ; ਤਿਨ ਤਨਿ ਸੁਖੁ ਨ ਹੋਇ ॥੧॥

***ਪਹਿਲਾ ਅਰਥ :*** ਉਨ੍ਹਾਂ ਕਾਮਣੀ = ਇਸਤਰੀਆਂ ਦਾ ਪਤੀ ਦੇ ਨਾਲ ਰੰਗੁ = ਪ੍ਰੇਮ, ਰਸ ਰਿਹਾ ਹੈ, ਜਿਨ੍ਹਾਂ ਦੇ ਮਨਿ = ਚਿੱਤ ਵਿਚ ਪਤੀਬਰਤਾ ਧਰਮ ਰੱਖਣ ਦਾ ਡਰ ਤੇ ਪਤੀ ਪ੍ਰਾਪਤੀ ਦਾ ਅੰਦਰ ਪ੍ਰੇਮ ਹੈ।

ਜੋ ਇਸਤਰੀਆਂ ਪਤੀ ਦੇ ਡਰ ਤੇ ਪ੍ਰੇਮ ਤੋਂ ਬਗ਼ੈਰ ਹਨ, ਉਨ੍ਹਾਂ ਦੇ ਤਨਿ = ਸਰੀਰ ਨੂੰ ਸੁਹਾਗ ਦਾ ਸੁਖ ਨਹੀਂ ਹੋ ਸਕਦਾ।

***ਦੂਸਰਾ ਅਰਥ :*** ਤਿਨ = ਉਨ੍ਹਾਂ ਚਾਹਵਾਨ ਮਹਾਤਮਾ ਰੂਪ ਕਾਮਣੀ = ਇਸਤਰੀਆਂ ਦਾ ਪਰਮੇਸ਼ਰ ਨਾਲ ਰੰਗੁ = ਪ੍ਰੇਮ, ਰਸ ਰਹਿਆ ਹੈ, ਜਿਨ = ਜਿਨ੍ਹਾਂ ਦੇ ਮਨਿ = ਚਿੱਤ ਵਿਚ ਪਰਮੇਸ਼ਰ ਦਾ ਭਉ = ਡਰ ਤੇ ਭਾਉ = ਪ੍ਰੇਮ ਹੋਇ = ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜਗਿਆਸੂ ਰੂਪ ਇਸਤਰੀਆਂ ਪਰਮੇਸ਼ਰ ਦੇ ਭੈ = ਡਰ ਤੇ ਭਾਇ = ਪ੍ਰੇਮ ਤੋਂ ਬਾਹਰੀ = ਬਗ਼ੈਰ ਹਨ, ਤਿਨ = ਉਨ੍ਹਾਂ ਦੇ ਤਨ ਮਨ ਵਿਚ ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਸੁਖੁ = ਅਨੰਦ ਨ = ਨਹੀਂ ਹੋਇ = ਹੁੰਦਾ ॥੧॥

## ਮਃ ੩ ॥
## ਊਂਨਵਿ ਊਂਨਵਿ ਆਇਆ; ਵਰਸੈ ਨੀਰੁ ਨਿਪੰਗੁ ॥
## ਨਾਨਕ, ਦੁਖੁ ਲਾਗਾ ਤਿਨ ਕਾਮਣੀ; ਜਿਨ ਕੰਤੈ ਸਿਉ ਮਨਿ ਭੰਗੁ ॥੨॥

***ਪਹਿਲਾ ਅਰਥ :*** ਜਦ ਵਰਖਾ ਹੋਣ ਲੱਗ ਗਈ, ਉਸ ਵੇਲੇ ਸਤਿਗੁਰਾਂ ਨੇ ਇਹ ਬਚਨ ਕੀਤੇ—ਹੇ ਜੱਟੋ ! ਵੇਖੋ ਬੱਦਲ ਝੁਕ ਝੁਕ ਕੇ ਆਉਂਦਾ ਹੈ ਅਤੇ ਨਿਪੰਗੁ = ਚਿੱਕੜ ਤੋਂ ਰਹਿਤ ਹੋ ਕੇ ਭਾਵ ਇਕ ਰਸ ਸਾਫ਼ ਪਾਣੀ ਵਰਸ ਰਿਹਾ ਹੈ। ਉਨ੍ਹਾਂ ਇਸਤਰੀਆਂ ਨੂੰ ਦੁੱਖ ਲੱਗਦਾ ਹੈ ਜਿਨ੍ਹਾਂ ਦਾ ਪਤੀ ਪਰਮੇਸ਼ਰ ਦੇ ਨਾਲ ਮਨ, ਭੰਗੁ = ਢੱਠਾ, ਮੁੜਿਆ ਹੋਇਆ ਹੈ।

***ਦੂਸਰਾ ਅਰਥ :*** ਗੁਰੂ ਰੂਪ ਬੱਦਲ ਊਂਨਵਿ ਊਂਨਵਿ = ਝੁਕ ਝੁਕ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਆਇਆ ਹੈ ਅਤੇ ਨਿਪੰਗੁ = ਨਿਰਮਲ, ਇਕ ਰਸ ਸੁਧ ਅੰਮ੍ਰਿਤ ਨਾਮ ਰੂਪ ਨੀਰੁ = ਜਲ ਵਰਸੈ = ਵਰਸਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਮਨਮੁਖ ਰੂਪ ਕਾਮਣੀ = ਇਸਤਰੀਆਂ

ਨੂੰ ਦੁਖ ਲਾਗਾ = ਲੱਗਦਾ ਹੈ, ਜਿਨ = ਜਿਨ੍ਹਾਂ ਦਾ ਕੰਤੈ = ਪਤੀ ਪਰਮੇਸ਼ਰ ਦੇ ਸਿਉ = ਨਾਲੋਂ ਮਨਿ = ਚਿੱਤ ਬੇਮੁਖ ਹੋਣ ਰੂਪ ਭੰਗੁ = ਢੱਠਾ ਹੋਇਆ ਹੈ **ਵਾ:** ਮੁੜਿਆ ਹੋਇਆ ਹੈ **ਵਾ:** ਜਿਨ੍ਹਾਂ ਦੇ ਮਨ ਦਾ ਪਤੀ ਪਰਮੇਸ਼ਰ ਦੇ ਨਾਲ ਭੁੰਗ = ਭੇਦ, ਵਿਘਨ ਹੈ ॥੨॥

## ਪਉੜੀ ॥
## ਦੋਵੈ ਤਰਫਾ ਉਪਾਇ; ਇਕੁ ਵਰਤਿਆ ॥

ਆਸਤਕ ਨਾਸਤਕ, ਗੁਰਮੁਖ ਮਨਮੁਖ, ਲੋਕ ਪ੍ਰਲੋਕ, ਦੇਵਤੇ ਦੈਂਤ, ਦੈਵੀ ਸੰਪਦਾ ਤੇ ਆਸੁਰੀ ਸੰਪਦਾ ਇਹ ਦੋਵੈ = ਦੋ ਤਰਫਾ = ਪਾਸੇ ਉਪਾਇ = ਉਤਪੰਨ ਕਰਕੇ ਸਾਰਿਆਂ ਵਿਚ ਇਕ ਪਰਮੇਸ਼ਰ ਆਪ ਹੀ ਵਰਤਿਆ = ਵਰਤ ਰਿਹਾ ਹੈ।

## ਬੇਦ ਬਾਣੀ ਵਰਤਾਇ; ਅੰਦਰਿ ਵਾਦੁ ਘਤਿਆ ॥

ਵੇਦ ਬਾਣੀ ਨੂੰ ਆਪ ਹੀ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਿਚ ਵਰਤਾਇ = ਵਰਤਾਉਣਾ ਕੀਤਾ ਹੈ, ਅਤੇ ਆਪ ਹੀ ਵੇਦਾਂ ਦੇ ਅੰਦਰ ਵਾਦੁ = ਝਗੜਾ ਘਤਿਆ = ਪਾ ਦਿੱਤਾ ਹੈ, ਭਾਵ ਵੇਦਾਂ ਵਿਚ ਨਾਨਾ ਤਰ੍ਹਾਂ ਦੀ ਉਪਾਸ਼ਨਾ ਕਹੀ ਹੈ, ਕਿਤੇ ਜੱਗ ਆਦਿਕਾਂ ਵਿਚ ਪਸ਼ੂਆਂ ਦੀ ਬਲੀ ਦੇਣਾ ਲਿਖਿਆ ਹੈ, ਕਿਤੇ ਪਸ਼ੂ ਦੀ ਬਲੀ ਦੇਣੀ ਨਿਖੇਧ ਕਰਮ ਲਿਖਿਆ ਹੈ।

## ਪਰਵਿਰਤਿ ਨਿਰਵਿਰਤਿ, ਹਾਠਾ ਦੋਵੈ; ਵਿਚਿ ਧਰਮੁ ਫਿਰੈ ਰੈਬਾਰਿਆ ॥

ਪਰਵਿਰਤਿ = ਦੁਨੀਆਂ ਦੇ ਵਿਹਾਰਾਂ ਵੱਲ ਲੱਗਣਾ, ਨਿਰਵਿਰਤਿ = ਦੁਨੀਆਂ ਵੱਲੋਂ ਮਨ ਦੇ ਉਪਰਾਮ ਹੋਣ ਦਾ ਭਾਵ, ਅਰਥਾਤ ਮਨਮੁਖਾਂ ਵਿਚ ਪ੍ਰਵਿਰਤੀ, ਗੁਰਮੁਖਾਂ ਵਿਚ ਨਿਰਵਿਰਤੀ ਇਹ ਦੋਵੈ = ਦੋ ਹਾਠਾ = ਤਰਫ਼ਾਂ ਬਣਾ ਦਿੱਤੀਆਂ ਹਨ, ਇਨ੍ਹਾਂ ਦੋਨਾਂ ਵਿਚਿ = ਅੰਦਰ ਧਰਮ ਰੈਬਾਰਿਆ = ਵਿਚੋਲਗੀ ਕਰਦਾ ਫਿਰੈ = ਫਿਰਦਾ ਹੈ **ਵਾ:** ਪੁੰਨੀਆਂ ਤੇ ਪਾਪੀਆਂ ਦੀ ਵਿਚੋਲਗੀ ਕਰਦਾ ਫਿਰਦਾ ਹੈ, ਭਾਵ ਧਰਮੀ ਪੁਰਖਾਂ ਦੀ ਗੁਰੂ ਵਿਚੋਲਗੀ ਕਰਕੇ, ਧਰਮੀ ਪੁਰਖਾਂ ਨੂੰ ਪਰਮੇਸ਼ਰ ਨਾਲ ਮਿਲਾਉਂਦਾ ਹੈ, ਅਧਰਮੀ ਪੁਰਖਾਂ ਦੀ ਪਾਪ ਵਿਚੋਲਗੀ ਕਰਕੇ ਨਰਕਾਂ ਵਿਚ ਪਾਉਂਦਾ ਹੈ।

## ਮਨਮੁਖ ਕਚੇ ਕੂੜਿਆਰ; ਤਿਨੀ੍ ਨਿਹਚਉ ਦਰਗਹ ਹਾਰਿਆ ॥

ਜੋ ਮਨਮੁਖ ਕੱਚੇ ਵਿਸ਼ਿਆਂ ਵਿਚ ਲੱਗੇ ਹਨ ਤੇ ਕੂੜਿਆਰਿ = ਝੂਠ ਦੀ ਪ੍ਰਾਪਤੀ ਵਾਲੇ ਹਨ, ਤਿਨੀ੍ = ਉਨ੍ਹਾਂ ਨੇ ਨਿਹਚਉ = ਨਿਸਚੇ ਕਰਕੇ ਪਰਮੇਸ਼ਰ ਦੀ ਦਰਗਹ = ਨਿਆਏ ਸਭਾ ਵਿਚ ਹਾਰਿਆ = ਹਾਰਨਾ ਹੈ।

## ਗੁਰਮਤੀ ਸਬਦਿ ਸੂਰ ਹੈ; ਕਾਮੁ ਕ੍ਰੋਧੁ ਜਿਨੀ ਮਾਰਿਆ ॥

ਉਹ ਗੁਰਮਤੀ = ਗੁਰ-ਸਿੱਖਿਆ ਦੁਆਰਾ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੂਰ = ਸੂਰਮੇ ਬਣੇ ਹੋਏ ਹੈ = ਹਨ, ਜਿਨੀ = ਜਿਨ੍ਹਾਂ ਨੇ ਕਾਮ ਕ੍ਰੋਧ ਰੂਪੀ ਵੈਰੀਆਂ ਨੂੰ ਅੰਦਰੋਂ ਮਾਰਿਆ = ਮਾਰਨਾ ਕੀਤਾ ਹੈ।

**ਅਥਵਾ** ਉਨ੍ਹਾਂ ਗੁਰਮਤੀਆਂ ਦਾ ਗੁਰ ਸਬਦੁ = ਉਪਦੇਸ਼ ਸੂਰ = ਸੂਰਜ ਰੂਪ ਹੈ, ਜਿਨ੍ਹਾਂ ਨੇ ਕਾਮ, ਕ੍ਰੋਧ ਰੂਪੀ ਹਨੇਰੇ ਨੂੰ ਮਾਰਨਾ ਕੀਤਾ ਹੈ।

## ਸਚੈ ਅੰਦਰਿ ਮਹਲਿ; ਸਬਦਿ ਸਵਾਰਿਆ ॥

ਜਿਨ੍ਹਾਂ ਦਾ ਸਤਿਗੁਰਾਂ ਨੇ ਸਬਦਿ = ਉਪਦੇਸ਼ ਦੁਆਰਾ ਜੀਵਨ (ਮਨ) ਸਵਾਰਿਆ = ਸੰਵਾਰ ਦਿੱਤਾ ਹੈ, ਉਨ੍ਹਾਂ ਨੇ ਆਪਣੇ ਰਿਦੇ ਅੰਦਰਿ = ਵਿੱਚੋਂ ਹੀ ਸਚੈ = ਸੱਚੇ ਤੁਰੀਆ ਪਦ ਰੂਪੀ ਮਹੱਲ ਨੂੰ ਪਾ ਲਿਆ ਹੈ।

## ਸੇ ਭਗਤ ਤੁਧੁ ਭਾਵਦੇ; ਸਚੈ ਨਾਇ ਪਿਆਰਿਆ ॥

ਹੇ ਪਰਮੇਸ਼ਰ ! ਤਿੰਨਾਂ ਲੋਕਾਂ ਵਿੱਚੋਂ ਤੁਧੁ = ਤੈਨੂੰ ਸੇ = ਉਹ ਭਗਤ ਭਾਵਦੇ = ਭਾਉਂਦੇ ਹਨ, ਜਿਨ੍ਹਾਂ ਦਾ ਤੇਰੇ ਸਚੈ = ਸੱਚੇ ਨਾਇ = ਨਾਮ ਨਾਲ ਪਿਆਰਿਆ = ਪਿਆਰ ਹੈ **ਵਾ:** ਹੇ ਪਿਆਰਿਆ ! ਜੋ ਤੇਰੇ ਸੱਚੇ ਨਾਮ ਦੇ ਪਿਆਰੇ ਬਣੇ ਹਨ।

## ਸਤਿਗੁਰੁ ਸੇਵਨਿ ਆਪਣਾ; ਤਿਨਾ ਵਿਟਹੁ ਹਉ ਵਾਰਿਆ ॥੫॥

ਜੋ ਸਤਿਗੁਰੁ = ਸੱਚੇ ਗੁਰੂ ਨੂੰ ਆਪਣਾ = ਆਪ ਦਾ ਜਾਣ ਕੇ ਸੇਵਨਿ = ਸੇਂਵਦੇ ਹਨ, ਤਿਨਾ = ਉਨ੍ਹਾਂ ਦੇ ਵਿਟਹੁ = ਉਪਰੋਂ ਹਉ = ਮੈਂ ਵਾਰਿਆ = ਵਾਰਨੇ, ਕੁਰਬਾਨ ਜਾਂਦਾ ਹਾਂ ॥੫॥

## ਸਲੋਕ ਮਃ ੩ ॥

## ਊਂਨਵਿ ਊਂਨਵਿ ਆਇਆ; ਵਰਸੈ ਲਾਇ ਝੜੀ ॥

ਜਿਸ ਪ੍ਰਕਾਰ ਬੱਦਲ ਊਂਨਵਿ ਊਂਨਵਿ = ਝੁਕ ਝੁਕ ਕੇ ਆਇਆ = ਆਉਂਦਾ ਹੈ ਅਤੇ ਝੜੀ ਲਾਇ = ਲਾ ਕੇ ਇਕ-ਰਸ ਵਰਸੈ = ਵਰਸਦਾ ਹੈ।

## ਨਾਨਕ, ਭਾਣੈ ਚਲੈ ਕੰਤ ਕੈ; ਸੁ ਮਾਣੇ ਸਦਾ ਰਲੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਸਮੇਂ ਵਿਚ ਜੋ ਇਸਤਰੀ ਆਪਣੇ ਕੰਤ = ਪਤੀ ਕੈ = ਦੇ ਭਾਣੈ = ਹੁਕਮ ਵਿਚ ਚਲੈ = ਚੱਲਦੀ ਹੈ, ਸੁ = ਉਹ ਸਦਾ = ਹਮੇਸ਼ਾਂ ਹੀ ਸੇਵਾ ਕਰਕੇ ਪਤੀ ਦੀ ਰਲੀ = ਪ੍ਰਸੰਨਤਾ ਮਾਣੇ = ਮਾਣਦੀ ਹੈ ॥੧॥

### ਦੂਸਰਾ ਅਰਥ

**ਊਂਨਵਿ ਊਂਨਵਿ ਆਇਆ; ਵਰਸੈ ਲਾਇ ਝੜੀ ॥**

ਗੁਰੂ ਰੂਪ ਬੱਦਲ ਝੁਕ ਝੁਕ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਆਇਆ = ਆਉਂਦਾ ਹੈ ਅਤੇ ਜੀਵਾਂ ਦੀ ਕਲਿਆਣ ਕਰਨ ਵਾਸਤੇ ਨਾਮ ਬਾਣੀ ਦੇ ਉਪਦੇਸ਼ ਦੀ ਝੜੀ ਲਾ ਕੇ ਇਕ ਰਸ ਵਰਸਦਾ ਹੈ।

**ਨਾਨਕ, ਭਾਣੈ ਚਲੈ ਕੰਤ ਕੈ; ਸੁ ਮਾਣੇ ਸਦਾ ਰਲੀ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਜਿ ਜੋ ਮਹਾਤਮਾ ਰੂਪ ਸਖੀ ਗੁਰ ਉਪਦੇਸ਼ ਰੂਪੀ ਨਾਮ ਅੰਮ੍ਰਿਤ ਨੂੰ ਪਾ ਕੇ ਪਤੀ ਪਰਮੇਸ਼ਰ ਦੇ ਹੁਕਮ ਵਿਚ ਚੱਲਣ ਲੱਗ ਜਾਂਦੀ ਹੈ, ਉਹ ਸਦਾ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਰਲੀ = ਖ਼ੁਸ਼ੀ, ਅਨੰਦ ਨੂੰ ਮਾਣਦੀ ਹੈ ॥੧॥

## ਮ: ੩ ॥

**ਉਥਾਨਕਾ :** ਜਦ ਤਪੇ ਦੇ ਕਹਿਣ ਤੋਂ ਖਹਿਰੇ ਜਾਤੀ ਦੇ ਜੱਟਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ

ਖਡੂਰ ਸਾਹਿਬ ਤੋਂ ਜਾਣ ਲਈ ਆਖਿਆ ਸੀ ਅਤੇ ਸਤਿਗੁਰਾਂ ਨੂੰ ਆਪਣੇ ਨਗਰ ਤੋਂ ਬਾਹਰ ਕੱਢ ਆਏ ਸਨ, ਫੇਰ ਤਪੇ ਨੂੰ ਆ ਕੇ ਕਹਿਣ ਲੱਗੇ ਕਿ ਅਸੀਂ ਗੁਰੂ ਨੂੰ ਬਾਹਰ ਕੱਢ ਆਏ ਹਾਂ, ਹੁਣ ਤਪਾ ਜੀ ਤੁਸੀਂ ਵਰਖਾ ਪਵਾਉ, ਉਸ ਵੇਲੇ ਤਪੇ ਨੇ ਬੜੇ ਜੰਤਰ ਮੰਤਰ ਪੜ੍ਹੇ, ਬੱਦਲ ਤਾਂ ਬਹੁਤ ਚੜ੍ਹ ਕੇ ਆਉਣ, ਪਰ ਵਰਖਾ ਨਾ ਹੋਵੇ, ਇਤਨੇ ਨੂੰ ਸ੍ਰੀ ਗੁਰੂ ਅਮਰਦਾਸ ਜੀ ਵੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਖਡੂਰ ਸਾਹਿਬ ਆਏ, ਨਗਰ ਦੀ ਪੰਚਾਇਤ ਬੈਠੀ ਝੂਰ ਰਹੀ ਸੀ ਕਿ ਅਸੀਂ ਸਤਿਗੁਰਾਂ ਨੂੰ ਵੀ ਕੱਢ ਦਿੱਤਾ ਹੈ ਪਰ ਵਰਖਾ ਫੇਰ ਵੀ ਨਹੀਂ ਹੋਈ, ਜਦ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਪਤਾ ਲੱਗਿਆ ਕਿ ਤਪੇ ਦੇ ਆਖੇ ਲੱਗ ਕੇ ਖਹਿਰੇ ਜਾਤੀ ਦੇ ਜੱਟ ਸਤਿਗੁਰਾਂ ਨੂੰ ਪਿੰਡੋਂ ਬਾਹਰ ਕੱਢ ਆਏ ਹਨ ਤੇ ਬੱਦਲਾਂ ਵੱਲ ਵੇਖਦੇ ਹਨ ਕਿ ਹੁਣ ਮੀਂਹ ਪੈਂਦਾ ਹੈ। ਜਦ ਮੀਂਹ ਨਾ ਪਿਆ, ਉਸ ਵੇਲੇ ਜੋ ਸਤਿਗੁਰਾਂ ਨੇ ਖਹਿਰੇ ਜਾਤੀ ਦੇ ਜੱਟਾਂ ਨੂੰ ਬਚਨ ਕਹੇ ਸਨ, ਉਨ੍ਹਾਂ ਬਚਨਾਂ ਨੂੰ ਸਤਿਗੁਰੂ ਜੀ ਨੇ ਗੁਰਤਾ ਗੱਦੀ ਉੱਤੇ ਬਿਰਾਜਮਾਨ ਹੋ ਕੇ ਇਸ ਮਹੱਲੇ ਵਿਚ ਉਚਾਰਨ ਕੀਤਾ।

## ਕਿਆ ਉਠਿ ਉਠਿ ਦੇਖਹੁ ਬਪੁੜੇਂ; ਇਸੁ ਮੇਘੈ ਹਥਿ ਕਿਛੁ ਨਾਹਿ ॥

ਹੇ ਬਪੁੜੇਂ = ਵਿਚਾਰੇ ਪੁਰਖੋ ! ਤੁਸੀਂ ਉੱਠ ਉੱਠ ਕੇ ਕਿਆ = ਕੀ ਦੇਖਹੁ = ਵੇਖਦੇ ਹੋ, ਇਸ ਮੇਘੈ = ਬੱਦਲ ਦੇ ਹੱਥ ਵਿਚ ਕਿਛੁ = ਕੁਝ ਵੀ ਨਾਹਿ = ਨਹੀਂ ਹੈ **ਵਾ:** ਇਸ ਪਖੰਡੀ ਤਪੇ ਦੇ ਬੱਦਲ ਲਿਆਉਣਾ ਆਦਿ ਕੁਝ ਵੀ ਹੱਥ ਨਹੀਂ ਹੈ, ਭਾਵ ਜੋ ਸਤਿਗੁਰੂ ਸਾਹਿਬ ਜੀ ਵਰਖਾ ਕਰਾਉਣ ਲਈ ਸਮਰੱਥ ਸਨ ਉਨ੍ਹਾਂ ਨੂੰ ਤੁਸੀਂ ਆਪਣੇ ਪਿੰਡ ਤੋਂ ਬਾਹਰ ਕੱਢ ਦਿੱਤਾ ਹੈ।

## ਜਿਨਿ ਏਹੁ ਮੇਘੁ ਪਠਾਇਆ; ਤਿਸੁ ਰਾਖਹੁ ਮਨ ਮਾਂਹਿ ॥

ਜਿਨਿ = ਜਿਸ ਪਰਮੇਸ਼ਰ ਨੇ ਤਪੇ ਨੂੰ ਡੇਰੇ ਤੋਂ ਬਾਹਰ ਕੱਢਣ ਬਾਅਦ ਇਹ ਪ੍ਰਤੱਖ ਮੇਘੁ = ਬੱਦਲ ਪਠਾਇਆ = ਭੇਜਿਆ ਹੈ, ਤਿਸੁ = ਉਸ ਪਰਮੇਸ਼ਰ ਨੂੰ ਮਨ = ਚਿੱਤ ਮਾਂਹਿ = ਵਿਚ ਵਸਾ ਕੇ ਰਾਖਹੁ = ਰੱਖਣਾ ਕਰੋ।

### ਦੂਸਰਾ ਅਰਥ

**ਕਿਆ ਉਠਿ ਉਠਿ ਦੇਖਹੁ ਬਪੁੜੇਂ; ਇਸੁ ਮੇਘੈ ਹਥਿ ਕਿਛੁ ਨਾਹਿ ॥**

ਹੇ ਬਪੁੜੇਂ = ਵਿਚਾਰੇ ਜੀਵੋ ! ਤੁਸੀਂ ਕਿਆ = ਕੀ ਉੱਠ ਉੱਠ ਭਾਵ ਸੰਸਾਰ ਤੋਂ ਉਪਰਾਮ ਹੋ ਹੋ ਕੇ ਦੇਖਹੁ = ਵੇਖਦੇ ਹੋ, ਇਸ ਪਾਖੰਡੀ ਗੁਰੂ ਰੂਪ ਬੱਦਲ ਦੇ ਹੱਥ ਵਿਚ ਕੁਝ ਵੀ ਨਹੀਂ ਹੈ, ਭਾਵ ਜੀਵਾਂ ਦੀ ਕਲਿਆਣ ਕਰਨ ਵਾਲੀ ਉਪਦੇਸ਼ ਰੂਪੀ ਵਰਖਾ ਕਰਨ ਦੀ ਸਮਰੱਥਾ ਨਹੀਂ ਹੈ।

**ਜਿਨਿ ਏਹੁ ਮੇਘੁ ਪਠਾਇਆ; ਤਿਸੁ ਰਾਖਹੁ ਮਨ ਮਾਂਹਿ ॥**

ਜਿਨਿ = ਜਿਸ ਪਰਮੇਸ਼ਰ ਨੇ ਇਹ ਗੁਰੂ ਅੰਗਦ ਦੇਵ ਰੂਪ ਮੇਘੁ = ਬੱਦਲ ਸੰਸਾਰ ਨੂੰ ਤਾਰਨ ਵਾਸਤੇ ਪਠਾਇਆ = ਭੇਜਿਆ ਹੈ, ਤਿਸੁ = ਉਸ ਨੂੰ ਆਪਣੇ ਮਨ = ਚਿਤ ਮਾਂਹਿ = ਵਿਚ ਵਸਾ ਕੇ ਰਾਖਹੁ = ਰੱਖਣਾ ਕਰੋ।

## ਤਿਸ ਨੋ ਮੰਨਿ ਵਸਾਇਸੀ; ਜਾ ਕਉ ਨਦਰਿ ਕਰੇਇ ॥

ਜਾ = ਜਿਸ ਕਉ = ਉੱਤੇ ਗੁਰੂ ਕਿਰਪਾ ਨਦਰਿ = ਦ੍ਰਿਸ਼ਟੀ ਕਰੇਇ = ਕਰਦਾ ਹੈ, ਉਹ ਤਿਸ = ਉਸ ਪਰਮੇਸ਼ਰ ਨੋ = ਨੂੰ ਮੰਨਿ = ਹਿਰਦੇ ਵਿਚ ਵਸਾਇਸੀ = ਵਸਾਉਂਦਾ ਹੈ।

## ਨਾਨਕ ਨਦਰੀ ਬਾਹਰੀ; ਸਭ ਕਰਣ ਪਲਾਹ ਕਰੇਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ, ਪਰਮੇਸ਼ਰ ਦੀ ਕਿਰਪਾ ਨਦਰੀ = ਦ੍ਰਿਸ਼ਟੀ ਤੋਂ ਬਾਹਰੀ = ਬਗ਼ੈਰ ਸਭ = ਸਾਈ ਸ੍ਰਿਸ਼ਟੀ ਕਰਣ = ਕੀਰਨੇ ਤੇ ਪਲਾਹ = ਯਤਨ ਕਰੇਇ = ਕਰਦੀ ਹੈ, ਕਿਸੇ ਨੂੰ ਕੋਈ ਵੀ ਲਾਭ ਨਹੀਂ ਹੋਇਆ ॥੨॥

## ਪਉੜੀ ॥

## ਸੋ ਹਰਿ ਸਦਾ ਸਰੇਵੀਐ; ਜਿਸੁ ਕਰਤ ਨ ਲਾਗੈ ਵਾਰ ॥

ਹੇ ਭਾਈ ! ਸੋ = ਉਸ ਹਰਿ = ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਸਰੇਵੀਐ = ਸੇਵਨਾ ਕਰੀਏ, ਜਿਸ ਪਰਮੇਸ਼ਰ ਨੂੰ ਜਗਤ ਪੈਦਾ ਕਰਤ = ਕਰਦਿਆਂ ਕੁਝ ਵੀ ਵਾਰ = ਦੇਰ ਨ = ਨਹੀਂ ਲਾਗੈ = ਲੱਗਦੀ **ਵਾ:** ਜਿਸ ਪਰਮੇਸ਼ਰ ਨੂੰ ਕਲਿਆਨ ਕਰਦਿਆਂ ਦੇਰੀ ਨਹੀਂ ਲੱਗਦੀ।

## ਆਡਾਣੇ ਆਕਾਸ ਕਰਿ; ਖਿਨ ਮਹਿ ਢਾਹਿ ਉਸਾਰਣਹਾਰ ॥

ਜਿਸ ਪਰਮੇਸ਼ਰ ਨੇ ਆਡਾਣੇ = ਡਾਹਣਿਆਂ ਤੋਂ ਬਗ਼ੈਰ (ਥੰਮਲਿਆਂ ਤੋਂ ਬਗ਼ੈਰ) ਅਕਾਸ਼ ਨੂੰ ਇਸਥਿਤ ਕਰ ਰੱਖਿਆ ਹੈ **ਵਾ:** ਅਕਾਸ਼ ਨੂੰ ਥੰਮਲਿਆਂ ਤੋਂ ਬਗ਼ੈਰ ਆਡਾਣੇ = ਅੱਡਣਾ, ਫੈਲਾਉਣਾ ਕੀਤਾ ਹੈ **ਵਾ:** ਜਿਸ ਆਡਾਣੇ = ਅਸਚਰਜ ਸਰੂਪ ਪਰਮੇਸ਼ਰ ਨੇ ਆਪਣੇ ਆਸਰੇ ਅਕਾਸ਼ ਆਦਿ ਨੂੰ ਖੜਾਉਣਾ ਕੀਤਾ ਹੈ, ਉਹ ਇਕ ਖਿਨ = ਛਿਨ ਮਹਿ = ਵਿਚ ਸੰਸਾਰ ਦੀ ਰਚਨਾ ਨੂੰ ਢਾਹਿ = ਡੇਗ, ਨਾਸ਼ ਕਰ ਦਿੰਦਾ ਹੈ ਤੇ ਇਕ ਖਿਨ ਵਿਚ ਉਸਾਰਣਹਾਰ = ਉਸਾਰਨ, ਪੈਦਾ ਕਰਨ ਵਾਲਾ ਹੈ।

## ਆਪੇ ਜਗਤੁ ਉਪਾਇ ਕੈ; ਕੁਦਰਤਿ ਕਰੇ ਵੀਚਾਰ ॥

ਪਰਮੇਸ਼ਰ ਆਪੇ = ਆਪ ਹੀ ਜਗਤੁ = ਸੰਸਾਰ ਨੂੰ **ਵਾ:** ਸੰਸਾਰ ਦੇ ਜੀਵਾਂ ਨੂੰ ਉਪਾਇ = ਪੈਦਾ ਕੈ = ਕਰਕੇ ਆਪਣੀ ਕੁਦਰਤਿ = ਸ਼ਕਤੀ ਦੁਆਰਾ ਜਗਤ ਨੂੰ ਪਾਲਣ ਦਾ ਵੀਚਾਰ = ਨਿਰਣਾ ਕਰੇ = ਕਰਦਾ ਹੈ **ਵਾ:** ਪਾਪੀ ਪੁੰਨੀ, ਰੋਗੀ ਸੋਗੀ, ਜੋਗੀ ਭੋਗੀ ਆਦਿ ਦਾ ਵੀਚਾਰ ਕਰਦਾ ਹੈ।

## ਮਨਮੁਖ ਅਗੈ ਲੇਖਾ ਮੰਗੀਐ; ਬਹੁਤੀ ਹੋਵੈ ਮਾਰ ॥

ਮਨਮੁਖ = ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਤੋਂ ਅਗੈ = ਅੱਗੇ ਪ੍ਰਲੋਕ ਵਿਚ ਲੇਖਾ = ਹਿਸਾਬ-ਕਿਤਾਬ ਮੰਗੀਐ = ਮੰਗਿਆ ਜਾਂਦਾ ਹੈ, ਅਤੇ ਕੀਤੇ ਮੰਦ ਕਰਮਾਂ ਅਨੁਸਾਰ ਉਨ੍ਹਾਂ ਨੂੰ ਜਮਾਂ ਦੇ ਕੋਲੋਂ ਬਹੁਤੀ = ਅਤਿਅੰਤ ਮਾਰ ਹੋਵੈ = ਹੁੰਦੀ ਹੈ ਭਾਵ ਮਾਰ ਪੈਂਦੀ ਹੈ।

[ਅੰਗ ੧੨੮੧]

## ਗੁਰਮੁਖਿ ਪਤਿ ਸਿਉ ਲੇਖਾ ਨਿਬੜੈ; ਬਖਸੇ ਸਿਫਤਿ ਭੰਡਾਰ ॥

ਪਰਉਪਕਾਰ ਕਰਨ ਵਾਲੇ, ਨਾਮ ਸਿਮਰਨ ਵੱਲ ਸੁਆਸ ਲਾਉਣ ਵਾਲੇ ਗੁਰਮੁਖ ਜਨਾਂ ਦਾ ਦਰਗਹ ਵਿਚ ਪਤਿ = ਇੱਜ਼ਤ ਦੇ ਸਿਉ = ਸਹਿਤ ਲੇਖਾ = ਹਿਸਾਬ-ਕਿਤਾਬ ਨਿਬੜੈ = ਨਿਬੜੇਗਾ, ਕਿਉਂਕਿ ਉਨ੍ਹਾਂ ਨੂੰ ਗੁਰਾਂ ਨੇ ਪ੍ਰੇਮਾ ਸਿਫਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਬਖ਼ਸ਼ੇ ਹੋਏ ਹਨ **ਵਾ:** ਸਿਫ਼ਤੀ ਪਰਮੇਸ਼ਰ ਨੇ ਆਪਣੇ ਨਾਮ ਦੇ ਭੰਡਾਰੇ ਬਖ਼ਸ਼ੇ ਹਨ।

## ਓਥੈ ਹਥੁ ਨ ਅਪੜੈ; ਕੂਕ ਨ ਸੁਣੀਐ ਪੁਕਾਰ ॥

ਓਥੈ = ਉਥੇ ਦਰਗਾਹ ਵਿਚ ਕਿਸੇ ਦਾ ਹੱਥ ਨ = ਨਹੀਂ ਅਪੜੈ = ਪਹੁੰਚ ਸਕਦਾ, ਭਾਵ ਜ਼ੋਰ ਨਹੀਂ ਚੱਲ ਸਕਦਾ, ਨਾ ਹੀ ਕਿਸੇ ਦੀ ਕੂਕ = ਉੱਚੀ ਉੱਚੀ ਚਾਂਗਾਂ ਮਾਰ ਕੇ ਕੀਤੀ ਹੋਈ ਪੁਕਾਰ = ਫ਼ਰਿਆਦ ਸੁਣੀਐ = ਸੁਣੀ ਜਾ ਸਕਦੀ ਹੈ।

## ਓਥੈ ਸਤਿਗੁਰੁ ਬੇਲੀ ਹੋਵੈ; ਕਢਿ ਲਏ ਅੰਤੀ ਵਾਰ ॥

ਓਥੈ = ਉਥੇ ਦਰਗਾਹ ਵਿਚ ਇਕ ਪੂਰਨ ਸਤਿਗੁਰੂ ਸਾਹਿਬ ਜੀ ਬੇਲੀ = ਸਹਾਇਕ ਹੋਵੈ = ਹੁੰਦੇ ਹਨ, ਜੋ ਅੰਤੀ = ਅਖ਼ੀਰ ਦੇ ਵਾਰ = ਸਮੇਂ ਨਰਕਾਂ ਦੇ ਦੁੱਖਾਂ ਵਿੱਚੋਂ ਕਢਿ = ਕੱਢ ਲਏ = ਲੈਂਦੇ ਹਨ।

## ਏਨਾ ਜੰਤਾ ਨੋ, ਹੋਰ ਸੇਵਾ ਨਹੀ; ਸਤਿਗੁਰੁ ਸਿਰਿ ਕਰਤਾਰ ॥੬॥

ਏਨ੍ਾ = ਇਨ੍ਹਾਂ ਜੰਤਾ = ਜੀਵਾਂ ਨੋ = ਨੂੰ ਹੋਰ ਕਿਸੇ ਦੇਵੀ ਦੇਵਤੇ ਦੀ ਕੀਤੀ ਹੋਈ ਸੇਵਾ = ਟਹਿਲ ਨਾਲ ਆਤਮਿਕ ਸੁਖ ਨਹੀਂ ਹੁੰਦਾ, ਭਾਵ ਜੰਮਣ ਮਰਨ ਤੋਂ ਛੁਟਕਾਰਾ ਨਹੀਂ ਹੁੰਦਾ, ਇਕ ਪੂਰੇ ਸਤਿਗੁਰਾਂ ਦੁਆਰਾ ਹੀ ਸਿਰਿ = ਸ਼ਿਰੋਮਣੀ ਕਰਤਾਰ = ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ॥੬॥

## ਸਲੋਕ ਮਃ ੩ ॥

## ਬਾਬੀਹਾ[1] ਜਿਸ ਨੋ ਤੂ ਪੂਕਾਰਦਾ; ਤਿਸ ਨੋ ਲੋਚੈ ਸਭੁ ਕੋਇ ॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਜਿਸ ਨੋ = ਨੂੰ ਤੂੰ ਪੁਕਾਰਦਾ = ਉਚਾਰਦਾ ਹੈਂ, ਤਿਸ = ਉਸ ਪਰਮੇਸ਼ਰ ਨੋ = ਨੂੰ **ਵਾ:** ਉਸ ਗੁਰਾਂ ਦੇ ਦਰਸ਼ਨ ਨੂੰ ਸਭੁ = ਸਾਰੇ ਕੋਇ = ਕੋਈ ਹੀ ਲੋਚੈ = ਚਾਹੁੰਦੇ ਹਨ।

## ਅਪਣੀ ਕਿਰਪਾ ਕਰਿ ਕੈ ਵਸਸੀ; ਵਣੁ ਤ੍ਰਿਣੁ ਹਰਿਆ ਹੋਇ ॥

ਜਦ ਗੁਰੂ ਰੂਪ ਬੱਦਲ ਅਪਣੀ = ਆਪ ਦੀ ਕਿਰਪਾ = ਦਇਆ ਕਰਕੇ ਨਾਮ ਉਪਦੇਸ਼ ਦੀ ਵਸਸੀ = ਵਰਖਾ ਕਰਨਗੇ **ਵਾ:** ਨਾਮ ਰੂਪ ਜਲ ਵਸਸੀ = ਵਰਸਣਗੇ, ਤਦ ਪ੍ਰਤੱਖ ਵਣੁ = ਜੰਗਲ ਤੇ ਤ੍ਰਿਣੁ = ਘਾਹ ਆਦਿ ਸਭ ਹਰਿਆ = ਹਰਿਆਵਲਤਾ ਦੇ ਸਹਿਤ ਹੋਇ = ਹੋ ਜਾਂਦੇ ਹਨ **ਵਾ:** ਸਰੀਰ ਰੂਪੀ ਵਣ ਤੇ ਇੰਦਰੀਆਂ ਰੂਪੀ ਘਾਹ ਸ਼ੁਭ ਗੁਣਾਂ ਦੀ ਹਰਿਆ = ਹਰਿਆਵਲਤਾ ਦੇ ਸਹਿਤ ਹੋ ਜਾਂਦੇ ਹਨ।

## ਗੁਰਪਰਸਾਦੀ ਪਾਈਐ; ਵਿਰਲਾ ਬੂਝੈ ਕੋਇ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਨਾਮ, ਗਿਆਨ ਦੀ ਦਾਤ ਨੂੰ ਪਾਈਐ = ਪਾਉਣਾ ਕਰੀਦਾ ਹੈ, ਪਰ ਇਸ ਗੱਲ ਨੂੰ ਕੋਇ = ਕੋਈ ਵਿਰਲਾ = ਟਾਵਾਂ ਗੁਰਮੁਖ ਹੀ ਬੂਝੈ = ਬੁੱਝਦਾ ਹੈ **ਵਾ:** ਵੀਚਾਰ ਨੂੰ ਪੁੱਛਦਾ ਹੈ।

## ਬਹਦਿਆ ਉਠਦਿਆ ਨਿਤ ਧਿਆਈਐ; ਸਦਾ ਸਦਾ ਸੁਖੁ ਹੋਇ ॥

ਹੇ ਭਾਈ ! ਬਹਦਿਆ = ਬੈਠਨ ਲੱਗੇ ਵੀ, ਉਠਦਿਆ = ਉੱਠਦੇ ਹੋਏ ਵੀ **ਵਾ:** ਬਹਦਿਆ ਭਾਵ ਸਮਾਧੀ ਵਿਚ ਇਸਥਿਤ ਹੁੰਦਿਆਂ ਤੇ ਉੱਠਦਿਆਂ ਭਾਵ ਸੰਸਾਰ ਤੋਂ ਉਪਰਾਮ ਹੁੰਦਿਆਂ ਨਿਤ = ਨਿਤਾਪ੍ਰਤੀ ਪਰਮੇਸ਼ਰ

---

੧. 'ਬਾਬੀਹਾ' ਪਦ ਦਾ ਅਰਥ ਸਤਿਗੁਰੂ ਸਾਹਿਬ ਜੀ ਅੱਗੇ ਗਿਆਰ੍ਹਵੇਂ ਸਲੋਕ ਵਿਚ ਕਰਨਗੇ।

ਨੂੰ ਧਿਆਈਐ = ਧਿਆਉਣਾ ਕਰੀਏ ਤਾਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਰਹਿਣ ਵਾਲਾ ਬ੍ਰਹਮਾਨੰਦ ਰੂਪ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ।

## ਨਾਨਕ ਅੰਮ੍ਰਿਤੁ ਸਦ ਹੀ ਵਰਸਦਾ; ਗੁਰਮੁਖਿ ਦੇਵੈ ਹਰਿ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਰੂਪ ਬੱਦਲ ਸਦ = ਹਮੇਸ਼ਾਂ ਹੀ ਨਾਮ ਅੰਮ੍ਰਿਤ ਜਲ ਨੂੰ ਵਰਸਦਾ ਰਹਿੰਦਾ ਹੈ।

ਪਰ ਸੋਇ = ਉਹ ਹਰਿ = ਪਰਮੇਸ਼ਰ ਗੁਰਮੁਖਾਂ ਨੂੰ ਆਪਣੇ ਸਰੂਪ ਦਾ ਅਨੰਦ ਦੇਵੈ = ਦਿੰਦਾ ਹੈ **ਵਾ:** ਉਹ ਪਰਮੇਸ਼ਰ ਗੁਰਮੁਖਾਂ ਦੀ ਸੰਗਤ ਦੁਆਰਾ ਜੀਵਾਂ ਨੂੰ ਆਪਣੀ ਪ੍ਰਾਪਤੀ ਦਾ ਅਨੰਦ ਬਖ਼ਸ਼ ਦਿੰਦਾ ਹੈ ॥੧॥

## ਮਃ ੩ ॥

ਇਕ ਵਾਰ ਵਰਖਾ ਨਾ ਹੋਈ, ਵਰਖਾ ਨਾ ਹੋਣ ਕਾਰਨ ਸਾਰੇ ਜੀਵ-ਜੰਤੂ ਬੜੇ ਵਿਆਕੁਲ ਹੋਣ ਲੱਗੇ, ਜਦ ਸਾਰਿਆਂ ਨੇ ਅਰਦਾਸ ਕੀਤੀ ਤਾਂ ਬਾਰਸ਼ ਹੋਈ, ਉਸ ਪ੍ਰਸੰਗ ਨੂੰ ਸਤਿਗੁਰੂ ਜੀ ਕਥਨ ਕਰਦੇ ਹਨ।

## ਕਲਮਲਿ ਹੋਈ ਮੇਦਨੀ; ਅਰਦਾਸਿ ਕਰੇ ਲਿਵ ਲਾਇ ॥

ਬਾਰਸ਼ ਤੋਂ ਬਗ਼ੈਰ ਮੇਦਨੀ = ਧਰਤੀ ਕਲਮਲਿ = ਵਿਆਕੁਲ ਹੋਈ = ਹੋ ਰਹੀ ਸੀ, ਤਦ ਧਰਤੀ ਦੇ ਅਧਿਅੱਖ ਦੇਵਤੇ ਨੇ ਪਰਮੇਸ਼ਰ ਦੇ ਚਰਨਾਂ ਵਿਚ ਲਿਵ ਲਾ ਕੇ ਅਰਦਾਸਿ = ਬੇਨਤੀ ਕਰੇ = ਕਰਨਾ ਕੀਤੀ ਸੀ।

## ਸਚੈ ਸੁਣਿਆ ਕੰਨੁ ਦੇ; ਧੀਰਕ ਦੇਵੈ ਸਹਜਿ ਸੁਭਾਇ ॥

ਜਦ ਸੱਚੇ ਪਰਮੇਸ਼ਰ ਨੇ ਕੰਨ ਦੇ ਕੇ ਭਾਵ ਧਿਆਨ ਨਾਲ ਇਸ ਬੇਨਤੀ ਨੂੰ ਸੁਣਿਆ = ਸੁਣਨਾ ਕੀਤਾ, ਤਦ ਪਰਮੇਸ਼ਰ ਨੇ ਸਹਜਿ = ਸੁਤੇ-ਸਿੱਧ ਸੁਭਾਇ = ਸੁਭਾਇਕ ਹੀ, ਧਰਤੀ ਦੇ ਅਧਿਅੱਖ ਦੇਵਤੇ ਨੂੰ ਧੀਰਕ = ਧੀਰਜ ਦੇਣਾ ਕੀਤਾ, ਭਾਵ ਕੋਈ ਕੋਈ ਬੱਦਲ ਨਿਕਲ ਆਇਆ।

## ਇੰਦ੍ਰੈ ਨੋ ਫੁਰਮਾਇਆ; ਵੁਠਾ ਛਹਬਰ ਲਾਇ ॥

ਜਦ ਪਰਮੇਸ਼ਰ ਨੇ ਇੰਦ੍ਰੈ = ਬੱਦਲ ਨੋ = ਨੂੰ ਫੁਰਮਾਇਆ = ਫ਼ੁਰਮਾਣ ਕੀਤਾ, ਤਦ ਉਹ ਛਹਬਰ = ਝੜੀ ਲਾਇ = ਲਾ ਕੇ ਵੁਠਾ = ਵਰਸਿਆ।

## ਅਨੁ ਧਨੁ ਉਪਜੈ ਬਹੁ ਘਣਾ; ਕੀਮਤਿ ਕਹਣੁ ਨ ਜਾਇ ॥

ਬੱਦਲਾਂ ਦੇ ਵਰਸਣੇ ਕਰਕੇ ਬਹੁ ਘਣਾ = ਅਤਿਅੰਤ ਹੀ ਅੰਨ ਉਪਜੈ = ਪੈਦਾ ਹੋਇਆ **ਵਾ:** ਘਣਾ = ਬਹੁਤਾ ਅਨੁ = ਅਨਾਜ ਤੇ ਬਹੁ = ਬਹੁਤਾ ਧਨ ਪੈਦਾ ਹੋਇਆ, ਉਸ ਅਨ ਧਨ ਦੀ **ਵਾ:** ਪਰਮੇਸ਼ਰ ਦੀ ਕੀਮਤ, ਕਿਸੇ ਪਾਸੋਂ ਕਹਣੁ = ਕਥਨ ਨ = ਨਹੀਂ ਕੀਤੀ ਜਾਇ = ਜਾ ਸਕਦੀ।

### ਦੂਸਰਾ ਅਰਥ

### ਮ: ੩ ॥

ਇਕ ਵਾਰ ਤੀਸਰੇ ਸਤਿਗੁਰਾਂ ਨੂੰ ਸਿੱਖਾਂ ਨੇ ਪੁੱਛਿਆ ਕਿ ਸਤਿਗੁਰੂ ਜੀ ! ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਇਸ ਧਰਤੀ ਉੱਤੇ ਕਿਉਂ ਹੋਇਆ ਹੈ ਅਤੇ ਗੁਰੂ ਸਾਹਿਬ ਜੀ ਦੇ ਅਵਤਾਰ ਧਾਰਨ ਦਾ ਕੀ ਕਾਰਨ ਸੀ, ਇਹ ਸੁਣ ਕੇ ਸਤਿਗੁਰਾਂ ਨੇ ਇਸੇ ਮਹੱਲੇ ਦੁਆਰਾ ਸਿੱਖਾਂ ਨੂੰ ਉੱਤਰ ਰੂਪ ਵਿਚ ਉਪਦੇਸ਼ ਦੇਣਾ ਕੀਤਾ।

**ਕਲਮਲਿ ਹੋਈ ਮੇਦਨੀ; ਅਰਦਾਸਿ ਕਰੇ ਲਿਵ ਲਾਇ ॥**

ਜਦ ਪ੍ਰਤੱਖ ਮੇਦਨੀ = ਧਰਤੀ ਪਾਪਾਂ ਕਰਕੇ ਕਲਮਲਿ = ਵਿਆਕੁਲ ਹੋਈ = ਹੋ ਰਹੀ ਸੀ, ਤਦ ਸ੍ਰਿਸ਼ਟੀ ਦੇ ਅਧਿਅੱਖ ਦੇਵਤੇ ਨੇ ਪਰਮੇਸ਼ਰ ਦੇ ਚਰਨਾਂ ਵਿਚ ਲਿਵ = ਬਿਰਤੀ ਲਾਇ = ਲਾ ਕੇ ਅਰਦਾਸਿ = ਅਰਜ਼ੋਈ ਕਰੇ = ਕਰਨਾ ਕੀਤੀ ਸੀ **ਵਾ:** ਬ੍ਰਹਮਾ, ਵਿਸ਼ਨੂੰ ਸ਼ਿਵਜੀ ਆਦਿ ਦੇਵਤਿਆਂ ਦੇ ਸਹਿਤ ਪਰਮੇਸ਼ਰ ਦੇ ਚਰਨਾਂ ਵਿਚ ਬਿਰਤੀ ਲਾ ਕੇ ਅਰਜ਼ੋਈ ਕਰਨਾ ਕੀਤੀ ਸੀ।

**ਸਚੈ ਸੁਣਿਆ ਕੰਨੁ ਦੇ; ਧੀਰਕ ਦੇਵੈ ਸਹਜਿ ਸੁਭਾਇ ॥**

ਸਚੈ = ਸੱਚੇ ਪਰਮੇਸ਼ਰ ਨੇ ਕੰਨ ਦੇ ਕੇ ਭਾਵ ਧਿਆਨ (ਖ਼ਿਆਲ) ਨਾਲ ਅਰਜ਼ ਨੂੰ ਸੁਣਿਆ = ਸੁਣਨਾ ਕੀਤਾ ਅਤੇ ਸਹਜਿ ਸੁਭਾਇ = ਸੁਤੇ-ਸਿੱਧ ਸੁਭਾਵਿਕ ਹੀ ਧੀਰਕ = ਧੀਰਜ ਦੇਵੈ = ਦੇਣਾ ਕੀਤਾ ਕਿ ਚਿੰਤਾ ਨਾ ਕਰੋ, ਹੁਣ ਮੈਂ ਆਪ ਹੀ ਅਵਤਾਰ ਧਾਰਨ ਕਰਕੇ ਨਾਮ ਸਿਮਰਨ ਦੇ ਪ੍ਰਤਾਪ ਨਾਲ ਤੇਰੇ ਦੁੱਖਾਂ ਦੀ ਨਵਿਰਤੀ ਕਰਾਂਗਾ।

## ਤੀਸਰਾ ਅਰਥ

**ਕਲਮਲਿ ਹੋਈ ਮੇਦਨੀ; ਅਰਦਾਸਿ ਕਰੇ ਲਿਵ ਲਾਇ ॥**

ਜਗਿਆਸੂ ਦੀ ਬੁੱਧ ਰੂਪ ਧਰਤੀ ਪਾਪਾਂ ਦੀ ਮੈਲ ਕਰਕੇ ਵਿਆਕੁਲ ਹੋ ਰਹੀ ਸੀ, ਤਦ ਜੀਵ ਨੇ ਪਰਮੇਸ਼ਰ ਦੇ ਚਰਨਾਂ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਅਰਦਾਸਿ = ਅਰਜ਼ੋਈ ਕਰੇ = ਕਰਨਾ ਕੀਤੀ।

**ਸਚੈ ਸੁਣਿਆ ਕੰਨੁ ਦੇ; ਧੀਰਕ ਦੇਵੈ ਸਹਜਿ ਸੁਭਾਇ ॥**

ਸੱਚੇ ਪਰਮੇਸ਼ਰ ਨੇ ਕੰਨ ਦੇ ਕੇ ਭਾਵ ਧਿਆਨ ਦੇ ਕੇ ਬੇਨਤੀ ਨੂੰ ਸੁਣਨਾ ਕੀਤਾ ਅਤੇ ਸੁਤੇ-ਸਿੱਧ ਸੁਭਾਵਿਕ ਹੀ ਧੀਰਜ ਦੇਣਾ ਕੀਤਾ।

**ਇੰਦ੍ਰੈ ਨੋ ਫੁਰਮਾਇਆ; ਵੁਠਾ ਛਹਬਰ ਲਾਇ ॥**

ਜਦ ਪਰਮੇਸ਼ਰ ਨੇ ਗੁਰੂ ਰੂਪ ਇੰਦ੍ਰੈ = ਬੱਦਲ ਨੂੰ ਫੁਰਮਾਇਆ = ਫ਼ੁਰਮਾਨ ਕੀਤਾ, ਤਦ ਗੁਰੂ ਰੂਪ ਬੱਦਲ ਨੇ ਛਹਬਰ = ਝੜੀ ਲਾ ਕੇ ਇਕ ਰਸ ਨਾਮ ਸਿਮਰਨ ਰੂਪੀ ਵਰਖਾ ਸੰਸਾਰ ਵਿਚ ਵਰਸਾਉਣਾ ਕੀਤੀ।

**ਅਨੁ ਧਨੁ ਉਪਜੈ ਬਹੁ ਘਣਾ; ਕੀਮਤਿ ਕਹਣੁ ਨ ਜਾਇ ॥**

ਫੇਰ ਜਗਿਆਸੂ ਦੀ ਬੁੱਧ ਰੂਪ ਧਰਤੀ ਵਿਚ ਬਹੁ = ਬਹੁਤਾ ਸ਼ੁਭ ਗੁਣਾਂ ਰੂਪੀ ਅਨੁ = ਅਨਾਜ ਤੇ ਬਹੁਤਾ ਨਾਮ ਰੂਪੀ ਧਨ ਪੈਦਾ ਹੋ ਗਿਆ, ਜਿਸ ਦੀ ਕੀਮਤ ਕਹੀ ਨਹੀਂ ਜਾ ਸਕਦੀ **ਵਾ:** ਨਾਮ ਧਨ ਦੇਣ ਵਾਲੇ ਸਤਿਗੁਰਾਂ ਦੇ ਪਰਉਪਕਾਰੀ ਦੀ ਕੀਮਤ ਕਿਸੇ ਪਾਸੋਂ ਕਹੀ ਨਹੀਂ ਜਾਂਦੀ।

## ਨਾਨਕ, ਨਾਮੁ ਸਲਾਹਿ ਤੂ; ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਜੋ ਪਰਮੇਸ਼ਰ ਸਭਨਾ = ਸਾਰਿਆਂ ਨੂੰ ਰਿਜਕੁ = ਰੋਜੀ ਸੰਬਾਹਿ = ਅਪੜਾ (ਪਹੁੰਚਾ) ਦਿੰਦਾ ਹੈ **ਵਾ:** ਜੋ ਪਰਮੇਸ਼ਰ ਸਭਨਾਂ ਅਧਿਕਾਰੀਆਂ ਨੂੰ ਬ੍ਰਹਮਾਨੰਦ ਰੂਪੀ ਰੋਜ਼ੀ ਅਪੜਾ ਦਿੰਦਾ ਹੈ, ਉਸ ਪਰਮੇਸ਼ਰ ਦੇ ਨਾਮ ਨੂੰ ਤੂੰ ਸਲਾਹਿ = ਸਾਲਾਹੁਣਾ ਕਰ।

## ਜਿਤੁ ਖਾਧੈ, ਸੁਖੁ ਊਪਜੈ; ਫਿਰਿ ਦੂਖੁ ਨ ਲਾਗੈ ਆਇ ॥੨॥

ਜਿਤੁ = ਜਿਸ ਨਾਮ ਗਿਆਨ ਰੂਪੀ ਖ਼ੁਰਾਕ ਦੇ ਖਾਧੈ = ਖਾਣੇ ਕਰਕੇ ਸੁਖੁ = ਸੁਖ, ਅਨੰਦ ਊਪਜੈ = ਪੈਦਾ ਹੁੰਦਾ ਹੈ, ਫਿਰਿ = ਮੁੜ ਕੇ ਜੰਮਣ ਮਰਣੇ ਦਾ ਦੂਖੁ = ਦੁੱਖ ਆਇ = ਆ ਕੇ ਨ = ਨਹੀਂ ਲਾਗੈ = ਲੱਗਦਾ ॥੨॥

## ਪਉੜੀ ॥

## ਹਰਿ ਜੀਉ, ਸਚਾ ਸਚੁ ਤੂ; ਸਚੇ ਲੈਹਿ ਮਿਲਾਇ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੂੰ ਪਿੱਛੇ ਵੀ ਸੱਚਾ ਸੀ ਤੇ ਹੁਣ ਵੀ ਸੱਚਾ ਹੈਂ ਅਤੇ ਅੱਗੇ ਨੂੰ ਵੀ ਸੱਚ ਸਰੂਪ ਹੋਵੇਂਗਾ **ਵਾ:** ਤੂੰ ਸਚੁ = ਨਿਸਚੇ ਕਰਕੇ ਤਿੰਨੇਂ ਕਾਲਾਂ ਵਿਚ ਸੱਚਾ ਹੈਂ, ਤੂੰ ਸੱਚੇ ਨਾਮ ਜਪਣ ਵਾਲਿਆਂ ਨੂੰ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲੈਹਿ = ਲੈਣਾ ਕਰਦਾ ਹੈਂ **ਵਾ:** ਤੂੰ ਸੱਚੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਨ ਵਾਲੇ ਨੂੰ ਆਪਣੇ ਸੱਚ ਸਰੂਪ ਵਿਚ ਮਿਲਾ ਲੈਂਦਾ ਹੈਂ।

## ਦੂਜੈ, ਦੂਜੀ ਤਰਫ ਹੈ; ਕੂੜਿ ਮਿਲੈ ਨ ਮਿਲਿਆ ਜਾਇ ॥

ਜਿਹੜੇ ਦੂਜੈ = ਦਵੈਤ ਵਾਲੇ ਪੁਰਖ ਹਨ ਉਹ ਦੂਜੀ = ਦੂਸਰੀ ਮਾਇਆ ਦੇ ਤਰਫ = ਵੱਲ ਲੱਗੇ ਹੋਏ ਹਨ **ਵਾ:** ਮਨਮੁਖ ਪੁਰਖ ਦਵੈਤ ਪਾਉਣ ਵਾਲੀ ਮਾਇਆ ਦੇ ਤਰਫ਼ ਲੱਗੇ ਹੋਏ ਹਨ **ਵਾ:** ਦਵੈਤ ਵਾਲੇ ਪੁਰਖ ਦੂਜੀ = ਦੂਸਰੀ ਦੁਰਮਤ ਭਾਵ ਕੁਸੰਗਤ ਵੱਲ ਲੱਗੇ ਹੋਏ ਹਨ, ਜਿਹੜੇ ਕੂੜਿ = ਝੂਠੇ ਪਦਾਰਥਾਂ ਨਾਲ ਮਿਲੇ ਹੋਏ ਹਨ **ਵਾ:** ਝੂਠ ਬੋਲਣ ਵਿਚ ਮਿਲੇ ਹੋਏ ਹਨ, ਉਨ੍ਹਾਂ ਤੋਂ ਤੇਰੇ ਸਰੂਪ ਨਾਲ ਮਿਲਿਆ ਨ = ਨਹੀਂ ਜਾਇ = ਜਾਂਦਾ।

## ਆਪੇ ਜੋੜਿ ਵਿਛੋੜਿਐ; ਆਪੇ ਕੁਦਰਤਿ ਦੇਇ ਦਿਖਾਇ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਸਤਿਸੰਗੀ ਪੁਰਖਾਂ ਨੂੰ ਗੁਰਾਂ ਨਾਲ ਜੋੜਿ = ਮੇਲਦਾ ਹੈਂ ਅਤੇ ਆਪ ਹੀ ਉਨ੍ਹਾਂ ਨੂੰ ਕੁਸੰਗਤ ਵੱਲੋਂ ਵਿਛੋੜਿਐ = ਵਿਛੋੜ ਦਿੰਦਾ ਹੈਂ **ਵਾ:** ਤੂੰ ਆਪ ਹੀ ਜਿਨ੍ਹਾਂ ਗੁਰਮੁਖਾਂ ਨੂੰ ਆਪਣੇ ਸਰੂਪ ਨਾਲ ਜੋੜ ਲਿਆ ਹੈ, ਉਨ੍ਹਾਂ ਨੂੰ ਜੰਮਣ ਮਰਣ ਵੱਲੋਂ ਵਿਛੋੜ ਲਿਆ ਹੈ **ਵਾ:** ਤੂੰ ਆਪ ਹੀ ਜਿਨ੍ਹਾਂ ਨੂੰ ਗਿਆਨ, ਦੈਵੀ ਸੰਪਦਾ ਵਿਚ ਜੋੜ ਲਿਆ, ਉਨ੍ਹਾਂ ਨੂੰ ਆਪ ਹੀ ਅਗਿਆਨ, ਆਸੁਰੀ ਸੰਪਦਾ ਨਾਲੋਂ ਵਿਛੋੜ ਲਿਆ ਹੈ, ਆਪ ਹੀ ਆਪਣੀ ਕੁਦਰਤਿ = ਸ਼ਕਤੀ ਦੁਆਰਾ ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਫਲ ਦਿਖਾਇ = ਵਿਖਾ ਦੇਇ = ਦਿੰਦਾ ਹੈਂ **ਵਾ:** ਆਪ ਹੀ ਆਪਣੀ ਸ਼ਕਤੀ ਦੁਆਰਾ ਆਪਣਾ ਆਪ ਅੰਦਰੋਂ ਵਿਖਾ ਦਿੰਦਾ ਹੈਂ।

## ਮੋਹੁ ਸੋਗੁ ਵਿਜੋਗੁ ਹੈ; ਪੂਰਬਿ ਲਿਖਿਆ ਕਮਾਇ ॥

ਸਰੀਰਾਂ ਦੇ ਮੋਹੁ = ਸਨੇਹ ਕਰਕੇ ਹੀ ਸੋਗੁ = ਗ਼ਮ ਅਤੇ ਤੇਰੇ ਨਾਲੋਂ ਜੀਵ ਦਾ ਵਿਜੋਗੁ = ਵਿਛੋੜਾ ਹੁੰਦਾ ਹੈ, ਕਿਉਂਕਿ ਇਹ ਜੀਵ ਪੂਰਬਿ = ਪੂਰਬਲੇ ਕਰਮਾਂ ਦੇ ਲਿਖਿਆਂ ਅਨੁਸਾਰ ਕਰਮ ਕਮਾਇ = ਕਮਾਉਂਦਾ ਹੈ।

## ਹਉ ਬਲਿਹਾਰੀ ਤਿਨ ਕਉ; ਜੋ ਹਰਿ ਚਰਣੀ ਰਹੈ ਲਿਵ ਲਾਇ ॥

ਜੋ = ਜਿਹੜੇ ਹਰਿ = ਪਰਮੇਸ਼ਰ ਦੇ ਪਵਿੱਤਰ ਚਰਣੀ = ਚਰਨਾਂ ਕਮਲਾਂ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਰਹਿੰਦੇ ਹਨ, ਹਉ = ਮੈਂ ਤਿਨ = ਉਨ੍ਹਾਂ ਕਉ = ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ।

## ਜਿਉ ਜਲ ਮਹਿ ਕਮਲੁ ਅਲਿਪਤੁ ਹੈ; ਐਸੀ ਬਣਤ ਬਣਾਇ ॥

ਜਿਉ = ਜਿਵੇਂ ਜਲ = ਪਾਣੀ ਮਹਿ = ਵਿਚ ਕਮਲੁ = ਕੌਲ ਫੁੱਲ ਅਲਿਪਤੁ = ਨਿਰਲੇਪ ਰਹਿੰਦਾ ਹੈ, ਤਿਵੇਂ ਗੁਰਮੁਖ ਜਨਾਂ ਨੇ ਵੀ ਐਸੀ = ਅਜਿਹੀ ਬਣਤ = ਬਣਤਰ ਬਣਾਇ = ਬਣਾਉਣਾ ਕੀਤੀ ਹੈ ਕਿ ਉਹ ਗ੍ਰਿਹਸਥ, ਪਦਾਰਥਾਂ ਰੂਪੀ ਪਾਣੀ ਵਿਚ ਰਹਿੰਦੇ ਹੋਏ ਵੀ ਪਦਾਰਥਾਂ ਤੋਂ ਨਿਰਲੇਪ ਰਹਿੰਦੇ ਹਨ **ਵਾ:** ਤਿਵੇਂ

ਗੁਰਮੁਖ ਜਨਾਂ ਨੂੰ ਪਰਮੇਸ਼ਰ ਨੇ ਅਜਿਹੀ ਸ਼ੁਭ ਗੁਣਾਂ **ਵਾ:** ਬ੍ਰਹਮ ਗਿਆਨ ਦੀ ਦਾਤ ਦਿੱਤੀ ਹੈ ਕਿ ਉਹ ਪਦਾਰਥਾਂ ਰੂਪੀ ਪਾਣੀ ਵਿਚ ਲੁਭਾਇਮਾਨ ਨਹੀਂ ਹੁੰਦੇ।

## ਸੇ ਸੁਖੀਏ, ਸਦਾ ਸੋਹਣੇ; ਜਿਨ ਵਿਚਹੁ ਆਪੁ ਗਵਾਇ ॥

ਜਿਨ = ਜਿਨ੍ਹਾਂ ਪੁਰਖਾਂ ਨੇ ਆਪਣੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇ = ਗਵਾ ਦਿੱਤਾ ਹੈ, ਸੇ = ਉਹ ਆਤਮਾਨੰਦ ਨੂੰ ਪਾ ਕੇ ਸੁਖੀਏ = ਸੁਖੀ ਅਤੇ ਸ਼ੁਭ ਗੁਣਾਂ ਦੀ ਧਾਰਨਾ ਵਾਲੇ ਹੋਣ ਕਰਕੇ ਸਦਾ = ਹਮੇਸ਼ਾਂ ਲੋਕ-ਪ੍ਰਲੋਕ ਵਿਚ ਸੋਹਣੇ = ਸ਼ੋਭਨੀਕ ਹਨ **ਵਾ:** ਉਹੋ ਹੀ ਸਦਾ = ਹਮੇਸ਼ਾਂ ਸੋਹਣੇ = ਸੁੰਦਰ ਜੀਵਨ ਵਾਲੇ ਹਨ ਤੇ ਉਹੋ ਹੀ ਆਤਮਾਨੰਦ ਦੀ ਪ੍ਰਾਪਤੀ ਦੇ ਸਹਿਤ ਸੁਖੀ ਹਨ।

## ਤਿਨ੍ ਸੋਗੁ ਵਿਜੋਗੁ ਕਦੇ ਨਹੀ; ਜੋ ਹਰਿ ਕੈ ਅੰਕਿ ਸਮਾਇ ॥੭॥

ਤਿਨ੍ = ਉਨ੍ਹਾਂ ਨੂੰ ਕਦੇ = ਕਦਾਚਿਤ ਵੀ ਸੋਗੁ = ਗ਼ਮ ਤੇ ਵਿਜੋਗੁ = ਵਿਛੋੜਾ ਨਹੀਂ ਹੁੰਦਾ, ਜੋ ਹਰ ਵਕਤ ਹਰਿ = ਪਰਮੇਸ਼ਰ ਕੈ = ਦੇ ਅੰਕਿ = ਸਰੂਪ ਵਿਚ ਸਮਾਇ = ਸਮਾਅ, ਲੀਨ ਹੋ ਗਏ ਹਨ ॥੭॥

## ਸਲੋਕ ਮਃ ੩ ॥

## ਨਾਨਕ ਸੋ ਸਾਲਾਹੀਐ; ਜਿਸੁ ਵਸਿ ਸਭੁ ਕਿਛੁ ਹੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਸ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰੀਏ, ਜਿਸ ਪਰਮੇਸ਼ਰ ਦੇ ਵਸਿ = ਅਧੀਨ ਸਭੁ = ਸਾਰਾ ਕਿਛੁ = ਕੁਝ ਹੋਇ = ਹੋ ਰਿਹਾ ਹੈ।

## ਤਿਸੈ ਸਰੇਵਿਹੁ ਪ੍ਰਾਣੀਹੋ; ਤਿਸੁ ਬਿਨੁ ਅਵਰੁ ਨ ਕੋਇ ॥

ਹੇ ਪ੍ਰਾਣੀਹੋ = ਪ੍ਰਾਣਾਧਾਰੀ ਜੀਵੋ ! ਤਿਸੈ = ਉਸ ਪਰਮੇਸ਼ਰ ਦਾ ਸਰੇਵਿਹੁ = ਭਜਨ ਸਿਮਰਨ ਕਰੋ, ਤਿਸੁ = ਉਸ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਸਰਬ ਕਲਾ ਸਮਰੱਥ ਨ = ਨਹੀਂ ਹੈ।

## ਗੁਰਮੁਖਿ ਹਰਿ ਪ੍ਰਭੁ ਮਨਿ ਵਸੈ; ਤਾਂ ਸਦਾ ਸਦਾ ਸੁਖੁ ਹੋਇ ॥

ਗੁਰਮੁਖ ਜਨਾਂ ਦੇ ਪ੍ਰਭੁ = ਸਮਰੱਥ ਹਰਿ = ਪਰਮੇਸ਼ਰ ਗੁਰਾਂ ਦੁਆਰਾ ਮਨਿ = ਚਿੱਤ ਵਿਚ ਵਸੈ = ਵੱਸਦਾ ਹੈ, ਤਾਂ = ਤਦ ਹੀ ਉਨ੍ਹਾਂ ਨੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਵਾਸਤੇ ਬ੍ਰਹਮਾਨੰਦ ਰੂਪੀ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ।

## ਸਹਸਾ ਮੂਲਿ ਨ ਹੋਵਈ; ਸਭ ਚਿੰਤਾ ਵਿਚਹੁ ਜਾਇ ॥

ਉਨ੍ਹਾਂ ਨੂੰ ਮੂਲਿ = ਕਦਾਚਿਤ ਵੀ ਪ੍ਰਮਾਣ ਗਤ, ਪ੍ਰਮੇਯ ਗਤ ਆਦਿ ਸਹਸਾ = ਸੰਸਾ ਨ = ਨਹੀਂ ਹੋਵਈ = ਹੁੰਦਾ ਅਤੇ ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਸਭ = ਸਾਰੀ ਵਿਆਕੁਲ ਕਰਨ ਵਾਲੀ ਚਿੰਤਾ = ਸੋਚ ਚਲੀ ਜਾਇ = ਜਾਂਦੀ ਹੈ, ਉਨ੍ਹਾਂ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ :

## ਜੋ ਕਿਛੁ ਹੋਇ, ਸੁ ਸਹਜੇ ਹੋਇ; ਕਹਣਾ ਕਿਛੂ ਨ ਜਾਇ ॥

ਜੋ = ਜਿਹੜਾ ਕਿਛੁ = ਕੁਝ ਵੀ ਹੋਇ = ਹੁੰਦਾ ਹੈ, ਸੁ = ਉਹ ਸਹਜੇ = ਸੁਤੇ-ਸਿੱਧ ਹੀ ਕਰਤਾਰ ਵੱਲੋਂ ਹੋਇ = ਹੁੰਦਾ ਰਹਿੰਦਾ ਹੈ, ਉਸ ਨੂੰ ਕਿਛੂ = ਕੁਝ ਵੀ ਕਹਣਾ = ਆਖਿਆ ਨ = ਨਹੀਂ ਜਾਇ = ਜਾਂਦਾ।

## ਸਚਾ ਸਾਹਿਬੁ ਮਨਿ ਵਸੈ; ਤਾਂ ਮਨਿ ਚਿੰਦਿਆ ਫਲੁ ਪਾਇ ॥

ਗੁਰਮੁਖ ਜਨਾਂ ਦੇ ਸਚਾ ਸਾਹਿਬੁ = ਮਾਲਕ ਪਰਮੇਸ਼ਰ ਹਰ ਵਕਤ ਮਨਿ = ਚਿੱਤ ਵਿਚ ਵਸੈ = ਵੱਸਦਾ ਹੈ, ਤਾਂ = ਤਦ ਹੀ ਮਨਿ ਚਿੰਦਿਆ = ਮਨ ਇੱਛਤ ਧਰਮ, ਅਰਥ, ਕਾਮ ਮੋਖ ਫਲ ਪਾਇ = ਪਾਉਂਦੇ ਹਨ।

## ਨਾਨਕ, ਤਿਨ ਕਾ ਆਖਿਆ ਆਪਿ ਸੁਣੇ;
## ਜਿ ਲਇਅਨੁ ਪੰਨੈ ਪਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਕਾ = ਦਾ ਬੇਨਤੀ ਰੂਪ ਵਿਚ ਆਖਿਆ = ਕਹਿਆ ਹੋਇਆ ਸ਼ਬਦ ਪਰਮੇਸ਼ਰ ਆਪ ਸੁਣੇ = ਸੁਣਦਾ ਹੈ, ਜਿ = ਜਿਨ੍ਹਾਂ ਨੂੰ ਆਪਣੇ ਨਾਮ **ਵਾ:** ਸ਼ਰਨ ਰੂਪੀ ਪੰਨੇ = ਪੱਲੇ, ਦਫ਼ਤਰ ਵਿਚ ਪਾਇ = ਪਾ ਲਇਅਨੁ = ਲੈਂਦਾ ਹੈਂ **ਵਾ:** ਪ੍ਰੇਮ ਰੂਪੀ ਪੱਲੇ ਵਿਚ ਪਾ ਲੈਂਦਾ ਹੈ ॥੧॥

## ਮਃ ੩ ॥
## ਅੰਮ੍ਰਿਤੁ ਸਦਾ ਵਰਸਦਾ; ਬੂਝਨਿ ਬੂਝਣਹਾਰ ॥

ਹੇ ਭਾਈ! ਗੁਰੂ ਰੂਪ ਬੱਦਲ ਦੀ ਰਸਨਾ ਤੋਂ ਸਦਾ = ਹਮੇਸ਼ਾਂ ਹੀ ਨਾਮ ਅੰਮ੍ਰਿਤ **ਵਾ:** ਗਿਆਨ ਰੂਪੀ ਅੰਮ੍ਰਿਤ **ਵਾ:** ਪ੍ਰੇਮ ਰੂਪੀ ਅੰਮ੍ਰਿਤ ਜਲ ਦੀ ਵਰਸਦਾ = ਵਰਖਾ ਹੁੰਦੀ ਰਹਿੰਦੀ ਹੈ, ਪਰ ਕੋਈ ਬੂਝਣਹਾਰ = ਬੁਝਣ (ਸਮਝਣ) ਵਾਲਾ ਅਧਿਕਾਰੀ ਜਗਿਆਸੂ ਹੀ ਇਸ ਗੱਲ ਨੂੰ ਬੂਝਨਿ = ਬੁੱਝਦਾ (ਸਮਝਦਾ) ਹੈ **ਵਾ:** ਕੋਈ ਵਿਰਲਾ ਹੀ ਗੁਰ ਉਪਦੇਸ਼ ਨੂੰ ਬੁਝਣ ਵਾਲਾ ਹੋ ਕੇ ਪਰਮੇਸ਼ਰ ਦੇ ਸਰੂਪ ਨੂੰ ਬੁਝਦਾ, ਸਮਝਦਾ ਹੈ।

## ਗੁਰਮੁਖਿ ਜਿਨੀ ਬੁਝਿਆ; ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥

ਜਿਨੀ = ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਦੁਆਰਾ ਇਸ ਗੱਲ ਨੂੰ **ਵਾ:** ਗੁਰ ਉਪਦੇਸ਼ ਨੂੰ ਬੁਝਿਆ = ਸਮਝਿਆ ਹੈ, ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰੱਖਿਆ ਹੈ।

## ਹਰਿ ਅੰਮ੍ਰਿਤੁ ਪੀਵਹਿ, ਸਦਾ ਰੰਗਿ ਰਾਤੇ; ਹਉਮੈ ਤ੍ਰਿਸਨਾ ਮਾਰਿ ॥

ਜੋ ਸਦਾ = ਹਮੇਸ਼ਾਂ ਰੰਗਿ = ਪ੍ਰੇਮ ਰੰਗ ਵਿਚ ਰਾਤੇ = ਰੱਤੇ ਹੋਇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਗੁਰਾਂ ਦੁਆਰਾ ਪੀਵਹਿ = ਪੀਂਦੇ ਹਨ, ਉਨ੍ਹਾਂ ਨੇ ਦੇਹ ਦੀ ਹਉਮੈ = ਹੰਗਤਾ ਤੇ ਰਸਾਂ ਕਸਾਂ ਦੇ ਭੋਗਾਂ ਦੀ ਤ੍ਰਿਸਨਾ ਨੂੰ ਮਾਰ ਭਾਵ ਨਵਿਰਤ ਕਰ ਲਿਆ ਹੈ **ਵਾ:** ਹੰਗਤਾ ਮਮਤਾ, ਪਦਾਰਥਾਂ ਦੀ ਤ੍ਰਿਸ਼ਨਾ ਤੇ ਮਾਰਿ = ਕਾਮ ਆਦਿ ਵਿਕਾਰਾਂ ਨੂੰ ਨਵਿਰਤ ਕਰ ਲਿਆ ਹੈ।

## ਅੰਮ੍ਰਿਤੁ ਹਰਿ ਕਾ ਨਾਮੁ ਹੈ; ਵਰਸੈ ਕਿਰਪਾ ਧਾਰਿ ॥

***ਪ੍ਰਸ਼ਨ*** *: ਅੰਮ੍ਰਿਤ ਕਿਹੜਾ ਹੈ?*

***ਉੱਤਰ*** *:* ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਅੰਮ੍ਰਿਤ ਹੈ **ਵਾ:** ਅੰਮ੍ਰਿਤੁ = ਅਮਰ ਕਰਨ ਵਾਲਾ ਹੈ, ਗੁਰੂ ਰੂਪ ਬੱਦਲ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਨਾਮ ਅੰਮ੍ਰਿਤ ਜਲ ਦੀ ਵਰਸੈ = ਵਰਖਾ ਕਰਦੇ ਹਨ **ਵਾ:** ਨਾਮ ਅੰਮ੍ਰਿਤ ਜਲ ਨੂੰ ਵਰਸੈ = ਵਰਸਾਉਂਦੇ ਹਨ।

## ਨਾਨਕ, ਗੁਰਮੁਖਿ ਨਦਰੀ ਆਇਆ; ਹਰਿ ਆਤਮ ਰਾਮੁ ਮੁਰਾਰਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਰਾਮੁ = ਰਮਿਆ ਹੋਇਆ ਮੁਰਾਰਿ = ਮੁਰਾਰੀ ਹਰਿ = ਪਰਮੇਸ਼ਰ ਸਭਨਾਂ ਦਾ ਆਤਮ = ਆਪਣਾ ਆਪ ਰੂਪ ਹੈ, ਉਹ ਗੁਰਮੁਖਾਂ ਨੂੰ ਗੁਰਾਂ ਦੁਆਰਾ ਨਦਰੀ = ਦ੍ਰਿਸ਼ਟੀ ਵਿਚ ਆਇਆ = ਆ ਗਿਆ ਹੈ **ਵਾ:** ਜਿਨ੍ਹਾਂ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਪਰਮੇਸ਼ਰ ਨਦਰੀ = ਦ੍ਰਿਸ਼ਟੀ ਵਿਚ ਆ ਗਿਆ ਹੈ, ਉਨ੍ਹਾਂ ਨੇ ਰਾਮੁ = ਰਮੇ ਹੋਏ ਮੁਰਾਰੀ ਪਰਮੇਸ਼ਰ ਨੂੰ ਆਪਣੇ ਆਤਮ = ਮਨ ਦੇ ਅੰਦਰ ਸਮਝ ਲਿਆ ਹੈ ॥੨॥

[ਅੰਗ ੧੨੮੨]

## ਪਉੜੀ ॥

## ਅਤੁਲੁ ਕਿਉ ਤੋਲੀਐ; ਵਿਣੁ ਤੋਲੇ ਪਾਇਆ ਨ ਜਾਇ ॥

ਹੇ ਭਾਈ! ਉਸ ਅਤੁਲੁ = ਤੋਲਣ ਤੋਂ ਰਹਿਤ ਪਰਮੇਸ਼ਰ ਨੂੰ ਕਿਉ = ਕਿਸ ਪ੍ਰਕਾਰ ਬੁੱਧ ਰੂਪ ਤਰਾਜ਼ੂ ਵਿਚ ਪਾ ਕੇ ਤੋਲੀਐ = ਤੋਲਣਾ, ਵਿਚਾਰਨਾ ਕਰੀਏ, ਕਿਉਂਕਿ ਤੋਲੇ (ਵਿਚਾਰੇ) ਤੋਂ ਵਿਣੁ = ਬਗ਼ੈਰ ਉਹ ਪਾਇਆ = ਪ੍ਰਾਪਤ ਨ = ਨਹੀਂ ਕੀਤਾ ਜਾਇ = ਜਾ ਸਕਦਾ ?

***ਗੁਰ-ਉੱਤਰ :***

## ਗੁਰ ਕੈ ਸਬਦਿ ਵੀਚਾਰੀਐ; ਗੁਣ ਮਹਿ ਰਹੈ ਸਮਾਇ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਕਮਾ ਕੇ ਸਰੂਪ ਲੱਖਣ ਤੇ ਤੱਟਸਥੀ ਲੱਖਣ ਨੂੰ ਵੀਚਾਰੀਐ = ਵਿਚਰਨਾ ਕਰੀਏ ਤਾਂ ਉਹ ਪਰਮੇਸ਼ਰ ਸ਼ਰਧਾ ਆਦਿ ਗੁਣਾਂ ਕਰਕੇ ਰਿਦੇ ਮਹਿ = ਵਿਚ ਸਮਾਇ = ਸਮਾਇਆ, ਲੀਨ ਹੋਇਆ ਰਹੈ = ਰਹਿੰਦਾ ਹੈ **ਵਾ:** ਉਹ ਰਿਦੇ ਵਿਚ ਗੁਣ = ਗਿਆਨ ਹੋਣ ਕਾਰਨ ਸਮਾਇਆ ਰਹਿੰਦਾ ਹੈ।

## ਅਪਣਾ ਆਪੁ ਆਪਿ ਤੋਲਸੀ; ਆਪੇ ਮਿਲੈ ਮਿਲਾਇ ॥

ਪਰਮੇਸ਼ਰ ਆਪਣਾ ਆਪ, ਆਪ ਹੀ ਗੁਰੂ ਸਰੂਪ ਹੋ ਕੇ ਤੋਲਸੀ = ਤੋਲਦਾ, ਵੀਚਾਰਦਾ ਹੈ **ਵਾ:** ਆਪਣਾ ਸਤ ਚਿੱਤ ਅਨੰਦ ਆਪ ਹੀ ਹੁਣ ਵੀਚਾਰਦਾ ਹੈ ਅਤੇ ਅੱਗੇ ਨੂੰ ਤੋਲਸੀ = ਵੀਚਾਰੇਗਾ **ਵਾ:** ਆਪ ਹੀ ਅਧਿਕਾਰੀ ਰੂਪ ਹੋ ਕੇ ਵੈਰਾਗ, ਬਿਬੇਕ ਖਟ ਸੰਮਤੀ ਮੋਖ ਇੱਛਾ ਰੂਪ ਸਾਧਨਾ ਨੂੰ ਤੋਲਦਾ ਹੈ ਅਤੇ ਆਪ ਹੀ ਗੁਰੂ ਸਰੂਪ ਹੋ ਕੇ ਆਪਣਾ ਆਪ ਤੋਲਦਾ ਹੈ, ਆਪੇ = ਆਪ ਹੀ ਸਤਿਗੁਰਾਂ ਦਾ ਮਿਲਾਇ = ਮਿਲਾਇਆ ਹੋਇਆ ਜੀਵਾਂ ਨੂੰ ਮਿਲੈ = ਮਿਲਦਾ ਹੈ **ਵਾ:** ਆਪ ਹੀ ਮਿਲੈ = ਮਿਲਣ ਵਾਲਾ ਤੇ ਆਪ ਹੀ ਗੁਰੂ ਸਰੂਪ ਹੋ ਕੇ ਮਿਲਾਉਣ ਵਾਲਾ ਹੈ।

## ਤਿਸ ਕੀ ਕੀਮਤਿ ਨਾ ਪਵੈ; ਕਹਣਾ ਕਿਛੂ ਨ ਜਾਇ ॥

ਤਿਸ = ਉਸ ਪਰਮੇਸ਼ਰ ਕੀ = ਦੀ ਪ੍ਰਾਪਤੀ **ਵਾ:** ਸਮੱਗਰ ਮਹਿਮਾ ਰੂਪ ਕੀਮਤਿ ਕਿਸੇ ਪਾਸੋਂ ਵੀ ਨ = ਨਹੀਂ ਪਵੈ = ਪੈਂਦੀ ਅਤੇ ਨਾ ਹੀ ਸ਼ਕਤੀ ਬਿਰਤੀ ਕਰਕੇ ਉਸ ਦਾ ਕਿਛੂ = ਕੁਝ ਜਸ ਕਹਣਾ = ਆਖਿਆ ਜਾਇ = ਜਾਂਦਾ ਹੈ।

## ਹਉ ਬਲਿਹਾਰੀ ਗੁਰ ਆਪਣੇ; ਜਿਨਿ ਸਚੀ ਬੂਝ ਦਿਤੀ ਬੁਝਾਇ ॥

ਹਉ = ਅਸੀਂ ਆਪਣੇ ਸੱਚੇ ਗੁਰੂ ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਸੱਚੀ ਬੂਝ = ਸਿੱਖਿਆ ਬੁਝਾਇ = ਸਮਝਾ ਦਿੱਤੀ ਹੈ।

## ਜਗਤੁ ਮੁਸੈ, ਅੰਮ੍ਰਿਤੁ ਲੁਟੀਐ; ਮਨਮੁਖ ਬੂਝ ਨ ਪਾਇ ॥

ਗੁਰ ਉਪਦੇਸ਼ ਧਾਰਨ ਕੀਤੇ ਤੋਂ ਬਗ਼ੈਰ ਸਾਰਾ ਜਗਤੁ = ਸੰਸਾਰ ਵਿਸ਼ਿਆਂ ਦੀ ਕੁਸੰਗਤ ਵਿਚ ਪੈ ਕੇ ਮੁਸੈ = ਲੁੱਟਿਆ ਜਾ ਰਿਹਾ ਹੈ ਅਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਵੀ ਲੁਟੀਐ = ਲੁੱਟਿਆ ਜਾ ਰਿਹਾ ਹੈ **ਵਾ:** ਕਾਮਾਦਿ ਚੋਰ ਗੁਣਾਂ **ਵਾ:** ਸੁਆਸਾਂ ਰੂਪੀ ਅੰਮ੍ਰਿਤ ਨੂੰ ਲੁੱਟ ਰਹੇ ਹਨ, ਇਸੇ ਕਰਕੇ ਸੰਸਾਰ ਵਿਕਾਰਾਂ ਦੀ ਕੁਸੰਗਤ ਵਿਚ ਲੁੱਟਿਆ ਜਾ ਰਿਹਾ ਹੈ , ਮਨਮੁਖਾਂ ਨੂੰ ਇਹ ਬੂਝ = ਸਮਝ ਨ = ਨਹੀਂ ਪਾਇ = ਪੈਂਦੀ ਕਿ ਅਸੀਂ ਲੁੱਟੇ ਜਾ ਰਹੇ ਹਾਂ।

## ਵਿਣੁ ਨਾਵੈ, ਨਾਲਿ ਨ ਚਲਸੀ; ਜਾਸੀ ਜਨਮੁ ਗਵਾਇ ॥

ਸੱਚੇ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਕੋਈ ਵੀ ਪਦਾਰਥ ਪ੍ਰਲੋਕ ਨੂੰ ਨਾਲਿ = ਸਾਥ ਨ = ਨਹੀਂ ਚਲਸੀ = ਚੱਲੇਗਾ, ਹੋਰਨਾਂ ਵਿਸ਼ੇ-ਵਿਕਾਰਾਂ ਵਾਲੇ ਪਾਸੇ ਲੱਗ ਕੇ ਮਨਮੁਖ ਪੁਰਖ ਆਪਣੇ ਮਨੁੱਖਾ ਜਨਮ ਨੂੰ ਬੇਅਰਥ ਗਵਾਇ = ਗੁਆ ਕੇ ਦੁਨੀਆਂ ਤੋਂ ਕੂਚ ਕਰਕੇ ਚਲਿਆ ਜਾਸੀ = ਜਾਏਗਾ।

## ਗੁਰਮਤੀ ਜਾਗੇ, ਤਿਨੀ ਘਰੁ ਰਖਿਆ; ਦੂਤਾ ਕਾ ਕਿਛੁ ਨ ਵਸਾਇ ॥੮॥

ਜਿਹੜੇ ਗੁਰਮਤੀ = ਗੁਰ ਸਿੱਖਿਆ ਦੁਆਰਾ ਗਿਆਨ ਅਵਸਥਾ ਵਿਚ ਜਾਗੇ ਹਨ, ਤਿਨੀ = ਉਨ੍ਹਾਂ ਨੇ ਆਪਣੇ ਹਿਰਦੇ ਰੂਪ ਘਰ ਨੂੰ ਸ਼ੁਭ ਗੁਣਾਂ ਦੇ ਸਹਿਤ ਰਖਿਆ = ਰੱਖ ਲਿਆ ਹੈ, ਜਮਦੂਤਾਂ **ਵਾ:** ਕਾਮ ਆਦਿ ਦੂਤਾਂ ਦਾ ਵੀ ਉਨ੍ਹਾਂ ਉੱਤੇ ਕਿਛੁ = ਕੁਝ ਵਸਾਇ = ਵੱਸ, ਜ਼ੋਰ ਨ = ਨਹੀਂ ਚੱਲਦਾ ॥੮॥

## ਸਲੋਕ ਮਃ ੩ ॥

## ਬਾਬੀਹਾ, ਨਾ ਬਿਲਲਾਇ, ਨਾ ਤਰਸਾਇ ਏਹੁ ਮਨੁ; ਖਸਮ ਕਾ ਹੁਕਮੁ ਮੰਨਿ ॥

(ਚਾਲ ਅਨੁਸਾਰ 'ਨਾ ਤਰਸਾਇ' 'ਤੇ ਵੀ ਵਿਸ਼ਰਾਮ ਲੱਗ ਜਾਂਦਾ ਹੈ)

ਹੇ ਜੀਵ ਰੂਪ ਬਾਬੀਹਾ = ਪਪੀਹੇ ! ਤੇਰੇ ਬਿਲਲਾਇ = ਵਿਰਲਾਪ ਕਰਕੇ ਦੁੱਖ ਨ = ਨਹੀਂ ਮਿਟਣਗੇ **ਵਾ:** ਦੂਸਰੇ ਕੋਲ ਧਨ ਪਦਾਰਥ ਵੇਖ ਕੇ ਵਿਰਲਾਪ ਨਾ ਕਰ। ਹੋਰਨਾਂ ਦੇ ਤਾਈਂ ਸੁਖੀ ਦੇਖ ਕੇ ਆਪਣਾ ਏਹੁ = ਇਹ ਮਨੁ = ਚਿੱਤ ਤਰਸਾਇ = ਤਰਸਾਉਣਾ ਨਾ ਕਰ, ਖਸਮ = ਮਾਲਕ ਪਰਮੇਸ਼ਰ ਕਾ = ਦਾ ਹੁਕਮੁ = ਭਾਣਾ ਮੰਨਿ = ਮੰਨਣਾ ਕਰ।

## ਨਾਨਕ, ਹੁਕਮਿ ਮੰਨਿਐ ਤਿਖ ਉਤਰੈ; ਚੜੈ ਚਵਗਲਿ ਵੰਨੁ ॥੧॥

('ਚਵੱਗਲਿ' ਦਾ ਉਚਾਰਣ ਅੱਧਕ ਸਹਿਤ ਹੈ।)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਜੇਕਰ ਤੂੰ ਪਰਮੇਸ਼ਰ ਦਾ ਹੁਕਮਿ = ਭਾਣਾ ਮੰਨਿਐ = ਮੰਨ ਲਵੇਂਗਾ ਤਾਂ ਤੇਰੀ ਵਿਸ਼ਿਆਂ, ਤ੍ਰਿਸ਼ਨਾ ਰੂਪੀ ਤਿਖ = ਤ੍ਰੇਹ ਉਤਰੈ = ਉਤਰ ਜਾਵੇਗੀ ਅਤੇ ਫੇਰ ਚਵਗਲਿ = ਚੌਗੁਣਾ ਗਿਆਨ ਰੂਪੀ ਵੰਨੁ = ਰੰਗ ਚੜੈ = ਚੜ੍ਹ ਜਾਵੇਗਾ **ਵਾ:** ਚੌਗੁਣੀ ਤੁਰੀਆ ਅਵਸਥਾ ਦਾ ਰੰਗ ਚੜ੍ਹ ਜਾਵੇਗਾ ॥੧॥

## ਮਃ ੩ ॥

## ਬਾਬੀਹਾ, ਜਲ ਮਹਿ ਤੇਰਾ ਵਾਸੁ ਹੈ; ਜਲ ਹੀ ਮਾਹਿ ਫਿਰਾਹਿ ॥

ਹੇ ਜੀਵ ਰੂਪ ਬਬੀਹਾ = ਪਪੀਹੇ ! ਤੇਰਾ ਚੇਤਨ ਰੂਪ ਜਲ = ਪਾਣੀ ਮਹਿ = ਵਿਚ ਵਾਸੁ = ਨਿਵਾਸ ਹੈ,

ਤੂੰ ਚੇਤਨ ਰੂਪ ਜਲ = ਪਾਣੀ ਮਾਹਿ = ਵਿਚ ਹੀ ਤੁਰਿਆ ਫਿਰਾਹਿ = ਫਿਰਦਾ ਹੈਂ, ਭਾਵ ਚੇਤਨ ਬ੍ਰਹਮ ਰੂਪੀ ਜਲ ਦੀ ਸੱਤਾ ਦੇ ਆਸਰੇ ਹੀ ਸੰਸਾਰ ਵਿਚ ਤੁਰਿਆ ਫਿਰਦਾ ਹੈਂ।

**ਵਾ:** ਹੇ ਜੀਵ ਰੂਪ ਪਪੀਹੇ! ਤੇਰਾ ਨਾਮ ਰੂਪੀ ਜਲ ਵਿਚ ਨਿਵਾਸ ਹੈ ਅਤੇ ਤੂੰ ਨਾਮ ਰੂਪੀ ਜਲ ਦੇ ਆਸਰੇ ਹੀ ਸੰਸਾਰ ਵਿਚ ਤੁਰਿਆ ਫਿਰਦਾ ਹੈਂ।

## ਜਲ ਕੀ ਸਾਰ ਨ ਜਾਣਹੀ; ਤਾਂ ਤੂੰ ਕੂਕਣ ਪਾਹਿ ॥

ਪਰ ਤੂੰ ਚੇਤਨ ਰੂਪ ਜਲ = ਪਾਣੀ ਕੀ = ਦੀ **ਵਾ:** ਚੇਤਨ ਬ੍ਰਹਮ ਦੇ ਨਾਮ ਰੂਪੀ ਪਾਣੀ ਦੀ ਸਾਰ = ਖ਼ਬਰ ਹੀ ਨ = ਨਹੀਂ ਜਾਣਹੀ = ਜਾਣਦਾ ਜਿਸ ਦੀ ਚੇਤਨ ਸਤਾ ਨਾਲ ਤੂੰ ਵੇਖਦਾ, ਸੁੰਘਦਾ ਤੇ ਸੁਣਦਾ ਹੈਂ, ਤਾਂ ਹੀ ਤੂੰ ਦੁਖੀ ਹੋ ਕੇ ਕੂਕਣ = ਪੁਕਾਰਾਂ ਪਾਹਿ = ਪਾਉਂਦਾ ਫਿਰਦਾ ਹੈਂ ਭਾਵ ਚਾਂਗਾਂ ਮਾਰਦਾ ਫਿਰਦਾ ਹੈਂ।

## ਜਲ, ਥਲ, ਚਹੁ ਦਿਸਿ ਵਰਸਦਾ; ਖਾਲੀ ਕੋ ਥਾਉ ਨਾਹਿ ॥

ਉਹ ਚੇਤਨ ਰੂਪ ਜਲ ਗੁਰੂ ਰੂਪ ਬੱਦਲ ਹੋ ਕੇ ਜਲ = ਤਰਲ ਥਾਵਾਂ, ਥਲ = ਖ਼ੁਸ਼ਕ ਥਾਵਾਂ ਤੇ ਚਹੁ ਦਿਸਿ = ਚਾਰੇ ਦਿਸ਼ਾਵਾਂ ਵਿਚ ਉਪਦੇਸ਼ ਰੂਪ ਵਰਖਾ ਦੇ ਸਹਿਤ ਵਰਸਦਾ = ਵਰਸ ਰਿਹਾ ਹੈ **ਵਾ:** ਜਲ ਦੀ ਨਿਆਈਂ ਸ਼ਰਧਾ ਵਾਲੇ ਉੱਤਮ ਅਧਿਕਾਰੀਆਂ ਤੇ ਥਲ ਦੀ ਨਿਆਈਂ ਪਦਾਰਥਾਂ ਦੇ ਭੁੱਖੇ ਕਨਿਸ਼ਟ ਅਧਿਕਾਰੀਆਂ ਅਤੇ ਚਹੁ ਦਿਸਿ = ਚਾਰੇ ਦਿਸ਼ਾਵਾਂ ਵਿਚ ਚੇਤਨ ਬ੍ਰਹਮ ਰੂਪੀ ਜਲ ਵਰਸ ਰਿਹਾ ਹੈ, ਅਜਿਹਾ ਕੋ = ਕੋਈ ਵੀ ਥਾਉ = ਅਸਥਾਨ ਖਾਲੀ = ਸੱਖਣਾ ਨਾਹਿ = ਨਹੀਂ ਹੈ, ਜਿਥੇ ਉਹ ਨਹੀਂ ਵੱਸਦਾ ਭਾਵ ਉਹ ਸਭ ਥਾਈਂ ਹੀ ਵਿਆਪਕ ਹੈ।

## ਏਤੈ ਜਲਿ ਵਰਸਦੈ, ਤਿਖ ਮਰਹਿ; ਭਾਗ ਤਿਨਾ ਕੇ ਨਾਹਿ ॥

ਏਤੈ = ਇਤਨਾ ਗੁਰ ਉਪਦੇਸ਼ **ਵਾ:** ਨਾਮ ਰੂਪੀ ਜਲ ਵਰਸਦੈ = ਵਰਸਦਿਆਂ ਹੋਇਆਂ ਵੀ ਜੋ ਮਨਮੁਖ ਜੀਵ ਤਿਖ = ਪਿਆਸੇ ਮਰਹਿ = ਮਰ ਰਹੇ ਹਨ **ਵਾ:** ਤ੍ਰਿਸ਼ਨਾ ਰੂਪੀ ਤ੍ਰੇਹ ਵਿਚ ਮਰ ਰਹੇ ਹਨ, ਤਿਨਾ = ਉਨਾ ਕੇ = ਦੇ ਭਾਗ = ਕਰਮ ਚੰਗੇ ਨਾਹਿ = ਨਹੀਂ ਹਨ।

## ਨਾਨਕ, ਗੁਰਮੁਖਿ ਤਿਨ ਸੋਝੀ ਪਈ;
## ਜਿਨ ਵਸਿਆ ਮਨ ਮਾਹਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਗੁਰਮੁਖਾਂ ਨੂੰ ਗੁਰਾਂ ਦੁਆਰਾ ਚੇਤਨ ਰੂਪ ਜਲ **ਵਾ:** ਸੱਚ ਸਰੂਪ ਦੀ ਸੋਝੀ = ਗਿਆਤ ਪਈ = ਪੈਂਦੀ ਹੈ, ਜਿਨ = ਜਿਨ੍ਹਾਂ ਦੇ ਮਨ = ਚਿੱਤ ਮਾਹਿ = ਵਿਚ ਗੁਰ ਉਪਦੇਸ਼ ਦੁਆਰਾ ਨਾਮ ਵਸਿਆ = ਵੱਸ ਗਿਆ ਹੈ ॥੨॥

## ਪਉੜੀ ॥
## ਨਾਥ, ਜਤੀ, ਸਿਧ ਪੀਰ; ਕਿਨੈ ਅੰਤੁ ਨ ਪਾਇਆ ॥

ਹੇ ਪਰਮੇਸ਼ਰ! ਨੌਂ ਵੱਡੇ ਨਾਥ = ਜੋਗੀਆਂ, ਛੇ ਜਤੀ = ਯੱਤ ਰੱਖਣ ਵਾਲੇ ਪੁਰਖਾਂ, ਚੌਰਾਸੀ ਸਿੱਧਾਂ ਤੇ ਮੁਸਲਮਾਨਾਂ ਦੇ ਪੀਰ = ਮੁਰਸ਼ਦਾਂ ਆਦਿ ਕਿਨੈ = ਕਿਸੇ ਨੇ ਵੀ ਤੇਰਾ ਅੰਤੁ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਗੁਰਮੁਖਿ ਨਾਮੁ ਧਿਆਇ; ਤੁਝੈ ਸਮਾਇਆ ॥

ਹੇ ਪਰਮੇਸ਼ਰ! ਜਿਨ੍ਹਾਂ ਨੇ ਗੁਰਮੁਖ ਬਣ ਕੇ ਤੇਰਾ ਨਾਮ ਧਿਆਇ = ਧਿਆਉਣਾ ਕੀਤਾ ਹੈ, ਉਹ ਤੁਝੈ = ਤੇਰੇ ਵਿਚ ਸਮਾਇਆ = ਸਮਾਅ, ਲੀਨ ਹੋ ਗਏ ਹਨ।

## ਜੁਗ ਛਤੀਹ ਗੁਬਾਰੁ; ਤਿਸ ਹੀ ਭਾਇਆ ॥

ਪਰਮੇਸ਼ਰ ਨੇ ਛਤੀਹ = ਛੱਤੀ ਜੁਗ ਪਰਲੋਂ ਰੂਪ ਗੁਬਾਰੁ = ਹਨੇਰਾ ਹੀ ਪਾ ਛੱਡਿਆ ਸੀ, ਇਉਂ ਤਿਸ = ਉਸ ਪਰਮੇਸ਼ਰ ਨੂੰ ਹੀ ਭਾਇਆ = ਭਾਉਂਦਾ ਸੀ।

## ਜਲਾ ਬਿੰਬੁ ਅਸਰਾਲੁ; ਤਿਨੈ ਵਰਤਾਇਆ ॥

ਫੇਰ ਪਰਲੋਂ ਸਮੇਂ ਅਸਰਾਲੁ = ਭਿਆਨਕ ਜਲਾ = ਪਾਣੀ ਹੀ ਬਿੰਬੁ = ਪਾਣੀ ਤਿਨੈ = ਉਸ ਪਰਮੇਸ਼ਰ ਨੇ ਚਾਰ ਚੁਫੇਰੇ ਵਰਤਾਇਆ = ਵਰਤਾ ਦਿੱਤਾ ਸੀ।

## ਨੀਲੁ ਅਨੀਲੁ ਅਗੰਮੁ; ਸਰਜੀਤੁ ਸਬਾਇਆ ॥

ਉਹ ਪਰਲੋਂ ਨੀਲ = ਗਿਣਤੀ ਤੋਂ ਅਨੀਲੁ = ਅਣਗਿਣਤ ਸਮਾਂ ਰਹੀ ਅਤੇ ਫਿਰ ਅਗੰਮ = ਗੰਮਤਾ ਤੋਂ ਰਹਿਤ ਪਰਮੇਸ਼ਰ ਨੇ ਸਬਾਇਆ = ਸਾਰਾ ਜਗਤ ਸਰਜੀਤੁ = ਸਿਰਜ, ਪੈਦਾ ਕਰ ਦਿੱਤਾ।

**ਅਥਵਾ** ਫੇਰ ਅਗੰਮੁ = ਗਮਤਾ ਤੋਂ ਰਹਿਤ ਪਰਮੇਸ਼ਰ ਨੇ ਗਿਣਤੀ ਤੋਂ ਅਣਗਿਣਤ ਅਗਨੀ ਰੱਖ ਕੇ ਤੇ ਆਪਣੀ ਚੇਤਨ ਸੱਤਾ ਦੇ ਆਸਰੇ ਸਾਰਾ ਸੰਸਾਰ ਪੈਦਾ ਕਰ ਦਿੱਤਾ।

## ਅਗਨਿ ਉਪਾਈ ਵਾਦੁ; ਭੁਖ ਤਿਹਾਇਆ ॥

ਅਗਨਿ = ਅੱਗ ਤੇ ਵਾਦੁ = ਪੌਣ ਆਦਿ ਪੰਜਾਂ ਤੱਤਾਂ ਦੁਆਰਾ ਸਾਰੀ ਦੁਨੀਆ ਉਪਾਈ = ਪੈਦਾ ਕਰ ਦਿੱਤੀ ਅਤੇ ਭੁੱਖ ਤੇ ਤਿਹਾਇਆ = ਪਿਆਸ ਲਗਾ ਦਿੱਤੀ **ਵਾ:** ਭੁੱਖ ਲਗਾਉਣ ਲਈ ਜਠਰ ਅਗਨੀ ਬਣਾ ਦਿੱਤੀ, ਸਾਹ ਲੈਣ ਲਈ ਵਾਦੁ = ਵਾਯੂ ਬਣਾ ਦਿੱਤੀ ਅਤੇ ਸਭਨਾਂ ਦੇ ਅੰਦਰ ਆਸਾ ਰੂਪੀ ਭੁੱਖ ਤੇ ਤ੍ਰਿਸ਼ਨਾ ਰੂਪੀ ਤ੍ਰੇਹ ਲਗਾ ਦਿੱਤੀ।

## ਦੁਨੀਆ ਕੈ ਸਿਰਿ ਕਾਲੁ; ਦੂਜਾ ਭਾਇਆ ॥

ਦੁਨੀਆ = ਸ੍ਰਿਸ਼ਟੀ ਕੈ = ਦੇ ਸਿਰ ਉੱਤੇ ਕਾਲ ਖੜਾ ਕਰ ਦਿੱਤਾ ਹੈ ਤੇ ਦੂਜਾ = ਦਵੈਤ ਭਾਇਆ = ਭਾਵ ਲਗਾਉਣਾ ਕੀਤਾ ਹੈ **ਵਾ:** ਦਵੈਤ-ਭਾਵ ਵਾਲੇ ਜੀਵ ਪਰਮੇਸ਼ਰ ਨੇ ਆਪਣੇ ਸਰੂਪ ਦੇ ਨਾਲ ਮੇਲਣ ਤੋਂ ਰਹਿਤ ਰੱਖੇ ਹਨ **ਵਾ:** ਦਵੈਤ-ਭਾਵ ਵਾਲੀ ਸ੍ਰਿਸ਼ਟੀ ਦੇ ਸਿਰ ਉੱਤੇ ਮਾਰਨ ਵਾਲਾ ਕਾਲ ਖੜਾ ਕਰ ਦਿੱਤਾ ਹੈ।

## ਰਖੈ ਰਖਣਹਾਰੁ; ਜਿਨਿ ਸਬਦੁ ਬੁਝਾਇਆ ॥੯॥

ਜਿਨਿ = ਜਿਨ੍ਹਾਂ ਨੂੰ ਗੁਰਾਂ ਨੇ ਆਪਣਾ ਸਬਦੁ = ਉਪਦੇਸ਼ ਬੁਝਾਇਆ = ਸਮਝਾ ਦਿੱਤਾ ਹੈ, ਉਨ੍ਹਾਂ ਨੂੰ ਰਖਣਹਾਰੁ = ਰੱਖਣ ਵਾਲਾ ਪਰਮੇਸ਼ਰ ਆਪ ਆਸਾ ਰੂਪੀ ਭੁੱਖ ਤੇ ਤ੍ਰਿਸ਼ਨਾ ਰੂਪੀ ਤ੍ਰੇਹ ਤੋਂ **ਵਾ:** ਕਾਲ ਰੂਪੀ ਅਗਨੀ ਤੋਂ ਬਚਾ ਕੇ ਰਖੈ = ਰੱਖਦਾ ਹੈ ॥੯॥

## ਸਲੋਕ ਮਃ ੩ ॥

## ਇਹੁ ਜਲੁ ਸਭਤੈ ਵਰਸਦਾ; ਵਰਸੈ ਭਾਇ ਸੁਭਾਇ ॥

ਹੇ ਭਾਈ ! ਪ੍ਰਤੱਖ ਬੱਦਲ ਦਾ ਇਹ ਜਲੁ = ਪਾਣੀ ਵਰਖਾ ਰੂਪ ਵਿਚ ਸਭ = ਸਾਰਿਆਂ ਤੈ = ਥਾਵਾਂ ਵਿਚ ਵਰਸ ਰਿਹਾ ਹੈ, ਪਰੰਤੂ ਦੁਨੀਆਂ ਦੇ ਸੁਭਾਇ = ਸੁਭਾਅ ਭਾਇ = ਅਨੁਸਾਰ ਹੀ ਵਰਸੈ = ਵਰਖਾ ਵਰਸ ਰਹੀ ਹੈ **ਵਾ**: ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦਾ ਇਹ ਨਾਮ ਬਾਣੀ ਦੀ ਵਰਖਾ ਦਾ ਉਪਦੇਸ਼ ਰੂਪੀ ਜਲੁ = ਪਾਣੀ ਸਭ = ਸਾਰਿਆਂ ਤੈ = ਥਾਵਾਂ ਉੱਤੇ ਹੀ ਵਰਸਦਾ = ਵਰਸ ਰਿਹਾ ਹੈ, ਪਰੰਤੂ ਗੁਰੂ ਰੂਪ ਬੱਦਲ ਸੁਭਾਇ = ਸੁਭਾਵਿਕ ਹੀ ਪ੍ਰੇਮੀਆਂ ਦੀ ਭਾਇ = ਭਾਵਨਾ ਅਨੁਸਾਰ ਉਪਦੇਸ਼ ਰੂਪੀ ਵਰਖਾ ਵਰਸਾ ਰਹੇ ਹਨ **ਵਾ**: ਪਰ ਜਿਨ੍ਹਾਂ ਦੇ ਰਿਦੇ ਅੰਦਰ ਭਾਇ = ਪ੍ਰੇਮ ਹੈ, ਉਨ੍ਹਾਂ ਨੂੰ ਸੁਭਾਇ = ਸੁਭਾਵਿਕ ਹੀ ਉਪਦੇਸ਼ ਰੂਪੀ ਵਰਸੈ = ਵਰਖਾ ਪ੍ਰਾਪਤ ਹੁੰਦੀ ਹੈ **ਵਾ**: ਗੁਰੂ ਰੂਪ ਬੱਦਲ ਦੇ ਵਰਸਣੇ ਭਾਵ ਗੁਰਾਂ ਦੇ ਉਪਦੇਸ਼ ਦੇਣ ਵੇਲੇ ਜੋ ਰਿਦੇ ਵਿਚ ਭਾਇ = ਪ੍ਰੇਮ ਧਾਰਦੇ ਹਨ, ਉਹ ਲੋਕ-ਪ੍ਰਲੋਕ ਵਿਚ ਸੁਭਾਇ = ਸ਼ੋਭਨੀਕ ਹੁੰਦੇ ਹਨ।

## ਸੇ ਬਿਰਖਾ ਹਰੀਆਵਲੇ; ਜੋ ਗੁਰਮੁਖਿ ਰਹੇ ਸਮਾਇ ॥

ਸੇ = ਉਹ ਬਿਰਖਾ = ਬ੍ਰਿਛਾਂ ਦੀ ਨਿਆਈਂ ਜੀਵ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਨ, ਜੋ = ਜਿਹੜੇ ਗੁਰਮੁਖ ਬਣ ਕੇ ਗੁਰੂ ਦੇ ਪ੍ਰੇਮ ਵਿਚ ਸਮਾਇ = ਸਮਾਅ, ਲੀਨ ਹੋ ਰਹੇ ਹਨ **ਵਾ**: ਗੁਰਾਂ ਦੁਆਰਾ ਪਰਮੇਸ਼ਰ ਦੇ ਵਿਚ ਸਮਾਅ ਰਹੇ ਹਨ।

## ਨਾਨਕ, ਨਦਰੀ ਸੁਖੁ ਹੋਇ; ਏਨਾ ਜੰਤਾ ਕਾ ਦੁਖੁ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਕਿਰਪਾ ਨਦਰੀ = ਦ੍ਰਿਸ਼ਟੀ ਕਰਕੇ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਇ = ਹੁੰਦੀ ਹੈ, ਅਤੇ ਏਨਾ = ਇਨ੍ਹਾਂ ਜੰਤਾ = ਜੀਵਾਂ ਕਾ = ਦਾ ਜੰਮਣ ਮਰਣ ਦਾ ਦੁਖੁ = ਕਸ਼ਟ ਚਲਿਆ ਜਾਇ = ਜਾਂਦਾ ਹੈ ॥੧॥

## ਮਃ ੩ ॥

## ਭਿੰਨੀ ਰੈਣਿ ਚਮਕਿਆ; ਵੁਠਾ ਛਹਬਰ ਲਾਇ ॥

ਜਦੋਂ ਭਿੰਨੀ = ਭਿੱਜੀ ਹੋਈ ਰੈਣਿ = ਰਾਤ ਵਿਚ ਬੱਦਲ ਚਮਕਿਆ = ਚਮਕਾਰਾ ਮਾਰਦਾ ਹੈ, ਭਾਵ ਬਿਜਲੀ ਦੀਆਂ ਲਸ਼ਕਾਂ ਪੈਂਦੀਆਂ ਹਨ, ਤਦੋਂ ਛਹਬਰ = ਝੜੀ ਲਾਇ = ਲਾ ਕੇ, ਇਕ ਰਸ ਵੁਠਾ = ਵਰਸਦਾ ਹੈ।

## ਜਿਤੁ ਵੁਠੈ, ਅਨੁ ਧਨੁ ਬਹੁਤੁ ਊਪਜੈ; ਜਾਂ ਸਹੁ ਕਰੇ ਰਜਾਇ ॥

ਜਿਤੁ = ਜਿਸ ਦੇ ਵੁਠੈ = ਵਰਸਣੇ ਕਰਕੇ ਅਨੁ = ਅਨਾਜ ਤੇ ਧਨ ਬਹੁਤੁ = ਅਤਿਅੰਤ ਊਪਜੈ = ਪੈਦਾ ਹੁੰਦਾ ਹੈ, ਪਰ ਬੱਦਲ ਵਰਸਦਾ ਤਾਂ ਹੈ ਜਾਂ = ਜਦੋਂ ਸਹੁ = ਪਤੀ ਪਰਮੇਸ਼ਰ ਬੱਦਲਾਂ ਨੂੰ ਵਰਸਣ ਦੀ ਰਜਾਇ = ਆਗਿਆ ਕਰੇ = ਕਰਦਾ ਹੈ।

## ਜਿਤੁ ਖਾਧੈ ਮਨੁ ਤ੍ਰਿਪਤੀਐ; ਜੀਆਂ ਜੁਗਤਿ ਸਮਾਇ ॥

ਜਿਤੁ = ਜਿਸ ਅੰਨ ਦੇ ਖਾਧੈ = ਖਾਣੇ ਕਰਕੇ ਮਨੁ = ਚਿੱਤ ਦੀ ਤ੍ਰਿਪਤੀਐ = ਤ੍ਰਿਪਤੀ ਹੁੰਦੀ ਹੈ, ਕਿਉਂਕਿ

ਅੰਨ ਦੇ ਵਿਚ ਜੀਅ = ਜੀਵਾਂ ਦੇ ਜੀਵਨ ਦੀ ਜੁਗਤਿ = ਜੁਗਤੀ ਸਮਾਇ = ਸਮਾਈ ਹੋਈ ਹੈ **ਵਾ:** ਜੀਵਾਂ ਦੇ ਮਨ ਕਾਰੋ-ਵਿਹਾਰਾਂ ਦੀਆਂ ਜੁਗਤੀਆਂ ਵਿਚ ਲੀਨ ਹੋ ਜਾਂਦੇ ਹਨ।

## ਇਹੁ ਧਨੁ ਕਰਤੇ ਕਾ ਖੇਲੁ ਹੈ; ਕਦੇ ਆਵੈ ਕਦੇ ਜਾਇ ॥

ਇਹ ਪ੍ਰਤੱਖ ਦੁਨਿਆਵੀ ਧਨ ਕਰਤੇ = ਰਚਨਹਾਰ ਪਰਮੇਸ਼ਰ ਕਾ = ਦਾ ਇਕ ਖੇਲੁ = ਖੇਡ ਹੈ, ਜੋ ਪ੍ਰਾਲਬਧ ਅਨੁਸਾਰ ਕਦੇ ਜੀਵਾਂ ਕੋਲ ਆਵੈ = ਆਉਂਦਾ ਹੈ, ਕਦੇ ਪ੍ਰਾਲਬਧ ਦੇ ਸਮਾਪਤ ਹੋਣ ਤੋਂ ਜੀਵਾਂ ਪਾਸੋਂ ਚਲਿਆ ਜਾਇ = ਜਾਂਦਾ ਹੈ।

### ਦੂਸਰਾ ਅਰਥ

**ਭਿੰਨੀ ਰੈਣਿ ਚਮਕਿਆ; ਵੁਠਾ ਛਹਬਰ ਲਾਇ ॥**

ਜਦ ਜਗਿਆਸੂ ਦੀ ਸ਼ਰਧਾ, ਪ੍ਰੇਮ ਵਿਚ ਭਿੱਜੀ ਹੋਈ ਅਵਸਥਾ ਰੂਪੀ ਰੈਣਿ = ਰਾਤ ਵਿਚ ਗੁਰੂ ਰੂਪ ਬੱਦਲ ਚਮਕਿਆ, ਤਦੋਂ ਗੁਰੂ ਰੂਪ ਬੱਦਲ ਨੇ ਝੜੀ ਲਾ ਕੇ ਭਾਵ ਉਕਤੀਆਂ ਜੁਗਤੀਆਂ ਦੇ ਸੰਜੁਗਤ ਹੋ ਕੇ ਇਕ ਰਸ ਨਾਮ ਅੰਮ੍ਰਿਤ ਦੀ ਵਰਖਾ ਕੀਤੀ।

**ਜਿਤੁ ਵੁਠੈ, ਅਨੁ ਧਨੁ ਬਹੁਤੁ ਊਪਜੈ; ਜਾਂ ਸਹੁ ਕਰੇ ਰਜਾਇ ॥**

ਜਿਤੁ = ਜਿਸ ਗੁਰੂ ਰੂਪ ਬੱਦਲ ਦੇ ਵਰਸਣੇ ਕਰਕੇ ਸ਼ੁਭ ਗੁਣਾਂ ਰੂਪੀ ਅਨਾਜ ਤੇ ਨਾਮ ਰੂਪੀ ਧਨ ਬਹੁਤਾ ਬੁੱਧ ਰੂਪ ਧਰਤੀ ਵਿਚ ਪੈਦਾ ਹੁੰਦਾ ਹੈ, ਪਰ ਗੁਰੂ ਰੂਪ ਬੱਦਲ ਬੁੱਧ ਰੂਪ ਧਰਤੀ ਉੱਤੇ ਤਾਂ ਵਰਸਦਾ ਹੈ ਜਦੋਂ ਪਤੀ ਪਰਮੇਸ਼ਰ ਗੁਰੂ ਰੂਪ ਬੱਦਲ ਨੂੰ ਉਪਦੇਸ਼ ਰੂਪੀ ਵਰਖਾ ਕਰਨ ਦੀ ਆਗਿਆ ਕਰਦਾ ਹੈ **ਵਾ:** ਜਦੋਂ ਪਤੀ ਪਰਮੇਸ਼ਰ ਆਗਿਆ ਕਰਦਾ ਹੈ, ਤਦੋਂ ਨਾਮ, ਗਿਆਨ ਆਦਿ ਸਭ ਦਾਤਾਂ ਪ੍ਰਾਪਤ ਹੋ ਜਾਂਦੀਆਂ ਹਨ।

**ਜਿਤੁ ਖਾਧੈ ਮਨੁ ਤ੍ਰਿਪਤੀਐ; ਜੀਆਂ ਜੁਗਤਿ ਸਮਾਇ ॥**

ਜਿਤੁ = ਜਿਸ ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ ਰੂਪੀ ਧਨ ਦੇ ਖਾਧੈ = ਖਾਣੇ, ਧਾਰਨੇ ਕਰਕੇ ਮਨ ਆਤਮਿਕ ਤ੍ਰਿਪਤੀ ਕਰਕੇ ਤ੍ਰਿਪਤ ਹੋ ਜਾਂਦਾ ਹੈ ਅਤੇ ਪਰਮੇਸ਼ਰ ਨਾਲ ਸਮਾਉਣ ਦੀ **ਵਾ:** ਭਗਤੀ ਸਹਿਤ ਗਿਆਨ ਨੂੰ ਧਾਰਨ ਦੀ ਜੁਗਤਿ = ਜੁਗਤੀ ਜਗਿਆਸੂਆਂ ਦੇ ਰਿਦੇ ਵਿਚ ਸਮਾ ਜਾਂਦੀ ਹੈ **ਵਾ:** ਜੀਆ ਦਾ ਪਰਮੇਸ਼ਰ ਨਾਲ ਜੁਗਤਿ = ਜੁੜਨਾ ਸਮਾਇਆ ਹੋਇਆ ਹੈ।

**ਇਹੁ ਧਨੁ ਕਰਤੇ ਕਾ ਖੇਲੁ ਹੈ; ਕਦੇ ਆਵੈ ਕਦੇ ਜਾਇ ॥**

ਇਹ ਨਾਮ ਰੂਪੀ ਧਨ ਕਰਤੇ ਪੁਰਖ ਦਾ ਇਕ ਖੇਲ ਹੈ, ਕਦੇ ਨਿਸ਼ਕਾਮ ਕਰਮਾਂ ਕਰਕੇ ਆਉਂਦਾ ਹੈ, ਕਦੇ ਪੂਰਬਲੇ ਕਰਮਾਂ ਅਨੁਸਾਰ ਜਗਿਆਸੂਆਂ ਕੋਲੋਂ ਚਲਿਆ ਜਾਂਦਾ ਹੈ, ਭਾਵ ਨਿਸ਼ਕਾਮ ਕਰਮਾਂ ਕਰਕੇ ਕਦੇ ਬਿਰਤੀ ਨਾਮ ਵਿਚ ਜੁੜ ਜਾਂਦੀ ਹੈ ਅਤੇ ਕਦੇ ਇਹ ਬਿਰਤੀ ਉਥਾਨ ਹੋ ਜਾਂਦੀ ਹੈ।

## ਗਿਆਨੀਆ ਕਾ ਧਨੁ ਨਾਮੁ ਹੈ; ਸਦ ਹੀ ਰਹੈ ਸਮਾਇ ॥

ਗਿਆਨੀਆ = ਗਿਆਨਵਾਨਾਂ ਕਾ = ਦਾ ਅਸਲੀ ਧਨ ਨਾਮ ਹੀ ਹੈ **ਵਾ:** ਬ੍ਰਹਮ ਗਿਆਨੀਆਂ ਦਾ ਜੀਵਨ ਮੁਕਤੀ ਦੇਣ ਵਾਲਾ ਨਾਮ ਹੀ ਅਸਲੀ ਧਨ ਹੈ, ਇਸ ਕਰਕੇ ਗਿਆਨਵਾਨ ਪੁਰਖ ਸਦ = ਸਦਾ ਹੀ ਨਾਮ ਵਿਚ ਸਮਾਏ ਰਹੈ = ਰਹਿੰਦੇ ਹਨ **ਵਾ:** ਨਾਮ ਜਪਣ ਵਿਚ ਸਮਾਇ = ਮਸਤ ਰਹਿੰਦੇ ਹਨ **ਵਾ:** ਸਦਾ ਹੀ ਨਾਮ ਧਨ ਕਰਕੇ ਬ੍ਰਹਮ ਵਿਚ ਸਮਾਏ ਰਹਿੰਦੇ ਹਨ, ਅਭੇਦ ਹੋਏ ਰਹਿੰਦੇ ਹਨ।

## ਨਾਨਕ, ਜਿਨ ਕਉ ਨਦਰਿ ਕਰੇ; ਤਾਂ, ਇਹੁ ਧਨੁ ਪਲੈ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਕਉ = ਉੱਤੇ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ ਤਾਂ = ਤਦ ਹੀ ਉਨ੍ਹਾਂ ਦੇ ਇਹ ਨਾਮ ਰੂਪੀ ਧਨ ਰਿਦੇ ਰੂਪੀ ਪਲੈ = ਪੱਲੇ ਵਿਚ ਪਾਇ = ਪੈਂਦਾ ਹੈ ॥੨॥

## ਪਉੜੀ ॥
## ਆਪਿ ਕਰਾਏ ਕਰੇ ਆਪਿ; ਹਉ ਕੈ ਸਿਉ ਕਰੀ ਪੁਕਾਰ ॥

ਪਰਮੇਸ਼ਰ ਆਪ ਹੀ ਬ੍ਰਹਮਾਦਿਕਾਂ ਨੂੰ ਪ੍ਰੇਰ ਕੇ ਸ੍ਰਿਸ਼ਟੀ ਨੂੰ ਪੈਦਾ ਕਰਾਏ = ਕਰਾਉਂਦਾ ਹੈ ਤੇ ਆਪ ਹੀ ਬ੍ਰਹਮਾ ਆਦਿ ਨੂੰ ਪੈਦਾ ਕਰੇ = ਕਰਦਾ ਹੈ **ਵਾ:** ਪਰਮੇਸ਼ਰ ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ ਤੇ ਆਪ ਹੀ ਜੀਵ ਰੂਪ ਹੋ ਕੇ ਕਰਮ ਕਰਦਾ ਹੈ, ਇਸ ਲਈ ਹਉ = ਮੈਂ ਵਾਹਿਗੁਰੂ ਤੋਂ ਬਗ਼ੈਰ ਹੋਰ ਕਿਸ ਕੈ = ਦੇ ਸਿਉ = ਕੋਲ ਪੁਕਾਰ = ਫ਼ਰਿਆਦ ਕਰੀ = ਕਰਨੀ ਹੈ **ਵਾ:** ਕਰਾਂ।

## ਆਪੇ ਲੇਖਾ ਮੰਗਸੀ; ਆਪਿ ਕਰਾਏ ਕਾਰ ॥

ਪਰਮੇਸ਼ਰ ਆਪੇ = ਆਪ ਹੀ ਰਾਜਸੀ, ਤਾਮਸੀ, ਸਾਂਤਕੀ ਪੁਰਖਾਂ ਦੇ ਕੋਲੋਂ ਕੀਤੇ ਕਰਮਾਂ ਦਾ ਲੇਖਾ = ਹਿਸਾਬ ਕਿਤਾਬ ਮੰਗਸੀ = ਮੰਗਦਾ ਹੈ ਤੇ ਆਪ ਹੀ ਪਰਮੇਸ਼ਰ ਤ੍ਰਿਗੁਣੀ ਜੀਵਾਂ ਦੀ ਵਾਸ਼ਨਾ ਅਨੁਸਾਰ ਉਨ੍ਹਾਂ ਪਾਸੋਂ ਚੰਗੇ ਮੰਦੇ ਕਾਰ = ਕਾਰਜ ਕਰਾਏ = ਕਰਾਉਂਦਾ ਹੈ।

## ਜੋ ਤਿਸੁ ਭਾਵੈ, ਸੋ ਥੀਐ; ਹੁਕਮੁ ਕਰੇ ਗਾਵਾਰੁ ॥

ਜੋ = ਜਿਹੜਾ ਕੁਝ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਥੀਐ = ਹੁੰਦਾ ਹੈ, ਪਰੰਤੂ ਇਹ ਗਾਵਾਰੁ = ਬੇ-ਸਮਝ, ਮੂਰਖ ਜੀਵ ਐਵੇਂ ਪਰਮੇਸ਼ਰ ਉੱਤੇ ਹੁਕਮ ਕਰੇ = ਕਰਦਾ ਹੈ ਕਿ ਇਉਂ ਨਹੀਂ ਹੋਣਾ ਚਾਹੀਦਾ, ਇਸ ਤਰ੍ਹਾਂ ਹੋਣਾ ਚਾਹੀਦਾ ਹੈ।

## ਆਪਿ ਛਡਾਏ ਛੁਟੀਐ; ਆਪੇ ਬਖਸਣਹਾਰੁ ॥

ਜਦ ਪਰਮੇਸ਼ਰ ਆਪ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੀ ਦਾਤ ਦੇ ਕੇ **ਵਾ:** ਗੁਰਮੁਖਾਂ ਦੀ ਸੰਗਤ ਦੇ ਕੇ **ਵਾ:** ਸ਼ੁਭ ਗੁਣਾਂ ਦੀ ਦਾਤ ਦੇ ਕੇ ਵਿਕਾਰਾਂ ਤੋਂ ਛਡਾਏ = ਛੁਡਾ ਲਵੇ, ਤਦ ਹੀ ਜੰਮਣ ਮਰਣ ਤੋਂ ਛੁਟੀਐ = ਛੁਟਕਾਰਾ ਪਾਉਣਾ ਕਰੀਦਾ ਹੈ, ਪਰਮੇਸ਼ਰ ਆਪੇ = ਆਪ ਹੀ ਸਤਿਗੁਰੂ ਰੂਪ ਹੋ ਕੇ ਗੁਨਾਹਾਂ ਨੂੰ ਬਖਸਣਹਾਰੁ = ਬਖ਼ਸ਼ਣ ਵਾਲਾ ਹੈ।

## ਆਪੇ ਵੇਖੈ ਸੁਣੇ ਆਪਿ; ਸਭਸੈ ਦੇ ਆਧਾਰੁ ॥

ਪਰਮੇਸ਼ਰ ਆਪੇ = ਆਪ ਹੀ ਗੁਰ ਕਿਰਪਾ ਦੁਆਰਾ ਤਤਬੇਤਾ ਰੂਪ ਹੋ ਕੇ ਆਪਣੇ ਸਰੂਪ ਨੂੰ ਵੇਖੈ = ਵੇਖਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਨਾਮ ਬਾਣੀ ਦਾ ਉਪਦੇਸ਼ ਗੁਰਾਂ ਦੇ ਪਾਸੋਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੇ = ਸੁਣਦਾ ਹੈ, ਅਤੇ ਆਪ ਹੀ ਸਭਸੈ = ਸਾਰਿਆਂ ਦੇ ਤਾਈਂ ਆਪਣੀ ਚੇਤਨ ਸੱਤਾ ਦਾ ਆਧਾਰੁ = ਆਸਰਾ ਦੇਣ ਵਾਲਾ ਹੈ **ਵਾ:** ਖਾਣ ਪਹਿਰਾਨ ਦਾ ਆਸਰਾ ਦੇ = ਦਿੰਦਾ ਹੈ।

## ਸਭ ਮਹਿ ਏਕੁ ਵਰਤਦਾ; ਸਿਰਿ ਸਿਰਿ ਕਰੇ ਬੀਚਾਰੁ ॥

ਸਭ = ਸਾਰਿਆਂ ਮਹਿ = ਵਿਚ ਏਕੁ = ਇੱਕੋ ਅਦ੍ਵੈਤ ਰੂਪ ਪਰਮੇਸ਼ਰ ਵਰਤਦਾ = ਵਰਤ ਰਿਹਾ ਹੈ, ਆਪ ਹੀ ਸਿਰਿ ਸਿਰਿ = ਸਿਰ ਬਸਿਰ ਭਾਵ ਹਰ ਇਕ ਜੀਵਾਂ ਦੇ ਕਰਮਾਂ ਦਾ ਬੀਚਾਰੁ = ਨਿਰਣਾ ਕਰਦਾ ਹੈ **ਵਾ:** ਸਿਰਿ ਸਿਰਿ = ਭਿੰਨ ਭਿੰਨ, ਹਰੇਕ ਜੀਵ ਦੇ ਸੁਭਾਅ, ਗੁਣਾਂ ਅਨੁਸਾਰ ਨਿਰਣਾ ਕਰ ਰਿਹਾ ਹੈ।

[ਅੰਗ ੧੨੮੩]

## ਗੁਰਮੁਖਿ ਆਪੁ ਵੀਚਾਰੀਐ; ਲਗੈ ਸਚਿ ਪਿਆਰੁ ॥

ਹੇ ਭਾਈ ! ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਆਪੁ = ਆਪਣੇ ਆਤਮ ਸਰੂਪ ਦੀ ਵੀਚਾਰੀਐ = ਵੀਚਾਰ ਕਰੀਏ ਤਾਂ ਹੀ ਸਚਿ = ਸੱਚੇ ਪਰਮਾਤਮਾ **ਵਾ:** ਸੱਚੇ ਗੁਰਾਂ ਨਾਲ ਪਿਆਰੁ = ਪ੍ਰੇਮ ਲਗੈ = ਲੱਗਦਾ ਹੈ।

## ਨਾਨਕ, ਕਿਸ ਨੋ ਆਖੀਐ; ਆਪੇ ਦੇਵਣਹਾਰੁ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਕਿਸਨੋ = ਕਿਸ ਨੂੰ ਜਾ ਕੇ ਆਖੀਐ = ਕਹਿਣਾ ਕਰੀਏ ਕਿ ਮੈਨੂੰ ਇਹ ਪਦਾਰਥ ਦੇਣਾ ਕਰੋ, ਕਿਉਂਕਿ ਪਰਮੇਸ਼ਰ ਆਪੇ = ਆਪ ਹੀ ਬ੍ਰਹਮ ਗਿਆਨ, ਸ਼ਰਧਾ, ਭਗਤੀ ਆਦਿ ਦੀ ਦਾਤ ਦੇਵਣਹਾਰੁ = ਦੇਣ ਵਾਲਾ ਹੈ ॥੧੦॥

## ਸਲੋਕ ਮਃ ੩ ॥

ਜਦ ਤੀਸਰੇ ਸਤਿਗੁਰਾਂ ਨੇ ਅਨੇਕਾਂ ਥਾਵਾਂ 'ਤੇ ਬਾਬੀਹਾ ਪਦ ਵਰਤਿਆ ਤਾਂ ਇਕ ਸਿੱਖ ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਸਤਿਗੁਰੂ ਜੀ ! ਤੁਸੀਂ ਨਾਮ ਬਾਣੀ ਦਾ ਉਪਦੇਸ਼ ਦੇਣ ਸਮੇਂ ਬਾਬੀਹਾ ਸ਼ਬਦ ਬਹੁਤ ਥਾਵਾਂ 'ਤੇ ਕਥਨ ਕਰਦੇ ਆਏ ਹੋ, ਕੀ ਤੁਸੀਂ ਸਵਾਂਤੀ ਬੂੰਦ ਪੀਣ ਵਾਲੇ ਬਾਬੀਹੇ ਨੂੰ ਕਹਿੰਦੇ ਹੋ ਜਾਂ ਬਾਬੀਹੇ ਦਾ ਕੋਈ ਹੋਰ ਅਰਥ ਹੈ। ਇਹ ਸੁਣ ਕੇ ਸਤਿਗੁਰਾਂ ਨੇ ਸਲੋਕ ਉਚਾਰਨ ਕੀਤਾ।

## ਬਾਬੀਹਾ ਏਹੁ ਜਗਤੁ ਹੈ; ਮਤ ਕੋ ਭਰਮਿ ਭੁਲਾਇ ॥

ਹੇ ਭਾਈ ! ਏਹੁ = ਇਹ ਜਗਤੁ = ਸੰਸਾਰ, ਜੀਵ ਹੀ ਬਾਬੀਹਾ = ਪਪੀਹਾ ਹੈ, ਮਤ = ਮਤਾਂ ਕੋ = ਕੋਈ ਭਰਮ ਵਿਚ ਭੁਲਾਇ = ਭੁੱਲਣਾ ਕਰੇ ਕਿ ਅਸੀਂ ਕਿਸੇ ਹੋਰ ਸਵਾਂਤੀ ਬੂੰਦ ਪੀਣ ਵਾਲੇ ਪਪੀਹੇ ਦੀ ਗੱਲ ਕੀਤੀ ਹੈ।

## ਇਹੁ ਬਾਬੀਂਹਾ ਪਸੂ ਹੈ; ਇਸ ਨੋ ਬੂਝਣੁ ਨਾਹਿ ॥

ਇਹ ਬਾਹਰਲਾ ਬਾਬੀਂਹਾ = ਪਪੀਹਾ ਤਾਂ ਪਸੂ = ਡੰਗਰ ਦੀ ਨਿਆਈਂ ਬੇ-ਸਮਝ ਹੈ, ਇਸ ਨੋ = ਨੂੰ ਕੋਈ ਬੂਝਣੁ = ਸਮਝ ਨਾਹਿ = ਨਹੀਂ ਹੈ, ਇਸੇ ਕਰਕੇ ਅਸੀਂ ਤਾਂ ਜਗਤ, ਜੀਵਾਂ ਨੂੰ ਪਪੀਹਾ ਕਿਹਾ ਹੈ।

## ਅੰਮ੍ਰਿਤੁ ਹਰਿ ਕਾ ਨਾਮੁ ਹੈ; ਜਿਤੁ ਪੀਤੈ ਤਿਖ ਜਾਇ ॥

ਅੰਮ੍ਰਿਤੁ = ਅਮਰ ਕਰਨ ਵਾਲਾ ਹਰਿ = ਪਰਮੇਸ਼ਰ ਕਾ = ਦਾ ਨਾਮ ਹੈ, ਜਿਤੁ = ਜਿਸ ਦੇ ਪੀਤੈ = ਪੀਣੇ ਕਰਕੇ ਤ੍ਰਿਸ਼ਨਾ ਰੂਪੀ **ਵਾ:** ਜੰਮਣ ਮਰਨ ਦੀ ਆਸਾ ਰੂਪੀ ਤਿਖ = ਤ੍ਰੇਹ ਚਲੀ ਜਾਇ = ਜਾਂਦੀ ਹੈ।

## ਨਾਨਕ ਗੁਰਮੁਖਿ ਜਿਨ੍ ਪੀਆ; ਤਿਨ੍ ਬਹੁੜਿ ਨ ਲਾਗੀ ਆਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਗੁਰਮੁਖ ਅਧਿਕਾਰੀਆਂ ਨੇ ਗੁਰਾਂ ਦੁਆਰਾ ਨਾਮ ਅੰਮ੍ਰਿਤ ਪੀਆ = ਪੀਤਾ ਹੈ, ਤਿਨ੍ = ਉਨ੍ਹਾਂ ਨੂੰ ਬਹੁੜਿ = ਮੁੜ ਤ੍ਰਿਸ਼ਨਾ ਰੂਪੀ ਤ੍ਰੇਹ ਆਇ = ਆ ਕੇ ਨ = ਨਹੀਂ ਲਾਗੀ = ਲੱਗਦੀ ॥੧॥

## ਮਃ ੩ ॥

## ਮਲਾਰੁ ਸੀਤਲ ਰਾਗੁ ਹੈ; ਹਰਿ ਧਿਆਇਐ ਸਾਂਤਿ ਹੋਇ ॥

ਮਲਾਰ ਰਾਗ ਸੀਤਲ = ਠੰਢ ਪੈਦਾ ਕਰਨ ਵਾਲਾ ਹੈ, ਇਸ ਨੂੰ ਗਾਇਨ ਕਰਕੇ ਹਰਿ = ਪਰਮੇਸ਼ਰ ਨੂੰ ਧਿਆਇਐ = ਧਿਆਉਣਾ ਕਰੀਏ ਤਾਂ ਆਤਮਿਕ ਸਾਂਤਿ = ਸ਼ਾਂਤੀ ਹੋਇ = ਹੁੰਦੀ ਹੈ।

**ਅਥਵਾ** (ਮਲ + ਅਰੁ) ਪਾਪਾਂ ਰੂਪੀ ਮਲ = ਮੈਲ ਦਾ ਅਰੁ = ਵੈਰੀ ਪ੍ਰਭੂ ਪ੍ਰਾਪਤੀ ਵਾਲਾ ਰਾਗੁ = ਪ੍ਰੇਮ, ਵੈਰਾਗ, ਸੀਤਲਤਾ ਦੇਣ ਵਾਲਾ ਹੈਂ **ਵਾ:** ਮਲਾਰੁ = ਅਨੰਦ ਦੇਣ ਵਾਲੇ ਸਤਿਗੁਰੂਾਂ ਦਾ ਰਾਗੁ = ਪ੍ਰੇਮ ਸੀਤਲਤਾ ਦੇਣ ਵਾਲਾ ਹੈ, ਇਸ ਲਈ ਪ੍ਰੇਮ, ਵੈਰਾਗ ਦੇ ਸਹਿਤ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਐ = ਧਿਆਉਣੇ ਕਰਕੇ ਆਤਮਿਕ ਸਾਂਤਿ = ਸ਼ਾਂਤੀ ਦੀ ਪ੍ਰਾਪਤੀ ਹੋਇ = ਹੁੰਦੀ ਹੈ।

## ਹਰਿ ਜੀਉ, ਅਪਣੀ ਕ੍ਰਿਪਾ ਕਰੇ; ਤਾਂ ਵਰਤੈ ਸਭ ਲੋਇ ॥

ਜਦ ਹਰਿ = ਪਰਮੇਸ਼ਰ ਜੀਉ = ਜੀ ਜੀਵਾਂ ਦੇ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਆਪਣੀ = ਆਪ ਦੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਤਾਂ = ਤਦ ਹੀ ਐਸਾ ਨਿਸਚਾ ਹੁੰਦਾ ਹੈ ਕਿ ਸਭ = ਸਾਰੇ ਲੋਇ = ਲੋਕਾਂ ਵਿਚ ਪਰਮੇਸ਼ਰ ਆਪ ਹੀ ਵਰਤੈ = ਵਰਤ ਰਿਹਾ ਹੈ **ਵਾ:** ਸਾਰਿਆਂ ਵਿਚ ਲੋਇ = ਪ੍ਰਕਾਸ਼, ਗਿਆਨ ਸਰੂਪ ਪਰਮੇਸ਼ਰ ਵਰਤਦਾ ਦਿਸਦਾ ਹੈ।

## ਵੁਠੈ, ਜੀਆ ਜੁਗਤਿ ਹੋਇ; ਧਰਣੀ ਨੋ ਸੀਗਾਰੁ ਹੋਇ ॥

ਜਿਵੇਂ ਪ੍ਰਤੱਖ ਬੱਦਲ ਦੇ ਵੁਠੈ = ਵਰਸਣ ਦੇ ਨਾਲ ਜੀਵਾਂ ਨੂੰ ਅੰਨ ਆਦਿ ਬੀਜਣ ਦੀ ਜੁਗਤਿ = ਜੁਗਤੀ ਪ੍ਰਾਪਤ ਹੋਇ = ਹੋ ਜਾਂਦੀ ਹੈ **ਵਾ:** ਖਾਣ ਪਹਿਰਨ ਦੀ ਜੁਗਤੀ ਹੁੰਦੀ ਹੈ ਅਤੇ ਧਰਣੀ = ਧਰਤੀ ਨੋ = ਨੂੰ ਸੁੰਦਰ ਬੂਟੀਆਂ ਤੇ ਘਾਹ ਫੂਸ ਦੀ ਹਰਿਆਵਲਤਾ ਰੂਪੀ ਸੀਗਾਰੁ = ਸ਼ਿੰਗਾਰ ਹੋਇ = ਹੁੰਦਾ ਹੈ।

**ਅਥਵਾ** ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਦੇ ਉਪਦੇਸ਼ ਰੂਪ ਵਰਸਣ ਦੇ ਨਾਲ ਜੀਵਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਰੂਪ ਜੁਗਤੀ ਪ੍ਰਾਪਤ ਹੋ ਜਾਂਦੀ ਹੈ ਤਦੋਂ ਬੁੱਧ ਰੂਪ ਧਰਤੀ ਨੂੰ ਸ਼ੁਭ ਗੁਣਾਂ ਦੀ ਹਰਿਆਵਲਤਾ ਦਾ ਸ਼ਿੰਗਾਰ ਹੋ ਜਾਂਦਾ ਹੈ।

## ਨਾਨਕ, ਇਹੁ ਜਗਤੁ ਸਭੁ ਜਲੁ ਹੈ; ਜਲ ਹੀ ਤੇ ਸਭ ਕੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸਭੁ = ਸਾਰਾ ਜਗਤੁ = ਸੰਸਾਰ ਚੇਤਨ ਰੂਪ ਜਲ = ਪਾਨੀ ਦੇ ਆਸਰੇ ਹੀ ਹੈ, ਕਿਉਂਕਿ ਸਭ ਕੋਇ = ਹਰ ਕੋਈ ਚੇਤਨ ਰੂਪ ਜਲ = ਪਾਣੀ ਤੇ = ਤੋਂ ਹੀ ਪੈਦਾ ਹੋਇਆ ਹੈ **ਵਾ:** ਚੇਤਨ ਰੂਪ ਪਾਨੀ ਤੋਂ ਹੀ ਜਾਨਿਆ ਜਾ ਸਕਦਾ ਹੈ।

## ਗੁਰਪਰਸਾਦੀ ਕੋ ਵਿਰਲਾ ਬੂਝੈ; ਸੋ ਜਨੁ ਮੁਕਤੁ ਸਦਾ ਹੋਇ ॥੨॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਕੋ = ਕੋਈ ਵਿਰਲਾ = ਟਾਵਾਂ ਪੁਰਖ ਹੀ ਚੇਤਨ

ਰੂਪੀ ਪਾਨੀ ਦੀ ਪ੍ਰਾਪਤੀ ਬਾਰੇ ਬੂਝੈ = ਸਮਝਦਾ ਹੈ, ਜੋ ਸਮਝਦਾ ਹੈ, ਸੋ = ਉਹ ਜਨੁ = ਪੁਰਖ ਸਦਾ = ਹਮੇਸ਼ਾਂ ਵਾਸਤੇ ਮੁਕਤ ਹੋਇ = ਹੋ ਜਾਂਦਾ ਹੈ ॥੨॥

## ਪਉੜੀ ॥

## ਸਚਾ ਵੇਪਰਵਾਹੁ; ਇਕੋ ਤੂ ਧਣੀ ॥

ਹੇ ਪਰਮੇਸ਼ਰ ! ਤੂੰ ਤਿੰਨੇ ਕਾਲਾਂ ਵਿਚ ਸੱਚਾ ਹੈਂ, ਵੇਪਰਵਾਹੁ = ਬੇਮੁਥਾਜ ਹੈਂ ਅਤੇ ਇੱਕੋ ਤੂੰ ਹੀ ਸਭਨਾਂ ਦਾ ਧਣੀ = ਮਾਲਕ ਹੈਂ।

## ਤੂ ਸਭੁ ਕਿਛੁ ਆਪੇ ਆਪਿ; ਦੂਜੇ ਕਿਸੁ ਗਣੀ ॥

ਹੇ ਪਰਮੇਸ਼ਰ ! ਸਭੁ = ਸਾਰਾ ਕਿਛੁ = ਕੁਝ ਤੂੰ ਆਪੇ = ਆਪਣਾ ਆਪ ਰੂਪ ਹੀ ਹੈਂ, ਇਸ ਲਈ ਦੂਜੇ = ਦੂਸਰੇ ਕਿਸ ਨੂੰ ਤੇਰੇ ਬਰਾਬਰ ਗਣੀ = ਗਿਣੀਏ, ਵਿਚਾਰੀਏ।

## ਮਾਣਸ ਕੂੜਾ ਗਰਬੁ; ਸਚੀ ਤੁਧੁ ਮਣੀ ॥

ਹੇ ਪਰਮੇਸ਼ਰ ! ਮਾਣਸ = ਮਨੁੱਖ ਦਾ ਕੂੜਾ = ਝੂਠਾ ਹੀ ਗਰਬੁ = ਅਹੰਕਾਰ ਹੈ, ਤੁਧੁ = ਤੇਰੀ ਮਣੀ = ਮਨੌਤ **ਵਾ:** ਭਗਤੀ ਰੂਪ ਮਣੀ ਸੱਚੀ ਹੈ।

## ਆਵਾ ਗਉਣੁ ਰਚਾਇ; ਉਪਾਈ ਮੇਦਨੀ ॥

ਹੇ ਪਰਮੇਸ਼ਰ ! ਤੂੰ ਆਪ ਹੀ ਮੇਦਨੀ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ ਅਤੇ ਤੂੰ ਆਪ ਹੀ ਸੰਸਾਰ ਵਿਚ ਆਵਾ = ਆਉਣਾ ਗਉਣੁ = ਜਾਣਾ, ਭਾਵ ਜੰਮਣਾ ਮਰਨਾ ਰਚਾਇ = ਬਣਾਉਣਾ ਕੀਤਾ ਹੈ।

## ਸਤਿਗੁਰੁ ਸੇਵੇ ਆਪਣਾ; ਆਇਆ ਤਿਸੁ ਗਣੀ ॥

ਜਿਹੜਾ ਸਤਿਗੁਰੁ = ਸੱਚੇ ਗੁਰੂ ਨੂੰ ਆਪਣਾ = ਆਪ ਦਾ ਜਾਣ ਕੇ ਸੇਵੇ = ਸੇਂਵਦਾ ਹੈ, ਤਿਸੁ = ਉਸ ਦਾ ਮਨੁੱਖਾ ਜਨਮ ਵਿਚ ਆਇਆ = ਆਉਣਾ ਸਫਲਾ ਗਣੀ = ਮਿਣੀਂਦਾ, ਵੀਚਾਰੀਦਾ ਹੈ।

## ਜੇ ਹਉਮੈ ਵਿਚਹੁ ਜਾਇ; ਤ ਕੇਹੀ ਗਣਤ ਗਣੀ ॥

ਜੇ = ਜੇਕਰ ਸਰੀਰ ਦੇ ਵਿਚਹੁ = ਅੰਦਰੋਂ ਦੇਹ ਦੀ ਹਉਮੈ = ਹੰਗਤਾ ਚਲੀ ਜਾਇ = ਜਾਵੇ ਤ = ਤਾਂ ਫੇਰ ਕੇਹੀ = ਕਿਹੋ ਜਿਹੀ ਗਣਤ = ਗਿਣਤੀ ਗਣੀ = ਗਿਣਨੀ ਹੈ, ਭਾਵ ਕੋਈ ਹਿਸਾਬ ਕਿਤਾਬ ਨਹੀਂ ਪੁੱਛੀਦਾ।

## ਮਨਮੁਖ ਮੋਹਿ ਗੁਬਾਰਿ; ਜਿਉ ਭੁਲਾ ਮੰਝਿ ਵਣੀ ॥

ਮਨਮੁਖ = ਆਪਣੇ ਆਪ ਨੂੰ ਮੁਖੀ ਬਣਾਉਣ ਵਾਲੇ ਪੁਰਖ ਦੇ ਹਿਰਦੇ ਵਿਚ ਮੋਹ ਦਾ ਗੁਬਾਰਿ = ਗਾੜ੍ਹਾ ਹਨੇਰਾ ਇਉਂ ਪਿਆ ਹੋਇਆ ਹੈ, ਜਿਉ = ਜਿਵੇਂ ਕੋਈ ਪੁਰਖ ਬਹੁਤੀ ਸੰਘਣੀ ਵਣੀ = ਝਿੜੀ ਦੇ ਮੰਝਿ = ਵਿਚ ਰਸਤਾ ਭੁਲਾ = ਭੁੱਲ ਜਾਂਦਾ ਹੈ **ਵਾ:** ਜੂਨਾਂ ਵਿਚ ਪਾਉਣ ਵਾਲੀ ਸੰਘਣੀ ਅਵਿੱਦਿਆ ਰੂਪੀ ਝਿੜੀ ਵਿਚ ਭੁੱਲਿਆ ਹੋਇਆ ਹੈ **ਵਾ:** ਮਾਇਆ, ਸੰਸਾਰ ਰੂਪੀ ਝਿੜੀ ਵਿਚ ਭੁੱਲਿਆ ਹੋਇਆ ਹੈ।

## ਕਟੇ ਪਾਪ ਅਸੰਖ; ਨਾਵੈ ਇਕ ਕਣੀ ॥੧੧॥

ਜਿਨ੍ਹਾਂ ਨੂੰ ਗੁਰਾਂ ਦੁਆਰਾ ਨਾਵੈ = ਨਾਮ ਦਾ ਇਕ ਕਣੀ = ਕਿਣਕਾ ਮਾਤਰ ਵੀ ਦੇ ਦਿੱਤਾ ਹੈ, ਉਨ੍ਹਾਂ ਦੇ ਅਸੰਖ = ਅਣਗਿਣਤ ਪਾਪ = ਗੁਨਾਹ ਨਾਮ ਨੇ ਕਟੇ = ਕੱਟ ਦਿੱਤੇ ਹਨ ॥੧੧॥

## ਸਲੋਕ ਮਃ ੩ ॥

## ਬਾਬੀਹਾ, ਖਸਮੈ ਕਾ ਮਹਲੁ ਨ ਜਾਣਹੀ; ਮਹਲੁ ਦੇਖਿ ਅਰਦਾਸਿ ਪਾਇ ॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਤੂੰ ਖਸਮੈ = ਮਾਲਕ ਪਰਮੇਸ਼ਰ ਕਾ = ਦਾ ਸਤਿਸੰਗਤ ਰੂਪੀ ਮਹੱਲ ਨ = ਨਹੀਂ ਜਾਣਹੀ = ਜਾਣਦਾ, ਜੇ ਤੂੰ ਸਤਿਸੰਗਤ ਰੂਪੀ ਮਹੱਲ ਨੂੰ ਦੇਖਿ = ਵੇਖ ਕੇ ਅਰਦਾਸਿ = ਅਰਜ਼ੋਈ ਪਾਇ = ਪਾਉਣਾ ਕਰੇਂ ਤਾਂ ਤੂੰ ਸਰੂਪ ਰੂਪੀ ਮਹੱਲ ਨੂੰ ਦੇਖ ਸਕਦਾ ਹੈਂ।

**ਅਥਵਾ** ਤੂੰ ਮਾਲਕ ਪ੍ਰਭੂ ਦਾ ਮਹਲੁ = ਸਰੂਪ ਪਾਉਣਾ ਜਾਣਦਾ ਨਹੀਂ ਹੈਂ, ਇਸ ਲਈ ਤੂੰ ਸੱਚ ਮਹਲੁ = ਸਰੂਪ ਦੇ ਵੇਖਣ ਲਈ ਗੁਰਾਂ ਅੱਗੇ ਅਰਜ਼ੋਈ ਪਾਉਣਾ ਕਰ, ਭਾਵ ਸੱਚ ਸਰੂਪ ਦੀ ਪ੍ਰਾਪਤੀ ਲਈ ਬੇਨਤੀ ਕਰ।

## ਆਪਣੈ ਭਾਣੈ ਬਹੁਤਾ ਬੋਲਹਿ; ਬੋਲਿਆ ਥਾਇ ਨ ਪਾਇ ॥

ਆਪਣੈ = ਆਪ ਦੇ ਭਾਣੈ = ਖ਼ੁਦ ਪਸੰਦੀ ਵਾਲੇ ਸੁਭਾਅ ਅਨੁਸਾਰ ਤੂੰ ਬਹੁਤਾ = ਅਤਿਅੰਤ ਬੋਲਹਿ = ਬੋਲਣ ਦੀ ਆਦਤ ਪਾਈ ਹੋਈ ਹੈ, ਤੇਰਾ ਇਸ ਤਰ੍ਹਾਂ ਫ਼ਜ਼ੂਲ ਬੋਲਿਆ ਕਿਸੇ ਵੀ ਥਾਇ = ਲੇਖੇ ਵਿਚ ਨ = ਨਹੀਂ ਪਾਇ = ਪੈਂਦਾ।

## ਖਸਮੁ ਵਡਾ ਦਾਤਾਰੁ ਹੈ; ਜੋ ਇਛੇ, ਸੋ ਫਲ ਪਾਇ ॥

ਉਹ ਖਸਮੁ = ਮਾਲਕ ਪਰਮੇਸ਼ਰ ਸਭਨਾਂ ਤੋਂ ਵੱਡਾ = ਦੀਰਘ ਦਾਤਾਰੁ = ਦਾਤਾ ਹੈ, ਉਸ ਕੋਲੋਂ ਜੀਵ ਜੋ = ਜਿਹੜੀ ਵੀ ਇਛੇ = ਕਾਮਨਾ ਕਰਦਾ ਹੈ, ਸੋ = ਉਹੋ ਹੀ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਇ = ਪਾ ਲੈਂਦਾ ਹੈ।

## ਬਾਬੀਹਾ ਕਿਆ ਬਪੁੜਾ; ਜਗਤੈ ਕੀ ਤਿਖ ਜਾਇ ॥੧॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਇਕ ਤੂੰ ਕਿਆ = ਕੀ ਬਪੁੜਾ = ਵਿਚਾਰਾ, ਤੁੱਛ ਹੈਂ, ਭਾਵ ਇਕ ਤੇਰੀ ਇਕੱਲੇ ਦੀ ਕੀ ਗੱਲ ਹੈ, ਪਰਮੇਸ਼ਰ ਦੀ ਮੇਹਰ ਨਾਲ ਸਾਰੇ ਜਗਤੈ = ਸੰਸਾਰ ਕੀ = ਦੀ ਤ੍ਰਿਸ਼ਨਾ ਰੂਪੀ ਤਿਖ = ਤ੍ਰੇਹ ਮਿਟ ਜਾਇ = ਜਾਂਦੀ ਹੈ ॥੧॥

## ਮਃ ੩ ॥

## ਬਾਬੀਹਾ ਭਿੰਨੀ ਰੈਣਿ ਬੋਲਿਆ; ਸਹਜੇ ਸਚਿ ਸੁਭਾਇ ॥

## ਇਹੁ ਜਲੁ ਮੇਰਾ ਜੀਉ ਹੈ; ਜਲ ਬਿਨੁ ਰਹਣੁ ਨ ਜਾਇ ॥

ਤ੍ਰੇਲ ਨਾਲ ਭਿੰਨੀ = ਭਿੱਜੀ ਹੋਈ ਰੈਣਿ = ਰਾਤ ਵਿਚ ਬਾਬੀਹਾ = ਪਪੀਹਾ ਸਹਜੇ = ਸੁਤੇ-ਸਿੱਧ ਹੀ ਸੁਭਾਇ = ਸ੍ਰੇਸ਼ਟ ਪ੍ਰੇਮ ਨਾਲ ਸਚਿ = ਸੱਚੀ ਬਾਣੀ ਬੋਲਿਆ। ਕੀ ਬੋਲਿਆ ?

ਕਹਿਣ ਲੱਗਿਆ ਕਿ ਇਹ ਜਲੁ = ਪਾਣੀ (ਸਵਾਂਤੀ ਬੂੰਦ) ਹੀ ਮੇਰਾ ਜੀਉ = ਜੀਵਨ ਰੂਪ ਹੈ, ਜਲ = ਪਾਣੀ ਤੋਂ ਬਿਨੁ = ਬਗ਼ੈਰ ਮੇਰੇ ਕੋਲੋਂ ਰਹਣੁ = ਰਹਿਆ ਨ = ਨਹੀਂ ਜਾਇ = ਜਾਂਦਾ।

ਇਸੇ ਪ੍ਰਕਾਰ ਸ਼ਰਧਾ ਦੇ ਨਾਲ ਭਿੱਜੀ ਹੋਈ ਅਵਸਥਾ ਰੂਪੀ ਰਾਤ ਵਿਚ ਜਗਿਆਸੂ ਰੂਪ ਪਪੀਹਾ ਸਹਜੇ = ਨਿਰਯਤਨ ਹੀ ਸੱਚੇ ਨਾਮ ਨੂੰ ਸੁਭਾਇ = ਸ੍ਰੇਸ਼ਟ ਪ੍ਰੇਮ ਦੇ ਨਾਲ ਬੋਲਿਆ ਤੇ ਕਹਿਣ ਲੱਗਿਆ ਕਿ ਇਹ ਨਾਮ, ਚੇਤਨ ਰੂਪੀ ਜਲੁ = ਪਾਣੀ ਹੀ ਮੇਰਾ ਜੀਵਨ ਰੂਪ ਹੈ, ਨਾਮ, ਚੇਤਨ ਰੂਪੀ ਪਾਣੀ ਤੋਂ ਬਗ਼ੈਰ ਮੇਰੇ ਕੋਲੋਂ ਰਹਿਆ ਨਹੀਂ ਜਾਂਦਾ।

## ਗੁਰ ਸਬਦੀ ਜਲੁ ਪਾਈਐ; ਵਿਚਹੁ ਆਪੁ ਗਵਾਇ ॥

ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇ = ਗੁਆ ਕੇ ਗੁਰ = ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਨਾਮ, ਚੇਤਨ ਰੂਪ ਜਲੁ = ਪਾਣੀ ਨੂੰ ਪਾਈਐ = ਪਾਉਣਾ ਕਰੀਦਾ ਹੈ।

## ਨਾਨਕ ਜਿਸੁ ਬਿਨੁ ਚਸਾ ਨ ਜੀਵਦੀ; ਸੋ ਸਤਿਗੁਰਿ ਦੀਆ ਮਿਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਜਗਿਆਸੂ ਰੂਪ ਪਪੀਹੇ ਦੀ ਬਿਰਤੀ ਇਕ ਚਸਾ ਮਾਤਰ ਵੀ ਜੀਵਦੀ = ਜਿਉਂਦੀ ਨ = ਨਹੀਂ ਰਹਿੰਦੀ ਸੀ, ਸੋ = ਉਸ ਨਾਲ ਸਤਿਗੁਰਿ = ਸੱਚੇ ਗੁਰਾਂ ਨੇ ਜਗਿਆਸੂ ਰੂਪ ਪਪੀਹੇ ਦੀ ਬਿਰਤੀ ਨੂੰ ਮਿਲਾਇ = ਮਿਲਾ ਦੀਆ = ਦਿੱਤਾ ਹੈ ॥੨॥

## ਪਉੜੀ ॥

## ਖੰਡ ਪਤਾਲ ਅਸੰਖ; ਮੈ ਗਣਤ ਨ ਹੋਈ ॥

ਖੰਡ, ਪਤਾਲ ਆਦਿ ਅਸੰਖ = ਅਣਗਿਣਤ ਹੀ ਹਨ, ਜਿਨ੍ਹਾਂ ਦੀ ਮੈ = ਮੈਥੋਂ, ਮਮਤਾ ਵਾਲੇ ਜੀਵ ਪਾਸੋਂ ਗਣਤ = ਗਿਣਤੀ ਨ = ਨਹੀਂ ਹੋਈ = ਹੋ ਸਕਦੀ।

## ਤੂ ਕਰਤਾ ਗੋਵਿੰਦੁ; ਤੁਧੁ ਸਿਰਜੀ ਤੁਧੈ ਗੋਈ ॥

ਹੇ ਗੋਵਿੰਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ! ਤੂੰ ਸਭਨਾਂ ਨੂੰ ਕਰਤਾ = ਰਚਣ ਵਾਲਾ ਹੈਂ, ਤੁਧੁ = ਤੂੰ ਆਪ ਹੀ ਸ੍ਰਿਸ਼ਟੀ ਸਿਰਜੀ = ਸਿਰਜਨਾ ਕੀਤੀ ਹੈ ਅਤੇ ਤੁਧੈ = ਤੂੰ ਆਪ ਹੀ ਗੋਈ[੧] = ਮਿਲਾਈ, ਬੁਲਾਈ, ਛਪਾਈ ਹੈ ਭਾਵ ਆਪਣੇ ਵੱਲ ਸੱਦ ਲਈ ਹੈ, ਮਹਾਂ ਪਰਲੋਂ ਕੀਤੀ ਹੈ।

## ਲਖ ਚਉਰਾਸੀਹ ਮੇਦਨੀ; ਤੁਝ ਹੀ ਤੇ ਹੋਈ ॥

ਹੇ ਪਰਮੇਸ਼ਰ ! ਚਉਰਾਸੀਹ = ਚੌਰਾਸੀ ਲੱਖ ਜੂਨਾਂ ਰੂਪ ਮੇਦਨੀ = ਸ੍ਰਿਸ਼ਟੀ ਤੁਝ = ਤੇਰੇ ਤੇ = ਤੋਂ ਹੀ ਪੈਦਾ ਹੋਈ ਹੈ।

## ਇਕਿ ਰਾਜੇ ਖਾਨ ਮਲੂਕ; ਕਹਹਿ ਕਹਾਵਹਿ ਕੋਈ ॥

ਇਕਿ = ਇਕ ਕੋਈ ਕਾਮਨਾ ਦੇ ਸਹਿਤ ਤਪ ਕਰਨ ਵਾਲੇ ਲੋਕ ਆਪਣੇ ਆਪ ਨੂੰ ਰਾਜੇ = ਰਜਵਾੜਿਆਂ ਦੇ ਮਾਲਕ, ਖਾਨ = ਪਠਾਣਾਂ ਦੇ ਸਰਦਾਰ ਤੇ ਮਲੂਕ = ਬਿਲੋਚਾਂ ਦੇ ਨੰਬਰਦਾਰ **ਵਾ:** ਮਲੂਕ = ਕੋਮਲ ਬਾਦਸ਼ਾਹ ਆਪਣੇ ਆਪ ਕਹਹਿ = ਕਹਿੰਦੇ ਹਨ ਤੇ ਹੋਰਨਾਂ ਤੋਂ ਕਹਾਵਹਿ = ਕਹਾਉਂਦੇ ਹਨ।

---

੧. ਸੰਸਕ੍ਰਿਤ ਵਿਚ ਗੋਈ ਨਾਮ ਮਿਲਾਉਣ ਦਾ ਹੈ, ਫ਼ਾਰਸੀ ਵਿਚ ਗੋਈ ਨਾਮ ਸੱਦਣ ਭਾਵ ਬੁਲਾਉਣ ਦਾ ਹੈ ਅਤੇ ਪੰਜਾਬੀ ਵਿਚ ਗੋਈ ਨਾਮ ਛੁਪਾਉਣ ਦਾ ਹੈ।

## ਇਕਿ ਸਾਹ ਸਦਾਵਹਿ, ਸੰਚਿ ਧਨੁ; ਦੂਜੈ ਪਤਿ ਖੋਈ ॥

ਇਕ ਧਨੁ = ਦੌਲਤ ਨੂੰ ਸੰਚਿ = ਇਕੱਤਰ ਕਰਕੇ ਆਪਣੇ ਆਪ ਨੂੰ ਸਾਹ = ਸ਼ਾਹੂਕਾਰ ਸਦਾਵਹਿ = ਸਦਵਾਉਂਦੇ, ਅਖਵਾਉਂਦੇ ਹਨ, ਪਰ ਉਨ੍ਹਾਂ ਨੇ ਦੂਜੈ = ਦਵੈਤ ਵਿਚ ਲੱਗ ਕੇ ਆਪਣੀ ਪਤਿ = ਇੱਜ਼ਤ ਖੋਈ = ਖੋਹ, ਗਵਾ ਲਈ ਹੈ।

## ਇਕਿ ਦਾਤੇ ਇਕ ਮੰਗਤੇ; ਸਭਨਾ ਸਿਰਿ ਸੋਈ ॥

ਇਕ ਦਾਤੇ = ਦਾਤਾਂ ਦੇਣ ਵਾਲੇ ਬਣੇ ਬੈਠੇ ਹਨ, ਇਕ ਮੰਗਤੇ = ਜਾਚਕ ਬਣੇ ਹੋਏ ਹਨ, ਪਰ ਸਭਨਾ = ਸਾਰਿਆਂ ਦਾ ਸਿਰਿ = ਸ਼ਿਰੋਮਣੀ ਸੋਈ = ਉਹ ਪਰਮੇਸ਼ਰ ਆਪ ਹੀ ਹੈ **ਵਾ**: ਸਾਰਿਆਂ ਦੇ ਸਿਰ ਉੱਤੇ ਉਹ ਹਰੀ ਆਪ ਹੀ ਹੈ।

## ਵਿਣੁ ਨਾਵੈ ਬਾਜਾਰੀਆ; ਭੀਹਾਵਲਿ ਹੋਈ ॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬ਼ਗੈਰ ਜੀਵ ਬਾਜਾਰੀਆ = ਮਸਖ਼ਰੇ ਤੇ ਭੀਹਾਵਲਿ = ਭਿਆਨਕ ਹੋਈ = ਹੋ ਰਹੇ ਹਨ **ਵਾ**: ਪਰਮੇਸ਼ਰ ਦੇ ਨਾਮ ਤੋਂ ਬ਼ਗੈਰ ਜੀਵ ਮਸਕਰੇ ਹਨ ਭਾਵ ਨਾਮ ਤਾਂ ਜਪਦੇ ਨਹੀਂ ਹਨ ਪਰੰਤੂ ਆਪਣੇ ਆਪ ਨੂੰ ਵੱਡੇ ਭਗਤ ਕਹਾਉਂਦੇ ਹਨ, ਇਸ ਕਰਕੇ ਪ੍ਰਲੋਕ ਵਿਚ ਭਿਆਨਕ ਸਜ਼ਾ ਦੇ ਹੱਕਦਾਰ ਹੁੰਦੇ ਹਨ **ਵਾ**: ਪ੍ਰਿਥਵੀ ਨਾਮ ਤੋਂ ਹੀਣਿਆਂ ਦੇ ਭਾਰ ਕਰਕੇ ਭੀਹਾਵਲਿ = ਭੈ-ਭੀਤ ਹੋਈ = ਹੋ ਰਹੀ ਹੈ।

## ਕੂੜ ਨਿਖੁਟੇ ਨਾਨਕਾ; ਸਚੁ ਕਰੇ ਸੁ ਹੋਈ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਖ਼ੀਰ ਨੂੰ ਕੂੜ = ਝੂਠ ਨਿਖੁਟੇ = ਮੁੱਕ ਜਾਵੇਗਾ ਅਤੇ ਜੋ ਸਚੁ = ਸੱਚਾ ਪਰਮੇਸ਼ਰ ਕਰੇ = ਕਰੇਗਾ, ਸੁ = ਉਹੋ ਹੀ ਤਿੰਨੇ ਕਾਲਾਂ ਵਿਚ ਹੋਈ = ਹੋਵੇਗਾ **ਵਾ**: ਅੰਤ ਨੂੰ ਕੂੜ = ਝੂਠੇ ਪੁਰਖ ਮੁੱਕ, ਨਾਸ਼ ਹੋ ਜਾਣਗੇ ਅਤੇ ਜੋ ਸਚੁ = ਸੱਚੇ ਨੂੰ ਹਿਰਦੇ ਵਿਚ ਧਾਰਨ ਕਰੇ = ਕਰਦੇ ਹਨ, ਉਹ ਸੁਖੀ ਹੋ ਜਾਣਗੇ **ਵਾ**: ਜਿਨ੍ਹਾਂ ਨੂੰ ਸੱਚਾ ਸੱਚ ਦੀ ਪ੍ਰਾਪਤੀ ਵਾਲਾ ਕਰੇਗਾ, ਉਹੋ ਹੀ ਸੱਚੇ ਹੋਣਗੇ ॥੧੨॥

## ਸਲੋਕ ਮਃ ੩ ॥

## ਬਾਬੀਹਾ ਗੁਣਵੰਤੀ ਮਹਲੁ ਪਾਇਆ; ਅਉਗਣਵੰਤੀ ਦੂਰਿ ॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਵੈਰਾਗ ਬਿਬੇਕ ਰੂਪੀ ਗੁਣਵੰਤੀ = ਗੁਣਾਂ ਵਾਲੀਆਂ ਮਹਾਤਮਾ ਰੂਪ ਸਖੀਆਂ ਨੇ ਸੱਚ ਸਰੂਪ ਰੂਪੀ ਮਹੱਲ ਨੂੰ ਪਾਇਆ = ਪਾ ਲਿਆ ਹੈ ਅਤੇ ਅਉਗਣਵੰਤੀ = ਔਗੁਣਾਂ ਵਾਲੀਆਂ ਪਤੀ ਪਰਮੇਸ਼ਰ ਤੋਂ ਦੂਰ ਰਹਿੰਦੀਆਂ ਹਨ, ਭਾਵ ਬੇਮੁਖ ਹੋਣ ਰੂਪ ਦੂਰ ਰਹਿੰਦੀਆਂ ਹਨ।

## ਅੰਤਰਿ ਤੇਰੈ ਹਰਿ ਵਸੈ; ਗੁਰਮੁਖਿ ਸਦਾ ਹਜੂਰਿ ॥

ਹੇ ਜੀਵ ਰੂਪ ਪਪੀਹੇ ! ਹਰਿ = ਪਰਮੇਸ਼ਰ ਤੇਰੇ ਅੰਤਰਿ = ਅੰਦਰ ਵਸੈ = ਵੱਸਦਾ ਹੈ, ਉਹ ਗੁਰਮੁਖ ਬਣ ਕੇ **ਵਾ**: ਗੁਰਮੁਖਾਂ ਦੀ ਸੰਗਤ ਦੁਆਰਾ **ਵਾ**: ਮੁਖੀ ਗੁਰਾਂ ਦੁਆਰਾ ਸਦਾ = ਹਮੇਸ਼ਾਂ ਹਜੂਰਿ = ਸਾਹਮਣੇ, ਅੰਗ-ਸੰਗ ਜਾਣੀਦਾ ਹੈ **ਵਾ**: ਗੁਰਮੁਖ ਜਨ ਪਰਮੇਸ਼ਰ ਨੂੰ ਸਦਾ ਹੀ ਨੇੜੇ ਵੇਖਦੇ ਹਨ।

## ਕੂਕ ਪੁਕਾਰ ਨ ਹੋਵਈ; ਨਦਰੀ ਨਦਰਿ ਨਿਹਾਲ ॥

ਜੋ ਪਰਮੇਸ਼ਰ ਨੂੰ ਜਾਣਦਾ ਹੈ ਉਸ ਦੀ ਫੇਰ ਕਾਮ ਆਦਿ ਵਿਕਾਰਾਂ ਤੋਂ ਬਚਣ ਵਾਸਤੇ ਜਾਂ ਜਮਾਂ ਤੋਂ

ਬਚਣ ਵਾਸਤੇ ਕੂਕ = ਚਾਗਰਾਂ ਮਾਰ ਮਾਰ ਕੇ ਪੁਕਾਰ = ਫ਼ਰਿਆਦ ਨ = ਨਹੀਂ ਹੋਵਈ = ਹੁੰਦੀ, ਕਿਉਂਕਿ ਉਹ ਨਦਰੀ ਗੁਰਾਂ ਦੀ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰਕੇ ਨਿਹਾਲ ਹੋ ਜਾਂਦਾ ਹੈ **ਵਾ:** ਸੱਚ ਸਰੂਪ ਨੂੰ ਨਿਹਾਲ = ਦੇਖ ਲੈਂਦਾ ਹੈ **ਵਾ:** ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ।

## ਨਾਨਕ, ਨਾਮਿ ਰਤੇ, ਸਹਜੇ ਮਿਲੇ; ਸਬਦਿ ਗੁਰੂ ਕੈ ਘਾਲ ॥੧॥

ਜਿਨ੍ਹਾਂ ਨੇ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਘਾਲ = ਕਮਾਈ ਕੀਤੀ ਹੈ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਨੂੰ ਘਾਲ = ਪਾਉਣਾ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨਾਮ ਵਿਚ ਰਤੇ = ਰੰਗੇ ਹੋਏ ਪੁਰਖਾਂ ਨੂੰ ਸਹਜੇ = ਸੁਤੇ-ਸਿੱਧ ਹੀ ਪਰਮੇਸਰ ਜੀ ਮਿਲੇ = ਮਿਲ ਗਏ ਹਨ **ਵਾ:** ਸਹਜੇ = ਗਿਆਨ ਕਰਕੇ ਸੱਚ ਸਰੂਪ ਵਿਚ ਮਿਲ ਗਏ ਹਨ **ਵਾ:** ਗੁਰਾਂ ਦੇ ਉਪਦੇਸ਼ ਦੀ ਕਮਾਈ ਕਰ ਕੇ ਜੋ ਨਾਮ ਵਿਚ ਰੰਗੇ ਹਨ, ਉਹ ਸਹਜੇ = ਸੁਤੇ-ਸਿੱਧ ਹੀ ਪਰਮੇਸ਼ਰ ਨਾਲ ਮਿਲ ਗਏ ਹਨ ॥੧॥

[ਅੰਗ ੧੨੮੪]

### ਮਃ ੩ ॥

## ਬਾਬੀਹਾ ਬੇਨਤੀ ਕਰੇ; ਕਰਿ ਕਿਰਪਾ, ਦੇਹੁ ਜੀਅ ਦਾਨ ॥

ਬਾਬੀਹਾ = ਪਪੀਹਾ ਪਰਮੇਸ਼ਰ ਦੇ ਅੱਗੇ ਬੇਨਤੀ = ਅਰਜ਼ੋਈ ਕਰੇ = ਕਰਦਾ ਹੈ ਕਿ ਹੇ ਮੇਰੇ ਪਰਮੇਸ਼ਰ ! ਕਿਰਪਾ = ਮੇਹਰ ਕਰਿ = ਕਰ ਕੇ ਮੈਨੂੰ ਜੀਅ = ਜੀਵਨ ਦਾਨ ਦੇਣ ਵਾਲਾ ਸਵਾਂਤੀ ਬੂੰਦ ਰੂਪ ਜਲ ਦੇਹੁ = ਦੇਣਾ ਕਰੋ।

## ਜਲ ਬਿਨੁ, ਪਿਆਸ ਨ ਊਤਰੈ; ਛੁਟਕਿ ਜਾਂਹਿ ਮੇਰੇ ਪ੍ਰਾਨ ॥

***ਪਹਿਲਾ ਅਰਥ :*** ਸਵਾਂਤੀ ਬੂੰਦ ਰੂਪ ਜਲ = ਪਾਣੀ ਤੋਂ ਬਿਨੁ = ਬਗ਼ੈਰ ਮੇਰੀ ਪਿਆਸ = ਤ੍ਰੇਹ ਨ = ਨਹੀਂ ਊਤਰੈ = ਉਤਰਦੀ, ਸਗੋਂ ਮੇਰੇ ਪ੍ਰਾਨ ਹੀ ਛੁਟਕਿ = ਛੁੱਟ ਜਾਂਹਿ = ਜਾਣਗੇ।

***ਦੂਸਰਾ ਅਰਥ :*** ਇਸੇ ਪ੍ਰਕਾਰ ਜਗਿਆਸੂ ਰੂਪ ਪਪੀਹਾ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਾ ਹੈ ਕਿ ਹੇ ਪਰਮੇਸ਼ਰ ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਆਤਮਿਕ ਜੀਵਨ ਦਾਨ ਦੇਣ ਵਾਲਾ ਨਾਮ ਰੂਪ ਜਲ ਦੇਣਾ ਕਰੋ ਕਿਉਂਕਿ :

ਨਾਮ ਰੂਪੀ ਪਾਣੀ ਤੋਂ ਬਗ਼ੈਰ ਮੇਰੀ ਦਰਸ਼ਨਾਂ ਦੀ ਤ੍ਰੇਹ ਨਹੀਂ ਉਤਰਦੀ, ਮਿਟਦੀ, ਸਗੋਂ ਮੇਰੇ ਵਿਯੋਗੀ ਹੋਏ ਦੇ ਪ੍ਰਾਣ ਹੀ ਛੁੱਟ ਜਾਣਗੇ।

## ਤੂ ਸੁਖਦਾਤਾ ਬੇਅੰਤੁ ਹੈ; ਗੁਣਦਾਤਾ, ਨੇਧਾਨੁ ॥

ਹੇ ਪਰਮੇਸ਼ਰ ! ਤੂੰ ਸੁਖਦਾਤਾ = ਸੁਖਾਂ ਨੂੰ ਦੇਣ ਵਾਲਾ ਹੈਂ, ਬੇਅੰਤੁ = ਅੰਤ ਤੋਂ ਰਹਿਤ ਹੈਂ **ਵਾ:** ਬੇਅੰਤ ਸਰੂਪ ਹੈਂ, ਗੁਣਦਾਤਾ = ਸ਼ੁਭ ਗੁਣ ਦਾ ਦਾਤਾ ਤੇ ਨਿਧੀਆਂ ਦਾ ਨੇਧਾਨੁ = ਖ਼ਜ਼ਾਨਾ ਹੈਂ **ਵਾ:** ਤੇਰਾ ਸਰੂਪ ਪੂਰਾ ਗੁਰੂ ਗੁਣਾਂ ਦਾ ਦਾਤਾ ਤੇ ਭਾਉ-ਭਗਤੀ ਦਾ ਖ਼ਜ਼ਾਨਾ ਹੈ।

## ਨਾਨਕ, ਗੁਰਮੁਖਿ ਬਖਸਿ ਲਏ; ਅੰਤਿ ਬੇਲੀ ਹੋਇ ਭਗਵਾਨੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜਿਨ੍ਹਾਂ ਗੁਰਮੁਖਾਂ ਨੂੰ ਗੁਰਾਂ ਦੁਆਰਾ ਬਖ਼ਸ਼ ਲਏ = ਲੈਂਦਾ ਹੈ, ਹੇ ਭਗਵਾਨੁ = ਪਰਮੇਸ਼ਰ ! ਉਸ ਦਾ ਤੂੰ ਅੰਤ ਸਮੇਂ ਬੇਲੀ = ਸਹਾਇਕ, ਮਿੱਤਰ ਹੋਇ = ਹੁੰਦਾ ਹੈਂ ॥੨॥

## ਪਉੜੀ ॥

## ਆਪੇ ਜਗਤੁ ਉਪਾਇ ਕੈ; ਗੁਣ ਅਉਗਣ ਕਰੇ ਬੀਚਾਰੁ ॥

ਪਰਮੇਸ਼ਰ ਆਪੇ = ਆਪ ਹੀ ਜਗਤੁ = ਸੰਸਾਰ ਨੂੰ ਉਪਾਇ = ਪੈਦਾ ਕੈ = ਕਰ ਕੇ ਜੀਵਾਂ ਦੇ ਗੁਣ = ਸ੍ਰੇਸ਼ਟ ਖ਼ੂਬੀਆਂ ਅਉਗਣ = ਗੁਨਾਹਾਂ ਦਾ ਬੀਚਾਰੁ = ਨਿਰਨਾ ਕਰੇ = ਕਰਦਾ ਹੈ।

## ਤ੍ਰੈ ਗੁਣ ਸਰਬ ਜੰਜਾਲੁ ਹੈ; ਨਾਮਿ ਨ ਧਰੇ ਪਿਆਰੁ ॥

ਤ੍ਰੈ = ਤਿੰਨ ਰਾਜਸੀ, ਤਾਮਸੀ, ਸਾਂਤਕੀ ਗੁਣਾਂ ਦੀ ਵੀਚਾਰ ਸਰਬ = ਸਾਰੀ ਜੰਜਾਲ = ਬੰਧਨ ਰੂਪ ਹੈ, ਇਸ ਕਰਕੇ ਜੀਵ ਪਰਮੇਸ਼ਰ ਦੇ ਨਾਮ ਵਿਚ ਪਿਆਰੁ = ਪ੍ਰੇਮ ਨਹੀਂ ਧਰੇ = ਧਰਦੇ, ਕਰਦੇ **ਵਾ:** ਸਾਰੇ ਜੀਵ ਤਿੰਨ ਗੁਣਾਂ ਦੇ ਬੰਧਨ ਵਿਚ ਫਸੇ ਹੋਏ ਹਨ ਇਸੇ ਕਰਕੇ ਜੀਵ ਪਰਮੇਸ਼ਰ ਦੇ ਨਾਮ ਵਿਚ ਪ੍ਰੇਮ ਵਿਚ ਨਹੀਂ ਧਾਰਦੇ।

## ਗੁਣ ਛੋਡਿ, ਅਉਗਣ ਕਮਾਵਦੇ; ਦਰਗਹ ਹੋਹਿ ਖੁਆਰੁ ॥

ਜੋ ਜੀਵ ਸਤਿ ਸੰਤੋਖ ਆਦਿ ਸ਼ੁਭ ਗੁਣਾਂ ਨੂੰ ਛੋਡਿ = ਛੱਡ ਕੇ ਕਾਮ ਆਦਿ ਅਉਗਣ = ਔਗੁਣਾਂ ਨੂੰ ਕਮਾਵਦੇ = ਕਮਾਉਂਦੇ ਹਨ, ਉਹ ਪੁਰਖ ਵਾਹਿਗੁਰੂ ਦੀ ਦਰਗਹ = ਨਿਆਏਂ ਸਭਾ ਵਿਚ ਖੁਆਰੁ = ਖ਼ਰਾਬ ਹੋਹਿ = ਹੁੰਦੇ ਹਨ।

## ਜੂਐ ਜਨਮੁ ਤਿਨੀ ਹਾਰਿਆ; ਕਿਤੁ ਆਏ ਸੰਸਾਰਿ ॥

ਤਿਨੀ = ਉਨ੍ਹਾਂ ਮਨਮੁਖ ਪੁਰਖਾਂ ਨੇ ਵਿਸ਼ਿਆਂ ਰੂਪੀ ਜੂਐ = ਜੁਏ ਵਿਚ ਪੈ ਕੇ ਆਪਣਾ ਮਨੁੱਖਾ ਜਨਮ ਹਾਰਿਆ = ਹਾਰ ਦਿੱਤਾ ਹੈ, ਉਹ ਕਿਤੁ = ਕਿਸ ਵਾਸਤੇ ਸੰਸਾਰਿ = ਜਗਤ ਵਿਚ ਆਏ ਸਨ, ਭਾਵ ਉਨ੍ਹਾਂ ਪੁਰਖਾਂ ਦਾ ਸੰਸਾਰ ਵਿਚ ਆਉਣਾ ਨਿਸਫਲ ਹੀ ਹੈ।

## ਸਚੈ ਸਬਦਿ ਮਨੁ ਮਾਰਿਆ; ਅਹਿਨਿਸਿ ਨਾਮਿ ਪਿਆਰਿ ॥

ਜਿਨ੍ਹਾਂ ਨੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਮਨ ਦਾ ਮੰਦਾ ਸੁਭਾਅ ਮਾਰਿਆ = ਮਾਰ ਲਿਆ ਹੈ, ਉਹ ਅਹਿਨਿਸਿ = ਰਾਤ ਦਿਨੇ ਪ੍ਰਭੂ ਨਾਮ ਨਾਲ ਪਿਆਰਿ = ਪ੍ਰੇਮ ਕਰਦੇ ਹਨ।

## ਜਿਨੀ ਪੁਰਖੀ ਉਰਿ ਧਾਰਿਆ; ਸਚਾ ਅਲਖ ਅਪਾਰੁ ॥

ਜੋ ਸਚਾ = ਤ੍ਰੈਕਾਲ ਅਬਾਧ ਰੂਪ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਹੈ, ਜਿਨੀ = ਜਿਨ੍ਹਾਂ ਪੁਰਖੀ = ਪੁਰਖਾਂ ਨੇ ਉਸ ਦੇ ਨਾਮ ਨੂੰ ਉਰਿ = ਹਿਰਦੇ ਵਿਚ ਧਾਰਿਆ = ਧਾਰਨ, ਵਸਾਉਣਾ ਕੀਤਾ ਹੈ। ਉਹ ਇਉਂ ਬੇਨਤੀ ਕਰਦੇ ਹਨ ਕਿ :

## ਤੂ ਗੁਣਦਾਤਾ ਨਿਧਾਨੁ ਹਹਿ; ਅਸੀ ਅਵਗਣਿਆਰ ॥

ਹੇ ਪਰਮੇਸ਼ਰ! ਤੂੰ ਸਰਬ ਗੁਣਦਾਤਾ = ਗੁਣਾਂ ਦਾ ਦਾਤਾ ਹੈਂ, ਭਾਉ-ਭਗਤੀ ਦਾ, ਨਿਧੀਆਂ ਦਾ ਨਿਧਾਨੁ = ਖ਼ਜ਼ਾਨਾ ਹਹਿ = ਹੈਂ **ਵਾ:** ਤੂੰ ਜਗਿਆਸੂ ਨੂੰ ਗਿਆਨ ਆਦਿ ਗੁਣਾਂ ਦੀ ਦਾਤ ਦੇਣ ਵਾਲਾ ਹੈਂ ਤੇ ਸ਼ੁਭ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈਂ ਅਤੇ ਅਸੀਂ ਅਵਗਣਿਆਰ = ਔਗੁਣਾਂ ਨੂੰ ਕਰਨ ਵਾਲੇ ਹਾਂ, ਇਸ ਲਈ ਕਿਰਪਾ ਕਰ ਕੇ ਸਾਨੂੰ ਬਖ਼ਸ਼ ਲੈਣਾ ਕਰੋ।

## ਜਿਸੁ ਬਖਸੇ, ਸੋ ਪਾਇਸੀ; ਗੁਰ ਸਬਦੀ ਵੀਚਾਰੁ ॥੧੩॥

ਹੇ ਪਰਮੇਸ਼ਰ! ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਵੀਚਾਰ ਕਰ ਕੇ ਸੋ = ਉਹੋ ਪੁਰਖ ਹੀ ਤੈਨੂੰ **ਵਾ:** ਸ਼ੁਭ ਗੁਣਾਂ ਦੇ ਖ਼ਜ਼ਾਨੇ ਨੂੰ ਪਾਇਸੀ = ਪਾਉਂਦਾ ਹੈ, ਜਿਸ ਨੂੰ ਤੂੰ ਆਪ ਬਖਸੇ = ਬਖ਼ਸ਼ ਲੈਂਦਾ ਹੈਂ ॥੧੩॥

## ਸਲੋਕ ਮਃ ੫ ॥

## ਰਾਤਿ ਨ ਵਿਹਾਵੀ ਸਾਕਤਾਂ; ਜਿਨਾ ਵਿਸਰੈ ਨਾਉ ॥

ਜਿਨ੍ਹਾਂ ਪੁਰਖਾਂ ਨੂੰ ਪਰਮੇਸ਼ਰ ਦਾ ਨਾਉ = ਨਾਮ ਵਿਸਰੈ = ਭੁੱਲ ਜਾਂਦਾ ਹੈ, ਉਨ੍ਹਾਂ ਸਾਕਤਾਂ = ਕਠੋਰ ਚਿੱਤ ਵਾਲੇ ਪੁਰਖਾਂ ਦੀ ਪ੍ਰਤੱਖ ਰਾਤ **ਵਾ:** ਅਵਸਥਾ ਰੂਪ ਰਾਤ ਸੁਖਾਂ ਵਿਚ ਨ = ਨਹੀਂ ਵਿਹਾਵੀ = ਵਿਹਾਉਂਦੀ, ਬਤੀਤ ਹੁੰਦੀ।

## ਰਾਤੀ ਦਿਨਸ ਸੁਹੇਲੀਆ; ਨਾਨਕ ਹਰਿ ਗੁਣ ਗਾਂਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਜਸ ਰੂਪ ਗੁਣਾਂ ਨੂੰ ਗਾਂਉ = ਗਾਉਂਦੇ ਹਨ, ਉਨ੍ਹਾਂ ਦੇ ਰਾਤੀ = ਰਾਤ ਤੇ ਦਿਨਸ = ਦਿਨ ਸਾਰੇ ਸੁਹੇਲੀਆ = ਸੁਖ ਨਾਲ ਬਤੀਤ ਹੁੰਦੇ ਹਨ **ਵਾ:** ਸਫਲੇ, ਸ਼ੋਭਨੀਕ ਹੁੰਦੇ ਹਨ ॥੧॥

## ਮਃ ੫ ॥

## ਰਤਨ, ਜਵੇਹਰ, ਮਾਣਕਾ; ਹਭੇ ਮਣੀ ਮਥੰਨਿ ॥

ਰਤਨ, ਜਵੇਹਰ, ਮਾਣਕ ਆਦਿ ਹਭੇ = ਸਾਰੇ ਕੀਮਤੀ ਪਦਾਰਥ ਮਥੰਨਿ = ਮੱਥੇ ਦੀ ਮਣੀ = ਰਤੀ, ਰੇਖਾ ਕਰਕੇ ਪ੍ਰਾਪਤ ਹੁੰਦੇ ਹਨ **ਵਾ:** ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵੇਹਰ, ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਤੇ ਭਗਤੀ ਰੂਪੀ ਮਣੀ ਆਦਿ ਹਭੇ = ਸਾਰੇ ਮਥੰਨਿ = ਮੱਥੇ ਉੱਤੇ ਲਿਖੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਪ੍ਰਾਪਤ ਹੁੰਦੇ ਹਨ।

## ਨਾਨਕ, ਜੋ ਪ੍ਰਭਿ ਭਾਣਿਆ; ਸਚੈ ਦਰਿ ਸੋਹੰਨਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਪ੍ਰਭਿ = ਪਰਮੇਸ਼ਰ ਨੂੰ ਭਾਣਿਆ = ਭਾਅ ਗਏ ਹਨ, ਉਹ ਸਚੈ = ਸੱਚੇ ਸਾਧਸੰਗਤ ਰੂਪੀ ਦਰਿ = ਦਰਵਾਜ਼ੇ ਵਿਚ ਸੋਹੰਨਿ = ਸ਼ੋਭਦੇ ਹਨ **ਵਾ:** ਸੱਚੇ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਸ਼ੋਭਾ ਪਾਉਂਦੇ ਹਨ ॥੨॥

## ਪਉੜੀ ॥

## ਸਚਾ ਸਤਿਗੁਰੁ ਸੇਵਿ; ਸਚੁ ਸਮ੍ਹਾਲਿਆ ॥

ਜਿਨ੍ਹਾਂ ਗੁਰਮੁਖਾਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸੇਵਿ = ਸੇਵਨਾ ਕੀਤਾ ਹੈ, ਉਨ੍ਹਾਂ ਨੇ ਸਚੁ = ਸੱਚੇ ਪਰਮੇਸ਼ਰ ਨੂੰ ਸਮ੍ਹਾਲਿਆ = ਯਾਦ ਕੀਤਾ ਹੈ **ਵਾ:** ਉਨ੍ਹਾਂ ਨੂੰ ਸਚੁ = ਸੱਚੇ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਸੰਭਾਲ, ਅਭੇਦ ਕਰ ਲਿਆ ਹੈ।

## ਅੰਤਿ ਖਲੋਆ ਆਇ; ਜਿ ਸਤਿਗੁਰ ਅਗੈ ਘਾਲਿਆ ॥

ਜਿ = ਜਿਹੜਾ ਗੁਰਮੁਖਾਂ ਨੇ ਸੇਵਾ ਰੂਪ ਕਰਮ ਸਤਿਗੁਰਾਂ ਦੇ ਅਗੈ = ਸਾਹਮਣੇ, ਹਜ਼ੂਰੀ ਵਿਚ ਘਾਲਿਆ = ਕਮਾਉਣਾ ਕੀਤਾ ਸੀ, ਉਹ ਅੰਤਿ = ਅਖ਼ੀਰ ਨੂੰ ਮੁਕਤ ਰੂਪ ਫਲ ਦੇਣ ਵਾਸਤੇ ਆਇ = ਆ ਕੇ ਖਲੋਆ = ਖਲੋ, ਇਸਥਿਤ ਹੋ ਗਿਆ।

## ਪੋਹਿ ਨ ਸਕੈ ਜਮਕਾਲੁ; ਸਚਾ ਰਖਵਾਲਿਆ ॥

ਇਸੇ ਕਰਕੇ ਉਨ੍ਹਾਂ ਗੁਰਮੁਖਾਂ ਨੂੰ ਜਮਕਾਲੁ = ਕਾਲ ਕਰਨ ਵਾਲਾ ਜਮ ਪੋਹਿ = ਲੱਗ ਨ = ਨਹੀਂ ਸਕੈ = ਸਕਦਾ, ਕਿਉਂਕਿ ਉਨ੍ਹਾਂ ਦੀ ਸੱਚਾ ਅਕਾਲ ਪੁਰਖ ਆਪ ਰਖਵਾਲਿਆ = ਰੱਖਿਆ ਕਰਨ ਵਾਲਾ ਹੈ।

## ਗੁਰ ਸਾਖੀ ਜੋਤਿ ਜਗਾਇ; ਦੀਵਾ ਬਾਲਿਆ ॥

ਗੁਰ = ਸਗਿਰਾਂ ਦੀ ਸਾਖੀ = ਸਿੱਖਿਆ ਰੂਪੀ ਜੋਤਿ = ਪ੍ਰਕਾਸ਼ (ਤੀਲੀ) ਨੂੰ ਜਗਾਇ = ਜਗਾ ਕੇ ਰਿਦੇ ਵਿਚ ਗਿਆਨ ਰੂਪੀ ਦੀਵਾ = ਦੀਪਕ ਬਾਲਿਆ = ਬਾਲਨਾ ਕੀਤਾ ਹੈ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਨੇ ਨਾਮ, ਬਾਣੀ ਦੀ ਸਾਖੀ = ਸਿੱਖਿਆ ਦੁਆਰਾ ਜੋਤੀ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਦੀਪਕ ਜਗਾ ਦਿੱਤਾ ਹੈ **ਵਾ:** ਜਿਨ੍ਹਾਂ ਨੂੰ ਗੁਰਾਂ ਨੇ ਸਿੱਖਿਆ ਦੁਆਰਾ ਅਗਿਆਨ ਰੂਪੀ ਨੀਂਦ ਵਜੋਂ ਜਗਾ ਕੇ ਜੋਤਿ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੀ ਗਿਆਨ ਅਵਸਥਾ ਵਿਚ ਜਗਾ ਦਿੱਤਾ ਹੈ, ਉਨ੍ਹਾਂ ਨੇ ਆਪਣੇ ਰਿਦੇ ਵਿਚ ਗਿਆਨ ਰੂਪੀ ਦੀਪਕ ਬਾਲਨਾ ਕੀਤਾ ਹੈ **ਵਾ:** ਜਦ ਗੁਰ ਸਿੱਖਿਆ ਦੁਆਰਾ ਗਿਆਨ ਰੂਪੀ ਦੀਪਕ ਰਿਦੇ ਵਿਚ ਬਾਲਨਾ ਕੀਤਾ ਹੈ, ਤਦ ਸਾਖੀ ਚੇਤਨ ਬ੍ਰਹਮ ਰਿਦੇ ਵਿਚ ਜਗਾਇ = ਜਾਗ, ਪ੍ਰਗਟ ਹੋ ਆਇਆ।

## ਮਨਮੁਖ ਵਿਣੁ ਨਾਵੈ ਕੂੜਿਆਰ; ਫਿਰਹਿ ਬੇਤਾਲਿਆ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਪ੍ਰਭੂ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਕੂੜਿਆਰ = ਝੂਠ ਦੀ ਪ੍ਰਾਪਤੀ ਵਾਲੇ ਅਤੇ ਬੇਤਾਲਿਆ = ਭੂਤਨਿਆਂ ਵਾਂਗੂੰ ਤੁਰੇ ਫਿਰਹਿ = ਫਿਰਦੇ ਹਨ **ਵਾ:** (ਬੇ + ਤਾਲਿਆ) ਤਾਲਿਆ = ਸਰੂਪ ਤੋਂ ਬੇ = ਰਹਿਤ ਹੋਏ ਫਿਰਦੇ ਹਨ **ਵਾ:** ਬੇ = ਦਵੈਤ ਦੇ ਤਾਲ ਪੂਰਦੇ ਫਿਰਦੇ ਹਨ।

## ਪਸੂ, ਮਾਣਸ ਚੰਮਿ ਪਲੇਟੇ; ਅੰਦਰਹੁ ਕਾਲਿਆ ॥

ਜਿਹੜੇ ਪੁਰਖ ਅੰਦਰਹੁ = ਅੰਦਰੋਂ ਪਾਪਾਂ ਰੂਪੀ ਕਾਲਖ ਕਰਕੇ ਕਾਲਿਆ = ਕਾਲੇ ਹਨ, ਉਹ ਹੈ ਤਾਂ ਪਸ਼ੂ ਸੁਭਾਅ ਵਾਲੇ ਹਨ ਪਰ ਮਾਣਸ = ਮਨੁੱਖ ਦੇ ਚੰਮ ਨਾਲ ਪਲੇਟੇ = ਲਪੇਟੇ ਹੋਏ ਹਨ **ਵਾ:** ਉਹ ਪਸ਼ੂ ਬਿਰਤੀ ਵਾਲੇ ਪੁਰਖ ਮਨੁੱਖ ਦੇ ਚੰਮ ਨਾਲ ਲਪੇਟੇ ਹੋਏ ਹਨ। ਜੈਸਾ ਕਿ :

**ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਅੰਗ ੨੬੭)*

## ਸਭੋ ਵਰਤੈ ਸਚੁ; ਸਚੈ ਸਬਦਿ ਨਿਹਾਲਿਆ ॥

ਸਭੋ = ਸਾਰਿਆਂ ਥਾਵਾਂ ਵਿਚ ਸਚੁ = ਸੱਚਾ ਪਰਮੇਸ਼ਰ ਵਰਤੈ = ਵਰਤ ਰਿਹਾ ਹੈ ਪਰ ਗੁਰਾਂ ਦੇ ਸਚੈ = ਸੱਚੇ ਸਬਦਿ = ਉਪਦੇਸ਼ ਦੁਆਰਾ ਨਿਹਾਲਿਆ = ਵੇਖਿਆ ਜਾਂਦਾ ਹੈ **ਵਾ:** ਜਿਨ੍ਹਾਂ ਨੇ ਸੱਚੇ ਗੁਰ ਉਪਦੇਸ਼ ਨੂੰ ਕਮਾਉਣਾ ਕੀਤਾ, ਉਹ ਸੱਚ ਸਰੂਪ ਨੂੰ ਵੇਖ ਕੇ ਨਿਹਾਲ ਹੋ ਗਏ ਹਨ।

## ਨਾਨਕ, ਨਾਮੁ ਨਿਧਾਨੁ ਹੈ; ਪੂਰੈ ਗੁਰਿ ਦੇਖਾਲਿਆ ॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਹੈ, ਇਹ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਅੰਦਰੋਂ ਹੀ ਪ੍ਰਗਟ ਕਰ ਕੇ ਦੇਖਾਲਿਆ = ਦਿਖਾ ਦਿੱਤਾ ਹੈ ॥੧੪॥

## ਸਲੋਕ ਮਃ ੩ ॥

## ਬਾਬੀਹੈ ਹੁਕਮੁ ਪਛਾਣਿਆ; ਗੁਰ ਕੈ ਸਹਜਿ ਸੁਭਾਇ ॥

ਜਿਸ ਨੇ ਗੁਰ = ਸਤਿਗੁਰਾਂ ਕੈ = ਦੇ ਉਪਦੇਸ਼ ਦੁਆਰਾ ਸਹਜਿ = ਸ਼ਾਂਤੀ, ਸੁਭਾਇ = ਸੁਭਾਅ ਨੂੰ ਧਾਰਨ ਕੀਤਾ ਹੈ **ਵਾ:** ਗੁਰਾਂ ਦੇ ਉਪਦੇਸ਼ ਨੂੰ ਸਹਜਿ = ਸੁਤੇ-ਸਿੱਧ ਸੁਭਾਇ = ਸ੍ਰੇਸ਼ਟ ਪ੍ਰੇਮ ਨਾਲ ਧਾਰਨ ਕੀਤਾ ਹੈ, ਉਸ ਜੀਵ ਰੂਪ ਬਾਬੀਹੈ = ਪਪੀਹੇ ਨੇ ਵਾਹਿਗੁਰੂ ਦੀ ਹੁਕਮੁ = ਆਗਿਆ ਨੂੰ ਮੰਨਣਾ ਪਛਾਣਿਆ = ਪਛਾਣ ਲਿਆ ਹੈ, ਅਤੇ :

## ਮੇਘੁ ਵਰਸੈ ਦਇਆ ਕਰਿ; ਗੂੜੀ ਛਹਬਰ ਲਾਇ ॥

ਉਸ ਦੀ ਬੁੱਧ ਰੂਪ ਧਰਤੀ ਉੱਤੇ ਗੂੜੀ = ਸੰਘਣੀ ਛਹਬਰ = ਝੜੀ ਲਾਇ = ਲਾ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਗੁਰੂ ਰੂਪ ਮੇਘੁ = ਬੱਦਲ ਦਇਆ = ਮੇਹਰ ਕਰਿ = ਕਰ ਕੇ ਉਪਦੇਸ਼ ਦੀ ਵਰਸੈ = ਵਰਖਾ ਕਰਦਾ ਹੈ **ਵਾ:** ਉਸ ਦੀ ਬੁੱਧ ਰੂਪ ਧਰਤੀ ਉੱਤੇ ਗੁਰੂ ਰੂਪ ਬੱਦਲ ਮੇਹਰ ਦੀ ਦ੍ਰਿਸ਼ਟੀ ਕਰ ਕੇ ਨਾਮ ਬਾਣੀ ਦੀ ਉਪਦੇਸ਼ ਰੂਪੀ ਵਰਸੈ = ਵਰਖਾ ਦੀ ਗੂੜੀ = ਸੰਘਣੀ ਛਹਬਰ = ਝੜੀ ਲਾਇ = ਲਾ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਕਰਦਾ ਹੈ।

## ਬਾਬੀਹੇ ਕੂਕ ਪੁਕਾਰ ਰਹਿ ਗਈ; ਸੁਖੁ ਵਸਿਆ ਮਨਿ ਆਇ ॥

ਉਸ ਵੇਲੇ ਜੀਵ ਰੂਪ ਬਾਬੀਹੇ = ਪਪੀਹੇ ਦੀ ਜਮ ਮਾਰਗ ਤੋਂ ਡਰਦੇ ਦੀ **ਵਾ:** ਗਿਆਨ ਦੀ ਪ੍ਰਾਪਤੀ ਲਈ ਕੂਕ = ਉੱਚੀ ਚਾਂਗ ਮਾਰ ਕੇ ਪੁਕਾਰ = ਫ਼ਰਿਆਦ ਕਰਨੀ ਰਹਿ ਗਈ ਅਤੇ ਉਸ ਦੇ ਮਨਿ = ਚਿੱਤ ਵਿਚ ਸੁਖੁ = ਅਨੰਦ ਰੂਪ ਪਰਮੇਸ਼ਰ ਆਇ = ਆ ਕੇ ਵਸਿਆ = ਵੱਸ ਗਿਆ।

## ਨਾਨਕ, ਸੋ ਸਾਲਾਹੀਐ;
## ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੋ = ਉਸ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰੀਏ, ਜਿ = ਜਿਹੜਾ ਸਭਨਾ = ਸਾਰਿਆਂ ਜੀਆ = ਜੀਵਾਂ ਨੂੰ ਰਿਜਕੁ = ਰੋਜ਼ੀ ਸਮਾਇ = ਅਪੜਾ ਦੇਂਦਾ = ਦਿੰਦਾ ਹੈ ॥੧॥

## ਮਃ ੩ ॥

## ਚਾਤ੍ਰਿਕ ਤੂ ਨ ਜਾਣਹੀ, ਕਿਆ ਤੁਧੁ ਵਿਚਿ ਤਿਖਾ ਹੈ;
## ਕਿਤੁ ਪੀਤੈ ਤਿਖ ਜਾਇ ॥

ਹੇ ਜੀਵ ਰੂਪ ਚਾਤ੍ਰਿਕ = ਪਪੀਹੇ ! ਤੂੰ ਇਹ ਗੱਲ ਨ = ਨਹੀਂ ਜਾਣਹੀ = ਜਾਨਣਾ ਕੀਤੀ ਕਿ ਤੁਧੁ = ਤੇਰੇ ਵਿਚਿ = ਅੰਦਰ ਕਿਆ = ਕਿਹੜੀ ਤਿਖਾ = ਤ੍ਰੇਹ ਹੈ ਅਤੇ ਕਿਤੁ = ਕਿਸ ਚੀਜ਼ ਦੇ ਪੀਤੈ = ਪੀਣੇ ਕਰਕੇ ਤੇਰੀ

ਤਿਖ = ਤ੍ਰੇਹ ਜਾਇ = ਜਾਣੀ ਹੈ, ਭਾਵ ਤੇਰੇ ਅੰਦਰ ਰਸਾਂ ਕਸਾਂ ਦੀ ਤ੍ਰਿਸ਼ਨਾ ਤੇ ਵਿਛੋੜੇ ਦੀ ਤ੍ਰੇਹ ਲੱਗੀ ਹੋਈ ਹੈ ਜੋ ਨਾਮ ਅੰਮ੍ਰਿਤ ਰੂਪੀ ਜਲ ਪੀ ਕੇ ਹੀ ਲਹੇਗੀ।

## ਦੂਜੈ ਭਾਇ ਭਰੰਮਿਆ; ਅੰਮ੍ਰਿਤ ਜਲੁ, ਪਲੈ ਨ ਪਾਇ ॥

ਤੂੰ ਦੂਜੈ ਭਾਇ = ਦਵੈਤ-ਭਾਵ ਵਿਚ ਭਰੰਮਿਆ = ਭਰਮਦਾ ਫਿਰਦਾ ਹੈਂ, ਇਸੇ ਕਰਕੇ ਨਾਮ ਅੰਮ੍ਰਿਤ ਰੂਪੀ ਜਲੁ = ਪਾਣੀ ਅੰਤਹਕਰਣ ਰੂਪੀ ਪਲੈ = ਲੜ ਵਿਚ ਨ = ਨਹੀਂ ਪਾਇ = ਪਾਉਂਦਾ।

## ਨਦਰਿ ਕਰੇ ਜੇ ਆਪਣੀ; ਤਾਂ ਸਤਿਗੁਰੁ ਮਿਲੈ ਸੁਭਾਇ ॥

ਜੇ = ਜੇਕਰ ਵਾਹਿਗੁਰੂ ਤੇਰੇ ਉੱਤੇ ਆਪਣੀ = ਆਪਦੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ = ਤਦ ਤੈਨੂੰ ਸੁਭਾਇ = ਸੁਭਾਵਿਕ ਹੀ ਪੂਰਾ ਸਤਿਗੁਰੂ ਮਿਲੈ = ਮਿਲ ਜਾਵੇਗਾ।

## ਨਾਨਕ, ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ; ਸਹਜੇ ਰਹਿਆ ਸਮਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸਤਿਗੁਰ = ਸੱਚੇ ਗੁਰੂ ਤੇ = ਤੋਂ ਉਪਦੇਸ਼ ਲੈ ਕੇ ਨਾਮ ਅੰਮ੍ਰਿਤ ਰੂਪ ਜਲੁ = ਪਾਣੀ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦਾ ਮਨ ਸਹਜੇ = ਸੁਤੇ-ਸਿੱਧ ਹੀ ਵਾਹਿਗੁਰੂ ਵਿਚ ਸਮਾਇ = ਸਮਾਅ ਰਹਿਆ = ਰਿਹਾ ਹੈ॥੨॥

## ਪਉੜੀ ॥

## ਇਕਿ, ਵਣ ਖੰਡਿ ਬੈਸਹਿ ਜਾਇ; ਸਦੁ ਨ ਦੇਵਹੀ ॥

('ਸੱਦੁ' ਦਾ ਉਚਾਰਣ ਅੱਧਕ ਸਹਿਤ ਹੈ)

ਇਕ ਪੁਰਖ ਵਣਖੰਡਿ = ਜੰਗਲ ਦੇ ਕਿਸੇ ਹਿੱਸੇ, ਟੁੱਕੜੇ ਵਿਚ ਜਾਇ = ਜਾ ਕੇ ਬੈਸਹਿ = ਬੈਠ ਜਾਂਦੇ ਹਨ, ਜੇ ਕੋਈ ਮੁਸਾਫ਼ਰ ਰਸਤਾ ਪੁੱਛੇ ਤਾਂ ਸਦੁ = ਆਵਾਜ਼ ਹੀ ਨਾ = ਨਹੀਂ ਦੇਵਹੀ = ਦਿੰਦੇ ਭਾਵ ਮੋਨ ਧਾਰ ਲੈਂਦੇ ਹਨ, ਅੱਗੋਂ ਕੁਝ ਬੋਲਦੇ ਹੀ ਨਹੀਂ ਹਨ।

## ਇਕਿ, ਪਾਲਾ ਕਕਰੁ ਭੰਨਿ; ਸੀਤਲੁ ਜਲੁ ਹੇਂਵਹੀ ॥

ਇਕ ਪੁਰਖ ਪਾਲਾ = ਸਰਦੀ ਦੀ ਰੁੱਤ ਵਿਚ ਕਕਰੁ = ਕੋਰਾ **ਵਾ:** ਪਾਲਾ ਕਕਰੁ = ਬਰਫ਼ ਦਾ ਗੜਾ ਭੰਨਿ = ਤੋੜ ਕੇ ਸੀਤਲੁ = ਠੰਢੇ ਜਲੁ = ਪਾਣੀ ਨੂੰ ਆਪਣੇ ਸਰੀਰ ਉੱਤੇ ਹੇਂਵਹੀ = ਸਹਾਰਦੇ ਹਨ।

## ਇਕਿ, ਭਸਮ ਚੜ੍ਹਾਵਹਿ ਅੰਗਿ; ਮੈਲੁ ਨ ਧੋਵਹੀ ॥

ਇਕ ਪੁਰਖ ਆਪਣੇ ਸਰੀਰ ਦੇ ਅੰਗਾਂ ਉੱਤੇ ਭਸਮ = ਸੁਆਹ ਚੜ੍ਹਾਵਹਿ = ਚੜ੍ਹਾ ਲੈਂਦੇ ਹਨ, ਅਤੇ ਆਪਣੇ ਸਰੀਰ ਉੱਤੋਂ ਮੈਲ ਨੂੰ ਨ = ਨਹੀਂ ਧੋਵਹੀ = ਧੋਂਦੇ, ਭਾਵ ਸਰੀਰ ਦੀ ਸਫ਼ਾਈ ਨਹੀਂ ਰੱਖਦੇ।

## ਇਕਿ, ਜਟਾ ਬਿਕਟ ਬਿਕਰਾਲ; ਕੁਲੁ ਘਰੁ ਖੋਵਹੀ ॥

ਇਕ ਪੁਰਖ ਬਿਕਟ = ਬੜੀਆਂ ਕਠਨ ਤੇ ਬਿਕਰਾਲ = ਭਿਆਨਕ ਜਟਾ = ਜਟਾਵਾਂ ਵਧਾ ਲੈਂਦੇ ਹਨ, ਬਾਹਰੋਂ ਦਿਖਾਵੇ ਦੇ ਜੋਗੀ ਬਣ ਕੇ ਆਪਣੀ ਕੁਲੁ = ਵੰਸ ਤੇ ਘਰ ਨੂੰ ਖੋਵਹੀ = ਗਵਾ ਲੈਂਦੇ ਹਨ **ਵਾ:** ਦੈਵੀ ਸੰਪਦਾ ਰੂਪੀ ਕੁਲ ਤੇ ਸਰੂਪ **ਵਾ:** ਸਤਿਸੰਗਤ ਰੂਪੀ ਘਰ ਨੂੰ ਗਵਾਈ ਬੈਠੇ ਹਨ।

[ਅੰਗ ੧੨੮੫]

## ਇਕਿ, ਨਗਨ ਫਿਰਹਿ ਦਿਨੁ ਰਾਤਿ; ਨੀਦ ਨ ਸੋਵਹੀ ॥

ਇਕ ਪੁਰਖ ਰਾਤ ਦਿਨੇ ਨਗਨ = ਬਸਤਰਾਂ ਤੋਂ ਹੀਣੇ ਭਾਵ ਅਲਫ਼ ਨੰਗੇ ਹੀ ਤੁਰੇ ਫਿਰਹਿ = ਫਿਰਦੇ ਹਨ, ਨੀਂਦ = ਨਿੰਦਰਾ ਆਉਣ 'ਤੇ ਵੀ ਸੋਵਹੀ = ਸੌਂਦੇ ਨ = ਨਹੀਂ ਹਨ **ਵਾ:** ਸਮਾਧੀ, ਸ਼ਾਂਤੀ ਰੂਪ ਨੀਂਦ ਵਿਚ ਨਹੀਂ ਸੌਂਦੇ।

## ਇਕਿ, ਅਗਨਿ ਜਲਾਵਹਿ ਅੰਗੁ; ਆਪੁ ਵਿਗੋਵਹੀ ॥

ਇਕ ਪੁਰਖ ਆਪਣੇ ਸਰੀਰ ਦੇ ਅੰਗਾਂ ਦੇ ਆਲੇ-ਦੁਆਲੇ ਅਗਨਿ = ਅੱਗ ਜਲਾਵਹਿ = ਬਾਲਦੇ ਰਹਿੰਦੇ ਹਨ, ਭਾਵ ਧੂਣੀਆਂ ਤਪਾ ਕੇ ਵਿਚਕਾਰ ਆਪ ਬੈਠ ਕੇ ਆਪਣੇ ਸਰੀਰ ਦੇ ਅੰਗਾਂ ਨੂੰ ਅੱਗ ਦੇ ਸੇਕ ਨਾਲ ਜਲਾਉਂਦੇ, ਤਪਾਉਂਦੇ ਰਹਿੰਦੇ ਹਨ, ਇਉਂ ਉਹ ਅੱਗ ਦੇ ਸੇਕ ਜਾਂ ਧੂੰਏਂ ਨਾਲ ਆਪੁ = ਆਪਣੇ ਆਪ ਨੂੰ ਵਿਗੋਵਹੀ = ਖ਼ਰਾਬ ਕਰਦੇ ਹਨ।

## ਵਿਣੁ ਨਾਵੈ, ਤਨੁ ਛਾਰੁ; ਕਿਆ ਕਹਿ ਰੋਵਹੀ ॥

ਜਦ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਹੀ ਅੰਤ ਨੂੰ ਤਨੁ = ਸਰੀਰ ਛਾਰੁ = ਸੁਆਹ ਹੋ ਗਿਆ, ਤਦ ਫੇਰ ਉਹ ਪੁਰਖ ਕਿਆ = ਕੀ ਕਹਿ = ਆਖ ਕੇ ਰੋਵਹੀ = ਰੋਣਗੇ, ਭਾਵ ਫੇਰ ਉਹਨਾਂ ਦਾ ਰੋਣਾ ਨਿਸਫਲ ਹੋਵੇਗਾ।

**ਵਾ:** ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਸਰੀਰ ਵਿਸ਼ਿਆਂ ਦੀ ਕੁਸੰਗਤ ਕਰਕੇ ਸੁਆਹ ਹੋ ਰਿਹਾ ਹੈ **ਵਾ:** ਸਰੀਰ ਉੱਤੇ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ, ਉਹ ਅੱਗੇ ਪ੍ਰਲੋਕ ਵਿਚ ਜਾ ਕੇ ਕੀ ਆਖ ਕੇ ਰੋਣਗੇ ਕਿ ਅਸੀਂ ਅੱਗ ਸੇਕਦੇ ਰਹੇ ਹਾਂ, ਭਾਵ ਐਸੇ ਤਾਮਸੀ ਪੁਰਖਾਂ ਦੀ ਕਲਿਆਣ ਨਹੀਂ ਹੋਵੇਗੀ।

## ਸੋਹਨਿ ਖਸਮ ਦੁਆਰਿ; ਜਿ ਸਤਿਗੁਰੁ ਸੇਵਹੀ ॥੧੫॥

ਜਿ = ਜਿਹੜੇ ਮਨ, ਬਾਣੀ, ਸਰੀਰ ਕਰਕੇ ਸਤਿਗੁਰੁ = ਸੱਚੇ ਗੁਰਾਂ ਨੂੰ ਸੇਵਹੀ = ਸੇਵਨਾ ਕਰਨਗੇ, ਉਹ ਖਸਮ = ਮਾਲਕ ਪਰਮੇਸ਼ਰ ਦੇ ਸਚਖੰਡ ਰੂਪੀ ਦੁਆਰਿ = ਦਰਵਾਜ਼ੇ ਵਿਚ ਜਾ ਕੇ ਸੋਹਨਿ = ਸ਼ੋਭਾ ਪਾਉਣਗੇ ॥੧੫॥

## ਸਲੋਕ ਮਃ ੩ ॥

## ਬਾਬੀਹਾ, ਅੰਮ੍ਰਿਤ ਵੇਲੈ ਬੋਲਿਆ; ਤਾਂ ਦਰਿ ਸੁਣੀ ਪੁਕਾਰ ॥
## ਮੇਘੈ ਨੋ ਫੁਰਮਾਨੁ ਹੋਆ; ਵਰਸਹੁ ਕਿਰਪਾ ਧਾਰਿ ॥

ਜਦ ਬਾਬੀਹਾ = ਪਪੀਹਾ ਅੰਮ੍ਰਿਤ ਵੇਲੈ = ਚੌਥੇ ਪਹਿਰ ਦੇ ਸਮੇਂ ਸਵਾਂਤੀ ਬੂੰਦ ਦੀ ਪ੍ਰਾਪਤੀ ਲਈ ਬੋਲਿਆ = ਬੋਲਦਾ ਹੈ, ਤਾਂ = ਤਦ ਉਸ ਦੀ ਪਰਮੇਸ਼ਰ ਦੇ ਦਰਿ = ਦਰਬਾਰ ਵਿਚ ਪੁਕਾਰ = ਫ਼ਰਿਆਦ ਸੁਣੀ ਗਈ ਅਤੇ ਪਰਮੇਸ਼ਰ ਦਾ ਮੇਘੈ = ਬੱਦਲ ਨੋ = ਨੂੰ ਫੁਰਮਾਨੁ = ਹੁਕਮ ਹੋਆ = ਹੋਇਆ ਕਿ ਤੁਸੀਂ ਕਿਰਪਾ = ਮੇਹਰ ਧਾਰ ਕੇ ਵਰਸਹੁ = ਵਰਖਾ ਕਰੋ।

**ਅਥਵਾ** ਇਸੇ ਪ੍ਰਕਾਰ ਜਦ ਜੀਵ ਰੂਪ ਪਪੀਹੇ ਨੇ ਅੰਮ੍ਰਿਤ ਵੇਲੇ ਉੱਠ ਕੇ ਪ੍ਰੇਮ ਦੇ ਸਹਿਤ ਨਾਮ ਰੂਪੀ

ਸਵਾਂਤੀ ਬੂੰਦ ਦੇ ਵਾਸਤੇ ਬੋਲਣਾ ਕੀਤਾ, ਭਾਵ ਅਰਦਾਸਾਂ ਕੀਤੀਆਂ ਤਦ ਉਸ ਦੀ ਪਰਮੇਸ਼ਰ ਦੇ ਸਚਖੰਡ ਰੂਪੀ ਦਰਬਾਰ ਵਿਚ ਫ਼ਰਿਆਦ ਸੁਣੀ ਗਈ।

ਫੇਰ ਪਰਮੇਸ਼ਰ ਦਾ ਗੁਰੂ ਰੂਪ ਬੱਦਲ ਨੂੰ ਹੁਕਮ ਹੋਇਆ ਕਿ ਤੁਸੀਂ ਕਿਰਪਾ ਦ੍ਰਿਸ਼ਟੀ ਧਾਰ ਕੇ ਨਾਮ ਬਾਣੀ ਦੀ ਉਪਦੇਸ਼ ਰੂਪੀ ਵਰਖਾ ਕਰੋ।

## ਹਉ ਤਿਨ ਕੈ ਬਲਿਹਾਰਣੈ; ਜਿਨੀ ਸਚੁ ਰਖਿਆ ਉਰਿ ਧਾਰਿ ॥

ਹਉ = ਮੈਂ ਤਿਨ = ਉਨ੍ਹਾਂ ਕੈ = ਦੇ ਉਪਰੋਂ ਬਲਿਹਾਰਣੈ = ਕੁਰਬਾਨ ਜਾਂਦਾ ਹਾਂ, ਜਿਨੀ = ਜਿਨ੍ਹਾਂ ਨੇ ਸਚੁ = ਸੱਚੇ ਨਾਮ ਨੂੰ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰ ਕੇ, ਵਸਾ ਕੇ ਰਖਿਆ = ਰੱਖਣਾ ਕੀਤਾ ਹੈ।

## ਨਾਨਕ, ਨਾਮੇ ਸਭ ਹਰੀਆਵਲੀ; ਗੁਰ ਕੈ ਸਬਦਿ ਵੀਚਾਰਿ ॥੧॥

ਜਿਹੜੇ ਗੁਰਮੁਖ ਪ੍ਰੇਮੀ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦਾ ਵੀਚਾਰਿ = ਨਿਰਨਾ ਕਰਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਨਾਮੇ = ਨਾਮ ਜਪਣੇ ਕਰਕੇ ਸਤਿ ਸੰਤੋਖ ਆਦਿ ਸਭ = ਸਾਰੇ ਗੁਣਾਂ ਦੀ ਹਰਿਆਵਲੀ = ਹਰਿਆਵਲਤਾ ਹੋ ਜਾਂਦੀ ਹੈ ॥੧॥

## ਮਃ ੩ ॥

## ਬਾਬੀਹਾ, ਇਵ ਤੇਰੀ ਤਿਖਾ ਨ ਉਤਰੈ; ਜੇ ਸਉ ਕਰਹਿ ਪੁਕਾਰ ॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਇਵ = ਇਸ ਪ੍ਰਕਾਰ ਤੇਰੀ ਤ੍ਰਿਸ਼ਨਾ ਰੂਪੀ ਤਿਖਾ = ਤ੍ਰੇਹ ਨ = ਨਹੀਂ ਉਤਰੈ = ਉਤਰ, ਲਹਿ ਸਕਦੀ, ਜੇ = ਜੇਕਰ ਤੂੰ ਸਉ = ਸੈਂਕੜੇ ਵਾਰੀ ਵੀ ਦੇਵੀ ਦੇਵਤਿਆਂ ਅੱਗੇ ਪੁਕਾਰ = ਫ਼ਰਿਆਦ ਕਰਹਿ = ਕਰਦਾ ਰਹੇਂ।

## ਨਦਰੀ ਸਤਿਗੁਰੁ ਪਾਈਐ; ਨਦਰੀ ਉਪਜੈ ਪਿਆਰੁ ॥

ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਗਿਆਨ ਨਦਰੀ = ਦ੍ਰਿਸ਼ਟੀ ਵਾਲੇ ਬ੍ਰਹਮ ਸ੍ਰੋਤਰੀ, ਬ੍ਰਹਮਨੇਸ਼ਟੀ ਸਤਿਗੁਰੁ = ਸੱਚੇ ਗੁਰਾਂ ਦੇ ਤਾਈਂ ਪਾਈਐ = ਪਾਉਣਾ ਕਰੀਦਾ ਹੈ ਅਤੇ ਪਰਮੇਸ਼ਰ ਦੀ ਕਿਰਪਾ ਨਦਰੀ = ਦ੍ਰਿਸ਼ਟੀ ਕਰਕੇ ਹੀ ਹਿਰਦੇ ਵਿਚ ਗੁਰਾਂ ਦੇ ਨਾਲ ਮਿਲਣ ਦਾ ਪਿਆਰੁ = ਪ੍ਰੇਮ ਉਪਜੈ = ਪੈਦਾ ਹੁੰਦਾ ਹੈ **ਵਾ:** ਪ੍ਰਭੂ ਨਾਮ ਜਪਣ ਦਾ ਪ੍ਰੇਮ ਪੈਦਾ ਹੁੰਦਾ ਹੈ।

## ਨਾਨਕ, ਸਾਹਿਬੁ ਮਨਿ ਵਸੈ; ਵਿਚਹੁ ਜਾਹਿ ਵਿਕਾਰ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਸਾਹਿਬੁ = ਮਾਲਕ ਪਰਮੇਸ਼ਰ ਦਾ ਨਾਮ ਮਨਿ = ਚਿੱਤ ਵਿਚ ਵਸੈ = ਵੱਸ ਜਾਂਦਾ ਹੈ, ਤਦੋਂ ਰਿਦੇ ਦੇ ਵਿਚਹੁ = ਅੰਦਰੋਂ ਸਾਰੇ ਵਿਕਾਰ ਚਲੇ ਜਾਹਿ = ਜਾਂਦੇ ਹਨ ॥੨॥

## ਪਉੜੀ ॥

## ਇਕਿ ਜੈਨੀ ਉਝੜ ਪਾਇ; ਧੁਰਹੁ ਖੁਆਇਆ ॥

ਇਕ ਜੈਨ ਮਤ ਵਿਚ ਕੁਸੰਗਤ ਨੂੰ ਧਾਰਨ ਵਾਲੇ ਪੁਰਖਾਂ ਨੂੰ ਪਰਮੇਸ਼ਰ ਨੇ ਕੁਸੰਗਤ ਰੂਪੀ ਉਜਾੜ ਵਿਚ ਪਾਇ = ਪਾਇਆ ਹੋਇਆ ਹੈ ਅਤੇ ਉਹ ਪਰਮੇਸ਼ਰ ਨੇ ਸਰੂਪ ਦੇ ਗਿਆਨ ਵੱਲੋਂ ਮੁੱਢੇ ਹੀ ਬੇਮੁਖ ਜਾਣ ਕੇ ਭੁਲਾਏ ਹੋਏ ਹਨ।

## ਤਿਨ੍ ਮੁਖਿ ਨਾਹੀ ਨਾਮੁ; ਨ ਤੀਰਥਿ ਨ੍ਾਇਆ ॥

ਤਿਨ੍ = ਉਨ੍ਹਾਂ ਪੁਰਖਾਂ ਦੇ ਮੁਖਿ = ਮੂੰਹ ਵਿਚ ਪਰਮੇਸ਼ਰ ਦਾ ਨਾਮ ਨਾਹੀ = ਨਹੀਂ ਵੱਸਦਾ, ਨਾ ਹੀ ਉਹ ਤੀਰਥ ਉੱਤੇ ਨ੍ਾਇਆ = ਇਸ਼ਨਾਨ ਕਰਦੇ ਹਨ।

## ਹਥੀ ਸਿਰ ਖੋਹਾਇਨ; ਭਦੁ ਕਰਾਇਆ ॥

(ਦੂਸਰਾ ਪਾਠ 'ਖੋਹਾਇ ਨ; ਭਦੁ ਕਰਾਇਆ')

ਹਥੀ = ਹੱਥਾਂ ਨਾਲ ਸਿਰ ਖੋਹਾਇਨ = ਖੋਹਣ ਰੂਪੀ ਭਦੁ = ਮੁੰਨਣਾ ਕਰਾਇਆ = ਕਰਾਉਂਦੇ ਹਨ, ਭਾਵ ਆਪਣੇ ਹੱਥਾਂ ਨਾਲ ਹੀ ਸਿਰ ਦੇ ਕੇਸ ਪੁੱਟ ਲੈਂਦੇ ਹਨ **ਵਾ:** ਉਹ ਆਪਣਾ ਚੇਲਾ ਬਣਾਉਣ ਵੇਲੇ ਘੋਲੀ ਹੋਈ ਸੁਆਹ ਸਿਰ ਵਿਚ ਪਾ ਕੇ ਹੱਥਾਂ ਨਾਲ ਸਿਰ ਦੇ ਵਾਲ ਖੋਂਹਦੇ ਹਨ, (ਨ ਭਦੁ ਕਰਾਇਆ ॥) ਭਦੁ = ਮੁੰਡਨ ਨ = ਨਹੀਂ ਕਰਾਉਂਦੇ।

## ਕੁਚਿਲ ਰਹਹਿ ਦਿਨ ਰਾਤਿ; ਸਬਦੁ ਨ ਭਾਇਆ ॥

ਰਾਤ ਦਿਨ ਕੁਚਿਲ = ਗੰਦੇ ਅਪਵਿੱਤਰ ਰਹਹਿ = ਰਹਿੰਦੇ ਹਨ, ਐਸੇ ਪੁਰਖਾਂ ਨੂੰ ਗੁਰ ਸਬਦੁ = ਉਪਦੇਸ਼ ਨ = ਨਹੀਂ ਭਾਇਆ = ਭਾਉਂਦਾ।

## ਤਿਨ ਜਾਤਿ ਨ ਪਤਿ ਨ ਕਰਮੁ; ਜਨਮੁ ਗਵਾਇਆ ॥

ਤਿਨ = ਉਨ੍ਹਾਂ ਦੀ ਬ੍ਰਾਹਮਣ, ਖੱਤਰੀ, ਵੈਸ਼ ਆਦਿ ਕੋਈ ਜਾਤਿ = ਜਾਤੀ ਨਹੀਂ ਹੈ, ਨਾ ਹੀ ਪਤਿ = ਇੱਜ਼ਤ ਹੈ, ਨਾ ਹੀ ਕੋਈ ਨਿੱਤ, ਨਮਿੱਤ, ਪ੍ਰਾਸਚਿਤ ਆਦਿ ਕਰਮ ਹੈ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਬੇਅਰਥ ਹੀ ਗਵਾਇਆ = ਗਵਾ ਲਿਆ ਹੈ।

## ਮਨਿ ਜੂਠੈ ਵੇਜਾਤਿ; ਜੂਠਾ ਖਾਇਆ ॥

ਉਹ ਮਨਿ = ਚਿੱਤ ਦੇ ਜੂਠੈ = ਅਪਵਿੱਤਰ ਅਤੇ ਵੇਜਾਤਿ = ਕੁਜਾਤ, ਨੀਚ ਜਾਤ ਵਾਲੇ ਹਨ **ਵਾ:** ਵੇਜਾਤਿ (ਵੇ+ਜਾਤਿ) ਸ੍ਰੇਸ਼ਟ ਜਾਤਿ = ਬੁੱਧੀ ਤੋਂ ਵੇ = ਰਹਿਤ ਹਨ ਜੋ ਭੋਜਨ ਲੋਕਾਂ ਦਾ ਬਚਿਆ ਹੋਇਆ ਹੁੰਦਾ ਹੈ, ਉਹ ਜੂਠਾ ਭੋਜਨ ਮੰਗ ਕੇ ਖਾਇਆ = ਖਾਂਦੇ ਹਨ।

## ਬਿਨੁ ਸਬਦੈ; ਆਚਾਰੁ, ਨ ਕਿਨਹੀ ਪਾਇਆ ॥

('ਆਚਾਰੁ' ਦੇਹਲੀ ਪਦ ਹੈ)

ਗੁਰ ਸਬਦੈ = ਉਪਦੇਸ਼ ਤੋਂ ਬਗ਼ੈਰ ਆਚਾਰੁ = ਸ੍ਰੇਸ਼ਟਾਚਾਰ ਨੂੰ ਕਿਨਹੀ = ਕਿਸੇ ਨੇ ਵੀ ਨ = ਨਹੀਂ ਪਾਇਆ = ਪਾਉਣਾ ਕੀਤਾ **ਵਾ:** ਗੁਰ ਉਪਦੇਸ਼ ਦੀ ਕਮਾਈ ਦੇ ਸ੍ਰੇਸ਼ਟਾਚਾਰ ਤੋਂ ਬਗ਼ੈਰ ਕਿਸੇ ਨੇ ਵੀ ਪਰਮੇਸ਼ਰ ਨੂੰ ਨਹੀਂ ਪਾਉਣਾ ਕੀਤਾ।

## ਗੁਰਮੁਖਿ ਓਅੰਕਾਰਿ; ਸਚਿ ਸਮਾਇਆ ॥੧੬॥

ਗੁਰਮੁਖ ਜਨ ਹਰ ਵਕਤ ਓਅੰਕਾਰਿ = ਪਰਮੇਸ਼ਰ ਦਾ ਸਿਮਰਨ ਕਰਦੇ ਰਹਿੰਦੇ ਹਨ, ਇਸੇ ਕਰਕੇ ਉਨ੍ਹਾਂ ਦਾ ਚਿੱਤ ਸੱਚ ਸਰੂਪ ਵਿਚ ਸਮਾਇਆ = ਲੀਨ ਹੋਇਆ ਰਹਿੰਦਾ ਹੈ ॥੧੬॥

## ਸਲੋਕ ਮਃ ੩ ॥

## ਸਾਵਣਿ ਸਰਸੀ ਕਾਮਣੀ; ਗੁਰ ਸਬਦੀ ਵੀਚਾਰਿ ॥

ਜਿਵੇਂ ਸਾਵਣਿ = ਸਾਉਣ ਦੇ ਮਹੀਨੇ ਵਿਚ ਪਤੀ ਦੀ ਚਾਹਵਾਨ ਕਾਮਣੀ = ਇਸਤਰੀ ਸਰਸੀ = ਸਹਿਤ ਰਸ ਦੇ ਅਧਿਕਤਾ ਨੂੰ ਪ੍ਰਾਪਤ ਹੁੰਦੀ ਹੈ **ਵਾ:** ਇਸੇ ਪ੍ਰਕਾਰ ਮਨੁੱਖਾ ਦੇਹ ਰੂਪੀ ਸਾਉਣ ਦੇ ਮਹੀਨੇ ਵਿਚ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਚਾਹਵਾਨ ਉਹ ਮਹਾਤਮਾ ਰੂਪ ਇਸਤਰੀ ਸਹਿਤ ਪ੍ਰੇਮ ਦੇ ਅਧਿਕਤਾ ਨੂੰ ਪ੍ਰਾਪਤ ਹੁੰਦੀ ਹੈ, ਜੋ ਗੁਰ ਸਬਦੀ = ਉਪਦੇਸ਼ ਦੀ ਹਿਰਦੇ ਵਿਚ ਵੀਚਾਰ ਕਰਦੀ ਹੈ।

## ਨਾਨਕ, ਸਦਾ ਸੁਹਾਗਣੀ; ਗੁਰ ਕੈ ਹੇਤਿ ਅਪਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਹਾਤਮਾ ਰੂਪ ਇਸਤਰੀਆਂ ਸਦਾ = ਹਮੇਸ਼ਾਂ ਸੁਹਾਗਣੀ = ਸੁਹਾਗਵੰਤੀਆਂ ਹਨ, ਜਿਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਉਪਦੇਸ਼ ਨਾਲ ਅਪਾਰਿ = ਪਾਰਾਵਾਰ ਤੋਂ ਰਹਿਤ, ਬੇਅੰਤ ਹੇਤਿ = ਪ੍ਰੇਮ ਕੀਤਾ ਹੈ **ਵਾ:** ਗੁਰਾਂ ਦੇ ਉਪਦੇਸ਼ ਨੂੰ ਅਪਾਰਿ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਹੇਤਿ = ਵਾਸਤੇ ਰਿਦੇ ਵਿਚ ਧਾਰਨ ਕੀਤਾ ਹੈ॥੧॥

## ਮਃ ੩ ॥

## ਸਾਵਣਿ ਦਝੈ ਗੁਣ ਬਾਹਰੀ; ਜਿਸੁ ਦੂਜੈ ਭਾਇ ਪਿਆਰੁ ॥

ਜਿਸ ਦਾ ਦੂਜੈ ਭਾਇ = ਦਵੈਤ-ਭਾਵ ਵਿਚ **ਵਾ:** ਦੂਸਰੇ ਪੁਰਖਾਂ ਨਾਲ ਪਿਆਰ ਹੁੰਦਾ ਹੈ, ਉਹ ਛੁੱਟੜ ਇਸਤਰੀ ਸਾਵਣਿ = ਸਾਉਣ ਦੇ ਮਹੀਨੇ ਵਿਚ ਪਤੀ ਦੀ ਸੇਵਾ ਵਾਲੇ ਗੁਣਾਂ ਤੋਂ ਬਾਹਰੀ = ਬਗ਼ੈਰ ਹੋਣ ਕਰਕੇ ਵਿਛੋੜੇ ਰੂਪ ਅਗਨੀ ਵਿਚ ਦਝੈ = ਸੜਦੀ ਰਹਿੰਦੀ ਹੈ।

**ਅਥਵਾ** ਇਸੇ ਪ੍ਰਕਾਰ ਜਿਸ ਦਾ ਦਵੈਤ-ਭਾਵ ਵਿਚ ਪਿਆਰੁ = ਪ੍ਰੇਮ ਲੱਗਿਆ ਹੋਇਆ ਹੈ, ਉਹ ਮਨਮੁਖ ਜੀਵ ਰੂਪ ਇਸਤਰੀ ਮਨੁੱਖਾ ਜਨਮ ਰੂਪੀ ਸਾਉਣ ਦੇ ਮਹੀਨੇ ਵਿਚ ਸਤਿ, ਸੰਤੋਖ, ਗਿਆਨ ਆਦਿ ਸ਼ੁਭ ਗੁਣਾਂ ਤੋਂ ਬਾਹਰੀ = ਬਗ਼ੈਰ ਹੋਣ ਕਰਕੇ ਪਤੀ ਪਰਮੇਸ਼ਰ ਦੇ ਵਿਛੋੜੇ ਵਿਚ ਸੜਦੀ ਰਹਿੰਦੀ ਹੈ।

## ਨਾਨਕ, ਪਿਰ ਕੀ ਸਾਰ ਨ ਜਾਣਈ; ਸਭੁ ਸੀਗਾਰੁ ਖੁਆਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਿਰ = ਪਤੀ ਪਰਮੇਸ਼ਰ ਕੀ = ਦੀ ਪ੍ਰਾਪਤੀ ਦੀ ਸਾਰ = ਖ਼ਬਰ ਉੱਕਾ ਹੀ ਨ = ਨਹੀਂ ਜਾਣਈ = ਜਾਣਦੀ, ਇਸ ਕਰਕੇ ਉਸ ਦਾ ਸਭੁ = ਸਾਰਾ ਸਾਧਨਾ ਰੂਪੀ ਸ਼ਿੰਗਾਰ ਕੀਤਾ ਹੋਇਆ ਖੁਆਰੁ = ਖ਼ਰਾਬ, ਨਿਸਫਲ ਹੈ॥੨॥

## ਪਉੜੀ ॥

## ਸਚਾ ਅਲਖ ਅਭੇਉ; ਹਠਿ ਨ ਪਤੀਜਈ ॥

ਜੋ ਸੱਚਾ ਪਰਮੇਸ਼ਰ ਅਸ਼ੁੱਧ ਮਨ ਕਰ ਕੇ ਅਲਖ = ਲਖਣ ਤੋਂ ਰਹਿਤ ਤੇ ਗੁਰ ਉਪਦੇਸ਼ ਤੋਂ ਬਗ਼ੈਰ ਅਭੇਉ = ਭੇਦ ਪਾਉਣ ਤੋਂ ਰਹਿਤ ਹੈ, ਉਹ ਪਰਮੇਸ਼ਰ ਹਠਿ = ਜ਼ਿੱਦ ਨਾਲ ਕੀਤੇ ਕਰਮਾਂ ਨਾਲ ਨ = ਨਹੀਂ ਪਤੀਜਈ = ਪਤੀਜਦਾ।

## ਇਕਿ ਗਾਵਹਿ ਰਾਗ ਪਰੀਆ; ਰਾਗਿ ਨ ਭੀਜਈ ॥

ਇਕਿ = ਇਕ ਪੁਰਖ ਰਾਗ = ਰਾਗਾਂ ਤੇ ਪਰੀਆ = ਰਾਗਣੀਆਂ ਨੂੰ ਗਾਵਹਿ = ਗਾਉਂਦੇ ਹਨ, ਪਰੰਤੂ ਉਹ ਪਰਮੇਸ਼ਰ ਪ੍ਰੇਮ ਤੋਂ ਬਗ਼ੈਰ ਰਾਗਾਂ ਕਰਕੇ ਵੀ ਭੀਜਈ = ਪ੍ਰਸੰਨ ਨ = ਨਹੀਂ ਹੁੰਦਾ। ਜੈਸਾ ਕਿ :

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**

*(ਅੰਗ ੪੫੦)*

## ਇਕਿ ਨਚਿ ਨਚਿ ਪੂਰਹਿ ਤਾਲ; ਭਗਤਿ ਨ ਕੀਜਈ ॥

ਇਕ ਪੁਰਖ ਨਚਿ ਨਚਿ = ਟੱਪ ਟੱਪ **ਵਾ:** ਨ੍ਰਿਤ ਕਰ ਕਰ ਕੇ ਤਾਲ = ਤਾਲਾਂ ਨੂੰ ਪੂਰਹਿ = ਪੂਰਦੇ ਹਨ, ਪਰ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਨ = ਨਹੀਂ ਕੀਜਈ = ਕਰਦੇ **ਵਾ:** ਇਉਂ ਪ੍ਰਭੂ-ਭਗਤੀ ਨਹੀਂ ਕੀਜਈ = ਕੀਤੀ ਜਾ ਸਕਦੀ, ਭਾਵ ਉਹ ਲੋਕ ਤਾਂ ਤਮਾਸ਼ਾ ਕਰ ਕੇ ਆਪਣੀ ਪ੍ਰਭੁਤਾ ਵਿਖਾ ਰਹੇ ਹਨ।

## ਇਕਿ ਅੰਨੁ ਨ ਖਾਹਿ ਮੂਰਖ; ਤਿਨਾ ਕਿਆ ਕੀਜਈ ॥

ਇਕ ਮੂਰਖ = ਬੇਸਮਝ ਪੁਰਖ ਅੰਨੁ = ਅਨਾਜ ਨ = ਨਹੀਂ ਖਾਹਿ = ਖਾਂਦੇ, ਤਿਨਾ = ਉਨ੍ਹਾਂ ਨੂੰ ਕਿਆ = ਕੀ ਕੀਜਈ = ਕਰੀਏ, ਭਾਵ ਉਸ ਦੀ ਪ੍ਰਾਲਬਧ ਵਿਚ ਹੀ ਅੰਨ ਨਹੀਂ ਹੈ **ਵਾ:** ਉਨ੍ਹਾਂ ਨੇ ਅੰਨ ਛੱਡ ਕੇ, ਭਾਵ ਨਿਰਾਹਾਰੀ ਬਣ ਕੇ ਕੀ ਪਰਮੇਸ਼ਰ ਨੂੰ ਪ੍ਰਸੰਨ ਕਰ ਲੈਣਾ ਹੈ, ਭਾਵ ਪ੍ਰਸੰਨ ਨਹੀਂ ਕਰ ਸਕਦੇ।

## ਤ੍ਰਿਸਨਾ ਹੋਈ ਬਹੁਤੁ; ਕਿਵੈ ਨ ਧੀਜਈ ॥

ਉਨ੍ਹਾਂ ਦੇ ਅੰਦਰ ਪਦਾਰਥਾਂ ਦੀ ਤ੍ਰਿਸ਼ਨਾ ਬਹੁਤੁ = ਅਤਿਅੰਤ ਹੀ ਵਧੀ ਹੋਈ ਹੈ, ਇਸ ਲਈ ਉਹਨਾਂ ਦਾ ਮਨ ਕਿਵੈ = ਕਿਸੇ ਪ੍ਰਕਾਰ ਵੀ ਧੀਜਈ = ਧੀਰਜ ਨਹੀਂ ਪਕੜਦਾ (ਕਰਦਾ)।

## ਕਰਮ ਵਧਹਿ ਕੈ ਲੋਅ; ਖਪਿ ਮਰੀਜਈ ॥

ਕੈ = ਕਿਤਨੇ, ਕਈ ਲੋਅ = ਲੋਕ ਕਰਮਾਂ ਦੇ ਬੰਧਨਾਂ ਵਿਚ ਵਧਹਿ = ਬੱਝੇ ਹੋਏ ਹਨ **ਵਾ:** ਕਿਤਨੇ ਹੀ ਲੋਕ ਪੰਡਤਾਂ ਨੇ ਕਰਮ-ਕਾਂਡਾਂ ਵਿਚ ਬੰਨ੍ਹ ਦਿੱਤੇ ਹਨ, ਇਸੇ ਕਰਕੇ ਉਹ ਖਪਿ = ਖਚਤ ਹੋ ਹੋ ਕੇ ਮਰੀਜਈ = ਮਰਦੇ ਹਨ।

## ਲਾਹਾ ਨਾਮੁ ਸੰਸਾਰਿ; ਅੰਮ੍ਰਿਤੁ ਪੀਜਈ ॥

ਜੋ ਗੁਰਾਂ ਦੁਆਰਾ ਨਾਮ ਅੰਮ੍ਰਿਤ ਨੂੰ ਪੀਜਈ = ਪੀਣਾ ਹੈ, ਇਹੋ ਨਾਮ ਹੀ ਸੰਸਾਰਿ = ਜਗਤ ਵਿਚ ਅਸਲੀ ਲਾਹਾ = ਲਾਭ ਹੈ **ਵਾ:** ਸੰਸਾਰਿ = ਜਗਤ ਵਿਚ ਪਰਮੇਸ਼ਰ ਦੇ ਨਾਮ ਦਾ ਹੀ ਅਸਲੀ ਲਾਹਾ = ਲਾਭ ਹੈ, ਇਸ ਲਈ ਗੁਰਾਂ ਦੁਆਰਾ ਨਾਮ ਅੰਮ੍ਰਿਤ ਨੂੰ ਪੀਜਈ = ਪੀਣਾ ਚਾਹੀਦਾ ਹੈ।

## ਹਰਿ ਭਗਤੀ, ਅਸਨੇਹਿ; ਗੁਰਮੁਖਿ ਘੀਜਈ ॥੧੭॥

ਹਰਿ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਨਾਲ ਅਸਨੇਹਿ = ਪ੍ਰੇਮ ਕਰ ਕੇ **ਵਾ:** ਪ੍ਰੇਮ ਨਾਲ ਹਰੀ ਦੀ ਭਗਤੀ ਕਰ ਕੇ ਗੁਰਮੁਖ ਜਨ ਬ੍ਰਹਮਾਨੰਦ ਰੂਪੀ ਰਸ ਦੇ ਅਨੰਦ ਨੂੰ ਘੀਜਈ = ਲੈਂਦੇ ਹਨ **ਵਾ:** ਆਤਮਾਨੰਦ ਕਰਕੇ ਘੀਜਈ = ਤ੍ਰਿਪਤ ਹੁੰਦੇ ਹਨ **ਵਾ:** ਸੱਚ ਸਰੂਪ ਵਿਚ ਘੀਜਈ = ਮਿਲ ਜਾਂਦੇ ਹਨ ॥੧੭॥

## ਸਲੋਕ ਮਃ ੩ ॥

## ਗੁਰਮੁਖਿ, ਮਲਾਰ ਰਾਗੁ ਜੋ ਕਰਹਿ; ਤਿਨ ਮਨੁ ਤਨੁ ਸੀਤਲੁ ਹੋਇ ॥

ਜੋ ਗੁਰਮੁਖ ਜਨ ਪ੍ਰੇਮ ਦੇ ਨਾਲ ਮਲਾਰ ਰਾਗ ਦਾ ਗਾਇਨ ਕਰਹਿ = ਕਰਦੇ ਹਨ **ਵਾ:** ਜੋ ਗੁਰਮੁਖ ਜਨ (ਮਲ + ਆਰ) ਪਾਪਾਂ ਰੂਪੀ ਮਲ = ਮੈਲ ਦੇ ਆਰ = ਵੈਰੀ ਰਾਗ = ਵੈਰਾਗ ਨੂੰ ਧਾਰਨ ਕਰਹਿ = ਕਰਦੇ ਹਨ **ਵਾ:** ਪਾਪਾਂ ਰੂਪੀ ਮੈਲ ਦੇ ਵੈਰੀ ਵੈਰਾਗ ਨਾਲ ਗੁਰਾਂ ਦੁਆਰਾ ਪ੍ਰੇਮ ਕਰਦੇ ਹਨ **ਵਾ:** ਜੋ ਗੁਰਮੁਖ ਜਨ ਪਾਪਾਂ ਰੂਪੀ ਮੈਲ ਦੇ ਆਰ = ਵੈਰੀ ਭਾਵ ਪਾਪਾਂ ਰੂਪੀ ਮੈਲ ਨੂੰ ਉਤਾਰਨ ਵਾਲੇ ਸਤਿਗੁਰੂ ਨਾਲ ਰਾਗ = ਪ੍ਰੇਮ ਕਰਹਿ = ਕਰਦੇ ਹਨ, ਤਿਨ = ਉਨ੍ਹਾਂ ਦਾ ਮਨ ਤੇ ਤਨ ਸੀਤਲੁ = ਠੰਢਾ ਹੋਇ = ਹੋ ਜਾਂਦਾ ਹੈ।

## ਗੁਰ ਸਬਦੀ, ਏਕੁ ਪਛਾਣਿਆ; ਏਕੋ ਸਚਾ ਸੋਇ ॥

ਜਿਨ੍ਹਾਂ ਨੇ ਗੁਰ ਸਬਦੀ = ਉਪਦੇਸ਼ ਦੁਆਰਾ ਏਕੁ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਪਛਾਣਿਆ = ਪਛਾਣ ਲਿਆ ਹੈ, ਉਨ੍ਹਾਂ ਨੇ ਐਸਾ ਨਿਸਚਾ ਕੀਤਾ ਹੈ ਕਿ ਸੋਇ = ਉਹ ਏਕੋ = ਇੱਕੋ ਸੱਚਾ ਪਰਮੇਸ਼ਰ ਹੀ ਤਿੰਨੇ ਕਾਲਾਂ ਵਿਚ ਵਰਤ ਰਿਹਾ ਹੈ, ਉਹ ਇੱਕੋ ਪਰਮੇਸ਼ਰ ਹੀ ਸਚਾ = ਤ੍ਰੈਕਾਲ ਅਬਾਧ ਰੂਪ ਹੈ।

## ਮਨੁ ਤਨੁ ਸਚਾ, ਸਚੁ ਮਨਿ; ਸਚੇ ਸਚੀ ਸੋਇ ॥

ਜਿਨ੍ਹਾਂ ਦੇ ਮਨ ਵਿਚ ਵੀ ਸੱਚਾ ਹੈ, ਤਨ ਕਰਕੇ ਵੀ ਸੱਚੇ ਉਪਦੇਸ਼ ਦੀ ਕਮਾਈ ਕਰਦੇ ਹਨ ਤੇ ਬਾਣੀ ਕਰਕੇ ਵੀ ਸਚੁ = ਸੱਚੇ ਦਾ ਮਨਿ = ਮੰਨਣ ਕਰਦੇ ਹਨ, ਉਨ੍ਹਾਂ ਸੱਚੇ ਪੁਰਖਾਂ ਦੀ ਲੋਕ-ਪ੍ਲੋਕ ਵਿਚ ਸੱਚੀ ਸੋਇ = ਸੋਭਾ ਹੋ ਰਹੀ ਹੈ **ਵਾ:** ਜਿਨ੍ਹਾਂ ਨੇ ਮਨ ਕਰਕੇ ਸੱਚੇ ਦਾ ਮੰਨਣ ਕੀਤਾ, ਤਨ ਕਰਕੇ ਸੱਚੇ ਦਾ ਅਭਿਆਸ ਕੀਤਾ ਹੈ, ਉਨ੍ਹਾਂ ਨੇ ਸਭ ਤੋਂ ਮਨਿ = ਸ਼ਿਰੋਮਣੀ ਤੇ ਸਚੁ = ਸੱਚੇ ਪਰਮੇਸ਼ਰ ਨੂੰ ਪਾ ਲਿਆ ਹੈ, ਇਸੇ ਕਰਕੇ ਉਨ੍ਹਾਂ ਸੱਚੇ ਪੁਰਖਾਂ ਦੀ ਲੋਕ-ਪ੍ਲੋਕ ਵਿਚ ਸੱਚੀ ਸ਼ੋਭਾ ਹੋ ਰਹੀ ਹੈ।

**ਵਾ:** ਜੋ ਸਚੁ = ਸੱਚੇ ਦਾ ਮਨਿ = ਮੰਨਣ ਕਰਦੇ ਹਨ, ਉਨ੍ਹਾਂ ਦਾ ਤਨ ਮਨ ਸੱਚਾ ਹੈ, ਕਿਉਂਕਿ ਉਸ ਸੱਚੇ ਪਰਮੇਸ਼ਰ ਦੀ ਸੱਚੀ ਸ਼ੋਭਾ ਹੈ।

## ਅੰਦਰਿ ਸਚੀ ਭਗਤਿ ਹੈ; ਸਹਜੇ ਹੀ ਪਤਿ ਹੋਇ ॥

ਜਿਨ੍ਹਾਂ ਦੇ ਰਿਦੇ ਅੰਦਰਿ = ਵਿਚ ਸਚੀ = ਸਚਿਆਈ ਵਾਲੀ ਭਗਤਿ = ਭਗਤੀ ਹੈ, ਉਨ੍ਹਾਂ ਦੀ ਵਿਕਾਰਾਂ ਤੋਂ ਨਿਰਵਿਕਾਰ ਜੀਵਨ ਕਰਕੇ ਸਹਜੇ = ਸੁਤੇ-ਸਿੱਧ ਹੀ **ਵਾ:** ਸਹਜੇ = ਗਿਆਨ ਕਰਕੇ ਹੀ ਲੋਕ-ਪ੍ਲੋਕ ਵਿਚ ਪਤਿ = ਇੱਜ਼ਤ ਹੋਇ = ਹੁੰਦੀ ਹੈ।

## ਕਲਿਜੁਗ ਮਹਿ ਘੋਰ ਅੰਧਾਰੁ ਹੈ; ਮਨਮੁਖ ਰਾਹੁ ਨ ਕੋਇ ॥

ਕਲਿਜੁਗ ਮਹਿ = ਵਿਚ ਬੜਾ ਘੋਰ = ਭਿਆਨਕ ਪਾਪਾਂ, ਅਗਿਆਨ ਰੂਪੀ ਅੰਧਾਰੁ = ਹਨੇਰਾ ਪਿਆ ਹੋਇਆ ਹੈ, ਇਸੇ ਕਰਕੇ ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਨੂੰ ਕੋਇ = ਕੋਈ ਵੀ ਸਤਿਸੰਗਤ, ਪ੍ਮਾਰਥ ਦੀ ਪ੍ਰਾਪਤੀ ਵਾਲਾ ਰਾਹੁ = ਰਸਤਾ ਨ = ਨਹੀਂ ਦਿਸਦਾ।

## ਸੇ ਵਡਭਾਗੀ ਨਾਨਕਾ; ਜਿਨ ਗੁਰਮੁਖਿ ਪਰਗਟੁ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਵਡਭਾਗੀ = ਵੱਡਿਆਂ ਕਰਮਾਂ ਵਾਲੇ ਹਨ,

ਜਿਨ = ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਪਰਮੇਸ਼ਰ ਪਰਗਟੁ = ਪ੍ਰਤੱਖ, ਸਾਖਿਆਤ ਹੋਇ = ਹੋ ਜਾਂਦਾ ਹੈ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਮੁਖੀ ਗੁਰਾਂ ਦੁਆਰਾ ਪਰਮੇਸ਼ਰ ਪ੍ਰਗਟ ਹੋ ਗਿਆ ਹੈ॥੧॥

**ਮ: ੩ ॥**

## ਇੰਦੁ ਵਰਸੈ ਕਰਿ ਦਇਆ; ਲੋਕਾਂ ਮਨਿ ਉਪਜੈ ਚਾਉ ॥

ਜਦ ਪ੍ਰਤੱਖ ਇੰਦੁ = ਬੱਦਲ ਦਇਆ = ਮੇਹਰ ਕਰਿ = ਕਰ ਕੇ ਵਰਸੈ = ਵਰਸਦਾ ਹੈ, ਤਦ ਲੋਕਾਂ ਦੇ ਮਨਿ = ਚਿੱਤ ਵਿਚ ਚਾਉ = ਉਤਸ਼ਾਹ ਉਪਜੈ = ਪੈਦਾ ਹੁੰਦਾ ਹੈ।

## ਜਿਸ ਕੈ ਹੁਕਮਿ ਇੰਦੁ ਵਰਸਦਾ; ਤਿਸ ਕੈ ਸਦ ਬਲਿਹਾਰੈ ਜਾਂਉ ॥

ਜਿਸ ਪਰਮੇਸ਼ਰ ਕੈ = ਦੇ ਹੁਕਮ ਵਿਚ ਇੰਦੁ = ਬੱਦਲ ਵਰਸਦਾ = ਵਰਸਣਾ ਕਰਦਾ ਹੈ, ਉਸ ਕੈ = ਦੇ ਉਪਰੋਂ ਸਦਾ ਅਸੀਂ **ਵਾ:** ਲੋਕ ਬਲਿਹਾਰੈ = ਕੁਰਬਾਣ ਜਾਂਉ = ਜਾਂਦੇ ਹਨ।

**ਅਥਵਾ** ਜਦ ਗੁਰੂ ਰੂਪ ਬੱਦਲ ਦਇਆ = ਮੇਹਰ ਦੀ ਦ੍ਰਿਸ਼ਟੀ ਕਰ ਕੇ ਉਪਦੇਸ਼ ਰੂਪੀ ਜਲ ਨੂੰ ਵਰਸਦਾ ਹੈ, ਤਦ ਅਧਿਕਾਰੀ ਲੋਕਾਂ ਦੇ ਮਨਿ = ਚਿੱਤ ਵਿਚ ਪਰਮੇਸ਼ਰ ਦੇ ਮਿਲਣ ਦਾ ਉਤਸ਼ਾਹ ਪੈਦਾ ਹੋ ਜਾਂਦਾ ਹੈ।

ਜਿਸ ਵਾਹਿਗੁਰੂ ਦੇ ਹੁਕਮ ਵਿਚ ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਵਰਖਾ ਨੂੰ ਵਰਸਾਉਣਾ ਕਰਦਾ ਹੈ, ਉਸ ਗੁਰੂ ਰੂਪ ਬੱਦਲ **ਵਾ:** ਪਰਮੇਸ਼ਰ ਦੇ ਉਪਰੋਂ ਸਦ = ਸੈਂਕੜੇ ਵਾਰੀ ਅਧਿਕਾਰੀ ਜਨ ਕੁਰਬਾਨ ਜਾਂਦੇ ਹਨ।

**[ਅੰਗ ੧੨੮੬]**

## ਗੁਰਮੁਖਿ ਸਬਦੁ ਸਮ੍ਾਲੀਐ; ਸਚੇ ਕੇ ਗੁਣ ਗਾਉ ॥

ਹੇ ਭਾਈ! ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਗੁਰ ਸਬਦੁ = ਉਪਦੇਸ਼ ਨੂੰ ਸਮ੍ਾਲੀਐ = ਸੰਭਾਲਣਾ ਕਰੋ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਨੂੰ ਸੰਭਾਲਣਾ ਕਰੋ ਅਤੇ ਸੰਗਤਾਂ ਨਾਲ ਮਿਲ ਕੇ ਸਚੇ = ਸਤਿ ਸਰੂਪ ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਉ = ਗਾਉਣਾ ਕਰੋ।

## ਨਾਨਕ, ਨਾਮਿ ਰਤੇ ਜਨ ਨਿਰਮਲੇ; ਸਹਜੇ ਸਚਿ ਸਮਾਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਜਨ = ਪੁਰਖ ਨਿਰਮਲੇ = ਪਾਪਾਂ ਦੀ ਮੈਲ ਤੋਂ ਰਹਿਤ ਹਨ **ਵਾ:** ਨਿਰਮਲੇ = ਉੱਜਲ ਸਰੂਪ ਵਾਲੇ ਹਨ ਅਤੇ ਉਨ੍ਹਾਂ ਦਾ ਸਹਜੇ = ਸੁਤੇ-ਸਿੱਧ ਹੀ ਸਚਿ = ਸੱਚੇ ਸਰੂਪ ਵਿਚ ਸਮਾਉ = ਮਿਲਣਾ ਹੁੰਦਾ ਹੈ॥੨॥

**ਪਉੜੀ ॥**

## ਪੂਰਾ ਸਤਿਗੁਰੁ ਸੇਵਿ; ਪੂਰਾ ਪਾਇਆ ॥

ਜਿਨ੍ਹਾਂ ਨੇ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਨੂੰ ਸੇਵਿ = ਸੇਵਨਾ ਕੀਤਾ ਹੈ, ਉਨ੍ਹਾਂ ਨੇ ਪੂਰਾ = ਪੂਰਨ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

## ਪੂਰੈ ਕਰਮਿ ਧਿਆਇ; ਪੂਰਾ ਸਬਦੁ, ਮੰਨਿ ਵਸਾਇਆ ॥

ਪੂਰੈ = ਪੂਰਨ ਨਿਸ਼ਕਾਮ ਕਰਮਿ = ਭਾਗਾਂ ਵਾਲਿਆਂ ਪੁਰਖਾਂ ਨੇ ਪਰਮੇਸ਼ਰ ਨੂੰ ਧਿਆਇ = ਧਿਆਉਣਾ

ਕੀਤਾ ਹੈ ਅਤੇ ਪੂਰਾ = ਪੂਰਨ ਗੁਰਾਂ ਦਾ ਸਬਦੁ = ਉਪਦੇਸ਼ ਮੰਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ **ਵਾ:** ਮਨ ਵਿਚ ਮੰਨਿ = ਮੰਨਣ ਕਰਨ ਰੂਪ ਵਸਾਉਣਾ ਕੀਤਾ ਹੈ।

## ਪੂਰੈ ਗਿਆਨਿ ਧਿਆਨਿ; ਮੈਲੁ ਚੁਕਾਇਆ ॥

ਉਨ੍ਹਾਂ ਨੇ ਸਰੂਪ ਦੇ ਪੂਰੈ = ਪੂਰਨ ਗਿਆਨ ਤੇ ਵਿਆਪਕ ਪਰਮੇਸ਼ਰ ਵਿਚ ਪੂਰਨ ਧਿਆਨ ਲਾ ਕਰਕੇ **ਵਾ:** ਨਿਰਗੁਣ ਸਰੂਪ ਦੇ ਪੂਰਨ ਗਿਆਨ ਤੇ ਸਰਗੁਣ ਸਰੂਪ ਦੇ ਪੂਰਨ ਧਿਆਨ ਕਰਕੇ ਆਪਣੇ ਹਿਰਦੇ ਦੇ ਅੰਦਰੋਂ ਪਾਪਾਂ, ਅਗਿਆਨ ਰੂਪੀ ਮੈਲ ਨੂੰ ਚੁਕਾਇਆ = ਚੁਕਾ ਦਿੱਤਾ ਹੈ।

## ਹਰਿ ਸਰਿ ਤੀਰਥਿ ਜਾਣਿ; ਮਨੂਆ ਨਾਇਆ ॥

ਹਰਿ = ਪਰਮੇਸ਼ਰ ਰੂਪ ਤੀਰਥ ਦੇ ਨਾਮ, ਸਤਿਸੰਗਤ ਰੂਪੀ ਸਰਿ = ਸਰੋਵਰ ਨੂੰ ਗੁਰਾਂ ਦੁਆਰਾ ਜਾਣ ਕੇ ਗੁਰਮੁਖ ਜਨਾਂ ਦੇ ਮਨੂਆ = ਮਨ ਨੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਨਾਇਆ = ਇਸ਼ਨਾਨ ਕੀਤਾ ਹੈ।

**ਵਾ:** ਹਰਿ = ਪਰਮੇਸ਼ਰ ਨੂੰ ਤੀਰਥਾਂ ਨਾਲੋਂ ਵੀ ਸਰਿ = ਸ੍ਰੇਸ਼ਟ ਜਾਣ ਕੇ ਉਸ ਨਾਮ ਰੂਪੀ ਜਲ ਵਿਚ ਗੁਰਮੁਖਾਂ ਦੇ ਮਨ ਨੇ ਬ੍ਰਹਮਾਨੰਦ ਦੀ ਪ੍ਰਾਪਤੀ ਰੂਪ ਇਸ਼ਨਾਨ ਕੀਤਾ ਹੈ।

## ਸਬਦਿ ਮਰੈ ਮਨੁ ਮਾਰਿ; ਧੰਨੁ ਜਣੇਦੀ ਮਾਇਆ ॥

ਜੋ ਗੁਰ ਸਬਦਿ = ਉਪਦੇਸ਼ ਦੁਆਰਾ ਜੀਵਤ-ਭਾਵ ਵੱਲੋਂ ਮਰੈ = ਮਰਦੇ ਹਨ ਤੇ ਮਨ ਦੇ ਮੰਦੇ ਸੁਭਾਅ ਨੂੰ ਮਾਰ ਲੈਂਦੇ ਹਨ, ਉਨ੍ਹਾਂ ਨੂੰ ਜਣੇਦੀ = ਜਨਮ ਦੇਣ ਵਾਲੀ, ਪੈਦਾ ਕਰਨ ਵਾਲੀ ਮਾਇਆ = ਮਾਤਾ ਧੰਨੁ = ਧੰਨਤਾ ਦੇ ਯੋਗ ਹੈ।

## ਦਰਿ ਸਚੈ ਸਚਿਆਰੁ; ਸਚਾ ਆਇਆ ॥

ਉਹ ਸਚੈ = ਸੱਚੇ ਸਾਧਸੰਗਤ, ਗਿਆਨ ਰੂਪੀ ਦਰਿ = ਦੁਆਰੇ ਵਿਚ ਇਸਥਿਤ ਹੋ ਕੇ ਸਚਿਆਰੁ = ਸਚਿਆਈ, ਸੱਚ ਦੀ ਪ੍ਰਾਪਤੀ ਕਰਨ ਵਾਲੇ ਹਨ, ਇਸੇ ਕਰਕੇ ਉਨ੍ਹਾਂ ਦਾ ਮਨੁੱਖਾ ਜਨਮ ਵਿਚ ਆਇਆ = ਆਉਣਾ ਸਚਾ = ਸਫਲਾ ਹੈ **ਵਾ:** ਉਨ੍ਹਾਂ ਦਾ ਜਗਤ ਵਿਚ ਆਉਣਾ ਸੱਚਾ ਹੈ।

## ਪੁਛਿ ਨ ਸਕੈ ਕੋਇ; ਜਾਂ ਖਸਮੈ ਭਾਇਆ ॥

ਜਾਂ = ਜਦੋਂ ਗੁਰਮੁਖ ਜਨ ਖਸਮੈ = ਮਾਲਕ ਪਰਮੇਸ਼ਰ ਨੂੰ ਭਾਇਆ = ਭਾਅ ਜਾਂਦਾ ਹੈ, ਤਦੋਂ ਉਸ ਦੇ ਪਾਸੋਂ ਕੋਇ = ਕੋਈ ਵੀ ਹਿਸਾਬ-ਕਿਤਾਬ ਪੁੱਛ ਨ = ਨਹੀਂ ਸਕੈ = ਸਕਦਾ।

## ਨਾਨਕ, ਸਚੁ ਸਲਾਹਿ; ਲਿਖਿਆ ਪਾਇਆ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਗੁਰਮੁਖ ਜਨ ਨੇ ਸਚੁ = ਸੱਚੇ ਪ੍ਰਭੂ ਨੂੰ ਗੁਰਾਂ ਦੁਆਰਾ ਸਲਾਹਿ = ਸਾਲਾਹੁਣਾ ਕੀਤਾ ਹੈ, ਇਹ ਉਸ ਨੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਲਿਖਿਆ ਹੋਇਆ ਫਲ ਪਾਇਆ = ਪਾਉਣਾ ਕੀਤਾ ਹੈ **ਵਾ:** ਜਿਸ ਨੇ ਪੂਰਬਲੇ ਨਿਸ਼ਕਾਮ ਕਰਮਾਂ ਅਨੁਸਾਰ ਗੁਰਾਂ ਦੇ ਉਪਦੇਸ਼ ਨੂੰ ਸ਼ਰਧਾ ਰੂਪੀ ਸਿਆਹੀ ਤੇ ਪ੍ਰੇਮ ਰੂਪੀ ਕਲਮ ਨਾਲ ਆਪਣੇ ਅੰਤਹਕਰਣ ਰੂਪੀ ਕਾਗ਼ਜ਼ ਉੱਤੇ ਲਿਖਣਾ ਪਾਉਣਾ ਕੀਤਾ ਹੈ, ਉਸ ਨੇ ਸਚੁ = ਸੱਚੇ ਉਪਦੇਸ਼, ਨਾਮ ਨੂੰ ਸਲਾਹ ਕੇ ਪਰਮੇਸ਼ਰ ਨੂੰ ਪਾ ਲਿਆ ਹੈ **ਵਾ:** ਜਿਸ ਨੇ ਵੇਦਾਂ ਸ਼ਾਸਤਰਾਂ ਵਿਚ ਲਿਖਿਆ ਪਾਉਣਾ ਕੀਤਾ ਹੈ ਕਿ ਮਨੁੱਖਾ ਜਨਮ ਪਰਮੇਸ਼ਰ ਦੀ ਪ੍ਰਾਪਤੀ

ਦਾ ਵੇਲਾ ਹੈ, ਉਸ ਨੇ ਗੁਰਾਂ ਦੁਆਰਾ ਸਚੁ = ਸੱਚੇ ਨੂੰ ਸਲਾਹ = ਸਾਲਾਹੁਣਾ ਕੀਤਾ ਹੈ **ਵਾ:** ਸੱਚੇ ਨਾਮ ਨੂੰ ਸਲਾਹ ਕੇ ਪਰਮੇਸ਼ਰ ਨੂੰ ਪਾਉਣਾ ਕੀਤਾ ਹੈ॥੧੮॥

## ਸਲੋਕ ਮਃ ੧ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸ੍ਰੀ ਕਰਤਾਰਪੁਰ ਸਾਹਿਬ ਵਿਚ ਨਿਵਾਸ ਕਰਕੇ ਸੰਗਤਾਂ ਦੀ ਕਲਿਆਣ ਕਰ ਰਹੇ ਸਨ, ਸਤਿਗੁਰੂ ਜੀ ਆਪ ਖੇਤੀ ਕਰਦੇ ਅਤੇ ਸਿੱਖਾਂ ਦੇ ਪਾਸੋਂ ਖੇਤੀ ਕਰਾ ਕੇ ਲੰਗਰ ਚਲਾਇਆ ਕਰਦੇ ਸਨ। ਕਿਸੇ ਤੋਂ ਵੀ ਕਾਰ-ਭੇਟਾ ਨਹੀਂ ਲੈਂਦੇ ਸਨ। ਸਤਿਗੁਰਾਂ ਨੇ ਸੱਤ ਸਾਲ ਕਰਤਾਰਪੁਰ ਸਾਹਿਬ ਖੇਤੀ ਕਰਵਾ ਕੇ ਲੰਗਰ ਚਲਾਇਆ ਸੀ। ਉਸ ਸਮੇਂ ਵਿਚ ਕਰਤਾਰਪੁਰ ਸਾਹਿਬ ਬਹੁਤ ਸਾਰੀਆਂ ਸਾਧੂਆਂ ਦੀਆਂ ਜਮਾਤਾਂ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਉਂਦੀਆਂ ਅਤੇ ਸਤਿਗੁਰਾਂ ਦੇ ਦਰਸ਼ਨ ਤੇ ਗੁਰਾਂ ਤੋਂ ਉਪਦੇਸ਼ ਲੈ ਕੇ ਨਿਹਾਲ ਹੋ ਕੇ ਜਾਇਆ ਕਰਦੀਆਂ। ਇਕ ਵਾਰ ਸਤਿਗੁਰਾਂ ਦੇ ਕੋਲ ਸਾਧੂਆਂ ਦੀ ਜਮਾਤ ਆਈ, ਜੋ ਸਤਿਗੁਰਾਂ ਦੇ ਦਰਸ਼ਨ ਕਰ ਕੇ ਅਤਿਅੰਤ ਪ੍ਰਸੰਨ ਹੋਈ। ਜਮਾਤ ਦੇ ਸਾਧੂਆਂ ਵਿੱਚੋਂ ਕੁਝ ਸਾਧੂਆਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਜਿਹੜੇ ਲੋਕ ਆਪਣੇ ਆਪ ਨੂੰ ਦੁਨੀਆਂ ਦੇ ਅੰਦਰ ਪੂਜਨੀਕ ਕਹਾਉਂਦੇ ਹਨ ਅਤੇ ਫਿਰ ਆਪਣੇ ਚੇਲੇ ਚਾਟੜਿਆਂ ਨੂੰ ਟੋਪੀਆਂ ਜਾਂ ਪੱਗਾਂ ਦੇ ਕੇ ਪ੍ਰਲੋਕ ਸਿਧਾਰ ਜਾਂਦੇ ਹਨ, ਉਨ੍ਹਾਂ ਦੀ ਅੱਗੇ ਪ੍ਰਲੋਕ ਵਿਚ ਕੀ ਹਾਲਤ ਹੋਵੇਗੀ ? ਇਹ ਸੁਣ ਕੇ ਸਤਿਗੁਰਾਂ ਨੇ ਪਾਖੰਡੀ ਗੁਰੂਆਂ ਦੀ ਦਸ਼ਾ ਦੱਸਦਿਆਂ ਸਲੋਕ ਉਚਾਰਨ ਕੀਤਾ।

## ਕੁਲਹਾਂ ਦੇਂਦੇ ਬਾਵਲੇ; ਲੈਂਦੇ ਵਡੇ ਨਿਲਜ ॥

ਜਿਹੜੇ ਪਾਖੰਡੀ ਗੁਰੂ **ਵਾ:** ਪਾਖੰਡੀ ਪੁਰਖ ਆਪਣੀਆਂ ਸੰਤੀਆਂ ਮਹੰਤੀਆਂ ਦੀਆਂ ਕੁਲਹਾਂ = ਟੋਪੀਆਂ ਦੇਂਦੇ = ਦਿੰਦੇ ਹਨ, ਭਾਵ ਆਪਣੇ ਥਾਂ ਕਿਸੇ ਹੋਰ ਨੂੰ ਥਾਪ ਦਿੰਦੇ ਹਨ, ਉਹ ਬਾਵਲੇ = ਕਮਲੇ ਹਨ, ਅਤੇ ਜੋ ਟੋਪੀਆਂ ਲੈਂਦੇ ਹਨ ਉਹ ਵੀ ਵਡੇ = ਬੜੇ ਨਿਲਜ = ਬੇਸ਼ਰਮ ਹਨ, ਭਾਵ ਉਨ੍ਹਾਂ ਨੂੰ ਇਹ ਲੱਜਿਆ ਨਹੀਂ ਆਉਂਦੀ ਕਿ ਜਦ ਇਸਨੂੰ ਕਾਲ ਨੇ ਭੱਖਣ ਕਰ ਲਿਆ ਹੈ, ਫੇਰ ਅਸੀਂ ਕਿਵੇਂ ਬਚ ਜਾਵਾਂਗੇ।

## ਚੂਹਾ ਖਡ ਨ ਮਾਵਈ; ਤਿਕਲਿ ਬੰਨੈ੍ ਛਜ ॥

ਇਨ੍ਹਾਂ ਪਾਖੰਡੀ ਗੁਰੂਆਂ ਦੀ ਹਾਲਤ ਤਾਂ ਇਸ ਪ੍ਰਕਾਰ ਹੈ ਜਿਵੇਂ ਚੂਹਾ ਸਰੀਰੋਂ ਮੋਟਾ ਹੋਣ ਕਰਕੇ ਆਪ ਤਾਂ ਖਡ = ਖੁੱਡ ਵਿਚ ਮਾਵਈ = ਸਮਾਅ, ਵੜ ਨ = ਨਹੀਂ ਸਕਦਾ, ਸਗੋਂ ਉਪਰੋਂ ਤਿਕਲਿ = ਲੱਕ ਨਾਲ ਛਜ[1] ਬੰਨੈ੍ = ਬੰਨ੍ਹ ਲੈਂਦਾ ਹੈ **ਵਾ:** ਇਸੇ ਪ੍ਰਕਾਰ ਜੀਵ, ਪਾਖੰਡੀ ਗੁਰੂ ਰੂਪ ਚੂਹਾ ਆਪ ਤਾਂ ਮੁਕਤੀ ਰੂਪ ਖੁੱਡ ਵਿਚ ਸਮਾਉਂਦਾ ਨਹੀਂ ਹੈ, ਉਪਰੋਂ ਸਿੱਖੀ ਸੇਵਕੀ ਰੂਪ ਛੱਜ ਆਪਣੇ ਲੱਕ ਨਾਲ ਬੰਨ੍ਹ ਲੈਂਦਾ ਹੈ, ਇਸ ਲਈ ਉਹ, ਕਿਸ ਪ੍ਰਕਾਰ ਮੁਕਤੀ ਰੂਪ ਖੁੱਡ ਸਮਾ ਸਕਦਾ ਹੈ, ਭਾਵ ਨਹੀਂ ਸਮਾਅ ਸਕਦਾ।

**ਦ੍ਰਿਸ਼ਟਾਂਤ :** ਇਕ ਥਾਂ ਅਤਿਅੰਤ ਚੂਹੇ ਰਹਿੰਦੇ ਸਨ, ਉਥੇ ਬਿੱਲੀ ਆ ਕੇ ਬਹੁਤ ਸਾਰੇ ਚੂਹਿਆਂ ਨੂੰ ਆਪਣਾ ਸ਼ਿਕਾਰ ਬਣਾ ਲੈਂਦੀ ਸੀ, ਇਕ ਵਾਰ ਸਾਰੇ ਚੂਹਿਆਂ ਨੇ ਉਥੇ ਇਕੱਠੇ ਹੋ ਕੇ ਆਪਸ ਵਿਚ ਵੀਚਾਰ ਕੀਤੀ ਕਿ ਇਕ ਚੂਹੇ ਨੂੰ ਆਪਣੇ ਵਿੱਚੋਂ ਨੰਬਰਦਾਰ ਬਣਾ ਦੇਣਾ ਕਰੀਏ, ਜਿਸ ਕਾਰਨ ਆਪਾਂ ਬਿੱਲੀ ਤੋਂ ਬਚ ਸਕੀਏ, ਇਉਂ ਆਪਸ ਵਿਚ ਵਿਚਾਰ ਕਰਕੇ ਇਕ ਸਰੀਰੋਂ ਮੋਟਾ ਚੂਹਾ ਸਾਰਿਆਂ ਨੇ ਆਪਣਾ ਨੰਬਰਦਾਰ ਬਣਾ ਦਿੱਤਾ ਅਤੇ ਉਸ ਦੇ ਲੱਕ ਨਾਲ ਛੱਜ ਬੰਨ੍ਹ ਦਿੱਤਾ ਅਤੇ ਆਖਿਆ, ਜਦ ਬਿੱਲੀ ਆਵੇ ਛੱਜ ਖੜਕਾ

---

੧. ਅੰਨ ਵਿੱਚੋਂ ਕੂੜਾ ਮਿੱਟੀ ਅਲੱਗ ਕਰਨ ਲਈ ਕਾਨਿਆਂ ਦਾ ਬਣਿਆ ਹੋਇਆ ਜੋ ਦਾਣੇ ਛੰਡਣ ਦੇ ਕੰਮ ਆਉਣਾ। ਛੰਡਣ ਕਰਕੇ ਇਸਦਾ ਨਾਮ ਛੱਜ ਪਿਆ ਹੋਇਆ ਹੈ।

ਦੇਣਾ, ਅਸੀਂ ਸਾਰੇ ਆਪੋ-ਆਪਣੀਆਂ ਖੁੱਡਾਂ ਵਿਚ ਵੜ ਜਾਇਆ ਕਰਾਂਗੇ। ਜਿਸ ਵੇਲੇ ਬਿੱਲੀ ਆਈ ਤਾਂ ਸਾਰੇ ਚੂਹੇ ਦੌੜ ਕੇ ਆਪੋ-ਆਪਣੀਆਂ ਖੁੱਡਾਂ ਵਿਚ ਵੜ ਗਏ, ਜਿਹੜਾ ਚੂਹਾ ਸਾਰਿਆਂ ਦਾ ਸਰਦਾਰ ਬਣਿਆ ਸੀ, ਉਹ ਕੁਝ ਤਾਂ ਪਹਿਲਾਂ ਹੀ ਮੋਟਾ ਸੀ ਤੇ ਉਪਰੋਂ ਉਸ ਦੇ ਲੱਕ ਨਾਲ ਛੱਜ ਬੱਧਾ ਹੋਇਆ ਸੀ, ਉਹ ਖੁੱਡ ਵਲ ਗਿਆ ਪਰ ਖੁੱਡ ਵਿਚ ਪ੍ਰਵੇਸ਼ ਨਾ ਹੋ ਸਕਿਆ, ਇਤਨੇ ਨੂੰ ਬਿੱਲੀ ਨੇ ਆ ਕੇ ਉਸ ਦਾ ਸ਼ਿਕਾਰ ਕਰ ਲਿਆ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਪਾਖੰਡੀ ਗੁਰੂ, ਜੀਵ ਰੂਪ ਚੂਹਾ ਆਪ ਤਾਂ ਹੰਗਤਾ ਰੂਪ ਮਟਿਆਈ (ਮੋਟੇਪਣ) ਕਰਕੇ ਮੁਕਤ ਰੂਪ ਖੁੱਡ ਵਿਚ ਪ੍ਰਵੇਸ਼ ਕਰ ਨਹੀਂ ਸਕਦਾ, ਸਗੋਂ ਹੋਰ ਚੇਲਿਆਂ ਰੂਪੀ ਛੱਜਾਂ ਨੂੰ ਆਪਣੇ ਕਮਰ ਨਾਲ ਬੰਨ੍ਹ ਲੈਂਦਾ ਹੈ, ਭਾਵ ਆਪਣੇ ਚੇਲਿਆਂ ਨੂੰ ਮੁਕਤੀ ਦੇਣ ਰੂਪ ਝੂਠੇ ਦਾਅਵੇ ਕਰਦਾ ਹੈ, **ਵਾ:** ਬੁੱਧ ਰੂਪ ਠੱਗ ਲੱਕ ਦੇ ਨਾਲ ਹੰਕਾਰ ਰੂਪੀ ਛੱਜ ਨੂੰ ਬੰਨ੍ਹ ਲਿਆ ਹੈ, ਇਸ ਲਈ ਉਹ ਕਿਵੇਂ ਮੁਕਤੀ ਨੂੰ ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ ਕਿਉਂਕਿ ਉਸ ਨੂੰ ਜਮ ਰੂਪ ਬਿੱਲੀ ਨੇ ਇਕ ਦਿਨ ਮਾਰ ਹੀ ਲੈਣਾ ਹੈ।

ਉਹ ਟੋਪੀ ਪਹਿਰਾ ਕੇ ਭਾਵ ਚੇਲੇ ਬਣਾ ਕੇ ਫੇਰ ਅਸ਼ੀਰਵਾਦ ਦਿੰਦੇ ਹਨ, ਸਤਿਗੁਰੂ ਜੀ ਉਸ ਦੀ ਬਾਬਤ ਕਥਨ ਕਰਦੇ ਹਨ।

## ਦੇਨਿ੍ ਦੁਆਈ, ਸੇ ਮਰਹਿ; ਜਿਨ ਕਉ ਦੇਨਿ ਸਿ ਜਾਹਿ ॥

ਜੋ ਪਾਖੰਡੀ ਗੁਰੂ ਆਪਣੇ ਚੇਲਿਆਂ ਨੂੰ ਦੁਆਈ = ਅਸ਼ੀਰਵਾਦ (ਅਸੀਸਾਂ) ਦੇਨਿ੍ = ਦਿੰਦੇ ਹਨ, ਤੁਸੀਂ ਸੇ = ਉਹ ਆਪ ਮਰਹਿ = ਮਰ ਜਾਂਦੇ ਹਨ ਅਤੇ ਜਿਨ = ਜਿਨ੍ਹਾਂ ਕਉ = ਨੂੰ ਅਸੀਸਾਂ ਦੇਨਿ = ਦਿੰਦੇ ਹਨ; ਸਿ = ਉਹ ਵੀ ਸੰਸਾਰ ਤੋਂ ਕੂਚ ਕਰ ਜਾਹਿ = ਜਾਂਦੇ ਹਨ।

## ਨਾਨਕ, ਹੁਕਮੁ ਨ ਜਾਪਈ; ਕਿਥੈ ਜਾਇ ਸਮਾਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦਾ ਹੁਕਮੁ = ਭਾਣਾ ਨਹ = ਨਹੀਂ ਜਾਪਈ = ਜਾਣਿਆ ਜਾ ਸਕਦਾ ਕਿ ਉਹ ਅੱਗੇ ਕਿਥੈ = ਕਿਸ ਥਾਂ ਜਾਇ = ਜਾ ਕੇ ਸਮਾਹਿ = ਸਮਾਉਣਗੇ, ਭਾਵ ਪਤਾ ਨਹੀਂ ਕਿ ਵਾਸ਼ਨਾ ਦੇ ਬੱਧੇ ਹੋਏ ਕਿਹੜੀਆਂ ਜੂਨਾਂ ਵਿਚ ਜਾ ਕੇ ਸਮਾਉਣਗੇ।

## ਫਸਲਿ ਅਹਾੜੀ, ਏਕੁ ਨਾਮੁ; ਸਾਵਣੀ ਸਚੁ ਨਾਉ ॥

ਸਾਰਾ ਦਿਨ ਏਕੁ = ਇਕ ਪਰਮੇਸ਼ਰ ਦਾ ਨਾਮ ਜਪਣ ਰੂਪ ਅਹਾੜੀ = ਹਾੜੀ ਦੀ ਫ਼ਸਲ ਬੀਜਦੇ ਹਾਂ **ਵਾ:** ਜੋ ਸੰਗਤਾਂ ਤੋਂ ਸਾਰਾ ਦਿਨ ਇਕ ਪਰਮੇਸ਼ਰ ਦਾ ਕੀਰਤਨ ਭਜਨ ਕਰਾਉਂਦੇ ਹਾਂ, ਇਹੋ ਹੀ ਹਾੜੀ ਦੀ ਫ਼ਸਲ ਬੀਜਦੇ ਹਾਂ ਅਤੇ ਰਾਤ ਨੂੰ ਸਚੁ = ਸੱਚੇ ਨਾਉ = ਨਾਮ ਦਾ ਸਿਮਰਨ ਕਰਨ ਰੂਪ ਸਾਵਣੀ = ਸਾਉਣੀ ਦੀ ਫ਼ਸਲ ਬੀਜਦੇ ਹਾਂ, ਭਾਵ ਜੋ ਰਾਤ ਦਿਨੇ ਪਰਮੇਸ਼ਰ ਦਾ ਨਾਮ ਜਪਦੇ ਹਾਂ ਇਹੋ ਹੀ ਹਾੜੀ, ਸਾਉਣੀ ਦੀ ਖੇਤੀ ਕਰਦੇ ਹਾਂ।

## ਮੈ ਮਹਦੂਦੁ ਲਿਖਾਇਆ; ਖਸਮੈ ਕੈ, ਦਰਿ ਜਾਇ ॥

ਖਸਮੈ = ਮਾਲਕ ਪਰਮੇਸ਼ਰ ਕੈ = ਦੇ ਸਤਿਸੰਗਤ ਰੂਪੀ ਦਰਿ = ਦਰਵਾਜ਼ੇ ਉੱਤੇ ਜਾਇ = ਜਾ ਕੇ **ਵਾ:** ਪਰਮੇਸ਼ਰ ਦੇ ਸਚਖੰਡ ਰੂਪੀ ਦਰਿ = ਦਰਬਾਰ ਵਿਚ ਜਾਇ = ਜਾਣ ਦੇ ਵਾਸਤੇ **ਵਾ:** ਜਾ ਕੇ ਮੈਂ ਗੁਰੂ ਪਰਮੇਸ਼ਰ ਕੋਲੋਂ ਮਹਾਂਮੰਤਰ ਰੂਪ, ਨਾਮ, ਬ੍ਰਹਮ ਗਿਆਨ ਰੂਪੀ ਮਹਦੂਦੁ = ਪਟਾ ਲਿਖਾਇਆ = ਲਿਖਵਾਇਆ ਹੈ।

## ਦੁਨੀਆ ਕੇ ਦਰ ਕੇਤੜੇ; ਕੇਤੇ ਆਵਹਿ ਜਾਂਹਿ ॥

ਪਰਮੇਸ਼ਰ ਦਾ ਦਰ ਤਾਂ ਇਕ ਹੀ ਹੈ, ਪਰੰਤੂ ਹੋਰ ਦੁਨੀਆ ਕੇ = ਦੇ ਕੇਤੜੇ ਕਿਤਨੇ ਹੀ ਦੇਵੀ ਦੇਵਤਿਆਂ ਰੂਪ ਦਰ = ਦੁਆਰੇ ਹਨ, ਜਿਥੇ ਕੇਤੇ = ਕਿਤਨੇ ਹੀ ਆਵਹਿ = ਆਉਂਦੇ ਜਾਂਹਿ = ਜਾਂਦੇ ਹਨ।

## ਕੇਤੇ ਮੰਗਹਿ ਮੰਗਤੇ; ਕੇਤੇ ਮੰਗਿ ਮੰਗਿ ਜਾਹਿ ॥੧॥

ਕੇਤੇ = ਕਿਤਨੇ ਹੀ ਉਨ੍ਹਾਂ ਦੇਵੀ ਦੇਵਤਿਆਂ ਦੇ ਉਪਾਸ਼ਕ ਰੂਪ ਮੰਗਤੇ = ਜਾਚਕ ਬਣ ਕੇ ਮਿਥਿਆ ਪਦਾਰਥਾਂ ਨੂੰ ਮੰਗਤੇ = ਮੰਗਦੇ ਹਨ ਅਤੇ ਕੇਤੇ = ਕਿਤਨੇ ਹੀ ਉਨ੍ਹਾਂ ਪਾਸੋਂ ਦਾਤਾਂ ਮੰਗ ਮੰਗ ਕੇ ਸੰਸਾਰ ਤੋਂ ਕੂਚ ਕਰ ਜਾਹਿ = ਜਾਂਦੇ ਹਨ ॥੧॥

ਅਗਲੇ ਮਹੱਲੇ ਵਿਚ ਸਤਿਗੁਰੂ ਜੀ ਦ੍ਰਿਸ਼ਟਾਂਤ ਦੁਆਰਾ ਕਥਨ ਕਰਦੇ ਹਨ ਕਿ ਜੋ ਹੰਕਾਰੀ ਰਾਜੇ, ਲੋਕ ਨਾਮ ਨਹੀਂ ਜਪਦੇ ਉਹ ਦੁਖੀ ਹਨ ਅਤੇ ਜੋ ਗ਼ਰੀਬ ਨਾਮ ਜਪਦੇ ਹਨ ਭਾਵੇਂ ਉਹ ਖਾਣ ਪਹਿਰਣ ਵੱਲੋਂ ਤੰਗ ਹੋਣ ਪਰੰਤੂ ਉਹ ਸੁਖੀ ਹਨ।

## ਮਃ ੧ ॥

## ਸਉ ਮਣੁ, ਹਸਤੀ ਘਿਉ ਗੁੜੁ ਖਾਵੈ; ਪੰਜਿ ਸੈ ਦਾਨਾ ਖਾਇ ॥

ਜਿਸ ਪ੍ਰਕਾਰ ਸਉ = ਸੈਂਕੜੇ ਮਣਾਂ ਹਸਤੀ = ਹਾਥੀ ਇਕ ਸਾਲ ਵਿਚ ਘਿਉ = ਘੀ ਤੇ ਗੁੜ ਦੀ ਨਿਹਾਰੀ ਖਾਵੈ = ਖਾ ਜਾਂਦਾ ਹੈ ਅਤੇ ਪੰਜ ਸੈ = ਸੌ ਮਣ ਦਾਨਾ ਇਕ ਸਾਲ ਵਿਚ ਨਿਹਾਰੀ ਦੇ ਨਾਲ ਹੀ ਖਾਇ = ਖਾ ਜਾਂਦਾ ਹੈ **ਵਾ:** ਸਉ ਸਵਾ ਮਣ ਹਰ ਰੋਜ਼ ਹਾਥੀ ਘਿਉ ਤੇ ਗੁੜ ਦੀ ਨਿਹਾਰੀ ਖਾ ਜਾਂਦਾ ਹੈ ਅਤੇ ਦਿਹਾੜੀ ਵਿਚ ਸੈ = ਸਵਾ ਪੰਜ ਮਣ ਦਾਨਾ ਖਾਇ = ਖਾ ਜਾਂਦਾ ਹੈ।

## ਡਕੈ ਫੂਕੈ ਖੇਹ ਉਡਾਵੈ; ਸਾਹਿ ਗਇਐ ਪਛੁਤਾਇ ॥

ਫੇਰ ਡਕੈ = ਡਕਾਰੇ ਮਾਰਦਾ ਹੈ, ਫੂਕੈ = ਫੁੰਕਾਰੇ ਮਾਰਦਾ ਹੈ, ਖੇਹ = ਮਿੱਟੀ ਉਡਾਵੈ = ਉਡਾਉਂਦਾ ਹੈ **ਵਾ:** ਆਪਣੀ ਸੁੰਡ ਨਾਲ ਮਿੱਟੀ ਉਡਾ ਕੇ ਆਪਣੇ ਸਿਰ ਵਿਚ ਹੀ ਪਾ ਲੈਂਦਾ ਹੈ, ਸਾਹਿ = ਸੁਆਸ ਗਇਐ = ਗਇਆਂ ਭਾਵ ਨਿਕਲ ਜਾਣ ਤੋਂ ਬਾਅਦ ਪਛੁਤਾਇ = ਪਛਤਾਉਂਦਾ ਹੈ।

**ਅਥਵਾ** ਇਸੇ ਪ੍ਰਕਾਰ ਹਾਥੀ ਵਤ ਬਾਦਸ਼ਾਹ ਲੋਕ ਸਾਲ ਵਿਚ ਸੈਂਕੜੇ ਮਣਾਂ ਘਿਉ, ਗੁੜ ਆਦਿ ਦੀ ਨਿਹਾਰੀ ਬਣਾ ਦੇ ਭਾਵ ਮਿੱਠੇ ਰਸਦਾਇਕ ਪਦਾਰਥ ਬਣਾ ਕੇ ਆਪਣੇ ਅਹਿਲਕਾਰਾਂ ਤੇ ਵਜ਼ੀਰਾਂ ਨਾਲ ਮਿਲ ਕੇ ਖਾਵੈ = ਖਾ ਜਾਂਦੇ ਹਨ ਅਤੇ ਸਵਾ ਪੰਜ ਮਣ **ਵਾ:** ਪੰਜ ਸੌ ਮਣ ਅਨਾਜ ਖਾ ਜਾਂਦੇ ਹਨ। ਫੇਰ ਡਕੈ = ਡਕਾਰਦੇ ਤੇ ਹੰਕਾਰ ਰੂਪੀ ਫੂਕੇ = ਫੂਕਣੀਆਂ ਮਾਰਦੇ ਹਨ, ਭਾਵ ਕਠੋਰ ਬਚਨ ਬੋਲਦੇ ਹਨ ਅਤੇ ਹੰਕਾਰ ਕਰਦੇ ਹਨ ਅਤੇ ਵਿਸ਼ਿਆਂ ਰੂਪੀ ਖੇਹ = ਸੁਆਹ ਉਡਾਉਂਦੇ ਹਨ ਭਾਵ ਵਿਸ਼ੇ ਭੋਗਦੇ ਹਨ, ਜਿਸ ਵੇਲੇ ਸੁਆਸ ਨਿਕਲਦੇ ਹਨ ਫੇਰ ਪਸ਼ਚਾਤਾਪ ਕਰਦੇ ਹਨ।

## ਅੰਧੀ; ਫੂਕਿ ਮੁਈ ਦੇਵਾਨੀ ॥ ਖਸਮਿ; ਮਿਟੀ ਫਿਰਿ ਭਾਨੀ ॥

ਅਗਿਆਨ ਦੇ ਸਹਿਤ ਅੰਧੀ = ਅੰਨ੍ਹੀ ਤੇ ਦੇਵਾਨੀ = ਕਮਲੀ, ਝੱਲੀ ਸ੍ਰਿਸ਼ਟੀ ਹੰਕਾਰ ਰੂਪੀ ਫੂਕਿ = ਫੂਕਣੀ ਕਰਕੇ **ਵਾ:** ਫੂਕਿ = ਹੰਕਾਰ ਵਿਚ ਹੀ ਮੁਈ = ਮਰ ਰਹੀ ਹੈ।

ਜਦ ਖਸਮ = ਮਾਲਕ ਪਰਮੇਸ਼ਰ ਨੂੰ ਮ੍ਰਿਤੂ ਕਰਨੀ ਭਾਨੀ = ਭਾਈ (ਭਾਅ ਗਈ) ਤਦ ਫੇਰ ਦੇ

ਮਿਟੀ = ਮਿੱਟੀ, ਖਾਕ ਰੂਪ ਕਰ ਦਿੱਤੀ **ਵਾ:** ਪਰਮੇਸ਼ਰ ਨੇ ਮਿੱਟੀ ਆਦਿ ਪੰਜਾਂ ਤੱਤਾਂ ਦੀ ਦੇਹ ਫੇਰ ਭਾਨੀ = ਭੰਨ ਦਿੱਤੀ।

ਅਗਲੀਆਂ ਤੁਕਾਂ ਵਿਚ ਸਤਿਗੁਰੂ ਸਾਹਿਬ ਜੀ ਨਿਮਰਤਾ ਵਾਲੇ ਮਹਾਤਮਾ ਬਾਰੇ ਦ੍ਰਿਸ਼ਟਾਂਤ ਦੁਆਰਾ ਕਥਨ ਕਰਦੇ ਹਨ।

## ਅਧੁ ਗੁਲ੍ਹਾ ਚਿੜੀ ਕਾ ਚੁਗਣੁ; ਗੈਣਿ ਚੜੀ ਬਿਲਲਾਇ॥

ਅਧੁ ਗੁਲ੍ਹਾ = ਇਕ ਅੱਧ ਦਾਣਾ ਭਾਵ ਬਹੁਤ ਥੋੜ੍ਹਾ ਚਿੜੀ ਕਾ = ਦਾ ਚੁਗਣੁ = ਚੋਗਾ ਹੈ, ਉਸ ਨੂੰ ਖਾ ਕੇ ਗੈਣਿ = ਅਕਾਸ਼ ਵਿਚ ਚੜ੍ਹੀ ਭਾਵ ਉੱਡਦੀ ਹੋਈ ਬਿਲਲਾਇ = ਬੋਲਦੀ ਹੈ।

## ਖਸਮੈ ਭਾਵੈ ਓਹਾ ਚੰਗੀ; ਜਿ ਕਰੇ ਖੁਦਾਇ ਖੁਦਾਇ॥

ਜਿ = ਜਿਹੜੀ ਖੁਦਾਇ = ਖ਼ੁਦਾ ਖ਼ੁਦਾ ਕਰੇ = ਕਰਦੀ ਹੈ ਤੇ ਖਸਮੈ = ਮਾਲਕ ਪਰਮੇਸ਼ਰ ਨੂੰ ਭਾਵੈ = ਭਾਉਂਦੀ ਹੈ, ਓਹਾ = ਉਹ, ਸੈਂਕੜੇ ਮਣ ਨਿਹਾਰੀ ਖਾਣ ਵਾਲੇ ਹਾਥੀ ਨਾਲੋਂ ਚੰਗੀ = ਭਲੀ, ਸ੍ਰੇਸ਼ਟ ਹੈ।

**ਅਥਵਾ** ਇਸੇ ਪ੍ਰਕਾਰ ਜੋ ਚਿੜੀ ਦੀ ਨਿਆਈਂ ਵੈਰਾਗ, ਬਿਬੇਕ ਰੂਪੀ ਖੰਭਾਂ ਵਾਲਾ **ਵਾ:** ਨਿਮਰਤਾ ਵਾਲਾ ਮਹਾਤਮਾ ਹੈ, ਜਿਸ ਦਾ ਭੋਜਨ ਰੂਪ ਚੋਗਾ ਅੱਧ ਗੁਲਾ ਭਾਵ ਬਹੁਤ ਥੋੜ੍ਹਾ ਹੁੰਦਾ ਹੈ। ਉਹ ਚਿਦਾਕਾਸ਼ ਉੱਤੇ ਚੜ੍ਹ ਕੇ ਭਾਵ ਚਿਦਾਕਾਸ਼ ਵਿਚ ਵਿਚਰਦਾ ਹੋਇਆ ਵੀ ਪਰਮੇਸ਼ਰ ਦੇ ਜੱਸ ਰੂਪ ਬਚਨ ਹੀ ਬਿਲਲਾਇ = ਬੋਲਦਾ ਹੈ।

ਜਿਹੜਾ ਖੁਦਾਇ ਖੁਦਾਇ = ਵਾਹਿਗੁਰੂ ਵਾਹਿਗੁਰੂ ਕਰਦਾ ਹੈ ਤੇ ਖਸਮੈ = ਮਾਲਕ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਉਹ ਚਿੜੀ ਵਤ ਨਿਮਰਤਾ ਵਾਲਾ ਮਹਾਤਮਾ ਚੰਗਾ ਹੈ **ਵਾ:** ਚੰਗੀ ਭਲੀ, ਸ੍ਰੇਸ਼ਟ ਬੁੱਧੀ ਵਾਲਾ ਹੈ।

## ਸਕਤਾ ਸੀਹੁ ਮਾਰੇ, ਸੈ ਮਿਰਿਆ; ਸਭ ਪਿਛੈ ਪੈ ਖਾਇ॥

ਸਕਤਾ = ਬਲ ਵਾਲਾ ਸੀਹੁ = ਸ਼ੇਰ ਸੈ = ਸੈਂਕੜੇ ਮਿਰਿਆ = ਮਿਰਗਾਂ **ਵਾ:** ਮ੍ਰਿਗਾਵਲੀ[1] ਨੂੰ ਮਾਰੇ = ਮਾਰਦਾ ਹੈ, ਅਤੇ ਮੋਟਾ ਮੋਟਾ ਮਾਸ ਗ੍ਰਹਿਣ ਕਰ ਲੈਂਦਾ ਹੈ ਅਤੇ ਸੌਂ ਜਾਂਦਾ ਹੈ ਬਾਕੀ ਬਚਿਆ ਮਾਸ ਗਿੱਦੜ ਆਦਿ ਸਭ = ਸਾਰੇ ਜੰਗਲੀ ਜਾਨਵਰ ਪਿੱਛੇ ਪੈ ਕੇ ਖਾਇ = ਖਾ ਜਾਂਦੇ ਹਨ, ਭਾਵ ਹੋਰ ਜੰਗਲੀ ਜਾਨਵਰ ਬਚੇ ਹੋਏ ਮਾਸ ਨਾਲ ਆਪਣਾ ਪੇਟ ਭਰ ਲੈਂਦੇ ਹਨ।

## ਹੋਇ ਸਤਾਣਾ, ਘੁਰੈ ਨ ਮਾਵੈ; ਸਾਹਿ ਗਇਐ ਪਛੁਤਾਇ॥

ਸਤਾਣਾ = ਬਲ ਵਾਲਾ ਹੋਇ = ਹੋਣ ਕਰਕੇ ਆਪਣੇ ਘੁਰੈ = ਘੁਰਨੇ ਵਿਚ ਨ = ਨਹੀਂ ਮਾਵੈ = ਸਮਾਉਂਦਾ ਸਗੋਂ ਬਲ ਦੇ ਹੰਕਾਰ ਵਿਚ ਆ ਕੇ ਮਿੱਟੀ ਪੁੱਟਦਾ ਹੈ, ਸਾਹਿ = ਸੁਆਸਾਂ ਦੇ ਗਇਐ = ਗਇਆ, ਨਿਕਲ ਜਾਣ ਤੋਂ ਬਾਅਦ ਪਛੁਤਾਇ = ਪਸ਼ਚਾਤਾਪ ਕਰਦਾ ਹੈ।

### ਦੂਸਰਾ ਅਰਥ

**ਸਕਤਾ ਸੀਹੁ ਮਾਰੇ, ਸੈ ਮਿਰਿਆ; ਸਭ ਪਿਛੈ ਪੈ ਖਾਇ॥**

ਇਸੇ ਪ੍ਰਕਾਰ ਸ਼ੇਰ ਵਤ ਬਲ ਵਾਲਾ ਚੱਕਰਵਰਤੀ ਬਾਦਸ਼ਾਹ, ਮਿਰਗਾਂ ਵਤ ਸੈਂਕੜੇ ਗ਼ਰੀਬ ਲੋਕਾਂ ਨੂੰ

---

੧. ਜੰਗਲ ਦੇ ਸਾਰੇ ਜਾਨਵਰਾਂ ਨੂੰ ਮ੍ਰਿਗਾਵਲੀ ਕਹਿੰਦੇ ਹਨ।

ਮਾਰਦਾ ਹੈ, ਲੁੱਟਦਾ ਹੈ, ਆਪ ਤਾਂ ਚੰਗਾ ਚੰਗਾ ਮਾਲ, ਧਨ, ਲੁੱਟ ਲੈਂਦਾ, ਬਾਕੀ ਬਚਿਆ ਧਨ ਮਾਲ ਨਾਲ ਆਦਿ ਪਦਾਰਥ ਉਸ ਦੇ ਪਿੱਛੋਂ ਸਾਰੇ ਅਹਿਲਕਾਰ, ਵਜ਼ੀਰ ਆਦਿ ਪੈ ਕੇ ਖਾ ਜਾਂਦੇ ਹਨ ਭਾਵ ਲੁੱਟ ਲੈਂਦੇ ਹਨ।

**ਹੋਇ ਸਤਾਣਾ, ਘੁਰੈ ਨ ਮਾਵੈ; ਸਾਹਿ ਗਇਐ ਪਛੁਤਾਇ ॥**

ਉਹ ਰਾਜਾ ਸਤਾਣਾ = ਬਲ ਹੋਣ ਕਰਕੇ ਵੀ ਸਰੀਰ ਰੂਪ ਘੁਰੈ = ਘੁਰਣੇ ਵਿਚ **ਵਾ:** ਰਾਜ ਰੂਪੀ **ਵਾ:** ਤਖ਼ਤ ਰੂਪੀ **ਵਾ:** ਮਹਿਲਾਂ ਰੂਪੀ ਘੁਰਣੇ ਵਿਚ ਨਹੀਂ ਮਾਵੈ = ਮਿਉਂਦਾ (ਸਮਾਉਂਦਾ) ਜਦ ਸੁਆਸ ਨਿਕਲ ਜਾਂਦੇ ਹਨ ਤਦ ਅਨਿਆਏ ਕਰਨ ਵਾਲਾ ਬਾਦਸ਼ਾਹ ਪਛੁਤਾਉਂਦਾ ਹੈ।

## ਅੰਧਾ; ਕਿਸਨੋ ਬੁਕਿ ਸੁਣਾਵੈ ॥ ਖਸਮੈ; ਮੂਲਿ ਨ ਭਾਵੈ ॥

ਹੰਕਾਰ ਵਿਚ ਅੰਧਾ = ਅੰਨ੍ਹਾ ਹੋਇਆ ਸ਼ੇਰ ਕਿਸ ਨੋ = ਨੂੰ ਬੁਕਿ = ਗੱਜ ਕੇ ਸੁਣਾਵੈ = ਸੁਣਾਉਂਦਾ ਹੈ **ਵਾ:** ਅੰਧਾ = ਅਗਿਆਨੀ ਜੀਵ (ਬਾਦਸ਼ਾਹ) ਕਿਸ ਨੂੰ ਗੱਜ ਕੇ ਭਾਵ ਹੰਕਾਰ ਸਹਿਤ ਹੋ ਕੇ ਬਚਨ ਸੁਣਾਉਂਦਾ ਹੈ।

ਖਸਮੈ = ਮਾਲਕ ਵਾਹਿਗੁਰੂ ਨੂੰ ਹੰਕਾਰੀ ਪੁਰਖ ਦਾ ਬੋਲਿਆ ਹੋਇਆ ਬਚਨ ਮੂਲਿ = ਉੱਕਾ, ਕਦਾਚਿਤ ਵੀ ਨ = ਨਹੀਂ ਭਾਵੈ = ਭਾਉਂਦਾ।

## ਅਕ ਸਿਉ ਪ੍ਰੀਤਿ ਕਰੇ, ਅਕ ਤਿਡਾ; ਅਕ ਡਾਲੀ ਬਹਿ ਖਾਇ ॥

ਇਸ ਸ਼ੇਰ ਦੇ ਮੁਕਾਬਲੇ ਅਕ ਤਿਡਾ = ਟਿੱਡਾ, ਕੀੜਾ (ਇਕ ਪ੍ਰਕਾਰ ਦਾ ਕੀੜਾ ਜੋ ਅੱਕ ਆਦਿ ਉੱਤੇ ਰਹਿੰਦਾ ਹੈ) ਅੱਕ ਦੇ ਸਿਉ = ਨਾਲ ਹੀ ਪ੍ਰੀਤਿ = ਪ੍ਰੀਤੀ ਕਰੇ = ਕਰਦਾ ਹੈ, ਅਤੇ ਅੱਕ ਦੀ ਡਾਲੀ = ਟਾਹਣੀ ਉੱਤੇ ਬਹਿ = ਬੈਠ ਕੇ ਅੱਕ ਦੇ ਫਲ ਫੁੱਲ ਖਾਇ = ਖਾਂਦਾ ਹੈ।

## ਖਸਮੈ ਭਾਵੈ ਓਹੋ ਚੰਗਾ; ਜਿ ਕਰੇ ਖੁਦਾਇ ਖੁਦਾਇ ॥

ਜਿ = ਜਿਹੜਾ ਖੁਦਾਇ ਖੁਦਾਇ = ਖ਼ੁਦਾ ਖ਼ੁਦਾ (ਵਾਹਿਗੁਰੂ ਵਾਹਿਗੁਰੂ) ਕਰੇ = ਕਰਦਾ ਹੈ ਤੇ ਖਸਮੈ = ਮਾਲਕ ਪਰਮੇਸ਼ਰ ਭਾਵੈ = ਭਾਉਂਦਾ ਹੈ, ਓਹੋ ਅਕਟਿੱਡਾ ਸ਼ੇਰ ਨਾਲੋਂ ਚੰਗਾ = ਸ੍ਰੇਸ਼ਟ ਹੈ।

ਇਸੇ ਪ੍ਰਕਾਰ ਅਕਟਿੱਡੇ ਦੀ ਨਿਆਈਂ ਬਾਨ ਪ੍ਰਸਤੀ ਪੁਰਖ ਅਕ = ਅੱਕਰੇ, ਅਬਿਨਾਸ਼ੀ ਪਰਮੇਸ਼ਰ ਨਾਲ ਪ੍ਰੀਤੀ ਕਰਦਾ ਹੈ ਅਤੇ ਅੱਕ ਦੀ ਟਾਹਣੀ ਵਤ ਬ੍ਰਿਛਾਂ ਦੀਆਂ ਟਾਹਣੀਆਂ ਹੇਠ ਬੈਠ ਕੇ ਉਸ ਦੇ ਫਲ ਫੁੱਲ ਖਾ ਕੇ ਗੁਜ਼ਾਰਾ ਕਰਦਾ ਹੈ, ਅਤੇ

ਜਿਹੜਾ ਹਰ ਵਕਤ ਵਾਹਿਗੁਰੂ ਵਾਹਿਗੁਰੂ ਕਰਦਾ ਹੈ ਤੇ ਮਾਲਕ ਪਰਮੇਸ਼ਰ ਨੂੰ ਭਾਉਂਦਾ ਹੈ, ਉਹੋ ਬਾਨਪ੍ਰਸਤੀ ਚੰਗਾ ਹੈ।

## ਨਾਨਕ, ਦੁਨੀਆ ਚਾਰਿ ਦਿਹਾੜੇ; ਸੁਖਿ ਕੀਤੈ ਦੁਖੁ ਹੋਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਦੁਨੀਆ = ਮਾਇਆ, ਸ੍ਰਿਸ਼ਟੀ ਚਾਰ ਕੁ ਦਿਹਾੜੇ = ਦਿਨਾਂ ਦੀ ਹੀ ਹੈ, ਜਿਸ ਨੇ ਇਸ ਵਿਚ ਵਾਹਿਗੁਰੂ ਨੂੰ ਭੁਲਾ ਕੇ ਵਿਸ਼ੇ ਸੁੱਖ ਭੋਗਣਾ ਕੀਤੇ ਹਨ, ਉਸ ਨੂੰ ਅੱਗੇ ਪ੍ਰਲੋਕ ਵਿਚ ਦੁੱਖ ਹੀ ਪ੍ਰਾਪਤ ਹੋਈ = ਹੁੰਦਾ ਹੈ।

## ਗਲਾ ਵਾਲੇ ਹੈਨਿ ਘਣੇਰੇ; ਛਡਿ ਨ ਸਕੈ ਕੋਈ ॥

ਮਾਇਆ, ਸ੍ਰਿਸ਼ਟੀ ਦੇ ਤਿਆਗ ਦੀਆਂ ਗਲਾ = ਬਾਤਾਂ ਕਰਨ ਵਾਲੇ ਤੇ ਘਣੇਰੇ = ਬਹੁਤ ਹੈਨਿ = ਹਨ, ਪਰ ਇਸ ਮਾਇਆ ਦੇ ਮੋਹ, ਸ੍ਰਿਸ਼ਟੀ ਨੂੰ ਕੋਈ ਵੀ ਛੱਡ ਨ = ਨਹੀਂ ਸਕੈ = ਸਕਦਾ।

## ਮਖੀ; ਮਿਠੈ ਮਰਣਾ ॥

ਜਿਵੇਂ ਮੱਖੀ ਦਾ ਸਲ੍ਹਾਬ ਵਾਲੇ ਮਿੱਠੇ ਗੁੜ ਵਿਚ ਖੰਭਾਂ ਦੇ ਫਸਣ ਕਾਰਨ ਮਰਨਾ ਹੁੰਦਾ ਹੈ, ਇਸੇ ਪ੍ਰਕਾਰ ਜੀਵ ਰੂਪ ਮੱਖੀ ਦਾ ਪਦਾਰਥਾਂ ਰੂਪੀ ਸਲ੍ਹਾਬ ਵਾਲੇ ਮਾਇਆ ਰੂਪੀ ਮਿੱਠੇ ਗੁੜ ਵਿਚ ਬਿਧ ਨਿਖੇਧ ਕਰਮਾਂ ਰੂਪੀ ਖੰਭਾਂ ਦੇ ਫਸਣ ਕਾਰਨ ਮਰਨਾ ਹੁੰਦਾ ਹੈ।

## ਜਿਨ ਤੂ ਰਖਹਿ, ਤਿਨ ਨੇੜਿ ਨ ਆਵੈ; ਤਿਨ ਭਉ ਸਾਗਰੁ ਤਰਣਾ ॥੨॥

ਹੇ ਪਰਮੇਸ਼ਰ ! ਜਿਨ = ਜਿਨ੍ਹਾਂ ਨੂੰ ਤੂੰ ਕਿਰਪਾ ਕਰਕੇ ਰਖਹਿ = ਰੱਖਦਾ ਹੈਂ, ਤਿਨ = ਉਨ੍ਹਾਂ ਦੇ ਮਾਇਆ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆ ਸਕਦੀ ਅਤੇ ਤਿਨ = ਉਨ੍ਹਾਂ ਦਾ ਭਉ = ਭੈਦਾਇਕ ਸੰਸਾਰ ਸਾਗਰੁ = ਸਮੁੰਦਰ ਤੋਂ ਤਰਨਾ ਹੁੰਦਾ ਹੈ ॥੨॥

## ਪਉੜੀ ॥

## ਅਗਮ ਅਗੋਚਰੁ ਤੂ ਧਣੀ; ਸਚਾ ਅਲਖ ਅਪਾਰੁ ॥

ਹੇ ਮਨ ਦੇ ਸੰਕਲਪਾਂ ਵਿਕਲਪਾਂ ਤੋਂ ਅਗੰਮ **ਵਾ:** ਮਨ ਦੀ ਹੰਗਤਾ ਤੋਂ ਰਹਿਤ ਤੇ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਪਰਮੇਸ਼ਰ ! ਤੂੰ ਸਾਰਿਆਂ ਦਾ ਧਣੀ = ਮਾਲਕ ਹੈਂ ਅਤੇ ਸਚਾ = ਤ੍ਰੈਕਾਲ ਅਬਾਧ ਰੂਪ, ਅਲਖ = ਲਖਣ ਤੋਂ ਰਹਿਤ ਤੇ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ।

## ਤੂ ਦਾਤਾ, ਸਭਿ ਮੰਗਤੇ; ਇਕੋ ਦੇਵਣਹਾਰੁ ॥

ਹੇ ਪਰਮੇਸ਼ਰ ! ਤੂੰ ਸਭਨਾਂ ਦਾ ਦਾਤਾ = ਦਾਤਾਰ ਹੈਂ ਤੇ ਸਭਿ = ਸਾਰੇ ਜੀਵ ਤੇਰੇ ਪਾਸੋਂ ਦਾਤਾਂ ਮੰਗਤੇ = ਮੰਗਦੇ ਹਨ **ਵਾ:** ਸਾਰੇ ਤੇਰੇ ਦਰ ਦੇ ਮੰਗਤੇ = ਭਿਖਾਰੀ ਹਨ, ਇੱਕੋ ਤੂੰ ਹੀ ਸਭਨਾਂ ਨੂੰ ਦਾਤਾਂ ਦੇਵਣਹਾਰੁ = ਦੇਣ ਵਾਲਾ ਹੈਂ।

## ਜਿਨੀ ਸੇਵਿਆ, ਤਿਨੀ ਸੁਖੁ ਪਾਇਆ; ਗੁਰਮਤੀ ਵੀਚਾਰੁ ॥

ਹੇ ਪਰਮੇਸ਼ਰ ! ਗੁਰਮਤੀ = ਗੁਰ ਸਿੱਖਿਆ ਦੀ ਵੀਚਾਰ ਦੁਆਰਾ ਜਿਨੀ = ਜਿਨ੍ਹਾਂ ਪੁਰਖਾਂ ਨੇ ਤੈਨੂੰ ਸੇਵਿਆ = ਸੇਵਨਾ ਕੀਤਾ ਹੈ, ਤਿਨੀ = ਉਨ੍ਹਾਂ ਨੇ ਆਤਮਿਕ ਸੁਖੁ = ਅਨੰਦ **ਵਾ:** ਤੇਰੇ ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ।

## ਇਕਨਾ ਨੋ ਤੁਧੁ ਏਵੈ ਭਾਵਦਾ; ਮਾਇਆ ਨਾਲਿ ਪਿਆਰੁ ॥

ਹੇ ਪਰਮੇਸ਼ਰ ! ਇਕਨਾ = ਕਈ ਜੀਵਾਂ ਨੋ = ਨੂੰ ਤੁਧੁ = ਤੈਨੂੰ ਏਵੈ = ਇਸ ਤਰ੍ਹਾਂ ਰੱਖਣਾ ਹੀ ਭਾਵਦਾ = ਭਾਉਂਦਾ ਹੈ ਕਿ ਉਹ ਲੋਭੀ ਪੁਰਖ ਰਾਤ ਦਿਨੇ ਮਾਇਆ ਨਾਲਿ = ਸਾਥ ਪਿਆਰੁ = ਪ੍ਰੇਮ (ਸਨੇਹ) ਕਰਦੇ ਰਹਿੰਦੇ ਹਨ।

## ਗੁਰ ਕੈ ਸਬਦਿ ਸਲਾਹੀਐ; ਅੰਤਰਿ ਪ੍ਰੇਮ ਪਿਆਰੁ ॥

ਹੇ ਪ੍ਰਭੂ ! ਜੇਕਰ ਸਾਡੇ ਅੰਦਰ ਤੇਰੀ ਪ੍ਰਾਪਤੀ ਵਾਲੇ ਪ੍ਰੇਮ ਵਿਚ ਪ੍ਰੇਮ ਹੋਵੇ **ਵਾ:** ਸਾਡੇ ਮਨ ਦੇ ਅੰਦਰ ਪ੍ਰੇਮ ਤੇ ਸਰੀਰ ਵਿਚ ਪਿਆਰ ਹੋਵੇ **ਵਾ:** ਤੇਰੇ ਨਾਮ ਵਿਚ ਪ੍ਰੇਮ ਤੇ ਗੁਰ ਸ਼ਬਦ ਵਿਚ ਪਿਆਰ ਹੋਵੇ, ਤਾਂ ਫੇਰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਤੈਨੂੰ ਸਲਾਹੀਐ = ਸਾਲਾਹੁਣਾ ਕਰੀਦਾ ਹੈ।

## ਵਿਣੁ ਪ੍ਰੀਤੀ, ਭਗਤਿ ਨ ਹੋਵਈ; ਵਿਣੁ ਸਤਿਗੁਰ, ਨ ਲਗੈ ਪਿਆਰੁ ॥

ਹੇ ਪਰਮੇਸ਼ਰ! ਤੇਰੀ ਪ੍ਰਾਪਤੀ ਦੀ ਪ੍ਰੀਤੀ = ਲਗਨ ਤੋਂ ਵਿਣੁ = ਬਗ਼ੈਰ ਤੇਰੀ ਭਗਤਿ = ਭਗਤੀ ਨ = ਨਹੀਂ ਹੋਵਈ = ਹੋ ਸਕਦੀ ਅਤੇ ਸਤਿਗੁਰਾਂ ਤੋਂ ਵਿਣੁ = ਬਗ਼ੈਰ ਤੇਰੇ ਨਾਲ ਪਿਆਰੁ = ਪ੍ਰੇਮ ਵੀ ਨ = ਨਹੀਂ ਲਗੈ = ਲੱਗਦਾ।

## ਤੂ ਪ੍ਰਭੁ ਸਭਿ ਤੁਧੁ ਸੇਵਦੇ; ਇਕ ਢਾਢੀ ਕਰੇ ਪੁਕਾਰ ॥

ਹੇ ਪਰਮੇਸ਼ਰ! ਤੂੰ ਸਰਬ ਕਲਾ ਪ੍ਰਭੁ = ਸਮਰੱਥ ਹੈਂ, ਇਸੇ ਕਰਕੇ ਸਭਿ = ਸਾਰੇ ਜੀਵ ਤੁਧੁ = ਤੈਨੂੰ ਸੇਵਦੇ = ਭਜਨਾ (ਸੇਵਨਾ) ਕਰਦੇ ਹਨ, ਇਕ ਮੈਂ ਵੀ ਤੇਰਾ ਢਾਢੀ = ਜੱਸ ਗਾਉਣ ਵਾਲਾ **ਵਾ:** ਕੀਰਤਨੀਆ ਤੇਰੇ ਅੱਗੇ ਪੁਕਾਰ = ਫ਼ਰਿਆਦ ਕਰੇ = ਕਰਦਾ ਹਾਂ ?

***ਪ੍ਰਸ਼ਨ :*** *ਕੀ ਫ਼ਰਿਆਦ ਕਰਦਾ ਹੈਂ ?*

***ਗੁਰ-ਉੱਤਰ :***

## ਦੇਹਿ ਦਾਨੁ ਸੰਤੋਖੀਆ; ਸਚਾ ਨਾਮੁ ਮਿਲੈ ਆਧਾਰੁ ॥੧੯॥

ਹੇ ਪਰਮੇਸ਼ਰ! ਮੈਨੂੰ ਸੰਤੋਖੀਆ = ਸਬਰ ਰੂਪੀ ਦਾਨ ਦੇਹਿ = ਦੇਣਾ ਕਰ ਅਤੇ ਤੇਰੇ ਸੱਚੇ ਨਾਮ ਦਾ ਆਧਾਰੁ = ਆਸਰਾ ਮੈਨੂੰ ਮਿਲੈ = ਮਿਲ ਜਾਵੇ **ਵਾ:** ਸੰਤੋਖੀ ਗੁਰਾਂ ਦੁਆਰਾ ਇਹ ਦਾਨ ਦੇਣਾ ਕਰ ਕੇ ਮੈਨੂੰ ਤੇਰੇ ਸੱਚੇ ਨਾਮ ਦਾ ਆਸਰਾ ਮਿਲ ਜਾਵੇ ॥੧੯॥

[ਅੰਗ ੧੨੮੭]

## ਸਲੋਕ ਮਃ ੧ ॥

## ਰਾਤੀ ਕਾਲੁ ਘਟੈ; ਦਿਨਿ ਕਾਲੁ ॥ ਛਿਜੈ ਕਾਇਆ; ਹੋਇ ਪਰਾਲੁ ॥

ਹੇ ਭਾਈ! ਰਾਤੀ = ਰਾਤ ਦੇ ਕਾਲੁ = ਸਮੇਂ ਕਰਕੇ ਤੇ ਦਿਨ ਦੇ ਕਾਲੁ = ਸਮੇਂ ਕਰਕੇ ਉਮਰ ਘਟੈ = ਘਟਦੀ ਜਾਂਦੀ ਹੈ **ਵਾ:** ਜੋ ਰਾਤ ਵਿਸ਼ਿਆਂ ਵਿਚ ਬਤੀਤ ਹੁੰਦੀ ਹੈ, ਉਹ ਕਾਲ ਦਾ ਖਾਜਾ ਬਣ ਰਹੀ ਹੈ, ਜਿਹੜਾ ਦਿਨ ਦੁਨੀਆ ਦੇ ਧੰਦਿਆਂ ਤੇ ਝਗੜਿਆਂ ਵਿਚ ਬਤੀਤ ਹੁੰਦਾ ਹੈ, ਇਹ ਵੀ ਕਾਲ ਦਾ ਖਾਜਾ ਬਣ ਰਿਹਾ ਹੈ।

ਕਾਇਆ = ਦੇਹ ਦਾ ਬਲ ਛਿਜੈ = ਛਿਜਦਾ, ਨਾਸ਼ ਹੁੰਦਾ ਜਾ ਰਿਹਾ ਹੈ, ਅੰਤ ਨੂੰ ਇਹ ਦੇਹ ਬਿਰਧ ਹੋ ਕੇ ਪਰਾਲੁ = ਪਰਾਲੀ ਦੀ ਨਿਆਈਂ ਫੋਕੀ ਹੋਇ = ਹੋ ਜਾਂਦੀ ਹੈ **ਵਾ:** ਕਾਇਆ = ਦੇਹੀ ਛਿਜੈ = ਕ੍ਰਿਸ਼ (ਕਮਜ਼ੋਰ) ਹੋ ਜਾਂਦੀ ਹੈ ਤੇ ਅੰਤ ਨੂੰ ਗੁਣਾਂ **ਵਾ:** ਸੁਆਸਾਂ ਤੋਂ ਬਿਨਾਂ ਪਰਾਲੁ = ਪਰਾਲੀ ਵਤ ਖ਼ਾਲੀ ਹੋਇ = ਹੋ ਜਾਂਦੀ ਹੈ।

## ਵਰਤਣਿ ਵਰਤਿਆ; ਸਰਬ ਜੰਜਾਲੁ ॥

## ਭੁਲਿਆ, ਚੁਕਿ ਗਇਆ; ਤਪ ਤਾਲੁ ॥

ਇਹ ਜੀਵ ਸੰਸਾਰ ਦੇ ਵਰਤਣਿ = ਵਿਉਹਾਰਾਂ (ਪਦਾਰਥਾਂ) ਵਿਚ ਵਰਤਿਆ = ਵਰਤ ਰਿਹਾ, ਲੱਗਿਆ ਹੋਇਆ ਹੈ, ਇਸੇ ਕਰਕੇ ਇਸ ਨੂੰ ਕਰਤਾ ਭੋਗਤਾ ਆਦਿ ਦੇ ਬਹੁਤ ਸਰਬ = ਸਾਰੇ ਜੰਜਾਲੁ = ਬੰਧਨ ਪਏ ਹੋਏ ਹਨ **ਵਾ:** ਜੀਵ ਸੰਸਾਰ ਵਿਚ ਸਾਰੇ ਜੰਜਾਲਾਂ ਦੀ ਵਰਤਣਿ ਵਿਚ ਵਰਤਿਆ ਹੋਇਆ ਹੈ।

ਜੀਵ ਨੇ ਸੰਸਾਰਕ ਵਿਹਾਰਾਂ ਵਿਚ ਲੱਗ ਕੇ ਪਰਮੇਸ਼ਰ ਦੇ ਨਾਮ ਨੂੰ ਭੁਲਿਆ = ਵਿਸਾਰਿਆ ਹੋਇਆ ਹੈ, ਇਸ ਕਰਕੇ ਤਾਲੁ = ਸ਼ੀਘਰ ਹੀ ਗੁਰ ਸੇਵਾ ਰੂਪ ਤਪ ਕਰਨ ਵੱਲੋਂ **ਵਾ:** ਚਿੱਤ ਦੀ ਇਕਾਗਰਤਾ ਕਰਕੇ

ਨਾਮ ਜਪਣ ਰੂਪ ਤਪ ਵੱਲੋਂ **ਵਾ:** ਜਪ ਤਪ ਕਰਨ ਵੱਲੋਂ ਚੁਕਿ = ਖੁੰਝ ਗਿਆ ਹੈ **ਵਾ:** ਤਪ ਤਾਲੁ (ਤਪਤ + ਆਲੁ) ਤਪਤ = ਤੱਤਾ ਨਰਕਾਂ ਰੂਪੀ ਆਲੁ = ਘਰ **ਵਾ:** ਮਾਤਾ ਦਾ ਪੇਟ ਰੂਪੀ ਘਰ ਭੁੱਲ ਗਿਆ ਹੈ **ਵਾ:** ਈਰਖਾ **ਵਾ:** ਕਾਮ ਕ੍ਰੋਧ ਆਦਿ ਵਿਕਾਰਾਂ ਦਾ ਤਪਤ = ਤਪਾਇਆ ਹੋਇਆ ਸੰਸਾਰ ਰੂਪੀ ਘਰ ਵਿਚ ਵਾਹਿਗੁਰੂ ਨੂੰ ਭੁੱਲ ਗਿਆ ਹੈ **ਵਾ:** ਗੁਰ ਸੇਵਾ ਰੂਪ ਤਪ ਕਰਕੇ ਵਾਹਿਗੁਰੂ ਦੀ ਤਾਲੁ = ਤਲਾਸ਼ ਕਰਨੀ ਭੁੱਲ ਗਿਆ ਹੈ **ਵਾ:** ਮਹਾਂਵਾਕਾਂ ਰੂਪੀ ਤਾਲਾਂ ਨੂੰ ਪੂਰਨ ਵੱਲੋਂ ਖੁੰਝ ਗਿਆ ਹੈ।

**ਅਥਵਾ** ਪਰਮੇਸ਼ਰ ਨੂੰ ਭੁੱਲਿਆ ਹੋਇਆ ਜੀਵ ਤਪ ਦੇ ਤਾਲੁ = ਤਪਨੇ ਭਾਵ ਤਪ ਕਰਨ ਤੇ ਸਰੂਪ ਰੂਪੀ ਤਾਲ ਤੋਂ ਖੁੰਝ ਗਿਆ ਹੈ।

## ਅੰਧਾ; ਝਖਿ ਝਖਿ ਪਇਆ ਝੇਰਿ ॥
## ਪਿਛੈ ਰੋਵਹਿ; ਲਿਆਵਹਿ ਫੇਰਿ ॥

ਅੰਧਾ = ਅਗਿਆਨੀ ਜੀਵ ਵਿਸ਼ਿਆਂ ਦੀਆਂ ਝਖਾਂ ਮਾਰ ਕੇ ਤੇ ਪਦਾਰਥਾਂ ਦੀਆਂ ਝਖਾਂ ਮਾਰ ਮਾਰ ਕੇ **ਵਾ:** ਬੇ-ਅਰਥ ਬੋਲ ਬੋਲ ਕੇ **ਵਾ:** ਝਖਿ ਝਖਿ = ਖਪ ਖਪ ਕੇ ਸੰਸਾਰ **ਵਾ:** ਚੌਰਾਸੀ ਲੱਖ ਜੂਨ ਦੇ ਝੇਰਿ = ਖਾਤੇ ਵਿਚ ਡਿੱਗ ਪਿਆ ਹੈ **ਵਾ:** ਮੋਹ ਰੂਪੀ ਖਾਤੇ ਵਿਚ ਡਿੱਗ ਪਿਆ ਹੈ **ਵਾ:** ਮੌਤ ਦੇ ਮੂੰਹ ਰੂਪੀ ਝੇਰਿ = ਝੇਰੇ ਵਿਚ ਡਿੱਗ ਪਿਆ ਹੈ **ਵਾ:** ਨਰਕ ਰੂਪੀ ਝੇਰਿ = ਟੋਏ ਵਿਚ ਡਿੱਗ ਪਿਆ ਹੈ **ਵਾ:** ਝਖਿ ਝਖਿ = ਖਿੱਝ ਖਿੱਝ ਕੇ ਝੇਰਿ = ਝਗੜਿਆਂ ਵਿਚ ਪਿਆ ਹੋਇਆ ਹੈ।

ਜੀਵ ਦੇ ਮਰਨ ਤੋਂ ਪਿਛੈ = ਪਿੱਛੋਂ ਉਸਦੇ ਸੰਬੰਧੀ ਰੋਵਹਿ = ਰੋਣਗੇ ਕਿ ਕੋਈ ਫੇਰ ਇਸ ਨੂੰ ਮੋੜ ਕੇ ਲਿਆਵਹਿ = ਲਿਆਉਣਾ ਕਰੇ, ਪਰ ਉਹ ਮੋੜਿਆ ਨਹੀਂ ਜਾਣਾ **ਵਾ:** ਜੋ ਸੰਬੰਧੀ ਜੀਵ ਦੇ ਮਰਨ ਪਿੱਛੋਂ ਰੋਂਦੇ ਹਨ, ਕੀ ਉਹ ਸੰਬੰਧੀ ਮਰੇ ਹੋਏ ਜੀਵ ਨੂੰ ਫੇਰਿ = ਮੋੜ ਲਿਆਉਣਗੇ ਭਾਵ ਨਹੀਂ ਲਿਆ ਸਕਦੇ।

## ਬਿਨੁ ਬੂਝੇ; ਕਿਛੁ ਸੂਝੈ ਨਾਹੀ ॥ ਮੋਇਆ ਰੋਂਹਿ; ਰੋਂਦੇ ਮਰਿ ਜਾਂਹੀ ॥

ਪ੍ਰਲੋਕ ਦੀ ਹਾਲਤ ਗੁਰਾਂ ਦੇ ਪਾਸੋਂ ਬੂਝੇ = ਪੁੱਛੇ (ਸਮਝੇ) ਤੋਂ ਬਿਨੁ = ਬਗ਼ੈਰ ਅਗਿਆਨੀ ਜੀਵ ਨੂੰ ਕਿਛੁ = ਕੁਝ ਵੀ ਨਾਹੀ = ਨਹੀਂ ਸੂਝੈ = ਸੁੱਝਦਾ, ਦਿਸਦਾ **ਵਾ:** ਲੋਕ-ਪ੍ਰਲੋਕ ਦਾ ਗਿਆਨ ਨਹੀਂ ਸੁੱਝਦਾ। **ਵਾ:** ਤੂੰ ਪਦ ਦੇ ਲਖ ਅਰਥ ਨੂੰ ਬੁੱਝੇ ਤੋਂ ਬਗ਼ੈਰ ਜੀਵ ਨੂੰ ਕੁਝ ਵੀ ਤਤ ਪਦ ਦਾ ਲਖ ਅਰਥ ਨਹੀਂ ਸੁੱਝਦਾ।

ਜੋ ਮਾਇਆ = ਮਰਿਆਂ ਪੁਰਖਾਂ ਨੂੰ ਰੋਂਹਿ = ਰੋਂਦੇ ਹਨ, ਉਹ ਰੋਂਦੇ = ਰੋਣੇ ਵਾਲੇ ਵੀ ਪ੍ਰਾਲਬਧ ਪੂਰੀ ਹੋਣ ਤੋਂ ਮਰ ਜਾਂਹੀ = ਜਾਂਦੇ ਹਨ।

## ਨਾਨਕ; ਖਸਮੈ ਏਵੈ ਭਾਵੈ ॥ ਸੇਈ ਮੁਏ; ਜਿਨਿ ਚਿਤਿ ਨ ਆਵੈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਖਸਮੈ = ਮਾਲਕ ਪਰਮੇਸ਼ਰ ਨੂੰ ਏਵੈ = ਇਸ ਪ੍ਰਕਾਰ ਹੀ ਭਾਵੈ = ਭਾਉਂਦਾ ਹੈ।

ਸੇਈ = ਉਹ ਪਰਮੇਸ਼ਰ ਵੱਲੋਂ ਮੁਏ = ਮਰੇ ਹੋਏ ਹਨ, ਜਿਨਿ = ਜਿਨ੍ਹਾਂ ਨੂੰ ਪਰਮੇਸ਼ਰ ਚਿਤਿ = ਯਾਦ ਨ = ਨਹੀਂ ਆਵੈ = ਆਉਂਦਾ ਹੈ ॥੧॥

## ਮਃ ੧ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੀਵ ਤਾਂ ਮਰਦਾ ਨਹੀਂ, ਫੇਰ ਕਿਹੜੀ ਚੀਜ਼ ਮਰਦੀ ਹੈ ?*

***ਗੁਰ-ਉੱਤਰ :***

## ਮੁਆ ਪਿਆਰੁ ਪ੍ਰੀਤਿ ਮੁਈ; ਮੁਆ ਵੈਰੁ ਵਾਦੀ ॥

ਸੰਬੰਧੀਆਂ ਦਾ ਪਿਆਰੁ = ਸਨੇਹ ਮੁਆ = ਮਰ ਗਿਆ, ਪਦਾਰਥਾਂ ਦੀ ਪ੍ਰੀਤਿ = ਪ੍ਰੀਤੀ ਮੁਈ = ਮਰ ਗਈ, ਵੈਰੁ = ਵਿਰੋਧ ਵੀ ਮੁਆ = ਮਰ ਗਿਆ ਜਿਸ ਨਾਲ ਵਾਦੀ = ਝਗੜੇ ਹੁੰਦੇ ਸਨ **ਵਾ:** ਵੈਰਪੁਣਾ ਵੀ ਮਰ ਗਿਆ ਤੇ ਝਗੜੇ ਵੀ ਮਰ ਗਏ **ਵਾ:** ਝਗੜਿਆਂ ਕਰਕੇ ਪੈਦਾ ਹੋਇਆ ਵੈਰਪੁਣਾ ਵੀ ਮਰ ਗਿਆ ਹੈ।

## ਵੰਨੁ ਗਇਆ ਰੂਪੁ ਵਿਣਸਿਆ; ਦੁਖੀ ਦੇਹ ਰੁਲੀ ॥

ਕਾਲਾ, ਗੋਰਾ, ਕਣਕ ਵੰਨਾ ਆਦਿ ਵੰਨੁ = ਰੰਗ ਵੀ ਚਲਾ ਗਿਆ ਹੈ, ਮਧੁਰਾ, ਲੰਮਾ, ਦਰਮਿਆਨਾ ਆਦਿ ਰੂਪੁ = ਆਕਾਰ ਵੀ ਵਿਣਸਿਆ = ਨਾਸ਼ ਹੋ ਗਿਆ ਹੈ, ਜੀਵ ਆਤਮਾ ਆਪਣੇ ਸੰਸਕਾਰਾਂ ਅਨੁਸਾਰ ਪ੍ਰਲੋਕ ਵਿਚ ਜਾ ਕੇ ਦੁਖੀ ਹੋਇਆ ਤੇ ਇਹ ਦੇਹ = ਕਾਇਆ ਇਥੇ ਮਿੱਟੀ ਵਿਚ ਰੁਲੀ = ਰੁਲ ਗਈ **ਵਾ:** ਭਾਵੇਂ ਦੇਹ ਇਥੇ ਦੁਖੀ ਸੀ ਜਾਂ ਸੁਖੀ ਸੀ ਪਰ ਅੰਤ ਨੂੰ ਇਹ ਦੇਹੀ ਮਿੱਟੀ ਵਿਚ ਰੁਲ ਗਈ।

## ਕਿਥਹੁ ਆਇਆ ਕਹ ਗਇਆ; ਕਿਹੁ ਨ ਸੀਓ ਕਿਹੁ ਸੀ ॥

ਇਹ ਜੀਵ ਕਿਥਹੁ = ਕਿੱਥੋਂ ਭਾਵ ਕਿਸ ਜੂਨ ਵਿੱਚੋਂ ਆਇਆ ਸੀ ਤੇ ਕਹ = ਕਿਥੇ, ਕਿਧਰ ਭਾਵ ਕਿਸ ਜੂਨ ਵਿਚ ਚਲੇ ਗਿਆ ਸੀ, ਇਸ ਜੀਵ ਦਾ ਕਿਹੁ = ਕੀ ਰੂਪ ਸੀ ਅਤੇ ਕਿਹੁ = ਕੀ ਰੂਪ ਨ = ਨਹੀਂ ਸੀਓ = ਸੀ, ਇਹ ਕੁਝ ਪਤਾ ਨਹੀਂ ਇਹ ਪਰਮੇਸ਼ਰ ਹੀ ਜਾਣਦਾ ਹੈ **ਵਾ:** (ਕਿਹੁ ਨ ਸੀਓ, ਕਿ ਹੁਸੀ ॥) ਇਹ ਜੀਵ ਪਿੱਛੇ ਕੀ ਕਿਹੁ = ਕੁਝ ਸੀ ਅਤੇ ਅੱਗੇ ਜਾ ਕੇ ਕੀ ਹੁਸੀ = ਹੋਵੇਗਾ, ਇਸ ਗੱਲ ਦਾ ਪਰਮੇਸ਼ਰ ਤੋਂ ਬਗ਼ੈਰ ਕਿਸੇ ਨੂੰ ਵੀ ਕੁਝ ਪਤਾ ਨਹੀਂ ਹੈ।

## ਮਨਿ ਮੁਖਿ ਗਲਾ ਗੋਈਆ; ਕੀਤਾ ਚਾਉ ਰਲੀ ॥

ਬੇ-ਸਮਝ ਪੁਰਖ ਜਿਹੋ ਜਿਹੇ ਮਨਿ = ਚਿੱਤ ਵਿਚ ਸੰਕਲਪ ਕਰਦੇ ਹਨ, ਉਨ੍ਹਾਂ ਨੇ ਉਹੋ ਜਿਹੀਆਂ ਮੁਖਿ = ਮੂੰਹ ਨਾਲ ਗੱਲਾਂ ਬਾਤਾਂ ਗੋਈਆ = ਕਥੀਆਂ, ਆਖੀਆਂ ਹਨ, ਅਤੇ ਚਾਉ = ਉਤਸ਼ਾਹ ਦੇ ਨਾਲ ਰਲੀ = ਖ਼ੁਸ਼ੀਆਂ ਨੂੰ ਮਾਨਣਾ ਕੀਤਾ ਹੈ **ਵਾ:** ਪਰਮੇਸ਼ਰ, ਮੌਤ ਨੂੰ ਭੁਲਾ ਕੇ ਪਦਾਰਥਾਂ ਦੇ ਉਤਸ਼ਾਹ ਵਿਚ ਖ਼ੁਸ਼ੀਆਂ ਨੂੰ ਮਾਨਣਾ ਕੀਤਾ ਹੈ।

## ਨਾਨਕ, ਸਚੇ ਨਾਮ ਬਿਨੁ; ਸਿਰ ਖੁਰ ਪਤਿ ਪਾਟੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਨਾਮ ਜਪੇ ਤੋਂ ਬਿਨੁ = ਬਗ਼ੈਰ ਮਨਮੁਖ ਪੁਰਖਾਂ ਦੀ ਸਿਰ ਤੋਂ ਲੈ ਕੇ ਖੁਰ = ਪੈਰਾਂ ਤਕ ਪਤਿ = ਇੱਜ਼ਤ ਪਾਟੀ = ਫਟੀ ਹੋਈ ਹੈ, ਭਾਵ ਜਨਮ ਤੋਂ ਲੈ ਕੇ ਮਰਨ ਤਕ ਸਾਰੀ ਪਤ ਖੋਈ ਗਈ ਹੈ ॥੨॥

## ਪਉੜੀ ॥

## ਅੰਮ੍ਰਿਤ ਨਾਮੁ ਸਦਾ ਸੁਖਦਾਤਾ; ਅੰਤੇ ਹੋਇ ਸਖਾਈ ॥

ਹੇ ਭਾਈ! ਪਰਮੇਸ਼ਰ ਦਾ ਨਾਮ ਅੰਮ੍ਰਿਤ = ਅਮਰ ਕਰਨ ਵਾਲਾ, ਸਦਾ = ਹਮੇਸ਼ਾਂ ਸੁਖਦਾਤਾ = ਸੁੱਖਾਂ ਨੂੰ ਦੇਣ ਵਾਲਾ ਹੈ ਅਤੇ ਅੰਤੇ = ਅਖ਼ੀਰ ਵੇਲੇ ਪ੍ਰਲੋਕ ਵਿਚ ਸਖਾਈ = ਸਹਾਇਕ ਹੋਇ = ਹੁੰਦਾ ਹੈ।

## ਬਾਝੁ ਗੁਰੂ, ਜਗਤੁ ਬਉਰਾਨਾ; ਨਾਵੈ ਸਾਰ ਨ ਪਾਈ ॥

ਗੁਰੂ ਉਪਦੇਸ਼ ਤੋਂ ਬਾਝੁ = ਬਗ਼ੈਰ ਸਾਰਾ ਜਗਤੁ = ਸੰਸਾਰ ਬਉਰਾਨਾ = ਕਮਲਾ ਹੋਇਆ ਫਿਰਦਾ ਹੈ ਕਿ

ਉਹ ਇਸ ਨੇ ਪਰਮੇਸ਼ਰ ਦੇ ਨਾਵੈ = ਨਾਮ ਸਿਮਰਨ ਕਰਨ ਦੀ ਸਾਰ = ਖ਼ਬਰ ਨ = ਨਹੀਂ ਪਾਈ = ਪਾਉਣਾ ਕੀਤੀ।

## ਸਤਿਗੁਰੁ ਸੇਵਹਿ ਸੇ ਪਰਵਾਣੁ; ਜਿਨ੍ ਜੋਤੀ ਜੋਤਿ ਮਿਲਾਈ ॥

ਸੇ = ਉਹ ਪੁਰਖ ਪਰਵਾਣੁ = ਪ੍ਰਵਾਨਨੀਕ, ਸਫਲ ਹਨ, ਜਿਹੜੇ ਸਤਿਗੁਰੁ = ਸੱਚੇ ਗੁਰੂ ਨੂੰ ਸੇਵਹਿ = ਸੇਵਨਾ ਕਰਦੇ ਹਨ ਅਤੇ ਜਿਨ੍ = ਜਿਨ੍ਹਾਂ ਨੇ ਆਪਣੀ ਪਰਤਕ ਜੋਤ ਗੁਰ ਉਪਦੇਸ਼ ਦੁਆਰਾ ਜੋਤੀ ਪਰਮੇਸ਼ਰ ਵਿਚ ਮਿਲਾਈ = ਮਿਲਾ ਲਈ ਹੈ, **ਵਾ:** ਜੋਤਿ ਭਾਵ ਤੂੰ ਪਦ ਦੇ ਲਖ ਅਰਥ ਨੂੰ ਜੋਤਿ ਭਾਵ ਤਤ ਪਦ ਦੇ ਲਖ ਅਰਥ ਵਿਚ ਮਿਲਾ ਲਿਆ ਹੈ।

**ਅਥਵਾ** ਜੋ ਸਤਿਗੁਰਾਂ ਨੂੰ ਸੇਂਵਦੇ ਹਨ, ਉਹ ਪ੍ਰਮਾਣਿਤ ਹਨ।

***ਪ੍ਰਸ਼ਨ :*** *ਕਿਹੜੇ ਸਤਿਗੁਰਾਂ ਨੂੰ ਸੇਵਨਾ ਕਰਕੇ ਪ੍ਰਮਾਣਿਤ ਹੁੰਦੇ ਹਨ ?*

***ਗੁਰ-ਉੱਤਰ :*** ਜਿਨ੍ਹਾਂ ਗੁਰਾਂ ਨੇ ਜੋਤੀ ਪਰਮੇਸ਼ਰ ਵਿਚ ਆਪਣੀ **ਵਾ:** ਗੁਰਮੁਖਾਂ ਦੀ ਜੋਤਿ ਮਿਲਾਈ = ਮਿਲਾਉਣਾ ਕੀਤੀ ਹੈ।

## ਸੋ ਸਾਹਿਬੁ, ਸੋ ਸੇਵਕੁ ਤੇਹਾ; ਜਿਸੁ ਭਾਣਾ ਮੰਨਿ ਵਸਾਈ ॥

ਜਿਸ ਦੇ ਮੰਨਿ = ਚਿੱਤ ਵਿਚ ਪਰਮੇਸ਼ਰ ਆਪਣਾ ਭਾਣਾ = ਹੁਕਮ ਮੰਨਣਾ ਵਸਾਈ = ਵਸਾਉਂਦਾ ਹੈ **ਵਾ:** ਜਿਸ ਨੇ ਪ੍ਰਭੂ ਦੇ ਭਾਣਾ = ਹੁਕਮ ਨੂੰ ਆਪਣੇ ਚਿੱਤ ਵਿਚ ਵਸਾਉਣਾ ਕੀਤਾ ਹੈ, ਜਿਹੋ ਜਿਹਾ ਸੋ = ਉਹ ਸਾਹਿਬੁ = ਮਾਲਕ ਪਰਮੇਸ਼ਰ ਹੈ, ਤੇਹਾ = ਤਿਹੋ ਜਿਹਾ ਹੀ ਸੋ = ਉਹ ਸੇਵਕ = ਦਾਸ ਹੋ ਜਾਂਦਾ ਹੈ।

## ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ; ਅੰਧਾ ਅੰਧੁ ਕਮਾਈ ॥

ਆਪਣੈ = ਆਪ ਦੇ ਭਾਣੈ = ਖ਼ੁਦ ਪਸੰਦੀ ਵਾਲੇ ਸੁਭਾਅ, ਹੁਕਮ ਵਿਚ ਚੱਲ ਕੇ ਕਹੁ = ਦੱਸੋ ਕਿਨਿ = ਕਿਸ ਪੁਰਖ ਨੇ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ, ਭਾਵ ਕਿਸੇ ਨੇ ਵੀ ਸੁੱਖ ਨਹੀਂ ਪਾਉਣਾ ਕੀਤਾ, ਅੰਧਾ = ਅੰਨ੍ਹਾ, ਅਗਿਆਨੀ ਜੀਵ ਅੰਧੁ = ਅਗਿਆਨਤਾਈ ਦੀ ਕਮਾਈ ਹੀ ਕਰਦਾ ਰਹਿੰਦਾ ਹੈ **ਵਾ:** ਅੰਧਤਾਈ ਨੂੰ ਕਮਾਈ = ਕਮਾਉਂਦਾ ਹੈ।

## ਬਿਖਿਆ ਕਦੇ ਹੀ ਰਜੈ ਨਾਹੀ; ਮੂਰਖ ਭੁਖ ਨ ਜਾਈ ॥

ਜੀਵ ਬਿਖਿਆ = ਵਿਸ਼ਿਆਂ ਨੂੰ ਭੋਗਦਾ **ਵਾ:** ਬਿਖਿਆ = ਮਾਇਆ ਨੂੰ ਇਕੱਤਰ ਕਰਦਾ ਕਦੇ = ਕਦਾਚਿਤ ਵੀ ਨਾਹੀ = ਨਹੀਂ ਰਜੈ = ਰੱਜਦਾ, ਤ੍ਰਿਪਤ ਹੁੰਦਾ, ਕਿਉਂਕਿ ਮੂਰਖ = ਬੇਸਮਝ ਪੁਰਖ ਦੀ ਤ੍ਰਿਸ਼ਨਾ ਰੂਪੀ ਭੁਖ ਨ = ਨਹੀਂ ਜਾਈ = ਜਾਂਦੀ।

## ਦੂਜੈ ਸਭੁ ਕੋ ਲਗਿ ਵਿਗੁਤਾ; ਬਿਨੁ ਸਤਿਗੁਰ, ਬੂਝ ਨ ਪਾਈ ॥

ਸਭੁ = ਹਰ ਕੋ = ਕੋਈ ਦੂਜੈ = ਦਵੈਤ-ਭਾਵ ਵਿਚ **ਵਾ:** ਇਕ ਵਾਹਿਗੁਰੂ ਨੂੰ ਛਡ ਕੇ ਦੂਜੈ = ਦੂਸਰੇ ਪਦਾਰਥਾਂ ਵਿਚ ਲੱਗ ਕੇ ਵਿਗੁਤਾ = ਖ਼ਰਾਬ ਹੋ ਰਿਹਾ ਹੈ, ਸਤਿਗੁਰ = ਸੱਚੇ ਗੁਰੂ ਤੋਂ ਬਿਨੁ = ਬ਼ਗੈਰ ਕਿਸੇ ਨੇ ਵੀ ਆਪਣੇ ਸਰੂਪ ਦੀ ਬੂਝ = ਸਮਝ ਨ = ਨਹੀਂ ਪਾਈ = ਪਾਉਣਾ ਕੀਤੀ।

## ਸਤਿਗੁਰੁ ਸੇਵੇ ਸੋ ਸੁਖੁ ਪਾਏ; ਜਿਸ ਨੋ ਕਿਰਪਾ ਕਰੇ ਰਜਾਈ ॥੨੦॥

ਜਿਸ ਨੋ = ਉੱਤੇ ਰਜਾਈ = ਆਗਿਆ ਵਿਚ ਚਲਾਉਣ ਵਾਲਾ ਪਰਮੇਸ਼ਰ ਕਿਰਪਾ = ਮੇਹਰ ਦੀ ਦ੍ਰਿਸ਼ਟੀ

ਕਰੇ = ਕਰਦਾ ਹੈ, ਉਹ ਸਤਿਗੁਰੂ = ਸੱਚੇ ਗੁਰੂ ਨੂੰ ਸੇਵੇ = ਸੇਵਨਾ ਕਰਦਾ ਹੈ ਅਤੇ ਸੋ = ਉਹੋ ਹੀ ਸੁਖੁ = ਆਨੰਦ ਸਰੂਪ, ਆਤਮਿਕ ਸੁਖ ਨੂੰ ਪਾਏ = ਪਾਉਣਾ ਕਰਦਾ ਹੈ ॥੨੦॥

## ਸਲੋਕ ਮਃ ੧ ॥

## ਸਰਮੁ ਧਰਮੁ ਦੁਇ ਨਾਨਕਾ; ਜੇ ਧਨੁ ਪਲੈ ਪਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਜੀਵ ਦੇ ਨਾਮ ਰੂਪ ਧਨ ਰਿਦੇ ਰੂਪੀ ਪਲੈ = ਲੜ ਵਿਚ ਗੁਰ ਉਪਦੇਸ਼ ਦੁਆਰਾ ਪਾਇ = ਪੈ ਜਾਵੇ **ਵਾ:** ਗੁਰਾਂ ਦੁਆਰਾ ਪਾ ਲਵੇ ਤਾਂ ਸਰਮੁ = ਲੱਜਾ ਤੇ ਧਰਮ ਦੁਇ = ਦੋਵੇਂ ਰਹਿ ਜਾਂਦੇ ਹਨ **ਵਾ:** ਸਰਮੁ = ਵੈਰਾਗ ਤੇ ਸਤ-ਚਿੱਤ ਅਨੰਦ ਸਰੂਪ ਰੂਪੀ ਧਰਮ ਦੀ ਪ੍ਰਾਪਤੀ ਇਹ ਦੋਵੇਂ ਰਹਿ ਜਾਂਦੇ ਹਨ।

## ਸੋ ਧਨੁ ਮਿਤ੍ਰੁ ਨ ਕਾਂਢੀਐ; ਜਿਤੁ ਸਿਰਿ ਚੋਟਾਂ ਖਾਇ ॥

ਸੋ = ਉਹ ਪ੍ਰਤੱਖ ਧਨ ਮਿਤ੍ਰ = ਸੱਜਣ ਨ = ਨਹੀਂ ਕਾਂਢੀਐ = ਕਹਿਆ ਜਾਂਦਾ, ਜਿਤੁ = ਜਿਸ ਧਨ ਕਰਕੇ ਸਿਰ ਉੱਤੇ ਜਮਾਂ ਦੀਆਂ ਚੋਟਾਂ = ਸੱਟਾਂ ਖਾਇ = ਖਾਣਾ ਕਰੀਦੀਆਂ ਹਨ।

## ਜਿਨ ਕੈ ਪਲੈ ਧਨੁ ਵਸੈ; ਤਿਨ ਕਾ ਨਾਉ ਫਕੀਰ ॥

ਜਿਨ = ਜਿਨ੍ਹਾਂ ਕੈ = ਦੇ ਪਲੈ = ਲੜ ਵਿਚ ਪ੍ਰਤੱਖ ਧਨ ਵਸੈ = ਵੱਸਦਾ ਹੈ, ਤਿਨ = ਉਨ੍ਹਾਂ ਕਾ = ਦਾ ਨਾਉ = ਨਾਮ ਅਸਲੀ ਫਕੀਰ = ਕੰਗਾਲ ਹੈ।[1]

## ਜਿਨ੍ ਕੈ ਹਿਰਦੈ ਤੂ ਵਸਹਿ; ਤੇ ਨਰ ਗੁਣੀ ਗਹੀਰ ॥੧॥

ਹੇ ਪਰਮੇਸ਼ਰ ! ਜਿਨ੍ ਕੈ = ਜਿਨ੍ਹਾਂ ਦੇ ਹਿਰਦੈ = ਚਿੱਤ ਵਿਚ ਤੂ ਵਸਹਿ = ਵੱਸਦਾ ਹੈਂ ਤੇ = ਉਹ ਨਰ = ਪੁਰਖ ਤੇਰੇ ਸਰੂਪ ਦੀ **ਵਾ:** ਗੁਰਾਂ ਦੀ ਸਖਿਆਤਤਾ ਪਾ ਕੇ ਸ਼ੁਭ ਗੁਣੀ = ਗੁਣਾਂ ਦਾ ਗਹੀਰ = ਸਮੁੰਦਰ ਬਣ ਜਾਂਦੇ ਹਨ ॥੧॥

## ਮਃ ੧ ॥

## ਦੁਖੀ ਦੁਨੀ ਸਹੇੜੀਐ; ਜਾਇ, ਤ ਲਗਹਿ ਦੁਖ ॥

ਜਦ ਦੁਨੀ = ਮਾਇਆ ਸਹੇੜੀਐ = ਇਕੱਤਰ, ਜੋੜਨਾ ਕਰੀਦੀ ਹੈ, ਉਦੋਂ ਵੀ ਦੁਖੀ ਹੋਈਦਾ ਹੈ, ਜਦ ਚਲੀ ਜਾਇ = ਜਾਵੇ ਤ = ਤਦ ਵੀ ਦੁੱਖ ਹੀ ਲਗਹਿ = ਲੱਗਦਾ ਹੈ **ਵਾ:** ਰੱਖਿਆ ਕਾਲ ਵਿਚ ਵੀ ਦੁੱਖ ਲੱਗਦਾ ਹੈ।

## ਨਾਨਕ, ਸਚੇ ਨਾਮ ਬਿਨੁ; ਕਿਸੈ ਨ ਲਥੀ ਭੁਖ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਆਸਾ ਰੂਪ ਭੁੱਖ ਲਥੀ = ਉਤਰੀ ਨ = ਨਹੀਂ ਹੈ।

---

੧. ਜਿਨ੍ਹਾਂ ਦੇ ਰਿਦੇ ਰੂਪੀ ਪੱਲੇ ਵਿਚ ਨਾਮ ਰੂਪ ਧਨ ਵੱਸਦਾ ਹੈ, ਉਨ੍ਹਾਂ ਦਾ ਨਾਮ ਅਸਲੀ ਫਕੀਰ = ਤਿਆਗੀ ਹੈ, ਭਾਵ ਉਹ ਦੁਨੀਆਂ ਵਿਚ ਫ਼ਕੀਰ ਕਹਾ ਸਕਦੇ ਹਨ।

## ਰੂਪੀ ਭੁਖ ਨ ਉਤਰੈ; ਜਾਂ ਦੇਖਾਂ ਤਾਂ ਭੁਖ ॥

ਜੀਵ ਦੀ ਰੂਪੀ = ਸੋਹਣੇ ਸਰੂਪਾਂ ਨੂੰ ਵੇਖਣ ਨਾਲ ਭੁਖ ਨ = ਨਹੀਂ ਉਤਰੈ = ਉਤਰਦੀ, ਜਾਂ = ਜਦ ਸੋਹਣੇ ਸਰੂਪਾਂ ਨੂੰ ਦੇਖਾਂ = ਵੇਖਦਾ ਹੈ ਤਾਂ = ਤਦ ਹੋਰ ਤ੍ਰਿਸ਼ਨਾ ਰੂਪ ਭੁੱਖ ਵਧਦੀ ਹੈ **ਵਾ:** ਤਦ ਹੋਰ ਰੂਪਾਂ ਨੂੰ ਵੇਖਣ ਦੀ ਭੁੱਖ ਵਧਦੀ ਹੈ **ਵਾ:** ਜਦ ਵੀ ਉਹ ਵੇਖੀਦੇ ਹਨ, ਤਦ ਪਦਾਰਥਾਂ, ਵਿਸ਼ਿਆਂ ਦੇ ਭੁੱਖੇ ਹੀ ਵੇਖੀਦੇ ਹਨ।

## ਜੇਤੇ ਰਸ ਸਰੀਰ ਕੇ; ਤੇਤੇ ਲਗਹਿ ਦੁਖ ॥੨॥

ਜੇਤੇ = ਜਿਤਨੇ ਵੀ ਸਰੀਰ = ਤਨ ਕੇ = ਦੇ ਭੋਗਣ, ਸੁੰਘਣ, ਸਪਰਸ਼ਤਾ ਆਦਿ ਦੇ ਰਸ ਹਨ, ਤੇਤੇ = ਉਤਨੇ ਹੀ ਦੁੱਖ ਆ ਲਗਹਿ = ਲੱਗਦੇ ਹਨ **ਵਾ:** ਜੀਵ ਨੇ ਜਿਤਨੇ ਵੀ ਸਰੀਰ ਦੇ ਭੋਗਣ, ਸੁੰਘਣ, ਪਹਿਰਣ, ਖਾਣ ਆਦਿ ਰਸਾਂ ਵਿਚ ਚਿੱਤ ਨੂੰ ਲਾਉਣਾ ਕੀਤਾ ਹੈ, ਉਤਨੇ ਹੀ ਜੀਵ ਨੂੰ ਦੁੱਖ ਆ ਲੱਗਦੇ ਹਨ ॥੨॥

## ਮ: ੧ ॥

## ਅੰਧੀ ਕੰਮੀ ਅੰਧੁ ਮਨੁ; ਮਨਿ ਅੰਧੈ ਤਨੁ ਅੰਧੁ ॥

ਜੋ ਅੰਧੀ = ਅੰਨ੍ਹੇ, ਅਗਿਆਨਤਾਈ ਵਾਲੇ ਕੰਮੀ = ਕੰਮਾਂ ਨੂੰ ਕਰਦਾ ਹੈ, ਉਸ ਦਾ ਮਨੁ = ਚਿੱਤ ਵੀ ਅੰਧੁ = ਅਗਿਆਨੀ ਹੋ ਜਾਂਦਾ ਹੈ, ਜਦ ਮਨਿ = ਚਿੱਤ ਅੰਧੈ = ਅੰਨ੍ਹਾ, ਅਗਿਆਨੀ ਹੋ ਜਾਂਦਾ ਹੈ, ਤਦ ਤਨੁ = ਸਰੀਰ ਨਾਲ ਵੀ ਅੰਧੁ = ਅੰਧਤਾਈ, ਅਗਿਆਨਤਾਈ ਵਾਲੇ ਕੰਮ ਕਰਨ ਲੱਗ ਜਾਂਦਾ ਹੈ।

## ਚਿਕੜਿ ਲਾਇਐ, ਕਿਆ ਥੀਐ; ਜਾਂ ਤੁਟੈ ਪਥਰ ਬੰਧੁ ॥

ਜਾਂ = ਜਦ ਹੜ੍ਹ ਦੇ ਪਾਣੀ ਦੇ ਤੇਜ਼ ਪਰਵਾਹ ਨਾਲ ਪੱਥਰਾਂ ਦਾ ਬੰਧੁ = ਬੰਨ੍ਹ ਤੁਟੈ = ਟੁੱਟ ਜਾਵੇ, ਤਦ ਚਿਕੜਿ = ਗਾਰਾ ਲਾਇਐ = ਲਗਾਉਣ ਨਾਲ ਕਿਆ = ਕੀ ਥੀਐ = ਹੋ ਸਕਦਾ ਹੈ, ਭਾਵ ਕੁਝ ਨਹੀਂ ਹੋ ਸਕਦਾ।

ਇਸੇ ਤਰ੍ਹਾਂ ਜਦ ਵਿਕਾਰਾਂ ਰੂਪੀ ਹੜ੍ਹ ਦੇ ਪਾਣੀ ਦੇ ਤੇਜ਼ ਪਰਵਾਹ ਨਾਲ ਵੱਡੇ ਵੱਡੇ ਸਾਧਨਾਂ ਰੂਪੀ ਪੱਥਰਾਂ ਦਾ ਬੰਨ੍ਹ ਟੁੱਟ ਜਾਵੇ, ਤਦ ਸਮਾਨ ਸਾਧਨ ਰੂਪੀ ਚਿਕੜਿ = ਗਾਰਾ ਲਗਾਉਣ ਨਾਲ ਕੀ ਹੋ ਸਕਦਾ ਹੈ।

ਅਰਥਾਤ ਕਾਮ ਆਦਿ ਵਿਕਾਰਾਂ ਨੇ ਵੱਡੇ ਵੱਡੇ ਗਿਆਨਵਾਨ ਜੈਮਨੀ ਰਿਖੀ ਵਰਗੇ ਸਿੰਙੀ ਰਿਖੀ ਵਰਗੇ ਡੁਲਾ ਦਿੱਤੇ ਸਨ।

## ਬੰਧੁ ਤੁਟਾ ਬੇੜੀ ਨਹੀ; ਨਾ ਤੁਲਹਾ ਨਾ ਹਾਥ ॥

ਲਾਲਚ ਰੂਪੀ ਲਹਿਰ ਆਉਣ ਕਰਕੇ ਸੰਤੋਖ ਰੂਪੀ ਬੰਧੁ = ਬੰਨ੍ਹ ਤੁਟਾ = ਟੁੱਟ ਗਿਆ ਹੈ **ਵਾ:** ਕਾਮਾਦਿਕ ਵਿਕਾਰਾਂ ਕਰਕੇ ਸਾਧਨਾ ਰੂਪੀ ਬੰਧੁ = ਬੰਨ੍ਹ ਵੀ ਟੁੱਟ ਗਿਆ ਹੈ, ਭਗਤੀ ਰੂਪੀ ਬੇੜੀ = ਕਿਸ਼ਤੀ ਵੀ ਕੋਲ ਨਹੀਂ ਹੈ ਜਿਸ ਉੱਤੇ ਅਸਵਾਰ ਹੋ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਣਾ ਹੋਵੇ, ਪ੍ਰੇਮ ਰੂਪੀ ਤੁਲਹਾ = ਵੀ ਨਾ = ਨਹੀਂ ਹੈ, ਵੈਰਾਗ ਰੂਪੀ ਹਾਥ = ਚੱਪੂ ਵੀ ਨਾ = ਨਹੀਂ ਹੈ **ਵਾ:** ਹਾਥ = ਹੱਥ ਵਿਚ ਪਕੜਨ ਵਾਸਤੇ ਬਿਬੇਕ ਰੂਪੀ ਵੰਞੀ ਵੀ ਨਹੀਂ ਹੈ **ਵਾ:** ਮੁਕਤ ਰੂਪ ਹਾਥ = ਹੱਥ ਦੀ ਪ੍ਰਾਪਤੀ ਵਾਸਤੇ ਨਾਮ ਰੂਪ ਜਹਾਜ਼ ਨਹੀਂ ਹੈ **ਵਾ:** ਹਾਥ ਦੀ ਨਿਆਈਂ ਨਾਮ ਰੂਪ ਜਹਾਜ਼ ਵੀ ਨਹੀਂ ਹੈ।

## ਨਾਨਕ ਸਚੇ ਨਾਮ ਵਿਣੁ; ਕੇਤੇ ਡੁਬੇ ਸਾਥ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਨਾਮ ਰੂਪੀ ਜਹਾਜ਼ ਤੋਂ ਵਿਣੁ = ਬਗ਼ੈਰ,

ਕੇਤੇ = ਕਿਤਨੇ ਹੀ ਸਾਥ = ਕਾਫ਼ਲਿਆਂ ਦੇ ਕਾਫ਼ਲੇ **ਵਾ**: ਪੂਰਾਂ ਦੇ ਪੂਰ ਸੰਸਾਰ-ਸਮੁੰਦ੍ਰ ਵਿਚ **ਵਾ**: ਕਾਮਾਦਿਕ ਵਿਕਾਰਾਂ ਰੂਪੀ ਸਮੁੰਦਰ ਵਿਚ ਡੁਬੇ = ਡੁੱਬ ਗਏ ਹਨ ॥੩॥

## ਮਃ ੧ ॥

## ਲਖ ਮਣ ਸੁਇਨਾ, ਲਖ ਮਣ ਰੁਪਾ; ਲਖ ਸਾਹਾ ਸਿਰਿ ਸਾਹ ॥

ਭਾਵੇਂ ਕਿਸੇ ਦੇ ਕੋਲ ਲੱਖਾਂ ਮਣਾਂ ਸੁਇਨਾ = ਸੋਨਾ ਹੋਵੇ, ਲੱਖਾਂ ਮਣਾਂ ਰੁਪਾ = ਚਾਂਦੀ ਹੋਵੇ, ਲੱਖਾਂ ਸਾਹਾ = ਸ਼ਾਹੂਕਾਰਾਂ ਦਾ ਸਿਰਿ = ਸ਼ਿਰੋਮਣੀ ਸਾਹ = ਸ਼ਾਹੂਕਾਰ ਹੋਵੇ।

## ਲਖ ਲਸਕਰ, ਲਖ ਵਾਜੇ ਨੇਜੇ; ਲਖੀ ਘੋੜੀ ਪਾਤਿਸਾਹ ॥

ਭਾਵੇਂ ਕਿਸੇ ਦੇ ਕੋਲ ਲਖ = ਲੱਖਾਂ ਲਸਕਰ = ਫ਼ੌਜਾਂ ਹੋਣ, ਲਖ = ਲੱਖਾਂ ਹੀ ਸਲਾਮੀ ਵੇਲੇ ਵਾਜੇ ਵਜਾਉਣ ਵਾਲੇ ਹੋਣ, ਲੱਖਾਂ ਹੀ ਨੇਜੇ = ਬਰਛਿਆਂ ਵਾਲੇ ਸੂਰਮੇ ਹੋਣ, ਲਖੀ = ਲੱਖਾਂ ਹੀ ਘੋੜੀ = ਘੋੜਿਆਂ ਵਾਲੀ ਫ਼ੌਜ ਹੋਵੇ, ਐਸਾ ਚੱਕਰਵਰਤੀ ਪਾਤਿਸਾਹ = ਬਾਦਸ਼ਾਹ ਹੋਵੇ।

## ਜਿਥੈ ਸਾਇਰੁ ਲੰਘਣਾ; ਅਗਨਿ ਪਾਣੀ ਅਸਗਾਹ ॥

ਜਿਥੈ = ਜਿਥੇ ਪ੍ਰਲੋਕ ਰੂਪੀ ਰਸਤੇ ਵਿਚ ਜਾਣ ਵਾਸਤੇ ਸਾਇਰੁ = ਸਮੁੰਦਰ ਵਤ ਕਠਿਨ ਪਾਰ ਹੋਣ ਵਾਲੀ ਵੈਤਰਨੀ ਨਦੀ ਵਿੱਚੋਂ ਲੰਘਣਾ = ਜਾਣਾ ਪੈਂਦਾ ਹੈ, ਉਥੇ ਦਸ ਹਜ਼ਾਰ ਜੋਜਨ ਅਗਨਿ = ਅੱਗ ਦਾ ਕੁੰਡ ਆਉਂਦਾ ਮੰਨਿਆ ਹੈ ਅਤੇ ਪਾਣੀ = ਜਲ ਵੀ ਅਸਗਾਹ = ਅਥਾਹ ਹੈ, ਭਾਵ ਲਹੂ ਪਾਕ ਨਾਲ ਭਰੀ ਹੋਈ ਹੈ।

## ਕੰਧੀ ਦਿਸਿ ਨ ਆਵਈ; ਧਾਹੀ ਪਵੈ ਕਹਾਹ ॥

ਉਸ ਵੈਤਰਨੀ ਨਦੀ ਦਾ ਪਰਲਾ ਕੰਧੀ = ਕਿਨਾਰਾ ਵੀ ਦਿਸਿ = ਦ੍ਰਿਸ਼ਟੀ ਵਿਚ ਨ = ਨਹੀਂ ਆਵਈ = ਆਉਂਦਾ, ਉਥੇ ਜੀਵਾਂ ਦਾ ਧਾਹੀ = ਢਾਹਾਂ ਮਾਰਦਿਆਂ ਦਾ ਕਹਾਹ = ਡੰਡਰੌਲਾ ਪਵੈ = ਪੈਂਦਾ ਹੈ **ਵਾ**: ਉਥੇ ਜੀਵ ਧਾਹਾਂ ਮਾਰਦੇ ਹਨ ਤੇ ਕਹਾਹ = ਡੰਡਰੌਲੀ ਪਵੈ = ਪੈਂਦੀ ਹੈ।

**ਵਾ**: ਜਿਥੇ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਣਾ ਬਹੁਤ ਕਠਿਨ ਹੈ, ਕਿਉਂਕਿ ਇਸ ਵਿਚ ਤ੍ਰਿਸ਼ਨਾ, ਕਾਲ ਰੂਪੀ ਅਗਨਿ = ਅੱਗ ਹੈ, ਪਦਾਰਥਾਂ ਰੂਪੀ ਪਾਣੀ ਹੈ ਅਤੇ ਜੋ ਅਤਿਅੰਤ ਅਸਗਾਹ = ਡੂੰਘਾ ਹੈ।

ਸੰਸਾਰ-ਸਮੁੰਦ੍ਰ ਵਿਚ ਪ੍ਰਲੋਕ ਰੂਪੀ **ਵਾ**: ਵੈਰਾਗ, ਮੁਕਤ ਰੂਪੀ ਕੰਧੀ = ਕਿਨਾਰਾ ਦਿਸਿ = ਦ੍ਰਿਸ਼ਟੀ ਵਿਚ ਨ = ਨਹੀਂ ਆਵਈ = ਆਉਂਦਾ, ਜੀਵ ਧਾਹਾਂ ਮਾਰਦੇ ਹਨ ਤੇ ਡੰਡਰੌਲਾ ਪੈ ਰਿਹਾ ਹੈ।

## ਨਾਨਕ, ਓਥੈ ਜਾਣੀਅਹਿ; ਸਾਹ ਕੇਈ ਪਾਤਿਸਾਹ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਥੇ ਪ੍ਰਲੋਕ ਵਿਚ ਜਾਣੀਅਹਿ = ਜਾਣਿਆ ਜਾਂਦਾ ਹੈ ਕਿ ਸਾਹ = ਸ਼ਾਹੂਕਾਰ ਕੇਈ = ਕਿਹੜਾ ਹੈ ਤੇ ਪਾਤਿਸਾਹ = ਬਾਦਸ਼ਾਹ ਕਿਹੜਾ ਹੈ ॥੪॥

## ਪਉੜੀ ॥

## ਇਕਨ੍ਾ ਗਲੀਂ ਜੰਜੀਰ; ਬੰਦਿ ਰਬਾਣੀਐ ॥

(ਦੂਸਰਾ ਪਾਠ 'ਬੰਦਿਰ ਬਾਣੀਐ')

ਇਕਨਾਂ ਦੇ ਗਲੀ = ਗਲਾਂ ਵਿਚ ਵਾਸ਼ਨਾ ਦੇ ਜੰਜੀਰ = ਸੰਗਲ ਪਏ ਹੋਏ ਹਨ, ਇਸੇ ਕਰਕੇ ਉਹ

ਰਬਾਣੀਐ = ਰੱਬ ਦੇ ਬੰਦਿ = ਬੰਦੀਖ਼ਾਨੇ ਵਿਚ ਪਾਏ ਜਾਣਗੇ **ਵਾ:** ਉਨ੍ਹਾਂ ਨੂੰ ਰੱਬ ਦੇ ਬੰਦਿ = ਬੰਦੇ, ਜਮਦੂਤ ਪਕੜ ਲੈਣਗੇ **ਵਾ:** (ਬੰਦਿਰ ਬਾਣੀਐ) ਜਿਨ੍ਹਾਂ ਦੀ ਬੰਦਿਰ = ਬਾਂਦਰਾਂ ਵਾਲੀ ਬਾਣੀਐ = ਬਾਣੀ, ਆਦਤ ਹੈ ਭਾਵ ਬਾਂਦਰਾਂ ਵਤ ਚੰਚਲ ਸੁਭਾਅ ਹੈ, ਉਨ੍ਹਾਂ ਇਕਨਾਂ ਦੇ ਗਲਾਂ ਵਿਚ ਮੋਹ ਰੂਪੀ ਜ਼ੰਜੀਰਾਂ ਪੈਂਦੀਆਂ ਹਨ।

**[ਅੰਗ ੧੨੮੮]**

## ਬਧੇ ਛੁਟਹਿ ਸਚਿ; ਸਚੁ ਪਛਾਣੀਐ ॥
## ਲਿਖਿਆ ਪਲੈ ਪਾਇ; ਸੋ ਸਚੁ ਜਾਣੀਐ ॥

ਸਚਿ = ਸੱਚੇ ਨਾਮ ਨੂੰ ਜਪਣੇ ਕਰਕੇ ਜੂਨਾਂ ਦੀ ਕੈਦ ਵਿਚ ਬਧੇ = ਬੰਨ੍ਹੇ ਹੋਏ ਛੁਟਹਿ = ਛੁੱਟ ਜਾਂਦੇ ਹਨ, ਇਸ ਕਰਕੇ ਸਚੁ = ਸੱਚ ਸਰੂਪ ਨੂੰ ਪਛਾਣੀਐ = ਪਛਾਣਨਾ ਕਰੀਏ **ਵਾ:** ਜਿਨ੍ਹਾਂ ਨੇ ਸੱਚ = ਸੱਚੇ ਗੁਰਾਂ ਦੁਆਰਾ ਸ੍ਵਣ, ਮੰਨਣ, ਨਿਧਿਆਸਣ ਕਰਕੇ ਸੱਚ ਸਰੂਪ ਨੂੰ ਪਛਾਣਨਾ ਕੀਤਾ ਹੈ, ਉਹ ਜਮਾਂ, ਜੂਨਾਂ ਦੀ ਕੈਦ ਵਿੱਚੋਂ ਬੱਧੇ ਹੋਏ ਛੁੱਟ ਜਾਣਗੇ।

ਜਿਨ੍ਹਾਂ ਦੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਹੋਇਆ ਰਿਦੇ ਰੂਪੀ ਪਲੈ = ਲੜ ਵਿਚ ਪਾਇ = ਪੈਂਦਾ ਹੈ, ਭਾਵ ਨਿਸ਼ਕਾਮ ਕਰਮ ਫਲ ਦੇਣ ਲਈ ਸਨਮੁਖ ਹੁੰਦਾ ਹੈ **ਵਾ:** ਜਿਨ੍ਹਾਂ ਨੇ ਸ਼ਰਧਾ ਰੂਪੀ ਦਵਾਤ ਤੇ ਪ੍ਰੇਮ ਰੂਪੀ ਕਲਮ ਨਾਲ ਰਿਦੇ ਰੂਪੀ ਕਾਗ਼ਜ਼ ਉੱਤੇ ਪਰਮੇਸ਼ਰ ਦਾ ਨਾਮ ਲਿਖਿਆ = ਲਿਖ ਲਿਆ ਹੈ ਅਤੇ ਸਮਝ ਲਿਆ ਹੈ ਕਿ ਇਹੋ ਨਾਮ ਰੂਪੀ ਵਸਤੁ ਪ੍ਰਲੋਕ ਜਾਣ ਵਾਸਤੇ ਪੱਲੇ ਪੈਣੀ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ ਰਿਦੇ ਰੂਪੀ ਪੱਲੇ ਵਿਚ ਪਾਇ = ਪਾਉਣਾ, ਧਾਰਨ ਕੀਤਾ ਹੈ, ਸੋ = ਉਹ ਸਚੁ = ਸੱਚੇ ਜਾਣੀਐ = ਜਾਣੀਦੇ ਹਨ **ਵਾ:** ਉਹ ਸੱਚ ਸਰੂਪ ਨੂੰ ਜਾਨਣਾ ਕਰਦੇ ਹਨ।

## ਹੁਕਮੀ ਹੋਇ ਨਿਬੇੜੁ; ਗਇਆ ਜਾਣੀਐ ॥

ਜਿਹੜੇ ਜੀਵ ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ਦੀ ਰਜ਼ਾ ਵਿਚ ਚੱਲਦੇ ਹਨ, ਉਨ੍ਹਾਂ ਦਾ ਜੰਮਣ ਮਰਨ ਦੇ ਕਲੇਸ਼ ਦਾ ਨਿਬੇੜੁ = ਨਿਬੇੜਾ (ਫ਼ੈਸਲਾ) ਹੋਇ = ਹੋ ਜਾਂਦਾ ਹੈ ਅਤੇ ਉਹ ਪ੍ਰਲੋਕ ਵਿਚ ਗਿਆ ਹੋਇਆ ਝੱਟ ਹੀ ਜਾਣਿਆ ਜਾਂਦਾ ਹੈ **ਵਾ:** ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ਦੀ ਰਜ਼ਾ ਵਿਚ ਜਿਸ ਦੇ ਕਰਮਾਂ ਦਾ ਜੰਮਣ ਮਰਨ ਦਾ ਨਿਬੇੜਾ ਹੋਇ = ਹੁੰਦਾ ਹੈ, ਉਹ ਦਰਗਹ ਵਿਚ ਗਇਆ = ਗਿਆ ਹੋਇਆ ਸ਼ੋਭਾ ਵਾਲਾ ਜਾਣੀਐ = ਜਾਣੀਦਾ ਹੈ।

## ਭਉਜਲ ਤਾਰਣਹਾਰੁ; ਸਬਦਿ ਪਛਾਣੀਐ ॥

ਹੇ ਭਾਈ! ਜੋ ਪੂਰਨ ਗੁਰੂ ਭਉਜਲ = ਸੰਸਾਰ-ਸਮੁੰਦ੍ਰ ਤੋਂ ਤਾਰਣਹਾਰੁ = ਤਾਰਨ ਵਾਲਾ ਹੈ, ਜੇ ਉਸ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਪਛਾਣੀਐ = ਪਛਾਣਨਾ ਕਰੀਏ ਤਾਂ ਸੰਸਾਰ-ਸਮੁੰਦ੍ਰ ਤੋਂ ਤਰਨਾ ਹੁੰਦਾ ਹੈ।

## ਚੋਰ ਜਾਰ ਜੂਆਰ; ਪੀੜੇ ਘਾਣੀਐ ॥
## ਨਿੰਦਕ ਲਾਇਤਬਾਰ; ਮਿਲੇ ਹੜ੍ਹ ਵਾਣੀਐ ॥

('ਲਾਇ-ਤਬਾਰ' ਉਚਾਰਣ ਹੈ, ਦੂਸਰਾ ਪਾਠ 'ਹੜ੍ਹਵਾਣੀਐ' ਇਕੱਠਾ ਹੈ)

ਚੋਰ = ਚੋਰੀ ਕਰਨ ਵਾਲੇ ਪੁਰਖ, ਮੰਦ ਕਰਮ, ਪਰਾਏ ਘਰਾਂ ਨੂੰ ਤੱਕਣ ਵਾਲੇ ਜਾਰ = ਵਿਭਚਾਰੀ ਇਸਤਰੀ ਜਾਂ ਪੁਰਖ ਤੇ ਜੂਆਰ = ਜੂਆ ਖੇਲਣ ਵਾਲੇ ਪੁਰਖ ਆਦਿ ਸਾਰੇ ਪ੍ਰਲੋਕ ਵਿਚ ਸਰ੍ਹੋਂ ਆਦਿ ਦੀ

ਘਾਣੀਐ = ਘਾਣੀ ਵਤ ਕੋਹਲੂ ਵਿਚ ਪਾ ਕੇ ਪੀੜੇ = ਨਪੀੜੇ ਜਾਂਦੇ ਹਨ **ਵਾ:** ਨਰਕਾਂ ਰੂਪੀ ਘਾਣੀ ਵਿਚ ਪੀੜੇ ਜਾਂਦੇ ਹਨ।

ਨਿੰਦਕ = ਨਿੰਦਿਆ, ਅਪਕੀਰਤੀ ਕਰਨ ਵਾਲੇ ਪੁਰਖ, ਲਾਇਤਬਾਰ = ਚੁਗ਼ਲਖ਼ੋਰ **ਵਾ:** ਇਤਬਾਰ ਗੁਆਉਣ ਵਾਲੇ ਪੁਰਖ ਹੜ੍ = ਹੜ੍ਹ ਵਾਲੇ ਵਾਣੀਐ = ਪਾਣੀ ਵਿਚ ਮਿਲੇ = ਮਿਲਾਏ ਭਾਵ ਰੋੜ੍ਹੇ ਜਾਂਦੇ ਹਨ ਅਰਥਾਤ ਪ੍ਰਲੋਕ ਵਿਚ ਹੜ੍ਹ ਦੇ ਪਾਣੀ ਵਤ ਬੇਅਥਾਹ ਡੰਡ ਮਿਲਦਾ ਹੈ **ਵਾ:** ਹੜ੍ਵਾਣੀਐ = ਕਾਠ ਦੀਆਂ ਬੇੜੀਆਂ ਲਾਈਆਂ ਜਾਣਗੀਆਂ **ਵਾ:** ਉਹ ਸੰਸਾਰ ਰੂਪੀ ਹੜ੍ਹ ਵਿਚ ਮਿਲਦੇ, ਰੁੜ੍ਹਦੇ ਹਨ।

## ਗੁਰਮੁਖਿ ਸਚਿ ਸਮਾਇ; ਸੁ ਦਰਗਹ ਜਾਣੀਐ ॥੨੧॥

ਜੋ ਗੁਰਮੁਖ ਗੁਰ ਉਪਦੇਸ਼ ਨੂੰ ਕਮਾ ਕੇ ਸਚਿ = ਸੱਚੇ ਪਰਮੇਸ਼ਰ ਵਿਚ ਸਮਾਇ = ਸਮਾਅ, ਲੀਨ ਹੋ ਜਾਂਦੇ ਹਨ, ਸੁ = ਉਹ ਪ੍ਰਭੂ ਦੀ ਦਰਗਹ = ਨਿਆਏ ਸਭਾ ਵਿਚ ਸੱਚੇ ਜਾਣੀਐ = ਜਾਣੇ ਜਾਂਦੇ ਹਨ ॥੨੧॥

## ਸਲੋਕ ਮਃ ੨ ॥

ਇਕ ਵਾਰ ਸਿੱਖਾਂ ਨੇ ਦੂਸਰੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਕਿਰਪਾ ਕਰਕੇ ਕਲਿਜੁਗ ਦੇ ਜੀਵਾਂ ਦਾ ਸੁਭਾਅ ਦੱਸਣਾ ਕਰੋ ਕਿ ਕਿਹੋ ਜਿਹਾ ਹੋਵੇਗਾ। ਇਹ ਸੁਣ ਕੇ ਸਤਿਗੁਰਾਂ ਨੇ ਸਲੋਕ ਉਚਾਰਨ ਕਰਕੇ ਸਿੱਖਾਂ ਨੂੰ ਕਲਿਜੁਗ ਦੇ ਜੀਵਾਂ ਦਾ ਸੁਭਾਅ ਕਥਨ ਕਰਦਿਆਂ ਇਹ ਸਲੋਕ ਉਚਾਰਨ ਕੀਤਾ।

## ਨਾਉ ਫਕੀਰੈ ਪਾਤਿਸਾਹੁ; ਮੂਰਖ ਪੰਡਿਤੁ ਨਾਉ ॥

ਹੇ ਭਾਈ! ਕਲਿਜੁਗ ਦੇ ਜੀਵਾਂ ਦਾ ਐਸਾ ਸੁਭਾਅ ਹੋਵੇਗਾ ਕਿ ਫਕੀਰੈ = ਕੰਗਾਲ ਦਾ ਨਾਉ = ਨਾਮ ਪਾਤਿਸਾਹੁ = ਬਾਦਸ਼ਾਹ ਰੱਖ ਲਿਆ ਕਰਨਗੇ ਅਤੇ ਮੂਰਖ = ਬੇਸਮਝ ਪੁਰਖ ਦਾ ਨਾਉ = ਨਾਮ ਪੰਡਿਤੁ = ਵਿਦਵਾਨ ਰੱਖ ਲਿਆ ਕਰਨਗੇ, ਭਾਵ ਜਿਹੜੇ ਮੰਗ ਕੇ ਅੰਨ ਖਾਣ ਵਾਲੇ ਫ਼ਕੀਰ ਲੋਕ ਹੋਣਗੇ, ਉਨ੍ਹਾਂ ਨੂੰ ਤਾਂ ਪਾਤਸ਼ਾਹ ਸ਼ਬਦ ਨਾਲ ਸੰਬੋਧਨ ਕਰਿਆ ਕਰਨਗੇ ਅਤੇ ਜਿਹੜੇ ਪਾਤਸ਼ਾਹ ਲੋਕ ਹੋਣਗੇ, ਉਨ੍ਹਾਂ ਨੂੰ ਕੰਗਾਲ ਕਹਿਆ ਕਰਨਗੇ ਅਤੇ ਜਿਹੜੇ ਸ਼ਾਸਤਰ ਗਿਆਤਾ ਤੇ ਤੱਤ ਤ੍ਵੰ ਪਦ ਦੇ ਲਖ ਅਰਥ ਤੋਂ ਹੀਣੇ, ਮੂਰਖ ਪੁਰਖ ਹੋਣਗੇ, ਉਨ੍ਹਾਂ ਨੂੰ ਵਿਦਵਾਨ ਸ਼ਬਦ ਨਾਲ ਸੰਬੋਧਨ ਕਰਿਆ ਕਰਨਗੇ।

## ਅੰਧੇ ਕਾ ਨਾਉ ਪਾਰਖੂ; ਏਵੈ, ਕਰੇ ਗੁਆਉ ॥

ਅੰਧੇ = ਅਗਿਆਨੀ ਪੁਰਖ ਕਾ = ਦਾ ਨਾਉ = ਨਾਮ ਪਾਰਖੂ = ਚੰਗੀ ਪਰਖ ਕਰਨ ਵਾਲਾ ਰੱਖ ਲਿਆ ਕਰਨਗੇ, ਏਵੈ = ਇਸ ਤਰ੍ਹਾਂ ਬੇਅਰਥ ਗੁਆਉ = ਬਚਨ ਬੋਲਿਆ ਕਰੇ = ਕਰਨਗੇ **ਵਾ:** ਇਸ ਤਰ੍ਹਾਂ ਬੇਅਰਥ ਬਚਨ ਬੋਲ ਕੇ ਆਪਣੇ ਜੀਵਨ ਨੂੰ ਗੁਆਉ = ਗੁਆ ਕੇ ਪ੍ਰਲੋਕ ਨੂੰ ਚਲੇ ਜਾਇਆ ਕਰਨਗੇ।

## ਇਲਤਿ ਕਾ ਨਾਉ ਚਉਧਰੀ; ਕੂੜੀ ਪੂਰੇ ਥਾਉ ॥

ਇਲਤਿ = ਸ਼ਰਾਰਤ ਕਰਨ ਵਾਲੇ ਪੁਰਖ ਕਾ = ਦਾ ਨਾਮ ਚਉਧਰੀ = ਮੁਖੀਆ (ਚੌਧਰੀ) ਰੱਖ ਲਿਆ ਕਰਨਗੇ, ਕੂੜੇ ਪਦਾਰਥਾਂ ਵਿਚ ਲੱਗੇ ਹੋਏ ਕੂੜੀ = ਝੂਠੀ ਬੁੱਧੀ ਵਾਲੇ ਪੁਰਖ ਆਪਣੇ ਘਰ ਦਾ ਥਾਉ = ਥਾਂ ਹੀ ਪਦਾਰਥਾਂ ਨਾਲ ਪੂਰੇ = ਪੂਰਨ ਕਰਨ ਵਿਚ ਲੱਗਿਆ ਰਿਹਾ ਕਰਨਗੇ **ਵਾ:** ਕੂੜੀ = ਝੂਠੀ ਤੇ ਵਿਭਚਾਰਨ ਇਸਤਰੀ ਨੂੰ ਖ਼ੁਸ਼ੀ, ਗ਼ਮੀ ਆਦਿ ਸਾਰੇ ਥਾਂ ਪੂਰਨ ਵਾਸਤੇ ਮੁਖੀ ਬਣਾਇਆ ਕਰਨਗੇ।

## ਨਾਨਕ, ਗੁਰਮੁਖਿ ਜਾਣੀਐ; ਕਲਿ ਕਾ ਏਹੁ ਨਿਆਉ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਨਿਸਚੇ ਕਰਕੇ ਜਾਨਣਾ ਕੀਤਾ ਹੈ ਕਿ ਏਹੁ = ਇਹ ਕਲਿ = ਕਲਿਜੁਗ ਦੇ ਜ਼ਮਾਨੇ ਕਾ = ਦਾ ਨਿਆਉ = ਇਨਸਾਫ਼ ਹੈ **ਵਾ:** ਹੇ ਗੁਰਮੁਖੋ ! ਜਾਨਣਾ ਕਰੋ ਅਸੀਂ ਤੁਹਾਨੂੰ ਨਿਆਉ = ਨਿਰਨਾ ਕਰਕੇ ਇਹ ਕਲਿਜੁਗ ਦੇ ਜੀਵਾਂ ਦਾ ਸੁਭਾਅ ਦੱਸਿਆ ਹੈ ॥੧॥

## ਮਃ ੧ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਉਪਦੇਸ਼ ਬਖ਼ਸ਼ਦੇ ਹੋਏ ਇਹ ਮਹੱਲਾ ਉਚਾਰਨ ਕਰਦੇ ਹਨ।

## ਹਰਣਾਂ ਬਾਜਾਂ ਤੈ ਸਿਕਦਾਰਾਂ; ਏਨਾ੍ ਪੜਿ੍ਆ ਨਾਉ ॥

ਹਰਣਾਂ = ਮ੍ਰਿਗਾਂ, ਬਾਜ਼ਾਂ ਤੈ = ਅਤੇ ਸਿਕਦਾਰਾਂ = ਥਾਣੇਦਾਰਾਂ, ਸਰਦਾਰੀ ਕਰਨ ਵਾਲੇ ਸਰਦਾਰਾਂ ਏਨਾ੍ = ਇਹਨਾਂ ਸਾਰਿਆਂ ਦਾ ਪੜ੍ਹਿਆ ਹੋਇਆ ਨਾਉ = ਨਾਮ ਹੈ ਕਿਉਂਕਿ ਇਹ ਸਾਰੇ ਹੀ ਪੜ੍ਹਾਏ ਸਿਖਾਏ ਜਾਂਦੇ ਹਨ ਅਰਥਾਤ ਜਿਹੜੇ ਹਿਰਨ ਤੇ ਬਾਜ਼ ਆਦਿ ਸ਼ਿਕਾਰੀਆਂ ਦੇ ਸਿਖਾਏ ਹੁੰਦੇ ਹਨ, ਉਹ ਆਪਣੇ ਹੋਰਨਾਂ ਜਾਤਿ ਭਰਾਵਾਂ ਨੂੰ ਵੀ ਸ਼ਿਕਾਰੀਆਂ ਦੇ ਜਾਲ ਵਿਚ ਫਸਾ ਦਿੰਦੇ ਹਨ, ਭਾਵ ਹਿਰਨ ਦੂਰੋਂ ਆਪਣੇ ਜਾਤ ਭਰਾਵਾਂ ਦੀ ਡਾਰ ਵੇਖ ਕੇ ਅੱਗੇ ਹੋ ਕੇ ਜਿਧਰ ਸ਼ਿਕਾਰੀ ਦੀ ਫਾਹੀ ਲੱਗੀ ਹੁੰਦੀ ਹੈ, ਉਧਰ ਭੱਜ ਲੈਂਦਾ ਹੈ ਅਤੇ ਆਪ ਵੀ ਸ਼ਿਕਾਰੀ ਦੇ ਜਾਲ ਵਿਚ ਫਸ ਜਾਂਦਾ ਹੈ ਅਤੇ ਆਪਣੇ ਹੋਰਨਾਂ ਜਾਤ ਭਰਾਵਾਂ ਨੂੰ ਵੀ ਜਾਲ ਵਿਚ ਫਸਾ ਦਿੰਦਾ ਹੈ, ਇਸੇ ਤਰ੍ਹਾਂ ਬਾਜ਼ ਕਰਦਾ ਹੈ, ਥਾਣੇਦਾਰ ਜਾਂ ਸਰਦਾਰ ਲੋਕ ਲਾਲਚ ਵੱਸ ਹੋ ਕੇ ਆਪਣੇ ਜਾਤ-ਭਰਾਵਾਂ ਨੂੰ ਹਾਕਮਾਂ ਦੇ ਵੱਸ ਕਰ ਦਿੰਦੇ ਹਨ **ਵਾ:** ਕੈਦ ਕਰਾ ਦਿੰਦੇ ਹਨ।

## ਫਾਂਧੀ ਲਗੀ ਜਾਤਿ ਫਹਾਇਨਿ; ਅਗੈ ਨਾਹੀ ਥਾਉ ॥

ਜਿਥੇ ਫਾਂਧੀ = ਫਾਹੀ ਲੱਗੀ ਹੁੰਦੀ ਹੈ, ਉਥੇ ਸਾਰੇ ਆਪੋ-ਆਪਣੀ ਜਾਤਿ = ਜਾਤੀ ਦੇ ਜੀਵਾਂ ਨੂੰ ਨਾਲ ਜਾ ਕੇ ਇਹ ਤਿੰਨੇ ਫਹਾਇਨਿ = ਫਸਾਉਂਦੇ ਹਨ, ਅਜਿਹਿਆਂ ਨੂੰ ਅਗੈ = ਅੱਗੇ ਪ੍ਰਲੋਕ ਵਿਚ ਥਾਉ = ਥਾਂ, ਆਸਰਾ ਨਾਹੀ = ਨਹੀਂ ਮਿਲਦਾ, ਭਾਵ ਐਸੀ ਕਿਸੇ ਨੂੰ ਫਸਾਉਣ ਵਾਲੀ ਵਿਦਿਆ ਪੜ੍ਹੇ ਜਾਂ ਕਿਸੇ ਦੇ ਸਿਖਾਏ ਹੋਏ ਪਰਮੇਸ਼ਰ ਦੀ ਦਰਗਾਹ ਵਿਚ ਪ੍ਰਵਾਨ ਨਹੀਂ ਹੁੰਦੇ।

***ਪ੍ਰਸ਼ਨ*** *: ਸਤਿਗੁਰੂ ਜੀ ! ਅਸਲੀ ਪੜ੍ਹਿਆ ਹੋਇਆ ਕੌਣ ਹੈ ?*

***ਗੁਰ-ਉੱਤਰ*** *:*

## ਸੋ ਪੜਿਆ, ਸੋ ਪੰਡਿਤੁ ਬੀਨਾ; ਜਿਨੀ੍ ਕਮਾਣਾ ਨਾਉ ॥

ਸੋ = ਉਹੋ ਹੀ ਗੁਰਮਤਿ ਅਨੁਸਾਰ ਪੜ੍ਹਿਆ ਹੋਇਆ ਹੈ, ਸੋ = ਉਹੋ ਹੀ ਬੀਨਾ = ਸਿਆਣਾ ਪੰਡਿਤੁ = ਵਿਦਵਾਨ ਹੈ **ਵਾ:** ਉਹੋ ਹੀ ਵਿਦਵਾਨ ਤੇ ਚਰਚਾ ਵਾਰਤਾ ਦੀ ਗੱਲਬਾਤ ਵਿਚ ਚਤੁਰ ਹੈ, ਜਿਨੀ੍ = ਜਿਸ ਨੇ ਪਰਮੇਸ਼ਰ ਦੇ ਨਾਉ = ਨਾਮ ਨੂੰ ਕਮਾਣਾ = ਕਮਾਉਣਾ ਕੀਤਾ ਹੈ।

## ਪਹਿਲੋਦੇ, ਜੜ ਅੰਦਰਿ ਜੰਮੈ; ਤਾ ਉਪਰਿ ਹੋਵੈ ਛਾਂਉ ॥

ਪਹਿਲੋਦੇ = ਪਹਿਲਾਂ ਜ਼ਮੀਨ ਦੇ ਅੰਦਰਿ = ਵਿਚ ਬੀਜ ਬੀਜਣ ਤੋਂ ਬਾਅਦ ਜੜ੍ਹ ਜੰਮੈ = ਜੰਮਦੀ ਹੈ,

ਤਾ = ਤਦ ਹੀ ਉਪਰ = ਉੱਤੇ ਛਾਂਉ = ਛਾਂ ਹੋਵੈ = ਹੁੰਦੀ ਹੈ **ਵਾ:** ਤਾਂ ਫੇਰ ਬ੍ਰਿਛ ਰੂਪ ਹੋਣ ਤੋਂ ਬਾਅਦ ਧਰਤੀ ਉੱਤੇ ਛਾਂਉ = ਛਾਂ ਹੁੰਦੀ ਹੈ, ਭਾਵ ਬੀਜ ਬੀਜਣ ਤੋਂ ਬਾਅਦ ਜੜ੍ਹ, ਜੜ੍ਹ ਤੋਂ ਬਾਅਦ ਅੰਕੁਰ, ਅੰਕੁਰ ਤੋਂ ਬਾਅਦ ਪੱਤੇ, ਪੱਤਿਆਂ ਤੋਂ ਬਾਅਦ ਟਾਹਣੀਆਂ, ਟਾਹਣੀਆਂ ਤੋਂ ਬਾਅਦ ਫੁੱਲ, ਫੁੱਲ ਤੋਂ ਬਾਅਦ ਫਲ ਤੇ ਬ੍ਰਿਛ ਰੂਪ ਹੋ ਕੇ ਧਰਤੀ ਉੱਤੇ ਛਾਂ ਹੋ ਜਾਂਦੀ ਹੈ।

**ਅਥਵਾ** ਇਸੇ ਪ੍ਰਕਾਰ ਜਦ ਪਹਿਲਾਂ ਗੁਰ ਉਪਦੇਸ਼ ਰੂਪੀ ਬੀਜ ਨਾਲ ਸ਼ਰਧਾ ਰੂਪੀ ਜੜ੍ਹ ਬੁੱਧ ਰੂਪ ਧਰਤੀ ਦੇ ਅੰਦਰ ਜੰਮ ਪੈਂਦੀ ਹੈ ਤਾਂ ਫੇਰ ਗਿਆਨ ਰੂਪੀ ਬ੍ਰਿਛ ਉਪਰ ਸ਼ਾਂਤੀ ਰੂਪ ਛਾਂ ਹੁੰਦੀ ਹੈ, ਅਰਥਾਤ ਗੁਰ ਉਪਦੇਸ਼ ਰੂਪ ਬੀਜ ਬੀਜਣ ਤੋਂ ਬਾਅਦ ਸ਼ਰਧਾ ਰੂਪੀ ਜੜ੍ਹ, ਸ਼ਰਧਾ ਰੂਪ ਜੜ੍ਹ ਤੋਂ ਬਾਅਦ ਪ੍ਰੇਮ ਰੂਪੀ ਅੰਕੁਰ, ਪ੍ਰੇਮ ਰੂਪੀ ਅੰਕੁਰ ਤੋਂ ਬਾਅਦ ਸਤ ਸੰਤੋਖ ਰੂਪੀ ਪੱਤਰੇ, ਪੱਤਰਿਆਂ ਤੋਂ ਬਾਅਦ ਕਰੁਣਾ, ਮੈਤ੍ਰੀ, ਮੁੱਦਤਾ, ਅਪੇਖਿਆ ਰੂਪ ਟਾਹਣੀਆਂ, ਵੈਰਾਗ, ਬਿਬੇਕ ਰੂਪੀ ਫੁੱਲ ਤੇ ਬ੍ਰਹਮ ਗਿਆਨ ਰੂਪੀ ਫਲ ਲੱਗਦੇ ਹਨ, ਇਸ ਪ੍ਰਕਾਰ ਆਤਮਿਕ ਸ਼ਾਂਤੀ ਰੂਪ ਛਾਂ ਹੁੰਦੀ ਹੈ।

## ਰਾਜੇ ਸੀਹ; ਮੁਕਦਮ ਕੁਤੇ ॥ ਜਾਇ ਜਗਾਇਨਿ; ਬੈਠੇ ਸੁਤੇ ॥

ਕਲਿਜੁਗ ਦੇ ਰਾਜੇ ਸੀਹ = ਸ਼ੇਰ ਦੀ ਨਿਆਈਂ ਹਨ, ਮੁਕਦਮ = ਚੌਧਰੀ, ਪੈਂਚ ਆਦਿ ਕੁੱਤੇ ਦੀ ਨਿਆਈਂ ਹਨ **ਵਾ:** ਮੁਕੱਦਮਾ ਚਲਾਉਣ ਵਾਲੇ ਜਾਂ ਦਾਇਰ ਕਰਨ ਵਾਲੇ ਕੁੱਤੇ ਦੀ ਨਿਆਈਂ ਹਨ।

ਜਿਵੇਂ ਬਘਿਆੜ ਜਾਂ ਗਿੱਦੜ ਦੇ ਬੋਲਣ ਤੋਂ ਸ਼ੇਰ ਨੂੰ ਜਾਗ ਆ ਜਾਂਦੀ ਹੈ ਕਿ ਕੋਈ ਸ਼ਿਕਾਰ ਆ ਗਿਆ ਹੈ, ਮੈਂ ਇਸ ਦਾ ਸ਼ਿਕਾਰ ਕਰਾਂ। ਇਸੇ ਪ੍ਰਕਾਰ ਇਹ ਚੌਧਰੀ, ਪੈਂਚ ਰੂਪ ਕੁੱਤੇ ਸ਼ੇਰ ਦੀ ਨਿਆਈਂ ਰਾਜੇ ਨੂੰ ਮਹਿਫ਼ਲ ਵਿਚ ਬੈਠੇ ਨੂੰ ਜਾਂ ਮਹਿਲਾਂ ਵਿਚ ਸੁੱਤੇ ਹੋਏ ਨੂੰ ਜਾਇ = ਜਾ ਕੇ ਜਗਾਇਨਿ੍ = ਜਗਾਉਂਦੇ ਹਨ ਕਿ ਅਮਕਾ ਪੁਰਖ ਬਹੁਤ ਧਨ ਵਾਲਾ ਹੈ ਭਾਵ ਧਨੀ ਪੁਰਖ ਰੂਪ ਸ਼ਿਕਾਰ ਦਿਖਾ ਦਿੰਦੇ ਹਨ।

## ਚਾਕਰ ਨਹਦਾ; ਪਾਇਨਿ੍ ਘਾਉ ॥
## ਰਤੁ ਪਿਤੁ; ਕੁਤਿਹੋ ਚਟਿ ਜਾਹੁ ॥

ਜਿਵੇਂ ਸ਼ੇਰ ਸ਼ਿਕਾਰ ਦੇ ਉੱਤੇ ਨਹਦਾ = ਨਹੁੰਦਰਾਂ ਦੇ ਨਾਲ ਜ਼ਖ਼ਮ ਪਾਉਂਦਾ ਹੈ, ਭਾਵ ਨਹੁੰਦਰਾਂ ਦੇ ਨਾਲ ਜ਼ਖ਼ਮੀ ਕਰ ਕੇ ਸ਼ਿਕਾਰ ਮਾਰ ਲੈਂਦਾ ਹੈ, ਇਸੇ ਪ੍ਰਕਾਰ ਰਾਜਾ ਆਪਣੇ ਚਾਕਰ = ਨੌਕਰਾਂ ਰੂਪੀ ਨਹੁੰਦਰਾਂ ਨਾਲ ਧਨੀ ਪੁਰਖਾਂ ਦੇ ਘਾਉ = ਜ਼ਖ਼ਮ ਪਾਇਨਿ੍ = ਪਾਉਂਦਾ ਹੈ, ਭਾਵ ਧਨੀ ਪੁਰਖਾਂ ਦੀ ਮਾਰ-ਕੁਟਾਈ ਕਰ ਕੇ ਧਨ ਖੋਹ ਲੈਂਦਾ ਹੈ।

**ਅਥਵਾ** ਜਿਵੇਂ ਤਰਦਾ-ਤਰਦਾ (ਚੰਗਾ) ਮਾਸ ਸ਼ੇਰ ਖਾ ਜਾਂਦਾ ਹੈ ਤੇ ਬਾਕੀ ਬਚਿਆ ਭਾਵ ਡੁੱਲ੍ਹਿਆ ਹੋਇਆ ਰਤੁ = ਲਹੂ ਤੇ ਪਿੱਤਾ ਆਦਿ ਕੁੱਤੇ ਆਦਿ ਜਾਨਵਰ ਚੱਟ ਜਾਂਦੇ ਹਨ, ਇਸੇ ਪ੍ਰਕਾਰ ਸ਼ੇਰ ਵਤ ਰਾਜਾ ਤਰਦਾ-ਤਰਦਾ ਭਾਵ ਮੋਟਾ-ਮੋਟਾ ਧਨ-ਪਦਾਰਥ ਆਪ ਖੋਹ ਲੈਂਦਾ ਹੈ ਅਤੇ ਲਹੂ ਤੇ ਪਿੱਤ ਵਤ ਬਾਕੀ ਬਚਿਆ ਧਨ-ਪਦਾਰਥ ਕੁੱਤਿਆਂ ਵਤ ਚੌਧਰੀ ਜਾਂ ਅਹਿਲਕਾਰ ਚੱਟ ਜਾਂਦੇ ਹਨ ਭਾਵ ਖੋਹ ਲੈਂਦੇ ਹਨ।

## ਜਿਥੈ; ਜੀਆਂ ਹੋਸੀ ਸਾਰ ॥ ਨਕੀ ਵਢੀ; ਲਾਇਤਬਾਰ ॥੨॥

ਜਿਥੇ ਵਾਹਿਗੁਰੂ ਦੀ ਦਰਗਾਹ ਵਿਚ ਐਸੇ ਜੀਆਂ = ਜੀਵਾਂ ਦੇ ਕਰਮਾਂ ਦੀ ਸਾਰ = ਸੰਭਾਲ ਹੋਸੀ = ਹੋਵੇਗੀ।

ਉਥੇ ਲਾਇਤਬਾਰ = ਚੁਗ਼ਲਖ਼ੋਰਾਂ, ਬੇਇਤਬਾਰੇ ਪੁਰਖਾਂ ਦੇ ਪ੍ਰਤੱਖ ਨੱਕ **ਵਾ:** ਜਸ ਰੂਪ ਨਕੀ = ਨੱਕ ਵਢੀ = ਵੱਢੇ ਜਾਣਗੇ ॥੨॥

## ਪਉੜੀ ॥

## ਆਪਿ ਉਪਾਏ ਮੇਦਨੀ; ਆਪੇ ਕਰਦਾ ਸਾਰ ॥

ਪਰਮੇਸ਼ਰ ਆਪ ਹੀ ਮੇਦਨੀ = ਸ੍ਰਿਸ਼ਟੀ ਨੂੰ ਉਪਾਏ = ਪੈਦਾ ਕਰਦਾ ਹੈ ਅਤੇ ਆਪੇ = ਆਪ ਹੀ ਚੰਗੀ ਮੰਦੀ ਸ੍ਰਿਸ਼ਟੀ ਦੀ ਪਾਲਣ ਪੋਸ਼ਣ ਰੂਪ ਸਾਰ = ਸੰਭਾਲ ਕਰਦਾ ਹੈ।

## ਭੈ ਬਿਨੁ, ਭਰਮੁ ਨ ਕਟੀਐ; ਨਾਮਿ ਨ ਲਗੈ ਪਿਆਰੁ ॥

ਪ੍ਰਭੂ ਦਾ ਭੈ = ਡਰ ਧਾਰੇ ਤੋਂ ਬਿਨੁ = ਬਗ਼ੈਰ ਪੰਜ ਪ੍ਰਕਾਰ ਦਾ ਭਰਮ ਨ = ਨਹੀਂ ਕਟੀਐ = ਕੱਟਿਆ ਜਾਂਦਾ ਅਤੇ ਨਾ ਹੀ ਨਾਮ ਸਿਮਰਨ ਵਿਚ ਪਿਆਰੁ = ਪ੍ਰੇਮ ਲਗੈ = ਲੱਗਦਾ ਹੈ।

## ਸਤਿਗੁਰ ਤੇ ਭਉ ਊਪਜੈ; ਪਾਈਐ ਮੋਖ ਦੁਆਰ ॥

ਸਤਿਗੁਰ = ਸੱਚੇ ਗੁਰੂ ਦੀ ਸੰਗਤ ਕਰੇ ਤੇ = ਤੋਂ ਹੀ ਮੌਤ **ਵਾ:** ਪਰਮੇਸ਼ਰ ਦਾ ਭਉ = ਡਰ ਰਿਦੇ ਵਿਚ ਊਪਜੈ = ਪੈਦਾ ਹੁੰਦਾ ਹੈ ਅਤੇ ਮੋਖ = ਮੁਕਤੀ ਦਾ ਦੁਆਰ = ਦਰਵਾਜ਼ਾ ਗਿਆਨ ਪਾਈਐ = ਪਾਉਣਾ ਕਰੀਦਾ ਹੈ।

## ਭੈ ਤੇ, ਸਹਜੁ ਪਾਈਐ; ਮਿਲਿ ਜੋਤੀ ਜੋਤਿ ਅਪਾਰ ॥

ਪਰਮੇਸ਼ਰ, ਮੌਤ ਦਾ ਭੈ = ਡਰ ਧਾਰਨ ਤੇ = ਤੋਂ ਹੀ ਸਹਜੁ = ਗਿਆਨ ਪਾਈਐ = ਪਾਉਣਾ ਕਰੀਦਾ ਹੈ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਜੋਤੀ = ਪ੍ਰਕਾਸ਼ ਸਰੂਪ ਵਿਚ ਪਰਤਕ ਜੋਤ ਮਿਲਿ ਜਾਂਦੀ ਹੈ।

## ਭੈ ਤੇ, ਭੈਜਲੁ ਲੰਘੀਐ; ਗੁਰਮਤੀ ਵੀਚਾਰੁ ॥

ਗੁਰਮਤੀ = ਗੁਰ ਸਿੱਖਿਆ ਦੀ ਵੀਚਾਰ ਦੁਆਰਾ ਹਿਰਦੇ ਵਿਚ ਪਰਮੇਸ਼ਰ ਦਾ ਭੈ = ਡਰ ਧਾਰਨ ਤੇ = ਤੋਂ ਹੀ ਭੈਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘੀਐ = ਲੰਘਣਾ ਕਰੀਦਾ ਹੈ **ਵਾ:** ਜੰਮਣ ਮਰਣ ਦੇ ਭੈ ਰੂਪੀ ਜਲ ਨਾਲ ਭਰੇ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਲੰਘ ਜਾਣਾ ਕਰੀਦਾ ਹੈ।

## ਭੈ ਤੇ, ਨਿਰਭਉ ਪਾਈਐ; ਜਿਸ ਦਾ ਅੰਤੁ ਨ ਪਾਰਾਵਾਰੁ ॥

ਪਰਮੇਸ਼ਰ ਦਾ ਭੈ = ਡਰ, ਅਦਬ ਰੱਖਣ ਤੇ = ਤੋਂ ਹੀ ਨਿਰਭਉ = ਡਰ ਤੋਂ ਰਹਿਤ ਸਰੂਪ ਨੂੰ ਪਾਈਐ = ਪਾਉਣਾ ਕਰੀਦਾ ਹੈ, ਜਿਸ ਪਰਮੇਸ਼ਰ ਦਾ ਪਾਰਾਵਾਰੁ = ਪਾਰ ਉਤਾਰ ਕਰ ਕੇ ਭਾਵ ਲੋਕ-ਪ੍ਰਲੋਕ ਕਰ ਕੇ ਅੰਤੁ = ਅਖ਼ੀਰ ਨ = ਨਹੀਂ ਪਾਇਆ ਜਾ ਸਕਦਾ।

## ਮਨਮੁਖ ਭੈ ਕੀ ਸਾਰ ਨ ਜਾਣਨੀ; ਤ੍ਰਿਸਨਾ ਜਲਤੇ ਕਰਹਿ ਪੁਕਾਰ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਪਰਮੇਸ਼ਰ ਦਾ ਭੈ = ਡਰ ਧਾਰਨ ਕੀ = ਦੀ ਉੱਕਾ ਹੀ ਸਾਰ = ਖ਼ਬਰ ਨ = ਨਹੀਂ ਜਾਣਨੀ = ਜਾਣਦੇ, ਇਸੇ ਕਰਕੇ ਤ੍ਰਿਸ਼ਨਾ ਰੂਪੀ ਅੱਗ ਵਿਚ ਜਲਤੇ = ਜਲਦੇ (ਸੜਦੇ) ਹੋਏ ਪੁਕਾਰ = ਫ਼ਰਿਆਦਾਂ ਕਰਹਿ = ਕਰਦੇ ਰਹਿੰਦੇ ਹਨ।

## ਨਾਨਕ, ਨਾਵੈ ਹੀ ਤੇ ਸੁਖੁ ਪਾਇਆ; ਗੁਰਮਤੀ ਉਰਿ ਧਾਰ ॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਤੇ = ਤੋਂ ਹੀ ਆਤਮਿਕ

ਸੁਖੁ = ਆਨੰਦ ਪਾਇਆ ਜਾਂਦਾ ਹੈ, ਪਰ ਨਾਮ ਗੁਰਮਤੀ = ਗੁਰ ਸਿੱਖਿਆ ਦੁਆਰਾ ਉਰਿ = ਹਿਰਦੇ ਵਿਚ ਧਾਰ = ਧਾਰਨ ਕੀਤਾ ਜਾਂਦਾ ਹੈ, ਵਸਾਇਆ ਜਾਂਦਾ ਹੈ॥੨੨॥

## ਸਲੋਕ ਮਃ ੧ ॥

## ਰੂਪੈ ਕਾਮੈ ਦੋਸਤੀ; ਭੁਖੈ ਸਾਦੈ ਗੰਢੁ ॥

ਕਾਮੈ = ਮੰਦ ਵਾਸ਼ਨਾ ਵਾਲੇ ਪੁਰਖਾਂ ਦੀ ਸੋਹਣੇ ਰੂਪੈ = ਸਰੂਪ ਨਾਲ ਦੋਸਤੀ = ਮਿੱਤਰਤਾ ਹੁੰਦੀ ਹੈ, ਅਤੇ ਭੁਖੈ = ਭੁੱਖੇ ਪੁਰਖ ਦਾ ਸਾਦੈ = ਸੁਆਦ ਵਾਲੇ ਭੋਜਨ ਨਾਲ ਗੰਢੁ = ਮੇਲ, ਪ੍ਰੇਮ ਹੁੰਦਾ ਹੈ।

## ਲਬੈ ਮਾਲੈ ਘੁਲਿ ਮਿਲਿ ਮਿਚਲਿ; ਊਂਘੈ ਸਉੜਿ ਪਲੰਘੁ ॥

ਲਬੈ = ਲਾਲਚੀ ਪੁਰਖ ਮਾਲੈ = ਧਨ-ਮਾਲ ਵਿਚ ਘੁਲਿ ਮਿਲਿ = ਰਲ ਮਿਲ ਕੇ, ਇਕ-ਮਿਕ ਹੋ ਕੇ ਮਿਚਲਿ = ਮਿਲਿਆ ਰਹਿੰਦਾ ਹੈ **ਵਾ:** ਲਾਲਚੀ ਪੁਰਖ ਮਾਲੈ = ਧਨ ਮਾਲ ਨੂੰ, ਘੁਲ ਕੇ ਮਿਲਾਪ ਕਰਕੇ ਅਤੇ ਮਿਚਲਿ = ਨਿਯਮ ਦੀ ਉਲੰਘਣਾ ਕਰਕੇ ਹਾਸਲ ਕਰਨ ਵਿਚ ਪ੍ਰੇਮ ਕਰਦਾ ਹੈ, ਭਾਵ ਲੋਭ ਦੀ ਧਨ ਨਾਲ ਮਿੱਤਰਤਾ ਹੈ ਅਤੇ ਊਂਘੈ = ਉਨੀਂਦਰੇ, ਊਂਘਣ ਵਾਲਾ ਪੁਰਖ ਸਉੜਿ = ਤੰਗ ਪਲੰਘ ਉੱਤੇ ਪੈ ਕੇ ਵੀ ਪ੍ਰਸੰਨ ਹੁੰਦਾ ਹੈ **ਵਾ:** ਤੰਗ ਪਲੰਘ **ਵਾ:** ਸਉੜਿ = ਵਿਛਾਈ ਵਾਲੇ ਪਲੰਘ ਨਾਲ ਪ੍ਰੇਮ ਕਰਦਾ ਹੈ।

## ਭਉਕੈ ਕੋਪੁ, ਖੁਆਰੁ, ਹੋਇ; ਫਕੜੁ ਪਿਟੇ ਅੰਧੁ ॥

ਕੋਪੁ = ਕ੍ਰੋਧਵਾਨ ਪੁਰਖ ਭਉਕੈ = ਭੌਂਕਨੇ ਵਿਚ ਹੀ ਖੁਆਰੁ = ਖ਼ਰਾਬ ਹੋਇ = ਹੁੰਦਾ ਹੈ ਭਾਵ ਕ੍ਰੋਧ ਦਾ ਬਕਵਾਸ ਨਾਲ ਪ੍ਰੇਮ ਹੈ, ਅੰਧੁ = ਅਗਿਆਨੀ ਪੁਰਖ ਫਕੜੁ = ਖ਼ਰਾਬਤਾਈਆਂ ਭਾਵ ਫ਼ਜ਼ੂਲਤਾਈਆਂ ਵਿਚ ਪਿਟੇ = ਪਿੱਟਦਾ ਹੈ।

**ਦੂਸਰਾ ਅਰਥ ਤਿੰਨੇ ਤੁਕਾਂ ਦਾ ਅਨਵੈ ਅਨੁਸਾਰ ਹੈ :** (ਰੂਪੈ ਕਾਮੈ ਦੋਸਤੀ) ਕਾਮੈ = ਕਾਮੀ ਪੁਰਖ ਸੋਹਣੇ ਰੂਪੈ = ਰੂਪ ਦੀ ਦੋਸਤੀ ਨਾਲ ਘੁਲਿ = ਰਲ ਕੇ ਭਉਕੈ = ਭਉਂਕਦਾ ਹੈ ਤੇ (ਭੁਖੈ ਸਾਦੈ ਗੰਢੁ ॥) ਭੁੱਖਾ ਪੁਰਖ ਸਵਾਦਾਂ ਦੀ ਗੰਢੁ = ਪ੍ਰੀਤੀ ਵਿਚ ਮਿਲਿ = ਮਿਲਾਪ ਕਰ ਕੇ ਕੋਪੁ = ਕ੍ਰੋਧ ਸੰਜੁਗਤ ਹੁੰਦਾ ਹੈ ਤੇ (ਲਬੈ ਮਾਲੈ) ਲੋਭੀ ਪੁਰਖ ਮਾਲ ਨਾਲ ਮਿਚਲਿ = ਮਿਲ ਕੇ ਖੁਆਰੁ = ਖ਼ਰਾਬ ਹੋਇ = ਹੁੰਦਾ ਹੈ ਤੇ ਊਂਘੈ = ਨਿੰਦ੍ਰਾਲੂ ਸਉੜਿ = ਵਿਛਾਈ ਤੇ ਪਲੰਘ ਦੇ ਨਾਲ ਮਿਲ ਕੇ (ਫਕੜੁ ਪਿਟੇ ਅੰਧੁ) ਅੰਧੁ = ਅੰਨ੍ਹਾ ਹੋਇਆ ਫਕੜਤਾਈਆਂ (ਖ਼ਰਾਬਤਾਈਆਂ) ਵਿਚ ਪਿੱਟਦਾ ਹੈ, ਭਾਵ ਮੰਦੇ ਸੰਕਲਪ ਉਠਾਉਂਦਾ ਰਹਿੰਦਾ ਹੈ।

ਜੇਕਰ ਕਾਮੀ ਪੁਰਖ ਨੂੰ ਵਿਸ਼ੇ ਭੋਗਣ ਲਈ ਕੋਈ ਸੁੰਦਰ ਰੂਪ ਨਾ ਮਿਲੇ ਤਾਂ ਆਸ ਵਿਚ ਭਉਂਕਦਾ ਰਹਿੰਦਾ ਹੈ, ਭੁੱਖੇ ਪੁਰਖ ਦਾ ਸੁਆਦਲੇ ਪਦਾਰਥਾਂ ਨਾਲ ਗੰਢੁ = ਪ੍ਰੇਮ ਹੁੰਦਾ ਹੈ ਭਾਵ ਜੇਕਰ ਖਾਣ ਲਈ ਚੰਗੇ ਪਦਾਰਥ ਮਿਲ ਜਾਣ ਤਾਂ ਪ੍ਰਸੰਨ ਹੁੰਦਾ ਹੈ, ਨਹੀਂ ਕੋਪੁ = ਗ਼ੁੱਸੇ ਹੋ ਕੇ ਸਰਾਪ ਦਿੰਦਾ ਰਹਿੰਦਾ ਹੈ। ਲੋਭੀ ਪੁਰਖ ਦੀ ਮਾਲ ਨਾਲ ਪ੍ਰੀਤੀ ਹੁੰਦੀ ਹੈ ਜੇ ਮਿਲ ਜਾਵੇ ਤਾਂ ਪ੍ਰਸੰਨ ਹੋ ਜਾਂਦਾ ਹੈ ਨਹੀਂ ਖ਼ੁਆਰ ਹੁੰਦਾ ਹੈ। ਜੇਕਰ ਉਨੀਂਦਰੇ ਪੁਰਖ ਨੂੰ ਸੌਣ ਲਈ ਪਲੰਘ ਨਾ ਮਿਲੇ ਤਾਂ ਉਹ ਅੰਨ੍ਹਾ ਪੁਰਖ ਫਕੜ = ਖ਼ਰਾਬਤਾਈਆਂ ਭਾਵ ਫ਼ਜ਼ੂਲਤਾਈਆਂ ਨੂੰ ਪਿਟਦਾ ਰਹਿੰਦਾ ਹੈ, ਭਾਵ ਕਦੇ ਕੋਈ ਭੈੜਾ ਸੰਕਲਪ ਉਠਾਉਂਦਾ ਹੈ, ਕਦੇ ਕੋਈ ਭੈੜਾ ਸੰਕਲਪ ਉਠਾਉਂਦਾ ਹੈ।

**ਅਥਵਾ** ਜੇਕਰ ਕਾਮੀ ਪੁਰਖ ਨੂੰ ਵਿਸ਼ਾ ਭੋਗਣ ਲਈ ਸੁੰਦਰ ਰੂਪ ਵਾਲੀ ਇਸਤਰੀ ਮਿਲ ਜਾਵੇ ਤਾਂ ਉਸ ਨਾਲ ਘੁਲ ਮਿਲ ਕੇ ਭੋਗਾਂ ਨੂੰ ਭੋਗਣ ਵਿਚ ਭਉਂਕਦਾ ਭਾਵ ਲੱਗਿਆ ਰਹਿੰਦਾ ਹੈ। ਜੇਕਰ ਭੁੱਖੇ ਪੁਰਖ

ਨੂੰ ਸੁਆਦ ਵਾਲਾ ਭੋਜਨ ਮਿਲ ਜਾਵੇ ਤਾਂ ਉਹ ਮਿਚਲਿ = ਪ੍ਰਸੰਨ ਹੋ ਜਾਂਦਾ ਹੈ, ਜੇਕਰ ਲਾਲਚੀ ਪੁਰਖ ਨੂੰ ਧਨ ਮਾਲ ਮਿਲ ਜਾਵੇ ਤਾਂ ਉਹ ਪ੍ਰਸੰਨ ਹੋ ਜਾਂਦਾ ਹੈ, ਅਤੇ ਕ੍ਰੋਧੀ ਤੇ ਅਗਿਆਨੀ ਪੁਰਖ ਫਕੜਤਾਈਆਂ ਭਾਵ ਫ਼ਜ਼ੂਲਤਾਈਆਂ ਨੂੰ ਪਿੱਟਦਾ ਰਹਿੰਦਾ ਹੈ। ਜੈਸਾ ਕਿ :

**ਰੁਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ।**
**ਭੁਖੈ ਸਾਦੈ ਗੰਢੁ ਹੈ ਓਹੁ ਵਿਰਤੀ ਹਾਣੀ।**
**ਘੁਲਿ ਮਿਲਿ ਮਿਚਲਿ ਲਬਿ ਮਾਲਿ ਇਤ ਭਰਮ ਭਲਾਣੀ।**
**ਉਘੈ ਸਉੜਿ ਪਲੰਘ ਜਿਉ ਸਭਿ ਰੈਣਿ ਵਿਹਾਣੀ।** *(ਭਾ. ਗੁਰਦਾਸ ਜੀ, ਵਾਰ ੨੭, ਪਉੜੀ ੫)*

## ਚੁਪੈ ਚੰਗਾ ਨਾਨਕਾ; ਵਿਣੁ ਨਾਵੈ ਮੁਹਿ ਗੰਧੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੀਆਂ ਮੁਹੱਬਤਾਂ ਵੱਲੋਂ ਤਾਂ ਚੁਪੈ = ਚੁੱਪ ਰਹਿਣਾ ਹੀ ਚੰਗਾ = ਭਲਾ ਹੈ **ਵਾ:** ਉਨ੍ਹਾਂ ਪੁਰਖਾਂ ਨਾਲ ਬਚਨ ਕਰਨ ਵੱਲੋਂ ਚੁੱਪ ਰਹਿਣਾ ਹੀ ਚੰਗਾ ਹੈ ਜੋ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਆਪਣੇ ਮੁਹਿ = ਮੂੰਹੋਂ ਗੰਧੁ = ਗੰਦੇ ਬਚਨ ਭਾਵ ਵਿਸ਼ੇ ਸੰਬੰਧੀ ਜਾਂ ਨਿੰਦਿਆ ਚੁਗ਼ਲੀ ਦੇ ਬਚਨ ਬੋਲਦੇ ਹਨ।

**ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਜਿਹੇ ਪਦਾਰਥਾਂ ਦੀ ਮੁਹੱਬਤ ਨਾਲੋਂ ਚੁੱਪ ਹੀ ਚੰਗੀ ਹੈ, ਕਿਉਂਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਗ਼ੈਰ ਵਿਸ਼ਿਆਂ ਦੀ ਦੁਰਗੰਧੀ ਹੀ ਮੂੰਹ ਵਿੱਚੋਂ ਨਿਕਲਦੀ ਹੈ ॥੧॥

## ਮ: ੧ ॥

## ਰਾਜੁ ਮਾਲੁ ਰੂਪੁ ਜਾਤਿ ਜੋਬਨੁ; ਪੰਜੇ ਠਗ ॥

ਰਾਜ ਭਾਗ ਦੀ ਪ੍ਰਾਪਤੀ ਦੀ ਇੱਛਾ, ਮਾਲੁ = ਹਾਥੀ ਘੋੜੇ ਆਦਿ ਦੀ ਇੱਛਾ, ਰੂਪੁ = ਸੁੰਦਰ ਸਰੂਪ ਬਣਾਉਣ ਦੀ ਇੱਛਾ, ਚੰਗੀ ਜਾਤਿ = ਜਾਤੀ ਅਤੇ ਜੋਬਨੁ = ਯੁਵਾ ਅਵਸਥਾ ਇਹ ਪੰਜੇ ਠੱਗ ਸਾਰੇ ਜੀਵਾਂ ਨੂੰ ਚਿੰਬੜੇ ਹੋਏ ਹਨ।

## ਏਨੀ ਠਗੀਂ, ਜਗੁ ਠਗਿਆ; ਕਿਨੈ ਨ ਰਖੀ ਲਜ ॥

ਏਨੀ = ਇਨ੍ਹਾਂ ਪੰਜੇ ਠਗੀਂ = ਠੱਗਾਂ ਨੇ ਸਾਰਾ ਜਗੁ = ਸੰਸਾਰ **ਵਾ:** ਸਾਰੇ ਜਗੁ = ਜੀਵਾਂ ਨੂੰ ਠਗਿਆ = ਠੱਗ ਲਿਆ ਹੈ, ਕਿਨੈ = ਕਿਸੇ ਨੇ ਵੀ ਇਨ੍ਹਾਂ ਪਾਸੋਂ ਆਪਣੀ ਪ੍ਰਤੱਖ ਲਜ = ਇੱਜ਼ਤ, ਨ = ਨਹੀਂ ਰਖੀ = ਰੱਖਣਾ ਕੀਤੀ **ਵਾ:** ਆਪਣੀ ਲਾਜ ਨੂੰ ਸ਼ੁਭ ਗੁਣਾਂ ਦੇ ਸਹਿਤ ਰੱਖਣਾ ਨਹੀਂ ਕੀਤਾ ਹੈ।

## ਏਨਾ ਠਗਨਿ ਠਗ ਸੇ; ਜਿ ਗੁਰ ਕੀ ਪੈਰੀ ਪਾਹਿ ॥

ਏਨਾ = ਇਹਨਾਂ ਪੰਜਾਂ ਠੱਗਾਂ ਨੂੰ ਠੱਗਣ ਵਾਲੇ ਸੇ = ਉਹ ਪੁਰਖ ਅਸਲੀ ਠੱਗ ਹਨ, ਜੇ = ਜਿਹੜੇ ਗੁਰ = ਸਤਿਗੁਰਾਂ ਕੀ = ਦੀ ਪੈਰੀ = ਚਰਨੀਂ ਪਾਹਿ = ਪੈਂਦੇ ਹਨ।

## ਨਾਨਕ, ਕਰਮਾ ਬਾਹਰੇ; ਹੋਰਿ ਕੇਤੇ ਮੁਠੇ ਜਾਹਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਨਿਸ਼ਕਾਮ ਕਰਮਾਂ ਤੋਂ ਬਾਹਰੇ = ਬਗ਼ੈਰ **ਵਾ:** ਗੁਰਾਂ ਦੀ ਕਰਮਾ = ਕਿਰਪਾ ਤੋਂ ਬਗ਼ੈਰ **ਵਾ:** ਗੁਰ ਚਰਨੀਂ ਪੈਣ ਰੂਪ ਸ੍ਰੇਸ਼ਟ ਕਰਮਾਂ ਦੀ ਕਮਾਈ ਤੋਂ ਬਗ਼ੈਰ ਹਨ, ਉਹ ਹੋਰ ਕੇਤੇ = ਕਿਤਨੇ ਹੀ ਇਨ੍ਹਾਂ ਪੰਜਾਂ ਠੱਗਾਂ ਪਾਸੋਂ ਮੁਠੇ = ਲੁੱਟੇ ਜਾਹਿ = ਜਾਂਦੇ ਹਨ ॥੨॥

## ਪਉੜੀ ॥

## ਪੜਿਆ ਲੇਖੇਦਾਰੁ; ਲੇਖਾ ਮੰਗੀਐ ॥

ਵੇਦਾਂ ਸ਼ਾਸਤਰਾਂ ਦੀ ਪੜ੍ਹਾਈ ਨੂੰ ਪੜ੍ਹਿਆ ਹੋਇਆ ਪੁਰਖ ਵੀ ਪਾਪ ਕਰਮ ਕਰਨੇ ਕਰਕੇ **ਵਾ:** ਕਾਮਾਦਿਕ ਵਿਕਾਰਾਂ ਦੇ ਸੰਗ ਕਰਕੇ ਲੇਖੇਦਾਰੁ = ਲੇਖਾ ਦੇਣ ਵਾਲਾ ਬਨਿਆ ਰਹਿੰਦਾ ਹੈ ਕਿਉਂਕਿ ਉਸ ਤੋਂ ਵੀ ਦਰਗਾਹ ਵਿਚ ਕੀਤੇ ਕਰਮਾਂ ਦਾ ਲੇਖਾ = ਹਿਸਾਬ ਕਿਤਾਬ ਮੰਗੀਐ = ਮੰਗਿਆ ਜਾਂਦਾ ਹੈ **ਵਾ:** ਜੋ ਵੇਦਾਂ ਸ਼ਾਸਤਰਾਂ ਨੂੰ ਪੜ੍ਹਿਆ ਹੋਇਆ ਪੁਰਖ ਆਪਣੇ ਆਪ ਨੂੰ ਵਿਦਵਾਨ ਕਹਾਉਂਦਾ ਹੈ, ਉਹ ਵੀ ਭੈੜੇ ਕਰਮ ਕਰਨੇ ਕਰਕੇ ਲੇਖੇਦਾਰੁ = ਲੇਖਾ ਦੇਣ ਵਾਲਾ, ਗੁਨਾਹੀ ਬਣ ਜਾਂਦਾ ਹੈ, ਇਸ ਲਈ ਉਸਦੇ ਪਾਸੋਂ ਦਰਗਾਹ ਵਿਚ ਹਿਸਾਬ ਕਿਤਾਬ ਮੰਗੀਦਾ ਹੈ।

## ਵਿਣੁ ਨਾਵੈ ਕੂੜਿਆਰੁ; ਅਉਖਾ ਤੰਗੀਐ ॥

ਜਿਹੜਾ ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਵਿਣੁ = ਬਗ਼ੈਰ ਕੇਵਲ ਕੂੜਿਆਰੁ = ਝੂਠ ਦੀ ਪ੍ਰਾਪਤੀ ਵਾਲਾ ਹੈ, ਉਹ ਤੰਗੀਐ = ਟੰਗ ਕਰਕੇ ਭਾਵ ਪੁੱਠਾ ਲਮਕਾ ਕੇ ਅਉਖਾ = ਔਖਾ ਕੀਤਾ ਜਾਂਦਾ ਹੈ **ਵਾ:** ਤੰਗੀਐ = ਤੰਗੀ ਦੇ ਨਾਲ ਭਾਵ ਤੰਗੀ ਵਾਲੀਆਂ ਸਜ਼ਾਵਾਂ ਦੇ ਕੇ ਔਖਾ ਕੀਤਾ ਜਾਂਦਾ ਹੈ।

## ਅਉਘਟ ਰੁਧੇ ਰਾਹ; ਗਲੀਆਂ ਰੋਕੀਆਂ ॥

ਅਉਘਟ = ਔਖੇ ਵੇਲੇ ਭਾਵ ਅੰਤ ਦੇ ਸਮੇਂ ਖਾਣ ਪੀਣ, ਬੋਲਣ ਸੁਣਨ ਆਦਿ ਦੇ ਸਾਰੇ ਰਾਹ = ਰਸਤੇ ਰੁਧੇ = ਰੁਕ ਜਾਂਦੇ ਹਨ ਅਤੇ ਇੰਦਰੀਆਂ ਰੂਪੀ ਗਲੀਆਂ = ਬੀਹੀਆਂ ਵੀ ਰੋਕੀਆਂ = ਰੁਕ ਜਾਂਦੀਆਂ ਹਨ।

**ਵਾ:** ਮਨਮੁਖ ਪੁਰਖ ਅਉਘਟ = ਔਖੇ ਜਮਾਂ ਦੇ ਰਾਹ = ਰਸਤੇ ਵਿਚ ਵੈਤਰਨੀ ਆਦਿ ਨਦੀ ਉੱਤੇ ਸਜ਼ਾ ਦੇਣ ਲਈ ਰੋਕੇ ਜਾਂਦੇ ਹਨ ਅਤੇ ਸਾਰੀਆਂ ਗਲੀਆਂ ਵੀ ਰੋਕੀਆਂ ਜਾਂਦੀਆਂ ਹਨ, ਭਾਵ ਬਹੁਤ ਕਠਿਨਤਾ ਦੇ ਨਾਲ ਜਮ ਰਸਤੇ ਵਿੱਚੋਂ ਲੰਘਣਾ ਪੈਂਦਾ ਹੈ।

## ਸਚਾ ਵੇਪਰਵਾਹੁ; ਸਬਦਿ ਸੰਤੋਖੀਆਂ ॥

ਜਿਨ੍ਹਾਂ ਨੇ ਸਾਰੀਆਂ ਇੰਦਰੀਆਂ, ਬਿਰਤੀਆਂ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਸੰਤੋਖੀਆਂ = ਸੰਤੁਸ਼ਟ, ਸੰਤੋਖ ਦੇ ਸਹਿਤ ਕਰ ਲਈਆਂ ਹਨ, ਉਨ੍ਹਾਂ ਨੂੰ ਸੱਚਾ ਤੇ ਵੇਪਰਵਾਹ = ਬੇਮੁਥਾਜ ਪਰਮੇਸ਼ਰ ਮਿਲ ਜਾਂਦਾ ਹੈ **ਵਾ:** ਪਰਮੇਸ਼ਰ ਆਪਣੇ ਨਾਲ ਮਿਲਾ ਲੈਂਦਾ ਹੈ **ਵਾ:** ਜਿਨ੍ਹਾਂ ਨੂੰ ਸੱਚਾ ਵੇਪਰਵਾਹ ਪਰਮੇਸ਼ਰ ਸੰਤੋਖੀਆਂ = ਸੰਤੋਖੀ ਗੁਰਾਂ ਦੇ ਉਪਦੇਸ਼ ਦੁਆਰਾ ਮਿਲ ਜਾਂਦਾ ਹੈ, ਉਹ ਜਮ ਰਸਤੇ ਵਿਚ ਨਹੀਂ ਜਾਂਦੇ।

## ਗਹਿਰ ਗਭੀਰ ਅਥਾਹੁ; ਹਾਥ ਨ ਲਭਈ ॥

ਉਹ ਗਹਿਰ = ਨਿਰਹਲ, ਗੰਭੀਰ = ਡੂੰਘਾ ਤੇ ਸਮੁੰਦਰ ਦੀ ਨਿਆਈਂ ਅਥਾਹ = ਬੇਅੰਤ ਗੁਣਾਂ ਵਾਲਾ ਹੈ, ਇਸੇ ਕਰਕੇ ਉਸ ਦੇ ਗੁਣਾਂ ਦੀ ਕਿਸੇ ਪਾਸੋਂ ਹਾਥ = ਥਾਹ ਨ = ਨਹੀਂ ਲਭਈ = ਲੱਭਦੀ, ਭਾਵ ਉਸਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ **ਵਾ:** ਕਿਸੇ ਪਾਸੋਂ ਵੀ ਆਪੋਂ ਉਹ ਵਿਚਾਰ ਰੂਪੀ ਹੱਥ ਦੇ ਨਾਲ ਲੱਭਦਾ, ਜਾਣਿਆ ਨਹੀਂ ਜਾ ਸਕਦਾ **ਵਾ:** ਕਿਸੇ ਪਾਸੋਂ ਵੀ ਉਸ ਦਾ ਵੇਦਾਂ ਸ਼ਾਸਤਰਾਂ ਦੁਆਰਾ ਹਾਥ = ਥਾਹ, ਅੰਤ ਨਹੀਂ ਜਾਣਿਆ ਜਾ ਸਕਦਾ।

## ਮੁਹੇ ਮੁਹਿ ਚੋਟਾ ਖਾਹੁ; ਵਿਣੁ ਗੁਰ, ਕੋਇ ਨ ਛੁਟਸੀ ॥

ਔਗੁਣਾਂ ਵਾਲਾ ਪੁਰਖ ਮੁਹੇ ਮੁਹਿ = ਮੂੰਹ ਹੀ ਮੂੰਹ ਉੱਤੇ ਚੋਟਾਂ = ਸੱਟਾਂ ਖਾਹੁ = ਖਾਂਦਾ ਹੈ **ਵਾ:** ਮਾਇਆ ਦੇ ਮੋਹ ਦਾ ਮੁਹਿ = ਮੋਹਿਤ ਕੀਤਾ ਹੋਇਆ ਪੁਰਖ ਇਥੇ ਦੁਨੀਆਂ ਦੀਆਂ ਤਰਕਾਂ ਰੂਪ ਚੋਟਾ = ਸੱਟਾਂ ਖਾਂਦਾ ਹੈ ਅਤੇ ਪ੍ਰਲੋਕ ਵਿਚ ਜਮਾਂ ਦੀਆਂ ਚੋਟਾਂ ਖਾਏਗਾ, ਪੂਰੇ ਗੁਰ = ਸਤਿਗੁਰੂ ਦੀ ਸੰਗਤ ਕੀਤੇ ਤੋਂ ਬਗ਼ੈਰ ਜਾਂ ਸ਼ਰਨ ਪਏ ਤੋਂ ਬਗ਼ੈਰ ਕੋਇ = ਕੋਈ ਵੀ ਔਗੁਣਾਂ, ਜਮਾਂ ਤੋਂ ਛੁਟਸੀ = ਛੁੱਟ ਨ = ਨਹੀਂ ਸਕੇਗਾ, ਭਾਵ ਮੁਕਤ ਨਹੀਂ ਹੋਵੇਗਾ।

## ਪਤਿ ਸੇਤੀ ਘਰਿ ਜਾਹੁ; ਨਾਮੁ ਵਖਾਣੀਐ ॥

ਹੇ ਭਾਈ! ਜੇ ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਵਖਾਣੀਐ = ਕਥਨ ਕਰੋਗੇ ਤਾਂ ਪ੍ਰਲੋਕ, ਸਰੂਪ ਰੂਪੀ ਘਰ ਵਿਚ ਪਤਿ = ਇੱਜ਼ਤ ਦੇ ਸੇਤੀ = ਨਾਲ ਜਾਹੁ = ਜਾਵੋਗੇ।

## ਹੁਕਮੀ ਸਾਹ ਗਿਰਾਹ; ਦੇਂਦਾ ਜਾਣੀਐ ॥੨੩॥

ਹੁਕਮੀ = ਹੁਕਮ ਕਰਨ ਵਾਲਾ ਪਰਮੇਸ਼ਰ ਆਪਣੇ ਹੁਕਮ ਅੰਦਰ ਹੀ ਸਭਨਾਂ ਨੂੰ ਸਾਹ = ਸੁਆਸ ਤੇ ਗਿਰਾਹ = ਗਿਰਾਸ (ਭੋਜਨ) ਦੇਂਦਾ = ਦਿੰਦਾ ਜਾਣੀਐ = ਜਾਨਣਾ ਕਰੋ ॥੨੩॥

[ਅੰਗ ੧੨੮੯]

## ਸਲੋਕ ਮਃ ੧ ॥

## ਪਉਣੈ, ਪਾਣੀ, ਅਗਨੀ ਜੀਉ; ਤਿਨ, ਕਿਆ ਖੁਸੀਆ ਕਿਆ ਪੀੜ ॥

***ਪਹਿਲਾ ਅਰਥ :*** ਪਉਣੈ = ਹਵਾ, ਪਾਣੀ = ਜਲ ਤੇ ਅਗਨੀ = ਅੱਗ ਆਦਿ ਪੰਜਾਂ ਤੱਤਾਂ ਨਾਲ ਪਰਮੇਸ਼ਰ ਨੇ ਜੀਉ = ਜੀਵ ਦਾ ਸਰੀਰ ਰਚ ਕੇ ਅੰਦਰ ਆਪਣੀ ਚੇਤਨਾ ਸੱਤਾ ਪਾ ਦਿੱਤੀ ਹੈ, ਇਸ ਲਈ ਤਿਨ = ਉਨ੍ਹਾਂ ਤੱਤਾਂ ਨੂੰ ਕਿਆ = ਕੀ ਖੁਸੀਆ = ਪ੍ਰਸੰਨਤਾ ਹੈ ਤੇ ਕਿਆ = ਕੀ ਪੀੜ = ਦਰਦ ਹੈ **ਵਾ:** ਉਨ੍ਹਾਂ ਬੇਸਮਝ ਜੀਵਾਂ ਨੂੰ ਕੀ ਖ਼ੁਸ਼ੀ ਦਾ ਗਿਆਨ ਹੈ ਤੇ ਕੀ ਪੀੜਾ ਦਾ ਗਿਆਨ ਹੈ ਅਰਥਾਤ ਖ਼ੁਸ਼ੀ ਤੇ ਪੀੜਾ ਦਾ ਗਿਆਨ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਜੋਤ ਨੂੰ ਹੈ, ਜੀਵਾਂ ਨੂੰ ਕੋਈ ਸਮਝ ਨਹੀਂ ਹੈ ਕਿਉਂਕਿ ਜੜ੍ਹ ਤੱਤਾਂ ਦੇ ਅੰਦਰ ਨਾ ਪੀੜਾ ਤੇ ਨਾ ਖ਼ੁਸ਼ੀ ਦਾ ਗਿਆਨ ਹੁੰਦਾ ਹੈ ਵਾਹਿਗੁਰੂ ਦੀ ਜੋਤ ਦੇ ਆਸਰੇ ਹੀ ਬੁੱਧੀ ਪਦਾਰਥਾਂ ਦੇ ਮਿਲੇ ਤੋਂ ਖ਼ੁਸ਼ ਹੋ ਜਾਂਦੀ ਹੈ ਤੇ ਪਦਾਰਥਾਂ ਦੇ ਵਿਛੜੇ ਤੋਂ ਦੁਖੀ ਹੁੰਦੀ ਹੈ।

***ਦੂਸਰਾ ਅਰਥ :*** ਜੋ ਪਉਣੈ = ਹਵਾ ਦੀ ਨਿਆਈਂ ਰਜੋਗੁਣੀ, ਪਾਣੀ ਵਤ ਸਤੋਗੁਣੀ ਤੇ ਅਗਨੀ ਵਤ ਤਮੋਗੁਣੀ ਜੀਉ = ਜੀਵ ਹਨ, ਉਨ੍ਹਾਂ ਨੂੰ ਕੀ ਗਿਆਨ ਹੈ ਕਿ ਸਾਨੂੰ ਹਉਮੈ ਕਰਕੇ ਪੀੜਾ ਹੋ ਰਹੀ ਹੈ ਤੇ ਹਉਮੈ ਦੇ ਤਿਆਗ ਤੋਂ ਖ਼ੁਸ਼ੀ ਹੋਣੀ ਹੈ।

**ਵਾ:** ਜੋ ਬ੍ਰਹਮ ਗਿਆਨ ਨੂੰ ਪਾ ਕੇ ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ, ਪਾਣੀ ਦੀ ਨਿਆਈਂ ਨਿਰਮਲ ਜੀਵਨ ਵਾਲੇ, ਅਗਨੀ ਦੀ ਨਿਆਈਂ ਸਰੂਪ ਦੇ ਪ੍ਰਕਾਸ਼ ਸਹਿਤ ਰਹਿਣ ਵਾਲੇ ਜੀਵ ਹਨ, ਉਨ੍ਹਾਂ ਨੂੰ ਪਦਾਰਥ ਆਏ ਤੋਂ ਕੀ ਖ਼ੁਸ਼ੀ ਹੋਣੀ ਹੈ ਤੇ ਪਦਾਰਥਾਂ ਦੇ ਗਏ ਤੋਂ ਕੀ ਪੀੜਾ ਹੋਣੀ ਹੈ, ਭਾਵ ਉਹ ਪਦਾਰਥਾਂ ਦੇ ਮੋਹ ਤੋਂ ਰਹਿਤ ਹੁੰਦੇ ਹਨ।

## ਧਰਤੀ, ਪਾਤਾਲੀ, ਆਕਾਸੀ; ਇਕਿ ਦਰਿ ਰਹਨਿ ਵਜੀਰ ॥

ਕਈ ਜੀਵ ਧਰਤੀ = ਪ੍ਰਿਥਵੀ ਉੱਤੇ, ਕਈ ਪਾਤਾਲੀ = ਪਾਤਾਲਾਂ ਵਿਚ, ਕਈ ਆਕਾਸੀ = ਅਕਾਸਚਾਰੀ

ਹਨ, ਭਾਵ ਸਵਰਗ ਆਦਿ ਵਿਚ ਰਹਿੰਦੇ ਹਨ **ਵਾ:** ਕਈ ਪ੍ਰਾਲਬਧ ਅਨੁਸਾਰ ਧਰਤੀ, ਪਾਤਾਲ, ਆਕਾਸ਼ ਵਿਚ ਰਾਜੇ ਬਣੇ ਬੈਠੇ ਹਨ ਤੇ ਇਕ ਪਾਤਸ਼ਾਹਾਂ ਦੇ ਦਰਿ = ਬੂਹਿਆਂ ਅੱਗੇ ਵਜੀਰ = ਮੰਤਰੀ ਬਣ ਕੇ ਰਹਨਿ = ਰਹਿੰਦੇ ਹਨ।

**ਅਥਵਾ** ਕਈ ਧਰਤੀ ਉੱਤੇ ਵਿਚਰਨ ਵਾਲੀਆਂ ਜੂਨਾਂ ਹਨ, ਕਈ ਪਾਤਾਲਾਂ ਵਿਚ ਰਹਿਣ ਵਾਲੀਆਂ ਜੂਨਾਂ ਹਨ, ਕਈ ਸਵਰਗਾਂ ਵਿਚ ਰਹਿਣ ਵਾਲੀਆਂ ਜੂਨਾਂ ਹਨ **ਵਾ:** ਕਈ ਧਰਤੀ ਉੱਤੇ ਰਹਿਣ ਵਾਲੇ ਮਨੁੱਖ ਹਨ, ਪਾਤਾਲਾਂ ਵਿਚ ਰਹਿਣ ਵਾਲੇ ਦੈਂਤ ਹਨ, ਆਕਾਸ਼ ਭਾਵ ਸਵਰਗ ਵਿਚ ਰਹਿਣ ਵਾਲੇ ਦੇਵਤੇ ਹਨ, ਇਕ ਮਹਾਤਮਾ ਜਨ ਸਾਧਸੰਗਤ ਰੂਪੀ ਦਰ ਵਿਚ ਵਿੱਛੜੇ ਹੋਏ ਜੀਵਾਂ ਨੂੰ ਪਰਮੇਸ਼ਰ ਨਾਲ ਮਿਲਾਉਣ ਵਾਲੇ ਵਜ਼ੀਰ ਬਣੇ ਰਹਿੰਦੇ ਹਨ।

## ਇਕਨਾ ਵਡੀ ਆਰਜਾ; ਇਕਿ ਮਰਿ ਹੋਹਿ ਜਹੀਰ ॥

ਇਕਨਾ = ਕਈਆਂ ਦੀ ਵਡੀ = ਲੰਬੀ ਆਰਜਾ = ਉਮਰ ਹੈ, ਭਾਵ ਚਿਰੰਜੀਵੀ ਬਣੇ ਬੈਠੇ ਹਨ, ਇਕਿ = ਕਈ ਮਰ ਕਰਕੇ ਜਹੀਰ = ਦੁਖੀ ਹੋਹਿ = ਹੋ ਰਹੇ ਹਨ, ਭਾਵ ਸੰਸਾਰ ਤੋਂ ਕੂਚ ਕਰ ਕੇ ਨਰਕਾਂ ਵਿਚ ਦੁੱਖ ਭੋਗ ਰਹੇ ਹਨ।

## ਇਕਿ ਦੇ ਖਾਹਿ ਨਿਖੁਟੈ ਨਾਹੀ; ਇਕਿ ਸਦਾ ਫਿਰਹਿ ਫਕੀਰ ॥

ਇਕਿ = ਕਈ (ਸਕਾਮ ਕਰਮਾਂ ਨੂੰ ਕਰਨ ਵਾਲੇ) ਪੁਰਖ ਪਹਿਲਾਂ ਕਿਸੇ ਹੋਰ ਨੂੰ ਭੋਜਨ ਦੇ ਕੇ ਫੇਰ ਆਪ ਖਾਹਿ = ਖਾਂਦੇ ਹਨ, ਉਨ੍ਹਾਂ ਕੋਲੋਂ ਧਨ ਪਦਾਰਥ ਨਿਖੁਟੈ = ਨਿਖੁੱਟਦਾ, ਮੁੱਕਦਾ ਨਾਹੀ = ਨਹੀਂ ਹੈ, ਇਕਿ = ਕਈ ਹਮੇਸ਼ਾ ਲਈ ਫਕੀਰ = ਫੱਕਰ, ਮੰਗਤੇ ਹੋ ਕੇ ਸਦਾ = ਹਮੇਸ਼ਾ ਹੀ ਤੁਰੇ ਫਿਰਹਿ = ਫਿਰਦੇ ਹਨ **ਵਾ:** ਇਕ ਸਦਾ ਹੀ ਫਕੀਰ = ਕੰਗਾਲ ਹੋਏ ਫਿਰਦੇ ਹਨ।

**ਸਾਖੀ—ਚੁਣਕ ਰਿਖੀ ਦੀ :** ਚੁਣਕ ਰਿਖੀ ਆਪਣੀ ਪਤਨੀ, ਪੁੱਤਰ ਅਤੇ ਨੂੰਹ ਨਾਲ ਜੰਗਲਾਂ ਵਿਚ ਰਹਿੰਦਾ ਸੀ। ਚਾਰੇ ਮਿਲ ਕੇ ਪਰਮੇਸ਼ਰ ਦੀ ਬੰਦਗੀ ਕਰਦੇ ਸਨ। ਇਕ ਵਾਰ ਸੱਤ ਦਿਨ ਸਾਰੇ ਪਰਿਵਾਰ ਨੂੰ ਖਾਣ ਲਈ ਕੁਝ ਨਾ ਮਿਲਿਆ। ਸੱਤਾਂ ਦਿਨਾਂ ਬਾਅਦ ਇਨ੍ਹਾਂ ਨੂੰ ਕੀੜਿਆਂ ਦੇ ਭਉਣ ਤੋਂ ਕੁਝ ਸੱਤੂ ਮਿਲੇ, ਜਿਨ੍ਹਾਂ ਨੂੰ ਰਗੜ ਕੇ ਇਨ੍ਹਾਂ ਨੇ ਪੰਜ ਹਿੱਸੇ ਬਣਾ ਲਏ। ਇਕ ਪਰਮੇਸ਼ਰ ਦੇ ਨਾਂ 'ਤੇ ਹਿੱਸਾ ਵੱਖਰਾ ਕੱਢਿਆ ਤੇ ਚਾਰ ਆਪਣੇ ਪਰਿਵਾਰ ਵਿਚ ਵੰਡ ਦਿੱਤੇ। ਇਤਨੇ ਨੂੰ ਪਰਮੇਸ਼ਰ ਰਾਮ ਚੰਦਰ ਨਾਮਕ ਬ੍ਰਾਹਮਣ ਦੇ ਭੇਸ ਵਿਚ ਆ ਕੇ ਕਹਿਣ ਲੱਗੇ ਕਿ ਚੁਣਕ ਰਿਸ਼ੀ ਜੀ ! ਸਾਨੂੰ ਭੁੱਖ ਲੱਗੀ ਹੈ, ਤਦ ਚੁਣਕ ਰਿਖੀ ਨੇ ਜੋ ਪਰਮੇਸ਼ਰ ਦੇ ਨਮਿਤ ਕੱਢਿਆ ਸੀ, ਉਹ ਦੇ ਦਿੱਤਾ, ਉਹ ਛਕ ਕੇ ਵੀ ਪਰਮੇਸ਼ਰ ਜੀ ਕਹਿਣ ਲੱਗੇ ਕਿ ਮੈਨੂੰ ਅਜੇ ਹੋਰ ਭੁੱਖ ਲੱਗੀ ਹੈ, ਇਉਂ ਵਾਰੀ ਵਾਰੀ ਸਾਰਿਆਂ ਦਾ ਹਿੱਸਾ ਹੀ ਖਾ ਗਏ। ਫੇਰ ਵੀ ਚੁਣਕ ਰਿਖੀ ਤੇ ਉਸ ਦੇ ਸਾਰੇ ਪਰਿਵਾਰ ਦੇ ਮਨ ਵਿਚ ਰੰਚਕ ਮਾਤਰ ਵੀ ਕ੍ਰੋਧ ਨਹੀਂ ਆਇਆ, ਸਗੋਂ ਖ਼ੁਸ਼ ਹੋਏ ਕਿ ਕਿਸੇ ਭੁੱਖੇ ਦਾ ਪੇਟ ਭਰਿਆ ਹੈ, ਸੰਤੋਖ ਧਾਰ ਕੇ ਭਗਤੀ ਕਰਨ ਲੱਗੇ। ਪਰਮੇਸ਼ਰ ਨੇ ਇਨ੍ਹਾਂ ਦੇ ਸੰਤੋਖ ਤੋਂ ਖ਼ੁਸ਼ ਹੋ ਕੇ ਉਸੇ ਵਕਤ ਸਾਰੀਆਂ ਰਿਧੀਆਂ ਸਿਧੀਆਂ ਬਖ਼ਸ਼ ਦਿੱਤੀਆਂ। ਫੇਰ ਚੁਣਕ ਰਿਖੀ ਇਤਨੇ ਯੱਗ ਕਰਦਾ ਰਿਹਾ ਕਦੇ ਵੀ ਪਦਾਰਥ ਮੁੱਕਿਆ ਨਹੀਂ ਸੀ। ਇਉਂ ਜੋ ਪਹਿਲਾਂ ਕਿਸੇ ਹੋਰ ਨੂੰ ਭੋਜਨ ਦੇ ਕੇ ਫੇਰ ਖਾਂਦੇ ਹਨ, ਉਨ੍ਹਾਂ ਦੇ ਕੋਲੋਂ ਕਦੇ ਵੀ ਧਨ ਪਦਾਰਥ ਮੁੱਕਦਾ ਨਹੀਂ ਹੈ।

## ਹੁਕਮੀ ਸਾਜੇ, ਹੁਕਮੀ ਢਾਹੇ; ਏਕ ਚਸੇ ਮਹਿ ਲਖ ॥

ਏਕ = ਇਕ ਚਸੇ ਦੇ ਮਹਿ = ਵਿਚ ਹੀ ਲੱਖਾਂ ਜੀਵਾਂ ਨੂੰ ਹੁਕਮੀ = ਹੁਕਮ ਕਰਨ ਵਾਲਾ ਪਰਮੇਸ਼ਰ ਆਪਣੇ

ਹੁਕਮ ਵਿਚ ਪੰਜਾਂ ਤੱਤਾਂ ਦੁਆਰਾ ਸਾਜੇ = ਸਾਜਣਾ ਕਰਦਾ ਹੈ ਅਤੇ ਹੁਕਮੀ = ਹੁਕਮ ਕਰਨ ਵਾਲਾ ਪਰਮੇਸ਼ਰ ਆਪਣੇ ਹੁਕਮ ਵਿਚ ਹੀ ਜੀਵਾਂ ਦੇ ਸਰੀਰਾਂ ਨੂੰ ਢਾਹੇ = ਢਾਹੁੰਦਾ, ਸਮਾਪਤ ਕਰਦਾ ਹੈ।

## ਸਭੁ ਕੋ ਨਥੈ ਨਥਿਆ; ਬਖਸੇ ਤੋੜੇ ਨਥ ॥

ਪਰਮੇਸ਼ਰ ਨੇ ਸਭੁ = ਹਰ ਕੋ = ਕੋਈ ਮਾਇਆ, ਕਾਲ ਰੂਪੀ ਨਥੈ = ਨੱਥ ਵਿਚ ਨੱਥਿਆ ਹੋਇਆ ਹੈ, ਭਾਵ ਮਾਇਆ ਦੇ ਅਧੀਨ ਕੀਤਾ ਹੋਇਆ ਹੈ, ਜਿਸ ਦੇ ਔਗੁਣ ਬਖਸੇ = ਬਖ਼ਸ਼ ਲੈਂਦਾ ਹੈ, ਉਸ ਦੀ ਕਾਲ, ਮਾਇਆ ਦੇ ਮੋਹ ਦੀ ਨੱਥ ਤੋੜੇ = ਤੋੜ ਦਿੰਦਾ ਹੈ।

## ਵਰਨਾ ਚਿਹਨਾ ਬਾਹਰਾ; ਲੇਖੇ ਬਾਝੁ ਅਲਖੁ ॥

ਉਹ ਪਰਮੇਸ਼ਰ ਚਾਰੇ ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ਼ ਆਦਿ ਵਰਨਾਂ ਤੇ ਕੰਠੀ, ਰੁਦਰਾਖੀ ਆਦਿ ਚਿਹਨਾਂ = ਚਿੰਨ੍ਹਾਂ ਤੋਂ ਬਾਹਰਾ = ਬਗ਼ੈਰ ਹੈ ਅਤੇ ਉਹ ਪਰਮੇਸ਼ਰ ਕਰਮਾਂ ਦੇ ਲੇਖੇ = ਹਿਸਾਬ ਕਿਤਾਬ ਤੋਂ ਬਾਝੁ = ਬਗ਼ੈਰ ਹੈ ਤੇ ਅਸ਼ੁੱਧ ਮਨ ਕਰਕੇ ਅਲਖੁ = ਲਖਣ ਤੋਂ ਰਹਿਤ ਹੈ।

## ਕਿਉ ਕਥੀਐ, ਕਿਉ ਆਖੀਐ; ਜਾਪੈ ਸਚੋ ਸਚੁ ॥

ਇਸ ਲਈ ਉਸ ਪਰਮੇਸ਼ਰ ਨੂੰ ਕਿਉ = ਕਿਸ ਪ੍ਰਕਾਰ ਕਥਾ ਰੂਪ ਵਿਚ ਕਥੀਐ = ਕਥਨ ਕਰੀਏ ਤੇ ਕਿਉ = ਕਿਸ ਪ੍ਰਕਾਰ ਸਾਧਾਰਨ ਕਹਿ ਆਖੀਐ = ਆਖਣਾ ਕਰੀਏ **ਵਾ:** ਉਸ ਦਾ ਕਿਸ ਪ੍ਰਕਾਰ ਕਥਨ ਕਰੀਏ ਤੇ ਕਿਸ ਪ੍ਰਕਾਰ ਉਸ ਦਾ ਜਸ ਆਖਣਾ ਕਰੀਏ **ਵਾ:** ਕਿਉ ਕਿਉ = ਕਿਵੇਂ ਕਿਵੇਂ ਉਸ ਦੇ ਸਰੂਪ ਦਾ ਕਥੀਐ = ਕਥਨ ਵਾਲੇ ਹੋ ਕੇ ਅਖਿਆਨਾਂ ਦੁਆਰਾ ਕਥਨ ਕਰੀਏ **ਵਾ:** ਕਿਵੇਂ ਬਕਤੇ ਹੋ ਕੇ ਸਰੂਪ ਲੱਖਣਾ ਤੇ ਤੱਟਸਥੀ ਲੱਖਣਾਂ ਨੂੰ ਕਥਨ ਕਰੀਏ, ਕਿਸ ਪ੍ਰਕਾਰ ਅਖਿਆਨਾਂ ਦੁਆਰਾ ਆਖਣਾ ਕਰੀਏ, ਉਹ ਸਚੋ = ਸੱਚਾ ਪਰਮੇਸ਼ਰ ਤਾਂ ਸੱਚਾ ਨਾਮ ਜਪਣੇ ਕਰਕੇ ਜਾਪੈ = ਜਾਨਿਆ ਜਾਂਦਾ ਹੈ **ਵਾ:** ਸਚੋ ਸਚੁ = ਸੱਚਾ ਹੀ ਸੱਚਾ ਸਾਰੇ ਥਾਵਾਂ ਵਿਚ ਜਾਣੀਦਾ ਹੈ **ਵਾ:** ਉਹ ਸੱਚਾ ਪਰਮੇਸ਼ਰ ਆਪ ਹੀ ਨਿਰਗੁਣ ਸਰੂਪ ਹੈ, ਆਪ ਹੀ ਸੱਚਾ ਪਰਮੇਸ਼ਰ ਸਰਗੁਣ ਸਰੂਪ ਹੈ **ਵਾ:** ਜਿਹੜੇ ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ ਕਰਦੇ ਹਨ, ਉਹ ਸੱਚੇ ਸਰੂਪ ਨੂੰ ਜਾਪੈ = ਜਾਣ ਲੈਂਦੇ ਹਨ **ਵਾ:** ਉਹ ਉਲਟ ਕੇ ਸੱਚੇ ਦਾ ਰੂਪ ਹੀ ਹੋ ਜਾਂਦੇ ਹਨ।

## ਕਰਣਾ ਕਥਨਾ ਕਾਰ ਸਭ; ਨਾਨਕ, ਆਪਿ ਅਕਥੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਕਰਣਾ = ਪ੍ਰਪੰਚ, ਸੰਸਾਰ ਹੈ, ਇਸ ਦੀਆਂ ਸਭ = ਸਾਰੀਆਂ ਕਾਰਾਂ ਦੇ ਕਥਨ ਕਰਨ ਤੋਂ ਉਹ ਆਪ ਅਕਥੁ = ਕਥਨ ਤੋਂ ਰਹਿਤ ਹੈ **ਵਾ:** ਕਰਣਾ = ਪ੍ਰਪੰਚ, ਸੰਸਾਰ ਦੇ ਉੱਤਮ, ਮੱਧਮ, ਕਨਿਸ਼ਟ ਆਦਿ ਸਾਰੇ ਕਾਰ = ਕੰਮਾਂ ਦੇ ਕਥਨ ਕਰਨ ਤੋਂ ਉਹ ਪਰਮੇਸ਼ਰ ਆਪ ਅਕੱਥ ਹੈ।

**ਅਥਵਾ** ਉਸ ਪਰਮੇਸ਼ਰ ਨੂੰ ਬੇਅੰਤ ਲੋਕ ਪਿੱਛੇ ਕਥਨ ਕਰਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ! ਆਪ ਜੀ ਕਿਰਪਾ ਕਰਕੇ ਅਕਥ ਸਰੂਪ ਦੀ ਕਥਾ ਬਾਬਤ ਦੱਸਣਾ ਕਰੋ।*

***ਗੁਰ-ਉੱਤਰ :***

## ਅਕਥ ਕੀ ਕਥਾ; ਸੁਣੇਇ ॥
## ਰਿਧਿ ਬੁਧਿ ਸਿਧਿ ਗਿਆਨੁ; ਸਦਾ ਸੁਖੁ ਹੋਇ ॥੧॥

ਹੇ ਭਾਈ ! ਤੁਸੀਂ ਹੁਣ ਅਕਥ = ਕਥਨ ਤੋਂ ਰਹਿਤ ਸਰੂਪ ਕੀ = ਦੀ ਕਥਾ ਨੂੰ ਸੁਣੇਇ = ਸੁਣਨਾ ਕਰੋ ਜਾਂ ਤੁਹਾਡੇ ਤਾਈਂ ਸੁਣੇਇ = ਸੁਣਾਉਂਦੇ ਹਾਂ।

ਜਿਸ ਕਰਕੇ ਰਿਧਿ = ਰਿਧੀਆਂ, ਅਠਾਰਾਂ ਸਿਧਿ = ਸਿਧੀਆਂ, ਬਿਬੇਕ ਵਾਲੀ ਬੁਧਿ = ਬੁੱਧੀ **ਵਾ:** ਰਿਧੀ, ਆਤਮ ਵਿਸ਼ੈਣੀ ਬੁੱਧ, ਸਿਧਿ = ਮੁਕਤੀ, ਪ੍ਰੋਖ ਅਪ੍ਰੋਖ ਗਿਆਨ ਅਤੇ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪ੍ਰਾਪਤ ਹੁੰਦਾ ਹੈ, ਉਹ ਅਕਥ ਸਰੂਪ ਦੀ ਪ੍ਰਾਪਤੀ ਵਾਲੀ ਕਥਾ ਹੈ॥੧॥

## ਮ: ੧ ॥

## ਅਜਰੁ ਜਰੈ; ਤ ਨਉ ਕੁਲ ਬੰਧੁ ॥ ਪੂਜੈ ਪ੍ਰਾਣ; ਹੋਵੈ ਥਿਰੁ ਕੰਧੁ ॥

ਜੋ ਅਜਰੁ = ਨਾ ਜਰੇ ਜਾਣ ਵਾਲੇ ਕਾਮ, ਕ੍ਰੋਧ ਆਦਿਕਾਂ ਨੂੰ ਜਰੈ = ਜਰ (ਸਹਾਰ) ਲਵੇ ਤ = ਤਾਂ ਉਹ ਨਉ = ਨੌਂ ਕੁਲ = ਗੋਲਕਾਂ ਨੂੰ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣਾਂ ਦੇ **ਵਾ:** ਸਮਦਮ ਸਾਧਨਾ ਦੇ ਬੰਨ੍ਹ ਪਾ ਕੇ ਵਿਸ਼ਿਆਂ ਵੱਲੋਂ ਰੋਕ ਲੈਂਦਾ ਹੈ **ਵਾ:** ਜਦ ਜੀਵ ਨੌਂ ਗੋਲਕਾਂ ਵਿਚ ਰਹਿਣ ਵਾਲੇ ਦਸੇ ਇੰਦ੍ਰਿਆਂ ਨੂੰ ਬੰਧੁ = ਰੋਕ ਲਵੇ ਤਾਂ ਅਜਰੁ = ਕਾਮਾਦਿਕ ਨੂੰ ਜਰ ਭਾਵ ਰੋਕ ਲੈਂਦਾ ਹੈ **ਵਾ:** ਜੋ ਅਜਰੁ = ਨਾ ਜਰੇ ਜਾਣ ਵਾਲੇ ਭਾਵ ਨਾ ਰੁਕਣ ਵਾਲੇ ਸੁਆਸਾਂ ਨੂੰ ਜੋਗ ਅਭਿਆਸ ਕਰਕੇ ਦਸਵੇਂ ਦੁਆਰ ਵਿਚ ਰੋਕ ਲਵੇ ਤਾਂ ਉਹ ਨੌਂ ਗੋਲਕਾਂ ਨੂੰ ਵਿਸ਼ਿਆਂ ਵੱਲੋਂ ਰੋਕ ਸਕਦਾ ਹੈ **ਵਾ:** ਨੌਂ ਗੋਲਕਾਂ ਨੂੰ ਬੰਧੁ = ਰੋਕੇ ਤਾਂ ਜੀਵ ਅਜਰੁ = ਪ੍ਰਾਣਾਂ ਨੂੰ ਜਰ ਲੈਂਦਾ ਹੈ **ਵਾ:** ਜੇ ਅਜਰ ਅਵਸਥਾ[1] ਨੂੰ ਜਰ ਕੇ ਰੱਖੇ ਤਾਂ ਨੌਂ ਗੋਲਕਾਂ ਨੂੰ ਵਿਸ਼ਿਆਂ ਵੱਲੋਂ ਬੰਨ੍ਹ ਕੇ ਰੋਕ ਸਕਦਾ ਹੈ, ਜਦ ਜੀਵ ਪ੍ਰਾਣ = ਸੁਆਸਾਂ ਕਰਕੇ ਪਰਮੇਸ਼ਰ ਨੂੰ ਪੂਜੈ = ਪੂਜਣਾ ਕਰੇ ਭਾਵ ਸੁਆਸ ਸੁਆਸ ਭਜਨ ਕਰੇ ਤਾਂ ਕੰਧੁ = ਸਰੀਰ ਵੱਲੋਂ ਥਿਰੁ = ਇਸਥਿਤ ਹੋਵੈ = ਹੋ ਜਾਂਦਾ ਹੈ **ਵਾ:** ਸਰੀਰ ਵਿਚ ਰਹਿੰਦਾ ਹੀ ਥਿਰੁ = ਅਚੱਲ ਹੋ ਸਕਦਾ ਹੈ, ਭਾਵ ਪਰਮੇਸ਼ਰ ਦੀ ਪ੍ਰਾਪਤੀ ਹੋ ਸਕਦੀ ਹੈ **ਵਾ:** ਇਸਥਿਤ ਰਹਿਣ ਵਾਲੀ ਅਖੰਡ ਚੇਤਨ ਦੇਹ ਵਿਚ ਇਸਥਿਤ ਹੋ ਜਾਂਦਾ ਹੈ।

## ਕਹਾਂ ਤੇ ਆਇਆ; ਕਹਾਂ ਏਹੁ ਜਾਣੁ ॥
## ਜੀਵਤ ਮਰਤ; ਰਹੈ ਪਰਵਾਣੁ ॥

ਫੇਰ ਇਹ ਸਮਝ ਪ੍ਰਾਪਤ ਹੋ ਜਾਂਦੀ ਹੈ ਕਿ ਕਹਾਂ = ਕਿਥੇ ਤੇ = ਤੋਂ ਇਸ ਜੀਵ ਨੇ ਆਇਆ = ਆਉਣਾ ਕੀਤਾ ਹੈ, ਕਹਾਂ = ਕਿਥੇ ਏਹੁ = ਇਸ ਨੇ ਜਾਣੁ = ਜਾਣਾ ਹੈ ? ਭਾਵ ਕਿਥੇ ਤੋਂ ਆਇਆ, ਕਿਥੇ ਜਾਣਾ ਇਸ ਤੋਂ ਮੁਕਤ ਹੋ ਜਾਂਦਾ ਹੈ **ਵਾ:** ਈਸ਼ਰ ਤੋਂ ਪੈਦਾ ਹੋ ਕੇ ਆਇਆ ਹੈ, ਈਸ਼ਰ ਵਿਚ ਲੀਨ ਹੋ ਜਾਣਾ ਹੈ।[2]

ਜੋ ਇਸ ਪ੍ਰਕਾਰ ਦੀ ਵਿਚਾਰ ਕਰਕੇ ਜੀਵਤ-ਭਾਵ ਵਲੋਂ ਮਰਤ = ਮਰਿਆ ਰਹਿੰਦਾ ਹੈ, ਉਹ ਪਰਵਾਣੁ = ਪ੍ਰਮਾਣਨੀਕ ਹੋ ਕੇ ਵਾਹਿਗੁਰੂ ਦੇ ਸਰੂਪ ਵਿਚ ਮਿਲਿਆ ਰਹੈ = ਰਹਿੰਦਾ ਹੈ।

---

੧. ਅਜਰ ਅਵਸਥਾ ਦੇ ਗੂੜ੍ਹ ਆਸ਼ੇ ਨੂੰ ਨਾ ਜਾਨਣ ਕਰਕੇ ਜਾਂ ਆਪ ਆਤਮ ਰਸ ਦੇ ਅਣਜਾਣਪੁਣੇ ਵਿਚ ਕੁਝ ਦੁਨਿਆਵੀ ਵਿਦਿਆ ਦਾ ਸਹਾਰਾ ਲੈ ਕੇ ਗੁਰਬਾਣੀ ਦਾ ਟੀਕਾ ਕਰਨ ਵਾਲਿਆਂ ਨੇ ਇਸ ਅਵਸਥਾ ਦਾ ਉਲਟੇ-ਪੁਲਟੇ ਸ਼ਬਦਾਂ ਨਾਲ ਖੰਡਨ ਕਰਨ ਦਾ ਯਤਨ ਕੀਤਾ ਹੈ ਜਦੋਂ ਕਿ ਆਤਮ ਰਸੀਆਂ ਦੇ ਕੀਤੇ ਹੋਏ ਗੁਰਬਾਣੀ ਦੇ ਅਰਥਾਂ ਅਨੁਸਾਰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ : ਅਜਰੁ ਜਰੈ = ਜਦੋਂ ਚਿੱਤ ਇਕਾਗਰ ਹੁੰਦਾ ਹੈ, ਕਿਸੇ ਰਸ ਵਿਚ ਜਾਂਦਾ ਹੈ, ਨਿਰੁੱਧ ਹੋ ਕੇ ਹੋਰ ਉੱਚੇ ਰਸ ਵਿਚ ਜਾਂਦਾ ਹੈ। ਪਰਮਾਤਮਾ ਦੇ ਮੇਲ ਵਿਚ ਜਾ ਕੇ (ਜੀਵ ਤਤ ਬ੍ਰਹਮ ਨਾਲ ਮਿਲ ਕੇ) ਰਸ ਰੂਪ ਹੀ ਹੋ ਜਾਂਦਾ ਹੈ। ਫਿਰ ਜਦੋਂ ਉਥਾਨ ਅਵਸਥਾ ਹੋਵੇ ਤਾਂ ਉਸ ਰਸ ਦਾ ਰੰਗ ਮਨ ਬੁੱਧੀ 'ਤੇ ਵੀ ਸੰਸਕਾਰ ਮਾਤ੍ਰ ਚੜ੍ਹਦਾ ਹੈ। ਇਸ ਰੰਗ ਨੂੰ ਮਨ ਬੁੱਧੀ ਦੁਆਰਾ ਜਰ ਸਕਣਾ ਕਠਿਨ ਹੈ। ਅਭਿਆਸੀ ਬੋਲ ਉੱਠਦੇ ਹਨ, ਚੇਟਕਾਂ ਵਿਚ ਲੱਗ ਪੈਂਦੇ ਹਨ, ਸ਼ਕਤੀਆਂ ਦਿਖਾਲਦੇ ਹਨ, ਪਰ ਜੇਕਰ ਇਸ ਨੂੰ ਜਰ ਜਾਏ ਤਾਂ ਕਹੀਦਾ ਹੈ ਕਿ ਅਜਰ ਅਵਸਥਾ ਜਰੀ ਹੈ।

੨. ਜੈਸਾ ਕਿ : **ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥੧੧॥** *(ਅੰਗ ੧੪੨੭)*

## ਹੁਕਮੈ ਬੂਝੈ; ਤਤੁ ਪਛਾਣੈ ॥ ਇਹੁ; ਪਰਸਾਦੁ ਗੁਰੂ ਤੇ ਜਾਣੈ ॥

ਜੋ ਪਰਮੇਸ਼ਰ ਦਾ ਹੁਕਮੈ = ਭਾਣਾ ਮੰਨਣਾ ਬੂਝੈ = ਬੁੱਝ ਲੈਂਦਾ ਹੈ, ਉਹ ਬ੍ਰਹਮ ਗਿਆਨ ਦੁਆਰਾ ਤਤੁ = ਸਿਧਾਂਤ ਰੂਪ ਪਰਮੇਸ਼ਰ **ਵਾ:** ਤੱਤ ਸਰੂਪ ਨੂੰ ਪਛਾਣੈ = ਪਛਾਣ ਲੈਂਦਾ ਹੈ।

ਪਰ ਇਹ ਗੁਰ ਪਰਸਾਦੁ = ਕਿਰਪਾ ਤੇ = ਤੋਂ ਹੀ ਜਾਣੈ = ਜਾਣਿਆ ਜਾਂਦਾ ਹੈ।

## ਹੋਂਦਾ ਫੜੀਅਗੁ; ਨਾਨਕ ਜਾਣੁ ॥ ਨਾ ਹਉ, ਨਾ ਮੈ; ਜੂਨੀ ਪਾਣੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜਮਾਂ ਨੇ ਫੜੀਅਗੁ = ਫੜਿਆ ਹੀ ਜਾਣੁ = ਜਾਣੋ, ਜੋ ਹਉਮੈ ਦੀ ਹੋਂਦਾ = ਹੋਂਦ ਰੱਖਦਾ ਹੈ ਕਿ ਮੈਂ ਕੁਝ ਹਾਂ ਵਾ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾਣੁ = ਜਾਨਣਾ ਕਰੋ ਕਿ ਹਉਮੈ ਦੀ ਹੋਂਦ ਵਾਲੇ ਪੁਰਖ ਨੂੰ ਇਥੇ ਇਸ ਲੋਕ ਵਿਚ ਵਿਕਾਰ ਤੇ ਪ੍ਰਲੋਕ ਵਿਚ ਜਮ ਪਕੜ ਲੈਂਦੇ ਹਨ **ਵਾ:** ਜੋ ਮਨ ਨੂੰ ਗੁਰ ਉਪਦੇਸ਼ ਦੁਆਰਾ ਫੜੀਅਗੁ = ਪਕੜਨ ਵਾਲਾ ਹੋਂਦਾ = ਹੁੰਦਾ ਹੈ ਜਾਂ ਬਣਦਾ ਹੈ, ਉਹ ਪਰਮੇਸ਼ਰ ਨੂੰ ਜਾਣ ਲੈਂਦਾ ਹੈ।

ਹਉ = ਮੈਂ ਪਿੱਛੇ ਵੀ ਆਪੋਂ ਕੁਝ ਨਾ = ਨਹੀਂ ਸੀ, ਨਾ ਹੁਣ ਹਾਂ ਤੇ ਨਾ ਹੀ ਮੈਂ ਅੱਗੇ ਨੂੰ ਕੁਝ ਹੋਵਾਂਗਾ, ਨਾ ਹੀ ਮੈਂ ਜੂਨੀ = ਜੂਨੀਆਂ ਵਿਚ ਪਾਣੁ = ਪੈਣਾ ਹੈ **ਵਾ:** ਨਾ ਮੈਂ ਅਸਥੂਲੁ ਦੇਹੀ ਦੀ ਹੰਗਤਾ ਕਰਦਾ ਹਾਂ, ਨਾ ਸੂਖਮ ਸਰੀਰ ਦੀ ਹੰਗਤਾ ਕਰਦਾ ਹਾਂ, ਨਾ ਹੀ ਮੈਨੂੰ ਕਾਰਣ ਦੇਹ ਦਾ ਮਾਣ ਹੈ, ਨਾ ਹੀ ਮੈਂ ਜੂਨਾਂ ਵਿਚ ਪੈਣਾ ਹੈ।

**ਅਥਵਾ** ਜੋ ਪਰਮੇਸ਼ਰ ਨੂੰ ਜਾਣ ਲੈਂਦੇ ਹਨ, ਉਨ੍ਹਾਂ ਵਿਚ ਨਾ ਹਉ = ਹੰਗਤਾ ਹੁੰਦੀ ਹੈ, ਨਾ ਮੈ = ਮਮਤਾ ਹੁੰਦੀ ਹੈ ਤੇ ਨਾ ਹੀ ਉਹ ਜੂਨੀਆਂ ਵਿਚ ਪੈਂਦੇ ਹਨ ॥੨॥

## ਪਉੜੀ ॥

## ਪੜੀਐ ਨਾਮੁ ਸਾਲਾਹ; ਹੋਰਿ ਬੁਧੀ ਮਿਥਿਆ ॥

ਹੇ ਭਾਈ ! ਪਰਮੇਸ਼ਰ ਦੇ ਨਾਮ ਦੀ ਸਾਲਾਹ = ਸਿਫ਼ਤ ਕਰਨ ਰੂਪ ਪੜ੍ਹਾਈ ਨੂੰ ਪੜੀਐ = ਪੜ੍ਹਨਾ ਕਰੀਏ, ਹੋਰ ਵਿਵਹਾਰਾਂ ਵਾਲੀਆਂ ਬੁਧੀ = ਮਤੀਆਂ ਮਿਥਿਆ = ਝੂਠੀਆਂ ਹਨ **ਵਾ:** ਮਿਥਿਆ ਪਦਾਰਥਾਂ ਵਿਚ ਲੱਗਣ ਵਾਲੀਆਂ ਹੋਰ ਬੁੱਧੀਆਂ ਝੂਠੀਆਂ ਹਨ।

## ਬਿਨੁ ਸਚੇ ਵਾਪਾਰ; ਜਨਮੁ ਬਿਰਥਿਆ ॥

ਸੱਚੇ ਪਰਮੇਸ਼ਰ ਦੇ ਨਾਮ ਜਪਣ ਤੇ ਜਪਾਉਣ ਰੂਪ ਵਾਪਾਰ = ਵਣਜ ਤੋਂ ਬਿਨੁ = ਬਗ਼ੈਰ ਜੀਵ ਦਾ ਮਨੁੱਖਾ ਜਨਮ ਬਿਰਥਿਆ = ਵਿਅਰਥ ਹੈ।

## ਅੰਤੁ ਨ ਪਾਰਾਵਾਰੁ; ਨ ਕਿਨ ਹੀ ਪਾਇਆ ॥

ਜਿਸ ਪਰਮੇਸ਼ਰ ਦਾ ਪਾਰਾਵਾਰੁ = ਪਾਰ ਉਰਾਰ ਕਰਕੇ ਅੰਤੁ = ਅਖ਼ੀਰ ਨ = ਨਹੀਂ ਹੈ, ਉਸ ਦਾ ਤਿੰਨੇ ਕਾਲਾਂ ਵਿਚ ਕਿਨ = ਕਿਸੇ ਵੀ ਅੰਤ ਨ = ਨਹੀਂ ਪਾਇਆ = ਪਾਉਣਾ ਕੀਤਾ **ਵਾ:** ਲੋਕ-ਪ੍ਰਲੋਕ ਦਾ ਅੰਤ ਨਹੀਂ ਪਾਇਆ ਜਾਂਦਾ।

## ਸਭੁ ਜਗੁ ਗਰਬਿ ਗੁਬਾਰੁ; ਤਿਨ ਸਚੁ ਨ ਭਾਇਆ ॥

ਸਭੁ = ਸਾਰਾ ਜਗੁ = ਸੰਸਾਰ ਗਰਬਿ = ਹੰਕਾਰ ਦੇ ਗੁਬਾਰੁ = ਹਨੇਰੇ ਵਿਚ ਪਿਆ ਹੋਇਆ ਹੈ **ਵਾ:** ਹੰਕਾਰ

ਦੇ ਹਨੇਰੇ ਵਿਚ ਅੰਨ੍ਹਾ ਹੋਇਆ ਫਿਰਦਾ ਹੈ, ਇਸੇ ਕਰਕੇ ਤਿਨ = ਉਨ੍ਹਾਂ ਨੂੰ ਸਚੁ = ਸੱਚਾ ਨਾਮ ਜਪਣਾ ਭਾਇਆ = ਭਾਉਂਦਾ ਨ = ਨਹੀਂ ਹੈ।

## ਚਲੇ ਨਾਮੁ ਵਿਸਾਰਿ; ਤਾਵਣਿ ਤਤਿਆ ॥

ਜੋ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਦੁਨੀਆਂ ਤੋਂ ਚਲੇ = ਤੁਰ ਜਾਂਦੇ ਹਨ, ਉਹ ਪ੍ਲੋਕ ਵਿਚ ਤਾਵਣਿ = ਤਾਵਣੀ ਨਾਲ ਤਤਿਆ = ਤੱਤੇ ਕੀਤੇ ਜਾਂਦੇ ਹਨ **ਵਾ:** ਗਰਮ ਤਾਵਣੀ ਵਾਂਗੂੰ ਦੁੱਖਾਂ ਵਿਚ ਪਾਏ ਜਾਂਦੇ ਹਨ ਜਿਵੇਂ ਘਾਣੀ ਤੇਲ ਕੱਢਣ ਵੇਲੇ ਕੋਹਲੂ ਵਿਚ ਪਾਣੀ ਦੀ ਗਰਮ ਤਾਉਣੀ ਪਾਈ ਜਾਂਦੀ ਹੈ, ਇਉਂ ਉਹ ਪੁਰਖ ਨਰਕਾਂ ਰੂਪੀ ਤੱਤੀ ਤਾਉਣੀ ਵਿਚ ਪਾਏ ਜਾਂਦੇ ਹਨ।

## ਬਲਦੀ ਅੰਦਰਿ ਤੇਲੁ; ਦੁਬਿਧਾ ਘਤਿਆ ॥

ਜਿਵੇਂ ਬਲਦੀ = ਮੱਚਦੀ ਅੱਗ ਅੰਦਰਿ = ਵਿਚ ਤੇਲ ਪਾਉਣ ਨਾਲ ਅੱਗ ਹੋਰ ਤੇਜ਼ ਹੋ ਜਾਂਦੀ ਹੈ, ਇਉਂ ਜੀਵ ਦੇ ਹਿਰਦੇ ਵਿਚ ਤ੍ਰਿਸ਼ਨਾ ਰੂਪੀ ਅੱਗ ਬਲ ਰਹੀ ਹੈ।

**ਵਾ:** ਬਲਦੀ = ਮਚਦੀ ਹੋਈ ਅੱਗ ਦੇ ਅੰਦਰਿ = ਵਿਚ ਤੇਲ ਪਾਉਣ ਵਤ ਜੀਵਾਂ ਦੇ ਹਿਰਦੇ ਵਿਚ ਦੁਬਿਧਾ = ਦੁਚਿਤਾਪੁਣਾ ਘਤਿਆ = ਪਾਉਣਾ ਕੀਤਾ ਹੈ **ਵਾ:** ਜੀਵਾਂ ਨੇ ਤ੍ਰਿਸ਼ਨਾ ਰੂਪੀ ਬਲਦੀ = ਮੱਚਦੀ ਹੋਈ ਅਗਨੀ ਅੰਦਰਿ = ਵਿਚ ਦੁਬਿਧਾ = ਦੁਚਿਤਾਪੁਣਾ ਰੂਪੀ ਤੇਲ ਘਤਿਆ = ਪਾਉਣਾ ਕੀਤਾ ਹੈ, ਭਾਵ ਤ੍ਰਿਸ਼ਨਾ ਅਤੇ ਦੁਬਿਧਾ ਨੂੰ ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ।

## ਆਇਆ ਉਠੀ ਖੇਲੁ; ਫਿਰੈ ਉਵਤਿਆ ॥
## ਨਾਨਕ, ਸਚੈ ਮੇਲੁ; ਸਚੈ ਰਤਿਆ ॥੨੪॥

ਜੋ ਵੀ ਜੀਵ ਇਸ ਸੰਸਾਰ ਰੂਪੀ ਖੇਲੁ = ਖੇਡ ਵਿਚ ਜਨਮ ਧਾਰ ਕੇ ਆਇਆ ਹੈ, ਇਸ ਨੇ ਉਮਰ ਭੋਗ ਕੇ ਉਠੀ = ਉੱਠ ਕੇ ਪ੍ਲੋਕ ਨੂੰ ਚਲਿਆ ਜਾਣਾ ਹੈ, ਪਰ ਇਹ ਜੀਵ ਉਵਤਿਆ = ਅਵੈੜ ਤਾਈਆਂ ਕਰਨ ਵਿਚ ਹੀ ਤੁਰਿਆ ਫਿਰੈ = ਫਿਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦਾ ਚਿੱਤ ਸਚੈ = ਸੱਚੇ ਪਰਮੇਸ਼ਰ ਵਿਚ ਰਤਿਆ = ਰੰਗਿਆ ਹੋਇਆ ਹੈ, ਉਨ੍ਹਾਂ ਦਾ ਸਚੈ = ਸੱਚੇ ਨਾਲ ਮੇਲੁ = ਮਿਲਾਪ ਹੁੰਦਾ ਹੈ, ਭਾਵ ਉਹ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ ॥੨੪॥

## ਸਲੋਕ ਮਃ ੧ ॥

**ਉਥਾਨਕਾ :** ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਨਨਕਾਣਾ ਸਾਹਿਬ ਤੋਂ ਚੱਲ ਕੇ ਸੰਗਤਾਂ ਨੂੰ ਤਾਰਦੇ ਹੋਏ ਕੁਰੂਛੇਤ੍ਰ ਪਹੁੰਚੇ ਸਨ, ਤਦ ਕੁਰੂਛੇਤ੍ਰ ਵਿਚ ਸੂਰਜ ਗ੍ਰਹਿਣ ਦਾ ਬੜਾ ਭਾਰੀ ਪੁਰਬ ਲੱਗਿਆ ਹੋਇਆ ਸੀ[੧]। ਬ੍ਰਾਹਮਣ ਆਦਿ ਵਰਣਾਂ, ਗ੍ਰਿਹਸਥੀ, ਬਾਨ ਪ੍ਰਸਤੀ ਆਦਿ ਚਾਰੇ ਆਸ਼੍ਰਮ ਤੇ ਖਟ ਦਰਸਨੀ ਆਦਿ ਸਭ ਭੇਖਾਂ ਦੇ ਪੁਰਖ ਉਥੇ ਇਕੱਤਰ ਸਨ, ਜੋ ਪ੍ਰੇਮਾ ਭਗਤੀ ਤੋਂ ਸਖਣੇ ਤੇ ਹੰਕਾਰੀ ਸਨ, ਸਤਿਗੁਰਾਂ ਨੇ ਉਨ੍ਹਾਂ ਦੇ ਹੰਕਾਰ ਨੂੰ ਦੂਰ ਕਰਨ ਲਈ ਅਤੇ ਉਨ੍ਹਾਂ ਭੇਖੀਆਂ ਪਾਖੰਡੀਆਂ ਦਾ ਖੰਡਨ ਕਰਨ ਵਾਸਤੇ ਵੀਚਾਰ ਕੀਤੀ ਕਿ ਕਿਸ ਤਰੀਕੇ ਨਾਲ ਇਨ੍ਹਾਂ ਸਭਨਾਂ ਨੂੰ ਇਕੱਠੇ ਕਰਕੇ ਇਨ੍ਹਾਂ ਦਾ ਖੰਡਨ ਕੀਤਾ ਜਾਵੇ, ਭਾਵ ਇਨ੍ਹਾਂ ਨੂੰ ਪਾਖੰਡ ਵਾਲੇ ਰਸਤੇ ਤੋਂ ਹਟਾ ਕੇ ਪਰਮਾਰਥ ਦੀ ਪ੍ਰਾਪਤੀ ਵਾਲੇ ਰਸਤੇ ਬਾਰੇ ਦੱਸਿਆ ਜਾਵੇ। ਇਹ ਗੱਲ

---

੧. ਜਿਥੇ ਅੱਜਕੱਲ ਸਤਿਗੁਰਾਂ ਦੀ ਯਾਦ ਵਿਚ ਗੁਰਦੁਆਰਾ ਸਿਧਬਟੀ ਸਾਹਿਬ ਬਣਿਆ ਹੋਇਆ ਹੈ।

ਸੋਚ ਕੇ ਸਤਿਗੁਰੂ ਸਾਹਿਬ ਜੀ ਵੱਖਰੀ ਜਗ੍ਹਾ ਉੱਤੇ ਆਸਣ ਵਿਛਾ ਕੇ ਬੈਠ ਗਏ ਤੇ ਭਾਈ ਮਰਦਾਨਾ ਜੀ ਨੂੰ ਕਹਿਣ ਲੱਗੇ ਕਿ ਰਬਾਬ ਸੁਰ ਕਰਕੇ ਮਿੱਠੀ ਸੁਰ ਨਾਲ ਜੱਸ ਰੂਪ ਸ਼ਬਦ ਗਾਉਣਾ ਕਰੋ, ਸਤਿਗੁਰਾਂ ਦਾ ਹੁਕਮ ਮੰਨ ਕੇ ਭਾਈ ਮਰਦਾਨਾ ਜੀ ਪ੍ਰਭੂ ਜੱਸ ਨੂੰ ਬੜੇ ਪ੍ਰੇਮ ਨਾਲ ਗਾਉਣ ਲੱਗ ਪਏ। ਜੈਸਾ ਕਿ :

**ਮਰਦਾਨਾ ਤਬ ਗਾਵਨ ਲਾਗਾ। ਮਧਰ ਰਾਗ ਸੋ ਉਰ ਅਨਰਾਗਾ।**

ਇਤਨੇ ਨੂੰ ਹਾਂਸੀ ਦੇ ਰਾਜੇ 'ਅੰਮ੍ਰਿਤ ਰਾਇ' ਦੀ ਰਾਣੀ ਆਪਣੇ ਸਪੁੱਤਰ 'ਜਗਤ ਰਾਇ' ਨੂੰ ਨਾਲ ਲੈ ਕੇ ਸਤਿਗੁਰਾਂ ਦੇ ਕੋਲ ਆਈ, ਕਿਉਂਕਿ 'ਅੰਮ੍ਰਿਤ ਰਾਇ' ਰਾਜਾ ਤੇ ਬਾਕੀ ਉਸ ਦਾ ਸਾਰਾ ਪਰਿਵਾਰ ਉਸ ਦੇ ਦੁਸ਼ਮਣ ਰਾਜਿਆਂ ਨੇ ਮਾਰ ਦਿੱਤਾ ਸੀ, ਕੇਵਲ ਉਸ ਦੀ ਰਾਣੀ ਤੇ ਜਗਤ ਰਾਏ ਹੀ ਦੁਸ਼ਮਣਾਂ ਦੇ ਘੇਰੇ ਵਿੱਚੋਂ ਨਿਕਲ ਕੇ ਬਚ ਗਏ ਸਨ, ਜਦ ਇਹ ਸਤਿਗੁਰਾਂ ਦੀ ਹਜ਼ੂਰੀ ਵਿਚ ਆਏ ਸਨ ਤਦ ਇਨ੍ਹਾਂ ਕੋਲ ਕੁਝ ਵੀ ਧਨ ਪਦਾਰਥ ਨਹੀਂ ਸੀ, ਸਾਰਾ ਕੁਝ ਜੰਗ ਕਰਦਿਆਂ ਖ਼ਰਚ ਹੋ ਗਿਆ ਸੀ, ਸਤਿਗੁਰਾਂ ਦੀ ਕਾਰ ਭੇਟਾ ਲਈ ਇਨ੍ਹਾਂ ਕੋਲ ਕੁਝ ਵੀ ਨਹੀਂ ਸੀ। ਜੋ ਇਹ ਰਾਜਪੁੱਤਰ ਸਤਸੰਗੀ ਹੋਣ ਕਰਕੇ ਕੁਝ ਧਰਮ ਦਾ ਵੀ ਵੀ ਗਿਆਨ ਰੱਖਦਾ ਸੀ। ਇਸਦੇ ਅੰਦਰ ਸੰਤ ਸੇਵੀ ਖ਼ਿਆਲ ਅਤੇ ਸੰਤ ਦਰਸ਼ਨ ਦੀ ਮਰਯਾਦਾ ਦੀ ਭਾਵਨਾ ਨੇ ਇਸਨੂੰ ਪ੍ਰੇਰਿਆ ਜੈਸਾ ਕਿ :

**ਰਿਕਤ ਪਾਨ ਦਰਸੈ ਨਹੀਂ, ਭੂਪ ਭਿਖਕ ਗੁਰਦੇਵ।**
**ਫਲ ਦੀਏ ਫਲ ਪਾਈਐ, ਫਲੇ ਨ ਫਲ ਬਿਨ ਸੇਵ॥੪॥** *(ਰਾਜਨੀਤ ਚਾਣਾਕਾ, ਅਧਿ: ੧੫)*

ਇਸ ਭਾਵਨਾ ਅਨੁਸਾਰ ਆਪਣੀ ਮਾਂ ਨੂੰ ਪੁੱਛਣ ਲੱਗਾ ਕਿ ਖ਼ਾਲੀ ਹੱਥ ਸੰਤ ਅਤੇ ਗੁਰੂ ਕੋਲ ਆਉਣਾ ਮਰਯਾਦਾ ਤੋਂ ਉਲਟ ਹੈ ਪਰ ਆਪਣੇ ਕੋਲ ਤਾਂ ਕੁਝ ਵੀ ਨਹੀਂ ਹੈ, ਕਿਸੇ ਕਰਨੀ ਵਾਲੇ ਮਹਾਂਪੁਰਖਾਂ ਦੀ ਅਸੀਸ ਲੈਣ ਤੋਂ ਪਹਿਲਾਂ ਕੋਲ ਕੁਝ ਭੇਟਾ ਹੋਣੀ ਚਾਹੀਦੀ ਹੈ, ਮਾਂ ਨੇ ਪ੍ਰੇਰਿਆ ਕਿ ਤੂੰ ਛੱਤ੍ਰੀ ਹੈਂ, ਤੂੰ ਰਾਜ ਲੀਲਾ ਕਰਕੇ ਭੇਟਾ ਪੈਦਾ ਕਰ, ਜੈਸਾ ਕਿ ਗੁਰਬਾਣੀ ਵਿਚ ਵੀ ਅੰਕਿਤ ਹੈ।

**ਆਖੇੜ ਬਿਰਤਿ ਰਾਜਨ ਕੀ ਲੀਲਾ॥** *(ਅੰਗ ੧੭੯)*

ਫਿਰ ਇਸਨੇ ਇਕ ਹਿਰਨ ਦਾ ਸ਼ਿਕਾਰ ਕੀਤਾ। ਉਹ ਭੇਟਾ ਕਿਸੇ ਤੋਂ ਚੁਕਵਾ ਕੇ ਜਦੋਂ ਪੂਰਨ ਮਹਾਂਪੁਰਖ ਦੀ ਤਲਾਸ਼ ਕਰਨ ਲੱਗਾ ਤਾਂ ਸਤਿਗੁਰਾਂ ਦੇ ਪ੍ਰਤਾਪੀ ਚਿਹਰੇ ਨੇ ਇਸਨੂੰ ਆਪਣੇ ਵੱਲੋਂ ਖਿੱਚ ਲਿਆ, ਮਾਨੋ ਗੁਰੂ ਪਰਮੇਸ਼ਰ ਆਪ ਹੀ ਬ੍ਰਾਹਮਣਾਂ ਦੇ ਪਾਖੰਡ ਦਾ ਖੰਡਨ ਕਰਨ ਲਈ ਇਹ ਕੌਤਕ ਰਚ ਰਿਹਾ ਹੈ। ਇਸਨੇ ਉਹ ਭੇਟਾ ਸਤਿਗੁਰਾਂ ਦੇ ਚਰਨਾਂ ਵਿਚ ਰੱਖ ਕੇ ਮੱਥਾ ਟੇਕਿਆ ਅਤੇ ਨਾਲ ਬੇਨਤੀਆਂ ਕੀਤੀਆਂ ਕਿ ਮਹਾਰਾਜ ਜੀ ਸਾਡੇ ਨਿਮਾਣਿਆਂ ਕੋਲ ਅੱਜ ਕੁਝ ਵੀ ਭੇਟਾ ਨਾ ਹੋਣ ਕਰਕੇ ਖ਼ਾਲੀ ਹੱਥ ਵਜੋਂ ਇਹ ਭੇਟਾ ਲੈ ਕੇ ਆਏ ਹਾਂ ਸਾਨੂੰ ਇਹ ਪਤਾ ਹੈ ਕਿ ਮਹਾਪੁਰਖਾਂ ਕੋਲ ਜੀਵ ਮਾਰ ਕੇ ਭੇਟਾ ਨਹੀਂ ਲੈ ਕੇ ਜਾਣੀ ਚਾਹੀਦੀ। ਸਾਡੇ ਅਨਜਾਣਪੁਣੇ ਅਤੇ ਕੰਗਾਲੀ ਦੀ ਹਾਲਤ 'ਤੇ ਤਰਸ ਕਰਕੇ ਸਾਡੀ ਇਹੋ ਹੀ ਭੇਟਾ ਮਨਜ਼ੂਰ ਕਰ ਲਵੋ ਅਤੇ ਉਸਦੀ ਮਾਤਾ ਕਹਿਣ ਲੱਗੀ ਕਿ ਸਤਿਗੁਰੂ ਜੀ ਇਸ ਬੱਚੇ ਦਾ ਪਿਤਾ ਜੰਗ ਵਿਚ ਦੂਸਰੇ ਦੁਸ਼ਮਣੀ ਰਾਜਿਆਂ ਨੇ ਮਾਰ ਦਿੱਤਾ ਹੈ, ਮੈਂ ਤੇ ਮੇਰਾ ਪੁੱਤਰ ਬੜੀ ਮੁਸ਼ਕਲ ਨਾਲ ਦੁਸ਼ਮਣਾਂ ਤੋਂ ਬਚ ਕੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ, ਆਪ ਆਸ਼ੀਰਵਾਦ ਦਿਓ ਤਾਂਕਿ ਇਹ ਬੱਚਾ ਆਪਣੇ ਪਿਤਾ ਦੇ ਰਾਜ ਭਾਗ ਨੂੰ ਸੰਭਾਲ ਲਵੇ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਤੁਸੀਂ ਬ੍ਰਹਮ ਭੋਜ ਕਰੋ ਫੇਰ ਤੁਹਾਨੂੰ ਉਸੇ ਤਰ੍ਹਾਂ ਰਾਜ ਭਾਗ ਪ੍ਰਾਪਤ ਹੋ ਜਾਵੇਗਾ। ਮਾਂ ਤੇ ਪੁੱਤਰ ਹੱਥ ਜੋੜ ਕੇ ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ! ਸਾਡਾ ਧਨ ਪਦਾਰਥ ਆਦਿ ਸਾਰਾ ਕੁਝ ਜੰਗ ਵਿਚ ਖ਼ਤਮ ਹੋ ਗਿਆ ਹੈ, ਹੁਣ ਸਾਡੇ ਕੋਲ ਕੁਝ ਵੀ ਪਦਾਰਥ ਨਹੀਂ ਹੈ। ਹੁਣ ਤਾਂ ਬਹੁਤ ਗ਼ਰੀਬ ਹੋ ਚੁੱਕੇ ਹਾਂ, ਸਾਡੇ ਕੋਲ ਪਦਾਰਥ ਲਿਆਉਣ ਵਾਸਤੇ ਕੁਝ ਵੀ ਨਹੀਂ ਹੈ, ਸਾਧੂ ਮਹਾਤਮਾ ਦੇ ਕੋਲ ਖ਼ਾਲੀ ਹੱਥ ਜਾਣ ਕਰਕੇ ਦੋਸ਼ ਹੁੰਦਾ ਹੈ, ਇਸ ਲਈ ਅਸੀਂ ਹਿਰਨ

ਮਾਰ ਕੇ ਲਿਆਏ ਹਾਂ। ਅੰਤਰਜਾਮੀ ਸਤਿਗੁਰਾਂ ਨੇ ਸਾਰੇ ਬ੍ਰਾਹਮਣਾਂ ਨੂੰ ਇਕੱਤਰ ਕਰਨ ਲਈ ਅਤੇ ਉਪਦੇਸ਼ ਦੇਣ ਲਈ ਰਾਜ ਪੁੱਤਰ ਨੂੰ ਹੁਕਮ ਕੀਤਾ ਕਿ ਇਕ ਕੋਰਾ ਮਟਕਾ ਆਦਿ ਲਿਆ ਕੇ ਇਸ ਹਿਰਨ ਦੇ ਮਾਸ ਨੂੰ ਚੰਗੀ ਤਰ੍ਹਾਂ ਸੰਵਾਰ ਕੇ ਅੱਗ ਉੱਤੇ ਧਰ ਦੇਣਾ ਕਰ, ਇਹ ਸੇਵਾ ਤੇਰੀ ਦਰਗਾਹ ਵਿਚ ਕਬੂਲ ਹੋ ਜਾਵੇਗੀ, ਜਿਸ ਦੇ ਸਦਕਾ ਤੈਨੂੰ ਫੇਰ ਰਾਜ ਭਾਗ ਪ੍ਰਾਪਤ ਹੋ ਜਾਵੇਗਾ। ਰਾਜ ਪੁੱਤਰ ਨੇ ਸਤਿਗੁਰਾਂ ਦਾ ਹੁਕਮ ਮੰਨ ਕੇ ਸਾਰਾ ਕੁਝ ਤਿਆਰ ਕਰਕੇ ਮਾਸ ਰਿੰਨ੍ਹਣ ਵਾਸਤੇ ਧਰ ਦਿੱਤਾ।

ਜਦ ਧੂੰਆਂ ਨਿਕਲਿਆ ਤੇ ਮਾਸ ਦੀ ਬਦਬੂ ਫੈਲੀ ਤਾਂ ਬ੍ਰਾਹਮਣ ਲੋਕ ਬੜੇ ਗ਼ੁੱਸੇ ਦੇ ਨਾਲ ਹੱਥ ਵਿਚ ਡਾਂਗਾਂ, ਇੱਟਾਂ ਫੜ ਕੇ, ਜਿਥੇ ਮਾਸ ਰਿੱਝਦਾ ਸੀ ਉਥੇ ਸਤਿਗੁਰਾਂ ਦੇ ਕੋਲ ਆ ਖੜੋਤੇ ਅਤੇ ਕਹਿਣ ਲੱਗੇ ਕਿ ਸੂਰਜ ਨੂੰ ਗ੍ਰਹਿਣ ਲੱਗਿਆ ਹੋਇਆ ਹੈ ਇਹ ਵੇਲਾ ਇਸ਼ਨਾਨ ਤੇ ਦਾਨ ਪੁੰਨ ਕਰਨ ਦਾ ਹੈ ਜਾਂ ਜਪ ਤਪ ਆਦਿ ਕਰਨ ਦਾ ਹੈ ਪਰ ਤੁਸਾਂ ਨੇ ਤਾਂ ਕੁਝ ਵੀ ਸੋਚ ਵਿਚਾਰ ਨਹੀਂ ਕੀਤੀ, ਇਹ ਬੜਾ ਭੈੜਾ ਕਰਮ ਕਰ ਰਹੇ ਹੋ, ਇਹ ਸੁਣ ਕੇ ਸਤਿਗੁਰੂ ਜੀ ਨੇ ਨਿਰਭੈਤਾ ਤੇ ਪ੍ਰਭਾਵਸ਼ਾਲੀ ਅਜਿਹੇ ਬਚਨ ਕੀਤੇ ਜਿਨ੍ਹਾਂ ਨੇ ਉਨ੍ਹਾਂ ਦੀ ਕ੍ਰੋਧ ਦੀ ਅਗਨੀ ਨਾਲ ਤਪੇ ਹੋਏ ਪੰਡਤਾਂ ਦੇ ਹਿਰਦਿਆਂ ਨੂੰ ਆਪਣੇ ਬਚਨਾਂ ਰੂਪੀ ਅੰਮ੍ਰਿਤ ਦੀ ਵਰਖਾ ਕਰਕੇ ਸ਼ਾਂਤ ਕਰ ਦਿੱਤਾ ਫੇਰ ਕ੍ਰੋਧ ਵਾਲੇ ਸੁਭਾਅ ਛੱਡ ਕੇ ਕਹਿਣ ਲੱਗੇ ਕਿ ਤੁਸੀਂ ਇਸ ਮਟਕੇ ਵਿਚ ਕੀ ਰਿੰਨ੍ਹ ਰਹੇ ਹੋ, ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਇਹ ਰਾਜ ਪੁੱਤਰ ਕੁਝ ਰਸਦ ਭੇਟਾ ਲੈ ਕੇ ਆਇਆ ਹੈ ਤੇ ਅਸਾਂ ਨੇ ਸੋਚਿਆ ਕਿ ਇਸ ਤੋਂ ਸੂਰਜ ਗ੍ਰਹਿਣ ਦੇ ਸਮੇਂ ਬ੍ਰਹਮ ਭੋਜ ਕਰਵਾ ਦੇਈਏ, ਬਸ ਇਹ ਬ੍ਰਹਮ ਭੋਜ ਤਿਆਰ ਹੋ ਰਿਹਾ ਹੈ, ਅਸੀਂ ਕੋਈ ਐਸਾ ਕਰਮ ਨਹੀਂ ਕੀਤਾ ਜੋ ਧਰਮ ਤੋਂ ਉਲਟ ਹੋਵੇ।

ਤਦ ਜਿਨ੍ਹਾਂ ਬ੍ਰਾਹਮਣਾਂ ਨੇ ਰਾਜ ਪੁੱਤਰ ਨੂੰ ਮਾਸ ਧਰਦਿਆਂ ਵੇਖਿਆ ਸੀ, ਉਨ੍ਹਾਂ ਨੇ ਝੱਟ ਕਹਿ ਦਿੱਤਾ ਕਿ ਇਨ੍ਹਾਂ ਨੇ ਸਾਡੇ ਵੇਖਦਿਆਂ-ਵੇਖਦਿਆਂ ਮਾਸ ਰਿੰਨ੍ਹਣਾ ਧਰਿਆ ਹੈ, ਇਹ ਪੁਰਖ ਬੜਾ ਅਧਰਮੀ ਹੈ। ਸੂਰਜ ਗ੍ਰਹਿਣ ਸਮੇਂ ਤਕ ਤਾਂ ਚੁੱਲ੍ਹੇ ਵਿਚ ਅੱਗ ਵੀ ਨਹੀਂ ਪਾਈਦੀ, ਪਰ ਇਹ ਮਾਸ ਰਿੰਨ੍ਹ ਰਿਹਾ ਹੈ, ਇਸ ਨੂੰ ਮਾਰਦਿਆਂ ਦੇਰੀ ਨਹੀਂ ਕਰਨੀ ਚਾਹੀਦੀ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਜੇ ਤੁਸੀਂ ਮਾਰਨਾ ਹੈ ਤਾਂ ਅਜ਼ਮਾਇਸ਼ ਕਰ ਕੇ ਵੇਖ ਲਵੋ। ਸਾਨੂੰ ਤਾਂ ਭਰੋਸਾ ਹੈ ਕਿ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਮਾਰ ਸਕਦਾ। ਜੇ ਚਰਚਾ ਕਰਨੀ ਹੈ ਤਾਂ ਚਰਚਾ ਕਰ ਲਵੋ।

ਉਸ ਵੇਲੇ ਬ੍ਰਾਹਮਣਾਂ ਨੇ ਵਿਦਵਾਨ ਪੰਡਤ ਬੁਲਾਉਣੇ ਸ਼ੁਰੂ ਕਰ ਦਿੱਤੇ, ਵਿਦਵਾਨਾਂ ਦਾ ਬਹੁਤ ਇਕੱਠ ਹੋ ਗਿਆ। ਜਿਨ੍ਹਾਂ ਵਿਚ ਸਭ ਤੋਂ ਸ਼ਿਰੋਮਣੀ ਵਿਦਵਾਨ ਨਾਨੂ ਪੰਡਤ ਵੀ ਆ ਗਿਆ। ਜਿਸ ਵੇਲੇ ਇਸ ਨੇ ਭਵਿੱਖਤ ਪੁਰਾਨ ਵਿੱਚੋਂ ਇਹ ਗੱਲ ਪੜ੍ਹੀ ਕਿ ਕਲਿਜੁਗ ਵਿਚ ਪਰਮੇਸ਼ਰ ਨੇ ਗੁਰੂ ਨਾਨਕ ਨਾਮ ਕਰ ਕੇ ਅਵਤਾਰ ਧਾਰਨਾ ਹੈ ਤਦ ਇਸ ਨੇ ਆਪਣੀ ਵਿਦਿਆ ਦੇ ਬਲ ਨਾਲ ਸਾਰੇ ਦੇਸਾਂ-ਦੇਸਾਂਤਰਾਂ ਵਿਚ ਫਿਰ ਕੇ ਦਿਗ ਬਿਜੈ ਪਾ ਲਈ, ਫੇਰ ਇਸ ਨੇ ਵਿਚਾਰਿਆ ਕਿ ਮੈਂ ਹੀ ਸਾਰੇ ਦਿਗ ਵਿਜੈ ਪਾ ਰਿਹਾ ਹਾਂ, ਸ਼ਾਇਦ ਮੇਰੇ ਮਾਤਾ-ਪਿਤਾ ਨੇ ਭੁਲੇਖੇ ਵਿਚ ਮੇਰਾ ਨਾਮ ਨਾਨੂ ਰੱਖ ਦਿੱਤਾ ਹੈ, ਮੈਂ ਹੀ ਗੁਰੂ ਨਾਨਕ ਹਾਂ, ਉਸ ਦਿਨ ਤੋਂ ਇਸ ਨੇ ਆਪਣਾ ਨਾਮ ਨਾਨਕ ਚੰਦ ਰਖਾ ਲਿਆ ਸੀ। ਇਸ ਨੂੰ ਸਭਾ ਵਿਚ ਬੈਠਿਆਂ ਦੇਖ ਕੇ ਬਾਕੀ ਦੇ ਪੰਡਤਾਂ ਨੇ ਨਾਨੂ ਪੰਡਤ ਨੂੰ ਅੱਗੇ ਕਰ ਕੇ ਬਿਠਾ ਦਿੱਤਾ ਕਿ ਸਾਡੇ ਸਾਰਿਆਂ ਵਿੱਚੋਂ ਤੂੰ ਹੀ ਚਰਚਾ ਕਰ। ਤਦ ਨਾਨੂ ਪੰਡਤ ਸਤਿਗੁਰਾਂ ਨੂੰ ਕਹਿਣ ਲੱਗਿਆ ਕਿ ਤੁਸੀਂ ਸਾਨੂੰ ਹਿੰਦੂ ਪ੍ਰਤੀਤ ਹੁੰਦੇ ਹੋ, ਤੁਸੀਂ ਇਹ ਮਾਸ ਰਿੰਨ੍ਹਣ ਵਾਲਾ ਭੈੜਾ ਕਰਮ ਕਿਉਂ ਕੀਤਾ ਹੈ ? ਤਦ ਸਤਿਗੁਰਾਂ ਨੇ ਕਿਹਾ ਕਿ ਹੇ ਨਾਨੂ ਪੰਡਤ ! ਤੁਸੀਂ ਆਪਣੇ ਆਪ ਨੂੰ ਮਾਸ ਤੋਂ ਰਹਿਤ ਸਮਝਦੇ ਹੋ ਕਿ ਅਸੀਂ ਮਾਸ ਛੱਡਿਆ ਹੋਇਆ ਹੈ ਪਰੰਤੂ ਤੁਸੀਂ ਮਾਸ ਤੋਂ ਰਹਿਤ ਨਹੀਂ ਹੋ, ਤੁਸੀਂ ਸਾਰੇ ਹੀ ਮਾਸ ਨਾਲ ਮਿਲੇ ਹੋਏ ਹੋ, ਨਿਰੇ ਮਾਸ ਦੇ ਨਾਮ ਤੋਂ ਘਿਰਣਾ ਕਰਨ ਵਾਲੇ ਤੇ ਆਪਣੇ ਆਪ ਨੂੰ ਮਾਸ ਦੇ ਪਰਮ ਤਿਆਗੀ ਅਖਵਾਉਣ ਵਾਲੇ ਅਤੇ ਮਾਸ ਤੋਂ ਥੂਹ-ਥੂਹ ਕਰਨ ਵਾਲੇ ਹੋ। ਪਰ ਤੁਸੀਂ

ਮਾਸ ਤੋਂ ਕਿਥੇ ਕੁ ਤੱਕ ਬਚੋਗੇ, ਜਦ ਕਿ ਤੁਸੀਂ ਆਪ ਹੀ ਨਿਰੇ ਮਾਸ ਦੇ ਪੁਤਲੇ ਹੋ ਅਤੇ ਮਾਸ ਖਾਣ ਨਾਲੋਂ ਵੀ ਭੈੜੇ ਕਰਮ ਕਰਨ ਵਾਲੇ ਹੋ। ਇਹ ਕਹਿੰਦਿਆਂ ਸਤਿਗੁਰਾਂ ਨੇ ਪਾਖੰਡ ਦਾ ਖੰਡਨ ਕਰਦਿਆਂ ਉਪਦੇਸ਼ ਰੂਪ ਵਿਚ ਇਹ ਸਲੋਕ ਉਚਾਰਨ ਕੀਤਾ।

**ਨੋਟ :** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਕਿਤੇ ਵੀ ਮਾਸ ਖਾਣ ਦਾ ਉਪਦੇਸ਼ ਨਹੀਂ ਦਿੱਤਾ। ਭਾਵੇਂ ਮਾਸ ਖਾਣਾ ਵੀ ਚੰਗਾ ਕਰਮ ਨਹੀਂ ਹੈ ਪਰ ਇਸ ਨਾਲੋਂ ਵੀ ਕਈ ਹਿੱਸੇ ਮਾੜੇ ਕਰਮ ਕਰਨੇ ਅਤੇ ਉਸ ਨੂੰ ਛੁਪਾ ਕੇ ਕੇਵਲ ਮਾਸ ਦਾ ਵਿਰੋਧ ਕਰਨਾ। ਐਸਾ ਪਾਖੰਡ ਕਰਨ ਵਾਲਿਆਂ ਦਾ ਇਸ ਸ਼ਬਦ ਵਿਚ ਖੰਡਨ ਹੈ।

## ਪਹਿਲਾਂ ਮਾਸਹੁ ਨਿੰਮਿਆ; ਮਾਸੈ ਅੰਦਰਿ ਵਾਸੁ ॥

ਜੀਵ ਪਹਿਲਾਂ ਮਾਸਹੁ = ਮਾਸ ਦੇ ਵਿੱਚੋਂ ਭਾਵ ਪਿਤਾ ਦੀ ਅੰਸ਼, ਧਾਤੂ ਰੂਪ ਹੋ ਕੇ ਨਿੰਮਿਆ = ਇਸਥਿਤ ਹੋਇਆ, ਫੇਰ ਜੀਵ ਨੇ ਮਾਤਾ ਦੇ ਗਰਭ ਰੂਪੀ ਮਾਸੈ = ਮਾਸ ਦੇ ਅੰਦਰਿ = ਵਿਚ ਰਕਤ ਤੇ ਬਿੰਦ ਦੀ ਇਕੱਤਰਤਾ ਰੂਪ ਵਾਸੁ = ਵਾਸਾ ਪਾਉਣਾ ਕੀਤਾ ਹੈ, ਭਾਵ ਜੋ ਮਾਤਾ ਤੇ ਪਿਤਾ ਦੇ ਸਰੀਰ ਹਨ, ਉਨ੍ਹਾਂ ਦੇ ਰਕਤ ਅਤੇ ਵੀਰਜ ਨਾਲ ਜੀਵ ਬੁਦਬੁਦਾ ਰੂਪ ਹੁੰਦਾ ਹੈ ਅਤੇ ਮਾਤਾ ਦੇ ਸਰੀਰ ਅੰਦਰ ਵਾਸਾ ਪਾਉਣਾ ਕਰਦਾ ਹੈ। ਜੈਸਾ ਕਿ :

**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥** *(ਅੰਗ ੭੦੬)*

## ਜੀਉ ਪਾਇ, ਮਾਸੁ ਮੁਹਿ ਮਿਲਿਆ; ਹਡੁ ਚੰਮੁ ਤਨੁ ਮਾਸੁ ॥

ਜਦ ਦੇਹ ਵਿਚ ਜੀਉ = ਜੀਵ ਆਤਮਾ ਨੂੰ ਪਾਇ = ਪਾਉਣਾ ਕੀਤਾ **ਵਾ:** ਜੀਵ ਵਿਚ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਨੂੰ ਪਾਉਣਾ ਕੀਤਾ **ਵਾ:** ਜਦ ਜੀਉ = ਜੀਵ ਨੂੰ ਮਾਤਾ ਦੇ ਗਰਭ ਵਿਚ ਪਾਇ = ਪਾ ਦਿੱਤਾ, ਤਦ ਜੀਵ ਦੀ ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਸਤੇ ਮਾਸ ਦਾ ਹੀ ਪਰਦਾ ਮੁਹਿ = ਮੂੰਹ ਉੱਤੇ ਮਿਲਿਆ ਕਿ ਪਾਣੀ ਆਦਿ ਪਦਾਰਥ ਅੰਦਰ ਜਾ ਕੇ ਸੁਆਸ ਆਉਣੋਂ ਨਾ ਹਟ ਜਾਣ, ਹਡੁ = ਹੱਡੀਆਂ ਚੰਮੁ = ਤੁਚਾ ਤੇ ਤਨ = ਸਰੀਰ ਸਾਰਾ ਕੁਝ ਮਾਸ ਹੀ ਹੈ ਭਾਵ ਹੱਡ ਪਿਤਾ ਦੀ ਅੰਸ਼ ਹਨ, ਤੁਚਾ ਮਾਤਾ ਦੀ ਅੰਸ਼ ਹੈ, ਇਉਂ ਸਾਰਾ ਸਰੀਰ ਹੀ ਮਾਸ ਦਾ ਬਨਿਆ ਹੋਇਆ ਹੈ।

ਅਰਥਾਤ ਜਦੋਂ ਛੇ ਕੁ ਮਹੀਨੇ ਵਿਚ ਜੀਵ ਦੇ ਸਰੀਰ ਦੀ ਗੰਢ-ਤੁਪ ਪੂਰੀ ਹੋ ਕੇ ਫੇਰ ਦਸ ਕੁ ਮਹੀਨੇ ਤਕ ਕੁਦਰਤ ਦੇ ਵਿਧਾਨ ਅਨੁਸਾਰ ਉਸ ਦਾ ਸਰੀਰ ਮਾਤਾ ਦੇ ਗਰਭ ਵਿਚ ਵੱਧਦਾ-ਫੁੱਲਦਾ ਰਹਿੰਦਾ ਹੈ। ਜੈਸਾ ਕਿ :

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥**
**ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥** *(ਅੰਗ ੭੭)*

ਤਦ ਮਾਤਾ ਦੇ ਗਰਭ ਅੰਦਰ ਖ਼ੁਰਾਕ ਪਹੁੰਚਾਉਣ ਲਈ ਮਾਸ ਦਾ ਨਾੜੂਆ ਹੀ ਮੁੱਖ ਰੂਪ ਵਿਚ ਮਿਲਿਆ ਅਤੇ ਮਾਤਾ ਦੇ ਗਰਭ ਅੰਦਰ ਬਣੇ ਜੀਵ ਦਾ ਪੁਤਲਾ ਹੱਡ ਅਤੇ ਤਨ ਦਾ ਚਮੜਾ ਵੀ ਮਾਸ ਹੀ ਹੁੰਦਾ ਹੈ।

## ਮਾਸਹੁ ਬਾਹਰਿ ਕਢਿਆ; ਮੰਮਾ ਮਾਸੁ ਗਿਰਾਸੁ ॥

ਜਦ ਜੀਵ ਨੂੰ ਮਾਤਾ ਦੇ ਪੇਟ ਰੂਪ ਮਾਸਹੁ = ਮਾਸ ਤੋਂ ਬਾਹਰਿ = ਅਲੱਗ ਕਢਿਆ = ਕੱਢਣਾ ਕੀਤਾ ਭਾਵ ਜੀਵ ਨੂੰ ਜਨਮ ਦਿੱਤਾ, ਤਦ ਜੀਵ ਨੂੰ ਮਾਤਾ ਦੇ ਮੰਮਾ = ਅਸਥਨਾਂ ਦੁਆਰਾ ਹੀ ਦੁੱਧ ਦੀ ਗਿਰਾਸੁ = ਗਿਰਾਹੀ ਮਿਲਦੀ ਹੈ **ਵਾ:** ਮਾਤਾ ਦਾ ਅਸਥਨ ਵੀ ਮਾਸ ਦਾ ਹੀ ਹੁੰਦਾ ਹੈ, ਉਹ ਦੁੱਧ ਵੀ ਮਾਸ ਦੀ ਗਿਰਾਹੀ ਹੀ ਹੈ **ਵਾ:** ਬਾਲ ਅਵਸਥਾ ਵਿਚ ਦੁੱਧ ਪਿਆਉਣ ਰੂਪੀ ਅਹਾਰ ਲਈ ਮੂੰਹ ਵਿਚ ਮਾਸ ਦਾ ਅਸਥਨ ਹੀ ਮਿਲਦਾ ਹੈ।

## ਮੁਹੁ ਮਾਸੈ ਕਾ, ਜੀਭ ਮਾਸੈ ਕੀ; ਮਾਸੈ ਅੰਦਰਿ ਸਾਸੁ ॥

ਇਸ ਅਸਥਨ ਨੂੰ ਚੂਸਣ ਵਾਲਾ ਮੁਹੁ = ਮੂੰਹ ਵੀ ਮਾਸੈ = ਮਾਸ ਕਾ = ਦਾ ਹੀ ਹੈ, ਜੀਭ = ਰਸਨਾ ਵੀ ਮਾਸੈ = ਮਾਸ ਕੀ = ਦੀ ਹੀ ਹੈ ਅਤੇ ਮਾਸੈ = ਮਾਸ ਦੇ ਸਰੀਰ ਅੰਦਰਿ = ਵਿਚ ਸਾਸੁ = ਸੁਆਸ ਚੱਲ ਰਹੇ ਹਨ **ਵਾ:** ਇਥੋਂ ਤਕ ਕਿ ਸੂਖਮ ਸੁਆਸ ਦਾ ਆਉਣਾ ਜਾਣਾ ਵੀ ਸਥੂਲ ਸਰੀਰ ਰੂਪੀ ਮਾਸ ਦੇ ਭਾਂਡੇ ਅੰਦਰ ਹੀ ਰਹਿੰਦਾ ਹੈ।

## ਵਡਾ ਹੋਆ ਵੀਆਹਿਆ; ਘਰਿ ਲੈ ਆਇਆ ਮਾਸੁ ॥

ਜਦ ਜੀਵ ਬਾਲਕ ਅਵਸਥਾ ਤੋਂ ਵੱਡਾ ਭਾਵ ਜੁਆਨ ਅਵਸਥਾ ਵਾਲਾ ਹੋਆ = ਹੋ ਕੇ ਵੀਆਹਿਆ = ਵਿਆਹਿਆ ਜਾਂਦਾ ਹੈ, ਤਦ ਵੀ ਜੀਵ ਘਰ ਵਿਚ ਮਾਸ ਦੀ ਇਸਤਰੀ ਹੀ ਲੈ ਕੇ ਆਉਂਦਾ ਹੈ **ਵਾ:** ਆਪਣੇ ਘਰ ਵਿਆਹ ਕੇ ਇਸਤਰੀ ਰੂਪ ਬਣਿਆ-ਤਣਿਆ ਮਾਸ ਦਾ ਭਾਂਡਾ ਇਕ ਹੋਰ ਲੈ ਆਉਂਦਾ ਹੈ।

## ਮਾਸਹੁ ਹੀ ਮਾਸੁ ਊਪਜੈ; ਮਾਸਹੁ ਸਭੋ ਸਾਕੁ ॥

ਫੇਰ ਇਕ ਇਸਤਰੀ ਪੁਰਖ ਰੂਪੀ ਮਾਸਹੁ = ਮਾਸ ਦੇ ਭਾਂਡੇ ਤੋਂ ਹੀ ਮਾਸ ਦੇ ਬਣੇ ਤਣੇ ਪੁਤਲੇ ਧੀਆਂ-ਪੁੱਤਰ ਉਪਜੈ = ਪੈਦਾ ਹੁੰਦੇ ਹਨ, ਇਉਂ ਇਸਤਰੀ-ਪੁਰਖ ਰੂਪ ਮਾਸਹੁ = ਮਾਸ ਦੇ ਭਾਂਡੇ ਤੋਂ ਹੀ ਸਭੋ = ਸਾਰੇ ਸਾਕੁ = ਸੰਬੰਧੀ ਬਣਦੇ ਹਨ।

ਉਪਰੋਕਤ ਛੇ ਤੁਕਾਂ ਵਿਚ ਜੋ ਸਿਧਾਂਤ ਆਇਆ ਹੈ ਕਿ ਜੋ ਮਾਸ ਦਾ ਨਾਮ ਲੈਣ ਤੋਂ ਨਫ਼ਰਤ ਕਰਨੀ ਭਰਮ ਰੂਪ ਹੈ। ਇਹ ਭਰਮ ਜਾਲ ਤੋੜੇ ਤੋਂ ਬਿਨਾਂ ਗਿਆਨ ਵਿਚ ਸੁਤੰਤਰਤਾ ਨਹੀਂ ਆ ਸਕਦੀ ਅਤੇ ਨਾ ਹੀ ਸਤ-ਅਸੱਤ ਦੀ ਗਿਆਤ ਹੋ ਸਕਦੀ ਹੈ।

## ਸਤਿਗੁਰਿ ਮਿਲਿਐ, ਹੁਕਮੁ ਬੁਝੀਐ; ਤਾਂ ਕੋ ਆਵੈ ਰਾਸਿ ॥

ਸਤਿਗੁਰਿ = ਸੱਚੇ ਗੁਰੂ ਦੇ ਮਿਲਿਐ = ਮਿਲਣੇ ਕਰਕੇ ਹੀ ਗੁਰਾਂ **ਵਾ:** ਪਰਮੇਸ਼ਰ ਦਾ ਹੁਕਮੁ = ਭਾਣਾ ਮੰਨਣਾ ਬੁਝੀਐ = ਬੁਝਣਾ, ਸਮਝਣਾ ਕਰੀਦਾ ਹੈ, ਤਾਂ = ਤਦ ਹੀ ਕੋ = ਕੋਈ ਰਾਸਿ = ਸਚਿਆਈ ਵਿਚ ਆਵੈ = ਆ ਸਕਦਾ ਹੈ **ਵਾ:** ਤਦ ਹੀ ਕੋਈ ਜਪੁ ਤਪ ਰੂਪ ਕਰਮ ਕੀਤਾ ਹੋਇਆ ਰਾਸ ਵਿਚ ਆ ਸਕਦਾ ਹੈ **ਵਾ:** ਜਿਸ ਨੇ ਸਤਿਗੁਰਿ = ਸੱਚੇ ਗੁਰਾਂ ਨਾਲ ਮਿਲ ਕਰਕੇ ਗੁਰੂ ਦੇ ਹੁਕਮ ਨੂੰ ਬੁੱਝਣਾ ਕੀਤਾ ਹੈ ਤਾਂ = ਉਸ ਕੋ = ਨੂੰ ਤਤ ਵਸਤੂ ਦੀ ਸੱਚੀ ਸਮਝ ਵਿਚਾਰ ਆ ਸਕਦੀ ਹੈ, ਭਾਵ ਜੀਵ ਇਸ ਮਾਸ ਦੇ ਸਰੀਰ ਵਿਚ ਆਉਣ-ਜਾਣ ਤੋਂ ਬਚ ਸਕਦਾ ਹੈ।

## ਆਪਿ ਛੁਟੇ ਨਹ ਛੂਟੀਐ; ਨਾਨਕ, ਬਚਨਿ ਬਿਨਾਸੁ ॥੧॥

ਹੇ ਨਾਨੂ ਪੰਡਿਤ! ਜੋ ਤੂੰ ਕਹਿ ਰਿਹਾ ਹੈਂ ਕਿ ਮੈਂ ਆਪ ਮਾਸ ਤੋਂ ਛੁਟੇ = ਛੁੱਟਿਆ ਹੋਇਆ ਹਾਂ, ਇਸ ਪ੍ਰਕਾਰ ਕਹਿਣ ਨਾਲ ਛੂਟੀਐ = ਛੁਟਕਾਰਾ ਨਹ = ਨਹੀਂ ਹੁੰਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਗੋਂ ਇਹ ਤੇਰਾ ਬਚਨ ਬਿਨਾਸੁ = ਨਾਸ਼ ਕਰਨ ਵਾਲਾ ਹੈ, ਭਾਵ ਤੂੰ ਇਹ ਬੇਅਰਥ ਹੀ ਬਚਨ ਬੋਲ ਰਿਹਾ ਹੈਂ ॥੧॥

ਉਪਰੋਕਤ ਬਚਨਾਂ ਵਿਚ ਮਾਸ ਖਾਣ ਦੀ ਸਿੱਧਤਾ ਕਿਤੇ ਵੀ ਪ੍ਰਗਟ ਨਹੀਂ ਹੁੰਦੀ। ਫੇਰ ਵੀ ਜਿਹੜੇ ਮਾਸ ਖਾਣ ਦੀ ਜ਼ਿੱਦ ਕਰਨ ਵਾਲੇ ਇਸ ਸ਼ਬਦ ਦਾ ਸਹਾਰਾ ਲੈ ਕੇ ਗੁਰਮਤਿ ਸਿਧਾਂਤ ਤੋਂ ਉਲਟ ਮਨ ਘੜਤ ਗੱਲਾਂ ਦੇ ਨਾਲ ਮਾਸ ਖਾਣਾ ਸਿੱਧ ਕਰਨਾ ਚਾਹੁੰਦੇ ਹਨ। ਜੇ ਉਨ੍ਹਾਂ ਦੀ ਗੱਲ ਠੀਕ ਮੰਨ ਲਈ ਜਾਵੇ ਤਾਂ

ਫੇਰ ਉਪਰੋਕਤ ਹਰ ਇਕ ਤੁਕ ਵਿਚ ਮਾਸ ਨੂੰ ਵਰਤਣ ਦੀ ਆਗਿਆ ਹੋਣੀ ਚਾਹੀਦੀ ਹੈ, ਜਿਸ ਵਿਚ ਕੁਚੀਲ ਰਕਤ, ਬਿੰਦ, ਇਸਤਰੀ ਦਾ ਰਿਤੂ, ਮਾਤਾ ਦੇ ਪੇਟ ਦਾ ਅਸਥਾਨ, ਗਰਭ ਅੰਦਰ ਬੱਚੇ ਦਾ ਬਣਿਆ ਹੋਇਆ ਪੁਤਲਾ, ਇਸ ਪੁਤਲੇ ਦੇ ਹੱਡ, ਚੰਮ, ਮਾਸ, ਇਸਤਰੀ ਦੇ ਦੁੱਧ ਵਾਲੇ ਚਸ਼ਮੇ, ਨੱਕ, ਕੰਨ, ਬੁੱਲ੍ਹ ਤੇ ਦੰਦਾਂ ਸਮੇਤ ਸਾਰਾ ਮੁੱਖ ਤੇ ਮੁੱਖ ਅੰਦਰਲੀ ਜੀਭਾ ਆਦਿ ਅਤੇ ਵਿਆਹ ਕੇ ਲਿਆਂਦੀ ਇਸਤਰੀ ਤੇ ਇਸਤਰੀ ਤੋਂ ਅੱਗੇ ਪੈਦਾ ਹੋਏ ਬਾਲ-ਬੱਚੇ ਸਾਕ ਸੰਬੰਧੀ ਆਦਿ। ਕੀ ਇਨ੍ਹਾਂ ਦਾ ਮਾਸ ਵੀ ਖਾ ਲੈਣਾ ਚਾਹੀਦਾ ਹੈ। ਜਦ ਕਿ ਐਸਾ ਕੋਈ ਵੀ ਨਹੀਂ ਕਰਦਾ ਨਾ ਹੀ ਕਰਨਾ ਚਾਹੀਦਾ ਹੈ। ਫੇਰ ਇਸ ਸ਼ਬਦ ਵਿਚ ਮਾਸ ਖਾਣਾ ਕਿਥੋਂ ਸਿੱਧ ਹੋਇਆ। ਇਸ ਲਈ ਇਨ੍ਹਾਂ ਬਚਨਾਂ ਤੋਂ ਮਾਸ ਦੇ ਖਾਣ ਦਾ ਪੱਖ ਸਿੱਧ ਕਰ ਲੈਣਾ ਨਿਰੀ ਅਗਿਆਨਤਾ, ਮੂਰਖਤਾ ਹੈ।

ਏਸੇ ਲਈ ਸਤਿਗੁਰੂ ਜੀ ਨੇ ਅਗਲੇ ਮਹੱਲੇ ਵਿਚ ਮਾਸ ਸੰਬੰਧੀ ਝਗੜੇ ਨੂੰ ਮੂਰਖਤਾ ਦਾ ਨਾਮ ਦਿੱਤਾ ਹੈ ਕਿਉਂਕਿ ਮੂਰਖ ਉਹ ਹੁੰਦਾ ਹੈ ਜੋ ਕਹੀ ਗੱਲ ਨੂੰ ਨਾ ਸਮਝੇ। ਇਸ ਵਿਚ ਸਿਧਾਂਤ ਨੂੰ ਸਮਝਣ ਦੀ ਲੋੜ ਹੈ ਨਾ ਕਿ ਇਸ ਵਿਚ ਮਾਸ ਖਾਣ ਦੀ ਆਗਿਆ ਹੈ॥

## ਮਃ ੧ ॥

## ਮਾਸੁ ਮਾਸੁ ਕਰਿ ਮੂਰਖੁ ਝਗੜੇ; ਗਿਆਨੁ ਧਿਆਨੁ ਨਹੀ ਜਾਣੈ ॥

ਮਾਸ ਮਾਸ ਕਰਿ = ਕਰ ਕੇ ਮੂਰਖੁ = ਬੇਸਮਝ ਝਗੜੇ = ਝਗੜਦੇ ਹਨ **ਵਾ:** ਅਸੀਂ ਮਾਸ ਛੱਡਿਆ ਹੋਇਆ ਹੈ ਅਸੀਂ ਖਾਂਦੇ ਹਾਂ ਇਸ ਪ੍ਰਕਾਰ ਆਖ ਆਖ ਕਰ ਕੇ ਮੂਰਖ ਪੁਰਖ ਝਗੜਦੇ ਹਨ; ਨਿਰਗੁਣ ਦਾ ਗਿਆਨ ਤੇ ਸਰਗੁਣ ਦਾ ਧਿਆਨ ਉੱਕਾ ਹੀ ਨਹੀਂ ਜਾਣੈ = ਜਾਣਦੇ।

## ਕਉਣੁ ਮਾਸੁ, ਕਉਣੁ ਸਾਗੁ ਕਹਾਵੈ, ਕਿਸੁ ਮਹਿ ਪਾਪ ਸਮਾਣੇ ॥

ਕਉਣੁ = ਕਿਹੜਾ ਪਦਾਰਥ ਮਾਸ ਹੈ ? ਕਉਣੁ = ਕਿਹੜਾ ਪਦਾਰਥ ਸਾਗੁ[1] ਕਹਾਵੈ = ਕਹਾਉਂਦਾ ਹੈ ? ਕਿਸ ਕਰਮ ਦੇ ਮਹਿ = ਵਿਚ ਪਾਪ = ਗੁਨਾਹ ਸਮਾਣੇ = ਸਮਾਏ ਹੋਏ ਹਨ, ਹੇ ਪੰਡਿਤ ਤੈਨੂੰ ਇਸ ਗੱਲ ਦਾ ਗਿਆਨ ਨਹੀਂ ਹੈ, ਭਾਵ ਜਿਹੜਾ ਪਰਾਇਆ ਹੱਕ ਖਾਣਾ ਹੈ ਇਹ ਮਾਸ ਖਾਣ ਦੀ ਨਿਆਈਂ ਹੈ ਅਤੇ ਜਿਹੜਾ ਆਪਣਾ ਹੱਕ ਖਾਣਾ ਹੈ, ਇਹ ਸਾਗ ਵਤ ਹੈ ਅਤੇ ਅਵਿਹਿਤ ਕਰਮਾਂ ਵਿਚ ਪਾਪ ਸਮਾਏ ਹੋਏ ਹਨ ਅਰਥਾਤ ਜੀਵ-ਘਾਤ ਕਰ ਕੇ ਆਪਣਾ ਭੇਟ ਭਰਨ ਲਈ ਖਾਧਾ ਮਾਸ ਪਾਪ ਰੂਪ ਹੈ, ਇਸ ਤਰ੍ਹਾਂ ਦੇ ਮਾਸ ਵਿਚ ਹੀ ਪਾਪ ਸਮਾਉਣ ਦਾ ਫ਼ਤਵਾ ਲੱਗਦਾ ਹੈ। ਕਿਉਂਕਿ ਜਦ ਮਾਸ ਖਾਣ ਦੀ ਇੱਛਾ ਫੁਰਦੀ ਹੈ, ਤਦ ਮਾਸ ਦੀ ਪ੍ਰਾਪਤੀ ਦਾ ਯਤਨ ਹੁੰਦਾ ਹੈ, ਜਿਸ ਦੀ ਪ੍ਰਾਪਤੀ ਦਾ ਯਤਨ ਹੀ ਪਾਪਾਂ ਤੇ ਵਿਕਾਰਾਂ ਦਾ ਕਮਾਉਣਾ ਹੈ, ਉਸ ਵਸਤੂ ਦੇ ਖਾਧਿਆਂ ਪਾਪ ਅਤੇ ਵਿਕਾਰ ਤਾਂ ਉਪਜਣੇ ਹੀ ਹਨ।

ਜੇਕਰ ਹੋਰ ਕੋਈ ਵਸਤੂ ਵੀ ਅਜਿਹੀ ਹੈ ਜਿਸ ਦੇ ਖਾਧਿਆਂ ਵਿਕਾਰ ਉਪਜਣ ਅਤੇ ਜਿਸ ਖਾਣ ਨਾਲ ਪਾਪੀ ਬਣ ਜਾਣੀਦਾ ਹੈ, ਉਹ ਵੀ ਮਾਸ ਵਾਂਗ ਪਾਪ ਰੂਪ ਹੀ ਹੈ। ਪਰ ਜੋ ਪਦਾਰਥ ਕੇਵਲ ਪੇਟ ਪੂਰਤੀ ਲਈ ਨਿਰਬਾਹ ਪੂਰਬਕ ਛਕਣ ਯੋਗ ਮਨੁੱਖ ਦੇ ਕੁਦਰਤੀ ਆਹਾਰ ਹਨ, ਉਹ ਕਦਾਚਿਤ ਪਾਪ ਰੂਪ ਤੇ ਨਿੰਦਣ ਯੋਗ ਨਹੀਂ, ਸਗੋਂ ਸ਼ਲਾਘਾ ਯੋਗ ਹਨ ਅਤੇ ਇਹ ਪਦਾਰਥ ਸਾਗ, ਪਾਤ, ਅੰਨ ਆਦਿਕ ਹਨ, ਜੈਸਾ ਕਿ :

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥**
**ਤਾ ਹੋਆ ਪਾਕੁ ਪਵਿਤੁ ॥** *(ਅੰਗ ੪੭੩)*

---

੧. ਸਰ੍ਹੋਂ ਆਦਿ ਦੀਆਂ ਗੰਦਲਾਂ ਤੇ ਪੱਤੇ ਰਿੰਨ੍ਹ ਕੇ ਖਾਧੇ ਜਾਣ ਨੂੰ 'ਸਾਗ' ਕਹਿੰਦੇ ਹਨ।

ਇਨ੍ਹਾਂ ਨੂੰ ਤਾਂ ਪਾਕ ਪਵਿੱਤਰ ਦੱਸਿਆ ਹੈ, ਬਲਕਿ ਮਾਸ ਖਾਣ ਵਾਲਿਆਂ ਨੂੰ ਹੱਤਿਆ ਕਮਾਉਣ ਵਾਲੇ ਲਿਖਿਆ ਹੈ। ਜੈਸਾ ਕਿ :

**ਅਸੰਖ ਗਲ ਵਢ ਹਤਿਆ ਕਮਾਹਿ ॥** *(ਅੰਗ ੪)*

ਪਰ ਸਾਗ ਅੰਨ ਆਦਿ ਇਹਨਾਂ ਦੀ ਪ੍ਰਾਪਤੀ ਲਈ ਨਾ ਹੀ ਪਾਪ ਕਮਾਏ ਜਾਂਦੇ ਹਨ ਤੇ ਨਾ ਹੀ ਇਨ੍ਹਾਂ ਨੂੰ ਛਕਣ ਕਰਕੇ ਪਾਪ ਅਤੇ ਵਿਕਾਰ ਉਪਜਦੇ ਹਨ।

ਜੋ ਪਦਾਰਥ ਪਾਪਾਂ ਦੀ ਅੰਸ ਤੋਂ ਖ਼ਾਲੀ ਹਨ, ਜਿਨ੍ਹਾਂ ਦੇ ਪਰਸਿਆਂ, ਪ੍ਰਾਪਤ ਕੀਤਿਆਂ ਜਾਂ ਛਕਣ ਨਾਲ ਪਾਪ, ਵਿਕਾਰ ਨਾ ਪੈਦਾ ਹੋਣ, ਉਹੀ ਸਾਗ ਕਹਾਉਂਦੇ ਹਨ।

## ਗੈਂਡਾ ਮਾਰਿ, ਹੋਮ ਜਗ ਕੀਏ; ਦੇਵਤਿਆ ਕੀ ਬਾਣੇ ॥

ਦੇਵਤਿਆਂ ਨੇ ਗੈਂਡਾ ਆਦਿ ਜਾਨਵਰ ਮਾਰ ਮਾਰ ਕੇ ਹੋਮ = ਹਵਨ ਤੇ ਜਗ ਕੀਏ = ਕੀਤੇ ਹਨ **ਵਾ:** ਦੇਵਤਿਆਂ ਨੇ ਗੈਂਡਾ ਆਦਿ ਜਾਨਵਰ ਮਾਰ ਕੇ ਯੱਗ ਵਿਚ ਹੋਮ = ਹਵਨ ਕੀਤੇ ਹਨ, ਇਹ ਦੇਵਤਿਆਂ ਕੀ = ਦੀ ਬੇਦ ਬਾਣੇ = ਬਾਣੀ ਵਿਚ ਲਿਖਿਆ ਹੋਇਆ ਹੈ **ਵਾ:** ਇਹ ਦੇਵਤਿਆਂ ਦੀ ਬਾਣੇ = ਆਦਤ ਹੈ **ਵਾ:** ਗੈਂਡਾ ਮਾਰ ਕਰਕੇ ਹਵਨ ਤੇ ਜਗ ਕਰਦੇ ਹਨ ਅਤੇ ਫੇਰ ਦੇਵਤਿਆਂ ਦੀ ਬਾਣੀ, ਮੰਤਰ ਪੜ੍ਹਦੇ ਹਨ।

## ਮਾਸੁ ਛੋਡਿ ਬੈਸਿ ਨਕੁ ਪਕੜਹਿ; ਰਾਤੀ ਮਾਣਸ ਖਾਣੇ ॥

ਦਿਖਾਵੇ ਮਾਤ੍ਰ ਤੁਹਾਡੇ ਵਰਗੇ ਕਈ ਪਾਖੰਡੀ ਪੁਰਖ ਮਾਸ ਨੂੰ ਤਾਂ ਛੋਡਿ = ਛੱਡ ਕੇ ਭਾਵ ਕਿ ਮਾਸ ਦੇ ਤਿਆਗੀ ਬਣ ਕੇ ਆਪਣਾ ਨੱਕ ਪਕੜਹਿ = ਪਕੜ ਕੇ ਪਾਸੇ ਹੋ ਕੇ ਬੈਸਿ = ਬੈਠ ਜਾਂਦੇ ਹਨ ਕਿ ਸਾਨੂੰ ਭੈੜੀ ਵਾਸ਼ਨਾ ਆਉਂਦੀ ਹੈ **ਵਾ:** ਨੱਕ ਫੜ ਕੇ ਸਮਾਧੀ ਲਗਾ ਕੇ ਬੈਠਦੇ ਹਨ ਅਤੇ ਰਾਤੀ = ਰਾਤ ਨੂੰ ਮਾਣਸ = ਮਨੁੱਖ ਹੀ ਖਾਣੇ = ਖਾ ਜਾਣਾ ਕਰਦੇ ਹਨ, ਭਾਵ ਜੋ ਪਰਾਈ ਇਸਤਰੀ ਗਮਨ ਕਰਨੀ ਹੈ ਜਾਂ ਪਰਾਇਆ ਧਨ ਚੁਰਾਉਣਾ ਹੈ, ਇਹੋ ਹੀ ਬਣਿਆ ਤਣਿਆ ਮਨੁੱਖੀ ਮਾਸ ਖਾਣਾ ਹੈ ਕਿਉਂਕਿ ਪਰਾਈ ਇਸਤਰੀ ਮਨੁੱਖੀ ਮਾਸ ਰੂਪ ਹੀ ਹੈ।

## ਫੜੁ ਕਰਿ ਲੋਕਾਂ ਨੋ ਦਿਖਲਾਵਹਿ; ਗਿਆਨੁ ਧਿਆਨੁ ਨਹੀ ਸੂਝੈ ॥

ਹੁਣ ਦਿਨੇ ਲੋਕਾਂ = ਬੰਦਿਆਂ ਨੋ = ਨੂੰ ਨੱਕ ਫੜੁ = ਪਕੜ ਭਾਵ ਪਾਖੰਡ ਕਰਿ = ਕਰ ਕੇ ਦਿਖਲਾਵਹਿ = ਦਿਖਾਉਂਦੇ ਹੋ ਕਿ ਅਸੀਂ ਮਾਸ ਦੇ ਤਿਆਗੀ ਹਾਂ, ਪਰੰਤੂ ਸਾਨੂੰ ਨਿਰਗੁਣ ਦਾ ਗਿਆਨ ਤੇ ਸਰਗੁਣ ਦਾ ਧਿਆਨ ਨਹੀਂ ਸੂਝੈ = ਸੁੱਝਦਾ, ਦਿਸਦਾ।

## ਨਾਨਕ, ਅੰਧੇ ਸਿਉ ਕਿਆ ਕਹੀਐ; ਕਹੈ ਨ ਕਹਿਆ ਬੂਝੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅੰਧੇ = ਅੰਨ੍ਹੇ, ਅਗਿਆਨੀ ਪੁਰਖ ਨੂੰ ਕਿਆ = ਕੀ ਕਹੀਐ = ਕਹਿਣਾ ਕਰੀਏ, ਭਾਵ ਕੀ ਸਿੱਖਿਆ ਦੇਈਏ ਕਿਉਂਕਿ ਜੇ ਉਸ ਨੂੰ ਨਾਮ ਜਪਣ ਬਾਰੇ ਕਹੈ = ਕਹਿ ਵੀ ਦੇਣਾ ਕਰੀਏ ਤਾਂ ਵੀ ਉਹ ਕਹਿਆ = ਕਥਨ ਕੀਤਾ ਹੋਇਆ ਨਾਮ ਬਾਣੀ ਦਾ ਉਪਦੇਸ਼ ਬੂਝੈ = ਸਮਝਦਾ, ਬੁੱਝਦਾ ਨਹੀਂ ਹੈ।

***ਪ੍ਰਸ਼ਨ :*** *ਨਾਨੂ ਪੰਡਿਤ ਕਹਿਣ ਲੱਗਿਆ ਕਿ ਤੁਸੀਂ ਮੈਨੂੰ ਅਤੇ ਮੇਰੇ ਸਾਥੀਆਂ ਨੂੰ ਅੰਨ੍ਹਾ (ਅਗਿਆਨੀ) ਕਿਉਂ ਕਿਹਾ ਹੈ ? ਮੈਂ ਤੇ ਮੇਰੇ ਸਾਥੀ ਤਾਂ ਸੁਜਾਖੇ ਹਾਂ* ***ਵਾ:*** *ਵੇਦਾਂ ਸ਼ਾਸਤਰਾਂ ਦੇ ਗਿਆਤੇ ਹਾਂ ?*

***ਗੁਰ-ਉੱਤਰ :***

## ਅੰਧਾ ਸੋਇ, ਜਿ ਅੰਧੁ ਕਮਾਵੈ; ਤਿਸੁ ਰਿਦੈ, ਸਿ ਲੋਚਨ ਨਾਹੀ ॥

(ਦੂਸਰਾ ਪਾਠ 'ਸਿਲੋਚਨ' ਇਕੱਠਾ ਹੈ)

ਹੇ ਪੰਡਿਤ ! ਅੰਧਾ = ਅੰਨ੍ਹਾ (ਅਗਿਆਨੀ) ਸੋਇ = ਉਹ ਹੁੰਦਾ ਹੈ ਜਿ = ਜਿਹੜਾ ਅੰਧੁ = ਅੰਧਤਾਈ (ਅਗਿਆਨਪੁਣੇ) ਵਾਲੇ ਕਰਮਾਂ ਨੂੰ ਕਮਾਵੈ = ਕਮਾਉਂਦਾ ਹੈ, ਕਿਉਂਕਿ ਤਿਸ = ਉਸ ਦੇ ਰਿਦੈ = ਹਿਰਦੇ ਵਿਚ ਸਿ = ਉਹ ਵੈਰਾਗ ਬਿਬੇਕ ਰੂਪੀ ਲੋਚਨ = ਨੇਤਰ ਨਾਹੀ = ਨਹੀਂ ਹਨ **ਵਾ:** ਸਿ ਲੋਚਨ = ਸ੍ਰੇਸ਼ਟ ਗਿਆਨ ਰੂਪੀ ਨੇਤਰ ਨਹੀਂ ਹਨ, ਜੋ ਵੇਦਾਂ ਸ਼ਾਸਤਰਾਂ ਵਿਚ ਕਥਨ ਕੀਤੇ ਹੋਏ ਹਨ, ਜੈਸਾ ਕਿ :

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥** *(ਅੰਗ ੯੫੪)*

## ਮਾਤ ਪਿਤਾ ਕੀ ਰਕਤੁ ਨਿਪੰਨੇ; ਮਛੀ ਮਾਸੁ ਨ ਖਾਂਹੀ ॥

ਜੀਵ ਮਾਤ = ਮਾਂ ਪਿਤਾ = ਪਿਓ ਕੀ = ਦੀ ਰਕਤੁ = ਰੱਤ ਤੇ ਬਿੰਦ ਤੋਂ ਹੀ ਨਿਪੰਨੇ = ਪੈਦਾ ਹੋਏ ਹਨ ਅਤੇ ਦਿਖਾਵੇ ਮਾਤਰ ਪਾਖੰਡੀ ਪੁਰਖ ਮੂੰਹੋਂ ਇਉਂ ਆਖਦੇ ਹਨ ਕਿ ਅਸੀਂ ਮੱਛੀ ਦਾ ਮਾਸ ਨ = ਨਹੀਂ ਖਾਹੀ = ਖਾਂਦੇ, ਭਾਵ ਆਖਦੇ ਹੋ ਕਿ ਜਿਸ ਨੇ ਮੱਛੀ ਦਾ ਮਾਸ ਖਾ ਲਿਆ, ਉਸ ਨੇ ਸਾਰੇ ਮਾਸ ਹੀ ਖਾ ਲਏ ਹਨ ਕਿਉਂਕਿ ਮੱਛੀ ਮੁਰਦੇ ਆਦਿ ਦਾ ਮਾਸ ਖਾਂਦੀ ਹੀ ਹੈ ਪਰ ਕੋਹੜੀ ਦਾ ਮਾਸ ਵੀ ਖਾ ਜਾਂਦੀ ਹੈ ਅਰਥਾਤ ਆਪਣੇ ਆਪਣੇ ਮਾਤਾ-ਪਿਤਾ ਦੀ ਧਾਤੂਆਂ ਤੋਂ ਪੈਦਾ ਹੋਏ ਹੋ, ਹੇ ਬ੍ਰਾਹਮਣੋਂ ! ਜੋ ਤੁਸੀਂ ਮੱਛੀ ਨੂੰ ਵਿਸ਼ੇਸ਼ ਕਰਕੇ ਕਹਿੰਦੇ ਹੋ ਕਿ ਇਹ ਖਾਣ ਯੋਗ ਨਹੀਂ ਹੈ। ਇਹ ਠੀਕ ਹੈ ਕਿ ਬਾਕੀ ਦੇ ਮਾਸਾਂ ਨਾਲੋਂ ਮੱਛੀ ਦਾ ਮਾਸ ਬਹੁਤਾ ਮੰਦਾ ਹੈ ਪਰ ਅਸੀਂ ਤੁਹਾਨੂੰ ਦੱਸਦੇ ਹਾਂ ਕਿ ਮੱਛੀ ਦਾ ਮਾਸ ਛੱਡ ਕੇ ਜੋ ਤੁਸੀਂ ਕੁਕਰਮ ਕਰਦੇ ਹੋ, ਉਹ ਮੱਛੀ ਦੇ ਮਾਸ ਤੋਂ ਵੀ ਭੈੜੇ ਹਨ। ਅੰਨ ਆਦਿ ਸਾਗ ਨਾਲੋਂ ਮਾਸ ਭੈੜਾ ਹੈ, ਮਾਸ ਨਾਲੋਂ ਮੱਛੀ ਦਾ ਮਾਸ ਭੈੜਾ ਹੈ ਅਤੇ ਮੱਛੀ ਦੇ ਮਾਸ ਨਾਲੋਂ ਜੋ ਤੁਸੀਂ ਰਾਤ ਨੂੰ ਪਰ-ਇਸਤਰੀਆਂ ਨਾਲ ਕੁਕਰਮ ਕਰਦੇ ਹੋ, ਉਹ ਮੱਛੀ ਦੇ ਮਾਸ ਨਾਲੋਂ ਵੀ ਭੈੜਾ ਹੈ, ਜਿਥੇ ਤੁਸੀਂ ਮੱਛੀ ਦੇ ਮਾਸ ਤੋਂ ਘਿਰਣਾ ਕਰਦੇ ਹੋ, ਉਥੇ ਤੁਸੀਂ ਉਸ ਕੁਕਰਮ ਨੂੰ ਵੀ ਤਿਆਗਨਾ ਕਰੋ ਜੋ ਵੱਡਾ ਪਾਪ ਹੈ।

**[ਅੰਗ ੧੨੯੦]**

## ਇਸਤ੍ਰੀ ਪੁਰਖੈ, ਜਾਂ ਨਿਸਿ ਮੇਲਾ; ਓਥੈ ਮੰਧੁ ਕਮਾਹੀ ॥

ਇਸਤ੍ਰੀ = ਔਰਤ ਤੇ ਪੁਰਖੈ = ਮਰਦ ਦਾ ਜਾਂ = ਜਦੋਂ ਨਿਸਿ = ਰਾਤਰੀ ਨੂੰ ਮੇਲਾ = ਮਿਲਾਪ ਹੁੰਦਾ ਹੈ, ਉਥੇ ਮੰਧੁ = ਮਾਸ ਹੀ ਕਮਾਉਂਦੇ ਹਨ, ਭਾਵ ਮਾਸ ਦਾ ਹੀ ਵਿਉਹਾਰ ਕਰਦੇ ਹਨ **ਵਾ:** ਓਥੈ = ਉਥੇ ਵੀ ਇਕ ਦੂਸਰੇ ਦੇ ਮਾਸ ਨਾਲ ਮੰਧੁ = ਮੰਦ ਕਰਮ ਕਮਾਹੀ = ਕਮਾਉਂਦੇ ਹਨ।

## ਮਾਸਹੁ ਨਿੰਮੇ, ਮਾਸਹੁ ਜੰਮੇ; ਹਮ ਮਾਸੈ ਕੇ ਭਾਂਡੇ ॥

ਜੀਵ ਪਿਤਾ ਦੀ ਅੰਸ਼ ਰੂਪ ਹੋ ਕੇ ਮਾਸਹੁ = ਮਾਸ ਤੋਂ ਹੀ ਮਾਤਾ ਦੇ ਗਰਭ ਵਿਚ ਨਿੰਮੇ = ਇਸਥਿਤ ਹੋਏ ਹਨ, ਮਾਤਾ ਦੇ ਗਰਭ ਰੂਪੀ ਮਾਸਹੁ = ਮਾਸ ਤੋਂ ਹੀ ਜੀਵ ਜੰਮੇ = ਪੈਦਾ ਹੋਏ ਹਨ, ਇਉਂ ਹਮ = ਤਮਾਮ ਜੀਵ ਮਾਸੈ = ਮਾਸ ਕੇ = ਦੇ ਹੀ ਭਾਂਡੇ = ਪਾਤਰ ਹਨ।

## ਗਿਆਨੁ ਧਿਆਨੁ, ਕਛੁ ਸੂਝੈ ਨਾਹੀ; ਚਤੁਰੁ ਕਹਾਵੈ ਪਾਂਡੇ ॥

ਹੇ ਪਾਂਡੇ = ਪੰਡਿਤ (ਵਿਦਵਾਨ) ! ਤੂੰ ਕਥਾ ਕਰ ਕੇ ਜਾਂ ਸੁਰਤੀ ਸਿੰਮ੍ਰਿਤੀਆਂ ਦੁਆਰਾ ਚਰਚਾ ਕਰ

ਕੇ ਆਪਣੇ ਆਪ ਨੂੰ ਚਤੁਰੁ = ਸਿਆਣਾ ਕਹਾਵੈ = ਕਹਾਉਂਦਾ ਹੈਂ, ਪਰ ਤੈਨੂੰ ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ ਕਛੁ = ਕੁਝ ਵੀ ਸੂਝੈ = ਸੁੱਝਦਾ, ਦਿਸਦਾ ਨਾਹੀ = ਨਹੀਂ ਹੈ।

## ਬਾਹਰ ਕਾ ਮਾਸੁ ਮੰਦਾ ਸੁਆਮੀ; ਘਰ ਕਾ ਮਾਸੁ ਚੰਗੇਰਾ ॥

ਹੇ ਆਪਣੇ ਆਪ ਨੂੰ ਲੋਕਾਂ ਦੇ ਸੁਆਮੀ ਕਹਾਉਣ ਵਾਲੇ ਪੰਡਿਤ! ਤੈਨੂੰ ਬਾਹਰ ਕਾ = ਦਾ ਮਾਸ ਤਾਂ ਮੰਦਾ = ਭੈੜਾ ਲੱਗਦਾ ਹੈ ਅਤੇ ਆਪਣੇ ਘਰ ਕਾ = ਦਾ ਮਾਸ ਤੈਨੂੰ ਚੰਗੇਰਾ = ਚੰਗਾ ਲੱਗਦਾ ਹੈ, ਭਾਵ ਦਵੈਤ ਦ੍ਰਿਸ਼ਟੀ ਹੋਣ ਕਰਕੇ ਹੋਰਨਾਂ ਜੀਵਾਂ ਨੂੰ ਭੈੜੇ ਸਮਝਦਾ ਹੈਂ ਅਤੇ ਤੈਨੂੰ ਆਪਣੀ ਇਸਤਰੀ ਤੇ ਬੱਚੇ ਆਦਿ ਪਿਆਰੇ, ਚੰਗੇ ਲੱਗਦੇ ਹਨ।

## ਜੀਅ ਜੰਤ, ਸਭਿ ਮਾਸਹੁ ਹੋਏ; ਜੀਇ ਲਇਆ ਵਾਸੇਰਾ ॥

ਜੀਅ = ਸਥੂਲ ਜੀਵ ਜੰਤ = ਸੂਖਮ ਜੀਵ ਆਦਿ ਸਭਿ = ਸਾਰੇ ਹੀ ਮਾਸਹੁ = ਮਾਸ ਤੋਂ ਹੀ ਪੈਦਾ ਹੋਏ ਹਨ ਅਤੇ ਮਾਸ ਵਿਚ ਹੀ ਜੀਇ = ਜੀਵ ਆਤਮਾ ਨੇ ਵਾਸੇਰਾ = ਵਾਸਾ ਲਇਆ = ਲਿਆ ਹੋਇਆ ਹੈ।

## ਅਭਖੁ ਭਖਹਿ, ਭਖੁ ਤਜਿ ਛੋਡਹਿ; ਅੰਧੁ ਗੁਰੂ ਜਿਨ ਕੇਰਾ ॥

ਜਿਨ = ਜਿਨ੍ਹਾਂ ਕੇਰਾ = ਦਾ ਗੁਰੂ ਅੰਧੁ = ਅੰਨ੍ਹਾ, ਅਗਿਆਨੀ ਹੈ, ਉਹ ਅਭਖੁ = ਨਾ ਖਾਣੇ ਯੋਗ ਪਦਾਰਥਾਂ ਨੂੰ ਭਖਹਿ = ਖਾਂਦੇ ਹਨ ਅਤੇ ਭਖੁ = ਖਾਣ ਵਾਲੇ ਪਦਾਰਥਾਂ ਨੂੰ ਤਜਿ = ਤਿਆਗ ਛੋਡਹਿ = ਛੱਡਦੇ ਹਨ **ਵਾ:** ਅਭਖੁ = ਨਾ ਖਾਣੇ ਯੋਗ ਭਾਵ ਕਰਨੇ ਯੋਗ ਵੇਦਾਂ ਦੇ ਅਵਿਹਿਤ ਕਰਮਾਂ ਨੂੰ ਖਾਂਦੇ ਭਾਵ ਕਰਦੇ ਹਨ ਅਤੇ ਭਖੁ = ਖਾਣ ਯੋਗ ਭਾਵ ਧਾਰਨ ਕਰਨੇ ਯੋਗ ਵੇਦਾਂ ਦੇ ਵਿਹਿਤ ਕਰਮਾਂ ਨੂੰ ਤਿਆਗ ਛੱਡਦੇ ਹਨ।

## ਮਾਸਹੁ ਨਿੰਮੇ, ਮਾਸਹੁ ਜੰਮੇ; ਹਮ ਮਾਸੈ ਕੇ ਭਾਂਡੇ ॥

ਸਾਰੇ ਜੀਵ ਪਿਤਾ ਦੀ ਅੰਸ਼ ਰੂਪ ਹੋ ਕੇ ਮਾਸਹੁ = ਮਾਸ ਤੋਂ ਹੀ ਮਾਤਾ ਦੇ ਗਰਭ ਵਿਚ ਨਿੰਮੇ = ਇਸਥਿਤ ਹੋਏ ਹਨ ਅਤੇ ਮਾਤਾ ਦੇ ਗਰਭ ਰੂਪੀ ਮਾਸਹੁ = ਮਾਸ ਤੋਂ ਹੀ ਜੰਮੇ = ਪੈਦਾ ਹੋਏ ਹਨ, ਹਮ = ਤਮਾਮ (ਸਾਰੇ) ਜੀਵ ਮਾਸੈ = ਮਾਸ ਕੇ = ਦੇ ਭਾਂਡੇ = ਪਾਤਰ ਹਨ, ਭਾਵ ਸਭ ਦੇ ਸਰੀਰ ਮਾਸ ਦੇ ਬਣੇ ਹੋਏ ਹਨ।

## ਗਿਆਨੁ ਧਿਆਨੁ ਕਛੁ ਸੂਝੈ ਨਾਹੀ; ਚਤੁਰੁ ਕਹਾਵੈ ਪਾਂਡੇ ॥

ਹੇ ਪਾਂਡੇ = ਪੰਡਤ! ਤੂੰ ਕਥਾ ਕਰਕੇ ਜਾਂ ਵੇਦਾਂ ਸ਼ਾਸਤਰਾਂ ਦੁਆਰਾ ਚਰਚਾ ਕਰ ਕੇ ਆਪਣੇ ਆਪ ਨੂੰ ਚਤੁਰੁ = ਸਿਆਣਾ ਕਹਾਵੈ = ਕਹਾਉਂਦਾ ਹੈਂ, ਪਰ ਤੈਨੂੰ ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ ਕਛੁ = ਕੁਝ ਵੀ ਸੂਝੈ = ਸੁੱਝਦਾ, ਦਿਸਦਾ ਨਾਹੀ = ਨਹੀਂ ਹੈ।

## ਮਾਸੁ ਪੁਰਾਣੀ, ਮਾਸੁ ਕਤੇਬੀ; ਚਹੁ ਜੁਗਿ ਮਾਸੁ ਕਮਾਣਾ ॥

ਤੁਹਾਡੇ ਪੜ੍ਹੇ ਹੋਏ ਪੁਰਾਣੀ = ਪੁਰਾਣਾਂ ਵਿਚ ਵੀ ਮਾਸ ਦਾ ਜ਼ਿਕਰ ਆਉਂਦਾ ਹੈ, ਭਾਵ ਜੱਗ ਆਦਿ ਕਰਨ ਵੇਲੇ ਜਾਨਵਰਾਂ ਦੀ ਬਲੀ ਦੇਣ ਬਾਬਤ ਲਿਖਿਆ ਹੈ ਅਤੇ ਮੁਸਲਮਾਨਾਂ ਦੀਆਂ ਕਤੇਬੀ = ਕਤੇਬਾਂ ਵਿਚ ਵੀ ਮਾਸ ਦਾ ਜ਼ਿਕਰ ਆਉਂਦਾ ਹੈ, ਭਾਵ ਕੁਰਬਾਨੀਆਂ ਕਰਨ ਬਾਬਤ ਲਿਖਿਆ ਹੈ। ਇਉਂ ਚਹੁ = ਚਾਰੇ ਜੁਗਿ = ਯੁਗਾਂ ਵਿਚ ਹੀ ਜੀਵ ਮਾਸ ਨੂੰ ਕਮਾਣਾ = ਕਮਾਉਣਾ ਕਰਦੇ ਹਨ, ਭਾਵ ਆਪ ਮਾਸ ਖਾਣ ਲਈ ਉਹ ਕਰਮ ਕਰਦੇ ਹਨ ਜਿਨ੍ਹਾਂ ਵਿਚ ਮਾਸ ਵਰਤਿਆ ਜਾਵੇ।

ਅਰਥਾਤ ਸਤਿਗੁਰਾਂ ਨੇ ਕਿਹਾ ਕਿ ਹੇ ਪੰਡਤੋ ! ਇਕ ਬਹੁਤ ਹੈਰਾਨੀ ਦੀ ਗੱਲ ਹੈ, ਤੁਸੀਂ ਆਪਣਾ ਦੋਹਰਾ ਮਾਪਦੰਡ ਕਿਉਂ ਰੱਖਿਆ ਹੋਇਆ ਹੈ। ਜਿਹੜੀ ਗੱਲ ਦਾ ਅੱਜ ਤੁਸੀਂ ਖੰਡਨ ਕਰ ਰਹੇ ਹੋ, ਉਸੇ ਦਾ ਆਪਣੇ ਪ੍ਰਚਾਰ ਵਿਚ ਮੰਡਨ ਕਰਦੇ ਹੋ। ਜੋ ਤੁਹਾਡੇ ਬੇਦਾਂ ਪੁਰਾਣਾਂ ਵਿਚ ਜੀਵਾਂ ਨੂੰ ਮਾਰ ਕੇ ਬਲੀਆਂ ਦੇਣੀਆਂ ਲਿਖੀਆਂ ਹਨ, ਕੀ ਉਹ ਬਲੀਆਂ ਮਾਸ ਦੀਆਂ ਨਹੀਂ ਹਨ। ਹੁਣ ਤੁਸੀਂ ਜਵਾਬ ਦੇਵੋ ਕਿ ਤੁਹਾਨੂੰ ਮਾਸਾਹਾਰੀ ਕਿਹਾ ਜਾਵੇ ਜਾਂ ਸ਼ਾਕਾਹਾਰੀ ਕਿਹਾ ਜਾਵੇ ? ਤੁਸੀਂ ਸਾਬਤ ਕਰੋ ਕਿ ਤੁਸੀਂ ਵੈਸ਼ਨਵ ਕਿਵੇਂ ਹੋ ? ਅਸਾਂ ਨੇ ਤੁਹਾਡੇ ਪਾਖੰਡ ਨੂੰ ਜ਼ਾਹਰ ਕਰਨ ਲਈ ਹੀ ਇਹ ਕੌਤਕ ਕੀਤਾ ਹੈ। ਹੋਰ ਅਸੀਂ ਕੋਈ ਮਾਸਾਹਾਰੀ ਨਹੀਂ ਹਾਂ।

## ਜਜਿ ਕਾਜਿ ਵੀਆਹਿ ਸੁਹਾਵੈ; ਓਥੈ ਮਾਸੁ ਸਮਾਣਾ ॥

ਤੁਹਾਡੇ ਜਜਿ = ਪੂਜਾ ਦੇ ਸਮੇਂ ਜਾਂ ਕੋਈ ਵੀਆਹਿ = ਵਿਆਹ ਆਦਿ ਦਾ ਸੁਹਾਵੈ = ਸ਼ੋਭਨੀਕ ਕਾਜਿ = ਕਾਰਜ ਹੋਵੇ, ਉਥੇ ਵੀ ਸੰਬੰਧੀਆਂ ਦਾ ਮੇਲ ਜੋਲ ਰੂਪ ਮਾਸ ਸਮਾਣਾ = ਸਮਾਇਆ ਹੁੰਦਾ ਹੈ, ਭਾਵ ਮਾਸ ਦੇ ਸਰੀਰਾਂ ਦਾ ਇਕੱਠ ਹੁੰਦਾ ਹੈ।

## ਇਸਤ੍ਰੀ ਪੁਰਖ ਨਿਪਜਹਿ ਮਾਸਹੁ; ਪਾਤਿਸਾਹ ਸੁਲਤਾਨਾਂ ॥

ਇਸਤ੍ਰੀ = ਔਰਤ ਤੇ ਪੁਰਖ = ਮਰਦ ਸਭ ਮਾਸਹੁ = ਮਾਸ ਤੋਂ ਹੀ ਨਿਪਜਹਿ = ਪੈਦਾ ਹੋਏ ਹਨ, ਭਾਵੇਂ ਕੋਈ ਪਾਤਿਸਾਹ = ਬਾਦਸ਼ਾਹ ਹੈ, ਭਾਵੇਂ ਕੋਈ ਸੁਲਤਾਨਾ = ਚੱਕਰਵਰਤੀ ਪਾਤਸ਼ਾਹ ਹੈ।

## ਜੇ ਓਇ ਦਿਸਹਿ ਨਰਕਿ ਜਾਂਦੇ; ਤਾਂ ਉਨ ਕਾ ਦਾਨੁ ਨ ਲੈਣਾ ॥

ਹੇ ਪੰਡਤ ਜੀ ! ਜੇ = ਜੇਕਰ ਤੁਹਾਨੂੰ ਪੰਡਤਾਂ ਨੂੰ ਓਇ = ਉਹ ਮਾਸਾਹਾਰੀ ਹੋਣ ਕਰਕੇ ਨਰਕ ਵਿਚ ਜਾਂਦੇ ਦਿਸਹਿ = ਦਿਸਦੇ ਹਨ ਤਾਂ ਤੁਹਾਨੂੰ ਉਨ = ਉਨ੍ਹਾਂ ਕਾ = ਦਾ ਦਿੱਤਾ ਹੋਇਆ ਦਾਨ ਨ = ਨਹੀਂ ਲੈਣਾ ਚਾਹੀਦਾ, ਕਿਉਂਕਿ ਜੇ ਉਨ੍ਹਾਂ ਤੋਂ ਤੁਸੀਂ ਦਾਨ ਲੈਣਾ ਕਰੋਗੇ ਤਾਂ ਤੁਸੀਂ ਨਰਕਾਂ ਵਿਚ ਜਾਣਾ ਕਰੋਗੇ।

ਇਹ ਗੱਲ ਸੁਣ ਕੇ ਸਾਰੇ ਪੰਡਤਾਂ ਨੇ ਕਿਹਾ ਕਿ ਅਸੀਂ ਕਿਉਂ ਨਰਕਾਂ ਵਿਚ ਜਾਵਾਂਗੇ, ਜਿਹੜੇ ਮਾਸ ਖਾਂਦੇ ਹਨ, ਉਹ ਨਰਕਾਂ ਵਿਚ ਜਾਣਗੇ, ਅਸੀਂ ਤਾਂ ਦਾਨ ਦੇ ਅਧਿਕਾਰੀ ਹਾਂ, ਇਸ ਲਈ ਅਸੀਂ ਬ੍ਰਾਹਮਣਾਂ ਨੇ ਤਾਂ ਦਾਨ ਲੈਣਾ ਹੀ ਹੈ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ :

## ਦੇਂਦਾ ਨਰਕਿ, ਸੁਰਗਿ ਲੈਦੇ; ਦੇਖਹੁ ਏਹੁ ਧਿਙਾਣਾ ॥

ਹੇ ਪੰਡਤੋ ! ਦਾਨ ਦੇਂਦਾ = ਦੇਣ ਵਾਲਾ ਤਾਂ ਨਰਕ ਵਿਚ ਜਾਂਦਾ ਹੈ ਤੇ ਤੁਸੀਂ ਦਾਨ ਲੈਦੇ = ਲੈਣ ਵਾਲੇ ਸੁਰਗਿ = ਸਵਰਗ ਵਿਚ ਜਾਂਦੇ ਹੋ, ਦੇਖਹੁ = ਵੇਖਣਾ ਕਰੋ, ਏਹੁ = ਇਹ ਤੁਹਾਡੀ ਧਿਙਾਣਾ = ਧਿੰਗੋਜ਼ੋਰੀ, ਧੱਕੇਬਾਜ਼ੀ (ਬੇਇਨਸਾਫ਼ੀ) ਹੈ।

## ਆਪਿ ਨ ਬੂਝੈ, ਲੋਕ ਬੁਝਾਏ; ਪਾਂਡੇ ਖਰਾ ਸਿਆਣਾ ॥

ਹੇ ਨਾਨੂ ਪਾਂਡੇ = ਪੰਡਤ ! ਤੂੰ ਆਪਣੇ ਆਪ ਨੂੰ ਖਰਾ = ਬਹੁਤ ਸਿਆਣਾ = ਸਮਝਦਾਰ ਕਹਾਉਂਦਾ ਹੈਂ, ਤੂੰ ਆਪ ਤਾਂ ਇਸ ਗੱਲ ਨੂੰ ਬੂਝੈ = ਬੁੱਝਦਾ, ਸਮਝਦਾ ਨ = ਨਹੀਂ ਹੈ, ਲੋਕਾਂ ਨੂੰ ਬੁਝਾਏ = ਸਮਝਾਉਂਦਾ ਫਿਰਦਾ ਹੈ।

## ਪਾਂਡੇ ਤੂ ਜਾਣੈ ਹੀ ਨਾਹੀ; ਕਿਥਹੁ ਮਾਸੁ ਉਪੰਨਾ ॥

ਹੇ ਪਾਂਡੇ = ਪੰਡਤ ਜੀ ! ਤੂੰ ਇਸ ਗੱਲ ਨੂੰ ਜਾਣੈ = ਜਾਣਦਾ ਹੀ ਨਾਹੀ = ਨਹੀਂ ਹੈਂ ਕਿ ਇਹ ਮਾਸ ਕਿਥਹੁ = ਕਿਥੋਂ ਉਪੰਨਾ = ਪੈਦਾ ਹੋਇਆ ਹੈ।

## ਤੋਇਅਹੁ ਅੰਨੁ ਕਮਾਦੁ ਕਪਾਹਾਂ; ਤੋਇਅਹੁ ਤ੍ਰਿਭਵਣੁ ਗੰਨਾ ॥

ਤੋਇਅਹੁ = ਪਾਣੀ ਤੋਂ ਅੰਨੁ = ਅਨਾਜ, ਕਮਾਦੁ = ਇੱਖ, ਗੰਨਾ ਤੇ ਕਪਾਹਾਂ = ਕਪਾਹ ਆਦਿ ਉਤਪੰਨ ਹੋਏ ਹਨ, ਤੋਇਅਹੁ = ਪਾਣੀ ਤੋਂ ਹੀ ਤ੍ਰਿਭਵਣ = ਤਿੰਨੇ ਭਵਨ ਪੈਦਾ ਹੋਏ, ਗੰਨਾ = ਗਨਣਾ, ਵਿਚਾਰਨਾ ਕਰੀਦੇ ਹਨ।

## ਤੋਆ ਆਖੈਹਉ ਬਹੁ ਬਿਧਿ ਹਛਾ; ਤੋਐ ਬਹੁਤੁ ਬਿਕਾਰਾ ॥

('ਆਖੈ-ਹਉ' ਉਚਾਰਣ ਹੈ)

ਹੇ ਪੰਡਤ ਲੋਕੋ ! ਤੁਸੀਂ ਗੰਗਾ ਆਦਿ ਦੇ ਤੋਆ = ਪਾਨੀ ਨੂੰ ਆਖੈਹਉ = ਆਖਦੇ ਹੋ ਕਿ ਬਹੁ = ਬਹੁਤ ਬਿਧਿ = ਵਿਧੀ ਪੂਰਬਕ ਹਛਾ = ਅੱਛਾ ਹੈ **ਵਾ:** (ਤੋਆ ਆਖੈ ਹਉ) ਪਾਨੀ ਆਖੈ = ਆਖਦਾ ਹੈ ਕਿ ਹਉ = ਮੈਂ ਬਹੁਤ ਵਿਧੀ ਪੂਰਬਕ ਚੰਗਾ ਹਾਂ, ਪਰੰਤੂ ਇਸ ਤੋਐ = ਪਾਨੀ ਵਿਚ ਬਹੁਤੁ = ਅਤਿਅੰਤ ਬਿਕਾਰਾ = ਵਿਕਾਰ ਹਨ **ਵਾ:** ਬਹੁਤ ਸਾਰੇ ਵਿਕਾਰ ਇਸ ਪਾਨੀ ਤੋਂ ਹੀ ਪੈਦਾ ਹੁੰਦੇ ਹਨ।

## ਏਤੇ ਰਸ ਛੋਡਿ, ਹੋਵੈ ਸੰਨਿਆਸੀ; ਨਾਨਕੁ, ਕਹੈ ਵਿਚਾਰਾ ॥੨॥

ਏਤ = ਇਤਨੇ ਉਪਰੋਕਤ ਕਥਨ ਕੀਤੇ ਹੋਏ ਬਾਹਝ ਤੇ ਅੰਤਰੀਵ ਰਸਾਂ ਨੂੰ ਛੋਡਿ = ਛੱਡਣ ਵਾਲਾ ਸੰਨਿਆਸੀ = ਤਿਆਗੀ ਹੋਵੈ = ਹੁੰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਅਸੀਂ ਵਿਚਾਰਾ = ਵਿਚਾਰ ਦੀ ਗੱਲ ਕਹੈ = ਕਹਿਣਾ ਕੀਤੀ ਹੈ ॥੨॥

ਇਸ ਕਰਕੇ ਹੇ ਪੰਡਤੋ ! ਤੁਸੀਂ ਵੀ ਬ੍ਰਹਮ ਦੀ ਵਿਚਾਰ ਵਿਚ ਆਵੋ। ਵਿਚਾਰ ਦਾ ਸਿੱਟਾ ਤਾਂ ਇਹ ਹੈ ਕਿ ਮਾਸ ਨਾਲੋਂ ਵੀ ਭੈੜੀਆਂ ਕਰਤੂਤਾਂ ਛੱਡੋ, ਫੇਰ ਤਾਂ ਤੁਹਾਡਾ ਮਾਸ ਛੱਡਿਆ ਵੀ ਸਫਲਾ ਹੈ, ਨਹੀਂ ਤਾਂ ਮਾਸ ਖਾਣ ਵਾਲਿਆਂ ਨਾਲੋਂ ਵੀ ਭੈੜੇ ਹੋ। ਬੇਸ਼ੱਕ ਤੁਸੀਂ ਆਪਣੇ ਆਪ ਨੂੰ ਵੈਸ਼ਨਵ ਕਹਾਵੋ ਪਰ ਕਰਤਾ ਪੁਰਖ ਨੂੰ ਪ੍ਰਵਾਨਿਕ ਨਹੀਂ ਹੋਵੋਗੇ।

ਇਸ ਸਲੋਕ ਦੇ ਸਿਧਾਂਤ ਨੂੰ ਕੋਈ ਵੀ ਨਿਰਪੱਖ ਹੋ ਕੇ ਜੇਕਰ ਸਮਝਣ ਦੀ ਕੋਸ਼ਿਸ਼ ਕਰੇ ਤਾਂ ਕਿਤੇ ਵੀ ਮਾਸ ਖਾਣ ਦੀ ਗੱਲ ਸਿੱਧ ਨਹੀਂ ਹੁੰਦੀ, ਜੋ ਮਾਸ ਖਾਣ ਦਾ ਵਿਰੋਧ ਕਰਨ ਵਾਲੇ ਪੰਡਤ ਸਨ, ਉਹ ਵੇਦਾਂ ਸ਼ਾਸਤਰਾਂ ਅਨੁਸਾਰ ਜੀਵਾਂ ਦੀ ਬਲੀ ਦੇ ਕੇ ਉਸ ਮਾਸ ਨੂੰ ਖਾਣਾ ਤਾਂ ਚੰਗਾ ਸਮਝਦੇ ਹਨ, ਉਂਜ ਦਿਖਾਵੇ ਮਾਤਰ ਵਿਰੋਧ ਕਰਦੇ ਸਨ, ਸਤਿਗੁਰਾਂ ਨੇ ਉਨ੍ਹਾਂ ਨੂੰ ਮਾਸ ਖਾਣ ਅਤੇ ਮਾਸ ਤੋਂ ਕਿਤੇ ਵਧੇਰੇ ਕੁਕਰਮ ਕਰਨ ਤੋਂ ਵਰਜਣ ਦੀ ਗੱਲ ਸਿੱਧ ਕੀਤੀ ਹੈ, ਸਿੱਖ ਜਗਤ ਵਿਚ ਦੋ ਪੱਖ ਹਨ, ਇਕ ਗੁਰੂ ਸਾਹਿਬ ਜੀ ਦੀ ਆਪਣੀ ਅੰਮ੍ਰਿਤ ਮਈ ਬਾਣੀ ਦਾ ਪੱਖ ਅਤੇ ਦੂਸਰਾ ਇਤਿਹਾਸ ਦਾ ਪੱਖ ਹੈ, ਜਦੋਂ ਅਸੀਂ ਇਤਿਹਾਸ ਦਾ ਪੱਖ ਲੈਂਦੇ ਹਾਂ ਤਾਂ ਇਤਿਹਾਸ ਵਿਚ ਇਹ ਗੱਲ ਬਿਲਕੁਲ ਹੀ ਸਾਫ਼ ਹੈ, ਤਵਾਰੀਖ਼ ਦੇ ਵਿਚ ਕੁਰੂਛੇਤ੍ਰ ਦੀ ਵਾਰਤਾ ਅੰਦਰ ਗਿਆਨੀ ਗਿਆਨ ਸਿੰਘ ਜੀ ਨੇ ਦੇਗਚੇ ਵਿੱਚੋਂ ਮਾਸ ਦੇ ਥਾਂ ਖੀਰ ਨਿਕਲਣ ਦੀ ਗੱਲ ਲਿਖੀ ਹੈ ਅਤੇ *ਸ੍ਰੀ ਗੁਰੂ ਨਾਨਕ ਪ੍ਰਕਾਸ਼* ਵਿਚ ਭਾਈ ਸੰਤੋਖ ਸਿੰਘ ਜੀ ਨੇ ਵੀ ਉਸ ਦੇਗਚੇ ਵਿੱਚੋਂ ਖੀਰ ਨਿਕਲਣਾ ਹੀ ਦੱਸਿਆ ਹੈ। ਜੈਸਾ ਕਿ :

**ਸੁਨਿ ਕਰਿ ਬੋਲੇ ਗੁਨੀ ਗਹੀਰਾ। ਹਮ ਤੋ ਧਰੀ ਦੇਗ ਮਹਿਂ ਖੀਰਾ।... ...॥੭੪॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ. ੭)*

ਤੀਸਰਾ ਪ੍ਰਮਾਣ ਸਿੱਖ ਜਗਤ ਦਾ ਸਭ ਤੋਂ ਪਹਿਲਾ ਇਤਿਹਾਸਕ ਗ੍ਰੰਥ ਜਨਮਸਾਖੀ ਭਾਈ ਬਾਲੇ ਵਾਲੀ ਹੈ, ਉਸ ਦੇ ਪੰਨਾ ੩੩੧ 'ਤੇ ਕੁਰੂਛੇਤ੍ਰ ਤੇ ਹੋਈ ਵਾਰਤਾ ਦਾ ਹਵਾਲਾ ਇਉਂ ਹੈ ਕਿ ਜਦੋਂ ਸਾਰੇ ਬ੍ਰਾਹਮਣ, ਸੰਨਿਆਸੀ, ਖਟ ਦਰਸ਼ਨੀ, ਗੁਰੂ ਜੀ ਦੇ ਚਰਨੀਂ ਆ ਪਏ ਤਾਂ ਉਸ ਵੇਲੇ ਦੇਗਚੇ ਵਿੱਚੋਂ ਖੀਰ ਨਿਕਾਲੀ ਜੋ

ਰਾਜਕੁਮਾਰ ਦੇ ਹੱਥੋਂ ਵਰਤਾਈ ਤੇ ਉਸ ਦਾ ਬ੍ਰਹਮਭੋਜ ਸੰਪੂਰਨ ਕੀਤਾ। ਉਸ ਦੇ ਅੱਖਰ ਇਸ ਪ੍ਰਕਾਰ ਹਨ: "ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਨਾਮ ਜਪੋ ਤੁਹਾਡਾ ਭਲਾ ਹੋਵੇਗਾ ਤੇ ਰਾਜ ਭੀ ਤੁਹਾਨੂੰ ਮਿਲੇਗਾ ਇਤਨੇ ਚਿਰ ਨੂੰ ਗ੍ਰਹਿਣ ਹਟ ਗਿਆ ਤਾਂ ਸਭ ਖਟ ਦਰਸ਼ਨ ਕੋ ਪੰਗਤ ਲਗਾਇ ਕੇ ਉਸੀ ਦੇਗ ਤੇ ਤਸਮਈ ਨਿਕਾਲ ਉਸ ਰਾਜਕੁਮਾਰ ਕੇ ਹਥੀਂ ਛਕਾਈ ਤੇ ਵਿਦਾ ਕੀਤਾ। ਉਹ ਦੋਵੇਂ ਗੁਰੂ ਜੀ ਦੇ ਸਿੱਖ ਹੋਏ।"

ਇਨ੍ਹਾਂ ਇਤਿਹਾਸਕ ਹਵਾਲਿਆਂ ਤੋਂ ਇਹ ਗੱਲ ਸਿੱਧ ਹੋਈ ਕਿ ਜੇ ਗੁਰੂ ਸਾਹਿਬ ਜੀ ਨੂੰ ਮਾਸ ਪਰਵਾਨ ਹੁੰਦਾ ਤਾਂ ਖੀਰ ਬਣਾਉਣ ਦੀ ਕੋਈ ਲੋੜ ਨਹੀਂ ਸੀ ਕਿਉਂਕਿ ਪੰਡਤ ਤਾਂ ਆਪ ਜੀ ਦੇ ਤੇਜ ਪ੍ਰਤਾਪ ਅੱਗੇ ਹਾਰ ਹੀ ਚੁੱਕੇ ਸਨ, ਰਾਜਕੁਮਾਰ ਜਗਤ ਰਾਏ ਨੇ ਭਾਵੇਂ ਦੇਗਚੇ ਵਿਚ ਮਾਸ ਹੀ ਪਾਇਆ ਸੀ ਪਰ ਜੇਕਰ ਗੁਰੂ ਜੀ ਨੇ ਸਿੱਖਾਂ ਨੂੰ ਮਾਸ ਖਾਣ ਦੀ ਆਦਤ ਪਾਉਣੀ ਹੁੰਦੀ ਤਾਂ ਦੇਗਚੇ ਵਿੱਚੋਂ ਮਾਸ ਹੀ ਖਾਣ ਵਾਸਤੇ ਬਾਹਰ ਕੱਢਿਆ ਜਾਂਦਾ, ਫੇਰ ਖੀਰ ਬਣਾਉਣ ਦੀ ਕੀ ਲੋੜ ਸੀ, ਗੁਰੂ ਜੀ ਨੇ ਆਪਣੀ ਸ਼ਕਤੀ ਦੁਆਰਾ ਜੋ ਮਾਸ ਤੋਂ ਖੀਰ ਬਣਾਈ ਹੈ, ਉਹ ਏਸ ਗੱਲ ਦਾ ਪ੍ਰਤੀਕ ਹੈ ਕਿ ਮੇਰੇ ਸਿੱਖ ਮਾਸ ਖਾਣ ਨਾਲ ਨਾ ਜੁੜਨ ਜੋ ਕੁਦਰਤੀ ਮਨੁੱਖੀ ਜਾਮੇ ਲਈ ਸਾਗ ਅੰਨ ਆਦਿ ਜਿਸ ਦਾ ਜ਼ਿਕਰ ਪਿੱਛੇ ਸ਼ਬਦ ਵਿਚ ਵੀ ਕਰ ਆਏ ਹਨ, ਉਹੀ ਖਾਣ ਵਾਸਤੇ ਪਦਾਰਥ ਦਿੱਤਾ ਹੈ।

ਕੁਝ ਸ਼ੰਕਾਵਾਦੀ ਨਾਸਤਿਕਤਾ ਦੇ ਪ੍ਰਭਾਵ ਹੇਠ ਆ ਕੇ ਇਤਿਹਾਸ ਤੋਂ ਮੁਨਕਰ ਹੁੰਦੇ ਜਾ ਰਹੇ ਹਨ, ਜੇਕਰ ਉਹ ਕਹਿਣ ਕਿ ਅਸੀਂ ਇਤਿਹਾਸ ਦੀ ਗੱਲ ਨਹੀਂ ਮੰਨਦੇ ਬਲਕਿ ਗੁਰਬਾਣੀ ਦੀ ਗੱਲ ਮੰਨਦੇ ਹਾਂ ਤਾਂ ਫੇਰ ਅਸੀਂ ਦੂਸਰਾ ਪੱਖ ਗੁਰੂ ਸਾਹਿਬ ਜੀ ਦੀ ਆਪਣੀ ਰਚਨਾ ਅਨੁਸਾਰ ਪ੍ਰਮਾਣ ਦਿੰਦੇ ਹਾਂ, ਉਹ ਪੱਖ ਇਹ ਹੈ ਕਿ ਕਿਸੇ ਆਮ ਸਾਧਾਰਨ ਮਨੁੱਖ ਦੀ ਰਚਨਾ ਵੱਲ ਵੀ ਦੇਖੀਏ ਤਾਂ ਆਪਣੀ ਰਚਨਾ ਵਿਚ ਦੋ-ਪੱਖੀ ਗੱਲ (ਜੋ ਇਕ-ਦੂਜੀ ਗੱਲ ਨੂੰ ਕੱਟਦੀ ਹੋਵੇ, ਉਹ) ਕਦੇ ਨਹੀਂ ਕਰਦਾ।

ਸਤਿਗੁਰੂ ਜੀ ਨੇ ਜੋ ਬਾਣੀਆਂ ਦਾ ਮੁੱਢ ਪ੍ਰਥਮ ਬਾਣੀ ਸ੍ਰੀ ਜਪੁ ਜੀ ਸਾਹਿਬ ਦੀ ਅਠਾਰ੍ਹਵੀਂ ਪਉੜੀ ਵਿਚ ਅਸੰਖ ਸ਼ਬਦ ਲਾ ਕੇ ਕਿ ਬੇਗਿਣਤ ਲੋਕ ਮੂਰਖ ਹਨ, ਬੇਗਿਣਤ ਲੋਕ ਚੋਰ ਹਨ, ਬੇਗਿਣਤ ਲੋਕ ਹਰਾਮ ਦਾ ਖਾਣ ਵਾਲੇ ਹਨ (ਹਰਾਮ ਦਾ ਖਾਣਾ ਉਹ ਹੁੰਦਾ ਹੈ, ਜਿਸ ਵਿਚ ਆਪਣਾ ਕੋਈ ਹੱਕ ਨਹੀਂ ਹੁੰਦਾ। ਚੋਰੀ, ਠੱਗੀ, ਹੇਰਾਫੇਰੀ ਜਾਂ ਰਿਸ਼ਵਤ ਖੋਰੀ ਆਦਿ ਕਿਸੇ ਤਰੀਕੇ ਨਾਲ ਵੀ ਦੂਸਰੇ ਦਾ ਹੱਕ ਮਾਰਨਾ ਤੇ ਆਪ ਖਾਣਾ, ਇਹ ਹਰਾਮ ਦਾ ਖਾਣਾ ਹੁੰਦਾ ਹੈ। ਉਸੇ ਪਉੜੀ ਵਿਚ ਸਤਿਗੁਰੂ ਜੀ ਕਥਨ ਕਰਦੇ ਹਨ, ਜੈਸਾ ਕਿ:

**ਅਸੰਖ ਗਲ ਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥** *(ਅੰਗ ੪)*

ਅਰਥਾਤ ਜੀਵਾਂ ਦੇ ਗਲ ਵੱਢਣ ਨੂੰ ਹੱਤਿਆ ਕਹਿ ਰਹੇ ਹਨ, ਇਸ ਲਿਹਾਜ਼ ਨਾਲ ਜੀਵਾਂ ਨੂੰ ਮਾਰਨ ਵਾਲਾ ਹਤਿਆਰਾ ਹੋਇਆ, ਉਸ ਹਤਿਆਰੇ ਨੂੰ ਫੇਰ ਪਾਪ ਕਰਨ ਵਾਲਾ ਪਾਪੀ ਆਖ ਰਹੇ ਹਨ, ਇਸ ਇੱਕੋ ਹੀ ਪ੍ਰਮਾਣ ਨਾਲ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਜੀ ਮਾਸ ਖਾਣ ਦੇ ਪੱਖ ਵਿਚ ਆਪਣੀ ਪਹਿਲੀ ਰਚਨਾ ਤੋਂ ਉਲਟ ਕਦੇ ਕੋਈ ਗੱਲ ਕਰ ਹੀ ਨਹੀਂ ਸਕਦੇ ਸਨ, ਇਸ ਲਈ (ੴ ਤੋਂ ਲੈ ਕੇ ਅਠਾਰਹ ਦਸ ਬੀਸ ਤਕ) ਸੰਪੂਰਨ ਗੁਰਬਾਣੀ ਅੰਦਰ ਕਿਤੇ ਵੀ ਸਤਿਗੁਰਾਂ ਨੇ ਮਾਸ ਖਾਣ ਦੀ ਆਗਿਆ ਨਹੀਂ ਦਿੱਤੀ, ਬਲਕਿ ਮਾਸ ਨਾ ਖਾਣ ਦੀਆਂ ਅਨੇਕਾਂ ਤੁਕਾਂ ਗੁਰਬਾਣੀ ਵਿਚ ਅੰਕਿਤ ਹਨ, ਜੋ ਪ੍ਰਮਾਣ ਦੇ ਤੌਰ 'ਤੇ ਅੱਗੇ ਦੇ ਰਹੇ ਹਾਂ:

(੧) **ਸਲੋਕੁ ਮ: ੧॥ ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥** *(ਅੰਗ ੧੪੦)*

(੨) **ਮ: ੧॥ ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ॥ ਇਕਨਾ ਛਤੀਹ ਅੰਮ੍ਰਿਤ ਪਾਹਿ॥**
**ਇਕਿ ਮਿਟੀਆ ਮਹਿ ਮਿਟੀਆ ਖਾਹਿ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ॥**

ਇਕਿ ਨਿਰੰਕਾਰੀ ਨਾਮ ਆਧਾਰਿ ॥ ਜੀਵੈ ਦਾਤਾ ਮਰੈ ਨ ਕੋਇ ॥
ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥੨॥ *(ਅੰਗ ੧੪੪)*

(੩) ਬੇਦੁ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈ ਪਰਾਣੀ ॥ *(ਗਉੜੀ ਮ: ੫, ਅੰਗ ੨੦੧)*

(੪) ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥ *(ਗਉੜੀ ਕੀ ਵਾਰ ਮ: ੫, ਅੰਗ ੩੨੨)*

(੫) ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥ *(ਤਿਲੰਗ ਮ: ੫, ਅੰਗ ੭੨੩)*

(੬) ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥ *(ਆਸਾ ਕਬੀਰ ਜੀ, ਅੰਗ ੪੮੩)*

(੭) ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥ *(ਮਾਰੂ ਕਬੀਰ ਜੀ, ਅੰਗ ੧੧੦੩)*

(੮) ਪ੍ਰਭਾਤੀ ॥ ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤਹਉ ਤਉ ਕਿਉ ਮੁਰਗੀ ਮਾਰੈ ॥੧॥
ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥ *(ਪ੍ਰਭਾਤੀ ਕਬੀਰ ਜੀ, ਅੰਗ ੧੩੫੦)*

(੯) ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥ *(ਸਲੋਕ ਕਬੀਰ ਜੀ, ਅੰਗ ੧੩੭੪)*

(੧੦) ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥ *(ਸਲੋਕ ਕਬੀਰ ਜੀ, ਅੰਗ ੧੩੭੪)*

(੧੧) ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥੧੯੯॥ *(ਸਲੋਕ ਕਬੀਰ ਜੀ, ਅੰਗ ੧੩੭੫)*

(੧੨) ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥੨੩੩॥ *(ਸਲੋਕ ਕਬੀਰ ਜੀ, ਅੰਗ ੧੩੭੭)*

ਤੀਸਰੇ ਸਤਿਗੁਰੂ ਜੀ ਤੋਂ ਲੈ ਕੇ ਛੇਵੇਂ ਸਤਿਗੁਰੂ ਜੀ ਤਕ ਚਾਰ ਸਤਿਗੁਰਾਂ ਦੀ ਸੰਗਤ ਕਰਨ ਵਾਲੇ ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਮਾਸ ਨਾ ਖਾਣ ਦੇ ਸੰਬੰਧ ਵਿਚ ਆਪਣੀਆਂ ਵਾਰਾਂ ਅੰਦਰ ਜੋ ਲਿਖਦੇ ਹਨ, ਜੇਕਰ ਉਹ ਗ਼ਲਤ ਹੁੰਦਾ ਤਾਂ ਸਤਿਗੁਰੂ ਜੀ ਜ਼ਰੂਰ ਟੋਕ ਦੇਂਦੇ ਕਿ ਤੂੰ ਸਾਡੇ ਸਿਧਾਂਤ ਤੋਂ ਉਲਟ ਲਿਖ ਦਿੱਤਾ ਹੈ। ਪਰ ਇਹ ਗੱਲ ਹੈ ਹੀ ਨਹੀਂ ਸੀ।

ਕਿਉਂਕਿ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਗੁਰਬਾਨੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ। ਜਿਵੇਂ ਹੋਰ ਗੂੜ੍ਹ ਸਿਧਾਂਤਾਂ ਦੇ ਜਿੰਦਰੇ ਭਾਈ ਗੁਰਦਾਸ ਜੀ ਦੀ ਬਾਨੀ ਰੂਪੀ ਕੁੰਜੀ ਖੋਲ੍ਹਦੀ ਹੈ, ਤਿਵੇਂ ਗੁਰਬਾਣੀ ਅੰਦਰ ਆਏ ਮਾਸ ਦੇ ਪ੍ਰਕਰਣ ਨੂੰ ਭਾਈ ਸਾਹਿਬ ਜੀ ਇਸ ਪ੍ਰਕਾਰ ਖੋਲਦੇ ਹਨ। ਜੈਸਾ ਕਿ :

(੧) ਮਾਸੁ ਖਾਨਿ ਗਲ ਵਢਿਕੈ ਹਾਲੁ ਤਿਨਾੜਾ ਕਉਣੁ ਹੋਵਸੀ।
ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ। *(ਵਾਰ ੨੫, ਪਉੜੀ ੧੭)*

(੨) ਮਾਸ ਖਾਨ ਗਲ ਛੁਰੀ ਦੇ ਹਾਲ ਤਿਨਾੜਾ ਕਉਣੁ ਅਲੋਆ।
ਜੀਭੈ ਹੁੰਦਾ ਫੇੜਿਐ ਖਉ ਦੰਦਾਂ ਮੁਹ ਭੰਨਿ ਵਿਗੋਆ। *(ਵਾਰ ੩੭, ਪਉੜੀ ੨੧)*

(੩) ਫੰਧਿਕ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ।
ਜੇ ਕਾਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ। *(ਵਾਰ ੩੧, ਪਉੜੀ ੯)*

ਹੁਣ ਇਨ੍ਹਾਂ ਪ੍ਰਮਾਣਾਂ ਤੋਂ ਬਾਅਦ ਗੁਰਬਾਣੀ 'ਤੇ ਭਰੋਸਾ ਰੱਖਣ ਵਾਲਿਆਂ ਨੂੰ ਕੋਈ ਸ਼ੰਕਾ ਬਾਕੀ ਨਹੀਂ ਰਹਿਣੀ ਚਾਹੀਦੀ। ਗੁਰਬਾਣੀ ਦੇ ਵਿਚ ਸਿੱਖਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਗੁਰੂ ਦੀ ਕਰਨੀ ਵੱਲ ਦੌੜਨ ਦੀ ਲੋੜ ਨਹੀਂ ਕਿ ਗੁਰੂ ਕੀ ਕਰਦਾ ਹੈ। ਗੁਰੂ ਦੇ ਕਰਨ ਵਿਚ ਬਹੁਤ ਗੁੱਝੇ ਭੇਦ ਹੋ ਸਕਦੇ ਹਨ ਕਿਉਂਕਿ ਗੁਰੂ ਸਮਰੱਥ ਹੈ। ਸਿੱਖ ਲਈ ਜੋ ਹੁਕਮ ਗੁਰੂ ਨੇ ਕਿਹਾ ਹੈ, ਉਹ ਕਾਰ ਕਮਾਉਣੀ ਕਰੇ। ਜੈਸਾ ਕਿ :

**ਗੁਰਿ ਕਹਿਆ ਸਾ ਕਾਰ ਕਮਾਵਹੁ ॥**
**ਗੁਰ ਕੀ ਕਰਣੀ ਕਾਹੇ ਧਾਵਹੁ ॥** *(ਰਾਮਕਲੀ ਦਖਣੀ ਓਅੰਕਾਰੁ, ਮ: ੧, ਅੰਗ ੯੩੩)*

ਹੁਣ ਗੁਰੂ ਦੀ ਕਰਣੀ ਵੱਲ ਵੇਖੀਏ ਤਾਂ ਪਹਿਲੇ ਜਾਮੇ ਵਿਚ ਮੱਕੇ ਗਏ ਤੇ ਕਾਬੇ ਵੱਲ ਨੂੰ ਚਰਨ ਕਰ ਕੇ ਲੰਮੇ ਪੈ ਗਏ। ਪਰ ਜੇਕਰ ਕੋਈ ਸਿੱਖ ਅੱਜ ਇਹ ਗੱਲ ਕਰੇ ਕਿ ਮੈਂ ਮੁਸਲਮਾਨਾਂ ਦੀ ਮਸੀਤ ਵਿਚ ਜਾ ਕੇ ਉਧਰ ਨੂੰ ਪੈਰ ਕਰਕੇ ਪਵਾਂਗਾ, ਕਿਉਂਕਿ ਮੇਰੇ ਗੁਰੂ ਦੀ ਮੱਕੇ ਵੱਲ ਪੈਰ ਕਰਨ ਦੀ ਰੀਤ ਤੋਰੀ ਹੋਈ ਹੈ ਤਾਂ ਫੇਰ ਮੁਸਲਮਾਨਾਂ ਨਾਲ ਝਗੜਾ, ਦੰਗੇ-ਫ਼ਸਾਦ ਤੋਂ ਬਿਨਾਂ ਕੁਝ ਵੀ ਪੱਲੇ ਨਹੀਂ ਪਵੇਗਾ। ਗੁਰੂ ਜੀ ਨੇ ਉਥੇ ਖ਼ੁਦਾ ਨੂੰ ਵਿਆਪਕ ਦਰਸਾਉਣ ਲਈ ਤੇ ਕਾਜ਼ੀ ਮੁਲਾਣਿਆਂ ਨੂੰ ਉਪਦੇਸ਼ ਦੇਣ ਲਈ ਇਹ ਕੌਤਕ ਰਚਿਆ ਸੀ। ਇਸ ਲਈ ਸਿੱਖ ਗੁਰੂ ਦੀ ਕਰਣੀ ਵੱਲ ਨਹੀਂ ਦੌੜਦੇ, ਸਗੋਂ ਜੋ ਉਥੇ ਗੁਰੂ ਜੀ ਨੇ ਉਪਦੇਸ਼ ਦਿੱਤਾ, ਉਸ ਦੀ ਕਮਾਈ ਕਰਦੇ ਹਨ।

ਫੇਰ ਸਤਿਗੁਰੂ ਜੀ ਹਰਿਦੁਆਰ ਵਿਚ ਗਏ ਤੇ ਉਥੇ ਜਾ ਕੇ ਪਾਣੀ ਲਹਿੰਦੇ ਵੱਲ ਨੂੰ ਦੇਣਾ ਸ਼ੁਰੂ ਕਰ ਦਿੱਤਾ। ਅੱਜ ਤਕ ਕਿਸੇ ਸਿੱਖ ਨੇ ਵੀ ਉਥੇ ਜਾ ਕੇ ਪਾਣੀ ਲਹਿੰਦੇ ਵੱਲ ਨੂੰ ਨਹੀਂ ਦਿੱਤਾ। ਪਰ ਜੋ ਗੁਰੂ ਜੀ ਨੇ ਕਿਹਾ ਕਿ ਤੁਹਾਡਾ ਪਾਣੀ ਸੂਰਜ **ਵਾ:** ਪਿੱਤਰ ਲੋਕ ਤਕ ਨਹੀਂ ਜਾਂਦਾ, ਏਥੇ ਪਾਣੀ ਵਿਚ ਹੀ ਡਿੱਗ ਜਾਂਦਾ ਹੈ, ਉਸ ਕਹੇ ਹੋਏ ਉੱਪਰ ਸਿੱਖ ਅੱਜ ਤਕ ਭਰੋਸਾ ਰੱਖਦੇ ਆ ਰਹੇ ਹਨ।

ਫੇਰ ਦਸਵੇਂ ਜਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਅੰਮ੍ਰਿਤ ਛਕਾਉਣ ਵੇਲੇ ਪੰਜਾਂ ਸਿੱਖਾਂ ਦੇ ਸੀਸ ਕੱਟੇ ਸਨ। ਕੀ ਫੇਰ ਗੁਰੂ ਦੀ ਰੀਸ ਕਰ ਕੇ ਸਾਨੂੰ ਵੀ ਐਸਾ ਕਰਨਾ ਚਾਹੀਦਾ ਹੈ ? ਐਸਾ ਕਦਾਚਿਤ ਵੀ ਨਾ ਕਦੇ ਪਹਿਲਾਂ ਹੋਇਆ ਹੈ ਅਤੇ ਨਾ ਹੀ ਅੱਗੇ ਨੂੰ ਹੋਵੇਗਾ। ਬਲਕਿ ਜੋ ਅੰਮ੍ਰਿਤ ਛਕਣ-ਛਕਾਉਣ ਦੀ ਮਰਯਾਦਾ ਗੁਰੂ ਜੀ ਨੇ ਤੋਰੀ ਹੈ, ਖ਼ਾਲਸਾ ਪੰਥ ਉਸ ਉਪਰ ਪਹਿਰਾ ਦੇਂਦਾ ਆ ਰਿਹਾ ਹੈ।

ਫੇਰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਮਾਛੀਵਾੜੇ ਤੋਂ ਆਲਮਗੀਰ ਤਕ ਦਾ ਇਤਿਹਾਸ ਦੇਖ ਲਈਏ ਤਾਂ ਲਗਭਗ ਫੇਰ ਵੀ ਮਾਸ ਨਾ ਖਾਣ ਦੀ ਗੱਲ ਸਪੱਸ਼ਟ ਹੋ ਜਾਂਦੀ ਹੈ। ਮਾਛੀਵਾੜੇ ਤੋਂ ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਭਾਈ ਗਨੀ ਖ਼ਾਂ ਤੇ ਭਾਈ ਨਬੀ ਖ਼ਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਉੱਚ ਦਾ ਪੀਰ ਬਣਾ ਕੇ ਸਤਿਗੁਰਾਂ ਦਾ ਪਲੰਘ ਚੁੱਕਿਆ ਹੋਇਆ ਸੀ ਤੇ ਭਾਈ ਦਇਆ ਸਿੰਘ ਜੀ ਅਰਦਲੀ ਦੇ ਰੂਪ ਵਿਚ ਨਾਲ ਨਾਲ ਤੁਰ ਰਹੇ ਸਨ। ਤੁਰਕਾਂ ਨੇ ਰੋਕਿਆ ਕਿ ਤੁਸੀਂ ਕੌਣ ਹੋ ਤਾਂ ਭਾਈ ਗਨੀ ਖ਼ਾਂ ਤੇ ਨਬੀ ਖ਼ਾਂ ਨੇ ਕਿਹਾ ਕਿ ਇਹ ਸਾਡੇ ਉੱਚ ਦੇ ਪੀਰ ਹਨ। ਤੁਰਕਾਂ ਨੇ ਅੱਗੋਂ ਕਿਹਾ ਕਿ ਜੇਕਰ ਇਹ ਉੱਚ ਦੇ ਪੀਰ ਹਨ ਤਾਂ ਫੇਰ ਇਹ ਸਾਡਾ ਖਾਣਾ ਖਾਣ। ਜੋ ਨਖਿੱਧ ਮਾਸ ਬਣਿਆ ਹੋਇਆ ਸੀ। ਗਨੀ ਖ਼ਾਂ ਨੇ ਕਿਹਾ ਕਿ ਪੀਰ ਜੀ ਰੋਜ਼ਿਆਂ ਵਿਚ ਹਨ ਤਾਂ ਉਨ੍ਹਾਂ ਨੇ ਕਿਹਾ ਕਿ ਫਿਰ ਪੀਰ ਦੇ ਮੁਰੀਦ ਖਾ ਲੈਣ। ਉਸ ਵੇਲੇ ਭਾਈ ਦਇਆ ਸਿੰਘ ਜੀ ਨੇ ਸਤਿਗੁਰੂ ਦੇ ਇਸ਼ਾਰੇ ਨਾਲ ਉਸ ਵਿਚ ਬਹੁਤ ਫੁਰਤੀ ਨਾਲ ਕਿਰਪਾਨ ਭੇਟ ਕੀਤੀ, ਜਿਸ ਕਰਕੇ ਗੁਰੂ ਜੀ ਦੀ ਕਿਰਪਾ ਦੁਆਰਾ ਉਹ ਕੜਾਹ ਪ੍ਰਸ਼ਾਦ ਬਣ ਗਿਆ। ਹੁਣ ਦੋਵੇਂ ਥਾਵਾਂ 'ਤੇ ਗੁਰਦੁਆਰੇ ਮੌਜੂਦ ਹਨ ਜਿਥੇ ਕਿਰਪਾਨ ਭੇਟ ਕੀਤੀ ਸੀ, ਉਥੇ ਕਿਰਪਾਨ ਭੇਟ ਗੁਰਦੁਆਰਾ ਹੈ ਅਤੇ ਜਿਥੇ ਮਾਸ ਤੋਂ ਬਦਲ ਕੇ ਬਣਿਆ ਕੜਾਹ ਪ੍ਰਸ਼ਾਦ ਵਰਤਾਇਆ ਸੀ, ਉਥੇ ਦੇਗਸਰ ਗੁਰਦੁਆਰਾ ਮੌਜੂਦ ਹੈ।

ਸੋ ਸਿੱਖਾਂ ਦੇ ਖਵਾਉਣ ਲਈ ਦਸਵੇਂ ਜਾਮੇ ਵਿਚ ਗੁਰੂ ਜੀ ਨੇ ਮਾਸ ਤੋਂ ਕੜਾਹ ਪ੍ਰਸ਼ਾਦ ਬਦਲ ਦਿੱਤਾ।

ਇਸ ਤੋਂ ਪਹਿਲਾਂ ਭਾਵੇਂ ਮਾਸ ਹੀ ਸੀ ਪਰ ਸਿੱਖਾਂ ਨੂੰ ਖਾਣ ਲਈ ਕੜਾਹ ਪ੍ਰਸ਼ਾਦ ਬਣਾ ਕੇ ਦਿੱਤਾ ਜੋ ਸਿੱਖਾਂ ਨੇ ਸ਼ੰਕਾ ਰਹਿਤ ਹੋ ਕੇ ਛਕਿਆ।

ਏਸੇ ਤਰ੍ਹਾਂ ਹੀ ਗੁਰੂ ਨਾਨਕ ਦੇਵ ਜੀ ਨੇ ਕਰਣੀ ਦੇ ਵਿਚ ਭਾਵੇਂ ਮਾਸ ਦਾ ਦੇਗਚਾ ਰਖਾਇਆ ਸੀ ਪਰ ਗੁਰੂ ਜੀ ਨੇ ਆਪਣੇ ਮੁੱਖੋਂ ਬਚਨ ਕੀਤਾ ਕਿ ਇਸ ਵਿਚ ਖੀਰ ਹੈ ਤੇ ਖੀਰ ਛਕੋ। ਉਹ ਖੀਰ ਸਾਰੇ ਬ੍ਰਾਹਮਣਾਂ ਨੇ ਵੀ ਛਕੀ ਤੇ ਸਿੱਖਾਂ ਨੇ ਵੀ ਛਕੀ। ਇਸ ਲਈ ਗੁਰੂ ਦੀ ਕਰਣੀ ਦੀ ਰੀਸ ਛੱਡ ਕੇ ਜੋ ਗੁਰੂ ਜੀ ਨੇ ਕਿਹਾ, ਉਹ ਸਿੱਖ ਨੂੰ ਕਮਾਉਣਾ ਚਾਹੀਦਾ ਹੈ। ਪਹਿਲੇ ਜਾਮੇ ਵਿਚ ਮਾਸ ਤੋਂ ਖੀਰ ਬਣਾ ਕੇ ਛਕਾਉਣਾ ਤੇ ਦਸਵੇਂ ਜਾਮੇ ਵਿਚ ਮਾਸ ਤੋਂ ਬਦਲ ਕੇ ਕੜਾਹ ਪ੍ਰਸ਼ਾਦ ਬਣਾ ਕੇ ਛਕਾਉਣਾ। ਇਥੇ ਗੁਰੂ ਘਰ ਵਿਚ ਖੀਰ ਤੇ ਕੜਾਹ ਅੰਮ੍ਰਿਤ ਰੂਪ ਪ੍ਰਸ਼ਾਦ ਕਰਕੇ ਪ੍ਰਵਾਨ ਹੋਇਆ ਹੈ।

ਦੂਸਰੇ ਪਾਸੇ ਜਿਹੜੇ ਸਾਡੇ ਵੀਰ ਜੀਭ ਦੇ ਚਸਕੇ ਵਿਚ ਮਾਸ-ਮਸਾਲੇ ਖਾਣ ਵਾਲੇ ਹਨ, ਉਹ ਇਕ ਮਨਘੜਤ ਦਲੀਲ ਦੇਂਦੇ ਹਨ ਅਤੇ ਨਾਲ ਗੁਰਬਾਣੀ ਦੇ ਪ੍ਰਮਾਣਾਂ ਦੀ ਸਹਾਇਤਾ ਲੈ ਕੇ ਆਪਣੀ ਗੱਲ ਦੀ ਪੁਸ਼ਟੀ ਵੀ ਕਰਦੇ ਹਨ। ਜੈਸਾ ਕਿ :

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥** *(ਆਸਾ ਕੀ ਵਾਰ ਮ: ੧, ਅੰਗ ੪੭੨)*

ਉਹ ਕਹਿੰਦੇ ਹਨ ਕਿ ਅੰਨ ਦੇ ਹਰੇਕ ਦਾਣੇ ਵਿਚ ਜੀਵ ਹੈ, ਦੁੱਧ, ਦਹੀਂ ਵਿਚ ਖ਼ੁਰਦਬੀਨ ਦੁਆਰਾ ਅਗਰ ਦੇਖਿਆ ਜਾਵੇ ਤਾਂ ਦਹੀਂ ਖਾਣ ਨੂੰ ਜੀਅ ਨਹੀਂ ਕਰੇਗਾ। ਫੇਰ ਪਾਣੀ ਵਿਚ ਪਤਾ ਨਹੀਂ ਕਿਤਨੇ ਕੁ ਜੀਵ ਹਨ। ਇਨ੍ਹਾਂ ਨੂੰ ਖਾਣ ਨਾਲ ਵੀ ਜੀਵ-ਹਿੰਸਾ ਹੋਵੇਗੀ ਆਦਿ। ਇਨ੍ਹਾਂ ਸਾਰੇ ਸਵਾਲਾਂ ਦਾ ਉੱਤਰ ਇਹ ਹੈ ਕਿ ਜਿਥੋਂ ਤਕ ਤਾਂ ਜਲ, ਅੰਨ, ਦੁੱਧ, ਦਹੀਂ ਆਦਿ ਵਿਚ ਸੂਖਮ ਜੀਵਾਂ ਦੀ ਗੱਲ ਹੈ, ਉਹ ਸੂਖਮ ਜੀਵ ਤਾਂ ਹਰ ਥਾਂ 'ਤੇ ਹਨ ਬਲਕਿ ਹਵਾ ਵਿਚ ਵੀ ਕੁਝ ਐਸੇ ਜੀਵ ਹਨ, ਜੋ ਸਾਹ ਦੇ ਨਾਲ ਸਾਡੇ ਅੰਦਰ ਚਲੇ ਜਾਂਦੇ ਹਨ। ਹੁਣ ਏਥੇ ਵੀ ਸਾਡਾ ਉੱਤਰ ਉਹੀ ਹੋਵੇਗਾ ਜੋ ਉਪਰੋਕਤ ਵਿਚਾਰ ਚਲੀ ਆ ਰਹੀ ਹੈ ਕਿ ਜੋ ਗੁਰੂ ਜੀ ਨੇ ਹੁਕਮ ਕੀਤਾ ਹੈ, ਉਹੀ ਕਾਰ ਕਮਾਉਣੀ ਕਰੋ। ਜੇਕਰ ਗੁਰੂ ਨੇ ਸਾਨੂੰ ਪੇਟ-ਪੂਰਤੀ ਲਈ ਮਾਸ ਲਈ ਕਿਹਾ ਹੁੰਦਾ ਤਾਂ ਕਿਸੇ ਦੀ ਕੀ ਮਜਾਲ ਹੈ ਕਿ ਕੋਈ ਸਿੱਖ ਉਸ ਉੱਪਰ ਕਿੰਤੂ ਕਰਦਾ ਪਰ ਗੁਰੂ ਜੀ ਨੇ ਸਾਨੂੰ ਕਿਤੇ ਮਾਸ ਖਾਣ ਦੀ ਆਗਿਆ ਕੀਤੀ ਹੀ ਨਹੀਂ ਹੈ। ਜੋ ਗੁਰੂ ਜੀ ਨੇ ਸਾਨੂੰ ਖਾਣ ਲਈ ਕਿਹਾ ਹੈ, ਉਹ ਬਾਣੀ ਵਿਚ ਅੰਕਤ ਹੈ। ਜੈਸਾ ਕਿ :

**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥** *(ਗਉੜੀ ਮ: ੪, ਅੰਗ ੧੬੭)*

ਜਿਹੜੇ ਖਾਣਿਆਂ ਨੂੰ ਗੁਰੂ ਜੀ ਨੇ ਆਪ ਪਾਕ ਪਵਿੱਤਰ ਕਿਹਾ ਹੈ ਅਤੇ ਦੈਵੀ ਗੁਣਾਂ ਵਿਚ ਭਰਪੂਰ ਹੋਣ ਕਰਕੇ ਦੇਵਤੇ ਕਿਹਾ ਹੈ, ਉਹ ਭਾਵੇਂ ਅੰਨ ਹੈ, ਭਾਵੇਂ ਪਾਣੀ ਹੈ, ਉਹ ਸ਼ਲਾਘਾ ਯੋਗ ਖਾਣੇ ਆਉਂਦੇ ਹਨ, ਜੈਸਾ ਕਿ :

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥**
**ਤਾ ਹੋਆ ਪਾਕੁ ਪਵਿਤੁ ॥** *(ਆਸਾ ਕੀ ਵਾਰ ਮ: ੧, ਅੰਗ ੪੭੩)*

ਦੁੱਧ ਦੇ ਵਿਚ ਭਾਵੇਂ ਸੂਖਮ ਜੀਵ ਹਨ ਪਰ ਗੁਰਬਾਣੀ ਅੰਦਰ ਸਤਿਗੁਰੂ ਜੀ ਨੇ ਦੁੱਧ ਨੂੰ ਇਕ ਅੰਮ੍ਰਿਤ ਰੂਪ ਕਹਿ ਕੇ ਪਵਿੱਤਰ ਕਥਨ ਕੀਤਾ ਹੈ। ਜੈਸਾ ਕਿ :

**ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥**
**ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥**

**ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥**
**ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥** *(ਭੈਰਉ ਨਾਮਦੇਵ ਜੀ, ਅੰਗ ੧੧੬੩)*

ਦੁੱਧ ਇਕ ਅਜਿਹੀ ਵਸਤੂ ਹੈ ਜਿਸ ਨੂੰ ਗੁਰਬਾਣੀ ਦਾ ਸਿਧਾਂਤ ਇਸ ਪ੍ਰਕਾਰ ਦੱਸਦਾ ਹੈ ਕਿ ਜਨਮ ਤੋਂ ਹੀ ਇਸ ਦੇ ਵਰਤਣ ਦੀ ਆਗਿਆ ਹੈ। ਜੈਸਾ ਕਿ :

**ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥** *(ਅੰਗ ੧੨੬੬)*

ਫੇਰ ਪਾਣੀ ਅੰਦਰ ਵੀ ਭਾਵੇਂ ਸੂਖਮ ਜੀਵ ਹਨ, ਪਰ ਗੁਰੂ ਜੀ ਨੇ ਸਿੱਖਾਂ ਨੂੰ ਪਾਣੀ ਪੀਣ ਦੀ ਸਿੱਧੀ ਆਗਿਆ ਕੀਤੀ ਹੈ। ਜੈਸਾ ਕਿ :

(੧) **ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥** *(ਗਉੜੀ ਮ: ੪, ਅੰਗ ੧੬੭)*

(੨) **ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥** *(ਮਾਝ ਮ: ੫, ਅੰਗ ੧੦੦)*

(੩) **ਸਿਖ ਕਉ ਪਿਲਾਇ ਪਾਨੀ ਭਾਉ ਕਰ ਕੁਰਖੇਤ, ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।** *(ਭਾਈ ਗੁਰਦਾਸ ਜੀ, ਕਬਿੱਤ ੬੭੩)*

ਪਾਣੀ ਇਕ ਐਸੀ ਵਸਤੂ ਹੈ ਕਿ ਜਨਮ ਵੇਲੇ ਪਾਣੀ ਨਾਲ ਇਸ਼ਨਾਨ ਕਰਵਾਇਆ ਜਾਂਦਾ ਹੈ। ਮਰਨ ਵੇਲੇ ਵੀ ਪਾਣੀ ਨਾਲ ਇਸ਼ਨਾਨ ਕਰਵਾਇਆ ਜਾਂਦਾ ਹੈ। ਜੈਸਾ ਕਿ :

**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥** *(ਅੰਗ ੧੫੦)*

ਇਸ ਪ੍ਰਕਾਰ ਜਨਮ ਲੈਣ ਤੇ ਮਰਨ ਸਮੇਂ ਸਰੀਰ ਦੀ ਸ਼ੁੱਧਤਾ ਦੀ ਗਤਿ = ਪ੍ਰਾਪਤੀ ਪਾਣੀ ਦੁਆਰਾ ਹੀ ਦੱਸੀ ਗਈ ਹੈ।

ਇਨ੍ਹਾਂ ਸਾਰੇ ਪ੍ਰਮਾਣਾਂ ਤੋਂ ਇਹ ਸਿੱਧ ਹੋਇਆ ਕਿ ਅੰਨ, ਪਾਣੀ, ਦੁੱਧ, ਦਹੀਂ ਸਬਜ਼ੀਆਂ ਆਦਿ ਵਿਚ ਭਾਵੇਂ ਸੂਖਮ ਜੀਵ ਹਨ। ਪਰ ਗੁਰੂ ਜੀ ਨੇ ਸਿੱਧੇ ਤੌਰ 'ਤੇ ਇਨ੍ਹਾਂ ਨੂੰ ਵਰਤਣ ਲਈ ਆਗਿਆ ਕੀਤੀ ਹੈ। ਪਰ ਐਸਾ ਇਕ ਵੀ ਪ੍ਰਮਾਣ ਨਹੀਂ ਮਿਲਦਾ ਜਿਥੇ ਗੁਰੂ ਜੀ ਨੇ ਅੰਨ, ਪਾਣੀ, ਦੁੱਧ, ਦਹੀਂ, ਸਬਜ਼ੀਆਂ ਆਦਿ ਦੇ ਨਾ ਖਾਣ ਤੇ ਮਾਸ ਦੇ ਖਾਣ ਬਾਬਤ ਆਗਿਆ ਕੀਤੀ ਹੋਵੇ। ਬਲਕਿ ਇਸ ਤੋਂ ਉਲਟ ਮਾਸ ਨਾ ਖਾਣ ਦੇ ਸੰਬੰਧ ਵਿਚ ਉਪਰ ਅਨੇਕਾਂ ਪ੍ਰਮਾਣ ਦਿੱਤੇ ਜਾ ਚੁੱਕੇ ਹਨ ਅਤੇ ਸ਼ਾਕਾਹਾਰੀ ਭੋਜਨ ਖਾਣ ਦੇ ਸੰਬੰਧ ਵਿਚ ਵੀ ਅਨੇਕਾਂ ਪ੍ਰਮਾਣ ਆ ਚੁੱਕੇ ਹਨ।

ਹੁਣ ਗੱਲ ਭਰੋਸੇ ਦੀ ਹੈ, ਜਿਸ ਨੂੰ ਗੁਰੂ ਜੀ ਦੇ ਕਹੇ ਉਪਰ ਵਿਸ਼ਵਾਸ ਹੈ ਜਿਹੜਾ ਇਸ ਗੱਲ ਨੂੰ ਵਿਚਾਰ ਕੇ ਆਪਣੇ ਮਾਸ ਖਾਣ ਵਾਲੇ ਸੁਭਾਅ ਨੂੰ ਬਦਲ ਲਵੇਗਾ, ਉਸ ਨੇ ਮਾਨੋ ਗੁਰੂ ਦੇ ਬਚਨਾਂ ਦੀ ਕਮਾਈ ਕਰ ਲਈ ਹੈ। ਜਿਸ ਨੇ ਆਪਣੇ ਮਨ ਦੀ ਮਰਜ਼ੀ ਹੀ ਕਰਨੀ ਹੈ, ਉਹ ਜੋ ਮਰਜ਼ੀ ਕਰ ਲਵੇ।

ਹੁਣ ਇਕ ਹੋਰ ਦਲੀਲ ਜੋ ਸਾਹਮਣੇ ਦਿਸ ਰਹੀ ਹੈ ਕਿ ਗੁਰੂ ਸਾਹਿਬ ਜੀ ਦੇ ਚਰਨਾਂ ਦੇ ਜੋੜਿਆਂ ਦੇ ਨਾਂ 'ਤੇ ਗੁਰਦੁਆਰੇ ਬਣੇ, ਤੀਰ ਚਲਾਉਣ ਤੋਂ ਬਾਣ ਸਾਹਿਬ ਗੁਰਦੁਆਰਾ ਬਣਿਆ (ਜੋ ਨੂਰਪੁਰ ਬੇਦੀ ਨਜ਼ਦੀਕ ਅਨੰਦਪੁਰ ਸਾਹਿਬ ਵਿਖੇ ਸਥਿਤ ਹੈ)। ਗੁਰੂ ਜੀ ਦੇ ਚੋਲੇ ਦੇ ਨਾਂ ਤੋਂ ਚੋਲਾ ਸਾਹਿਬ ਗੁਰਦੁਆਰਾ ਪ੍ਰਸਿੱਧ ਹੋਇਆ (ਜੋ ਘੁਡਾਣੀ ਨਗਰ, ਜ਼ਿਲ੍ਹਾ ਲੁਧਿਆਣਾ, ਨਜ਼ਦੀਕ ਰਾੜਾ ਸਾਹਿਬ ਵਿਖੇ ਮੌਜੂਦ ਹੈ)। ਜਿਥੇ ਤਿੰਨ ਵਾਰ ਪੱਥਰ ਵਿਚ ਬਰਛਾ ਮਾਰ ਕੇ ਪਾਣੀ ਕੱਢਿਆ ਸੀ, ਉਥੇ ਗੁਰੂ ਕੇ ਲਾਹੌਰ ਵਿਖੇ ਤ੍ਰਿਬੈਣੀ ਸਾਹਿਬ ਦੇ ਨਾਂ 'ਤੇ ਗੁਰਦੁਆਰਾ ਸਥਿਤ ਹੈ। ਹੋਰ ਤਾਂ ਹੋਰ ਜਿਥੇ ਬਰਾਤ ਨੂੰ ਜਾਂਦਿਆਂ ਸਤਿਗੁਰਾਂ ਦੇ ਘੋੜੇ ਨੇ ਪੌੜ ਮਾਰਿਆ ਸੀ, ਉਥੇ ਗੁਰਦੁਆਰਾ ਪੌੜ ਸਾਹਿਬ ਮੌਜੂਦ ਹੈ ਪਰ ਸਾਨੂੰ ਅੱਜ ਤਕ ਖੋਜ ਕੀਤਿਆਂ ਵੀ ਕਿਤੇ ਵੀ ਮਾਸ ਦੇ ਪ੍ਰਥਾਏ ਝਟਕਾ ਸਾਹਿਬ ਨਾਮ ਦਾ ਗੁਰਦੁਆਰਾ ਨਹੀਂ ਲੱਭਿਆ।

ਇਸ ਦੇ ਨਾਲ ਇਕ ਇਹ ਵੀ ਵਿਚਾਰ ਹੈ ਕਿ ਗੁਰੂ ਜੀ ਦੇ ਲੰਗਰ ਵਿਚ ਜੋ ਵਸਤੂਆਂ ਬਣਦੀਆਂ ਰਹੀਆਂ ਹਨ, ਉਨ੍ਹਾਂ ਦਾ ਜ਼ਿਕਰ ਵੀ ਗੁਰਬਾਣੀ ਵਿਚ ਆਇਆ ਹੋਇਆ ਹੈ। ਜੈਸਾ ਕਿ :

(੧) **ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥**

*(ਰਾਮਕਲੀ ਕੀ ਵਾਰ, ਸਤਾ ਬਲਵੰਡਿ, ਅੰਗ ੯੬੭)*

(੨) **ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥**
**ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥** *(ਮਾਰੂ ਵਾਰ ਮ: ੫, ਅੰਗ ੧੦੯੬)*

ਇਤਿਆਦਿਕ ਪਦਾਰਥਾਂ ਦਾ ਜ਼ਿਕਰ ਆਉਂਦਾ ਹੈ ਪਰ ਗੁਰਬਾਣੀ ਅੰਦਰ ਕਿਤੇ ਵੀ ਲੰਗਰ ਵਿਚ ਮਾਸ ਬਣਨ ਦਾ ਜ਼ਿਕਰ ਨਹੀਂ ਆਉਂਦਾ। ਸਾਡੇ ਕੇਂਦਰੀ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਲੰਗਰ ਵਿਚ ਅੱਜ ਤਕ ਕਦੇ ਵੀ ਨਾ ਮਾਸ ਬਣਿਆ ਹੈ ਅਤੇ ਨਾ ਹੀ ਵਰਤਾਇਆ ਗਿਆ ਹੈ। ਹੁਣ ਸਿੱਟਾ ਇਹ ਨਿਕਲਦਾ ਹੈ ਕਿ ਗੁਰਬਾਣੀ ਅਨੁਸਾਰ ਜਿਹੜੇ ਪਦਾਰਥ ਖਾਣ ਦੀ ਆਗਿਆ ਹੈ ਅਤੇ ਗੁਰੂ ਜੀ ਨੇ ਪਾਕ ਪਵਿੱਤ੍ਰ ਜਾਂ ਅੰਮ੍ਰਿਤ ਰੂਪ ਦੱਸੇ ਹਨ, ਉਨ੍ਹਾਂ ਨੂੰ ਖਾਣ ਨਾਲ ਕਦੇ ਵੀ ਕੋਈ ਪਾਪ ਹੋ ਹੀ ਨਹੀਂ ਸਕਦਾ।

ਜੋ ਪਿੱਛੇ ਅਸੀਂ 'ਇਕਿ ਮਾਸਹਾਰੀ ਇਕਿ ਤ੍ਰਿਣ ਖਾਹਿ' ਵਾਲਾ ਪ੍ਰਮਾਣ ਦੇ ਕੇ ਆਏ ਹਾਂ, ਉਸ ਵਿੱਚੋਂ ਸਤਿਗੁਰੂ ਜੀ ਨੇ ਸ੍ਰਿਸ਼ਟੀ ਦੇ ਜੀਵਾਂ ਦੀ ਛੇ ਥਾਂ ਤੇ ਵੰਡ ਕਰ ਕੇ ਉਨ੍ਹਾਂ ਦੇ ਅਹਾਰ ਦਾ ਵੀ ਕਥਨ ਕੀਤਾ ਹੈ। ਕਿ :

੧. ਇਕ ਮਾਸ ਖਾਣ ਵਾਲੇ ਸ਼ੇਰ, ਬਘਿਆੜ, ਕੁੱਤੇ, ਬਿੱਲੀ, ਗਿੱਦੜ ਆਦਿ ਜਾਨਵਰ ਹਨ, ਜੋ ਮਾਸ ਦਾ ਅਹਾਰ ਕਰਦੇ ਹਨ।

੨. ਇਕ ਘਾਹ ਖਾਣ ਵਾਲੇ ਮਿਰਗ, ਘੋੜੇ, ਗਾਵਾਂ, ਮੱਝਾਂ, ਬੱਕਰੀਆਂ ਆਦਿ ਪਸ਼ੂ ਹਨ ਜੋ ਘਾਹ ਆਦਿ ਦਾ ਹੀ ਅਹਾਰ ਕਰਦੇ ਹਨ।

੩. ਇਕ ਛੱਤੀ ਪ੍ਰਕਾਰ ਦੇ ਅੰਮ੍ਰਿਤ ਰੂਪੀ ਭੋਜਨ ਪ੍ਰਾਪਤ ਕਰ ਕੇ ਖਾਂਦੇ ਹਨ, ਜਿਨ੍ਹਾਂ ਵਿਚ ਮਨੁੱਖ ਆਉਂਦੇ ਹਨ। ਜੈਸਾ ਕਿ :

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥** *(ਗਉੜੀ ਸੁਖਮਨੀ ਮ: ੫, ਅੰਗ ੨੬੯)*

੪. ਇਕ ਮਿੱਟੀ ਵਿਚ ਰਹਿਣ ਵਾਲੇ ਸੱਪ, ਗੰਡੋਏ ਆਦਿ ਜੀਵ ਮਿੱਟੀ ਹੀ ਖਾਂਦੇ ਹਨ।

੫. ਇਕ ਪਉਣ ਅਹਾਰੀ ਪੁਰਸ਼ ਪਉਣ ਹੀ ਭਖਸ਼ਣ ਕਰਨ ਵਾਲੇ ਹਨ।

੬. ਇਕ ਨਾਮ ਦੇ ਹੀ ਆਸਰੇ ਰਹਿਣ ਵਾਲੇ ਹਨ।

ਇਸ ਛੇ ਪ੍ਰਕਾਰ ਦੀ ਸ੍ਰਿਸ਼ਟੀ ਵਿੱਚੋਂ ਬਾਕੀ ਦੇ ਜੀਵ ਗਿਆਨਹੀਣ ਹੋਣ ਕਰਕੇ ਭਾਵੇਂ ਆਪਣਾ ਅਸੂਲ ਛੱਡ ਹੀ ਦੇਣ, ਪਰ ਮਨੁੱਖ ਜਾਗਦੇ ਦਿਮਾਗ਼ ਵਾਲਾ ਮੰਨਿਆ ਗਿਆ ਹੈ, ਇਸ ਨੂੰ ਰੱਬੀ ਅਸੂਲ ਦੇ ਅਨੁਸਾਰ ਹੀ ਰਹਿਣਾ ਚਾਹੀਦਾ ਹੈ। ਜਿਵੇਂ ਦੇਸ਼ਾਂ ਦੇ ਬਣੇ ਹੱਦ-ਬੰਨੇ ਜਾਂ ਕਾਨੂੰਨ ਦੀ ਉਲੰਘਣਾ ਕਰਨ ਵਾਲੇ ਜੇਲ੍ਹ ਵਿਚ ਸੁੱਟ ਕੇ ਤੇ ਦੋਸ਼ੀ ਸਮਝ ਕੇ ਉਨ੍ਹਾਂ ਉਪਰ ਮੁਕੱਦਮਾ ਵੀ ਕੀਤਾ ਜਾਂਦਾ ਹੈ। ਏਸੇ ਪ੍ਰਕਾਰ ਜੇਕਰ ਕੋਈ ਰੱਬ ਦੇ ਬਣਾਏ ਅਸੂਲਾਂ ਦੀ ਉਲੰਘਣਾ ਕਰੇਗਾ ਤਾਂ ਉਸ ਨੂੰ ਸਜ਼ਾ ਜ਼ਰੂਰ ਮਿਲੇਗੀ।

ਹੁਣ ਜੇਕਰ ਸਿਹਤ ਵਿਗਿਆਨ ਦੁਆਰਾ ਦੇਖਿਆ ਜਾਵੇ ਤਾਂ ਮਨੁੱਖ ਦਾ ਮਿਹਦਾ ਮਾਸ ਪਚਾਉਣ ਵਾਸਤੇ ਨਹੀਂ ਬਣਿਆ। ਜੇਕਰ ਜੇਰਜ ਖਾਣੀ ਤੋਂ ਪੈਦਾ ਹੋਏ ਸ਼ਾਕਾਹਾਰੀ ਤੇ ਮਾਸਾਹਾਰੀ ਨੂੰ ਦੋ ਪੱਖਾਂ ਵਿਚ ਵੰਡ ਲਈਏ ਤਾਂ ਮਾਸਾਹਾਰੀ ਤੇ ਸ਼ਾਕਾਹਾਰੀ ਦੇ ਮੂੰਹ ਦੇ ਦੰਦਾਂ ਦੀ ਬਣਤਰ ਹੀ ਦੱਸਦੀ ਹੈ ਕਿ ਇਹ ਮਾਸਾਹਾਰੀ ਹੈ ਅਤੇ ਇਹ ਸ਼ਾਕਾਹਾਰੀ ਹੈ। ਸ਼ੇਰ, ਬਿੱਲੀ, ਕੁੱਤਾ, ਗਿੱਦੜ ਆਦਿ ਦੇ ਦੰਦ ਬਹੁਤ ਲੰਬੇ ਅਤੇ ਤਿੱਖੇ ਹੁੰਦੇ ਹਨ ਤੇ

ਸ਼ਾਕਾਹਾਰੀਆਂ ਦੇ ਦੰਦ ਇਕਸਾਰ ਅਤੇ ਚੌੜੇ ਹੁੰਦੇ ਹਨ। ਇਕ ਹੋਰ ਵੀ ਫ਼ਰਕ ਹੈ, ਇਨ੍ਹਾਂ ਦੇ ਪਾਣੀ ਅਤੇ ਦੁੱਧ ਪੀਣ ਦਾ ਤਰੀਕਾ ਵੀ ਅਲੱਗ-ਅਲੱਗ ਹੈ। ਮਾਸਾਹਾਰੀ ਜੀਭ ਨੂੰ ਮੋੜ ਕੇ ਪਚਾਕੇ (ਮਚਾਕੇ) ਮਾਰ-ਮਾਰ ਕੇ ਪੀਂਦੇ ਹਨ ਜਦੋਂ ਕਿ ਸ਼ਾਕਾਹਾਰੀ ਪਾਣੀ ਡੀਕ ਲਗਾ ਕੇ ਪੀਂਦੇ ਹਨ। ਉਸ ਦੇ ਵਿਚ ਗਾਂ, ਮੱਝ, ਬੱਕਰੀ ਆਦਿ ਤੇ ਮਨੁੱਖ ਦੀ ਗਿਣਤੀ ਵੀ ਡੀਕ ਲਗਾ ਕੇ ਪਾਣੀ ਪੀਣ ਵਾਲਿਆਂ ਵਿਚ ਹੋਣ ਕਰਕੇ ਇਹ ਸਾਬਤ ਹੁੰਦਾ ਹੈ ਕਿ ਇਸ ਨੂੰ ਪਰਮਾਤਮਾ ਨੇ ਸ਼ਾਕਾਹਾਰੀ ਬਣਾਇਆ ਹੈ। ਸਿਹਤ ਵਿਗਿਆਨ ਲੰਬੀ ਉਮਰ ਦਾ ਕਾਰਨ ਜਲਦੀ ਪਚਣ ਵਾਲਾ ਭੋਜਨ ਮੰਨਦਾ ਹੈ ਅਤੇ ਉਸ ਨੇ ਤਾਂ ਤਲੀਆਂ ਹੋਈਆਂ ਚੀਜ਼ਾਂ ਵੀ ਸਿਹਤ ਲਈ ਨੁਕਸਾਨਦਾਇਕ ਮੰਨੀਆਂ ਹਨ ਅਤੇ ਸਭ ਤੋਂ ਦੇਰ ਨਾਲ ਪਚਣ ਵਾਲਾ ਮਾਸ ਆਉਂਦਾ ਹੈ। ਇਸ ਕਰਕੇ ਮਾਸ ਖਾਣ ਵਾਲੇ ਦੀ ਸਿਹਤ ਦਾ ਜਲਦੀ ਖ਼ਰਾਬ ਹੋਣਾ ਸੁਭਾਵਿਕ ਹੀ ਗੱਲ ਹੈ। ਮਨੁੱਖ ਨੂੰ ਤੰਦਰੁਸਤ ਰਹਿਣ ਵਾਸਤੇ ਮਾਸ ਤਾਂ ਇਕ ਪਾਸੇ ਰਿਹਾ ਬਲਕਿ ਮਸਾਲੇ ਵਾਲੀਆਂ, ਤਲੀਆਂ ਚੀਜ਼ਾਂ ਵੀ ਨਹੀਂ ਖਾਣੀਆਂ ਚਾਹੀਦੀਆਂ।

ਸੋ ਸਿਹਤ ਵਿਗਿਆਨ ਗੁਰਬਾਣੀ ਸਿਧਾਂਤ ਅਤੇ ਇਤਿਹਾਸਕ ਤੱਥਾਂ ਦੇ ਵਿਚਾਰਨ ਤੋਂ ਸਿੱਟਾ ਇਹ ਨਿਕਲਿਆ ਹੈ ਕਿ ਸਿੱਖਾਂ ਨੂੰ ਮਾਸ ਨਹੀਂ ਖਾਣਾ ਚਾਹੀਦਾ।

## ਪਉੜੀ ॥

## ਹਉ ਕਿਆ ਆਖਾ ਇਕ ਜੀਭ; ਤੇਰਾ ਅੰਤੁ ਨ ਕਿਨ ਹੀ ਪਾਇਆ ॥

ਹੇ ਪਰਮੇਸ਼ਰ! ਹਉ = ਮੈਂ ਤੇਰੀ ਸਿਫ਼ਤ ਇਕ ਜੀਭ = ਰਸਨਾ (ਜ਼ੁਬਾਨ) ਦੇ ਨਾਲ ਕਿਆ = ਕੀ ਆਖਾਂ = ਕਹਿਣਾ ਕਰਾਂ ਕਿਉਂਕਿ ਤੇਰਾ ਅੰਤੁ = ਅਖ਼ੀਰ ਕਿਨ ਹੀ = ਕਿਸੇ ਨੇ ਵੀ ਨ = ਨਹੀਂ ਪਾਇਆ = ਪਾਉਣਾ ਕੀਤਾ।

## ਸਚਾ ਸਬਦੁ ਵੀਚਾਰਿ; ਸੇ ਤੁਝ ਹੀ ਮਾਹਿ ਸਮਾਇਆ ॥

ਜਿਨ੍ਹਾਂ ਨੇ ਗੁਰਾਂ ਦਾ ਸਚਾ ਸਬਦੁ = ਉਪਦੇਸ਼ ਰਿਦੇ ਵਿਚ ਵੀਚਾਰਿ = ਵਿਚਾਰਨਾ ਕੀਤਾ ਹੈ, ਸੇ = ਉਨ੍ਹਾਂ ਦਾ ਮਨ ਤੁਝ = ਤੇਰੇ ਸਰੂਪ ਮਾਹਿ = ਵਿਚ ਹੀ ਸਮਾਇਆ = ਸਮਾਅ, ਲੀਨ ਹੋ ਗਿਆ ਹੈ।

## ਇਕਿ, ਭਗਵਾ ਵੇਸੁ ਕਰਿ ਭਰਮਦੇ; ਵਿਣੁ ਸਤਿਗੁਰ, ਕਿਨੈ ਨ ਪਾਇਆ ॥

ਇਕਿ = ਕਈ ਭਗਵਾ = ਗੇਰੂ ਰੰਗ ਦੇ ਵੇਸੁ = ਲਿਬਾਸ ਪਹਿਨ ਕਰਿ = ਕਰਕੇ ਸੰਸਾਰ ਵਿਚ ਭਰਮਦੇ = ਵਿਚਰਦੇ ਫਿਰਦੇ ਹਨ, ਪਰੰਤੂ ਸਤਿਗੁਰ = ਸੱਚੇ ਗੁਰੂ ਤੋਂ ਵਿਣੁ = ਬਗ਼ੈਰ ਕਿਨੈ = ਕਿਸੇ ਨੇ ਵੀ ਤੇਰੇ ਸਰੂਪ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਦੇਸ ਦਿਸੰਤਰ ਭਵਿ ਥਕੇ; ਤੁਧੁ ਅੰਦਰਿ ਆਪੁ ਲੁਕਾਇਆ ॥

ਇਉਂ ਉਹ ਦੇਸ = ਦੇਸ਼ਾਂ ਤੇ ਦਿਸੰਤਰ = ਦੇਸਾਂ ਦੇ ਅੰਦਰ **ਵਾ:** ਦੇਸਾਂਤਰਾਂ ਵਿਚ ਭਵਿ = ਭੌਂਦੇ ਹੋਏ ਥਕੇ = ਥੱਕ, ਹਾਰ ਗਏ ਹਨ, ਪਰ ਉਨ੍ਹਾਂ ਦੇ ਰਿਦੇ ਦੇ ਅੰਦਰਿ = ਵਿਚ ਹੀ ਤੁਧੁ = ਤੂੰ ਆਪਣਾ ਆਪ ਲੁਕਾਇਆ = ਛੁਪਾਇਆ ਹੋਇਆ ਹੈ।

## ਗੁਰ ਕਾ ਸਬਦੁ ਰਤੰਨੁ ਹੈ; ਕਰਿ ਚਾਨਣੁ ਆਪਿ ਦਿਖਾਇਆ ॥

ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਰਤੰਨੁ = ਰਤਨ ਵਤ ਅਮੋਲਕ ਹੈ **ਵਾ:** ਰਤਨ ਵਤ

ਪ੍ਰਕਾਸ਼ ਰੂਪ ਹੈ, ਤੂੰ ਸ੍ਰੇਸ਼ਟ ਅਧਿਕਾਰੀ ਪੁਰਖਾਂ ਦੇ ਰਿਦੇ ਵਿਚ ਗੁਰ ਉਪਦੇਸ਼ ਦੁਆਰਾ ਗਿਆਨ ਰੂਪੀ ਚਾਨਣੁ = ਪ੍ਰਕਾਸ਼ ਕਰਿ = ਕਰ ਕੇ ਆਪਿ = ਆਪਣਾ ਸਰੂਪ ਸਾਖਿਆਤ (ਪ੍ਰਗਟ) ਕਰ ਕੇ ਦਿਖਾਇਆ = ਦਿਖਾ ਦਿੰਦਾ ਹੈਂ।

## ਆਪਨਾ ਆਪੁ ਪਛਾਣਿਆ; ਗੁਰਮਤੀ ਸਚਿ ਸਮਾਇਆ ॥

ਜਿਨ੍ਹਾਂ ਨੇ ਆਪਣਾ ਆਪ ਸਰੂਪ ਪਛਾਣਿਆ = ਪਛਾਣ ਲਿਆ ਹੈ, ਉਨ੍ਹਾਂ ਦਾ ਮਨ ਗੁਰਮਤੀ = ਗੁਰ ਸਿੱਖਿਆ ਦੁਆਰਾ ਤੇਰੇ ਸੱਚ ਸਰੂਪ ਵਿਚ ਸਮਾਇਆ = ਸਮਾਅ, ਲੀਨ ਹੋ ਗਿਆ ਹੈ।

## ਆਵਾ ਗਉਣੁ ਬਜਾਰੀਆ; ਬਾਜਾਰੁ ਜਿਨੀ ਰਚਾਇਆ ॥

ਜਿਨੀ = ਜਿਨ੍ਹਾਂ ਨੇ ਇੰਦਰੀਆਂ ਰੂਪੀ ਬਾਜ਼ਾਰ ਨੂੰ ਸੰਸਾਰ ਵਿਚ ਰਚਾਇਆ = ਰਚਾਉਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਭੇਖਾਂ ਦਾ ਬਾਜਾਰੁ = ਵਿਖਾਵਾ ਰਚਾਇਆ = ਬਣਾਇਆ ਹੋਇਆ ਹੈ, ਉਨ੍ਹਾਂ ਬਜਾਰੀਆ = ਮਸ਼ਕਰਿਆਂ ਵਾਸਤੇ ਆਵਾ ਗਉਣੁ = ਆਉਣਾ ਜਾਣਾ, ਜੰਮਣਾ ਮਰਨਾ ਹੈ।

## ਇਕੁ ਥਿਰੁ ਸਚਾ ਸਾਲਾਹਣਾ; ਜਿਨ ਮਨਿ ਸਚਾ ਭਾਇਆ ॥੨੫॥

ਹੇ ਪਰਮੇਸ਼ਰ ! ਜਿਨ = ਜਿਨ੍ਹਾਂ ਦੇ ਮਨਿ = ਚਿੱਤ ਵਿਚ ਤੇਰਾ ਸੱਚਾ ਨਾਮ ਭਾਇਆ = ਚੰਗਾ ਲੱਗਿਆ ਹੈ, ਉਨ੍ਹਾਂ ਨੇ ਤੈਨੂੰ ਥਿਰੁ = ਇਸਥਿਤ ਰਹਿਣ ਵਾਲਾ ਤੇ ਸੱਚਾ ਜਾਣ ਕੇ ਚਿੱਤ ਨਾਲ ਤੇਰੀ ਸਾਲਾਹਣਾ = ਸਿਫ਼ਤ ਕੀਤੀ ਹੈ।

**ਅਥਵਾ** ਜਿਨ੍ਹਾਂ ਨੂੰ ਸੱਚੇ ਦਾ ਮਨਿ = ਮੰਨਣਾ ਕਰਨਾ **ਵਾ:** ਸੱਚਾ ਨਾਮ ਭਾਇਆ = ਚੰਗਾ ਲੱਗਿਆ ਹੈ, ਉਨ੍ਹਾਂ ਨੇ ਇਕ ਚਿੱਤ ਹੋ ਕੇ ਥਿਰੁ = ਇਸਥਿਤ ਰਹਿਣ ਵਾਲੇ ਸੱਚੇ ਪਰਮੇਸ਼ਰ ਨੂੰ ਸਾਲਾਹੁਣਾ ਕੀਤਾ ਹੈ ॥੨੫॥

## ਸਲੋਕ ਮਃ ੧ ॥
## ਨਾਨਕ, ਮਾਇਆ ਕਰਮ ਬਿਰਖੁ; ਫਲ ਅੰਮ੍ਰਿਤ ਫਲ ਵਿਸੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਮਾਇਆ ਰਚਤ ਕਰਮ = ਸਰੀਰ ਰੂਪੀ ਬਿਰਖੁ = ਬ੍ਰਿਛ ਹੈ, ਇਸ ਨੂੰ ਪ੍ਰਾਲਬਧ ਅਨੁਸਾਰ ਸੁਖ ਰੂਪ ਅੰਮ੍ਰਿਤ ਫਲ ਤੇ ਵਿਸੁ = ਜ਼ਹਿਰ ਵਤ ਕੌੜੇ ਦੁੱਖ ਰੂਪ ਫਲ ਲੱਗਦੇ ਹਨ **ਵਾ:** ਜੋ ਇਸ ਸਰੀਰ ਨਾਲ ਔਗੁਣ ਛੱਡ ਕੇ ਸਤਿਸੰਗਤ ਕਰਦਾ ਹੈ, ਉਸ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਬ੍ਰਹਮਾਦਿ ਰੂਪੀ ਅੰਮ੍ਰਿਤ ਫਲ ਮਿਲਦਾ ਹੈ ਤੇ ਜੋ ਇਸ ਨਾਲ ਵਿਸ਼ਿਆਂ ਨੂੰ ਭੋਗਦਾ ਹੈ, ਉਸ ਨੂੰ ਜ਼ਹਿਰ ਦੀ ਨਿਆਈਂ ਜੂਨਾਂ ਰੂਪੀ ਫਲ ਮਿਲਦਾ ਹੈ।

## ਸਭ ਕਾਰਣ ਕਰਤਾ ਕਰੇ; ਜਿਸੁ ਖਵਾਲੇ ਤਿਸੁ ॥੧॥

ਸਭ = ਸਾਰਿਆਂ ਕਾਰਣ = ਕਾਰਜਾਂ ਨੂੰ ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਕਰੇ = ਕਰਦਾ ਹੈ, ਜਿਸ ਨੂੰ ਜਿਹੜਾ ਫਲ ਖਵਾਲੇ = ਖੁਆਉਣਾ ਚਾਹੁੰਦਾ ਹੈ, ਤਿਸੁ = ਉਸ ਨੂੰ ਉਹੋ ਹੀ ਫਲ ਖਵਾਉਂਦਾ ਹੈ ਭਾਵ ਜਿਸ ਨੂੰ ਕੁਸੰਗਤ ਨਾਲ ਮੇਲਦਾ ਹੈ, ਉਹ ਤਾਂ ਵਿਸ਼ੇ ਰੂਪੀ ਫਲ ਨੂੰ ਖਾਂਦਾ ਹੈ, ਜਿਸ ਨੂੰ ਸਤਿਸੰਗਤ ਨਾਲ ਮੇਲ ਦਿੰਦਾ ਹੈ, ਉਹ ਨਾਮ ਰੂਪੀ ਅੰਮ੍ਰਿਤ ਫਲ ਨੂੰ ਖਾਂਦਾ ਹੈ ॥੧॥

## ਮਃ ੨ ॥

## ਨਾਨਕ, ਦੁਨੀਆ ਕੀਆਂ ਵਡਿਆਈਆਂ; ਅਗੀ ਸੇਤੀ ਜਾਲਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ਦੁਨੀਆ = ਸ੍ਰਿਸ਼ਟੀ **ਵਾ:** ਦੁਨੀਆ = ਮਾਇਆ ਕੀਆਂ = ਦੀਆਂ ਵਡਿਆਈਆਂ ਨੂੰ ਨਾਮ ਅਭਿਆਸ ਰੂਪੀ ਅਗੀ = ਅਗਨੀ ਦੇ ਸੇਤੀ = ਨਾਲ ਜਾਲਿ = ਸਾੜ ਦੇਣਾ ਕਰ। ਕਿਉਂਕਿ :

## ਏਨੀ੍ ਜਲੀਈਂ ਨਾਮੁ ਵਿਸਾਰਿਆ; ਇਕ ਨ ਚਲੀਆ ਨਾਲਿ ॥੨॥

ਏਨੀ੍ = ਇਨ੍ਹਾਂ ਜਲੀਈਂ = ਸੜੀਆਂ ਹੋਈਆਂ ਵਡਿਆਈਆਂ ਨੇ ਜੀਵ ਦੇ ਅੰਦਰੋਂ ਪਰਮੇਸ਼ਰ ਦਾ ਨਾਮ ਵਿਸਾਰਿਆ = ਭੁਲਾ ਦਿੱਤਾ ਹੈ, ਅੰਤ ਇਨ੍ਹਾਂ ਵਿੱਚੋਂ ਇਕ ਵਡਿਆਈ ਵੀ ਪ੍ਰਲੋਕ ਵਿਚ ਸਹਾਇਤਾ ਕਰਨ ਵਾਸਤੇ ਨਾਲਿ = ਸਾਥ ਨ = ਨਹੀਂ ਚਲੀਆ = ਤੁਰਦੀ ਹੈ ॥੨॥

## ਪਉੜੀ ॥

## ਸਿਰਿ ਸਿਰਿ ਹੋਇ ਨਿਬੇੜੁ; ਹੁਕਮਿ ਚਲਾਇਆ ॥

ਹੇ ਪਰਮੇਸ਼ਰ ! ਸਿਰਿ ਸਿਰਿ = ਸਿਰ-ਬ-ਸਿਰ **ਵਾ:** ਭਿੰਨ ਭਿੰਨ ਭਾਵ ਹਰੇਕ ਜੀਵ ਦਾ ਤੇਰੇ ਹੁਕਮ ਵਿਚ ਹੀ ਕਰਮਾਂ ਧਰਮਾਂ **ਵਾ:** ਜੰਮਣ ਮਰਨ ਦਾ ਨਿਬੇੜੁ = ਫ਼ੈਸਲਾ ਹੋਇ = ਹੁੰਦਾ ਹੈ ਅਤੇ ਆਪਣੇ ਹੁਕਮ ਵਿਚ ਹੀ ਤੂੰ ਸਭ ਜੀਵਾਂ ਨੂੰ ਚਲਾਇਆ = ਚਲਾਉਂਦਾ ਹੈਂ।

## ਤੇਰੈ ਹਥਿ ਨਿਬੇੜੁ; ਤੂਹੈ ਮਨਿ ਭਾਇਆ ॥

ਹੇ ਪਰਮੇਸ਼ਰ ! ਤੇਰੇ ਹੁਕਮ ਰੂਪ ਹੱਥ ਵਿਚ ਸਭਨਾਂ ਜੀਵਾਂ ਦਾ ਨਿਬੇੜਾ ਹੈ, ਇਸ ਲਈ ਮੇਰੇ ਮਨਿ = ਚਿੱਤ ਵਿਚ ਤੂਹੈ = ਤੂੰ ਹੀ ਭਾਇਆ = ਚੰਗਾ ਲੱਗਦਾ ਹੈਂ।

## ਕਾਲੁ ਚਲਾਏ ਬੰਨਿ੍; ਕੋਇ ਨ ਰਖਸੀ ॥
## ਜਰੁ ਜਰਵਾਣਾ ਕੰਨਿ੍; ਚੜਿਆ ਨਚਸੀ ॥

ਜਦ ਜੀਵ ਨੂੰ ਕਾਲੁ = ਜਮਦੂਤ ਬੰਨਿ੍ = ਕੈਦ ਕਰ ਕੇ ਪ੍ਰਲੋਕ ਵੱਲ ਨੂੰ ਚਲਾਏ = ਚਲਾਉਂਦਾ ਹੈ, ਉਦੋਂ ਸੰਬੰਧੀਆਂ ਵਿੱਚੋਂ ਕੋਇ = ਕੋਈ ਵੀ ਰੋਕ ਕੇ ਰਖਸੀ = ਰੱਖ ਨ = ਨਹੀਂ ਸਕਦਾ।

**ਅਥਵਾ** ਹੇ ਪਰਮੇਸ਼ਰ ! ਜਦ ਕਾਲ ਬੰਨ੍ਹ ਕੇ ਪ੍ਰਲੋਕ ਵੱਲ ਨੂੰ ਚਲਾਉਂਦਾ ਹੈ, ਤਦ ਤੇਰੇ ਤੋਂ ਬਗ਼ੈਰ ਕੋਈ ਵੀ ਨਹੀਂ ਰੱਖਦਾ।

ਇਸ ਦੇ ਆਉਣ ਤੋਂ ਪਹਿਲਾਂ ਜਰਵਾਣਾ = ਬਲ ਵਾਲਾ ਜਰੁ = ਬੁਢੇਪਾ **ਵਾ:** ਜਰੁ = ਬੁਢੇਪਾ ਆਉਣ ਤੋਂ ਬਲ ਵਾਲਾ ਜਮਦੂਤ ਕੰਨਿ੍ = ਮੋਢੇ ਉੱਤੇ ਚੜ੍ਹਿਆ ਹੋਇਆ ਨਚਸੀ = ਨੱਚਦਾ ਹੈ।

## ਸਤਿਗੁਰੁ ਬੋਹਿਥੁ ਬੇੜੁ; ਸਚਾ ਰਖਸੀ ॥
## ਅਗਨਿ ਭਖੈ, ਭੜ ਹਾੜੁ; ਅਨ ਦਿਨੁ ਭਖਸੀ ॥

ਸਤਿਗੁਰੁ = ਸੱਚੇ ਗੁਰੂ ਦੇ ਕੋਲ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਹੋਣ ਵਾਸਤੇ **ਵਾ:** ਸੰਸਾਰ-ਸਮੁੰਦ੍ਰ ਵਿਚ

ਵਿਕਾਰਾਂ ਤੋਂ ਬਚਣ ਵਾਸਤੇ ਬ੍ਰਹਮ ਗਿਆਨ ਰੂਪੀ ਬੇੜੁ = ਵੱਡਾ ਨੌਕਾ ਤੇ ਨਾਮ ਰੂਪੀ ਬੋਹਿਥੁ = ਜਹਾਜ਼ ਹੈ, ਇਨ੍ਹਾਂ ਉੱਤੇ ਜੋ ਗੁਰ-ਉਪਦੇਸ਼ ਦੁਆਰਾ ਚੜ੍ਹਦਾ ਹੈ, ਉਸ ਨੂੰ ਸੱਚਾ ਪਰਮੇਸ਼ਰ ਆਪ ਰਖਸ = ਰੱਖਣਾ ਕਰਦਾ ਹੈ।

ਪ੍ਰਲੋਕ ਵਿਚ ਭੜ = ਭੱਠ ਦੇ ਹਾੜੁ = ਸਦਰਸ਼ ਨਰਕਾਂ ਵਿਚ ਅਗਨਿ = ਅਗਨੀ ਭਖੈ = ਭੱਖ, ਮੱਚ ਰਹੀ ਹੈ **ਵਾ:** ਭੜਹਾੜ = ਭੜ-ਭੜ ਕਰ ਕੇ ਭਖ ਰਹੀ ਹੈ, ਉਸ ਵਿਚ ਪਾਪੀ ਜੀਵ ਅਨ ਦਿਨੁ = ਰਾਤ ਦਿਨ ਭਖਸੀ = ਭੱਖਦਾ ਹੈ **ਵਾ:** ਤ੍ਰਿਸ਼ਨਾ ਰੂਪੀ ਅਗਨੀ ਭੱਠੇ ਵਤ ਭੱਖ ਰਹੀ ਹੈ **ਵਾ:** ਭੜ-ਭੜ ਕਰ ਕੇ ਭਖ ਰਹੀ ਹੈ, ਉਸ ਵਿਚ ਜੀਵ ਰਾਤ-ਦਿਨੇ ਭਖਸੀ = ਭਖ, ਤਪ ਰਹੇ ਹਨ **ਵਾ:** ਰਾਤ ਦਿਨੇ ਜੀਵ ਨੂੰ ਕਾਲ ਰੂਪੀ ਅਗਨੀ ਭਖਣ ਕਰ ਰਹੀ ਹੈ **ਵਾ:** ਇਥੇ ਜੀਵ ਨੂੰ ਕਾਮ ਕ੍ਰੋਧ ਰੂਪੀ ਅੱਗ ਖਾ ਰਹੀ ਹੈ ਤੇ ਅੱਗੇ ਪ੍ਰਲੋਕ ਵਿਚ ਕਾਲ ਰੂਪੀ ਅੱਗ ਭਖ, ਨਾਸ਼ ਕਰ ਰਹੀ ਹੈ।

## ਫਾਥਾ ਚੁਗੈ ਚੋਗ; ਹੁਕਮੀ ਛੁਟਸੀ ॥
## ਕਰਤਾ ਕਰੇ, ਸੁ ਹੋਗੁ; ਕੂੜੁ ਨਿਖੁਟਸੀ ॥੨੯॥

ਜੀਵ ਰੂਪੀ ਪੰਛੀ ਮੋਹ ਰੂਪੀ ਜਾਲ ਵਿਚ ਫਾਥਾ = ਫਸਿਆ ਹੋਇਆ ਸ਼ਬਦ, ਸਪਰਸ਼, ਰੂਪ, ਰਸ, ਗੰਧ ਰੂਪੀ **ਵਾ:** ਵਿਸ਼ਿਆਂ ਰੂਪੀ ਚੋਗੇ ਨੂੰ ਚੁਗੈ = ਚੁੱਗਦਾ ਹੈ, ਜੇਕਰ ਜੀਵ ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ਦੇ ਭਾਣੇ ਨੂੰ ਮੰਨਣਾ ਕਰੇ ਤਾਂ ਮੋਹ ਰੂਪੀ ਜਾਲ ਤੋਂ ਛੁਟਸੀ = ਛੁੱਟ ਸਕਦਾ ਹੈ।

ਜੋ ਕਰਤਾ = ਰਚਨਹਾਰ ਪਰਮੇਸ਼ਰ ਕਰੇ = ਕਰਦਾ ਹੈ, ਸੁ = ਉਹੋ ਹੀ ਪਿੱਛੇ ਹੁੰਦਾ ਸੀ, ਹੁਣ ਹੋ ਰਿਹਾ ਹੈ ਅਤੇ ਅੱਗੇ ਨੂੰ ਹੋਗੁ = ਹੋਵੇਗਾ, ਕੂੜੁ = ਝੂਠ ਨੇ ਤਾਂ ਨਿਖੁਟਸੀ = ਮੁੱਕ ਹੀ ਜਾਣਾ ਹੈ॥੨੯॥

### [ਅੰਗ ੧੨੯੧]

## ਸਲੋਕ ਮਃ ੧ ॥

ਸਤਿਗੁਰੂ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਚ ਇਕ ਵਾਰ ਕੁਝ ਸਾਧੂਆਂ, ਜੋਗੀਆਂ ਨੇ ਸਤਿਗੁਰੂ ਦੇ ਲੱਛਣ ਪੁੱਛੇ ਕਿ ਗੁਰੂ ਸਾਹਿਬ ਜੀ ਸਤਿਗੁਰੂ ਦੇ ਲੱਛਣ ਕੀ ਹਨ, ਇਹ ਸੁਣ ਕੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕਰ ਕੇ ਉੱਤਰ ਦਿੱਤਾ।

## ਘਰ ਮਹਿ ਘਰੁ ਦੇਖਾਇ ਦੇਇ; ਸੋ ਸਤਿਗੁਰੁ ਪੁਰਖੁ ਸੁਜਾਣੁ ॥

ਜੋ ਸਰੀਰ ਰੂਪੀ ਘਰ ਦੇ ਮਹਿ = ਵਿਚ ਹੀ ਦਸਮ ਦੁਆਰ ਰੂਪੀ ਘਰ ਨੂੰ ਦਿਖਾਇ = ਵਿਖਾ ਦੇਇ = ਦਿੰਦਾ ਹੈ, ਉਹ ਜੋਗੀ ਸਤਿਗੁਰੂ ਪੁਰਖ ਦੁਨੀਆਂ ਵਿਚ ਸੁਜਾਣੁ = ਚਤੁਰ ਹੈ।

## ਪੰਚ ਸਬਦ, ਧੁਨਿਕਾਰ ਧੁਨਿ; ਤਹ ਬਾਜੈ, ਸਬਦੁ ਨੀਸਾਣੁ ॥

ਪੰਚ ਸਬਦ[੧] = ਪੰਜ ਪ੍ਰਕਾਰ ਦੇ ਸਾਜ਼ਾਂ ਦੀ ਧੁਨਿ = ਸੁੰਦਰ ਧੁਨੀ ਧੁਨਿਕਾਰ = ਇਕ ਰਸ ਤਹ = ਉਥੇ ਦਸਵੇਂ ਦੁਆਰ ਵਿਚ ਬਾਜੈ = ਵੱਜ ਰਹੀ ਹੈ, ਇਹ ਸਬਦੁ = ਵਾਕ ਨੀਸਾਣੁ = ਪਰਗਟ ਹੈ **ਵਾ:** ਇਹ ਗੱਲ ਸਬਦੁ = ਵੇਦ ਵਿਚ ਪ੍ਰਗਟ ਹੈ।

**ਅਥਵਾ** ਜੋ ਪੰਚ = ਪੰਜ ਸ਼ਬਦਾਂ ਦੀ ਧੁਨਿਕਾਰ = ਸੋਹਣੀ ਅਵਾਜ਼ ਹੀ ਧੁਨਿ = ਅਵਾਜ਼ ਹੈ, ਉਹ ਉਥੇ ਦਸਵੇਂ ਦੁਆਰ ਵਿਚ ਗੁਰੂ ਜੋਗੀ ਦੇ ਉਪਦੇਸ਼ ਦੁਆਰਾ ਬਾਜੈ = ਵੱਜ ਆਉਂਦੀ ਹੈ, ਜਿਸ ਪੁਰਖ ਨੂੰ ਗੁਰੂ ਜੋਗੀ

---

੧. ਪੰਜ ਪ੍ਰਕਾਰ ਸ਼ਬਦ ਇਹ ਹਨ : ਤਤ ਤੰਤੀ, ਬਿਤ ਚਰਮ ਕਾ ਘਣ ਕਾਸੀ ਕੋ ਜਾਨ।
ਨਾਦ ਸਬਦ ਘਟ ਕਾ ਕਹਿਓ ਸ੍ਵਾਸ ਸੁਖਰ ਪਹਿਚਾਨ।

ਨੇ ਸਤਿਨਾਮ ਰੂਪੀ ਸ਼ਬਦ ਦਿੱਤਾ ਹੈ, ਉਸ ਦੇ ਦਸਵੇਂ ਦੁਆਰ ਵਿਚ ਇਨ੍ਹਾਂ ਵਾਜਿਆਂ ਦੀ ਧੁਨੀ ਪ੍ਰਗਟ ਹੋ ਆਉਂਦੀ, ਭਾਵ ਉਸ ਨੂੰ ਦਸਮ ਦੁਆਰ ਦਾ ਗਿਆਨ ਹੋ ਜਾਂਦਾ ਹੈ।

## ਦੀਪ, ਲੋਅ, ਪਾਤਾਲ ਤਹ; ਖੰਡ ਮੰਡਲ ਹੈਰਾਨੁ ॥

ਤਹ = ਉਥੇ ਦਸਮ ਦੁਆਰ ਵਿਚ ਸੱਤ ਦੀਪ, ਚੌਦਾਂ ਲੋਅ = ਲੋਕ ਪਾਤਾਲ ਆਦਿ **ਵਾ:** ਉਥੇ ਚੌਮੁਖੀਏ ਦੀਪ = ਦੀਵੇ ਦੀ ਲੋਅ ਵਤ ਚੇਤਨ ਦੀ ਲਾਟ ਦਾ ਪ੍ਰਕਾਸ਼ ਹੈ ਤੇ ਪਾਤਾਲ, ਨੌਖੰਡ ਮੰਡਲਾਂ ਨੂੰ ਵੇਖ ਕੇ ਜੋਗੀ ਪੁਰਖ ਹੈਰਾਨੁ = ਅਸਚਰਜ ਹੋ ਜਾਂਦਾ ਹੈ।

## ਤਾਰ ਘੋਰ ਬਾਜਿੰਤ੍ਰ ਤਹ; ਸਾਚਿ ਤਖਤਿ ਸੁਲਤਾਨੁ ॥

ਤਹ = ਉਥੇ ਤਾਰ = ਓਅੰਕਾਰ ਸ਼ਬਦ ਦੇ ਉਚਾਰਨ ਕਰਕੇ ਘੋਰ = ਗੰਭੀਰਤਾ ਵਾਲੇ **ਵਾ:** ਤਾਰ ਘੋਰ = ਉੱਚੀ ਸੁਰ ਤੇ ਗੰਭੀਰਤਾ ਵਾਲੇ **ਵਾ:** ਖਰਜ ਤਾਰ ਤੇ ਗੰਭੀਰਤਾ ਵਾਲੇ ਬਾਜਿੰਤ੍ਰ = ਵੱਜਦੇ ਹਨ, ਕਿਉਂਕਿ ਉਹ ਸੁਲਤਾਨੁ = ਪਾਤਸ਼ਾਹ ਪਰਮੇਸ਼ਰ ਦਾ ਦਸਮ ਦੁਆਰ ਸਾਚਿ = ਸੱਚਾ ਤਖਤਿ = ਸਿੰਘਾਸਣ ਹੈ।

## ਸੁਖਮਨ ਕੈ ਘਰਿ ਰਾਗੁ ਸੁਨਿ; ਸੁੰਨਿ ਮੰਡਲਿ ਲਿਵ ਲਾਇ ॥

ਸੁਖਮਨਾ ਕੈ = ਦੇ ਦਸਵੇਂ ਦੁਆਰ ਰੂਪੀ ਘਰ ਵਿਚ ਜੋਗੀ ਪੁਰਖ ਰਾਗ ਸੁਨਿ = ਸੁਣਦਾ ਹੈ, ਫੇਰ ਸੁੰਨਿ ਮੰਡਲ = ਦਸਮ ਦੁਆਰ ਦੇ ਸਮੂਹ ਵਿਚ ਜੋਗੀ ਪੁਰਖ ਲਿਵ = ਬਿਰਤੀ ਨੂੰ ਟਿਕਾ ਲਾਇ = ਲੈਂਦਾ ਹੈ **ਵਾ:** ਸੁੰਨਿ ਮੰਡਲਿ = ਦਸਵੇਂ ਦੁਆਰ ਵਿਚ ਲਿਵ ਲਗਾ ਕੇ ਸੁਖਮਨਾ ਦੇ ਦਸਵੇਂ ਦੁਆਰ ਰੂਪੀ ਘਰ ਵਿਚ ਰਾਗ ਸੁਣਦਾ ਹੈ।

## ਅਕਥ ਕਥਾ ਬੀਚਾਰੀਐ; ਮਨਸਾ ਮਨਹਿ ਸਮਾਇ ॥

ਅਕਥ = ਕਥਨ ਤੋਂ ਰਹਿਤ ਦਸਮ ਦੁਆਰ ਦੀ ਕਥਾ ਨੂੰ ਬੀਚਾਰੀਐ = ਵੀਚਾਰਦਾ ਹੈ ਤੇ ਮਨਸਾ = ਵਾਸਨਾ ਮਨਹਿ = ਮਨ ਵਿਚ ਹੀ ਸਮਾਇ = ਸਮਾਅ, ਲੀਨ ਹੋ ਜਾਂਦੀਆਂ ਹਨ **ਵਾ:** ਮਨ ਦੀਆਂ ਸਾਰੀਆਂ ਵਾਸ਼ਨਾਵਾਂ ਸਮਾਅ, ਲੀਨ ਹੋ ਜਾਂਦੀਆਂ ਹਨ।

## ਉਲਟਿ ਕਮਲੁ, ਅੰਮ੍ਰਿਤਿ ਭਰਿਆ; ਇਹੁ ਮਨੁ, ਕਤਹੁ ਨ ਜਾਇ ॥

ਜੋ ਰਿਦੇ ਰੂਪੀ ਕਮਲ ਉਲਟਿ = ਉਲਟਾ ਹੋਇਆ ਸੀ, ਉਹ ਪਾਨ ਅਪਾਨ ਵਾਯੂ ਨੂੰ ਰੋਕ ਕੇ **ਵਾ:** ਪਵਨ ਦੇ ਬਲ ਕਰਕੇ ਸਿੱਧਾ ਕਰ ਲੈਂਦਾ ਹੈ ਅਤੇ ਜੋਗਾਨੰਦ ਰੂਪੀ ਅੰਮ੍ਰਿਤ ਮਿੱਠੀ ਕਫ਼ ਨਾਲ ਭਰਿਆ = ਭਰ ਜਾਂਦਾ ਹੈ, ਫੇਰ ਜੋਗੀ ਪੁਰਖ ਦਾ ਉਸ ਜੋਗਾਨੰਦ ਰੂਪੀ ਰਸ ਨੂੰ ਛੱਡ ਕੇ ਇਹ ਮਨ = ਚਿੱਤ ਹੋਰ ਕਤਹੁ = ਕਿਸੇ ਪਾਸੇ ਨ = ਨਹੀਂ ਜਾਇ = ਜਾਂਦਾ, ਭਾਵ ਜੋਗੀ ਦੇ ਮਨ ਨੂੰ ਇਤਨਾ ਰਸ ਆਉਂਦਾ ਹੈ ਕਿ ਉਹ ਹੋਰ ਕਿਤੇ ਨਹੀਂ ਜਾਂਦਾ, ਇਸੇ ਕਰਕੇ ਜੋਗੀ ਪੁਰਖ ਦੇ ਵਾਇ, ਪਿਤ, ਕਫ਼, ਰੁਦਰ ਦਾ ਵਿਗਾੜ ਨਹੀਂ ਹੁੰਦਾ।

## ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ ॥

ਜੋਗੀ ਪੁਰਖ ਨੂੰ ਅਜਪਾ ਜਾਪੁ = ਬਿਨਾਂ ਜਪੇ ਤੋਂ ਹੀ ਓਅੰ ਸੋਹੰ ਦਾ ਜਾਪ **ਵਾ:** ਸ਼ਬਦ ਸੁਰਤ ਦਾ ਜਾਪ ਨ = ਨਹੀਂ ਵੀਸਰੈ = ਵਿਸਰਦਾ, ਆਦਿ ਜੁਗਾਦਿ = ਸਦਾ-ਸਦਾ ਓਸੇ ਮੰਤਰ ਵਿਚ **ਵਾ:** ਸਦਾ-ਸਦਾ ਵਿਆਪਕ ਪਰਮੇਸ਼ਰ ਵਿਚ ਜੋਗੀ ਪੁਰਖ ਦਾ ਚਿਤ ਸਮਾਇ = ਸਮਾਅ, ਲੀਨ ਹੋ ਜਾਂਦਾ ਹੈ।

## ਸਭਿ ਸਖੀਆ ਪੰਚੇ ਮਿਲੇ; ਗੁਰਮੁਖਿ ਨਿਜ ਘਰਿ ਵਾਸੁ ॥

ਮਨ ਦੀਆਂ ਸਭਿ = ਸਾਰੀਆਂ ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿੰਮ੍ਰਿਤੀ ਵਿਕਲਪ ਰੂਪੀ ਸਖੀਆ = ਸਹੇਲੀਆਂ

**ਵਾ:** ਸਭਿ = ਸਾਰੇ ਤਰ੍ਹਾਂ ਦੀਆਂ ਪੌਣਾਂ ਰੂਪੀ ਸਹੇਲੀਆਂ **ਵਾ:** ਸਾਰੀਆਂ ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ ਰੂਪ ਸਹੇਲੀਆਂ ਅਤੇ ਪੰਚੇ = ਪੰਜੇ ਪ੍ਰਾਣ ਮਿਲੇ = ਮਿਲ ਜਾਂਦੇ ਹਨ ਅਤੇ ਉਸ ਗੁਰਮੁਖ ਜੋਗੀ ਦਾ ਦਸਮ ਦੁਆਰ ਰੂਪੀ ਨਿਜ ਘਰ ਵਿਚ **ਵਾ:** ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸੁ = ਨਿਵਾਸ ਹੋ ਜਾਂਦਾ ਹੈ।

## ਮਨ ਦੀਆਂ ਵਿਰਤੀਆਂ

੧. **ਪ੍ਰਮਾਣ** : ਦਿਸਣ ਵਾਲੀਆਂ ਵਸਤਾਂ ਵਿਚ ਮਨ ਦਾ ਪਰਚੇ ਰਹਿਣਾ। ਨਵਿਰਤੀ :
**ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥** *(ਅੰਗ ੧੨੩੦)*

੨. **ਵਿਪਰਜੈ** : ਵੇਦ ਸ਼ਾਸਤਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਬ੍ਰਹਮ ਨੂੰ ਅਸੱਤ ਤੇ ਜਗਤ ਨੂੰ ਸੱਤ ਜਾਣਨਾ। ਨਵਿਰਤੀ :
**ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥** *(ਅੰਗ ੧੧੮੬)*

੩. **ਨਿੰਦ੍ਰਾ** : ਜਾਗ੍ਰਤ ਸੁਪਨ ਦਾ ਅਭਾਵ : ਮਨ ਅਤੇ ਬੁੱਧੀ ਦਾ ਅਵਿੱਦਿਆ ਵਿਚ ਲੀਨ ਹੋਣਾ **ਵਾ:** ਪ੍ਰਤੱਖ ਨੀਂਦ ਸੁਖੋਪਤ ਦੀ ਅਵਸਥਾ। ਨਵਿਰਤੀ :
**ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥** *(ਅੰਗ ੪੫੯)*

੪. **ਵਿਕਲਪ** : ਬਿਰਤੀ ਦਾ ਇਕਾਗਰ ਨਾ ਹੋਣਾ, ਪਰੰਤੂ ਫਲ ਦੀ ਇੱਛਾ ਬਹੁਤੀ ਕਰਨੀ। ਨਵਿਰਤੀ :
**ਸੇਵਾ ਕਰਤ ਹੋਇ ਨਿਹਕਾਮੀ ॥** *(ਅੰਗ ੨੮੬)*

੫. **ਸਿੰਮ੍ਰਿਤੀ** : ਭਜਨ ਸਿਮਰਨ ਵੇਲੇ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ। ਨਵਿਰਤੀ :
**ਮਨ ਕੀ ਮਤਿ ਤਿਆਗਹੁ ਹਰਿਜਨ ਏਹਾ ਬਾਤ ਕਠੈਨੀ ॥** *(ਅੰਗ ੮੦੦)*

## ਜੋਗ ਦੀਆਂ ਪੰਜ ਅਵਸਥਾਵਾਂ

੧. **ਖੇਚਰੀ** : ਜੀਭ ਨੂੰ ਤਾਲੂਏ ਨਾਲ ਲਗਾ ਕੇ ਜੋਗ ਦੁਆਰਾ ਰਸ ਧਾਤੂ ਦਾ ਆਨੰਦ ਲੈਣਾ। ਇਸ ਕ੍ਰਿਆ ਦੁਆਰਾ ਜੋਗੀ ਜਨ ਆਕਾਸ਼ੀ ਗਿਆਨ ਅਤੇ ਆਕਾਸ਼ ਦੀ ਗੰਮਤਾ ਦੀ ਪ੍ਰਾਪਤੀ ਕਰਦੇ ਹਨ।
੨. **ਭੂਚਰੀ** : ਦੋਵਾਂ ਭਰਵੱਟਿਆਂ ਵਿਚਾਲੇ ਨਿਗ੍ਹਾ ਟਿਕਾ ਕੇ ਧਿਆਨ ਧਰਨਾ, ਜਿਸ ਨਾਲ ਪ੍ਰਿਥਵੀ 'ਤੇ ਵਿਚਰਨ ਦੀ ਸ਼ਕਤੀ ਆ ਜਾਂਦੀ ਹੈ।
੩. **ਚਰਚਰੀ** : ਤ੍ਰਿਕੁਟੀ ਵਿਚ ਸੁਰਤ ਟਿਕਾਅ ਲੈਣੀ, ਜਿਸ ਨਾਲ ਜਲ ਗੰਮਤਾ ਦੀ ਸ਼ਕਤੀ ਆ ਜਾਂਦੀ ਹੈ।
੪. **ਅਗੋਚਰੀ** : ਸਰੀਰ ਦੇ ਚੱਕਰਾਂ ਤੋਂ ਪਰ੍ਹੇ ਹੋਣਾ ਅਤੇ ਦਸਵੇਂ ਦੁਆਰ ਵਿਚ ਪ੍ਰਵੇਸ਼ ਕਰਨ ਦਾ ਸਮਾਂ। ਦਸਵੇਂ ਦੁਆਰ ਦੇ ਸਹੰਸਰ ਦਲ ਕਮਲ ਨੂੰ ਵੇਖ ਲੈਣਾ।
੫. **ਉਨਮਨੀ** : ਦਸਵੇਂ ਦੁਆਰ ਵਿਚ ਤਾਲੂਏ ਦੁਆਰਾ ਸਵਾਸਾਂ ਨੂੰ ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ, ਭਾਵ ਦਸਵੇਂ ਦੁਆਰ ਵਿਚ ਚੇਤਨ ਜੋਤ ਦਾ ਮਿਲਾਪ ਕਰਨਾ ਅਤੇ ਬ੍ਰਹਮਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ।

## ਪੰਜ ਪ੍ਰਾਣ

ਹਵਾ ਦੇ ਭੇਦ ਕਰਕੇ ਸਰੀਰ ਵਿਚ ਪੰਜ ਪ੍ਰਾਣ ਇਹ ਹਨ : ੧. ਪ੍ਰਾਨ = ਹਿਰਦੇ ਵਿਚ, ੨. ਅਪਾਨ = ਗੁਦਾ ਵਿਚ, ੩. ਸਮਾਨ = ਨਾਭੀ ਵਿਚ, ੪. ਉਦਿਆਨ = ਕੰਠ ਵਿਚ, ੫. ਵਯਾਨ = ਸਾਰੇ ਸਰੀਰ ਵਿਚ।

## ਪੰਜ ਉਪ ਪ੍ਰਾਣ

੧. ਕ੍ਰਿਕਲ = ਜੋ ਛਿੱਕ ਲਿਆਉਂਦੀ ਹੈ, ੨. ਕੂਰਮ = ਜੋ ਨੇਤਰਾਂ ਦੀਆਂ ਪਲਕਾਂ ਖੋਲ੍ਹਦੀ ਹੈ, ੩. ਨਾਗ = ਜੋ ਡਕਾਰ ਲਿਆਉਂਦੀ ਹੈ, ੪. ਦੇਵਦਤ = ਜੋ ਉਬਾਸੀ ਲਿਆਉਂਦੀ ਹੈ, ੫. ਧਨੰਜੈ = ਜੋ ਮੌਤ ਤੋਂ ਬਾਅਦ ਪੇਟ ਫੁਲਾਉਂਦੀ ਹੈ।

## ਸਬਦੁ ਖੋਜਿ, ਇਹੁ ਘਰੁ ਲਹੈ; ਨਾਨਕੁ ਤਾ ਕਾ ਦਾਸੁ ॥੧॥

ਜੋ ਜੋਗੀ ਪੁਰਖ ਜੋਗ ਮਾਰਗ ਦੇ ਗਿਆਤੇ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਦਸਮ ਦੁਆਰ ਨੂੰ ਖੋਜਿ = ਖੋਜਣਾ ਕਰਦਾ ਹੈ, ਉਹ ਇਹ ਦਸਮ ਦੁਆਰ ਰੂਪੀ ਘਰ ਨੂੰ ਲਹੈ = ਪ੍ਰਾਪਤ ਕਰ ਲੈਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਸ ਜੋਗੀ ਗੁਰੂ ਕਾ = ਦਾ ਦਾਸੁ = ਸੇਵਕ ਬਣ ਕੇ ਹੀ ਜੋਗੀ ਪੁਰਖ ਦਸਮ ਦੁਆਰ ਦੀ ਪ੍ਰਾਪਤੀ ਦਾ ਲਾਭ ਪ੍ਰਾਪਤ ਕਰ ਸਕਦਾ ਹੈ **ਵਾ:** ਉਸ ਜੋਗੀ ਪੁਰਖ ਕਾ = ਦਾ ਸੇਵਕ ਬਣ ਕੇ ਹੀ ਦਸਮ ਦੁਆਰ ਦੀ ਪ੍ਰਾਪਤੀ ਦਾ ਲਾਭ ਪ੍ਰਾਪਤ ਹੋ ਸਕਦਾ ਹੈ॥੧॥

## ਦੂਸਰਾ ਅਰਥ

### ਘਰ ਮਹਿ ਘਰੁ ਦੇਖਾਇ ਦੇਇ; ਸੋ ਸਤਿਗੁਰੁ ਪੁਰਖੁ ਸੁਜਾਣੁ ॥

ਜੋ ਸੰਸਾਰ ਰੂਪ ਘਰ ਦੇ ਮਹਿ = ਵਿਚ ਹੀ ਪਰਮੇਸ਼ਰ ਦਾ ਸਰੂਪ ਰੂਪੀ ਘਰ ਦਿਖਾਇ = ਦਿਖਾ ਦੇਇ = ਦਿੰਦੇ ਹਨ **ਵਾ:** ਸਾਧਸੰਗਤ, ਸਰੀਰ, ਅੰਤਰਕਰਣ ਰੂਪੀ ਘਰ ਵਿੱਚੋਂ ਹੀ ਸੱਚ ਸਰੂਪ ਰੂਪੀ ਘਰ ਦਿਖਾ ਦਿੰਦੇ ਹਨ, ਉਹ ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਪੁਰਖੁ = ਪੂਰਨ ਸਤਿਗੁਰੂ ਸੁਜਾਣੁ = ਅੰਤਰਜਾਮੀ ਜੀ ਹਨ।

### ਪੰਚ ਸਬਦ, ਧੁਨਿਕਾਰ ਧੁਨਿ; ਤਹ ਬਾਜੈ, ਸਬਦੁ ਨੀਸਾਣੁ ॥

ਪੰਚ ਸਬਦ = ਸੁਰੰਦਾ, ਜੋੜੀ, ਹਾਰਮੋਨੀਅਮ ਆਦਿ ਦੀ ਧੁਨਿ = ਸੁੰਦਰ ਧੁਨਿਕਾਰ = ਆਵਾਜ਼ ਤਹ = ਉਥੇ ਸਤਿਸੰਗਤ ਵਿਚ ਬਾਜੈ = ਵੱਜ ਰਹੀ ਹੈ, ਜਿਸ ਕਰਕੇ ਗੁਰਾਂ ਦਾ ਸਬਦੁ ਪ੍ਰਗਟ ਹੋ ਰਿਹਾ ਹੈ।

**ਅਥਵਾ** ਜੋ ਪੰਚ = ਸ੍ਰੇਸ਼ਟ ਗੁਰਾਂ ਦਾ ਸਬਦ = ਅਜਪਾ ਜਾਪ ਰੂਪ ਧੁਨਿਕਾਰ = ਧੁਨੀ ਕਰਨ ਵਾਲੇ ਦੀ ਧੁਨ ਤਹ = ਤਿਸ ਗੁਰਾਂ ਦੇ ਰਿਦੇ ਵਿਚ ਵੱਜ ਰਹੀ ਹੈ **ਵਾ:** ਉਥੇ ਸਤਿਸੰਗਤ ਵਿਚ ਵੱਜ ਰਹੀ ਹੈ, ਜਿਸ ਕਰਕੇ ਸਬਦੁ = ਬ੍ਰਹਮ ਨੀਸਾਣੁ = ਪ੍ਰਗਟ ਹੁੰਦਾ ਹੈ **ਵਾ:** ਪੰਚ = ਸੰਤ ਜਨ ਧੁਨਾਕਾਰ ਬਿਰਤੀ ਦੁਆਰਾ ਸਬਦ = ਬ੍ਰਹਮ ਦੇ ਤਾਈਂ ਧੁਨਿ = ਉਚਾਰਣ ਕਰਦੇ ਹਨ, ਇਉਂ ਉਹ ਸੰਤ ਜਨ ਉਥੇ ਸਤਿਸੰਗਤ ਵਿਚ ਪਰਮੇਸ਼ਰ ਦਾ ਨਾਮ ਬਾਜੈ = ਵਜਾ, ਉਚਾਰਣ ਕਰ ਕੇ ਸਬਦੁ = ਬ੍ਰਹਮ ਨੂੰ ਪ੍ਰਗਟ ਕਰ ਲੈਂਦੇ ਹਨ, ਨੀਸਾਣੁ = ਲਖ ਸਰੂਪ ਨੂੰ ਜਾਣ ਲੈਂਦੇ ਹਨ।

### ਦੀਪ, ਲੋਅ, ਪਾਤਾਲ ਤਹ; ਖੰਡ ਮੰਡਲ ਹੈਰਾਨੁ ॥

ਤਿਨ੍ਹਾਂ ਗੁਰਾਂ ਦੇ ਰਿਦੇ ਵਿਚ **ਵਾ:** ਉਥੇ ਸਾਧਸੰਗਤ ਵਿਚ ਸੱਤ ਦੀਪ, ਚੌਦਾਂ ਲੋਅ = ਲੋਕ ਪਾਤਾਲ ਆਦਿ ਅਤੇ ਖੰਡ ਮੰਡਲ ਹੈਰਾਨ ਭਾਵ ਦੁਖ ਰੂਪ **ਵਾ:** ਹੈਰਾਨੁ = ਅਸਚਰਜੁ ਭਾਵ ਮਿਥਿਆ ਪ੍ਰਤੀਤ ਹੁੰਦੇ ਹਨ।

**ਅਥਵਾ** ਉਸੇ ਸਤਿਸੰਗਤ ਵਿਚ ਗਿਆਨ ਰੂਪ ਦੀਪ = ਦੀਪਕ ਦਾ ਲੋਅ = ਪ੍ਰਕਾਸ਼ ਹੋ ਰਿਹਾ ਹੈ, ਪਾਤਾਲ ਵਤ ਨਿਮਰਤਾ ਦੀ ਪ੍ਰਾਪਤੀ ਹੁੰਦੀ ਹੈ **ਵਾ:** (ਪਾ + ਤਾਲ) ਸੱਚ ਤਾਲ ਸਰੂਪ ਦੀ ਪਾ = ਪ੍ਰਾਪਤੀ ਹੁੰਦੀ ਹੈ ਅਤੇ ਉਸ ਸਤਿਸੰਗਤ ਵਿਚ ਕਾਮ, ਕ੍ਰੋਧ ਆਦਿ ਵਿਕਾਰ ਖੰਡ = ਖੰਡੇ ਜਾਂਦੇ ਹਨ, ਮੰਡਲ = ਸਮੂਹ ਸ਼ੁਭ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ਅਤੇ ਹੈਰਾਨੁ = ਅਸਚਰਜ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਤਾਰ ਘੋਰ ਬਾਜਿੰਤ੍ਰ ਤਹ; ਸਾਚਿ ਤਖਤਿ ਸੁਲਤਾਨੁ ॥**

ਤਿਨ੍ਹਾਂ ਗੁਰਾਂ ਦੇ ਹਿਰਦੇ ਵਿਚ ਤਾਰ = ਬਿਰਤੀ ਦੀ ਘੋਰ = ਗਾੜ੍ਹਤਾ ਰੂਪੀ ਵਾਜਾ ਵੱਜ ਰਿਹਾ ਹੈ **ਵਾ:** ਉਥੇ ਸਤਿਸੰਗਤ ਵਿਚ ਤਾਰ = ਓਅੰਕਾਰ ਸ਼ਬਦ ਦੇ ਘੋਰ = ਗੰਭੀਰਤਾ ਵਾਲੇ ਵਾਜੇ ਵੱਜ ਰਹੇ ਹਨ **ਵਾ:** ਉਥੇ ਸਤਿਸੰਗਤ ਵਿਚ ਤਾਰ = ਉੱਚੀ ਸੁਰ ਵਾਲੇ ਸਤਿਨਾਮ ਵਾਹਿਗੁਰੂ ਰੂਪ ਘੋਰ = ਗੂੰਜ ਵਾਲੇ ਵਾਜੇ ਵੱਜ ਰਹੇ ਹਨ, ਉਨ੍ਹਾਂ ਗੁਰਾਂ ਦਾ ਰਿਦਾ **ਵਾ:** ਸਤਿਸੰਗਤ ਸੁਲਤਾਨੁ = ਚੱਕਰਵਰਤੀ ਪਾਤਸ਼ਾਹ ਪਰਮੇਸ਼ਰ ਦਾ ਸਾਚਿ = ਸੱਚਾ ਤਖਤਿ = ਸਿੰਘਾਸਣ ਹੈ **ਵਾ:** ਅੰਤਹਕਰਣ ਸੱਚੇ ਪਾਤਸ਼ਾਹ ਦਾ ਤਖ਼ਤ ਹੈ **ਵਾ:** ਸੱਚਾ ਪਾਤਸ਼ਾਹ ਤੁਰੀਆ ਪਦ ਰੂਪੀ ਤਖ਼ਤ ਵਿਚ ਨਿਵਾਸ ਕਰਦਾ ਹੈ **ਵਾ:** ਸੱਚੇ ਪਾਤਸ਼ਾਹ ਦੀ ਪ੍ਰਾਪਤੀ ਵਾਲਾ ਤੁਰੀਆ ਪਦ ਰੂਪੀ ਤਖ਼ਤ ਸੱਚਾ ਹੈ।

**ਸੁਖਮਨ ਕੈ ਘਰਿ ਰਾਗੁ ਸੁਨਿ; ਸੁੰਨਿ ਮੰਡਲਿ ਲਿਵ ਲਾਇ ॥**

ਸੁਖਮਨ = ਮਨ ਨੂੰ ਸੁਖ ਦੇਣ ਵਾਲੀ ਭਗਤੀ ਕੈ = ਦੇ ਘਰ ਸਤਿਸੰਗਤ ਵਿਚ ਗੁਰਮੁਖ ਜਨ ਰਾਗ = ਪ੍ਰੇਮ ਦੇ ਨਾਲ ਪ੍ਰਭੂ ਨਾਮ ਨੂੰ ਸੁਨਿ = ਸੁਣਦਾ ਹੈ ਅਤੇ ਸੁੰਨਿ ਮੰਡਲਿ = ਪਰਮਾਤਮਾ ਦੇ ਵਿਚ ਲਿਵ = ਬਿਰਤੀ ਲਾਇ = ਲਗਾਉਣਾ ਕਰਦਾ ਹੈ।

**ਅਕਥ ਕਥਾ ਬੀਚਾਰੀਐ; ਮਨਸਾ ਮਨਹਿ ਸਮਾਇ ॥**

ਗੁਰਮੁਖ ਜਨ ਸਤਿਸੰਗਤ ਵਿਚ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਦੀ ਤੱਟਸਥੀ ਲੱਖਣਾ ਤੇ ਸਰੂਪ ਲੱਖਣਾ ਵਾਲੀ ਕਥਾ ਨੂੰ ਬੀਚਾਰੀਐ = ਵਿਚਾਰਨਾ ਕਰਦਾ ਹੈ ਅਤੇ ਮਨ ਦੀਆਂ ਮਨਸਾ = ਵਾਸ਼ਨਾਵਾਂ ਮਨ ਦੇ ਵਿਚ ਹੀ ਸਮਾਇ = ਸਮਾਅ, ਲੀਨ ਹੋ ਜਾਂਦੀਆਂ ਹਨ।

**ਉਲਟਿ ਕਮਲੁ, ਅੰਮ੍ਰਿਤਿ ਭਰਿਆ; ਇਹੁ ਮਨੁ, ਕਤਹੁ ਨ ਜਾਇ ॥**

ਜੋ ਰਿਦੇ ਰੂਪੀ ਕਮਲ ਮਨਮੁਖਤਾ ਕਰਕੇ ਉਲਟ ਹੋਇਆ ਪਿਆ ਸੀ, ਉਹ ਗੁਰਮੁਖ ਜਨ ਸਨਮੁਖਤਾ, ਗੁਰਮੁਖਤਾਈ ਧਾਰਨ ਕਰ ਕੇ ਸਿੱਧ ਕਰ ਲੈਂਦਾ ਹੈ **ਵਾ:** ਰਿਦੇ ਰੂਪੀ ਕੌਲ ਨੂੰ ਮਨਮੁਖਤਾ ਵੱਲੋਂ ਉਲਟਾ ਕੇ ਸਨਮੁਖ ਕਰ ਲੈਂਦਾ ਹੈ ਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨਾਲ ਭਰ ਜਾਂਦਾ ਹੈ, ਫੇਰ ਗੁਰਮੁਖ ਜਨ ਦਾ ਇਹ ਮਨ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਛੱਡ ਕੇ ਹੋਰ ਕਿਸੇ ਵੀ ਪਾਸੇ ਨਹੀਂ ਜਾਂਦਾ।

**ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ ॥**

ਜੋ ਆਦਿ ਜੁਗਾਦਿ = ਸਦਾ ਸਦਾ ਸਾਰੇ ਥਾਵਾਂ ਵਿਚ ਸਮਾਇਆ ਹੋਇਆ ਹੈ ਤੇ ਉਹ ਜਾਪੁ = ਜਪਣ ਤੋਂ ਅਜਪ ਸਰੂਪ ਪਰਮੇਸ਼ਰ ਗੁਰਮੁਖ ਜਨ ਨੂੰ ਕਦੇ ਵੀ ਨ = ਨਹੀਂ ਵੀਸਰੈ = ਭੁੱਲਦਾ **ਵਾ:** ਜਾਪੁ = ਜਪਣ ਤੋਂ ਅਜਪ ਸਰੂਪ ਪਰਮੇਸ਼ਰ ਵੀ ਨਹੀਂ ਭੁੱਲਦਾ, ਸਗੋਂ ਉਹ ਉਸ ਆਦਿ ਜੁਗਾਦਿ = ਸਦਾ ਸਦਾ ਵਿਆਪਕ ਪਰਮੇਸ਼ਰ ਵਿਚ ਲੀਨ ਹੋ ਜਾਂਦਾ ਹੈ।

**ਸਭਿ ਸਖੀਆ ਪੰਚੇ ਮਿਲੇ; ਗੁਰਮੁਖਿ ਨਿਜ ਘਰਿ ਵਾਸੁ ॥**

ਸਭਿ = ਸਾਰੀਆਂ ਇੰਦਰੀਆਂ ਰੂਪ ਸਹੇਲੀਆਂ ਤੇ ਪੰਚੇ = ਪੰਜੇ ਪ੍ਰਾਣ ਪਰਮੇਸ਼ਰ ਦੇ ਚਿੰਤਨ ਕਰਨ ਵਿਚ ਮਿਲ ਜਾਂਦੇ ਹਨ **ਵਾ:** ਸਾਰੀਆਂ ਕਰੁਣਾ, ਮੈਤਰੀ, ਮੁਦਤਾ, ਉਪੇਖਿਆ ਰੂਪ ਸਹੇਲੀਆਂ ਤੇ ਪੰਜੇ ਸਤ, ਸੰਤੋਖ, ਦਇਆ, ਧਰਮ ਵੀਚਾਰ ਗੁਣ **ਵਾ:** ਪੰਜੇ ਤੱਤਾਂ ਦੀ ਧਾਰਨਾ ਆਦਿ ਦੇ ਗੁਣ ਆ ਮਿਲਦੇ ਹਨ ਅਤੇ ਉਸ ਗੁਰਮੁਖ ਪੁਰਖ ਦਾ ਸ੍ਵੈ-ਸਰੂਪ ਰੂਪੀ ਘਰ ਵਿਚ ਵਾਸਾ ਹੁੰਦਾ ਹੈ।

**ਸਬਦੁ ਖੋਜਿ, ਇਹੁ ਘਰੁ ਲਹੈ; ਨਾਨਕੁ ਤਾ ਕਾ ਦਾਸੁ ॥੧॥**

ਹੇ ਭਾਈ ! ਜੋ ਪੁਰਖ ਗੁਰ ਸਬਦੁ = ਉਪਦੇਸ਼ ਦੁਆਰਾ ਇਹੁ = ਇਸ ਸਰੂਪ ਰੂਪੀ ਘਰ ਨੂੰ ਖੋਜਿ = ਢੂੰਡ ਲਹੈ = ਲੈਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਗੁਰਮੁਖ ਪੁਰਖ ਦਾ ਸੇਵਕ ਬਣ ਕੇ ਪਰਮਾਰਥ **ਵਾ:** ਆਤਮਿਕ ਅਨੰਦ ਦੀ ਪ੍ਰਾਪਤੀ ਦਾ ਲਾਭ ਪ੍ਰਾਪਤ ਹੁੰਦਾ ਹੈ॥੧॥

## ਮਃ ੧ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਨਨਕਾਣਾ ਸਾਹਿਬ ਬਿਰਾਜਮਾਨ ਸਨ, ਇਥੇ ਸਤਿਗੁਰੂ ਦੇ ਕੋਲ ਬਿਰਧ ਅਵਸਥਾ ਵਿਚ ਨੂਰਦੀਨ ਕਾਜ਼ੀ ਆਇਆ (ਜਿਸ ਕੋਲ ਸਤਿਗੁਰਾਂ ਨੂੰ ਬਾਲਕ ਅਵਸਥਾ ਵਿਚ ਮਹਿਤਾ ਕਲਿਆਣ ਚੰਦ ਜੀ ਨੇ ਪੜ੍ਹਾਉਣ ਵਾਸਤੇ ਭੇਜਿਆ ਸੀ) ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗਾ ਕਿ ਮੇਰੀ ਬਿਰਧ ਅਵਸਥਾ ਹੋ ਗਈ ਹੈ, ਮੈਨੂੰ ਪਵਿੱਤਰ ਉਪਦੇਸ਼ ਦੇਣਾ ਕਰੋ, ਇਹ ਸੁਣ ਕੇ ਸਤਿਗੁਰਾਂ ਨੇ ਫ਼ਾਰਸੀ ਵਿਚ ਉਪਦੇਸ਼ ਦਿੰਦਿਆਂ ਇਹ ਮਹੱਲਾ ਉਚਾਰਨ ਕੀਤਾ।

## ਚਿਲਿਮਿਲਿ ਬਿਸੀਆਰ; ਦੁਨੀਆ ਫਾਨੀ ॥

ਜੋ ਸ੍ਰਿਸ਼ਟੀ ਦਾ ਬਿਸੀਆਰ = ਵੱਡਾ ਚਿਲਿਮਿਲਿ = ਚਮਕਾਰਾ ਪ੍ਰਤੀਤ ਹੋ ਰਿਹਾ ਹੈ **ਵਾ**: ਜੋ ਸ੍ਰਿਸ਼ਟੀ ਦਾ ਇਕ-ਰਸ (ਚਿਲਿ + ਮਿਲਿ) ਮਿਲਿ = ਮਿਲਵਾਂ ਚਿਲਿ = ਪ੍ਰਕਾਸ਼ ਪ੍ਰਤੀਤ ਹੋ ਰਿਹਾ ਹੈ, ਇਹ ਸਾਰਾ ਦੁਨੀਆ = ਸ੍ਰਿਸ਼ਟੀ ਦਾ ਚਮਕਾਰਾ ਫਾਨੀ = ਫ਼ਨਾਹ, ਨਾਸ਼ਵੰਤ ਹੈ।

## ਕਾਲੂਬਿ ਅਕਲ; ਮਨ, ਗੋਰ ਨ ਮਾਨੀ ॥

(ਦੂਸਰਾ ਪਾਠ 'ਕਾਲੂ ਬਿਅਕਲ' ਹੈ)

ਕਾਲੂਬਿ = ਦਿਲ ਅੰਦਰ ਅਕਲ = ਬੁੱਧੀ ਦੁਆਰਾ ਸਮਝ ਕੇ ਮਨ = ਮੈਂ ਗੋਰ = ਕਬਰ ਵਿਚ ਪੈਣਾ ਨ = ਨਹੀਂ ਮਾਨੀ = ਮੰਨਣਾ ਕੀਤਾ, ਭਾਵ ਮੈਂ ਇਉਂ ਸਮਝਿਆ ਹੋਇਆ ਹੈ ਕਿ ਮੈਂ ਤਾਂ ਸਦਾ ਜਿਉਂਦਾ ਹੀ ਰਹਾਂਗਾ **ਵਾ**: (ਕਾਲੂਬਿ ਭਾਵ ਕਲੂਬ) ਫਿਰ ਜਾਣ ਵਾਲੇ, ਕਿਸੇ ਵੀ ਗੱਲ ਉੱਤੇ ਕਾਇਮ ਨਾ ਰਹਿਣ ਵਾਲੇ ਭਾਵ ਚੰਚਲ ਤੇ ਅਵਿਸ਼ਵਾਸੀ ਬੁੱਧ ਵਾਲੇ ਜੀਵ ਨੇ ਮਨ ਵਿਚ ਕਬਰ ਚੇਤੇ ਹੀ ਨਹੀਂ ਕੀਤੀ, ਭਾਵ ਮਰਨਾ ਵਿਸਾਰ ਦਿੱਤਾ ਹੈ **ਵਾ**: (ਕਾਲੂ ਬਿਅਕਲ) ਬਿਅਕਲ = ਬੇਅਕਲ ਪੁਰਖਾਂ ਨੇ ਕਾਲੂ = ਆਖਿਆ ਹੈ ਕਿ ਇਹ ਜਗਤ ਸੱਚਾ ਹੈ **ਵਾ**: ਜੋ ਮਹਾਂਪੁਰਖਾਂ ਨੇ ਆਖਿਆ ਹੈ, ਉਹ ਬਿਅਕਲ = ਅਕਲ ਤੋਂ ਹੀਣੇ ਪੁਰਖ ਨੇ **ਵਾ**: ਬੇਅਕਲ ਮਨ ਨੇ ਗੋਰ = ਮੌਤ ਨੂੰ ਨਿਸਚੇ ਕਰ ਕੇ ਨਹੀਂ ਮੰਨਿਆ **ਵਾ**: ਕਾਲੂ = ਪਾਪਾਂ ਕਰਕੇ ਕਾਲੇ ਹੋਏ ਬੇਅਕਲ ਮਨ ਨੇ ਗੋਰ = ਕਬਰ ਵਿਚ ਪੈਣਾ ਨਿਸਚੇ ਕਰਕੇ ਨਹੀਂ ਮੰਨਣਾ ਕੀਤਾ।

## ਮਨ ਕਮੀਨ ਕਮਤਰੀਨ; ਤੂ ਦਰੀਆਉ, ਖੁਦਾਇਆ ॥

ਮਨ = ਮੈਂ ਕਮੀਨ = ਛੋਟਾ ਹਾਂ, ਕਮਤਰੀਨ = ਅਤਿਸ਼ੇ ਕਰਕੇ ਛੋਟਿਆਂ ਤੋਂ ਛੋਟਾ ਹਾਂ **ਵਾ**: ਤਰੀਨ = ਅਤਿਸ਼ੇ ਕਰਕੇ ਕਮ = ਘੱਟ, ਛੋਟੇ ਤੋਂ ਕਮੀਨ = ਛੋਟਾ ਹਾਂ **ਵਾ**: ਮਨ, ਬਾਣੀ, ਸਰੀਰ ਕਰਕੇ ਛੋਟੇ ਤੋਂ ਛੋਟਾ ਹਾਂ **ਵਾ**: ਗੁਣਾਂ ਕਰਕੇ ਵੀ ਛੋਟਾ ਹਾਂ ਤੇ ਅਤਿਸ਼ੇ ਕਰਕੇ ਸਾਧਨਾਂ ਵੱਲੋਂ ਵੀ ਛੋਟੇ ਤੋਂ ਛੋਟਾ ਹਾਂ ਪਰ ਹੇ ਖੁਦਾਇਆ = ਖ਼ੁਦਾ (ਪਰਮੇਸ਼ਰ) ਤੂੰ ਦਰੀਆਉ = ਸਮੁੰਦਰ ਦੀ ਨਿਆਈਂ ਹੈਂ ਭਾਵ ਅਤਿਅੰਤ ਡੂੰਘਾ ਹੈਂ।

## ਏਕੁ ਚੀਜੁ ਮੁਝੈ ਦੇਹਿ; ਅਵਰ ਜਹਰ ਚੀਜ ਨ ਭਾਇਆ ॥

ਹੇ ਖ਼ੁਦਾ! ਏਕੁ = ਇਕ ਨਾਮ ਰੂਪੀ ਚੀਜੁ = ਵਸਤੂ ਮੁਝੈ = ਮੈਨੂੰ ਦੇਹਿ = ਦੇਣਾ ਕਰ, ਅਵਰ = ਹੋਰ ਵਿਸ਼ਿਆਂ ਰੂਪੀ ਜ਼ਹਿਰੀਲੀਆਂ ਚੀਜ਼ = ਵਸਤੂਆਂ ਮੈਨੂੰ ਭਾਇਆ = ਭਾਉਂਦੀਆਂ, ਚੰਗੀਆਂ ਨਹੀਂ ਲੱਗਦੀਆਂ।

## ਪੁਰਾਬ ਖਾਮ ਕੂਜੈ; ਹਿਕਮਤਿ ਖੁਦਾਇਆ ॥

('ਕੂੱਜੈ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਖ਼ੁਦਾ! ਤੂੰ ਸਰੀਰ ਰੂਪੀ ਖਾਮ = ਕੱਚਾ ਕੂਜੈ = ਕੁੱਜਾ (ਪੁਰਾਬ ਪੁਰ+ਆਬ) ਸੁਆਸਾਂ ਰੂਪੀ ਆਬ = ਪਾਣੀ

ਨਾਲ ਪੁਰ = ਪੂਰਨ ਕੀਤਾ ਹੋਇਆ ਹੈ **ਵਾ:** ਸੁਆਸਾਂ ਰੂਪੀ ਪਾਣੀ ਨਾਲ ਸਰੀਰ ਰੂਪੀ ਕੁੱਜਾ ਭਰ ਕੇ ਖਾਮ = ਖਾਮਿਆ, ਢੱਕਿਆ ਹੋਇਆ ਹੈ, ਹੇ ਖੁਦਾਇਆ = ਖ਼ੁਦਾ ! ਇਹ ਤੇਰੀ ਬੜੀ ਹਿਕਮਤਿ = ਸਿਆਣਪ ਹੈ ਅਰਥਾਤ ਜੁਗਤੀ ਭਾਵ ਸ਼ਕਤੀ ਹੈ।

## ਮਨ ਤੁਆਨਾ; ਤੂ ਕੁਦਰਤੀ ਆਇਆ ॥

ਮਨ = ਮੈਂ ਤੇਰੀ ਪ੍ਰਾਪਤੀ ਦਾ **ਵਾ:** ਤੇਰੇ ਦਰਸ਼ਨਾਂ ਦਾ ਤੁਆਨਾ = ਚਾਹਵਾਨ ਹੋ ਕੇ ਕੁਦਰਤੀ = ਸ਼ਕਤੀਵਾਨ ਪਰਮੇਸ਼ਰ ! ਤੇਰੀ ਓਟ ਵਿਚ **ਵਾ:** ਮਨੁੱਖਾ ਜਨਮ ਵਿਚ ਆਇਆ ਹਾਂ।

**ਅਥਵਾ** ਹੇ ਤੁਆਨਾ = ਵੱਡੇ ਭਾਵ ਹੰਕਾਰੀ ਮਨ ! ਤੂੰ ਕੁਦਰਤੀ ਪਰਮੇਸ਼ਰ ਦੇ ਹੁਕਮ ਵਿਚ ਸੰਸਾਰ ਅੰਦਰ ਆਇਆ ਹੋਇਆ ਹੈਂ **ਵਾ:** ਹੇ ਮੇਰੇ ਮਨਾਂ ! ਤੂੰ ਤੁਆਨਾ = ਤਾਕਤਵਾਰ ਤਾਂ ਹੈਂ ਭਾਵ ਲੱਖਾਂ ਕੋਹਾਂ ਉੱਤੇ ਸਰੀਰ ਦੇ ਬਲ ਨਾਲ ਚਲਿਆ ਜਾਂਦਾ ਹੈਂ ਪਰ ਤੂੰ ਪਰਮੇਸ਼ਰ ਦੀ ਕੁਦਰਤੀ = ਸ਼ਕਤੀ ਤੋਂ ਬਣਿਆ ਹੋਇਆ ਹੈਂ (ਭਾਵ ਉਸ ਦੇ ਚੇਤਨ ਸੱਤਾ ਦੇ ਆਸਰੇ ਹੀ ਜੀਵਨਾ ਕਰਦਾ ਹੈਂ।)

**ਅਥਵਾ** ਮਨ ਤੁਆਨਾ = ਹੇ ਮਨ ਤੋਂ ਵੀ ਵੱਡੇ ਵੇਗ ਵਾਲੇ ਪਰਮੇਸ਼ਰ ! ਤੂੰ ਸਾਰਾ ਸੰਸਾਰ ਆਪਣੀ ਕੁਦਰਤੀ = ਕੁਦਰਤ ਦੁਆਰਾ ਰਚ ਕੇ ਆਪ ਹੀ ਸਭਨਾਂ ਦੇ ਅੰਦਰ ਆਇਆ ਹੋਇਆ ਹੈਂ, ਭਾਵ ਸਭਨਾਂ ਵਿਚ ਤੇਰੀ ਚੇਤਨ ਸੱਤਾ ਹੈ।

## ਸਗ ਨਾਨਕ, ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ ॥

(‘ਸਗ’ ਦਾ ਉਚਾਰਣ ਅੱਧਕ ਰਹਿਤ ਪੋਲਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਤੇਰੇ ਸਾਧਸੰਗਤ ਰੂਪੀ ਦੀਵਾਨ = ਦਰਬਾਰ ਦਾ ਸਗ[੧] = ਕੂਕਰ ਹਾਂ, ਕਿਰਪਾ ਕਰਕੇ ਤੇਰੇ ਸਾਧ ਸੰਗਤ ਰੂਪੀ ਦਰਬਾਰ ਵਿੱਚੋਂ ਨਾਮ ਸਿਮਰਨ ਕਰਨ ਦੀ ਮਸਤਾਨਾ = ਮਸਤੀ ਦੇਣਾ ਕਰ, ਜੋ ਮਸਤੀ ਨਿਤ = ਨਿਤਾਪ੍ਰਤੀ ਸਵਾਇਆ = ਦੂਣੀ ਚਉਣੀ ਚੜੈ = ਚੜ੍ਹਦੀ ਰਹੇ **ਵਾ:** ਨਿਤਾਪ੍ਰਤੀ ਨਾਮ ਸਿਮਰਨ **ਵਾ:** ਤੁਰੀਆਪਦ ਦੀ ਮਸਤੀ ਦਾ ਅਨੰਦ ਦੂਣਾ ਚੌਣਾ ਚੜ੍ਹਿਆ ਰਹੇ।

## ਆਤਸ ਦੁਨੀਆ; ਖੁਨਕ, ਨਾਮੁ ਖੁਦਾਇਆ ॥੨॥

ਹੇ ਪਰਮੇਸ਼ਰ ! ਇਸ ਦੁਨੀਆ = ਸ੍ਰਿਸ਼ਟੀ ਵਿਚ ਈਰਖਾ, ਤ੍ਰਿਸ਼ਨਾ, ਕਾਲ, ਮਾਇਆ ਰੂਪੀ ਆਤਸ = ਅੱਗ ਹੈ, ਹੇ ਖੁਦਾਇਆ = ਖ਼ੁਦਾ ! ਤੇਰਾ ਨਾਮ ਖੁਨਕ = ਠੰਢ ਪਾਉਣ ਵਾਲਾ ਹੈ, ਭਾਵ ਚਿੱਤ ਨੂੰ ਇਨ੍ਹਾਂ ਅੱਗਾਂ ਤੋਂ ਬਚਾ ਕੇ ਸ਼ਾਂਤ ਕਰਨ ਵਾਲਾ ਹੈ ॥੨॥

## ਪਉੜੀ ਨਵੀ ਮਃ ੫ ॥

ਇਸ ਵਾਰ ਵਿਚ ਕੁਲ ੨੮ ਪਉੜੀਆਂ ਹਨ, ੨੬ ਪਉੜੀਆਂ ਪਹਿਲੇ ਪਾਤਸ਼ਾਹ ਜੀ ਦੀਆਂ ਪਿੱਛੇ ਆ ਗਈਆਂ ਹਨ ਅਤੇ ਇਕ ਪਉੜੀ ਅੱਗੇ ਆਵੇਗੀ, ਇਹ ਸਤਾਈਵੀਂ ਨਵੀ = ਨਵੀਨ ਪਉੜੀ ਮ: ੫ = ਪੰਜਵੇਂ ਸਤਿਗੁਰਾਂ ਦੀ ਉਚਾਰਨ ਕੀਤੀ ਹੈ।

## ਸਭੋ ਵਰਤੈ ਚਲਤੁ; ਚਲਤੁ ਵਖਾਣਿਆ ॥

ਹੇ ਭਾਈ ! ਸਭੋ = ਸਾਰਾ ਸੰਸਾਰ ਚਲਤੁ = ਚਰਿੱਤਰ (ਤਮਾਸ਼ਾ) ਰੂਪ ਹੋ ਕੇ ਵਰਤੈ = ਵਰਤ ਰਿਹਾ ਹੈ, ਵੇਦਾਂ ਸ਼ਾਸਤ੍ਰਾਂ ਨੇ ਵੀ ਸੰਸਾਰ ਨੂੰ ਚਲਤੁ = ਤਮਾਸ਼ਾ ਰੂਪ ਕਰਕੇ **ਵਾ:** ਚਲਤੁ = ਚਲਿਆ ਜਾਣ ਵਾਲਾ ਵਖਾਣਿਆ = ਕਥਨ ਕੀਤਾ ਹੈ।

---

੧. **ਸਗ :** ਫ਼ਾਰਸੀ ਵਿਚ ਕੁੱਤੇ ਨੂੰ ‘ਸਗ’ ਕਿਹਾ ਜਾਂਦਾ ਹੈ।

## ਪਾਰਬ੍ਰਹਮੁ ਪਰਮੇਸਰੁ; ਗੁਰਮੁਖਿ ਜਾਣਿਆ ॥

ਜੋ ਪਾਰਬ੍ਰਹਮੁ = (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮੁ = ਵਿਆਪਕ ਪਰਮੇਸਰੁ = ਪ੍ਰਭੂ ਹੈ, ਉਹ ਗੁਰਮੁਖ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਜਾਣਿਆ ਜਾਂਦਾ ਹੈ **ਵਾ:** ਉਸ ਪਰਮੇਸ਼ਰ ਨੂੰ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਜਾਣਿਆ ਹੈ।

## ਲਥੇ ਸਭਿ ਵਿਕਾਰ; ਸਬਦਿ ਨੀਸਾਣਿਆ ॥

ਉਨ੍ਹਾਂ ਗੁਰਮੁਖਾਂ ਦੇ ਸਭਿ = ਸਾਰੇ ਕਾਮ ਆਦਿ ਵਿਕਾਰ ਲਥੇ = ਲਹਿ ਗਏ ਹਨ ਤੇ ਉਨ੍ਹਾਂ ਦੇ ਰਿਦੇ ਵਿਚ ਗੁਰ ਸਬਦਿ = ਉਪਦੇਸ਼ ਨੀਸਾਣਿਆ = ਪ੍ਰਗਟ ਹੋ ਆਇਆ ਹੈ **ਵਾ:** ਜਿਨ੍ਹਾਂ ਦੇ ਹਿਰਦੇ ਅੰਦਰ ਗੁਰ ਉਪਦੇਸ਼ **ਵਾ:** ਪਰਮੇਸ਼ਰ ਪ੍ਰਗਟ ਹੋ ਜਾਂਦਾ ਹੈ, ਉਨ੍ਹਾਂ ਦੇ ਸਾਰੇ ਵਿਕਾਰ ਲਹਿ ਜਾਂਦੇ ਹਨ।

## ਸਾਧੂ ਸੰਗਿ ਉਧਾਰੁ; ਭਏ ਨਿਕਾਣਿਆ ॥

ਉਨ੍ਹਾਂ ਗੁਰਮੁਖ ਜਨਾਂ ਦਾ ਸਾਧੂ = ਸ੍ਰੇਸ਼ਟ ਗੁਰਾਂ, ਸੰਤਾਂ ਦੀ ਸੰਗਿ = ਸੰਗਤ ਕਰਕੇ ਸੰਸਾਰ-ਸਮੁੰਦ੍ਰ ਤੋਂ ਉਧਾਰੁ = ਪਾਰ ਉਤਾਰਾ ਹੋਇਆ ਹੈ ਅਤੇ ਉਹ ਦੁਨੀਆਂ, ਜਮਾਂ ਦੀ **ਵਾ:** ਦੇਵ ਪਿੱਤਰ ਆਦਿ ਦੀ ਨਿਕਾਣਿਆ = ਕਾਣ ਕਨੌਂਡ ਤੋਂ ਰਹਿਤ ਭਏ = ਹੋ ਗਏ ਹਨ।

## ਸਿਮਰਿ ਸਿਮਰਿ ਦਾਤਾਰੁ; ਸਭਿ ਰੰਗ ਮਾਣਿਆ ॥

ਉਨ੍ਹਾਂ ਨੇ ਸਿਮਰਿ = ਸਿਮਰਨੇ ਯੋਗ ਦਾਤਾਰੁ = ਦਾਤੇ ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਕੇ ਸਭਿ = ਸਾਰਿਆਂ ਦੇ ਅੰਦਰ ਉਸ ਵਾਹਿਗੁਰੂ ਦੀ ਜੋਤ ਨੂੰ ਜਾਣ ਕੇ ਆਤਮਿਕ ਰੰਗ = ਅਨੰਦ ਨੂੰ ਮਾਣਿਆ = ਭੋਗਣਾ ਕੀਤਾ ਹੈ **ਵਾ:** ਸਭਿ = ਸਾਰੇ ਰੰਗ = ਅਨੰਦਾਂ ਨੂੰ ਮਾਨਣਾ ਕੀਤਾ ਹੈ।

## ਪਰਗਟੁ ਭਇਆ ਸੰਸਾਰਿ; ਮਿਹਰ ਛਾਵਾਣਿਆ ॥

ਉਹ ਗੁਰਮੁਖ, ਮਹਾਤਮਾ ਜਨ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਸਾਰੇ ਸੰਸਾਰਿ = ਜਗਤ ਵਿਚ ਪਰਗਟੁ = ਮਸ਼ਹੂਰ ਭਇਆ = ਹੋਇਆ ਹੈ, ਜਿਸ ਉੱਤੇ ਪਰਮੇਸ਼ਰ ਨੇ ਆਪਣੀ ਮਿਹਰ = ਦਇਆ ਦ੍ਰਿਸ਼ਟੀ ਕਰਨ ਰੂਪ ਛਾਵਾਣਿਆ = ਚੰਦੋਆ ਤਾਣਿਆ ਹੈ **ਵਾ:** ਆਪਣੀ ਮਿਹਰਵਾਨੀ ਦਾ ਚੰਦੋਆ ਤਾਣਿਆ ਹੈ **ਵਾ:** ਜਿਸ ਦੇ ਰਿਦੇ ਵਿਚ ਮਿਹਰ ਕਰਕੇ ਜਸ, ਗਿਆਨ ਰੂਪ ਚੰਦੋਆ ਤਣਿਆ ਹੈ।

## ਆਪੇ ਬਖਸਿ ਮਿਲਾਏ; ਸਦ ਕੁਰਬਾਣਿਆ ॥

ਜੋ ਪਰਮੇਸ਼ਰ ਨੇ ਆਪੇ = ਆਪ ਗੁਰਾਂ ਦੁਆਰਾ ਬਖ਼ਸ਼ ਕੇ ਆਪਣੇ ਸਰੂਪ ਦੇ ਨਾਲ ਮਿਲਾਏ = ਮਿਲਾ ਲਏ ਹਨ ਜਾਂ ਆਪ ਗੁਰਾਂ ਨੇ ਬਖ਼ਸ਼ ਕੇ ਪਰਮੇਸ਼ਰ ਨਾਲ ਮਿਲਾ ਦਿੱਤੇ ਹਨ, ਐਸੇ ਗੁਰਾਂ **ਵਾ:** ਪਰਮੇਸ਼ਰ ਦੇ ਉਪਰੋਂ ਸਦ = ਸੈਂਕੜੇ ਵਾਰੀ ਕੁਰਬਾਣਿਆ = ਬਲਿਹਾਰ ਜਾਣਾ ਕਰੀਏ।

## ਨਾਨਕ, ਲਏ ਮਿਲਾਇ; ਖਸਮੈ ਭਾਣਿਆ ॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਹਰੀ ਨੇ ਗੁਰਾਂ ਦੁਆਰਾ ਆਪਣੇ ਨਾਲ ਮਿਲਾਇ = ਮਿਲਾ ਲਏ = ਲੈਣਾ ਕੀਤੇ ਹਨ, ਜੋ ਖਸਮੈ = ਮਾਲਕ ਪਰਮੇਸ਼ਰ ਨੂੰ ਭਾਣਿਆ = ਭਾਅ ਗਏ ਹਨ ॥੨੭॥

# ਸਲੋਕ ਮਃ ੧ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੱਚੇ ਨਾਮ ਦੇ ਲਿਖਣ ਦੀ ਮਹਿਮਾ ਕਰਦੇ ਹੋਏ ਇਹ ਸਲੋਕ ਉਚਾਰਨ ਕਰਦੇ ਹਨ।

## ਧੰਨੁ ਸੁ ਕਾਗਦੁ, ਕਲਮ ਧੰਨੁ; ਧਨੁ ਭਾਂਡਾ ਧਨੁ ਮਸੁ ॥

ਸੁ = ਉਹ ਪ੍ਰਤੱਖ ਕਾਗਦੁ = ਕਾਗ਼ਜ਼ ਵੀ ਧੰਨੁ = ਧੰਨਤਾ ਦੇ ਯੋਗ ਹੈ, ਉਹ ਕਲਮ = ਲਿਖਣ ਵਾਲਾ ਸੰਦ ਵੀ ਧੰਨੁ = ਧੰਨਤਾ ਦੇ ਯੋਗ ਹੈ, ਉਹ ਭਾਂਡਾ = ਦਵਾਤ ਵੀ ਧਨੁ = ਧੰਨਤਾ ਦੇ ਯੋਗ ਹੈ, ਉਹ ਮਸੁ = ਸਿਆਹੀ ਵੀ ਧਨੁ = ਧੰਨਤਾ ਦੇ ਯੋਗ ਹੈ।

## ਧਨੁ ਲੇਖਾਰੀ ਨਾਨਕਾ; ਜਿਨਿ ਨਾਮੁ ਲਿਖਾਇਆ ਸਚੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਲੇਖਾਰੀ = ਲਿਖਣ ਵਾਲਾ ਪੁਰਖ ਵੀ ਧਨੁ = ਧੰਨਤਾ ਦੇ ਯੋਗ ਹੈ ਅਤੇ ਜਿਨਿ = ਜਿਸ ਨੇ ਗੁਰਾਂ ਦੇ ਪਾਸੋਂ ਸਚੁ = ਸੱਚੇ ਨਾਮ ਨੂੰ ਲਿਖਾਇਆ = ਲਿਖਾਉਣਾ ਕੀਤਾ ਹੈ **ਵਾ:** ਲੇਖਾਰੀ = ਲਿਖਣ ਵਾਲੇ ਗੁਰੂ ਸਾਹਿਬ ਜੀ ਵੀ ਧਨੁ = ਧੰਨਤਾ ਦੇ ਯੋਗ ਹਨ, ਜਿਨਿ = ਜਿਨ੍ਹਾਂ ਗੁਰਾਂ ਨੇ ਅਧਿਕਾਰੀ ਜਗਿਆਸੂ ਤੋਂ ਸਚੁ = ਸੱਚੇ ਨਾਮ ਨੂੰ ਲਿਖਾਇਆ = ਲਿਖਾਉਣਾ ਕੀਤਾ ਹੈ ॥੧॥[੧] ਜੈਸਾ ਕਿ :

**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥**

*(ਭਗਤ ਰਵਿਦਾਸ ਜੀ, ਅੰਗ ੧੨੯੩)*

### ਦੂਸਰਾ ਅਰਥ

**ਧੰਨੁ ਸੁ ਕਾਗਦੁ, ਕਲਮ ਧੰਨੁ; ਧਨੁ ਭਾਂਡਾ ਧਨੁ ਮਸੁ ॥**

ਉਨ੍ਹਾਂ ਗੁਰਮੁਖ ਜਨਾਂ ਦਾ ਰਿਦੇ ਰੂਪੀ ਕਾਗ਼ਜ਼ ਵੀ ਧੰਨਤਾ ਯੋਗ ਹੈ, ਪ੍ਰੀਤ ਰੂਪੀ **ਵਾ:** ਆਤਮ ਵਿਸ਼ੈਣ ਬੁੱਧ ਰੂਪ ਕਲਮ ਵੀ ਧੰਨਤਾ ਯੋਗ ਹੈ, ਮਨ ਰੂਪ ਭਾਂਡਾ (ਦਵਾਤ) ਵੀ ਧੰਨਤਾ ਦੇ ਯੋਗ ਹੈ, ਸ਼ਰਧਾ ਰੂਪੀ ਸਿਆਹੀ ਵੀ ਧੰਨਤਾ ਦੇ ਯੋਗ ਹੈ।

**ਧਨੁ ਲੇਖਾਰੀ ਨਾਨਕਾ; ਜਿਨਿ ਨਾਮੁ ਲਿਖਾਇਆ ਸਚੁ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਲਿਖਣ ਵਾਲੇ ਗੁਰਮੁਖ ਜਗਿਆਸੂ ਵੀ ਧੰਨਤਾ ਦੇ ਯੋਗ ਹਨ ਜਿਨ੍ਹਾਂ ਨੇ ਗੁਰਾਂ ਦੇ ਪਾਸੋਂ ਸੱਚੇ ਨਾਮ ਦੀ ਲਿਖਤ ਨੂੰ ਆਪਣੇ ਰਿਦੇ ਰੂਪੀ ਕਾਗ਼ਜ਼ ਉੱਤੇ ਲਿਖਾ ਲਿਆ ਹੈ ॥੧॥

### ਤੀਸਰਾ ਅਰਥ

**ਧੰਨੁ ਸੁ ਕਾਗਦੁ, ਕਲਮ ਧੰਨੁ; ਧਨੁ ਭਾਂਡਾ ਧਨੁ ਮਸੁ ॥**

ਉਹ ਪ੍ਰੇਮ ਰੂਪੀ ਕਾਗ਼ਜ਼ ਵੀ ਧੰਨਤਾ ਦੇ ਯੋਗ ਹੈ, ਸ੍ਰਵਣ, ਮੰਨਣ, ਨਿਧਿਆਸਣ ਤੱਤ ਤ੍ਵੰ ਦਾ ਸੰਸ਼ੋਧਨ ਰੂਪ ਲਿਖਣ ਵਾਲੀ ਸਿਆਹੀ **ਵਾ:** ਨਿਰਮੋਹ ਅਵਸਥਾ ਰੂਪ ਸਿਆਹੀ ਵੀ ਧੰਨਤਾ ਦੇ ਯੋਗ ਹੈ।

---

੧. ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਲਿਖਾਰੀ ਭਾਈ ਗੁਰਦਾਸ ਜੀ ਵੀ ਧੰਨਤਾ ਦੇ ਯੋਗ ਹਨ ਜਿਨ੍ਹਾਂ ਗੁਰਾਂ ਨੇ ਭਾਈ ਗੁਰਦਾਸ ਜੀ ਤੋਂ ਸੱਚ ਨਾਮ ਰੂਪ ਬਾਣੀ ਲਿਖਾਉਣਾ ਕੀਤੀ ਹੈ, ਉਹ ਸਤਿਗੁਰੂ ਸਾਹਿਬ ਜੀ ਵੀ ਧੰਨਤਾ ਦੇ ਯੋਗ ਹਨ। **ਅਥਵਾ** ਲਿਖਾਰੀ ਭਾਈ ਮਨੀ ਸਿੰਘ ਜੀ ਵੀ ਧੰਨਤਾ ਦੇ ਯੋਗ ਹਨ ਤੇ ਜਿਨ੍ਹਾਂ ਗੁਰਾਂ ਨੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਭਾਈ ਮਨੀ ਸਿੰਘ ਜੀ ਤੋਂ ਸੱਚ ਨਾਮ ਰੂਪ ਬਾਣੀ ਲਿਖਾਉਣਾ ਕੀਤੀ ਹੈ, ਉਹ ਸਤਿਗੁਰੂ ਸਾਹਿਬ ਜੀ ਵੀ ਧੰਨਤਾ ਦੇ ਯੋਗ ਹਨ।

**ਧਨੁ ਲੇਖਾਰੀ ਨਾਨਕਾ; ਜਿਨਿ ਨਾਮੁ ਲਿਖਾਇਆ ਸਚੁ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰੂ ਰੂਪ ਲਿਖਾਰੀ ਵੀ ਧੰਨਤਾ ਦੇ ਯੋਗ ਹਨ, ਜਿਨ੍ਹਾਂ ਗੁਰਾਂ ਨੇ ਸਿੱਖਾਂ ਦੇ ਰਿਦੇ ਰੂਪੀ ਕਾਗ਼ਜ਼ ਉੱਪਰ ਸੱਚ ਨਾਮ ਦੇ ਲੇਖ ਨੂੰ ਲਿਖਾਉਣਾ ਕੀਤਾ ਹੈ ॥੧॥

## ਚੌਥਾ ਅਰਥ

**ਧੰਨੁ ਸੁ ਕਾਗਦੁ, ਕਲਮ ਧੰਨੁ; ਧਨੁ ਭਾਂਡਾ ਧਨੁ ਮਸੁ ॥**

ਉਹ ਕਾਗ਼ਜ਼ ਵੀ ਧੰਨਤਾ ਦੇ ਯੋਗ ਹਨ, ਜਿਨ੍ਹਾਂ ਉੱਪਰ ਵੇਦ ਸ਼ਾਸਤ੍ਰ ਲਿਖੇ ਹੋਏ ਹਨ, ਵੇਦਾਂ ਨੂੰ ਲਿਖਣ ਵਾਲੀ ਅਗੰਮੀ ਕਲਮ ਵੀ ਧੰਨਤਾ ਦੇ ਯੋਗ ਹੈ, ਵੇਦਾਂ ਨੂੰ ਲਿਖਣ ਵੇਲੇ ਵਰਤੀ ਗਈ ਭਾਂਡਾ = ਦਵਾਤ ਵੀ ਧੰਨਤਾ ਦੇ ਯੋਗ ਹੈ, ਸਿਆਹੀ ਵੀ ਧੰਨਤਾ ਦੇ ਯੋਗ ਹੈ।

**ਧਨੁ ਲੇਖਾਰੀ ਨਾਨਕਾ; ਜਿਨਿ ਨਾਮੁ ਲਿਖਾਇਆ ਸਚੁ ॥੧॥**

ਉਹ ਤਤਬੇਤੇ ਲਿਖਾਰੀ ਵੀ ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਆਪਣੇ ਹਿਰਦੇ ਦੇ ਅੰਦਰ ਗੁਰਾਂ ਦੇ ਪਾਸੋਂ ਸਚੁ = ਸਤ-ਚਿੱਤ ਅਨੰਦ ਸਰੂਪ ਤੇ ਨਾਮੁ = ਪ੍ਰਸਿੱਧ ਪਰਮੇਸ਼ਰ ਦੀ ਪ੍ਰਾਪਤੀ ਦੇ ਲੇਖ ਨੂੰ ਲਿਖਾ ਲਿਆ ਹੈ ॥੧॥

## ਮ: ੧ ॥

## ਆਪੇ ਪਟੀ, ਕਲਮ ਆਪਿ; ਉਪਰਿ ਲੇਖੁ ਭਿ ਤੂੰ ॥

ਹੇ ਪਰਮੇਸ਼ਰ! ਤੂੰ ਆਪੇ = ਆਪ ਹੀ ਪਟੀ = ਤਖ਼ਤੀ ਰੂਪ ਹੈਂ, ਆਪ ਹੀ ਕਲਮ ਰੂਪ ਹੈਂ, ਅਤੇ ਤਖ਼ਤੀ ਉਪਰਿ = ਉੱਤੇ ਲੇਖ ਲਿਖਣ ਵਾਲਾ ਭਿ = ਵੀ ਤੂੰ ਆਪ ਹੀ ਹੈਂ।

**ਅਥਵਾ** ਤੂੰ ਆਪ ਹੀ ਮਸਤਕ ਰੂਪ ਤਖ਼ਤੀ ਹੈਂ, ਆਪ ਹੀ ਹੁਕਮ ਰੂਪ ਅਗੰਮੀ ਕਲਮ ਹੈਂ ਅਤੇ ਮਸਤਕ ਰੂਪ ਤਖ਼ਤੀ ਉੱਤੇ ਸ਼ੁਭ ਅਸ਼ੁਭ ਕਰਮਾਂ ਦਾ ਲੇਖ ਲਿਖਣ ਵਾਲਾ ਵੀ ਤੂੰ ਆਪ ਹੀ ਹੈਂ **ਵਾ:** ਆਪ ਹੀ ਸ਼ਰਧਾ ਰੂਪੀ ਪੱਟੀ ਹੈਂ, ਆਪ ਹੀ ਪ੍ਰੇਮ ਰੂਪੀ ਕਲਮ ਹੈਂ ਅਤੇ ਸ਼ਰਧਾ ਰੂਪੀ ਉਹ ਸਤ ਅਸੱਤ ਦਾ ਵੀਚਾਰ ਕਰਨ ਰੂਪ ਲੇਖ ਲਿਖਣ ਵਾਲਾ ਭੀ ਤੂੰ ਆਪ ਹੀ ਹੈਂ।

## ਏਕੋ ਕਹੀਐ ਨਾਨਕਾ; ਦੂਜਾ ਕਾਹੇ ਕੂ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸਰਬ ਰੂਪ ਕਰਕੇ ਏਕੋ = ਇੱਕੋ ਤੈਨੂੰ ਕਹੀਐ = ਕਥਨ ਕਰੀਦਾ ਹੈ, ਦੂਜਾ = ਦੂਸਰਾ ਹੋਰ ਕਾਹੇ = ਕਿਸ ਕੂ = ਨੂੰ ਕਥਨ ਕਰਨਾ ਹੈ ॥੨॥

## ਪਉੜੀ ॥

## ਤੂੰ ਆਪੇ ਆਪਿ ਵਰਤਦਾ; ਆਪਿ ਬਣਤ ਬਣਾਈ ॥

ਹੇ ਪਰਮੇਸ਼ਰ! ਤੂੰ ਆਪੇ = ਆਪਣਾ ਆਪ ਰੂਪ ਹੋ ਕੇ ਹੀ ਸਾਰਿਆਂ ਵਿਚ ਵਰਤਦਾ = ਵਰਤ ਰਿਹਾ ਹੈਂ, ਤੂੰ ਆਪ ਹੀ ਰਾਜਸੀ, ਤਾਮਸੀ, ਸਾਂਤਕੀ ਰੂਪ ਗੁਣਾਂ ਦੀ **ਵਾ:** ਚਾਰ ਖਾਣੀਆਂ ਦੀ, ਚੌਹਾਂ ਜੁਗਾਂ ਦੀ **ਵਾ:** ਜਗਿਆਸੂ, ਬ੍ਰਹਮ ਗਿਆਨੀਆਂ ਦੀ ਬਣਤ = ਬਣਾਵਟ ਬਣਾਈ = ਬਣਾਉਣਾ ਕੀਤੀ ਹੈ।

## ਤੁਧੁ ਬਿਨੁ ਦੂਜਾ ਕੋ ਨਹੀ; ਤੂ ਰਹਿਆ ਸਮਾਈ ॥

ਹੇ ਪਰਮੇਸ਼ਰ! ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਹੋਰ ਦੂਜਾ = ਦੂਸਰਾ ਕੋ = ਕੋਈ ਵੀ ਸਰਬ ਕਲਾ ਸਮਰੱਥ ਨਹੀਂ ਹੈ, ਤੂੰ ਆਪ ਹੀ ਸਾਰਿਆਂ ਥਾਵਾਂ ਵਿਚ ਸਮਾਈ = ਵਿਆਪਕ, ਸਮਾਅ ਰਿਹਾ ਹੈਂ।

## ਤੇਰੀ ਗਤਿ ਮਿਤਿ, ਤੂਹੈ ਜਾਣਦਾ; ਤੁਧੁ ਕੀਮਤਿ ਪਾਈ ॥

ਹੇ ਪਰਮੇਸ਼ਰ ! ਤੇਰੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਤੂਹੈ = ਤੂੰ ਆਪ ਹੀ ਜਾਣਦਾ ਹੈਂ, ਇਸੇ ਕਰਕੇ ਆਪਣੀ ਪ੍ਰਾਪਤੀ ਦੀ ਮਰਯਾਦਾ ਰੂਪ ਕੀਮਤ ਤੁਧੁ = ਤੂੰ ਆਪ ਹੀ ਪਾਈ = ਪਾਉਣਾ ਕੀਤੀ ਹੈ।

## ਤੂ ਅਲਖ, ਅਗੋਚਰੁ ਅਗਮੁ ਹੈ; ਗੁਰਮਤਿ ਦਿਖਾਈ ॥

ਹੇ ਪਰਮੇਸ਼ਰ ! ਤੂੰ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਹੈਂ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈਂ, ਵੇਦਾਂ ਸ਼ਾਸਤ੍ਰਾਂ ਕਰਕੇ ਵੀ ਅਗਮੁ = ਅਗੰਮ ਹੈਂ, ਗੁਰਮਤਿ = ਗੁਰ ਸਿੱਖਿਆ ਦੁਆਰਾ ਹੀ ਤੂੰ ਆਪਣਾ ਸਰੂਪ ਦਿਖਾਈ = ਵਿਖਾਉਣਾ ਕਰਦਾ ਹੈਂ, ਜਿਸ ਕਿਸੇ ਨੂੰ ਦਿਖਾਉਣਾ ਕੀਤਾ ਹੈ।

## ਅੰਤਰਿ ਅਗਿਆਨੁ, ਦੁਖੁ ਭਰਮੁ ਹੈ; ਗੁਰ ਗਿਆਨਿ ਗਵਾਈ ॥

ਜੋ ਜੀਵਾਂ ਦੇ ਹਿਰਦੇ ਅੰਤਰਿ = ਵਿਚ ਅਗਿਆਨ, ਜੰਮਣ ਮਰਣ ਦਾ ਦੁਖ ਤੇ ਸਰੂਪ ਦਾ ਭਰਮ ਪਿਆ ਹੋਇਆ ਹੈ **ਵਾ:** ਦੁਖਦਾਈ ਅਗਿਆਨ ਕਰਕੇ ਸਰੂਪ ਦਾ ਭਰਮ ਪਿਆ ਹੋਇਆ ਹੈ, ਉਹ ਤੂੰ ਗੁਰ ਉਪਦੇਸ਼ ਦੁਆਰਾ ਬ੍ਰਹਮ ਗਿਆਨ ਦੇ ਕੇ ਗਵਾਈ = ਗਵਾ ਦਿੰਦਾ ਹੈਂ।

## ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ; ਸੋ ਨਾਮੁ ਧਿਆਈ ॥

ਹੇ ਪਰਮੇਸ਼ਰ ! ਜਿਸ ਉੱਤੇ ਤੂੰ ਕ੍ਰਿਪਾ = ਦਇਆ, ਮੇਹਰ ਕਰਹਿ = ਕਰਦਾ ਹੈਂ, ਤਿਸੁ = ਉਸ ਨੂੰ ਗੁਰਾਂ ਦੇ **ਵਾ:** ਆਪਣੇ ਸਰੂਪ ਦੇ ਮੇਲ ਵਿਚ ਮਿਲਾ ਲੈਹਿ = ਲੈਂਦਾ ਹੈਂ ਅਤੇ ਸੋ = ਉਹੋ ਪੁਰਖ ਹੀ ਤੇਰੇ ਨਾਮ ਨੂੰ ਧਿਆਈ = ਧਿਆਉਂਦਾ ਹੈ **ਵਾ:** ਉਹ ਗੁਰਾਂ ਦੁਆਰਾ ਤੇਰਾ ਨਾਮ ਧਿਆਉਂਦਾ ਹੈ ਅਤੇ ਉਸ ਨੂੰ ਤੂੰ ਆਪਣੇ ਸਰੂਪ ਦੇ ਮੇਲ ਵਿਚ ਮਿਲਾ ਲੈਂਦਾ ਹੈਂ।

## ਤੂ ਕਰਤਾ ਪੁਰਖੁ ਅਗੰਮੁ ਹੈ; ਰਵਿਆ ਸਭ ਠਾਈ ॥

ਹੇ ਪਰਮੇਸ਼ਰ ! ਤੂੰ ਸਾਰੇ ਸੰਸਾਰ ਨੂੰ ਪੈਦਾ ਕਰਤਾ = ਕਰਨ ਵਾਲਾ ਹੈਂ, ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਹੈਂ, ਅਗੰਮੁ = ਮਨ ਦੀ ਗੰਮਤਾ ਤੋਂ ਰਹਿਤ ਹੈਂ, ਸਭ = ਸਾਰਿਆਂ ਠਾਈ = ਥਾਵਾਂ ਵਿਚ ਰਵਿਆ = ਵਿਆਪਕ ਹੋ ਰਿਹਾ ਹੈਂ।

## ਜਿਤੁ ਤੂ ਲਾਇਹਿ ਸਚਿਆ, ਤਿਤੁ ਕੋ ਲਗੈ; ਨਾਨਕ ਗੁਣ ਗਾਈ ॥੨੮॥੧॥ ਸੁਧੁ ॥

ਹੇ ਸਚਿਆ = ਸੱਚੇ ਪਰਮੇਸ਼ਰ ! ਜਿਤੁ = ਜਿਸ ਪਾਸੇ ਜੀਵਾਂ ਦੀ ਵਾਸ਼ਨਾ ਅਨੁਸਾਰ ਤੂੰ ਜੀਵਾਂ ਨੂੰ ਲਾਇਹਿ = ਲਾਉਂਦਾ ਹੈਂ, ਤਿਤੁ = ਉਸ ਪਾਸੇ ਹੀ ਹਰ ਕੋ = ਕੋਈ ਲਗੈ = ਲੱਗਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ ਤਾਂ ਹਰ ਵਕਤ ਆਪ ਜੀ ਦੇ ਜੱਸ, ਗੁਣਾਂ ਨੂੰ ਗਾਈ = ਗਾਉਂਦੇ ਰਹਿੰਦੇ ਹਾਂ ॥੨੮॥੧॥

ਸੁਧੁ = ਇਹ ਵਾਰ ਸੁਧ ਹੈ, ਇਸ ਉੱਤੇ ਕੋਈ ਵੀ ਕਲਮ ਚੁੱਕ ਕੇ ਅਦਲਾ ਬਦਲੀ ਨਹੀਂ ਕਰ ਸਕਦਾ।

# ਭਗਤ ਬਾਣੀ ਆਰੰਭ

[ਅੰਗ ੧੨੯੨]

## ਰਾਗੁ ਮਲਾਰ, ਬਾਣੀ ਭਗਤ ਨਾਮਦੇਵ ਜੀਉ ਕੀ;

## ੧ਓ ਸਤਿਗੁਰ ਪ੍ਰਸਾਦਿ ॥

ਰਾਗ ਮਲਾਰ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਭਗਤ ਨਾਮਦੇਵ ਜੀਉ = ਜੀ ਕੀ = ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਦਰਜ ਕਰਵਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਵਾਰ ਭਗਤ ਨਾਮਦੇਵ ਜੀ ਦੇ ਕੋਲ ਪੁੰਡਰਪੁਰ ਵਿਖੇ ਕੁਝ ਪ੍ਰੇਮੀ ਪੁਰਖਾਂ ਨੇ ਆ ਕੇ ਬੇਨਤੀ ਕੀਤੀ ਕਿ ਭਗਤ ਜੀ! ਸਾਨੂੰ ਕਿਸ ਦੀ ਸੇਵਾ ਕਰਨੀ ਚਾਹੀਦੀ ਹੈ, ਕਿਉਂਕਿ ਕੋਈ ਦੇਵੀ ਦੇਵਤੇ ਦੀ ਸੇਵਾ ਕਰਨ ਲਈ ਕਹਿੰਦਾ ਹੈ, ਕੋਈ ਪੱਥਰਾਂ ਦੀ ਪੂਜਾ ਬਾਬਤ ਕਹਿੰਦਾ ਹੈ, ਕੋਈ ਕਿਸੇ ਪੁਰਖ ਦਾ ਉਪਾਸ਼ਕ ਬਣਨ ਲਈ ਕਹਿੰਦਾ ਹੈ, ਇਸ ਲਈ ਕਿਰਪਾ ਕਰਕੇ ਤੁਸੀਂ ਦੱਸੋ ਕਿ ਕਿਸ ਦੀ ਸੇਵਾ ਕੀਤੀ ਸਫਲੀ ਹੈ। ਇਹ ਸੁਣ ਕੇ ਭਗਤ ਨਾਮਦੇਵ ਜੀ ਨੇ ਸ਼ਬਦ ਉਚਾਰਨ ਕੀਤਾ।

## ਸੇਵੀਲੇ ਗੋਪਾਲ ਰਾਇ; ਅਕੁਲ ਨਿਰੰਜਨ ॥

ਹੇ ਭਾਈ! ਜੋ ਅਕੁਲ = ਕੁਲਾਂ ਤੋਂ ਰਹਿਤ ਤੇ ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਹੈ **ਵਾ:** ਸ਼ੁੱਧ ਸਰੂਪ ਹੈ, ਉਸ ਗੋਪਾਲ = ਪ੍ਰਿਥਵੀ ਦੇ ਪਾਲਕ ਰਾਇ = ਪ੍ਰਕਾਸ਼ ਸਰੂਪ ਪਰਮੇਸ਼ਰ ਨੂੰ ਸੇਵੀਲੇ = ਸੇਵਨਾ ਕਰੋ ਅਤੇ ਉਸ ਦੇ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ :

## ਭਗਤਿ ਦਾਨੁ ਦੀਜੈ; ਜਾਚਹਿ ਸੰਤ ਜਨ ॥੧॥ਰਹਾਉ॥

ਹੇ ਪਰਮੇਸ਼ਰ! ਸਾਨੂੰ ਉਹ ਪ੍ਰੇਮ ਭਗਤਿ = ਭਗਤੀ ਦਾ ਦਾਨ ਦੀਜੈ = ਦੇਣਾ ਕਰੋ, ਜਿਸ ਪ੍ਰੇਮਾ-ਭਗਤੀ ਨੂੰ ਸੰਤ ਜਨ ਤੇਰੇ ਪਾਸੋਂ ਹਰ ਵਕਤ ਜਾਚਹਿ = ਮੰਗਦੇ ਰਹਿੰਦੇ ਹਨ ॥੧॥ਰਹਾਉ॥

## ਜਾਂਚੈ ਘਰਿ, ਦਿਗ ਦਿਸੈ ਸਰਾਇਚਾ;
## ਬੈਕੁੰਠ ਭਵਨ, ਚਿਤ੍ਰ ਸਾਲਾ; ਸਪਤ ਲੋਕ, ਸਾਮਾਨਿ ਪੂਰੀਅਲੇ ॥

('ਜਾਂ-ਚੈ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਜਾਂ = ਜਿਸ ਪਰਮੇਸ਼ਰ ਚੈ = ਦੇ ਘਰ ਦਿਗ ਦਿਸੈ = ਦਸੋਂ ਦਿਸ਼ਾਵਾਂ ਸਰਾਇਚਾ = ਕਨਾਤਾਂ ਹਨ **ਵਾ:** ਇੰਦਰ ਆਦਿ ਦਿਗ = ਦਿਗਪਾਲ[1] ਕਨਾਤਾਂ ਲਾਉਣ ਵਾਲੇ ਹਨ **ਵਾ:** ਜਿਸ ਦੇ ਘਰ ਵਿਚ ਦਿਸ਼ਾਵਾਂ ਰੂਪ ਕਨਾਤਾਂ ਨੂੰ ਤਾਨਣ ਵਾਲੇ ਦਿਗ = ਦਿਗਪਾਲ ਹਾਥੀ ਹਨ, **ਵਾ:** ਜਿਸ ਦੇ ਘਰ ਵਿਚ ਦਿਗ = ਦਿਸ਼ਾਵਾਂ

---

੧. **ਦਿਗਪਾਲ :** ਦਿਸ਼ਾ ਦੇ ਪਾਲਣ ਵਾਲਾ ਦੇਵਤਾ—ਪੁਰਾਣਾਂ ਅਨੁਸਾਰ ਦਸ ਦਿਸ਼ਾਵਾਂ ਦੇ ਪਾਲਕ ਦਸ ਦੇਵਤੇ ਇਹ ਹਨ : ਪੂਰਵ ਦਾ ਇੰਦਰ, ਅਗਨਿ ਕੋਣ ਦਾ ਅਗਨ, ਦੱਖਣ ਦਾ ਯਮ, ਨੈਰਿਤੀ ਕੋਣ ਦਾ ਨੈਰਿਤ ਰਾਖਸ, ਪੱਛਮ ਦਾ ਵਰੁਣ, ਵਾਯਵੀ ਕੋਣ ਦਾ ਵਾਯੂ, ਉੱਤਰ ਦਾ ਕੁਬੇਰ, ਈਸਾਨ ਦਾ ਸ਼ਿਵ, ਊਰਧ (ਉੱਪਰ ਵੱਲ) ਦਾ ਬ੍ਰਹਮਾ ਅਤੇ ਅਧੋ (ਹੇਠ ਵੱਲ) ਦਾ ਸ਼ੇਸ਼ਨਾਗ।

ਰੂਪੀ ਕਨਾਤਾਂ ਦਿਸੈ = ਦਿਸਦੀਆਂ ਹਨ। ਜਿਸ ਦਾ ਸਰਗੁਣ ਸਰੂਪ ਵਿਚ ਬੈਠਣ ਵਾਲਾ ਬੈਕੁੰਠ ਰੂਪੀ ਭਵਨ, ਸੁੰਦਰ ਚਿਤ੍ਰ = ਚਿਤ੍ਰਕਾਰੀ ਵਾਲਾ ਸਾਲਾ = ਘਰ ਹੈ, **ਵਾ:** ਸੁੰਦਰ ਤਸਵੀਰਾਂ ਨਾਲ ਸਜਿਆ ਹੋਇਆ ਬੈਕੁੰਠ ਰੂਪੀ ਘਰ ਹੈ **ਵਾ:** ਬੈਕੁੰਠ ਰੂਪੀ ਭਵਨ = ਘਰ ਸੁੰਦਰ ਚਿਤ੍ਰ = ਚਿਤਰੀ ਹੋਈ ਸਾਲਾ = ਜਗ੍ਹਾ ਹੈ, ਸਪਤ = ਸੱਤ ਉਪਰਲੇ ਤੇ ਸੱਤ ਹੇਠਲੇ ਲੋਕਾਂ ਵਿਚ ਸਾਮਾਨਿ = ਇੱਕੋ ਜਿਹਾ ਪੂਰੀਅਲੇ = ਪੂਰਿਆ ਹੋਇਆ ਹੈ **ਵਾ:** ਸੱਤ ਲੋਕ ਉਸ ਦੀਆਂ ਸਮਾਨ ਪੁਰੀਆਂ ਹਨ ਭਾਵ ਸਾਧਾਰਨ ਪੁਰੀਆਂ ਹਨ।

ਅਰਥਾਤ ਜਿਵੇਂ ਰਾਜਾ ਆਪਣੇ ਰਹਿਣ ਵਾਲੀ ਜਗ੍ਹਾ ਤੋਂ ਵੱਖਰੀ, ਬਾਹਰ ਕਿਤੇ ਹੋਰ ਜਗ੍ਹਾ ਵਿਚਰਣ ਵਾਸਤੇ ਜਾਵੇ ਤਾਂ ਉਹ ਆਪਣੀਆਂ ਪੁਰੀਆਂ ਵਿਚ ਜਾ ਕੇ ਵੀ ਕਈ ਵਾਰ ਨਿਵਾਸ ਕਰ ਲੈਂਦਾ ਹੈ, ਰਾਜੇ ਦੀਆਂ ਪੁਰੀਆਂ ਸਮਾਨ ਤੌਰ 'ਤੇ ਹੁੰਦੀਆਂ ਹਨ ਪਰ ਸਭ ਤੋਂ ਵੱਧ ਕੇ ਰਾਜੇ ਦਾ ਰਾਜ ਮਹਿਲ ਹੁੰਦਾ ਹੈ, ਇਸੇ ਪ੍ਰਕਾਰ ਪਾਤਸ਼ਾਹ ਰੂਪ ਪਰਮੇਸ਼ਰ ਦੀਆਂ ਸੱਤ ਲੋਕ ਸਮਾਨ ਪੁਰੀਆਂ ਹਨ ਤੇ ਸਭ ਤੋਂ ਸੁੰਦਰ ਚਿੱਤਰਕਾਰੀ ਵਾਲਾ ਬੈਕੁੰਠ ਰੂਪੀ ਮਹਿਲ ਹੈ।

## ਜਾਂਚੈ ਘਰਿ; ਲਛਿਮੀ ਕੁਆਰੀ ॥

ਜਾਂ = ਜਿਸ ਪਰਮੇਸ਼ਰ ਦੇ ਘਰ ਵਿਚ ਕੁਆਰੀ = ਕੁਮਾਰ ਅਵਸਥਾ ਵਾਲੀ ਲਛਿਮੀ = ਲੱਛਮੀ, ਮਾਇਆ ਰੱਖੀ ਹੋਈ ਹੈ, ਭਾਵ ਬ੍ਰਹਮ ਦੇ ਅਸੰਗ ਹੋਣ ਕਰਕੇ ਲਛਮੀ, ਮਾਇਆ ਚੜ੍ਹਦੀ ਜਵਾਨੀ ਵਾਲੀ, ਕੁਮਾਰ ਅਵਸਥਾ ਵਾਲੀ ਹੈ।

## ਚੰਦੁ ਸੂਰਜੁ ਦੀਵੜੇ, ਕਉਤਕੁ ਕਾਲੁ ਬਪੁੜਾ; ਕੋਟਵਾਲੁ ਸੁ ਕਰਾ ਸਿਰੀ ॥

(ਦੂਸਰਾ ਪਾਠ 'ਸੁਕਰਾ ਸਿਰੀ')

ਜਿਸ ਦੇ ਘਰ ਵਿਚ ਚੰਦੁ = ਚੰਦਰਮਾ ਤੇ ਸੂਰਜ ਦੋ ਦੀਵੜੇ = ਦੀਵੇ ਹਨ (ਚੰਦਰਮਾ ਰਾਤ ਦਾ ਦੀਵਾ ਹੈ, ਸੂਰਜ ਦਿਨ ਦਾ ਦੀਵਾ ਹੈ) ਜੋ ਬਪੁੜਾ = ਵਿਚਾਰਾ ਕਾਲ ਕਉਤਕੁ = ਕੌਤਕਾਂ ਦੇ ਕਰਨ ਵਾਲਾ **ਵਾ:** ਤਮਾਸ਼ਬੀਨ ਰੱਖਿਆ ਹੋਇਆ ਹੈ, ਸੁ = ਉਹ ਕੋਟਵਾਲੁ = ਠਾਣੇਦਾਰ (ਕੋਤਵਾਲ) ਬਣ ਕੇ ਸਿਰੀ = ਸਿਰ-ਬਸਿਰ ਭਾਵ ਸਾਰਿਆਂ ਦੇ ਪਾਸੋਂ ਕਰਾ = ਮਸੂਲ ਲੈਂਦਾ ਹੈ **ਵਾ:** ਉਹ ਸਾਰਿਆਂ ਦੇ ਸਿਰਾਂ ਉੱਤੇ ਲੋਕ ਦੰਡ, ਪਿੱਤਰ ਦੰਡ ਆਦਿ ਦਾ ਮਸੂਲ ਲਾਉਂਦਾ ਹੈਂ **ਵਾ:** ਜੋ ਸਿਰ-ਬਸਿਰ ਭਾਵ ਸਾਰਿਆ ਤੋਂ ਮਸੂਲ ਲੈਣ ਵਾਲਾ ਮੱਥੇ ਦਾ ਚੰਗਾ ਮੰਦਾ ਲੇਖ ਹੈ, ਉਹ ਕੋਤਵਾਲ ਹੈ **ਵਾ:** (ਕੋਤਵਾਲ ਸੁਕਰਾ ਸਿਰੀ) ਸਭ ਦੈਂਤਾਂ ਦਾ ਸਿਰੀ = ਸ਼ਿਰੋਮਣੀ ਭਾਵ ਗੁਰੂ ਸੁਕਰਾ = ਸ਼ੁਕਰਾਚਾਰੀਆ ਕੋਤਵਾਲ ਬਣਾਇਆ ਹੋਇਆ ਹੈ **ਵਾ:** (ਸੁਕਰਾ ਸਿਰੀ) ਜਿਸ ਪਰਮੇਸ਼ਰ ਦੀ ਸੁਕਰਾ (ਸ਼ੁਕਰ) = ਅਗਨੀ ਜੈਸੀ ਸਿਰੀ = ਸ਼ੋਭਾ ਹੈ, ਭਾਵ ਜੋ ਅਗਨੀ ਦੇ ਪ੍ਰਕਾਸ਼ ਵਾਂਗ ਚਮਕੀਲੇ ਸਰੂਪ ਵਾਲਾ ਹੈ।

## ਸੁ ਐਸਾ ਰਾਜਾ; ਸ੍ਰੀ ਨਰਹਰੀ ॥੧॥

ਸ੍ਰੀ = ਸੁਭਾਇਮਾਨ ਨਰਹਰੀ = ਨਰ ਸਿੰਘ ਆਦਿ ਰੂਪਾਂ ਨੂੰ ਧਾਰਨ ਵਾਲਾ **ਵਾ:** ਨਰਾਂ ਵਿੱਚੋਂ ਨਿਅੰਤਾ ਰੂਪ ਸੁ = ਉਹ ਪਰਮੇਸ਼ਰ ਐਸਾ = ਅਜਿਹਾ ਰਾਜਾ ਹੈ **ਵਾ:** ਉਹ ਰਾਜਾ = ਪ੍ਰਕਾਸ਼ ਸਰੂਪ ਪਰਮੇਸ਼ਰ ਅਜਿਹਾ ਹੈ ॥੧॥

## ਜਾਂਚੈ ਘਰਿ, ਕੁਲਾਲੁ ਬ੍ਰਹਮਾ, ਚਤੁਰ ਮੁਖੁ ਡਾਂਵੜਾ; ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥

('ਰਾਚੀ-ਲੇ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਜਾਂਚੈ = ਜਿਸ ਪਰਮੇਸ਼ਰ ਦੇ ਘਰ ਚਤੁਰ = ਚਾਰ ਮੁਖੁ = ਮੂੰਹਾਂ ਵਾਲਾ ਤੇ ਡਾਂਵੜਾ = ਸਰੀਰਾਂ ਦੇ ਕੱਦਾਂ ਰੂਪੀ ਡੌਲਾਂ ਭਾਵ ਸਰੀਰਾਂ ਨੂੰ ਘੜਨ, ਬਣਾਉਣ ਵਾਲਾ ਬ੍ਰਹਮਾ ਕੁਲਾਲੁ = ਘੁਮਿਆਰ ਰੱਖਿਆ ਹੋਇਆ ਹੈ,

**ਵਾ:** ਚਾਰ ਮੁੱਖਾਂ ਵਾਲਾ ਬਾਲਕਾ ਬ੍ਰਹਮਾ ਡੌਲਾਂ ਭਾਵ ਸਰੀਰ ਰੂਪੀ ਭਾਂਡੇ ਘੜਨ ਵਾਲਾ ਰੱਖਿਆ ਹੋਇਆ ਹੈ, ਜਿਨਿ = ਜਿਸ ਬ੍ਰਹਮਾ ਨੇ ਪਰਮੇਸ਼ਰ ਦੇ ਹੁਕਮ ਅਨੁਸਾਰ ਬਿਸੂ = ਸੰਪੂਰਨ ਸੰਸਾਰੁ = ਜਗਤ ਦੇ ਤਾਈਂ ਰਾਚੀਲੇ = ਰਚਨਾ ਕੀਤਾ ਹੈ।

ਜਿਵੇਂ ਰਾਜੇ ਮਹਾਰਾਜਿਆਂ ਦੇ ਦੀਵਾਨ ਵਿਚ ਚਿੱਤ ਨੂੰ ਖ਼ੁਸ਼ ਰੱਖਣ ਵਾਸਤੇ ਮਸਤਾਨੇ ਰੱਖੇ ਹੁੰਦੇ ਹਨ, ਇਸੇ ਪ੍ਰਕਾਰ :

## ਜਾਂ ਕੈ ਘਰਿ, ਈਸਰੁ ਬਾਵਲਾ, ਜਗਤ ਗੁਰੂ ਤਤ ਸਾਰਖਾ; ਗਿਆਨੁ ਭਾਖੀਲੇ ॥

('ਭਾਖੀ-ਲੇ' ਦਾ ਉਚਾਰਣ ਡੈਸ਼ ਲਗਾ ਕੇ)

ਜਾਂ = ਜਿਸ ਪਰਮੇਸ਼ਰ ਕੈ = ਦੇ ਘਰ ਵਿਚ ਈਸਰੁ = ਸ਼ਿਵਜੀ ਬਾਵਲਾ = ਮਸਤਾਨਾ[੧] ਰੱਖਿਆ ਹੋਇਆ ਹੈ, ਸ਼ਿਵ ਜੀ ਬਾਹਜ ਮਸਤਾਨੇ ਵਰਗਾ ਨਹੀਂ ਹੈ, ਜਗਤ = ਸੰਸਾਰ ਦਾ ਗੁਰੂ ਕਹਾਉਣ ਵਾਲੇ ਵਿਸ਼ਨੂੰ **ਵਾ:** ਜਗਤ ਦੇ ਗੁਰੂ = ਪੂਜਨੀਕ ਵਿਸ਼ਨੂੰ ਤਤ ਸਾਰਖਾ = ਸਰੀਖਾ ਭਾਵ ਵਰਗਾ ਹੀ ਸ਼ਿਵ ਜੀ ਗਿਆਨ ਭਾਖੀਲੇ = ਕਥਨ ਕਰਨ ਵਾਲਾ ਹੈ, ਭਾਵ ਸ਼ਿਵ ਜੀ ਮੌਤ ਦਾ ਗਿਆਨ ਦੇਣ ਵਾਲਾ ਹੈ **ਵਾ:** ਵਿਸ਼ਨੂੰ ਵਤ ਗਿਆਨ ਕਥਨ ਕਰਨ ਵਿਚ ਪੂਰਾ ਹੈ **ਵਾ:** ਜੋ ਜਗਤ = ਸੰਸਾਰ ਦਾ ਗੁਰੂ ਤਤ ਸਰੂਪ, ਸਾਰ = ਸਿਧਾਂਤ ਸਰੂਪ ਤੇ ਖਾ = ਅਕਾਸ਼ ਵਤ ਵਿਆਪਕ ਪਰਮੇਸ਼ਰ ਹੈ, ਉਸ ਦਾ ਗਿਆਨ ਕਥਨ ਕਰਨ ਵਾਲਾ ਹੈ।

## ਪਾਪੁ ਪੁੰਨੁ ਜਾਂਚੈ ਡਾਂਗੀਆ ਦੁਆਰੈ; ਚਿਤ੍ਰ ਗੁਪਤੁ ਲੇਖੀਆ ॥

('ਜਾਂ-ਚੈ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਜਾਂ ਚੈ = ਜਿਸ ਪਰਮੇਸ਼ਰ ਦੇ ਦੁਆਰੇ = ਦਰਵਾਜ਼ੇ ਉੱਤੇ ਪਾਪ ਪੁੰਨ ਰੂਪ ਦੋ ਡਾਂਗੀਆ = ਡਾਂਗਾਂ ਵਾਲੇ ਚੋਬਦਾਰ ਖੜੇ ਹਨ, ਚਿੱਤ੍ਰ ਤੇ ਗੁਪਤ ਦੋ ਲੇਖੀਆ = ਮੁਨਸ਼ੀ ਰੱਖੇ ਹਨ **ਵਾ:** ਚਿੱਤ੍ਰ ਤੇ ਗੁਪਤ ਕਰਮਾਂ ਦਾ ਹਿਸਾਬ ਕਿਤਾਬ ਲੇਖੀਆ = ਲਿਖਣ ਵਾਲੇ ਰੱਖੇ ਹਨ।

## ਧਰਮਰਾਇ; ਪਰੁਲੀ ਪ੍ਰਤਿਹਾਰੁ ॥ ਸੋੁ ਐਸਾ ਰਾਜਾ; ਸ੍ਰੀ ਗੋਪਾਲੁ ॥੨॥

ਧਰਮਰਾਇ = ਧਰਮਰਾਜਾ ਪਰੁਲੀ = ਪਰਲੋਂ ਦੇ ਕਰਨ ਵਾਲਾ ਪ੍ਰਤਿਹਾਰੁ = ਡਿਉਢੀ ਬਰਦਾਰ, ਦਰਬਾਨ, ਦਾਸ ਰੱਖਿਆ ਹੋਇਆ ਹੈ **ਵਾ:** ਪ੍ਰਤਿਹਾਰੁ = ਚਿੱਠੀ ਵਾਚਨ ਵਾਲਾ ਭਾਵ ਜੀਵਾਂ ਦੇ ਕਰਮਾਂ ਦਾ ਵੀਚਾਰ ਕਰਨ ਵਾਲਾ ਰੱਖਿਆ ਹੋਇਆ ਹੈ, ਜੋ ਸਭਨਾਂ ਤੋਂ ਸ੍ਰੀ = ਸ਼ਿਰੋਮਣੀ ਤੇ ਗੋਪਾਲੁ = ਪ੍ਰਿਥਵੀ ਦਾ ਪਾਲਕ ਪਰਮੇਸ਼ਰ ਹੈ, ਸੋੁ = ਉਹ ਇਕ ਐਸਾ = ਅਜਿਹਾ ਰਾਜਾ ਹੈ **ਵਾ:** ਜਿਵੇਂ ਪ੍ਰਤੱਖ ਰਾਜਿਆਂ ਦੇ ਰਾਜ ਦਰਬਾਰ ਵਿਚ ਜਸ ਗਾਉਣ ਵਾਸਤੇ ਢਾਡੀ ਰੱਖੇ ਹੁੰਦੇ ਹਨ, ਇਸੇ ਪ੍ਰਕਾਰ ਉਹ ਸ੍ਰੀ = ਸੁਭਾਇਮਾਨ ਗੋਪਾਲੁ = ਪਰਮੇਸ਼ਰ ਰੂਪ ਰਾਜਾ ਅਜਿਹਾ ਸਰਬ ਕਲਾ ਸਮਰੱਥ ਹੈ॥੨॥

## ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ; ਢਾਢੀਆ ਗਾਵੰਤ ਆਛੈ ॥

ਜਾਂ ਚੈ = ਜਿਸ ਪਰਮੇਸ਼ਰ ਦੇ ਘਰ ਵਿਚ ਨੰਦੀ, ਭ੍ਰਿੰਗੀ, ਟੋਣਾ, ਛੋਣਾ ਆਦਿ ਗਣ, ਦੇਵਤਿਆਂ ਦੇ ਹਾਹਾ ਹੂਹੂ ਗੰਧਰਬ = ਰਾਗੀ **ਵਾ:** ਗਣ = ਸਮੂਹ ਗੰਧਰਬ = ਦੇਵਤਿਆਂ ਦੇ ਹਾਹਾ ਹੂ ਹੂ ਆਦਿ ਰਾਗੀ ਤੇ ਬਪੁੜੇ = ਵਿਚਾਰੇ ਰਿਖੀ = ਰਿਸ਼ੀ ਮੁਨੀ ਆਦਿ ਸਾਰੇ ਢਾਡੀਆਂ ਦੀ ਨਿਆਈਂ ਆਛੈ = ਸੁੰਦਰ ਜਸ ਗਾਵੰਤ = ਗਾਉਣ ਵਾਲੇ ਰੱਖੇ ਹੋਏ ਹਨ **ਵਾ:** ਰਿਸ਼ੀ ਮੁਨੀ ਆਦਿ ਸਭਨਾਂ ਦਾ ਮਨ ਢਾਡੀ ਬਣ ਕੇ ਉਸ ਦਾ ਨਾਮ ਜਪਣ ਰੂਪ ਵਾਰਾਂ ਗਾਉਂਦਾ ਆਛੈ = ਹੈ।

---

੧. ਸ਼ਿਵ ਜੀ ਨੂੰ ਮਸਤਾਨਾ ਇਸ ਕਰਕੇ ਕਹਿੰਦੇ ਹਨ, ਕਿਉਂਕਿ ਉਸ ਨੇ ਆਪਣੇ ਸਰੀਰ ਉੱਤੇ ਸੁਆਹ ਆਦਿ ਲਾ ਕੇ ਮਸਤਾਨਿਆਂ ਵਾਲਾ ਸਰੂਪ ਬਣਾਇਆ ਹੁੰਦਾ ਹੈ।

ਜਿਵੇਂ ਰਾਜੇ ਦੇ ਪਾਸੋਂ ਬਹਿਰੂਪੀਏ ਜਾ ਕੇ ਰਾਜੇ ਨੂੰ ਖ਼ੁਸ਼ ਕਰਕੇ ਧਨ ਪਦਾਰਥ ਲਿਆਉਂਦੇ ਹਨ, ਇਸ ਪ੍ਰਕਾਰ :

**ਸਰਬ ਸਾਸਤ੍ਰ ਬਹੁਰੂਪੀਆ, ਅਨਗਰੂਆ ਆਖਾੜਾ;**
**ਮੰਡਲੀਕ, ਬੋਲ ਬੋਲਹਿ ਕਾਛੇ ॥**

ਸਰਬ = ਸਾਰੇ ਵੇਦ ਸ਼ਾਸਤ੍ਰ ਬਹੁਰੂਪੀਆ = ਬਟਰੂਪੀਏ, ਸ੍ਵਾਂਗੀ ਦੀ ਨਿਆਈਂ ਹਨ, ਭਾਵ ਅਨੇਕ ਤਰ੍ਹਾਂ ਕਰਕੇ ਹਰੀ ਨੂੰ ਕਥਨ ਕਰਦੇ ਹਨ ਸੰਸਾਰ ਰੂਪੀ ਅਨਗਰੂਆ = ਵੱਡਾ ਅਖਾੜਾ ਹੈ **ਵਾ:** ਇਹ ਸੰਸਾਰ ਮਾਨੋ ਉਸ ਦਾ ਅਨਗਰੂਆ = ਬਹੁਤ ਭਾਰੀ ਅਖਾੜਾ = ਪਹਿਲਵਾਨਾਂ ਦੀ ਕੁਸ਼ਤੀ ਵਾਲਾ ਥਾਂ ਹੈ, ਜਿਸ ਸੰਸਾਰ ਰੂਪੀ ਅਖਾੜੇ ਵਿਚ ਬੈਠ ਕੇ ਮੰਡਲੀਕ = ਮੰਡਲੀ ਵਾਲੇ ਰਾਜੇ **ਵਾ:** ਅਵਤਾਰ **ਵਾ:** ਮਹਾਤਮਾ ਜਨ ਕਾਛੇ = ਸੁੰਦਰ ਬੋਲ = ਬਚਨਾਂ ਨੂੰ ਬੋਲਹਿ = ਬੋਲਦੇ ਹਨ।

## ਦੂਸਰਾ ਅਰਥ

**ਸਰਬ ਸਾਸਤ੍ਰ ਬਹੁਰੂਪੀਆ,**

ਜਿਵੇਂ ਰਾਜੇ ਲੋਕਾਂ ਦੇ ਬਹੁਰੂਪੀਏ ਰੱਖੇ ਹੁੰਦੇ ਹਨ, ਜੋ ਕਦੇ ਕੋਈ ਲਿਬਾਸ ਧਾਰ ਕੇ ਆ ਜਾਂਦੇ ਹਨ, ਕਦੇ ਕੋਈ ਲਿਬਾਸ ਧਾਰ ਕੇ ਆ ਜਾਂਦੇ ਹਨ, ਇਸੇ ਪ੍ਰਕਾਰ ਪਰਮੇਸ਼ਰ ਦੇ ਸਾਰੇ ਵੇਦ ਸ਼ਾਸਤ੍ਰ ਬਟਰੂਪੀਏ ਦੀ ਨਿਆਈਂ ਹਨ ਜੋ ਅਨੇਕ ਤਰ੍ਹਾਂ ਕਰਕੇ ਹਰੀ ਨੂੰ ਕਥਨ ਕਰਦੇ ਹਨ, ਅਰਥਾਤ ਸਾਂਖ ਸ਼ਾਸਤ੍ਰ ਅਨੀਸ਼ਰਵਾਦੀ ਹੈ ਜੋ ਕੇਵਲ ਜੀਵ ਦੇ ਸਰੂਪ ਕਥਨ ਕਰਨ ਦਾ ਸ੍ਵਾਂਗ ਧਾਰੀ ਬੈਠਾ ਹੈ, ਨਿਆਏਂ ਸ਼ਾਸਤ੍ਰ ਈਸ਼ਰ ਨੂੰ ਕਰਤਾਪੁਣਾ ਸਿਧ ਕਰਨ ਵਿਚ ਰੂਪ ਧਾਰੀ ਬੈਠਾ ਹੈ, ਪੂਰਬ ਮੀਮਾਂਸਾ ਕਰਮਾਂ ਨੂੰ ਕਰਨ ਵਿਚ ਹੀ ਰੂਪ ਧਾਰੀ ਬੈਠਾ ਹੈ, ਵਿਸ਼ੇਸ਼ਕ ਕਾਲਵਾਦੀ ਹੋਣ ਕਰਕੇ ਕੇਵਲ ਕਾਲ ਨੂੰ ਹੀ ਕਥਨ ਕਰਨ ਵਿਚ ਰੂਪ ਧਾਰੀ ਬੈਠਾ ਹੈ, ਪਤੰਜਲ ਸ਼ਾਸਤ੍ਰ ਬਿਰਤੀ ਦੇ ਨਿਰੋਧ ਕਥਨ ਕਰਨ ਵਿਚ ਹੀ ਰੂਪ ਧਾਰੀ ਬੈਠਾ ਹੈ, ਵੇਦਾਂਤ ਸ਼ਾਸਤ੍ਰ ਗਿਆਨ ਨੂੰ ਕਥਨ ਕਰਨ ਵਿਚ ਰੂਪ ਧਾਰੀ ਬੈਠਾ ਹੈ, ਇਉਂ ਸਾਰੇ ਵੱਖੋ-ਵੱਖਰੇ ਰੂਪ ਨੂੰ ਕਥਨ ਕਰਦੇ ਹਨ।

**ਅਨਗਰੂਆ ਆਖਾੜਾ;**

ਜਿਵੇਂ ਰਾਜੇ ਲੋਕਾਂ ਕੋਲ ਬਹੁਤ ਭਾਰੀ ਭਾਵ ਖੁੱਲ੍ਹੀ ਜਗ੍ਹਾ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਾਉਣ ਲਈ ਹੁੰਦੀ ਹੈ, ਇਸੇ ਪ੍ਰਕਾਰ ਪਰਮੇਸ਼ਰ ਰੂਪ ਰਾਜੇ ਕੋਲ ਵੀ ਇਹ ਸੰਸਾਰ ਰੂਪੀ ਬਹੁਤ ਭਾਰੀ ਆਖਾੜਾ = ਸਭਾ ਲੱਗੀ ਹੋਈ ਹੈ।

**ਮੰਡਲੀਕ ਬੋਲ ਬੋਲਹਿ ਕਾਛੇ ॥**

ਜਿਵੇਂ ਮੰਡਲੀਕ = ਰਾਜਿਆਂ ਦੇ ਸੁਆਮੀ ਭਾਵ ਰਾਜਿਆਂ ਦੇ ਵੱਡੇ ਮਹਾਰਾਜੇ ਆਦਿਕਾਂ ਕੋਲ ਕਾਛੇ = ਸੁੰਦਰ ਬਚਨ ਬੋਲਣ ਵਾਸਤੇ ਅਹਿਲਕਾਰ ਰੱਖੇ ਹੁੰਦੇ ਹਨ।

ਇਸੇ ਪ੍ਰਕਾਰ ਪਰਮੇਸ਼ਰ ਰੂਪ ਸੱਚੇ ਪਾਤਸ਼ਾਹ ਦੇ ਕੋਲ ਮਹਾਤਮਾ ਰੂਪ ਅਹਿਲਕਾਰ ਸੁੰਦਰ ਨਾਮ ਰੂਪ ਬਚਨ ਬੋਲਣ ਵਾਸਤੇ ਰੱਖੇ ਹੋਏ ਹਨ।

**ਚਉਰ ਢੂਲ; ਜਾਂਚੈ ਹੈ ਪਵਣੁ ॥ ਚੇਰੀ ਸਕਤਿ; ਜੀਤਿ ਲੇ ਭਵਣੁ ॥**

ਜਾਂਚੈ = ਜਿਸ ਪਰਮੇਸ਼ਰ ਦੇ ਉਪਰ ਪਵਣੁ = ਪੌਣ ਰੂਪੀ ਚਉਰ = ਚੌਰ ਢੂਲ = ਢੁਲ ਰਿਹਾ ਹੈ **ਵਾ:** ਪੌਣ ਦੇਵਤਾ ਬ੍ਰਿਛਾਂ ਨੂੰ ਹਿਲਾ ਹਿਲਾ ਕੇ ਚੌਰ ਢੁਲਾ ਰਿਹਾ ਹੈ।

ਜਿਸ ਦੀ ਮਾਇਆ ਰੂਪੀ ਚੇਰੀ = ਦਾਸੀ ਨੇ ਆਪਣੀ ਸਕਤਿ = ਸ਼ਕਤੀ ਨਾਲ ਸਾਰੇ ਭਵਣੁ = ਲੋਕਾਂ ਨੂੰ ਜੀਤਿ = ਜਿੱਤ ਲੇ = ਲਿਆ ਹੈ।

## ਅੰਡ ਟੂਕ; ਜਾਚੈ ਭਸਮਤੀ ॥ ਸੋੁ ਐਸਾ ਰਾਜਾ; ਤ੍ਰਿਭਵਣ ਪਤੀ ॥੩॥

ਅੰਡ = ਬ੍ਰਹਿਮੰਡ ਦਾ ਟੂਕ = ਟੁਕੜਾ, ਪ੍ਰਿਥਵੀ **ਵਾ**: ਭਾਰਤ ਵਰਸ਼, ਜਾਂਚੈ = ਜਿਸ ਦੇ ਘਰ ਭਸਮਤੀ = ਚੁਲ੍ਹਾ ਹੈ, **ਵਾ**: ਜਿਵੇਂ ਚੁੱਲ੍ਹੇ ਦੀਆਂ ਦੋ ਵੱਟਾਂ ਹੁੰਦੀਆਂ ਹਨ, ਇਸੇ ਪ੍ਰਕਾਰ ਬ੍ਰਹਿਮੰਡ ਦਾ ਉਪਰਲਾ ਟੁਕੜਾ ਆਕਾਸ਼ ਤੇ ਹੇਠਲਾ ਟੁਕੜਾ ਪਾਤਾਲ ਇਹ ਦੋਵੇਂ ਬ੍ਰਹਿਮੰਡ ਰੂਪੀ ਚੁੱਲ੍ਹੇ ਦੀਆਂ ਵੱਟਾਂ ਹਨ ਅਰਥਾਤ ਜਿਸ ਪ੍ਰਕਾਰ ਚੁੱਲ੍ਹੇ ਉੱਤੇ ਤਿਆਰ ਕੀਤਾ ਹੋਇਆ ਭੋਜਨ ਹਰ ਕੋਈ ਖਾਣਾ ਕਰਦਾ ਹੈ, ਇਸੇ ਪ੍ਰਕਾਰ ਭਾਰਤ ਖੰਡ ਉੱਤੇ ਰਹਿ ਕੇ ਕੀਤੇ ਕਰਮਾਂ ਅਨੁਸਾਰ ਸਾਰੇ ਜੀਵ ਫਲ ਭੋਗਦੇ ਹਨ **ਵਾ**: ਇਸ ਭਾਰਤ ਖੰਡ ਦੀ ਭੂਮੀ ਉੱਤੇ ਕੀਤੇ ਹੋਏ ਸਕਾਮ, ਨਿਸ਼ਕਾਮ ਕਰਮਾਂ ਦਾ ਫਲ ਜੀਵ ਹੋਰਨਾਂ ਅਸਥਾਨਾਂ ਉੱਤੇ ਜਾ ਕੇ ਭੋਗਦੇ ਹਨ।

ਜੋ ਤ੍ਰਿਭਵਣ = ਤਿੰਨੇ ਲੋਕਾਂ ਦਾ ਪਤੀ = ਸੁਆਮੀ ਪਰਮੇਸ਼ਰ ਹੈ, ਸੋੁ = ਉਹ ਐਸਾ = ਅਜਿਹਾ ਰਾਜਾ ਹੈ **ਵਾ**: ਉਹ ਤਿੰਨੇ ਲੋਕਾਂ ਦਾ ਪਤੀ ਰਾਜਾ ਪਰਮੇਸ਼ਰ ਐਸਾ ਸਰਬ ਕਲਾ ਸਮਰੱਥ ਹੈ॥੩॥

## ਜਾਂਚੈ ਘਰਿ ਕੂਰਮਾ ਪਾਲੁ; ਸਹਸ੍ਰ ਫਨੀ, ਬਾਸਕੁ ਸੇਜਵਾਲੂਆ ॥

ਜਾਂਚੈ = ਜਿਸ ਪਰਮੇਸ਼ਰ ਦੇ ਘਰ ਵਿਚ ਕੂਰਮਾ[1] = ਕੱਛੂ ਮਾਨੋ ਪਾਲੁ = ਪਲੰਘ ਬਣਿਆ ਹੋਇਆ ਹੈ, ਸਰਸ੍ਰ = ਹਜ਼ਾਰਾਂ ਫਨੀ = ਫਣਾਂ (ਸਿਰੀਆਂ) ਵਾਲਾ ਸ਼ੇਸ਼ਨਾਗ ਸੇਜਾ ਬਣਿਆ ਹੋਇਆ ਹੈ ਅਤੇ ਬਾਸਕ ਨਾਗ ਸੇਜਵਾਲੂਆ = ਸੇਜਬੰਦ ਹੈ ਜਿਸ ਨਾਲ ਸੇਜਾ ਬੰਨ੍ਹੀਦੀ ਹੈ।

## ਅਠਾਰਹ ਭਾਰ ਬਨਾਸਪਤੀ, ਮਾਲਣੀ;
## ਛਿਨਵੈ ਕਰੋੜੀ ਮੇਘ ਮਾਲਾ, ਪਾਣੀ ਹਾਰੀਆ ॥

ਅਠਾਰਹ = ਅਠਾਰਾਂ[2] ਭਾਰ ਵਾਲੀ ਬਨਸਪਤੀ ਫੁੱਲ ਚੜ੍ਹਾਉਣ ਵਾਸਤੇ ਮਾਲਣੀ = ਮਾਲਣ ਰੱਖੀ ਹੋਈ ਹੈ, ਛਿਨਵੈ = ਛਿਆਨਵੇਂ ਕਰੋੜੀ = ਕਰੋੜ ਮੇਘ = ਬੱਦਲਾਂ ਦੀਆਂ ਮਾਲਾ = ਪੰਗਤੀਆਂ, ਕਤਾਰਾਂ (ਬੱਦਲਾਂ ਦੇ ਰੰਗ) ਪਾਨੀ ਹਾਰੀਆ = ਪਾਣੀ ਭਰਨ ਵਾਲੀਆਂ ਦਾਸੀਆਂ ਰੱਖੀਆਂ ਹੋਈਆਂ ਹਨ।

## ਨਖ ਪ੍ਰਸੇਵ; ਜਾਚੈ ਸੁਰਸਰੀ ॥ ਸਪਤ ਸਮੁੰਦ; ਜਾਂਚੈ ਘੜ ਥਲੀ ॥

(ਦੂਸਰਾ ਪਾਠ 'ਘੜਥਲੀ' ਹੈ)

ਨਖ = ਨਹੁੰਆਂ ਦਾ ਪ੍ਰਸੇਵ = ਪਸੀਨਾ ਹੀ ਜਾਚੈ = ਜਿਸ ਦੇ ਘਰ ਵਿਚ ਸੁਰਸਰੀ = ਗੰਗਾ ਹੈ।[3] ਸਪਤ =

---

੧. ਭਾਗਵਤ ਵਿਚ ਕਥਾ ਆਉਂਦੀ ਹੈ ਕਿ ਜਿਸ ਵੇਲੇ ਦੇਵਤੇ ਅਤੇ ਦੈਂਤ ਖੀਰ ਸਮੁੰਦ੍ਰ ਰਿੜਕਣ ਲੱਗੇ ਸਨ, ਉਸ ਵੇਲੇ ਮੰਦਰਾਚਲ ਪਰਬਤ ਨੂੰ ਮਧਾਨੀ ਬਣਾਉਣਾ ਕੀਤਾ ਸੀ, ਪਰ ਮੰਦਰਾਚਲ ਪਰਬਤ ਰੂਪ ਮਧਾਨੀ ਇਤਨੀ ਭਾਰੀ ਸੀ ਕਿ ਉਹ ਥੱਲੇ ਪਾਤਾਲ ਵੱਲ ਨੂੰ ਧਸਣ ਲੱਗੀ, ਉਸ ਵੇਲੇ ਵਿਸ਼ਨੂੰ ਨੇ ਕੱਛੂ ਦਾ ਰੂਪ ਧਾਰ ਕੇ ਮੰਦਰਾਚਲ ਪਰਬਤ ਦੇ ਹੇਠ ਆਪਣੀ ਪਿੱਠ ਲਾਉਣਾ ਕੀਤੀ ਸੀ, ਜਿਸ ਤੋਂ ਆਸਾਨੀ ਨਾਲ ਸਮੁੰਦ੍ਰ ਰਿੜਕਣ ਦਾ ਕਾਰਜ ਆਰੰਭ ਹੋਇਆ ਸੀ, ਵਿਆਸ ਰਿਸ਼ੀ ਜੀ ਨੇ ਲਿਖਿਆ ਹੈ ਕਿ ਕੱਛੂ ਦੀ ਪਿੱਠ ਲੱਖ ਜੋਜਨ (ਚਾਰ ਲੱਖ ਕੋਹ) ਦੀ ਸੀ।

੨. ੩੨੯੦ ਤੋਲੇ ਦਾ ਇਕ ਭਾਰ ਹੁੰਦਾ ਹੈ, ਇਕ ਜਾਤੀ ਦੇ ਸਾਰੇ ਬ੍ਰਿਛਾਂ ਵਿੱਚੋਂ ਇਕ ਇਕ ਪੱਤਾ ਲੈਣਾ, ਅਮਰੂਦ ਦੇ ਬ੍ਰਿਛ ਭਾਵੇਂ ਕਿਤਨੇ ਹਨ, ਪਰ ਇਕ ਪੱਤਾ ਅਮਰੂਦ ਦਾ ਲੈਣਾ, ਨਿੰਮ ਦੇ ਬ੍ਰਿਛ ਭਾਵੇਂ ਕਿਤਨੇ ਹਨ, ਪਰ ਇਕ ਪੱਤਾ ਲੈਣਾ ਅਰਥਾਤ ਸਤਿਜੁਗ ਦੇ ਵਿਚ ੧੬ ਮਣ ਦਾ ਭਾਰ ਮੰਨਦੇ ਸਨ, ਤ੍ਰੇਤੇ ਵਿਚ ੧੨ ਮਣ ਦਾ ਭਾਰ ਮੰਨਦੇ ਸਨ, ਦੁਆਪਰ ਵਿਚ ੮ ਮਣ ਦਾ ਭਾਰ ਮੰਨਦੇ ਸਨ, ਹੁਣ ਕਲਿਜੁਗ ਵਿਚ ੪ ਮਣ ਦਾ ਭਾਰ ਮੰਨਦੇ ਹਨ।

੩. ਇਕ ਵਾਰ ਨਾਰਦ ਮੁਨੀ ਜੀ ਨੇ ਪ੍ਰੇਮਾ-ਭਗਤੀ ਵਿਚ ਮਸਤ ਹੋ ਕੇ ਭਗਵਾਨ ਵਿਸ਼ਨੂੰ ਜੀ ਦੇ ਅੱਗੇ ਵੀਣਾ ਵਜਾ ਕੇ ਅਜਿਹਾ ਸੁੰਦਰ ਰਾਗ ਗਾਇਣ ਕੀਤਾ, ਜੋ ਸੁਣਦਿਆਂ ਸਾਰ ਹੀ ਵਿਸ਼ਨੂੰ ਜੀ ਅਤਿਅੰਤ ਪ੍ਰਸੰਨ ਹੋਏ ਤੇ ਐਸੇ ਦ੍ਰਵੀ-ਭੂਤ ਹੋਏ ਜੋ ☛

ਸੱਤ ਸਮੁੰਦ = ਸਮੁੰਦ੍ਰ ਜਾਂਚੈ = ਜਿਸ ਦੇ ਘੜ = ਘੜੇ ਰੱਖਣ ਵਾਲਾ ਥਲੀ = ਅਸਥਾਨ ਹੈ **ਵਾ:** ਘੜਥਲੀ = ਘੜਵੰਜੀ ਹੈ।

## ਏਤੇ ਜੀਅ; ਜਾਂਚੈ ਵਰਤਣੀ ॥ ਸੋੁ ਐਸਾ ਰਾਜਾ; ਤ੍ਰਿਭਵਣ ਧਣੀ ॥੪॥

ਏਤੇ = ਇਤਨੇ ਜੀਅ = ਜੀਵ ਜਾਂਚੈ = ਜਿਸ ਦੇ ਘਰ ਵਿਚ ਵਰਤਣੀ = ਵਸਤੂ ਵਲੇਵਾ ਹੈ, ਭਾਵ ਵਰਤਣ ਵਾਸਤੇ ਵਸਤੂਆਂ ਰੱਖੀਆਂ ਹੋਈਆਂ ਹਨ।

ਜੋ ਤ੍ਰਿਭਵਣ = ਤਿੰਨੇ ਲੋਕਾਂ ਦਾ ਧਣੀ = ਮਾਲਕ ਪਰਮੇਸ਼ਰ ਹੈ, ਸੋੁ = ਉਹ ਐਸਾ = ਅਜਿਹਾ ਰਾਜਾ ਹੈ ॥੪॥

## ਜਾਂਚੈ ਘਰਿ ਨਿਕਟ ਵਰਤੀ, ਅਰਜਨੁ ਧ੍ਰੂ ਪ੍ਰਹਲਾਦੁ, ਅੰਬਰੀਕੁ ਨਾਰਦੁ ਨੇਜੈ; ਸਿਧ ਬੁਧ ਗਣ ਗੰਧਰਬ, ਬਾਨਵੈ ਹੇਲਾ ॥

ਜਿਵੇਂ ਪ੍ਰਤੱਖ ਰਾਜਿਆਂ ਦੇ ਘਰ ਵਿਚ ਅਹਿਲਕਾਰ, ਵਜ਼ੀਰ ਆਦਿ ਨਿਕਟਵਰਤੀ ਹੁੰਦੇ ਹਨ, ਇਸੇ ਪ੍ਰਕਾਰ ਜਾਂਚੈ = ਜਿਸ ਦੇ ਘਰ ਵਿਚ ਇਹ ਸਾਰੇ ਨਿਕਟ ਵਰਤੀ = ਨਜ਼ਦੀਕ ਰਹਿਣ ਵਾਲੇ ਹਨ, ਅਰਜਨ, ਧ੍ਰੂ ਭਗਤ, ਪ੍ਰਹਿਲਾਦ, ਅੰਬਰੀਕ ਰਾਜਾ, ਨਾਰਦ ਮੁਨੀ, ਨੇਜੈ = ਨੇਜ਼ਿਆਂ ਵਾਲੀ ਫ਼ੌਜ ਜਾਂ ਨੇਜ਼ਾ ਭਗਤ **ਵਾ:** ਨਾਰਦ ਮੁਨੀ ਆਦਿ ਨਿਸਚੇ ਵਾਲੇ ਨੇਜੈ = ਪ੍ਰਗਟ ਹੀ ਹਨ,

ਚੌਰਾਸੀ ਸਿੱਧ **ਵਾ:** ਮੋਖ ਅਵਸਥਾ ਵਾਲੇ, ਬੁਧ = ਬੋਧਾ ਅਵਤਾਰ ਜਾਂ ਬੁੱਧ ਨਛੱਤਰ ਆਦਿ **ਵਾ:** ਬੁਧ = ਗਿਆਨਵਾਨ ਪੁਰਖ, ਟੋਣਾ-ਛੋਣਾ ਆਦਿ ਸ਼ਿਵਜੀ ਦੇ ਗਣ, ਗੰਧਰਬ = ਦੇਵਤਿਆਂ ਦੇ ਰਾਗੀ ਆਦਿ ਇਹ ਸਾਰੇ ਹੇਲਾ = ਹੱਲਾ ਕਰਨ ਵਾਲੇ ਬਾਨਵੈ = ਬਣ ਰਹੇ ਹਨ **ਵਾ:** ਇਹ ਸਾਰਾ ਹੇਲਾ = ਖੇਲਾ ਬਣ ਰਿਹਾ ਹੈ **ਵਾ:** ਬਾਨਵੈ = ਬਵੰਜਾ ਬੀਰ ਇਹ ਸਾਰੇ ਹੇਲਾ (ਹੇਰਾ) = ਸ਼ਿਕਾਰੀਆਂ ਦੀ ਨਿਆਈਂ ਰੱਖੇ ਹੋਏ ਹਨ **ਵਾ:** ਬਵੰਜਾ ਬੀਰ ਸ਼ਿਕਾਰ ਗਾਹ ਦੇ ਅੰਦਰ ਹੇਲਾ = ਖੇਲਾਂ ਕਰਨ ਵਾਸਤੇ ਰੱਖੇ ਹੋਏ ਹਨ।

## ਏਤੇ ਜੀਅ; ਜਾਂ ਚੈ ਹਹਿ ਘਰੀ ॥ ਸਰਬ ਬਿਆਪਿਕ; ਅੰਤਰ ਹਰੀ ॥

ਏਤੇ = ਇਤਨੇ ਜੀਅ = ਜੀਵ ਜਾਂਚੈ = ਜਿਸ ਦੇ ਘਰੀ = ਘਰ ਵਿਚ ਹਹਿ = ਹਨ।

ਉਹ ਹਰੀ = ਪਰਮੇਸ਼ਰ ਆਪ ਹੀ ਸਰਬ = ਸਾਰਿਆਂ ਦੇ ਅੰਤਰ = ਅੰਦਰ ਬਿਆਪਿਕ = ਪਰੀਪੂਰਨ ਹੈ।

## ਪ੍ਰਣਵੈ ਨਾਮਦੇਉ; ਤਾਂ ਚੀ ਆਣਿ ॥ ਸਗਲ ਭਗਤ; ਜਾ ਚੈ ਨੀਸਾਣਿ ॥੫॥੧॥

ਭਗਤ ਨਾਮਦੇਉ = ਨਾਮਦੇਵ ਜੀ ਪ੍ਰਣਵੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਅਸੀਂ ਤਾਂ ਚੀ = ਉਸ ਪਰਮੇਸ਼ਰ ਦੀ ਆਣਿ = ਸੌਂਹ (ਸੁਗੰਦ) ਖਾ ਕੇ ਕਹਿੰਦੇ ਹਾਂ **ਵਾ:** ਹੇ ਭਾਈ! ਉਸ ਪਰਮੇਸ਼ਰ ਦੀ ਆਣਿ = ਓਟ ਲੈਣਾ ਕਰੋ।

ਸਗਲ = ਸਾਰੇ ਭਗਤ ਜਾਚੈ = ਜਿਸ ਪਰਮੇਸ਼ਰ ਦੇ ਨੀਸਾਣਿ = ਧੌਂਸੇ ਵਜਾਉਣ ਵਾਲੇ ਨਗਾਰਚੀ ਰੱਖੇ ਹੋਏ ਹਨ, ਭਾਵ ਸਾਰੇ ਭਗਤਾਂ ਦੇ ਅੰਦਰ ਹਰੀ ਦੇ ਜੱਸ ਦੀ ਧੁਨੀ ਪ੍ਰਗਟ ਹੋ ਰਹੀ ਹੈ **ਵਾ:** ਜਿਸ ਪਰਮੇਸ਼ਰ

---

☛ ਪੈਰਾਂ ਦੇ ਨਹੁੰਆਂ ਵਿੱਚੋਂ ਜਲ ਨਿਕਲ ਪਿਆ, ਉਹ ਪਾਣੀ ਨਾਰਦ ਮੁਨੀ ਆਪਣੇ ਪਿਤਾ ਬ੍ਰਹਮਾ ਦੇ ਪਾਸ ਲੈ ਆਇਆ। ਉਸ ਜਲ ਨੂੰ ਬ੍ਰਹਮਾ ਜੀ ਨੇ ਕਮੰਡਲ ਵਿਚ ਪਾ ਕੇ ਰੱਖ ਲਿਆ।

ਜਿਸ ਵੇਲੇ ਫੇਰ ਵਿਸ਼ਨੂੰ ਜੀ ਨੇ ਬਾਵਨ ਅਵਤਾਰ ਧਾਰਿਆ ਤਾਂ ਉਸੇ ਹੀ ਜਲ ਨਾਲ ਬ੍ਰਹਮਾ ਜੀ ਨੇ ਚਰਨ ਧੋਤੇ ਸਨ। ਤਪੱਸਵੀ ਭਗੀਰਥ ਦੇ ਉੱਦਮ ਸਦਕਾ ਉਹੋ ਜਲ ਹੁਣ ਮਾਤ ਲੋਕ ਵਿਚ ਗੰਗਾ ਦਾ ਪਰਵਾਹ ਹੋ ਕੇ ਚੱਲ ਰਿਹਾ ਹੈ।

ਦੀ ਪ੍ਰਾਪਤੀ ਦੇ ਗਿਆਨ ਰੂਪੀ ਨੀਸਾਣਿ = ਨਗਾਰੇ ਨੂੰ ਪ੍ਰਗਟ ਕਰਨ ਵਾਲੇ ਹਨ **ਵਾ:** ਜਿਸ ਦੇ ਸਾਰੇ ਭਗਤ ਨੀਸਾਣਿ = ਪ੍ਰਗਟ ਹੋ ਰਹੇ ਹਨ ॥੫॥੧॥

## ਮਲਾਰ ॥

**ਉਥਾਨਕਾ :** ਜਿਸ ਵਕਤ ਭਗਤ ਨਾਮਦੇਵ ਜੀ ਆਪਣੇ ਨਗਰ ਨਰਸੀ ਬਾਮਣੀ ਤੋਂ ਚੱਲ ਕੇ ਪੰਜਾਬ ਵੱਲ ਨੂੰ ਆਉਣ ਲੱਗੇ ਸਨ, ਤਦੋਂ ਹਜ਼ੂਰ ਸਾਹਿਬ ਜੀ ਤੋਂ ਤਕਰੀਬਨ ੭੦ ਕਿਲੋਮੀਟਰ ਔਂਡੇ ਸ਼ਹਿਰ ਆਏ, ਉਥੇ ਨਾਗਨਾਥ ਨਾਮ ਦੇ ਮੰਦਰ ਵਿਚ ਗਏ, ਉਸ ਸਮੇਂ ਉਥੇ ਆਰਤੀ ਹੋ ਰਹੀ ਸੀ। ਭਗਤ ਨਾਮਦੇਵ ਜੀ ਵੀ ਆਰਤੀ ਵਿਚ ਖੜ ਕੇ ਛੈਣੇ ਵਜਾਉਣ ਲੱਗ ਪਏ।[1] ਉਥੇ ਖੜੇ ਪਾਂਡਿਆਂ ਨੇ ਭਗਤ ਜੀ ਨਾਲ ਈਰਖਾ ਕਰ ਕੇ ਉਨ੍ਹਾਂ ਕੋਲੋਂ ਛੈਣੇ ਖੋਹ ਲਏ ਅਤੇ ਸ਼ੂਦਰ ਸ਼ੂਦਰ ਕਹਿ ਕੇ ਬਾਹਰ ਕੱਢ ਦਿੱਤਾ, ਤਦੋਂ ਭਗਤ ਨਾਮਦੇਵ ਜੀ ਉਸ ਮੰਦਰ ਦੇ ਪਿਛਲੇ ਪਾਸੇ ਜਾ ਕੇ ਬੈਠ ਗਏ ਅਤੇ ਪਰਮਾਤਮਾ ਦੇ ਸਨਮੁਖ ਬੇਨਤੀ ਪੂਰਬਕ ਇਹ ਸ਼ਬਦ ਉਚਾਰਨ ਕੀਤਾ।

## ਮੋਕਉ ਤੂੰ ਨ ਬਿਸਾਰਿ; ਤੂ ਨ ਬਿਸਾਰਿ ॥

ਹੇ ਮੇਰੇ ਪਰਮੇਸ਼ਰ ! ਮੋਕਉ = ਮੈਨੂੰ ਤੂੰ ਨਾ ਬਿਸਾਰਿ = ਭੁਲਾਉਣਾ ਕਰ, ਤੂੰ ਨਾ ਬਿਸਾਰਿ = ਭੁਲਾਉਣਾ ਕਰ।

## ਤੂ ਨ ਬਿਸਾਰੇ; ਰਾਮਈਆ ॥੧॥ਰਹਾਉ॥

ਹੇ ਰਾਮਈਆ = ਰਮੇ ਹੋਏ ਪਰਮੇਸ਼ਰ ! ਮੈਨੂੰ ਤੂੰ ਨਾ ਬਿਸਾਰੇ = ਭੁਲਾਉਣਾ ਕਰ **ਵਾ:** ਮਨ, ਬਾਣੀ, ਸਰੀਰ ਕਰਕੇ ਮੈਨੂੰ ਤੂੰ ਨਾ ਭੁਲਾਉਣਾ ਕਰ ॥੧॥ ਰਹਾਉ ॥

## ਆਲਾਵੰਤੀ ਇਹੁ ਭ੍ਰਮੁ ਜੋਹੈ; ਮੁਝ ਊਪਰਿ ਸਭ ਕੋਪਿਲਾ ॥

(ਦੂਸਰਾ ਪਾਠ 'ਜੋ ਹੈ')

ਆਲਾਵੰਤੀ = ਘਰ ਭਾਵ ਮੰਦਰ ਵਾਲੇ ਪਾਂਡੇ ਇਹ ਮੈਨੂੰ ਭਰਮ ਕਰਕੇ ਸ਼ੂਦਰ ਜੋਹੈ = ਦੇਖਦੇ ਹਨ **ਵਾ:** ਜੋਹੈ = ਤਾੜਦੇ ਹਨ **ਵਾ:** ਮੰਦਰ ਵਾਲੇ ਪਾਂਡਿਆਂ ਨੂੰ ਜੋ ਇਹ ਭਰਮ ਹੈ ਕਿ ਇਹ ਸ਼ੂਦਰ ਹੈ, ਅਤੇ ਸਭ = ਸਾਰੇ ਹੀ ਮੁਝ = ਮੇਰੇ ਊਪਰਿ = ਉੱਤੇ ਕੋਪਿਲਾ = ਕ੍ਰੋਧਵਾਨ, ਗ਼ੁੱਸੇ ਹੁੰਦੇ ਹਨ।

## ਸੂਦੁ ਸੂਦੁ ਕਰਿ ਮਾਰਿ ਉਠਾਇਓ; ਕਹਾ ਕਰਉ ਬਾਪ ਬੀਠੁਲਾ ॥੧॥

ਹੇ ਪਰਮੇਸ਼ਰ ! ਮੈਨੂੰ ਪਾਂਡਿਆਂ ਨੇ ਸੂਦੁ ਸੂਦੁ = ਸ਼ੂਦਰ ਸ਼ੂਦਰ ਕਹਿ ਕਰਿ = ਕਰ ਕੇ ਮਾਰ ਕੇ ਦੇਹੁਰੇ ਦੇ ਅਗਲੇ ਪਾਸੇ ਤੋਂ ਉਠਾਇਓ = ਉਠਾ ਦਿੱਤਾ ਹੈ, ਹੇ ਬਾਪ = ਪਿਤਾ ਰੂਪ ਬੀਠੁਲਾ = ਪਰਮੇਸ਼ਰ ! ਦੱਸੋ ਮੈਂ ਇਕੱਲਾ ਹੁਣ ਕਹਾ = ਕੀ ਕਰਉ = ਕਰਾਂ ॥੧॥

---

੧. ਮੰਦਰ ਦੇ ਪੁਜਾਰੀਆਂ ਨੇ ਮੰਦਰ ਘੁੰਮਣ ਤੋਂ ਬਾਅਦ ਨਾਮਦੇਵ ਜੀ ਦਾ ਪ੍ਰਭਾਵ ਤਾਂ ਕਬੂਲਿਆ ਹੀ ਹੈ, ਪਰ ਆਪਣੀ ਗ਼ਲਤੀ ਛੁਪਾਉਣ ਵਾਸਤੇ ਨਾਲ ਇਕ ਝੂਠ ਬੋਲਣ ਦਾ ਪਾਪ ਵੀ ਕੀਤਾ ਹੈ ਕਿ ਨਾਮਦੇਵ ਮੰਦਰ ਵਿਚ ਜੁੱਤੀ ਪਾ ਕੇ ਆਇਆ ਸੀ, ਅਸੀਂ ਤਾਂ ਧੱਕੇ ਮਾਰ ਕੇ ਬਾਹਰ ਕੱਢਿਆ ਸੀ। ਜਿਹੜਾ ਨਾਮਦੇਵ ਬਚਪਨ ਤੋਂ ਮੰਦਰ ਵਿਚ ਜਾਣ ਦਾ ਆਦੀ ਹੈ, ਕੀ ਉਸ ਨੂੰ ਇਸ ਮਰਯਾਦਾ ਦਾ ਪਤਾ ਨਹੀਂ ਸੀ ਕਿ ਮੰਦਰ ਵਿਚ ਜੁੱਤੀ ਪਾ ਕੇ ਨਹੀਂ ਜਾਈਦਾ। ਪਰ ਇਹ ਗੱਲ ਹੈ ਭੀ ਨਹੀਂ ਹੈ ਕੇਵਲ ਆਪਣੀ ਗ਼ਲਤੀ 'ਤੇ ਪੜਦਾ ਪਾਉਣ ਲਈ ਕਹੀ ਗੱਲ ਨੂੰ ਅੱਗੇ ਤੋਂ ਅੱਗੇ ਕਈ ਲਿਖਾਰੀਆਂ ਨੇ ਲਿਖ ਦਿੱਤਾ ਹੈ, ਪਰ ਗੁਰਬਾਣੀ ਵਿਚ ਭਗਤ ਨਾਮਦੇਵ ਜੀ ਨੇ ਖ਼ੁਦ ਐਸਾ ਲਿਖਿਆ ਹੈ, ਜੈਸਾ ਕਿ :

**ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥** *(ਰਾਗੁ ਭੈਰਉ, ਅੰਗ ੧੧੬੭)*

ਇਹ ਸੁਣ ਕੇ ਭਗਵਾਨ ਜੀ ਅਕਾਸ਼ ਬਾਨੀ ਦੁਆਰਾ ਕਹਿਣ ਲੱਗੇ ਕਿ ਹੇ ਨਾਮਦੇਵ! ਮੈਂ ਤੈਨੂੰ ਅਖ਼ੀਰ ਦੇ ਸਮੇਂ ਮੁਕਤ ਕਰ ਦੇਵਾਂਗਾ, ਜੇ ਇਹ ਤੇਰੀ ਨਿਰਾਦਰੀ ਕਰਦੇ ਹਨ ਤਾਂ ਸਹਾਰ ਲੈਣਾ ਕਰ। ਇਹ ਸੁਣ ਕੇ ਭਗਤ ਨਾਮਦੇਵ ਜੀ ਕਹਿਣ ਲੱਗੇ:

## ਮੂਏ ਹੂਏ, ਜਉ ਮੁਕਤਿ ਦੇਹੁਗੇ; ਮੁਕਤਿ ਨ ਜਾਨੈ, ਕੋਇਲਾ ॥

('ਦੇਹੁ-ਗੇ' ਡੈਸ਼ ਲਗਾ ਕੇ ਉਚਾਰਣ ਹੈ)

ਮੈਨੂੰ ਮੂਏ = ਮਰੇ ਹੂਏ = ਹੋਏ ਨੂੰ ਜਉ = ਜੇਕਰ ਤੂੰ ਮੁਕਤਿ = ਮੁਕਤੀ ਦੇਹੁਗੇ = ਦੇਵੇਂਗਾ, ਤਾਂ ਉਹ ਮੁਕਤਿ = ਮੁਕਤੀ ਦਿੱਤੀ ਹੋਈ ਨੂੰ ਕੋਇਲਾ = ਕੋਈ ਵੀ ਨ = ਨਹੀਂ ਜਾਨੈ = ਜਾਣੇਗਾ।

## ਏ ਪੰਡੀਆ, ਮੋਕਉ ਢੇਢ ਕਹਤ; ਤੇਰੀ ਪੈਜ ਪਿਛੰਉਡੀ ਹੋਇਲਾ ॥੨॥

('ਮੋ-ਕਉ' ਡੈਸ਼ ਲਗਾ ਕੇ ਬੋਲੋ)

ਹੇ ਪਰਮੇਸ਼ਰ! ਏ = ਇਹ ਪੰਡੀਆ = ਪਾਂਡੇ ਲੋਕ ਮੋਕਉ = ਮੈਨੂੰ ਢੇਢ = ਨੀਚ (ਸ਼ੂਦਰ) ਕਹਤ = ਕਹਿੰਦੇ ਹਨ, ਇਸ ਨਾਲ ਤੇਰੀ ਪੈਜ = ਇੱਜ਼ਤ (ਵਡਿਆਈ) ਪਿਛੰਉਡੀ = ਪਿੱਛੇ ਹੋਇਲਾ = ਹੋ ਰਹੀ ਹੈ, ਭਾਵ ਘੱਟ ਰਹੀ ਹੈ ਭਾਵ ਲੋਕੀਂ ਕਹਿਣਗੇ ਪਰਮੇਸ਼ਰ ਨੇ ਭਗਤ ਨਾਮਦੇਵ ਜੀ ਦੀ ਮਦਦ ਨਹੀਂ ਕੀਤੀ, ਅਸੀਂ ਭਗਤੀ ਕਰ ਕੇ ਕੀ ਲੈਣਾ ਹੈ, ਇਉਂ ਸਾਰੇ ਭਗਤੀ ਕਰਨ ਵੱਲੋਂ ਪਿੱਛੇ ਹਟ ਜਾਣਗੇ॥੨॥

## ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ; ਅਤਿਭੁਜ ਭਇਓ ਅਪਾਰਲਾ ॥

ਹੇ ਪਰਮੇਸ਼ਰ! ਤੂ ਜੁ = ਜੋ ਸਤਿਜੁਗ, ਤਰੇਤੇ, ਦੁਆਪਰ ਆਦਿ ਯੁੱਗਾਂ ਵਿਚ ਦਇਆਲੁ = ਦਿਆਲੂ ਤੇ ਕ੍ਰਿਪਾਲੁ = ਕ੍ਰਿਪਾਲੂ ਕਹੀਅਤੁ = ਕਹੀਦਾ ਹੈਂ, ਇਸ ਲਈ ਹੁਣ ਮੇਰੇ ਉੱਤੇ ਵੀ ਕਿਰਪਾ ਕਰ, ਇਸ ਤਰ੍ਹਾਂ ਭਗਤ ਨਾਮਦੇਵ ਜੀ ਦੇ ਬੇਨਤੀ ਭਰੇ ਸ਼ਬਦ ਸੁਣ ਕੇ ਪਰਮੇਸ਼ਰ ਦੇ ਮਨ ਵਿਚ ਦਇਆ ਆਈ ਕਿ ਭਗਤ ਮੇਰੇ ਦਰਸ਼ਨਾਂ ਨੂੰ ਚਾਹੁੰਦਾ ਹੈ, ਉਸ ਵੇਲੇ ਅਪਾਰਲਾ = ਬੇਅੰਤਤਾ ਦਾ ਸੁਆਮੀ ਅਤਿਭੁਜ = ਅਤਿਅੰਤ ਲੰਮੀਆਂ ਭੁਜਾਂ ਵਾਲਾ ਭਇਓ = ਹੋ ਗਿਆ, ਭਾਵ ਆਪਣੇ ਲੰਬੀਆਂ ਭੁਜਾਂ ਵਾਲਾ ਰੂਪ ਧਾਰ ਕੇ ਭਗਤ ਜੀ ਨੂੰ ਜੱਫੀ ਵਿਚ ਲੈ ਲੈਣਾ ਕੀਤਾ।

## ਫੇਰਿ ਦੀਆ ਦੇਹੁਰਾ ਨਾਮੇ ਕਉ; ਪੰਡੀਅਨ ਕਉ ਪਿਛਵਾਰਲਾ ॥੩॥੨॥

ਉਸ ਵੇਲੇ ਭਗਵਾਨ ਨੇ ਮੰਦਰ ਨੂੰ ਕਲਾਵੇ ਵਿਚ ਭਰ ਕੇ ਭਗਤ ਨਾਮੇ = ਨਾਮਦੇਵ ਕਉ = ਦੇ ਵੱਲ ਦੇਹੁਰਾ = ਮੰਦਰ ਦਾ ਮੂੰਹ ਫੇਰਿ = ਮੋੜ ਦੀਆ = ਦਿੱਤਾ ਅਤੇ ਹੰਕਾਰੀ ਪੰਡੀਅਨ = ਪਾਂਡਿਆਂ ਕਉ = ਦੇ ਵੱਲ ਪਿਛਵਾਰਲਾ = ਪਿਛਲਾ ਪਾਸਾ ਕਰ ਦਿੱਤਾ॥੩॥੨॥ ਜੈਸਾ ਕਿ:

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥** *(ਅੰਗ ੪੫੧)*

**[ਅੰਗ ੧੨੯੩]**

## ਮਲਾਰ, ਬਾਣੀ ਭਗਤ ਰਵਿਦਾਸ ਜੀ ਕੀ;

## ੧ੳ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਪੰਜਵੇਂ ਸਤਿਗੁਰੂ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਭਗਤ ਰਵਿਦਾਸ ਜੀ ਕੀ = ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਦਰਜ ਕਰਵਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਿਸ ਵੇਲੇ ਭਗਤ ਰਵਿਦਾਸ ਜੀ ਦਾ ਜੱਸ ਚਾਰੇ ਪਾਸੇ ਫੈਲ ਗਿਆ, ਤਦ ਇਨ੍ਹਾਂ ਦੀ ਸ਼ੋਭਾ ਅਤੇ ਪ੍ਰਤਾਪ ਬਾਰੇ ਸੁਣ ਕੇ ਚਿਤੌੜ ਦੇ ਰਾਜੇ ਦੀ ਰਾਣੀ ਇਨ੍ਹਾਂ ਦੀ ਸ਼ਰਨ ਵਿਚ ਆਈ, ਜੋ ਬਹੁਤ ਭਗਤੀ-ਭਾਵ ਵਾਲੀ ਸੀ। ਭਗਤ ਰਵਿਦਾਸ ਜੀ ਦੇ ਦਰਸ਼ਨ ਕਰ ਕੇ ਇਸ ਦੇ ਮਨ ਨੂੰ ਬਹੁਤ ਸ਼ਾਂਤੀ ਆਈ। ਇਸ ਨੇ ਨਾਮ ਦੀ ਜਾਚਨਾ ਕੀਤੀ, ਤਦੋਂ ਭਗਤ ਰਵਿਦਾਸ ਜੀ ਨੇ ਇਸ ਨੂੰ ਨਾਮ ਜਪਣ ਦੀ ਵਿਧੀ ਦੱਸੀ। ਰਾਣੀ ਨਾਮ ਦੀ ਦਾਤ ਲੈ ਕੇ ਮਹਿਲਾਂ ਵਿਚ ਆਈ ਤੇ ਇਕ ਵੱਖਰੇ ਕਮਰੇ ਵਿਚ ਧਿਆਨ ਸਾਧਨਾ ਵਿਚ ਜੁੜਨ ਲੱਗੀ, ਜਿਸ ਕਰਕੇ ਇਸ ਦੇ ਮਨ ਨੂੰ ਬਹੁਤ ਸ਼ਾਂਤੀ ਮਿਲੀ। ਇਧਰ ਕਾਂਸ਼ੀ ਦੇ ਬ੍ਰਾਹਮਣਾਂ ਤੋਂ ਇਹ ਗੱਲ ਜਰੀ ਨਾ ਗਈ ਤੇ ਉਹ ਇਕੱਠੇ ਹੋ ਕੇ ਚਿਤੌੜ ਦੇ ਰਾਜੇ ਕੋਲ ਪਹੁੰਚੇ ਅਤੇ ਬਹੁਤ ਵਧਾਅ-ਚੜ੍ਹਾਅ ਕੇ ਗੱਲਾਂ ਕੀਤੀਆਂ ਕਿ ਹੇ ਰਾਜਨ! ਅਨਰਥ ਹੋ ਗਿਆ ਹੈ। ਤੁਹਾਡੇ ਵਰਗੇ ਧਰਮਾਤਮਾ ਰਾਜੇ ਹੁਣ ਬ੍ਰਾਹਮਣਾਂ ਨੂੰ ਛੱਡ ਕੇ ਨੀਚ ਸ਼ੂਦਰਾਂ ਦੀ ਪੂਜਾ ਕਰਨ ਤਾਂ ਸੰਸਾਰ ਦੀ ਮਰਯਾਦਾ ਕਿਵੇਂ ਕਾਇਮ ਰਹੇਗੀ? ਰਾਜੇ ਨੇ ਸੁਣ ਕੇ ਰਾਣੀ ਨੂੰ ਤਾੜਨਾ ਕਰਨੀ ਚਾਹੀ। ਰਾਣੀ ਨੂੰ ਕਿਹਾ ਕਿ ਤੂੰ ਇਹ ਕੀ ਕਰ ਕੇ ਆਈ ਹੈਂ? ਤੂੰ ਤੀਰਥਾਂ ਦੀ ਯਾਤਰਾ ਦੇ ਬਹਾਨੇ ਰਵਿਦਾਸ ਦਾ ਪੂਜਣ ਕੀਤਾ ਹੈ। ਆਹ ਦੇਖ! ਬ੍ਰਾਹਮਣ ਲੋਕ ਜਿਨ੍ਹਾਂ ਨੂੰ ਸਾਰਾ ਸੰਸਾਰ ਪੂਜਦਾ ਹੈ, ਇਹ ਅੱਜ ਤੇਰੇ ਕਾਰਨ ਮੇਰਾ ਵਿਰੋਧ ਕਰ ਰਹੇ ਹਨ। ਅੱਗੋਂ ਰਾਣੀ ਨੇ ਕਿਹਾ ਕਿ ਇਹ ਬ੍ਰਾਹਮਣ ਲਾਲਚੀ ਤੇ ਝੂਠੇ ਹਨ। ਇਨ੍ਹਾਂ ਦਾ ਯਕੀਨ ਨਾ ਕਰੋ। ਮੈਂ ਗੱਲ ਕਰਦੀ ਹਾਂ। ਇਹ ਕਹਿ ਕੇ ਰਾਣੀ ਵਿਰੋਧ ਕਰਨ ਵਾਲੇ ਬ੍ਰਾਹਮਣਾਂ ਦੇ ਕੋਲ ਆਈ ਤੇ ਪੁੱਛਿਆ ਕਿ ਤੁਹਾਨੂੰ ਕੀ ਦੁੱਖ ਹੈ? ਇਹੋ ਹੀ ਦੁੱਖ ਹੈ ਕਿ ਤੁਹਾਨੂੰ ਪੂਜਾ ਨਹੀਂ ਮਿਲੀ? ਬ੍ਰਾਹਮਣਾਂ ਨੇ ਕਿਹਾ ਕਿ ਹਾਂ! ਇਹੋ ਹੀ ਗੱਲ ਹੈ ਅਤੇ ਇਹ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਇਸ ਤੇਰੀ ਗੱਲ ਕਾਰਨ ਸਾਡੀ ਬ੍ਰਾਹਮਣਾਂ ਦੀ ਸ੍ਰੇਸ਼ਟ ਕੁੱਲ ਦਾ ਅਪਮਾਨ ਹੋਇਆ ਹੈ। ਤੂੰ ਸਾਨੂੰ ਛੱਡ ਕੇ ਇਕ ਚਮਿਆਰ ਦੀ ਪੂਜਾ ਕੀਤੀ ਹੈ। ਰਾਣੀ ਨੇ ਕਿਹਾ ਕਿ ਤੁਹਾਨੂੰ ਮੇਰੇ ਗੁਰੂ ਦਾ ਅਪਮਾਨ ਕਰਨ ਦੀ ਲੋੜ ਨਹੀਂ ਹੈ। ਤੁਹਾਨੂੰ ਸਾਰਿਆਂ ਨੂੰ ਰਾਜ ਭਵਨ ਵਿਚ ਬੁਲਾ ਕੇ ਪੂਜਣ ਕੀਤਾ ਜਾਵੇਗਾ। ਇਹ ਕਹਿ ਕੇ ਰਾਣੀ ਨੇ ਬ੍ਰਾਹਮਣਾਂ ਨੂੰ ਵਿਦਾ ਕੀਤਾ ਤੇ ਪਤੀ ਨੂੰ ਕਹਿ ਕੇ ਸਮਸਟੀ ਭੰਡਾਰਾ ਕੀਤਾ। ਇਸ ਭੰਡਾਰੇ ਵਿਚ ਭਗਤ ਰਵਿਦਾਸ ਜੀ ਨੂੰ ਨਿਮੰਤ੍ਰਣ ਦੇਣ ਲਈ ਰਾਣੀ ਆਪ ਆਈ। ਰਵਿਦਾਸ ਜੀ ਨੇ ਆਉਣ ਤੋਂ ਨਾਂਹ ਕਰ ਦਿੱਤੀ ਕਿ ਮੇਰੇ ਜਾਣ ਨਾਲ ਜਾਤੀ ਵਿਤਕਰਾ ਕਰਨ ਵਾਲੇ ਬ੍ਰਾਹਮਣਾਂ ਦੇ ਹਿਰਦੇ ਵਿਚ ਈਰਖਾ ਦੀ ਅੱਗ ਦੇ ਭਾਂਬੜ ਮੱਚ ਉੱਠਣਗੇ ਤਾਂ ਰਾਣੀ ਨੇ ਕਿਹਾ ਕਿ ਜੇਕਰ ਆਪ ਨਹੀਂ ਆਉਗੇ ਤਾਂ ਮੈਂ ਇਹ ਭੰਡਾਰਾ ਕਰਨਾ ਹੀ ਨਹੀਂ। ਰਾਣੀ ਦੇ ਇਸ ਹੱਠ ਕਾਰਨ ਭਗਤ ਜੀ ਨੇ ਭੰਡਾਰੇ ਵਿਚ ਸਮੇਂ 'ਤੇ ਪਹੁੰਚਣ ਦਾ ਵਚਨ ਕਰ ਦਿੱਤਾ। ਜਦੋਂ ਭੰਡਾਰੇ ਦਾ ਸਹੀ ਦਿਨ ਆ ਗਿਆ ਤਾਂ ਕਾਂਸ਼ੀ ਦੇ ਬ੍ਰਾਹਮਣ ਇਕੱਠੇ ਹੋ ਕੇ ਰਾਜ ਘਰਾਣੇ ਵਿਚ ਪੂਜਾ ਕਰਾਉਣ ਦੇ ਲਾਲਚ ਕਾਰਨ ਬੜੇ ਉਤਸ਼ਾਹ ਨਾਲ ਪਹੁੰਚੇ। ਦੂਜੇ ਪਾਸੇ ਸਹੀ ਸਮੇਂ 'ਤੇ ਰਵਿਦਾਸ ਜੀ ਵੀ ਆ ਪਹੁੰਚੇ, ਜਿਨ੍ਹਾਂ ਨੂੰ ਦੇਖ ਕੇ ਬ੍ਰਾਹਮਣਾਂ ਨੇ ਰੌਲਾ ਪਾਇਆ ਕਿ ਅਸੀਂ ਇਸ ਚਮਿਆਰ ਨਾਲ ਬੈਠ ਕੇ ਭੋਜਨ ਨਹੀਂ ਛਕਣਾ। ਜੇ ਇਸ ਨੂੰ ਭੋਜਨ ਛਕਾਉਣਾ ਹੈ ਤਾਂ ਅਸੀਂ ਸਾਰੇ ਵਾਪਸ ਜਾਂਦੇ ਹਾਂ।

ਰਵਿਦਾਸ ਜੀ ਨੇ ਰਾਣੀ ਨੂੰ ਕਿਹਾ ਕਿ ਅਸੀਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਬ੍ਰਾਹਮਣਾਂ ਨੇ ਮੇਰੇ ਆਉਣ ਨੂੰ ਬਰਦਾਸ਼ਤ ਨਹੀਂ ਕਰਨਾ। ਰਵਿਦਾਸ ਜੀ ਨੇ ਕਿਹਾ ਕਿ ਹੇ ਬ੍ਰਾਹਮਣੋ! ਤੁਸੀਂ ਤੰਗ ਨਾ ਹੋਵੋ, ਮੈਂ ਹੀ ਜਾਂਦਾ ਹਾਂ। ਰਾਣੀ ਨੇ ਬੇਨਤੀ ਕਰ ਕੇ ਮਹਿਲ ਦੇ ਇਕ ਕਮਰੇ ਵਿਚ ਰਵਿਦਾਸ ਜੀ ਨੂੰ ਬਿਠਾ ਦਿੱਤਾ, ਪਰ ਪਰਮਾਤਮਾ ਕੋਲੋਂ ਆਪਣੇ ਭਗਤ ਦਾ ਨਿਰਾਦਰ ਬਰਦਾਸ਼ਤ ਨਾ ਹੋਇਆ। ਬ੍ਰਾਹਮਣ ਜਦੋਂ ਪੰਗਤਾਂ ਵਿਚ ਬੈਠ ਕੇ ਭੋਜਨ ਛਕਣ ਲੱਗੇ ਤਾਂ ਸਾਰਿਆਂ ਨੂੰ ਆਪਣੇ ਆਪਣੇ ਨਾਲ ਰਵਿਦਾਸ ਬੈਠਾ ਪ੍ਰਤੀਤ ਹੋਣ ਲੱਗਾ,

ਜੇ ਬ੍ਰਾਹਮਣ ਬੁਰਕੀ ਤੋੜਨ ਤਾਂ ਰਵਿਦਾਸ ਵੀ ਨਾਲ ਹੀ ਬੁਰਕੀ ਤੋੜਦਾ ਦਿਸੇ। ਬ੍ਰਾਹਮਣ ਇਕ ਦੂਜੇ ਦੇ ਮੂੰਹ ਵੱਲ ਵੇਖਣ ਕਿ ਇਹ ਕੀ ਕੌਤਕ ਹੈ ? ਰਾਜੇ ਨੇ ਪੁੱਛਿਆ ਕਿ ਤੁਸੀਂ ਸਾਰੇ ਚੁੱਪ-ਚਾਪ ਜਿਹੇ ਕਿਉਂ ਹੋ ? ਖ਼ੁਸ਼ੀ ਖ਼ੁਸ਼ੀ ਭੋਜਨ ਕਿਉਂ ਨਹੀਂ ਛਕ ਰਹੇ ? ਬ੍ਰਾਹਮਣਾਂ ਨੇ ਕਿਹਾ ਕਿ ਅਸੀਂ ਕਿਵੇਂ ਛਕੀਏ, ਸਾਡੇ ਸਾਰਿਆਂ ਵਿਚਕਾਰ ਰਵਿਦਾਸ ਬੈਠਾ ਹੈ। ਰਾਜੇ ਨੇ ਕਿਹਾ ਕਿ ਰਵਿਦਾਸ ਤਾਂ ਅੰਦਰ ਕਮਰੇ ਵਿਚ ਬੈਠਾ ਪਰਮਾਤਮਾ ਦੇ ਗੁਣ ਗਾ ਰਿਹਾ ਹੈ, ਜੇ ਯਕੀਨ ਨਹੀਂ ਤਾਂ ਆ ਕੇ ਵੇਖ ਲਓ। ਜਦੋਂ ਬ੍ਰਾਹਮਣਾਂ ਨੇ ਅੰਦਰ ਜਾ ਕੇ ਵੇਖਿਆ ਤਾਂ ਰਵਿਦਾਸ ਜੀ ਅੰਦਰ ਬੈਠੇ ਹੋਏ ਨਜ਼ਰ ਆਏ। ਉਸ ਵੇਲੇ ਜਿਹੜੇ ਸਿਆਣੇ ਬ੍ਰਾਹਮਣ ਸਨ, ਉਨ੍ਹਾਂ ਨੇ ਕਿਹਾ ਕਿ ਈਰਖਾ ਛੱਡੋ, ਇਹ ਪਰਮੇਸ਼ਰ ਦੀ ਬਿਅੰਤਤਾ ਹੈ ਤੇ ਰਵਿਦਾਸ ਜੀ ਨੂੰ ਨਾਲ ਬਿਠਾ ਕੇ ਭੋਜਨ ਛਕਾਉ। ਤਦੋਂ ਰਵਿਦਾਸ ਜੀ ਨੂੰ ਬੇਨਤੀ ਕਰ ਕੇ ਨਾਲ ਬਿਠਾ ਕੇ ਭੋਜਨ ਛਕਾਇਆ, ਭੋਜਨ ਛਕ ਕੇ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਣ ਕੀਤਾ :

## ਨਾਗਰ ਜਨਾਂ; ਮੇਰੀ ਜਾਤਿ, ਬਿਖਿਆਤ ਚੰਮਾਰੰ ॥

ਹੇ ਕਾਂਸ਼ੀ ਨਾਗਰ = ਨਗਰ ਦੇ ਰਹਿਣ ਵਾਲੇ ਜਨਾਂ = ਪੁਰਖੋ **ਵਾ:** ਕਾਂਸ਼ੀ ਦੇ ਨਾਗਰ = ਚਤੁਰ ਪੁਰਖੋ **ਵਾ:** ਹੇ ਨਾਗਰ ਜਨਾਂ = ਗੁਜਰਾਤੀ ਭਾਵ ਬ੍ਰਾਹਮਣ ਜਨੋਂ **ਵਾ:** ਹੇ ਨਾਗਰ ਜਾਤੀ ਦੇ ਪੁਰਖੋ ! ਮੇਰੀ ਜਾਤਿ = ਜਾਤੀ ਬਿਖਿਆਤ = ਪ੍ਰਗਟ ਹੀ ਚੰਮਾਰੰ = ਚਮਿਆਰ ਹੈ, ਭਾਵ ਮੇਰੀ ਚਮਿਆਰ ਜਾਤੀ ਹੈ, ਇਹ ਗੱਲ ਤੁਹਾਡੇ ਕੋਲੋਂ ਲੁਕੀ ਛਿਪੀ ਨਹੀਂ ਹੈ।

## ਰਿਦੈ ਰਾਮ; ਗੋਬਿੰਦ ਗੁਨ ਸਾਰੰ ॥੧॥ਰਹਾਉ॥

ਪਰੰਤੂ ਮੇਰੇ ਰਿਦੈ = ਹਿਰਦੇ ਵਿਚ ਰਾਮ = ਪਰਮੇਸ਼ਰ ਹੈ **ਵਾ:** ਪਰਮੇਸ਼ਰ ਦਾ ਨਾਮ ਹੈ ਤੇ ਮੈਂ ਮੁਖ ਨਾਲ ਗੋਬਿੰਦ = ਪ੍ਰਿਥਵੀ ਦੇ ਮਾਲਕ ਪਰਮੇਸ਼ਰ ਦੇ ਜਸ ਰੂਪ ਸ੍ਰੇਸ਼ਟ ਗੁਣਾਂ ਨੂੰ ਸਾਰੰ = ਸੰਭਾਲਦਾ ਹਾਂ ॥੧॥ ਰਹਾਉ ॥

ਅੱਗੇ ਭਗਤ ਰਵਿਦਾਸ ਜੀ ਦ੍ਰਿਸ਼ਟਾਂਤਾਂ ਦੁਆਰਾ ਕਥਨ ਕਰਦੇ ਹਨ ਕਿ ਭਾਵੇਂ ਕੋਈ ਉੱਚੀ ਜਾਤ ਦਾ ਹੋਵੇ, ਨਾਮ ਜਪੇ ਤੋਂ ਬਗ਼ੈਰ ਉਹ ਨੀਚ ਹੀ ਹੈ ਤੇ ਭਾਵੇਂ ਕੋਈ ਨੀਚ ਜਾਤੀ ਦਾ ਹੋਵੇ, ਨਾਮ ਜਪਣੇ ਕਰਕੇ ਉਹ ਉੱਤਮ ਹੁੰਦਾ ਹੈ।

## ਸੁਰਸਰੀ ਸਲਲ, ਕ੍ਰਿਤ ਬਾਰੁਨੀ ਰੇ; ਸੰਤ ਜਨ, ਕਰਤ ਨਹੀ ਪਾਨੰ ॥

ਰੇ = ਹੇ ਭਾਈ ! ਜਿਵੇਂ ਸੁਰਸਰੀ = ਗੰਗਾ ਦੇ ਸਲਲ = ਪਾਣੀ ਨਾਲ ਤਿਆਰ ਕ੍ਰਿਤ = ਕੀਤੀ ਹੋਈ ਜੋ ਬਾਰੁਨੀ = ਸ਼ਰਾਬ ਹੈ, ਉਸ ਨੂੰ ਸੰਤ ਜਨ ਗੰਗਾ ਦਾ ਪਵਿੱਤਰ ਜਲ ਸਮਝ ਕੇ ਪਾਨੰ = ਪੀਣਾ ਨਹੀਂ ਕਰਤ = ਕਰਦੇ।[1] ਕਿਉਂਕਿ ਗੰਗਾ ਦਾ ਪਾਣੀ ਆਪਣੇ ਚੱਲਦੇ ਵਹਿਣ ਨੂੰ ਛੱਡ ਕੇ ਹੋਰਨਾਂ ਚੀਜ਼ਾਂ ਨਾਲ ਜਾ ਮਿਲਿਆ ਹੈ, ਉਸ ਦੇ ਵਿਚ ਕੁਸੰਗ ਦਾ ਸਾਥ ਹੋਣ ਕਰਕੇ ਦੋਸ਼ ਪੈਦਾ ਹੋ ਗਿਆ ਹੈ, ਇਸੇ ਕਰਕੇ ਮਹਾਤਮਾ ਜਨ ਉਸ ਨੂੰ ਸ਼ਰਾਬ ਦਾ ਰੂਪ ਹੋਣ ਕਰਕੇ ਨਹੀਂ ਪੀਂਦੇ।

ਇਸੇ ਪ੍ਰਕਾਰ ਹੇ ਬ੍ਰਾਹਮਣੋਂ ! ਤੁਸੀਂ ਗੰਗਾ ਦੇ ਪਾਣੀ ਦੀ ਨਿਆਈਂ ਉੱਚੀ ਜਾਤ ਵਾਲੇ ਬ੍ਰਾਹਮਣ ਕਹਾਉਂਦੇ ਹੋ, ਪਰ ਤੁਸੀਂ ਦੇਹ, ਉੱਚੀ ਜਾਤ ਦਾ ਅਭਿਮਾਨ ਕਰਨ ਰੂਪ ਸ਼ਰਾਬ ਕੱਢੀ ਹੋਈ ਹੈ, ਭਾਵ ਤੁਸੀਂ ਉੱਚੀ ਜਾਤ ਦਾ ਹੰਕਾਰ ਕਰਦੇ ਹੋ ਅਤੇ ਨਾਮ ਜਪਣ ਵਾਲੇ ਸੰਤ ਜਨ ਜਾਤੀ ਦਾ ਅਭਿਮਾਨ ਕਰਨ ਰੂਪੀ ਸ਼ਰਾਬ ਨੂੰ ਪੀਣਾ ਨਹੀਂ ਕਰਦੇ, ਭਾਵ ਜਾਤੀ ਦਾ ਅਭਿਮਾਨ ਨਹੀਂ ਕਰਦੇ।

---

੧. ਜੈਸਾ ਕਿ : ਸੁਰਸਰਿ ਜਲ ਕ੍ਰਿਤ ਵਾਰੁਣਿ ਜਾਨਾ। ਕਬਹੂੰ ਨ ਸੰਤ ਕਰਹਿ ਤਿਹਿ ਪਾਨਾ।

*(ਤੁਲਸੀ ਰਾਮਾਇਣ, ਬਾਲ ਕਾਂਡ, ਬਿਸ੍ਰਾਮ ਦੂਜਾ)*

## ਸੁਰਾ ਅਪਵਿਤ੍ਰ, ਨਤ ਅਵਰ ਜਲ ਰੇ; ਸੁਰਸਰੀ ਮਿਲਤ, ਨਹਿ ਹੋਇ ਆਨੰ ॥੧॥

ਰੇ = ਹੇ ਭਾਈ, ਜੋ ਅਪਵਿੱਤ੍ਰ = ਮਲੀਨਤਾ ਵਾਲੀ ਸੁਰਾ = ਸਰਾਬ ਤੇ ਅਵਰ = ਹੋਰ ਨਤ = ਨੀਵਿਆਂ ਥਾਵਾਂ ਦਾ **ਵਾ:** ਗੰਦੇ ਨਾਲਿਆਂ ਆਦਿ ਦਾ ਜਲ = ਪਾਣੀ ਸੁਰਸਰੀ = ਗੰਗਾ ਦੇ ਪਾਣੀ ਨਾਲ ਮਿਲਤ = ਮਿਲ ਕੇ ਆਨੰ = ਹੋਰ ਰੂਪ ਨਹਿ = ਨਹੀਂ ਹੋਇ = ਹੁੰਦਾ, ਭਾਵ ਹੋਰ ਰੂਪ ਵਿਚ ਨਹੀਂ ਰਹਿੰਦਾ, ਉਲਟ ਕੇ ਉਸ ਗੰਗਾ ਦਾ ਰੂਪ ਹੀ ਹੋ ਜਾਂਦਾ ਹੈ॥੧॥ ਜੈਸਾ ਕਿ :

(੧) **ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥** *(ਬਿਲਾਵਲੁ ਵਾਰ ਮ: ੪, ਅੰਗ ੮੫੫)*

(੨) **ਸੁਰਸਰਿ ਮਿਲੇ ਸੋ ਪਾਵਨ ਜੈਸੇ। ਈਸ ਅਨੀਸਹਿ ਅੰਤਰ ਤੈਸੇ।**

*(ਤੁਲਸੀ ਰਾਮਾਇਣ ਬਾਲ ਕਾਂਡ, ਦੂਸਰਾ ਬਿਸਰਾਮ)*

ਇਸੇ ਪ੍ਰਕਾਰ ਭਾਵੇਂ ਜੀਵ ਅਪਵਿੱਤਰ ਸ਼ਰਾਬ ਤੇ ਹੋਰ ਗੰਦੇ ਨਾਲਿਆਂ ਦੇ ਪਾਣੀ ਵਤ ਨੀਚ ਜਾਤੀ ਵਾਲਾ ਹੋਵੇ, ਪਰ ਪਰਮੇਸ਼ਰ ਦੀ ਭਗਤੀ ਰੂਪੀ ਗੰਗਾ ਦੇ ਪਾਣੀ ਨਾਲ ਮਿਲ ਕੇ ਹੋਰ ਰੂਪ ਨਹੀਂ ਰਹਿੰਦਾ, ਭਾਵ ਪਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ **ਵਾ:** ਨੀਚ ਪੁਰਖ ਤੋਂ ਉੱਤਮ ਪੁਰਖ ਹੋ ਜਾਂਦਾ ਹੈ॥੧॥

## ਤਰ ਤਾਰਿ, ਅਪਵਿਤ੍ਰ ਕਰਿ ਮਾਨੀਐ ਰੇ; ਜੈਸੇ ਕਾਗਰਾ ਕਰਤ ਬੀਚਾਰੰ ॥

ਰੇ = ਹੇ ਭਾਈ ! ਤਾਰਿ = ਤਾੜ ਦਾ ਤਰ = ਬ੍ਰਿਛ ਬਹੁਤ ਅਪਵਿਤ੍ਰ = ਮਲੀਨ ਕਰਿ = ਕਰਕੇ ਮਾਨੀਐ = ਮੰਨਣਾ ਕਰੀਦਾ ਹੈ ਕਿਉਂਕਿ ਉਸ ਨੂੰ ਸ਼ਰਾਬ ਕੱਢਣ ਲਈ ਵਰਤਿਆ ਜਾਂਦਾ ਹੈ, ਜੈਸੇ = ਜਿਸ ਪ੍ਰਕਾਰ ਕਰਮਕਾਂਡੀ ਲੋਕ ਕਾਗਰਾ = ਕਾਗ਼ਜ਼ਾਂ ਦੀ ਬੀਚਾਰ ਕਰਤ = ਕਰਦੇ ਹਨ, ਭਾਵ ਅਪਵਿੱਤਰ ਮੰਨਦੇ ਹਨ।

## ਭਗਤਿ ਭਾਗਉਤੁ ਲਿਖੀਐ ਤਿਹ ਊਪਰੇ; ਪੂਜੀਐ ਕਰਿ ਨਮਸਕਾਰੰ ॥੨॥

ਪਰ ਜੇਕਰ ਤਿਹ = ਉਸ ਬ੍ਰਿਛ ਦੇ ਪੱਤਿਆਂ ਜਾਂ ਕਾਗ਼ਜ਼ਾਂ ਊਪਰੇ = ਉੱਤੇ ਭਾਗਉਤੁ = ਭਗਵੰਤ (ਪਰਮੇਸ਼ਰ) ਦੀ ਪ੍ਰੇਮਾ ਭਗਤਿ = ਭਗਤੀ ਕਰਨ ਦੇ ਗੁਣ ਲਿਖੀਐ = ਲਿਖ ਦੇਣਾ ਕਰੀਏ ਤਾਂ ਉਨ੍ਹਾਂ ਪੱਤਰਿਆਂ ਤੇ ਕਾਗ਼ਜ਼ਾਂ ਨੂੰ ਨਮਸਕਾਰੰ = ਬੰਦਨਾ ਕਰਿ = ਕਰ ਕੇ ਪੂਜੀਐ = ਪੂਜਣਾ ਕਰੀਦਾ ਹੈ **ਵਾ:** ਇਸੇ ਪ੍ਰਕਾਰ ਹੇ ਬ੍ਰਾਹਮਣੋਂ ! ਭਾਵੇਂ ਤੁਸੀਂ ਤਾੜ ਦੇ ਬ੍ਰਿਛ ਤੇ ਕਾਗ਼ਜ਼ਾਂ ਦੇ ਵਤ ਮੈਨੂੰ ਨੀਵੀਂ ਜਾਤ ਵਾਲਾ ਹੋਣ ਕਰਕੇ ਅਪਵਿੱਤਰ ਮੰਨਦੇ ਹੋ, ਪਰ ਮੇਰੇ ਰਿਦੇ ਰੂਪੀ ਕਾਗ਼ਜ਼ ਤੇ ਤਾੜ ਦੇ ਬ੍ਰਿਛ ਦੇ ਪੱਤਰਿਆਂ ਵਤ ਸੁਆਸਾਂ ਉੱਤੇ ਪ੍ਰਭੂ ਦੀ ਪ੍ਰੇਮਾ-ਭਗਤੀ ਦੇ ਜਸ ਰੂਪ ਅੱਖਰ ਲਿਖਣੇ ਕਰਕੇ ਤੁਸੀਂ ਮੇਰੇ ਚਰਨਾਂ 'ਤੇ ਨਮਸਕਾਰ ਕਰ ਕੇ ਮੈਨੂੰ ਪੂਜਣਾ ਕਰਦੇ ਹੋ ਪਰ ਇਹ ਸਭ ਨਾਮ ਦੀ ਵਡਿਆਈ ਹੈ, ਮੇਰੀ ਵਡਿਆਈ ਨਹੀਂ ਹੈ **ਵਾ:** ਇਸੇ ਤਰ੍ਹਾਂ ਨਾਮ ਦੇ ਪ੍ਰਤਾਪ ਕਰਕੇ ਨੀਚ ਜਾਤੀ ਵਾਲੇ ਮਨੁੱਖ ਵੀ ਪੂਜੇ ਜਾਂਦੇ ਹਨ॥੨॥

## ਮੇਰੀ ਜਾਤਿ ਕੁਟ ਬਾਂਢਲਾ, ਢੋਰ ਢੋਵੰਤਾ; ਨਿਤਹਿ ਬਾਨਾਰਸੀ ਆਸ ਪਾਸਾ ॥

ਹੇ ਭਾਈ ! ਮੇਰੀ ਜਾਤਿ = ਜਾਤੀ ਦੇ ਲੋਕ ਚੰਮ ਨੂੰ ਕੁਟ = ਕੁੱਟਣ ਵਾਲੇ, ਬਾਂਢਲਾ = ਵੱਢਣ ਵਾਲੇ ਤੇ ਢੋਰ = ਮੁਰਦਾਰ ਪਸ਼ੂਆਂ ਨੂੰ ਢੋਵੰਤਾ = ਢੋਂਦੇ ਹਨ, ਜੋ ਨਿਤਹਿ = ਨਿਤਾਪ੍ਰਤੀ ਬਾਨਾਰਸੀ = ਕਾਂਸ਼ੀ ਦੇ ਆਸ ਪਾਸਾ = ਇਰਦ-ਗਿਰਦ ਤੁਰੇ ਫਿਰਦੇ ਰਹਿੰਦੇ ਹਨ।

## ਅਬ, ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ;
## ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਦਾਸਾ = ਸੇਵਕ ਜਨ ਤੇਰੇ ਨਾਮ ਦੀ ਸਰਣਾਇ = ਓਟ ਵਿਚ ਪਿਆ ਹਾਂ, ਇਸੇ ਕਰਕੇ ਅਬ = ਹੁਣ ਕਾਂਸ਼ੀ ਦੇ ਪਰਧਾਨ = ਮੁਖੀ ਬਿਪ੍ਰ = ਬ੍ਰਾਹਮਣ ਤੇਰੇ ਤਿਹਿ = ਉਸੇ ਨਾਮ ਦੀ ਬਰਕਤ ਨਾਲ ਮੈਨੂੰ ਡੰਡਉਤਿ = ਨਮਸਕਾਰ ਕਰਹਿ = ਕਰਦੇ ਹਨ **ਵਾ:** ਤਿਹਿ = ਉਸੇ ਨੀਚ ਜਾਤੀ ਵਾਲੇ ਰਵਿਦਾਸ ਨੂੰ ਨਮਸਕਾਰਾਂ ਕਰਦੇ ਹਨ ॥੩॥੧॥

ਅਗਲੇ ਸ਼ਬਦ ਵਿਚ ਭਗਤ ਰਵਿਦਾਸ ਜੀ ਨਾਮ ਦੀ ਮਹਿਮਾ ਕਥਨ ਕਰਦੇ ਹਨ:

## ਮਲਾਰ ॥
## ਹਰਿ ਜਪਤ ਤੇਊ ਜਨਾ, ਪਦਮ ਕਵਲਾਸ ਪਤਿ;
## ਤਾਸ ਸਮ ਤੁਲਿ, ਨਹੀ ਆਨ ਕੋਊ ॥

ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਦੇ ਹਨ, ਤੇਊ = ਉਹ ਜਨਾ = ਗੁਰਮੁਖ ਜਨ **ਵਾ:** ਮਹਾਤਮਾ ਜਨ ਪਦਮ = ਕਮਲ ਤੋਂ ਪੈਦਾ ਹੋਇਆ ਬ੍ਰਹਮਾ ਤੇ ਕਵਲਾਸ ਪਤਿ = ਕੈਲਾਸ਼ ਦੇ ਪਤੀ ਸ਼ਿਵ ਜੀ **ਵਾ:** ਚਰਨਾਂ ਵਿਚ ਪਦਮ ਰੇਖਾ ਵਾਲੇ ਤੇ ਕਵਲਾਸ = ਲੱਛਮੀ ਦੇ ਪਤਿ = ਪਤੀ ਵਿਸ਼ਨੂੰ ਆਦਿ ਤੋਂ ਸ੍ਰੇਸ਼ਟ ਹਨ **ਵਾ:** ਗੁਰਮੁਖ ਜਨ, ਬ੍ਰਹਮਾ, ਸ਼ਿਵਜੀ ਜਾਂ ਵਿਸ਼ਨੂੰ ਆਦਿ ਸਾਰੇ ਪਰਮੇਸ਼ਰ ਦਾ ਨਾਮ ਜਪਣੇ ਕਰਕੇ ਵੱਡੇ ਮੰਨੇ ਜਾਂਦੇ ਹਨ, ਇਸੇ ਕਰਕੇ ਤਾਸ = ਤਿਨ੍ਹਾਂ ਦੇ ਸਮ = ਬਰਾਬਰ ਜੇ ਬੁੱਧ ਰੂਪ ਤਰਾਜ਼ੂ ਵਿਚ ਤੁਲਿ = ਤੋਲਣਾ, ਵਿਚਾਰਨਾ ਕਰੀਏ ਤਾਂ ਆਨ = ਹੋਰ ਕੋਊ = ਕੋਈ ਵੀ ਨਹੀਂ ਹੈ।

**ਅਥਵਾ** ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਦੇ ਹਨ, ਤੇਊ = ਉਹ ਜਨਾ = ਪੁਰਖ ਪਦਮ = ਕਮਲ ਫੁੱਲ ਵਤ ਪਦਾਰਥਾਂ ਰੂਪੀ ਪਾਣੀ ਤੋਂ ਨਿਰਲੇਪ ਰਹਿੰਦੇ ਹਨ ਅਤੇ ਉਹਨਾਂ ਨੇ (ਕਵਲਾ ਸਪਤਿ) ਕਵਲਾ = ਲੱਛਮੀ, ਮਾਇਆ ਦੇ ਭੋਗਾਂ ਵੱਲੋਂ **ਵਾ:** ਮਾਇਆ ਦੇ ਮੋਹ, ਹੰਕਾਰ ਵੱਲੋਂ ਸਪਤਿ = ਸੌਂਹ ਪਾਈ ਹੋਈ ਹੈ, ਇਸੇ ਕਰਕੇ ਜੇਕਰ ਤੁਲਿ = ਵਿਚਾਰਨਾ ਕਰੀਏ ਤਾਂ ਤਾਸ = ਤਿਨ੍ਹਾਂ ਪੁਰਖਾਂ ਸਮ = ਬਰਾਬਰ ਆਨ = ਹੋਰ ਕੋਈ ਨਹੀਂ ਹੈ।

## ਏਕ ਹੀ ਏਕ ਅਨੇਕ ਹੋਇ ਬਿਸਥਰਿਓ;
## ਆਨ ਰੇ ਆਨ ਭਰਪੂਰਿ ਸੋਊ ॥ਰਹਾਉ॥

ਜੋ ਏਕ = ਇੱਕੋ ਅਦ੍ਵੈਤ ਰੂਪ ਪਰਮੇਸ਼ਰ ਹੀ ਏਕ = ਇਕ ਤੋਂ ਸਰਗੁਣ ਸਰੂਪ ਵਿਚ ਅਨੇਕ = ਬੇਅੰਤ ਰੂਪ ਧਾਰ ਕੇ ਖੰਡਾਂ ਬ੍ਰਹਿਮੰਡਾਂ ਵਿਚ ਬਿਸਥਰਿਓ = ਵਿਸਥਾਰ ਵਾਲਾ ਹੋਇ = ਹੋ ਰਿਹਾ ਹੈ, ਭਾਵ ਫੈਲਿਆ ਹੋਇਆ ਹੈ, ਰੇ = ਹੇ ਭਾਈ! ਸੋਊ = ਉਸ ਭਰਪੂਰਿ = ਪਰੀਪੂਰਨ ਪਰਮੇਸ਼ਰ ਦੀ ਸ਼ਰਨ ਵਿਚ ਆਪਣੇ ਆਪ ਨੂੰ **ਵਾ:** ਆਪਣੀ ਬਿਰਤੀ ਆਨ = ਲਿਆਉਣਾ ਕਰ, ਆਪਣੇ ਆਪ ਨੂੰ, ਆਨ = ਲਿਆਉਣਾ ਕਰ **ਵਾ:** ਮਨ ਨੂੰ ਆਨ = ਦਵੈਤ ਵੱਲੋਂ ਮੋੜ ਕੇ ਉਸ ਹਰੀ ਦੀ ਤਰਫ਼ ਆਨ = ਲਿਆਉਣਾ ਕਰ ॥ਰਹਾਉ॥

## ਜਾ ਕੈ ਭਾਗਵਤੁ ਲੇਖੀਐ, ਅਵਰੁ ਨਹੀ ਪੇਖੀਐ;
## ਤਾਸ ਕੀ ਜਾਤਿ ਆਛੋਪ ਛੀਪਾ ॥

ਜਾ = ਜਿਸ ਭਗਤ ਨਾਮਦੇਵ ਕੈ = ਦੇ ਘਰ ਵਿਚ ਭਾਗਵਤੁ = ਪਰਮੇਸ਼ਰ ਦੇ ਭਜਨ ਦਾ ਪ੍ਰਤਾਪ **ਵਾ:**

ਭਾਗਵਤ ਆਦਿ ਗ੍ਰੰਥਾਂ ਨੂੰ ਲੇਖੀਐ = ਲਿਖੀਦਾ ਸੀ, ਭਾਵ ਲਿਖ ਲਿਖ ਕੇ ਮਹਾਤਮਾ ਨੂੰ ਦਿੰਦੇ ਸਨ। ਇਸ ਤੋਂ ਇਲਾਵਾ ਭਗਤ ਨਾਮਦੇਵ ਜੀ ਨੂੰ ਅਵਰੁ = ਹੋਰ ਕੋਈ ਵੀ ਬਿਵਹਾਰ ਕਰਦੇ ਨਹੀਂ ਪੇਖੀਐ = ਪੇਖੀਦਾ **ਵਾ:** ਭਾਗਵਤੁ = ਪਰਮੇਸ਼ਰ ਦਾ ਜਸ ਹੋਰਨਾਂ, ਅਧਿਕਾਰੀ ਜਗਿਆਸੂਆਂ ਦੇ ਹਿਰਦੇ ਅੰਦਰ ਲਿਖਿਆ ਜਾਂਦਾ ਸੀ **ਵਾ:** ਜਿਸ ਨਾਮਦੇਵ ਦੇ ਰਿਦੇ ਰੂਪੀ ਕਾਗ਼ਜ਼ ਉੱਤੇ ਪਰਮੇਸ਼ਰ ਦਾ ਜਸ ਲਿਖਿਆ ਹੋਇਆ ਸੀ, ਇਸੇ ਕਰਕੇ ਭਗਤ ਨਾਮਦੇਵ ਜੀ ਨੂੰ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਵੀ ਨਹੀਂ ਪੇਖੀਦਾ ਸੀ, ਭਾਵ ਕੁਝ ਹੋਰ ਵੇਖਣ ਵਿਚ ਨਹੀਂ ਆਉਂਦਾ ਸੀ, ਕਰਮਕਾਂਡੀ ਲੋਕ ਤਾਸ = ਉਸ ਨਾਮਦੇਵ ਕੀ = ਦੀ ਆਛੋਪ = ਅਛੋਹ ਭਾਵ ਨਾ ਛੂਹਣੇ ਯੋਗ ਛੀਪਾ = ਛੀਂਬਾ ਜਾਤਿ = ਜਾਤੀ ਮੰਨਦੇ ਸਨ ਪਰ ਨਾਮ ਦੇ ਪ੍ਰਤਾਪ ਕਰਕੇ ਅਛੋਹ ਜਾਤੀ ਤੋਂ ਭਾਵ ਨੀਵੀਂ ਜਾਤੀ ਵਾਲਾ ਨਾਮਦੇਵ ਵੀ ਬ੍ਰਾਹਮਣਾਂ ਤੋਂ ਉੱਚਾ ਹੋ ਗਿਆ ਸੀ।

## ਬਿਆਸ ਮਹਿ ਲੇਖੀਐ, ਸਨਕ ਮਹਿ ਪੇਖੀਐ; ਨਾਮ ਕੀ ਨਾਮਨਾ, ਸਪਤ ਦੀਪਾ ॥੧॥

ਰਿਖੀ ਬਿਆਸ ਮਹਿ = ਵਿਚ ਵੀ ਲੇਖੀਐ = ਲਖੀਦਾ ਹੈ ਭਾਵ ਬਿਆਸ ਰਿਖੀ ਦੀ ਬਾਬਤ ਲਿਖ ਲੈਣਾ ਕਰੋ ਜਾਂ ਵੀਚਾਰ ਲੈਣਾ ਕਰੋ ਜੋ ਮਛੋਦਰੀ ਦੇ ਪੇਟ ਤੋਂ ਜਨਮ ਲੈ ਕੇ ਨਾਮ ਦੇ ਪ੍ਰਤਾਪ ਕਰਕੇ ਉੱਚ ਪਦਵੀ 'ਤੇ ਪਹੁੰਚ ਗਿਆ ਸੀ, ਸਨਕ ਮਹਿ = ਵਿਚ ਪੇਖੀਐ = ਪੇਖਣਾ ਕਰੀਦਾ ਹੈ ਭਾਵ ਸਨਕ ਦੇਵਤਿਆਂ ਦੀ ਅਪਸਰਾ (ਵੇਸ਼ਵਾ) ਦੇ ਪੇਟੋਂ ਜਨਮ ਲੈ ਕੇ ਨਾਮ ਦੇ ਪ੍ਰਤਾਪ ਕਰ ਕੇ ਉੱਚ ਪਦਵੀ ਉੱਤੇ ਪਹੁੰਚ ਗਿਆ ਸੀ।

**ਵਾ:** ਬਿਆਸ ਰਿਖੀ ਦੇ ਰਚਤ ਅਠਾਰਾਂ ਪੁਰਾਣ ਆਦਿ ਮਹਿ = ਵਿਚ ਵੀ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਲੇਖੀਐ = ਲਿਖੀ ਹੋਈ ਹੈ **ਵਾ:** ਬਿਆਸ ਰਿਖੀ ਦੇ ਰਚਤ ਗ੍ਰੰਥਾਂ ਵਿਚ ਵੀ ਨਾਮ ਦੀ ਮਹੱਤਤਾ ਲੇਖੀਐ = ਲਖੀ ਜਾਂਦੀ ਹੈ, ਸਨਕ ਦੇ ਰਚਤ ਸੰਘਤਾ ਆਦਿ ਗ੍ਰੰਥਾਂ ਵਿਚ ਵੀ ਨਾਮ ਦੀ ਮਹੱਤਤਾ ਪੇਖੀਐ = ਵੇਖਣਾ ਕਰੀਦੀ ਹੈ, ਸਪਤ = ਸੱਤਾਂ ਦੀਪਾਂ ਵਿਚ ਵੀ ਪ੍ਰਭੂ ਨਾਮ ਕੀ = ਦੀ ਨਾਮਨਾ = ਵਡਿਆਈ ਹੋ ਰਹੀ ਹੈ, ਭਾਵ ਬਿਆਸ ਰਿਖੀ, ਸਨਕ ਆਦਿ ਚਾਰੇ ਭਰਾ ਸੱਤਾਂ ਦੀਪਾਂ ਵਿਚ ਪਰਮੇਸ਼ਰ ਦੇ ਨਾਮ ਦੀ ਵਡਿਆਈ ਕਥਨ ਕਰ ਕੇ ਉੱਚੇ ਹੋਏ ਹਨ ॥੧॥

## ਜਾ ਕੈ ਈਦਿ ਬਕਰੀਦਿ, ਕੁਲ ਗਊ ਰੇ ਬਧੁ ਕਰਹਿ; ਮਾਨੀਅਹਿ, ਸੇਖ ਸਹੀਦ ਪੀਰਾ ॥

ਰੇ = ਹੇ ਭਾਈ ! ਜਾ = ਜਿਸ ਭਗਤ ਕਬੀਰ ਜੀ ਦੀ ਵੰਸ਼ ਕੈ = ਦੇ ਲੋਕ ਈਦਿ = ਰੋਜ਼ਿਆਂ ਦੀ ਸਮਾਪਤੀ ਵਾਲੇ ਦਿਨ ਅਤੇ ਬਕਰੀਦਿ = ਮੱਕੇ ਦੇ ਹੱਜ ਵਾਲੇ ਦਿਨ ਗਊ = ਗਾਂ ਨੂੰ ਬਧੁ = ਮਾਰਨਾ ਕਰਹਿ = ਕਰਦੇ ਸੀ ਤੇ ਜੋ ਸੇਖ = ਬਿਰਧ ਜਾਤੀ ਵਾਲਿਆਂ, ਸ਼ਹੀਦ ਹਸਨ ਹੁਸੈਨ ਆਦਿ ਅਤੇ ਪੀਰਾਂ ਨੂੰ ਮਾਨੀਅਹਿ = ਮੰਨਦੇ ਸੀ।

## ਜਾ ਕੈ ਬਾਪ ਵੈਸੀ ਕਰੀ, ਪੂਤ ਐਸੀ ਸਰੀ; ਤਿਹੂ ਰੇ ਲੋਕ, ਪਰਸਿਧ ਕਬੀਰਾ ॥੨॥

ਜਾ = ਜਿਸ ਭਗਤ ਕਬੀਰ ਜੀ ਕੈ = ਦੇ ਬਾਪ = ਪਿਤਾ ਨੇ ਤਾਂ ਵੈਸੀ = ਉਹੋ ਜਿਹੀ ਮੁਸਲਮਾਨਾਂ ਵਾਲੀ ਰੀਤੀ ਕਰੀ = ਕੀਤੀ ਸੀ, ਭਾਵ ਭਗਤ ਕਬੀਰ ਜੀ ਦੇ ਪਿਤਾ ਨੇ ਕਬੀਰ ਜੀ ਦੇ ਵਿਆਹ ਸਮੇਂ ਗਊ ਕਤਲ ਕਰਨ ਵਾਸਤੇ ਤਿਆਰ ਕਰ ਲਈ ਸੀ ਅਤੇ ਪੂਤ = ਪੁੱਤਰ ਕਬੀਰ ਤੋਂ ਐਸੀ = ਅਜਿਹੀ ਸਰੀ = ਬਣ ਆਈ ਸੀ, ਭਾਵ ਭਗਤ ਕਬੀਰ ਜੀ ਨੇ ਕਿਹਾ ਸੀ ਕਿ ਜੇ ਗਊ ਕਤਲ ਕਰਨੀ ਹੈ ਤਾਂ ਮੈਂ ਵਿਆਹ ਹੀ ਨਹੀਂ ਕਰਾਉਣਾ,

ਇਉਂ ਭਗਤ ਜੀ ਨੇ ਗਊ ਮਾਰਨ ਨਹੀਂ ਦਿੱਤੀ ਸੀ। ਰੇ = ਹੇ ਭਾਈ! ਵੇਖ ਲਵੋ, ਨਾਮ ਦੇ ਪ੍ਰਤਾਪ ਕਰਕੇ ਤਿਹੁ = ਤਿੰਨਾਂ ਲੋਕ = ਭਵਨਾਂ ਵਿਚ ਭਗਤ ਕਬੀਰਾ = ਕਬੀਰ ਜੀ ਪਰਸਿਧ = ਮਸ਼ਹੂਰ ਹੋ ਗਏ ਹਨ ॥੨॥

## ਜਾ ਕੇ ਕੁਟੰਬ ਕੇ ਢੇਢ, ਸਭ ਢੋਰ ਢੋਵੰਤ ਫਿਰਹਿ;
## ਅਜਹੁ ਬੰਨਾਰਸੀ ਆਸ ਪਾਸਾ ॥

ਜਾ = ਜਿਸ ਮੇਰੇ ਰਵਿਦਾਸ ਕੇ = ਦੇ ਕੁਟੰਬ = ਪਰਿਵਾਰ ਕੇ = ਦੇ ਸਮੇਤ ਮੇਰੀ ਢੇਢ = ਨੀਚ ਜਾਤੀ ਦੇ ਸਭ = ਸਾਰੇ ਲੋਕ ਢੋਰ = ਮੁਰਦਾਰ ਪਸ਼ੂਆਂ ਨੂੰ ਢੋਵੰਤ = ਢੋਂਦੇ ਫਿਰਹਿ = ਫਿਰਦੇ ਹਨ, ਜੋ ਅਜਹੁ = ਅਜੇ ਤਕ ਬੰਨਾਰਸੀ = ਕਾਂਸ਼ੀ ਦੇ ਆਸ ਪਾਸਾ = ਇਰਦ-ਗਿਰਦ ਤੁਰੇ ਫਿਰਦੇ ਹਨ।

## ਆਚਾਰ ਸਹਿਤ, ਬਿਪ੍ਰ ਕਰਹਿ ਡੰਡਉਤਿ;
## ਤਿਨ ਤਨੈ ਰਵਿਦਾਸ, ਦਾਸਾਨ ਦਾਸਾ ॥੩॥੨॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਨੀਚ ਜਾਤੀ ਵਾਲਿਆਂ ਦਾ ਮੈਂ (ਰਵਿਦਾਸ) ਤਨੈ = ਪੁੱਤਰ ਹਾਂ ਅਤੇ ਪਰਮੇਸ਼ਰ ਦੇ ਦਾਸਾਨ = ਸੇਵਕਾਂ ਦਾ ਦਾਸਾ = ਸੇਵਕ ਹਾਂ, ਇਸੇ ਕਰਕੇ ਹੁਣ ਆਚਾਰ = ਸ੍ਰੇਸ਼ਟ ਕਰਮਾਂ ਸਹਿਤ = ਸੰਜੁਗਤ **ਵਾ:** ਆਚਾਰ ਸਹਿਤ = ਕਰਮਕਾਂਡੀ ਤੁਸੀਂ ਬਿਪ੍ਰ = ਬ੍ਰਾਹਮਣ ਲੋਕ ਮੈਨੂੰ ਨਾਮ ਦੇ ਪ੍ਰਤਾਪ ਕਰਕੇ ਡੰਡਉਤਿ = ਨਮਸਕਾਰ ਕਰਹਿ = ਕਰਦੇ ਹੋ ॥੩॥੨॥

## ਮਲਾਰ ੴ ਸਤਿਗੁਰ ਪ੍ਰਸਾਦਿ ॥

ਮਲਾਰ ਰਾਗ ਦੇ ਅੰਦਰ ਸਤਿਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਅਗਲਾ ਸ਼ਬਦ ਪਹਿਲਾਂ ਮੰਗਲ ਕਰਦਿਆਂ ਲਿਖਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਕ ਵਾਰ ਕੁਝ ਸਾਧੂਆਂ ਨੇ ਭਗਤ ਰਵਿਦਾਸ ਜੀ ਦੇ ਪਾਸ ਕੁਝ ਪ੍ਰਸ਼ਨ ਕੀਤੇ, ਜੋ ਸਾਧੂਆਂ ਨੇ ਪ੍ਰਸ਼ਨ ਕੀਤੇ ਸਨ, ਉਨ੍ਹਾਂ ਪ੍ਰਸ਼ਨਾਂ ਨੂੰ ਭਗਤ ਜੀ ਪਹਿਲਾਂ ਆਪਣੀ ਬਾਣੀ ਵਿਚ ਦਰਜ ਕਰਕੇ ਫੇਰ ਉੱਤਰ ਦੇਣਗੇ।

## ਮਿਲਤ ਪਿਆਰੋ ਪ੍ਰਾਨ ਨਾਥੁ; ਕਵਨ ਭਗਤਿ ਤੇ ॥

***ਪ੍ਰਸ਼ਨ :*** *ਉਹ ਪਰਮੇਸ਼ਰ ਕਵਨ = ਕਿਹੜੀ ਭਗਤਿ = ਭਗਤੀ ਕਰਨ ਤੇ = ਤੋਂ ਪ੍ਰਾਪਤ ਹੁੰਦਾ ਹੈ ? ਅਤੇ ਤੁਹਾਨੂੰ ਉਹ ਪ੍ਰਾਨ = ਪ੍ਰਾਣਾਂ ਦਾ ਨਾਥੁ = ਸੁਆਮੀ ਪਿਆਰੋ = ਪਿਆਰਾ ਪਰਮੇਸ਼ਰ ਕਿਸ ਪ੍ਰਕਾਰ ਮਿਲਤ = ਮਿਲਿਆ ਹੈ* ***ਅਥਵਾ*** *ਪ੍ਰਾਣਾਂ ਦਾ ਨਾਥ ਸੁਆਮੀ ਪਰਮੇਸ਼ਰ ਕਿਸ ਭਗਤੀ ਕਰਨ ਤੇ = ਤੋਂ ਮਿਲਤ = ਮਿਲਦਾ ਹੈ ?*
***ਉੱਤਰ :***

## ਸਾਧ ਸੰਗਤਿ; ਪਾਈ ਪਰਮ ਗਤੇ ॥ਰਹਾਉ॥

ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਪ੍ਰੇਮਾ-ਭਗਤੀ ਕਰਕੇ ਪਰਮ = ਵੱਡੀ ਗਤੇ = ਕਲਿਆਣ ਭਾਵ ਕੈਵਲ ਮੁਕਤੀ ਪਾਈ = ਪਾਉਣਾ ਕਰੀਦੀ ਹੈ, ਭਾਵ ਸਾਧਸੰਗਤ ਦੁਆਰਾ ਪ੍ਰੇਮਾ-ਭਗਤੀ ਕਰਨ ਤੋਂ ਪਰਮੇਸ਼ਰ ਮਿਲਦਾ ਹੈ **ਵਾ:** ਅਸੀਂ ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਭਗਤੀ ਕਰ ਕੇ ਕੈਵਲ ਮੋਖ ਪਾਉਣਾ ਕੀਤੀ ਹੈ ॥ਰਹਾਉ॥

ਅੱਗੇ ਭਗਤ ਜੀ ਅਗਿਆਨਤਾ ਬਾਬਤ ਕਥਨ ਕਰਦੇ ਹਨ:

**ਮੈਲੇ ਕਪਰੇ; ਕਹਾ ਲਉ ਧੋਵਉ ॥ ਆਵੈਗੀ ਨੀਦ; ਕਹਾ ਲਗੁ ਸੋਵਉ ॥੧॥**

ਅਵਿੱਦਿਆ, ਪਾਪਾਂ ਰੂਪੀ ਮਲੀਨਤਾ ਕਰਕੇ ਮੈਲੇ ਹੋਏ ਅੰਤਰਕਹਨ ਰੂਪੀ ਕਪਰੇ = ਕੱਪੜੇ ਨੂੰ ਕਹਾ = ਕਿਥੋਂ, ਕਦੋਂ ਲਉ = ਤਕ ਧੋਵਉ = ਧੋਵਾਂਗਾ, ਭਾਵ ਨਾ ਅੰਤਹਕਰਨ ਰੂਪੀ ਕੱਪੜਾ ਮੈਲਾ ਹੋਵੇਗਾ ਤੇ ਨਾ ਹੀ ਧੋਣਾ ਪਵੇਗਾ।

ਜਦ ਆਪਾਂ ਜੀਵਾਂ ਨੂੰ ਮੌਤ ਰੂਪ ਨੀਂਦ ਆਵੈਗੀ = ਆ ਹੀ ਗਈ, ਫੇਰ ਕਹਾ = ਕਿਥੋਂ, ਕਦੋਂ ਲਗੁ = ਤਕ ਗੋਡੇ ਲੰਮੇ ਪਸਾਰ ਕੇ ਸੋਵਉ = ਸੌਂਵਾਂਗੇ ॥੧॥

**ਜੋਈ ਜੋਈ ਜੋਰਿਓ; ਸੋਈ ਸੋਈ ਫਾਟਿਓ ॥**
**ਝੂਠੈ ਬਨਜਿ; ਉਠਿ ਹੀ ਗਈ, ਹਾਟਿਓ ॥੨॥**

ਜੋਈ ਜੋਈ = ਜਿਹੜਾ ਜਿਹੜਾ ਵੀ ਅਗਿਆਨ ਦੇ ਕਾਰਨ ਵਾਸ਼ਨਾ ਦੇ ਸਹਿਤ ਸਕਾਮ ਕਰਮਾਂ ਨੂੰ ਜੋਰਿਓ = ਜੋੜਨਾ ਕੀਤਾ ਸੀ, ਸੋਈ ਸੋਈ = ਉਹ ਉਹ ਹੁਣ ਫਾਟਿਓ = ਫਟ ਗਿਆ ਹੈ, ਭਾਵ ਸਾਰੇ ਸਕਾਮ ਕਰਮ ਫਲ ਦੇ ਕੇ ਨਾਸ਼ ਹੋ ਗਏ ਹਨ।

ਜੋ ਮੈਂ ਝੂਠੈ = ਮਿਥਿਆ ਸੰਸਾਰ ਨੂੰ ਸੱਤ ਮੰਨ ਕਰਕੇ ਕਰਮ ਧਰਮ ਰੂਪ ਬਨਜਿ = ਵਪਾਰ ਕਰਦਾ ਸੀ, ਉਹ ਹਾਟਿਓ = ਹੱਟੀ ਵੀ ਅੰਤਹਕਰਨ ਦੇ ਵਿੱਚੋਂ ਉੱਠ ਭਾਵ ਚਲੀ ਹੀ ਗਈ ਹੈ ਭਾਵ ਉਹ ਕਰਮ ਫਲ ਦੇ ਕੇ ਅੰਤ ਨੂੰ ਨਾਸ਼ ਹੀ ਹੋ ਗਏ ਹਨ ॥੨॥

**ਕਹੁ ਰਵਿਦਾਸ; ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ; ਸੋਈ ਸੋਈ ਦੇਖਿਓ ॥੩॥੩॥**

ਭਗਤ ਰਵਿਦਾਸ ਜੀ ਕਹੁ = ਕਥਨ ਕਰਦੇ ਹਨ ਕਿ ਜਬ = ਜਦੋਂ ਪ੍ਰਲੋਕ ਵਿਚ ਕਰਮਾਂ ਧਰਮਾਂ ਦਾ ਲੇਖੋ = ਹਿਸਾਬ ਕਿਤਾਬ ਭਇਓ = ਹੋਇਆ।

ਜੋਈ ਜੋਈ = ਜਿਹੜਾ ਜਿਹੜਾ ਵੀ ਕਰਮ ਕੀਨੋ = ਕੀਤਾ ਸੀ, ਸੋਈ ਸੋਈ = ਉਸੇ ਉਸੇ ਕਰਮ ਦਾ ਫਲ ਭੋਗ ਕੇ ਦੇਖਿਓ = ਵੇਖਿਆ ਹੈ ॥੩॥੩॥

## ਦੂਸਰਾ ਅਰਥ

ਦੂਸਰੇ ਅਰਥ ਵਿਚ ਭਗਤ ਜੀ ਗਿਆਨ ਦੀ ਪ੍ਰਾਪਤੀ ਤੋਂ ਬਾਅਦ ਜਿਹੋ ਜਿਹੀ ਹਾਲਤ ਹੋ ਜਾਂਦੀ ਹੈ, ਉਸ ਦੀ ਬਾਬਤ ਕਥਨ ਕਰਦੇ ਹਨ।

**ਮੈਲੇ ਕਪਰੇ; ਕਹਾ ਲਉ ਧੋਵਉ ॥ ਆਵੈਗੀ ਨੀਦ; ਕਹਾ ਲਗੁ ਸੋਵਉ ॥੧॥**

ਬ੍ਰਹਮ ਗਿਆਨ ਦੀ ਪ੍ਰਾਪਤੀ ਤੋਂ ਬਾਅਦ ਅੰਤਹਕਰਨ ਰੂਪੀ ਕੱਪੜਾ ਕਿਸ ਪ੍ਰਕਾਰ ਮੈਲਾ ਹੋਵੇਗਾ, ਭਾਵ ਜਦ ਇਕ ਵਾਰੀ ਗਿਆਨ ਰੂਪੀ ਅਗਨੀ ਕਰਕੇ ਕਰਮਾਂ ਨੂੰ ਦਗਧ ਕਰ ਲਿਆ, ਫੇਰ ਅੰਤਹਕਰਣ ਰੂਪੀ ਕੱਪੜਾ ਮੈਲਾ ਕਿਥੋਂ ਹੋਣਾ ਸੀ ਕਿਉਂਕਿ ਅੰਤਹਕਰਨ ਰੂਪੀ ਕੱਪੜੇ ਨੂੰ ਬਿਧ ਨਿਖੇਧ **ਵਾ:** ਸੰਸਕਾਰਾਂ ਰੂਪੀ ਮੈਲ ਨਹੀਂ ਲੱਗਣੀ, ਇਸ ਲਈ ਫੇਰ ਕਿਥੋਂ ਤਕ ਅੰਤਹਕਰਨ ਰੂਪੀ ਬਸਤਰ ਨੂੰ ਧੋਂਦੇ ਰਹਾਂਗੇ।

ਫੇਰ ਮ੍ਰਿਤੂ ਰੂਪ ਨੀਂਦ ਕਿਥੇ ਆਵੇਗੀ, ਭਾਵ ਅਵਿੱਦਿਆ ਦੀ ਨਵਿਰਤੀ ਹੋਣੇ ਕਰਕੇ ਫੇਰ ਮੌਤ ਰੂਪੀ

ਨੀਂਦ ਵੀ ਨਹੀਂ ਆਵੇਗੀ ਅਤੇ ਕਿਥੋਂ ਤਕ ਜੂਨਾਂ ਵਿਚ ਸੋਵਉ = ਸੌਂਵਾਂਗੇ, ਭਾਵ ਕਿਥੋਂ ਤਕ ਸੰਸਾਰ ਦੇ ਅੰਦਰ ਸੁਖੋਪਤ ਅਵਸਥਾ ਵਤ ਜੜ੍ਹ ਹੋ ਕੇ ਪਰਮਾਰਥ ਵੱਲੋਂ ਸੁੱਤੇ ਰਹਾਂਗੇ, ਭਾਵ ਸੌਣਾ ਨਹੀਂ ਹੋਵੇਗਾ।

**ਜੋਈ ਜੋਈ ਜੋਰਿਓ; ਸੋਈ ਸੋਈ ਫਾਟਿਓ ॥ ਝੂਠੈ ਬਨਜਿ; ਉਠਿ ਹੀ ਗਈ, ਹਾਟਿਓ ॥੨॥**

ਜੋ ਜੋ ਅਗਿਆਨ ਕਾਲ ਵਿਚ ਸੰਚਤ, ਕਿਰੇਮਾਣ, ਪ੍ਰਾਲਬਧ ਰੂਪ ਕਰਮਾਂ ਨੂੰ ਜੋੜਿਆ ਸੀ, ਉਹ ਉਹ ਕਰਮ ਬ੍ਰਹਮ ਗਿਆਨ ਦੇ ਪ੍ਰਤਾਪ ਕਰ ਕੇ ਫਾੜ ਦਿੱਤਾ ਹੈ।

ਜੋ ਸੰਸਾਰ ਨੂੰ ਸਤ ਮੰਨ ਕਰਕੇ ਬੁੱਧੀ ਝੂਠੇ ਪਦਾਰਥਾਂ ਦਾ ਵਾਪਾਰ ਕਰਦੀ ਸੀ **ਵਾ:** ਜੋ ਮਿਥਿਆ ਸੰਸਾਰ ਨੂੰ ਸਤਿ ਮੰਨ ਕਰਕੇ ਬੁੱਧੀ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ ਸੀ, ਉਹ ਹਾਟਿਓ = ਦੁਕਾਨ ਵੀ ਅੰਦਰੋਂ ਉੱਠ ਭਾਵ ਚਲੀ ਹੀ ਗਈ ਹੈ॥੨॥

**ਕਹੁ ਰਵਿਦਾਸ; ਭਇਓ ਜਬ ਲੇਖੋ ॥ ਜੋਈ ਜੋਈ ਕੀਨੋ; ਸੋਈ ਸੋਈ ਦੇਖਿਓ ॥੩॥੩॥**

ਭਗਤ ਰਵਿਦਾਸ ਜੀ ਕਹੁ = ਕਥਨ ਕਰਦੇ ਹਨ ਕਿ ਜਬ = ਜਦੋਂ ਬ੍ਰਹਮ ਗਿਆਨ ਦਾ ਲੇਖੋ = ਹਿਸਾਬ ਕਿਤਾਬ ਹੋਇਆ, ਉਸ ਵੇਲੇ ਜੋਈ ਜੋਈ = ਜੋ ਜੋ ਵੀ ਕਰਮ ਕੀਤੋ = ਕੀਤਾ ਸੀ, ਉਹ ਉਹ ਮਿਥਿਆ ਰੂਪ ਕਰਕੇ ਦੇਖਣਾ ਕੀਤਾ ਹੈ, ਭਾਵ ਸਾਰੇ ਪਦਾਰਥਾਂ ਨੂੰ ਮਿਥਿਆ ਨਿਸਚੇ ਕਰਕੇ ਸ੍ਵੈ-ਸਰੂਪ ਵਿੱਚੋਂ ਇਸਥਿਤ ਹੋ ਗਏ ਹਾਂ॥੩॥੩॥

[ਰਾਗੁ ਮਲਾਰ ਸਮਾਪਤੰ]

# ਰਾਗੁ ਕਾਨੜਾ

## ਰਾਗੁ ਕਾਨੜਾ ਬਾਰੇ ਕੁਝ ਵੀਚਾਰ ਇਸ ਪ੍ਰਕਾਰ ਹੈ :

ਗੁਰਮਤਿ ਸੰਗੀਤ ਅਤੇ ਭਾਰਤੀ ਸੰਗੀਤ ਵਿਚ ਰਾਗ ਕਾਨੜਾ ਵਿਸ਼ੇਸ਼ ਮਹੱਤਵਪੂਰਨ ਰਾਗ ਹੈ **ਵਾ:** ਗੁਰਮਤਿ ਸੰਗੀਤ ਵਿਚ ਦੀਪਕ ਰਾਗ ਦਾ ਪੁੱਤਰ ਕਾਨੜਾ ਹੈ। ਜੈਸਾ ਕਿ :

**ਗਉਰਾ ਅਉ ਕਾਨਰਾ ਕਲ੍ਯ੍ਯਾਨਾ॥** *(ਅੰਗ ੧੪੩੦)*

ਜੋ ਦੇਸਾਖ, ਜੈਤਸਰੀ, ਸੁਧਨਾ ਤੇ ਲਲਿਤ ਮਿਲ ਕੇ ਕਾਨੜਾ ਬਣਦਾ ਹੈ। ਦੀਪਕ ਦੀ ਛਾਇਆ ਸਮੇਤ ਹੈ ਭਾਰਤੀ ਸੰਗੀਤ ਵਿਚ ਰਾਗਾਂਗ ਰਾਗ ਵਜੋਂ ਪ੍ਰਚਲਿਤ ਰਾਗ ਕਾਨੜਾ ਨੂੰ ਪੁਰਾਤਨ ਸੰਗੀਤ ਗ੍ਰੰਥਾਂ ਵਿਚ ਕਰਨਾਟ ਦੇ ਨਾਮ ਨਾਲ ਲਿਖਿਆ ਜਾਂਦਾ ਹੈ, ਪਰੰਤੂ ਹੋਰਨਾਂ ਮੱਤਾਂ ਵਿਚ ਭਰਤ ਅਤੇ ਹਨੁਵੰਤ ਮਤ ਵਿਚ ਮੇਘ ਦਾ ਪੁੱਤਰ ਹੈ, ਇਸ ਵਿਚ ਦੇਵ ਗਿਰੀ ਦਾ ਮੇਲ ਹੈ, ਇਹੋ ਸ਼ਹਾਨਾ ਕਾਨੜਾ ਹੈ। ਕਾਲੀ ਨਾਥ ਮਤ ਵਿਚ ਪੰਚਮ ਦੀ ਰਾਗਨੀ ਹੈ, ਇਸ ਦਾ ਮੇਲ ਹੋਰ ਹੈ। ਇਹ ਰਾਗ ਹੋਰਨਾਂ ਰਾਗਾਂ ਨਾਲ ਮਿਲ ਕੇ ਹੋਰ ਨਾਉਂ ਧਰਾਉਂਦਾ ਹੈ, ਜੈਸਾ ਕਿ ਅਡਾਨਾ ਕਾਨੜਾ, ਨਾਇਕੀ ਕਾਨੜਾ, ਦਰਬਾਰੀ ਕਾਨੜਾ ਆਦਿ, ਪਰੰਤੂ ਗੁਰਮਤਿ ਸੰਗੀਤ ਵਿਚ ਇਸ ਰਾਗ ਨੂੰ ਕਾਨੜਾ ਹੀ ਅੰਕਿਤ ਕੀਤਾ ਗਿਆ ਹੈ। ਇਸ ਰਾਗ ਵਿਚ ਮਹਲਾ ੪, ੫ ਅਤੇ ਭਗਤ ਨਾਮਦੇਵ ਜੀ ਦੀ ਬਾਣੀ ਦਰਜ ਹੈ ਅਤੇ ਇਸ ਰਾਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਠਾਈਵਾਂ ਅਸਥਾਨ ਹੈ। ਇਸ ਰਾਗ ਦਾ ਸਰੂਪ ਉਕਤ ਵਰਣਿਤ ਰਾਗ ਦਰਬਾਰੀ ਕਾਨੜੇ ਤੋਂ ਵੱਖਰਾ ਅਤੇ ਵਿਲੱਖਣ ਹੈ। ਇਸ ਰਾਗ ਵਿਚ ਗੰਧਾਰ ਕੋਮਲ, ਦੋਵੇਂ ਨਿਸ਼ਾਦ ਅਤੇ ਬਾਕੀ ਸੁਰ ਸ਼ੁੱਧ ਅਤੇ ਧੈਵਤ ਪੂਰਨ ਰੂਪ ਵਿਚ ਵਰਜਿਤ ਹੈ। ਇਸ ਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਥਾਟ ਕਾਫੀ, ਸਮਾਂ ਰਾਤ ਦਾ ਦੂਜਾ ਪਹਿਰ ਅਤੇ ਜਾਤੀ ਸ਼ਾੜਵ ਹੈ।

ਆਰੋਹ—ਸ ਰੇ ਗੁ, ਮ ਪ, ਨੀ ਸਂ।
ਅਵਰੋਹੀ—ਸਂ ਨੁੀ ਪ, ਮ ਪ, ਗੁ ਮ ਰੇ ਸ।

[ਅੰਗ ੧੨੯੪]

## ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਕਾਨੜਾ ਰਾਗ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚਉਪਦੇ = ਚਾਰ ਪਦਿਆਂ ਵਾਲਾ ਘਰੁ = ੧ ਪਹਿਲੇ ਸੁਰਤਾਲ ਵਿਚ, ਮਹਾਂਮੰਤਰ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ ਨਾਮ = ਪ੍ਰਸਿੱਧ ਕਰਤਾ = ਜਗਤ ਨੂੰ ਰਚਣ ਵਾਲਾ, ਪੁਰਖੁ = ਪੂਰਨ, ਨਿਰਭਉ = ਡਰ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ,

ਅਕਾਲ = ਕਾਲ ਤੋਂ ਰਹਿਤ, ਮੂਰਤਿ = ਸਰੂਪ, ਅਜੂਨੀ = ਅਜਨਮਾ ਸਰੂਪ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਤੇ ਪ੍ਰਸਾਦਿ = ਅਨੰਦ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਅਗਿਆਨ ਦੇ ਪ੍ਰਤਾਪ ਕਰਕੇ ਇਹ ਮਨ ਸ਼ੁਭ ਗੁਣਾਂ ਦੀ ਹਰਿਆਵਲਤਾ ਤੋਂ ਸੁੱਕਾ ਹੀ ਰਹਿੰਦਾ ਹੈ, ਕਿਰਪਾ ਕਰਕੇ ਦੱਸਣਾ ਕਰੋ ਕਿ ਇਹ ਹਰਾ-ਭਰਾ ਕਿਵੇਂ ਹੋ ਸਕਦਾ ਹੈ?*

***ਗੁਰ-ਉੱਤਰ :*** ਇਹ ਸੁਣ ਕੇ ਸਤਿਗੁਰੂ ਜੀ ਆਪਣੇ ਆਪ ਨੂੰ ਸੰਬੋਧਨ ਕਰ ਕੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ:

## ਮੇਰਾ ਮਨੁ; ਸਾਧ ਜਨਾਂ ਮਿਲਿ ਹਰਿਆ ॥

ਹੇ ਭਾਈ! ਮੇਰਾ = ਸਾਡਾ ਮਨੁ = ਚਿੱਤ ਸਾਧ = ਸ੍ਰੇਸ਼ਟ ਜਨਾਂ = ਪੁਰਖਾਂ ਦੀ ਸੰਗਤ ਦੇ ਮਿਲਿ = ਮਿਲਾਪ ਕਰਕੇ ਸ਼ੁਭ ਗੁਣਾਂ, ਵਾਹਿਗੁਰੂ ਦੇ ਪ੍ਰੇਮ ਦੀ ਹਰਿਆਵਲਤਾ ਦੇ ਸਹਿਤ ਹਰਾ-ਭਰਾ ਹੋ ਗਿਆ ਹੈ ਅਰਥਾਤ ਬੁੱਧ ਰੂਪ ਧਰਤੀ ਵਿੱਚੋਂ ਸ਼ਰਧਾ ਰੂਪੀ ਜੜ੍ਹ ਸਤ ਸੰਤੋਖ ਰੂਪੀ ਪੱਤਰੇ, ਕਰੁਣਾ, ਮੈਤਰੀ, ਮੁੱਦਤਾ ਉਪੇਖਿਆ ਰੂਪ ਟਾਹਣੀਆਂ, ਧਰਮ ਰੂਪੀ ਫੁੱਲ ਤੇ ਬ੍ਰਹਮ ਗਿਆਨ ਰੂਪੀ ਫਲ ਦੇ ਸਹਿਤ ਸੰਤ ਜਨਾਂ ਨਾਲ ਮਿਲ ਕੇ ਮੇਰਾ ਮਨ ਰੂਪੀ ਬ੍ਰਿਛ ਹਰਿਆਵਲਤਾ ਦੇ ਸਹਿਤ ਹੋ ਗਿਆ ਹੈ। ਇਸ ਲਈ ਜੇ ਤੁਸੀਂ ਵੀ ਆਪਣੇ ਮਨ ਨੂੰ ਹਰਿਆਵਲਤਾ ਦੇ ਸਹਿਤ ਕਰਨਾ ਚਾਹੁੰਦੇ ਹੋ ਤਾਂ ਸ੍ਰੇਸ਼ਟ ਪੁਰਖਾਂ, ਸਤਿਸੰਗਤ ਦੇ ਨਾਲ ਮਿਲ ਕੇ ਆਪਣੇ ਮਨ ਨੂੰ ਸ਼ੁਭ ਗੁਣਾਂ, ਵਾਹਿਗੁਰੂ ਦੇ ਪ੍ਰੇਮ ਦੀ ਹਰਿਆਵਲਤਾ ਦੇ ਸਹਿਤ ਕਰਨਾ ਕਰੋ।

## ਹਉ ਬਲਿ ਬਲਿ, ਬਲਿ ਬਲਿ ਸਾਧ ਜਨਾਂ ਕਉ; ਮਿਲਿ ਸੰਗਤਿ ਪਾਰਿ ਉਤਰਿਆ ॥੧॥ ਰਹਾਉ ॥

ਹਉ = ਅਸੀਂ ਉਨ੍ਹਾਂ ਦੇ ਉਪਰੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਸਾਧ = ਸ੍ਰੇਸ਼ਟ ਪੁਰਖਾਂ ਕਉ = ਦੇ ਰਿਦੇ ਅੰਦਰ ਬਲਿ ਬਲਿ = ਬਲਿਹਾਰ ਕੁਰਬਾਨ ਜਾਣ ਦਾ ਮਾਦਾ ਬਣਿਆ ਰਹਿੰਦਾ ਹੈ **ਵਾ:** ਬਲਿ ਬਲਿ = ਬਲਿਹਾਰ ਕੁਰਬਾਨ ਜਾਣੇ ਯੋਗ ਸਾਧ = ਸੰਤ ਜਨਾਂ ਦੇ ਉਪਰੋਂ ਬਲਿ ਬਲਿ = ਪ੍ਰਕਾਸ਼ ਰੂਪ ਸੰਤ ਜਨਾਂ ਦੇ ਉਪਰੋਂ ਅਸੀਂ ਮਨ, ਬਾਣੀ, ਸਰੀਰ ਕਰਕੇ **ਵਾ:** ਤਿੰਨੇ ਕਾਲਾਂ ਵਿਚ ਬਲਿਹਾਰ ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਦੀ ਸੰਗਤ ਦੇ ਮਿਲਿ = ਮਿਲਾਪ ਕਰ ਕੇ ਅਸੀਂ ਵਿਸ਼ੇ ਰਸ ਰੂਪੀ ਸਮੁੰਦਰ ਤੋਂ **ਵਾ:** ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਿਆ = ਉਤਰ ਕੇ ਮੋਖ ਰੂਪੀ ਕਿਨਾਰੇ 'ਤੇ ਪਹੁੰਚ ਗਏ ਹਾਂ ॥੧॥ਰਹਾਉ॥

ਹੇ ਗੁਰਸਿੱਖੋ! ਤੁਸੀਂ ਵੀ ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੋ ਕਿ:

## ਹਰਿ ਹਰਿ, ਕ੍ਰਿਪਾ ਕਰਹੁ ਪ੍ਰਭ, ਅਪਨੀ; ਹਮ ਸਾਧ ਜਨਾਂ ਪਗ ਪਰਿਆ ॥

ਹੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਪ੍ਰਭ = ਪਰਮੇਸ਼ਰ! ਤੁਸੀਂ ਸਾਡੇ ਉੱਤੇ ਆਪਣੀ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰਹੁ = ਕਰੋ, ਜਿਸ ਕਰਕੇ ਹਮ = ਅਸੀਂ ਤੇਰੇ ਸਾਧ = ਸੰਤ ਜਨਾਂ ਦੀ ਪਗ = ਚਰਨੀਂ ਪਰਿਆ = ਪਏ ਰਹਿਣਾ ਕਰੀਏ।

## ਧਨੁ ਧਨੁ ਸਾਧ, ਜਿਨ ਹਰਿ ਪ੍ਰਭੁ ਜਾਨਿਆ; ਮਿਲਿ ਸਾਧੂ ਪਤਿਤ ਉਧਰਿਆ ॥੧॥

('ਉਧੱਰਿਆ' ਦਾ ਉਚਾਰਣ ਅੱਧਕ ਸਹਿਤ ਹੈ)

ਉਹ ਸਾਧ = ਸ੍ਰੇਸ਼ਟ ਪੁਰਖ ਧਨੁ ਧਨੁ = ਧੰਨਤਾ ਦੇ ਯੋਗ ਹਨ **ਵਾ:** ਮਨ ਕਰਕੇ ਵੀ ਧੰਨਤਾ ਦੇ ਯੋਗ

ਹਨ, ਬਾਨੀ ਕਰਕੇ ਧੰਨਤਾ ਦੇ ਯੋਗ ਹਨ, ਜਿਨ = ਜਿਨ੍ਹਾਂ ਨੇ ਹਰਿ = ਸੰਸਿਆਂ ਦੇ ਹਾਰਕ ਪ੍ਰਭੁ = ਪਰਮੇਸ਼ਰ ਨੂੰ ਆਪਣਾ ਰੂਪ ਕਰਕੇ ਜਾਨਿਆ = ਜਾਣ ਲਿਆ ਹੈ, ਇਸੇ ਕਰਕੇ ਉਨ੍ਹਾਂ ਸਾਧੂ = ਸ੍ਰੇਸ਼ਟ ਪੁਰਖਾਂ ਦਾ ਮਿਲਿ = ਮਿਲਾਪ ਕਰਕੇ ਪਤਿਤ = ਪਾਪੀ ਪੁਰਖ ਵੀ ਸੰਸਾਰ-ਸਮੁੰਦ੍ਰ ਤੋਂ ਉਧਰਿਆ = ਤਰ ਜਾਂਦਾ ਹੈ ॥੧॥

## ਮਨੂਆ ਚਲੈ, ਚਲੈ ਬਹੁ ਬਹੁ ਬਿਧਿ; ਮਿਲਿ ਸਾਧੂ ਵਸਗਤਿ ਕਰਿਆ ॥

ਜੋ ਮਨੂਆ = ਮਨ ਚਲੈ = ਚੰਚਲ ਸੁਭਾਅ ਵਾਲਾ ਹੋ ਕੇ ਅਗਿਆਨ ਕਾਲ ਵਿਚ ਬਹੁ = ਬਹੁਤਿਆਂ ਪਦਾਰਥਾਂ ਵੱਲ ਬਹੁ = ਬਹੁਤ ਬਿਧਿ = ਵਿਧੀਆਂ ਦੇ ਨਾਲ ਚਲੈ = ਚੱਲਦਾ ਸੀ, ਜੋ ਮਨ ਅਗਿਆਨ ਕਾਲ ਵਿਚ ਚੰਚਲਤਾਈ ਵਾਲੇ ਸੁਭਾਅ ਵੱਲ ਚੱਲਦਾ ਸੀ ਅਤੇ ਬਹੁਤੇ ਪਦਾਰਥਾਂ ਵੱਲ ਬਹੁਤ ਵਿਧੀ ਪੂਰਬਕ ਚੱਲਦਾ ਸੀ, ਉਹ ਸਾਧੂ = ਸ੍ਰੇਸ਼ਟ ਪੁਰਖਾਂ ਦੀ ਸੰਗਤ ਨਾਲ ਮਿਲਿ = ਮਿਲਾਪ ਕਰਕੇ ਵਸਗਤਿ = ਅਧੀਨ ਕਰਿਆ = ਕਰ ਲਿਆ ਹੈ।

## ਜਿਉਂ ਜਲ ਤੰਤੁ ਪਸਾਰਿਓ ਬਧਕਿ; ਗ੍ਰਸਿ ਮੀਨਾ ਵਸਗਤਿ ਖਰਿਆ ॥੨॥

ਜਿਉ = ਜਿਵੇਂ ਬਧਕਿ = ਸ਼ਿਕਾਰੀ ਜਲ = ਪਾਣੀ ਵਿਚ ਮੱਛੀਆਂ ਨੂੰ ਫਸਾਉਣ ਵਾਸਤੇ ਤੰਤੁ = ਜਾਲ ਪਸਾਰਿਓ = ਪਸਾਰਦਾ ਹੈ, ਜਦ ਮੱਛੀ ਜਾਲ ਵਿਚ ਫਸ ਜਾਂਦੀ ਹੈ, ਤਦ ਮੀਨਾ = ਮੱਛੀ ਨੂੰ ਗ੍ਰਸਿ = ਪਕੜ ਕੇ ਬਾਹਰ ਕੱਢ ਲੈਂਦਾ ਹੈ ਅਤੇ ਉਸ ਨੂੰ ਆਪਣੇ ਵਸਗਤਿ = ਅਧੀਨ ਕਰਕੇ ਨਾਲ ਖਰਿਆ = ਲੈ ਜਾਂਦਾ ਹੈ **ਵਾ:** ਉਸ ਦੀ (ਵਸ + ਗਤਿ) ਗਤਿ = ਗਤੀ ਨੂੰ ਵੱਸ ਕਰਕੇ ਤੇ ਉਸ ਨੂੰ ਪਕੜ ਕੇ ਆਪਣੇ ਨਾਲ ਲੈ ਜਾਂਦਾ ਹੈ।

**ਅਥਵਾ** ਇਸੇ ਪ੍ਰਕਾਰ ਕਾਲ ਰੂਪੀ ਸ਼ਿਕਾਰੀ ਸੰਸਾਰ ਦੇ ਅੰਦਰ ਪਦਾਰਥਾਂ ਰੂਪੀ ਪਾਣੀ ਵਿਚ ਜੀਵ ਰੂਪ ਮੱਛੀਆਂ ਨੂੰ ਫਸਾਉਣ ਵਾਸਤੇ ਮੋਹ ਰੂਪੀ ਜਾਲ ਪਸਾਰਿਆ ਹੋਇਆ ਹੈ, ਜਦ ਜੀਵ ਰੂਪ ਮੱਛੀ ਮੋਹ ਰੂਪੀ ਜਾਲ ਵਿਚ ਫਸ ਜਾਂਦੀ ਹੈ, ਤਦ ਜੀਵ ਰੂਪ ਮੱਛੀ ਨੂੰ ਪਕੜ ਕੇ ਆਪਣੇ ਅਧੀਨ ਕਰਕੇ ਪ੍ਰਲੋਕ ਵੱਲ ਨੂੰ ਜਾਂਦਾ ਹੈ **ਵਾ:** ਸੁਆਸਾਂ ਦੀ ਗਤੀ ਨੂੰ ਵੱਸ ਕਰਕੇ ਭਾਵ ਮਾਰ ਕੇ ਆਪਣੇ ਨਾਲ ਪ੍ਰਲੋਕ ਨੂੰ ਲੈ ਜਾਂਦਾ ਹੈ।

**ਅਥਵਾ** ਜਿਵੇਂ ਸ਼ਿਕਾਰੀ ਪਾਣੀ ਵਿਚ ਜਾਲ ਪਸਾਰਦਾ ਹੈ ਤੇ ਮੀਨਾ = ਮੱਛੀ ਆਟੇ **ਵਾ:** ਮਾਸ ਦੀ ਬੋਟੀ ਨੂੰ ਗ੍ਰਸਿ = ਗ੍ਰਸਦੀ ਹੈ ਤੇ ਕੁੰਡੀ ਵਿਚ ਫਸ ਜਾਂਦੀ ਹੈ ਤੇ ਉਸ ਨੂੰ ਸ਼ਿਕਾਰੀ ਆਪਣੇ ਵਸਗਤਿ = ਅਧੀਨ ਕਰਕੇ ਨਾਲ ਲੈ ਜਾਂਦਾ ਹੈ, ਇਸੇ ਪ੍ਰਕਾਰ ਮਾਇਆ, ਕਾਲ ਰੂਪੀ ਸ਼ਿਕਾਰੀ ਨੇ ਮੋਹ ਰੂਪੀ ਜਾਲ ਸੰਸਾਰ ਰੂਪ ਪਾਣੀ ਵਿਚ ਪਸਾਰਿਆ ਹੋਇਆ ਹੈ, ਜੀਵ ਰੂਪ ਮੱਛੀ ਵਿਸ਼ਿਆਂ ਰੂਪੀ ਮਾਸ ਦੀ ਬੋਟੀ ਨੂੰ ਖਾਂਦੀ ਹੈ, ਇਸ ਕਰਕੇ ਕਾਲ ਰੂਪੀ ਸ਼ਿਕਾਰੀ ਆਪਣੇ ਵੱਸ ਕਰਕੇ ਆਪਣੇ ਨਾਲ ਪ੍ਰਲੋਕ ਵੱਲ ਨੂੰ ਲੈ ਜਾਂਦਾ ਹੈ।

**ਅਥਵਾ** ਇਸੇ ਪ੍ਰਕਾਰ ਜਿਸ ਜਗਿਆਸੂ ਰੂਪ ਸ਼ਿਕਾਰੀ ਨੇ ਪ੍ਰੇਮ ਰੂਪੀ ਪਾਣੀ ਵਿਚ ਸਿਧਾਂਤ ਸਰੂਪ ਦੀ ਵਿਚਾਰ ਕਰਨ ਰੂਪ ਜਾਲ ਪਸਾਰਨਾ ਕੀਤਾ ਹੈ, ਉਹ ਮਨ ਰੂਪ ਮੱਛ ਨੂੰ ਗ੍ਰਸਿ = ਪਕੜ ਕੇ ਆਪਣੇ ਵਸਗਤਿ = ਅਧੀਨ ਕਰਕੇ ਸਰੂਪ ਰੂਪੀ ਦਰਬਾਰ ਵੱਲ ਨੂੰ ਲੈ ਜਾਂਦਾ ਹੈ, ਭਾਵ ਅੰਤਰ ਮੁਖ ਬਿਰਤੀ **ਵਾ:** ਤੁਰੀਆ ਪਦ ਵਿਚ ਜਾ ਟਿਕਦਾ ਹੈ।

## ਹਰਿ ਕੇ ਸੰਤ ਸੰਤ ਭਲ ਨੀਕੇ; ਮਿਲਿ ਸੰਤ ਜਨਾ ਮਲੁ ਲਹੀਆ ॥

ਜੋ ਹਰਿ = ਪਰਮੇਸ਼ਰ ਕੇ = ਦੇ ਸੰਤ = ਸ਼ਾਂਤ ਆਤਮਾ ਵਾਲੇ ਪੁਰਖ ਹਨ, ਉਹ ਹੋਰਨਾਂ ਦੇ ਉਪਾਸ਼ਕ ਸੰਤਾਂ ਨਾਲੋਂ ਭਲ = ਚੰਗੇ ਤੋਂ ਨੀਕੇ = ਚੰਗੇ ਹਨ **ਵਾ:** ਪਰਮੇਸ਼ਰ ਦੇ ਸੰਤ = ਸ਼ਾਂਤ ਆਤਮਾ ਵਾਲੇ ਸੰਤ ਭਲ ਨੀਕੇ = ਚੰਗਿਆਂ ਤੋਂ ਵੀ ਚੰਗੇ ਹਨ ਕਿਉਂਕਿ ਉਨ੍ਹਾਂ ਸੰਤ = ਸ਼ਾਂਤ ਆਤਮਾ ਵਾਲੇ ਜਨਾ = ਪੁਰਖਾਂ ਨਾਲ ਮਿਲਿ = ਮਿਲਾਪ ਕਰਕੇ ਪਾਪਾਂ, ਅਵਿੱਦਿਆ, ਮਲ ਵਿਖੇਪ ਆਦਿ ਦੀ ਮਲੁ = ਮੈਲ ਲਹੀਆ = ਲਹਿ ਜਾਂਦੀ ਹੈ।

## ਹਉਮੈ ਦੁਰਤੁ, ਗਇਆ ਸਭੁ ਨੀਕਰਿ; ਜਿਉ ਸਾਬੁਨਿ ਕਾਪਰੁ ਕਰਿਆ ॥੩॥

ਗੁਰਮੁਖ ਜਨ ਦੇ ਹਿਰਦੇ ਵਿੱਚੋਂ ਦੇਹ ਦੀ ਹਉਮੈ = ਹੰਗਤਾ ਦੇ ਸਮੇਤ ਸਭੁ = ਸਾਰਾ ਦੁਰਤੁ = ਪਾਪ **ਵਾ:** (ਦੁ+ਰਤੁ) ਦੁ = ਦਵੈਤ ਨਾਲ ਰਤੁ = ਪ੍ਰੀਤੀ ਕਰਨ ਵਾਲਾ ਆਦਿ ਸਾਰਾ ਸੁਭਾਅ ਇਉ ਨੀਕਰਿ = ਨਿਕਲ ਗਿਆ ਹੈ, ਜਿਉ = ਜਿਵੇਂ ਸਾਬੁਨਿ = ਸਾਬਣ ਲਾ ਕੇ ਕਾਪਰੁ = ਕੱਪੜੇ ਨੂੰ ਸਾਫ਼ ਕਰਿਆ = ਕਰ ਲਿਆ ਜਾਂਦਾ ਹੈ **ਵਾ:** ਇਸੇ ਪ੍ਰਕਾਰ ਗੁਰਮੁਖ ਜਨ ਨੇ ਮਨ ਰੂਪੀ ਬਸਤਰ ਨੂੰ ਸਾਧ ਸੰਗਤ ਰੂਪੀ ਘਾਟ 'ਤੇ ਲਿਜਾ ਕੇ ਪ੍ਰੇਮ ਰੂਪੀ ਜਲ, ਤੇ ਨਾਮ ਰੂਪੀ ਸਾਬਣ ਲਾ ਕੇ ਨਿਸਚੇ ਰੂਪੀ ਪਟੜੇ ਉੱਤੇ ਰੱਖ ਕੇ ਉਕਤੀਆਂ ਜੁਗਤੀਆਂ ਰੂਪੀ ਮੁੱਕੀਆਂ ਮਾਰ ਕੇ ਉਜਲਾ ਕਰ ਲਿਆ ਹੈ ਅਤੇ ਭਗਤੀ ਰੂਪ ਧੁੱਪ ਵਿਚ ਸੁਕਾ ਲੈਣਾ ਕੀਤਾ ਹੈ ॥੩॥

## ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ;
## ਗੁਰ ਸਤਿਗੁਰ ਚਰਨ ਉਰ ਧਰਿਆ ॥

ਜਿਸ ਗੁਰਮੁਖ ਜਨ ਦੇ ਧੁਰਿ = ਆਦੋਂ ਠਾਕੁਰਿ = ਸੁਆਮੀ ਪਰਮੇਸ਼ਰ ਨੇ ਗੁਰੂ ਪ੍ਰਾਪਤੀ ਦਾ ਮਸਤਕਿ = ਸ਼ਿਰੋਮਣੀ ਲੇਖ ਲਿਲਾਟਿ = ਮੱਥੇ ਉੱਤੇ ਲਿਖਿਆ = ਲਿਖ ਦਿੱਤਾ ਹੈ, ਉਸ ਨੇ ਗੁਰ = ਪੂਜਨੀਕ ਸਤਿਗੁਰਾਂ ਦੇ ਚਰਨਾਂ ਨੂੰ ਆਪਣੇ ਉਰ = ਹਿਰਦੇ ਵਿਚ ਧਰਿਆ = ਧਾਰਨਾ ਕੀਤਾ ਹੈ, ਵਸਾ ਲੈਣਾ ਕੀਤਾ ਹੈ।

## ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ; ਜਨ ਨਾਨਕ ਨਾਮਿ ਉਧਰਿਆ ॥੪॥੧॥

('ਉਧੱਰਿਆ' ਉਚਾਰਣ ਹੈ)

ਇਸੇ ਕਰਕੇ ਉਸ ਨੇ ਸਭੁ = ਸਾਰਾ ਅਵਿੱਦਿਆ ਆਦਿ ਦਾ ਦਾਲਦੁ = ਦਲਿੱਦਰ, ਜੰਮਣ ਮਰਣ ਅਗਿਆਨ ਆਦਿ ਦਾ ਦੂਖ = ਦੁੱਖ ਭੰਜ = ਭੰਜਣ, ਨਾਸ਼ ਕਰਨ ਵਾਲਾ ਪ੍ਰਭੁ = ਪਰਮੇਸ਼ਰ ਦਾ ਨਾਮ **ਵਾ:** ਪ੍ਰਭੂ ਪਾਇਆ = ਪਾ ਲਿਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਇਉਂ ਗੁਰਮੁਖ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤੋਂ ਉਧਰਿਆ = ਉਧਰ ਜਾਂਦਾ ਹੈ **ਵਾ:** ਉਹ ਪਰਮੇਸ਼ਰ ਦਾ ਨਾਮ ਜਪਾ ਕੇ ਹੋਰਨਾਂ ਦਾ ਵੀ ਉੱਧਾਰ ਕਰ ਦਿੰਦਾ ਹੈ ॥੪॥੧॥

## ਕਾਨੜਾ ਮਹਲਾ ੪ ॥
## ਮੇਰਾ ਮਨੁ; ਸੰਤ ਜਨਾ ਪਗ ਰੇਨ ॥

ਹੇ ਭਾਈ ! ਮੇਰਾ = ਸਾਡਾ ਮਨੁ = ਚਿੱਤ ਸੰਤ = ਸ਼ਾਂਤ ਆਤਮਾ ਵਾਲੇ ਜਨਾ = ਪੁਰਖਾਂ ਦੇ ਪਗ = ਚਰਨਾਂ ਦੀ ਰੇਨ = ਧੂੜ ਹੋ ਗਿਆ ਹੈ **ਵਾ:** ਚਰਨਾਂ ਦੀ ਧੂੜ ਚਾਹੁੰਦਾ ਹੈ **ਵਾ:** ਚਰਨਾਂ ਦੀ ਧੂੜ ਵਿਚ ਤਦਾਕਾਰ ਹੋ ਗਿਆ ਹੈ।

## ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ;
## ਮਨੁ ਕੋਰਾ ਹਰਿ ਰੰਗਿ ਭੇਨ ॥੧॥ਰਹਾਉ॥

ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਸੰਗਤ ਵਿਚ ਮਿਲਿ = ਮਿਲਣੇ ਕਰਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਸੁਨੀ = ਸੁਣਨਾ ਕੀਤੀ ਹੈ, ਜਿਸ ਕਰਕੇ ਮੇਰਾ ਕਠੋਰ ਪੁਣੇ ਕਰਕੇ **ਵਾ:** ਮਾਇਆ ਦੇ ਮੋਹ ਕਰਕੇ ਕੋਰਾ = ਅਨਭਿਜ ਮਨੁ = ਚਿੱਤ ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਕਿਰਪਾ ਸਦਕਾ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਰੰਗ ਵਿਚ ਭੇਨ = ਭਿੱਜ ਗਿਆ ਹੈ ॥੧॥ਰਹਾਉ॥

## ਹਮ ਅਚਿਤ ਅਚੇਤ, ਨ ਜਾਨਹਿ ਗਤਿ ਮਿਤਿ; ਗੁਰਿ ਕੀਏ ਸੁਚਿਤ ਚਿਤੇਨ ॥

ਹਮ = ਅਸੀਂ ਅਚਿਤ = ਜੜ੍ਹ ਤੇ ਪਰਮੇਸ਼ਰ ਨੂੰ ਅਚੇਤ = ਚਿੰਤਨ ਕਰਨ ਵੱਲੋਂ ਰਹਿਤ ਸੀ, ਤੇ ਨ = ਨਾ ਹੀ ਪਰਮੇਸ਼ਰ ਦੀ ਗਤਿ = ਪ੍ਰਾਪਤੀ ਰੂਪ ਮਿਤਿ = ਮਰਯਾਦਾ ਜਾਨਹਿ = ਜਾਣਦੇ ਸੀ, ਸਾਨੂੰ ਜੜ੍ਹ ਤੋਂ ਸੁਚਿਤ = ਚੇਤੰਨ, ਸਾਵਧਾਨ ਤੇ ਅਚੇਤ ਤੋਂ ਚਿਤੇਨ = ਚਿੰਤਨ ਕਰਨ ਵਾਲਾ ਪੂਰੇ ਗੁਰਿ = ਸਤਿਗੁਰਾਂ ਨੇ ਕੀਏ = ਕੀਤਾ ਹੈ।

## ਪ੍ਰਭਿ ਦੀਨ ਦਇਆਲਿ, ਕੀਓ ਅੰਗੀਕ੍ਰਿਤੁ;<br>ਮਨਿ ਹਰਿ ਹਰਿ ਨਾਮੁ ਜਪੇਨ ॥੧॥

ਦੀਨ = ਗ਼ਰੀਬਾਂ ਉੱਤੇ ਦਇਆਲਿ = ਦਇਆ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਅੰਗੀਕ੍ਰਿਤੁ = ਅੰਗੀਕਾਰ, ਪੱਖ ਕੀਓ = ਕੀਤਾ ਹੈ, ਇਸੇ ਕਰਕੇ ਹਰ ਵਕਤ ਅਸੀਂ ਮਨਿ = ਚਿੱਤ ਵਿਚ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੇਨ = ਜਪਦੇ ਹਾਂ ॥੧॥

## ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ; ਕਟਿ ਦੇਵਉ ਹੀਅਰਾ ਤੇਨ ॥

ਜੇਕਰ ਸਾਡੇ ਮਨ = ਚਿੱਤ ਦੇ ਪ੍ਰੀਤਮ = ਪਿਆਰੇ ਹਰਿ = ਪਰਮੇਸ਼ਰ ਕੇ = ਦੇ ਸੰਤ = ਸ਼ਾਂਤ ਆਤਮਾ ਵਾਲੇ ਪੁਰਖ ਮੈਨੂੰ ਮਿਲਹਿ = ਮਿਲ ਜਾਣ ਤਾਂ ਤੇਨ = ਤਿਨ੍ਹਾਂ ਦੇ ਅੱਗੇ ਅਸੀਂ ਆਪਣਾ ਹੀਅਰਾ = ਹਿਰਦਾ ਕੱਟ ਕੇ ਭੇਟਾ ਦੇ ਦੇਵਉ = ਦੇਵਾਂਗੇ, ਭਾਵ ਮਨ ਨੂੰ ਪਦਾਰਥਾਂ ਵੱਲੋਂ ਹਟਾ ਕੇ ਉਨ੍ਹਾਂ ਦੇ ਅੱਗੇ ਅਰਪਾਂਗੇ **ਵਾ:** ਮਨ ਵਿੱਚੋਂ ਅਹੰਕਾਰ ਦੂਰ ਕਰਕੇ ਮਨ ਅਰਪਾਂਗੇ।

## ਹਰਿ ਕੇ ਸੰਤ ਮਿਲੇ ਹਰਿ ਮਿਲਿਆ; ਹਮ ਕੀਏ ਪਤਿਤ ਪਵੇਨ ॥੨॥

ਜਦ ਹਰਿ = ਪਰਮੇਸ਼ਰ ਕੇ = ਦੇ ਪਿਆਰੇ ਸੰਤ ਮਹਾਤਮਾ ਜਨ ਮਿਲੇ, ਤਦ ਹਰਿ = ਪਰਮੇਸ਼ਰ ਆਪੇ ਹੀ ਆ ਕੇ ਸਾਨੂੰ ਮਿਲਿਆ = ਮਿਲ ਗਿਆ ਅਤੇ ਉਸ ਪਰਮੇਸ਼ਰ ਨੇ ਹਮ = ਅਸੀਂ ਪਤਿਤ = ਪਾਪੀ ਜੀਵ ਪਵੇਨ = ਪਵਿੱਤਰ ਕੀਏ = ਕਰ ਦਿੱਤੇ **ਵਾ:** ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦੇ ਸੰਤ ਜਨ ਮਿਲ ਗਏ ਹਨ, ਉਨ੍ਹਾਂ ਨੂੰ ਪਰਮੇਸ਼ਰ ਮਿਲ ਗਿਆ ਹੈ, ਸੰਤ ਜਨਾਂ ਨੇ ਹਮ = ਤਮਾਮ ਪਤਿਤ = ਪਾਪੀ ਜੀਵ ਪਵੇਨ = ਪਵਿੱਤਰ ਕਰ ਦਿੱਤੇ ਹਨ ॥੨॥

## ਹਰਿ ਕੇ ਜਨ ਊਤਮ ਜਗਿ ਕਹੀਅਹਿ; ਜਿਨ ਮਿਲਿਆ ਪਾਥਰ ਸੇਨ ॥

ਹਰਿ = ਪਰਮੇਸ਼ਰ ਕੇ = ਦੇ ਸੰਤ, ਭਗਤ ਜਨ ਜਗਿ = ਸੰਸਾਰ ਵਿਚ ਸਭ ਤੋਂ ਊਤਮ = ਸ੍ਰੇਸ਼ਟ ਕਹੀਅਹਿ = ਆਖੀਦੇ ਹਨ, ਜਿਨ = ਜਿਨ੍ਹਾਂ ਦੇ ਮਿਲਿਆ = ਮਿਲਦਿਆਂ ਪਾਥਰ = ਪੱਥਰ ਵੀ ਸੇਨ = ਸਨਿਗਧ (ਨਰਮ) ਹੋ ਜਾਂਦੇ ਹਨ **ਵਾ:** ਪੱਥਰ ਵਤ ਕਠੋਰ ਚਿੱਤ ਵਾਲੇ ਜੀਵ ਪ੍ਰੇਮ ਦੇ ਸਹਿਤ ਸਨਿਗਧ ਹੋ ਜਾਂਦੇ ਹਨ, ਭਾਵ ਪ੍ਰੇਮੀ ਹੋ ਜਾਂਦੇ ਹਨ।

[ਅੰਗ ੧੨੯੫]

## ਜਨ ਕੀ ਮਹਿਮਾ ਬਰਨਿ ਨ ਸਾਕਉ; ਓਇ ਊਤਮ ਹਰਿ ਹਰਿ ਕੇਨ ॥੩॥

ਸੰਤ ਜਨਾਂ ਕੀ = ਦੀ ਮਹਿਮਾ = ਸ਼ੋਭਾ, ਵਡਿਆਈ ਨੂੰ ਕੋਈ ਵੀ ਪੁਰਖ ਬਰਨਿ = ਵਰਣਨ ਨ = ਨਹੀਂ ਕਰ ਸਾਕਉ = ਸਕਦਾ ਕਿਉਂਕਿ ਓਇ = ਉਹ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ

ਨੇ ਆਪ ਆਪਣਾ ਸਰੂਪ ਬਣਾ ਕੇ ਊਤਮ = ਸ੍ਰੇਸ਼ਟ ਕੇਨ = ਕੀਤੇ ਹਨ **ਵਾ:** ਉਹ ਸੰਤ ਜਨ ਸ੍ਰੇਸ਼ਟ ਹਰੀ ਪਰਮੇਸ਼ਰ ਨੂੰ ਉਚਾਰਨਾ ਕੇਨ = ਕਰਦੇ ਹਨ ॥੩॥

## ਤੁਮ ਹਰਿ ਸਾਹ ਵਡੇ ਪ੍ਰਭ ਸੁਆਮੀ; ਹਮ ਵਣਜਾਰੇ ਰਾਸਿ ਦੇਨ ॥

ਹੇ ਪ੍ਰਭ = ਸਮਰੱਥ ਸੁਆਮੀ = ਮਾਲਕ ਹਰਿ = ਪਰਮੇਸ਼ਰ ! ਤੁਮ = ਤੁਸੀਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਸਭ ਤੋਂ ਵੱਡੇ ਸਾਹ = ਸ਼ਾਹੂਕਾਰ ਰੂਪ ਹੋ **ਵਾ:** ਤੁਸੀਂ ਸਤਿਗੁਰੂ ਰੂਪ ਧਾਰ ਕੇ ਵੱਡੇ ਸ਼ਾਹੂਕਾਰ ਹੋ ਅਤੇ ਹਮ = ਅਸੀਂ ਤੇਰੇ ਸਰੂਪ ਦੀ ਪ੍ਰਾਪਤੀ ਦੇ ਵਣਜਾਰੇ = ਵਪਾਰੀ ਹਾਂ, ਇਸ ਕਰਕੇ ਸਾਨੂੰ ਆਪਣੇ ਨਾਮ, ਬ੍ਰਹਮ ਗਿਆਨ ਦੀ ਰਾਸਿ = ਪੂੰਜੀ ਦੇਨ = ਦੇਣਾ ਕਰੋ।

## ਜਨ ਨਾਨਕ ਕਉ ਦਇਆ ਪ੍ਰਭ, ਧਾਰਹੁ;
## ਲਦਿ ਵਾਖਰੁ ਹਰਿ ਹਰਿ ਲੇਨ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਡੇ ਜਨ = ਦਾਸਾਂ ਕਉ = ਉੱਤੇ ਦਇਆ = ਮੇਹਰ ਦੀ ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ ਤਾਂ ਜੋ ਹੇ ਹਰਿ = ਹਰੀ ਹਰਿ = ਪਰਮੇਸ਼ਰ ! ਅਸੀਂ ਤੇਰੇ ਨਾਮ ਰੂਪੀ ਲਾਭਦਾਇਕ ਵਾਖਰੁ = ਸੌਦੇ ਨੂੰ ਅੰਤਹਕਰਣ ਰੂਪੀ ਗੱਡੇ ਉੱਤੇ ਲੱਦ ਲੇਨ = ਲੈਣਾ ਕਰੀਏ ॥੪॥੨॥

## ਕਾਨੜਾ ਮਹਲਾ ੪ ॥
## ਜਪਿ ਮਨ; ਰਾਮ ਨਾਮ ਪਰਗਾਸ ॥

ਹੇ ਮੇਰੇ ਮਨਾਂ ! ਰਾਮ = ਪਰਮੇਸ਼ਰ ਦਾ ਨਾਮ ਜਪਿ = ਜਪਣੇ ਕਰਕੇ ਅੰਦਰ ਸ੍ਵੈ ਸਰੂਪ ਦੇ ਗਿਆਨ ਦਾ ਪਰਗਾਸ = ਚਾਨਣਾ ਹੋ ਜਾਂਦਾ ਹੈ **ਵਾ:** ਹੇ ਮੇਰੇ ਮਨਾਂ ! ਪਰਗਾਸ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ।

## ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ; ਵਿਚੇ ਗਿਰਹ ਉਦਾਸ ॥੧॥ਰਹਾਉ॥

ਜਿਨਾਂ ਨੇ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨਾਂ ਨਾਲ ਮਿਲਿ = ਮਿਲ ਕੇ ਪਰਮੇਸ਼ਰ ਦੇ ਨਾਲ **ਵਾ:** ਨਾਮ ਨਾਲ ਚਿੱਤ ਦੀ ਪ੍ਰੀਤਿ = ਪ੍ਰੀਤੀ ਲਗਾਨੀ = ਲਗਾਉਣਾ ਕੀਤੀ ਹੈ, ਉਹ ਗਿਰਹ = ਗ੍ਰਹਿਸਤ ਦੇ ਵਿਚੇ = ਅੰਦਰ ਰਹਿੰਦੇ ਹੋਏ ਵੀ ਪਰਿਵਾਰ ਦੇ ਮੋਹ ਵੱਲੋਂ ਉਦਾਸ = ਉਪਰਾਮ ਰਹਿੰਦੇ ਹਨ ॥੧॥ਰਹਾਉ॥

## ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ; ਪ੍ਰਭਿ ਕ੍ਰਿਪਾ ਕਰੀ ਕਿਰਪਾਸ ॥

ਜਦ ਕਿਰਪਾਸ = ਕਿਰਪਾਲੂ **ਵਾ:** ਕਿਰਪਾ ਦੇ ਅਸਥਾਨ ਪ੍ਰਭਿ = ਪਰਮੇਸ਼ਰ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ **ਵਾ:** ਜਦ ਸਾਡੇ (ਕਿਰਪਾ + ਆਸ) ਕਿਰਪਾ ਦੀ ਆਸ = ਉਮੀਦ ਵਾਲਿਆਂ ਉੱਤੇ ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕੀਤੀ, ਤਦ ਹਮ = ਅਸੀਂ ਹਿਰਦੈ = ਚਿੱਤ ਦੇ ਵਿਚ ਨਰਹਰਿ = ਨਰਾਂ ਨੂੰ ਹਰੇ ਭਰੇ ਕਰਨ ਵਾਲੇ **ਵਾ:** ਨਰ ਸਿੰਘ ਆਦਿ ਰੂਪਾਂ ਨੂੰ ਧਾਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਣਾ ਕੀਤਾ ਹੈ।

## ਅਨਦਿਨੁ ਅਨਦੁ ਭਇਆ ਮਨੁ ਬਿਗਸਿਆ;
## ਉਦਮ ਭਏ ਮਿਲਨ ਕੀ ਆਸ ॥੧॥

ਜਦ ਸਾਧਸੰਗਤ ਦੁਆਰਾ ਉਦਮ = ਯਤਨ ਦੇ ਸਹਿਤ ਭਏ = ਹੋਏ, ਤਦ ਪਰਮੇਸ਼ਰ ਦੇ ਮਿਲਣ = ਮਿਲਾਪ

ਕੀ = ਦੀ ਆਸ = ਉਮੀਦ ਹੋ ਗਈ ਅਤੇ ਸਾਡਾ ਮਨੁ = ਚਿੱਤ ਬਿਗਸਿਆ = ਖਿੜ ਗਿਆ, ਭਾਵ ਗਿਆਨ ਦੇ ਸੰਜੁਗਤ ਹੋ ਗਿਆ, ਇਸੇ ਕਰਕੇ ਅਨਦਿਨੁ = ਰਾਤ ਦਿਨੇ ਆਤਮਿਕ ਅਨਦੁ = ਸੁਖ ਪ੍ਰਾਪਤ ਭਇਆ = ਹੋਇਆ ਹੈ **ਵਾ:** ਸਾਡਾ ਮਨ ਰਾਤ ਦਿਨੇ ਅਨੰਦ ਸਰੂਪ ਦੀ ਪ੍ਰਾਪਤੀ ਕਰਕੇ ਅਨੰਦ ਦੇ ਸਹਿਤ ਖਿੜ ਗਿਆ ਹੈ।

**ਅਥਵਾ** ਰਾਤ ਦਿਨੇ ਆਤਮਿਕ ਅਨੰਦ ਪ੍ਰਾਪਤ ਹੋਇਆ ਹੈ, ਸਾਡਾ ਮਨੁ = ਚਿੱਤ ਵੀ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਖਿੜ ਪਿਆ ਹੈ, ਸਾਰੇ ਉਦਮ = ਯਤਨ ਸਫਲੇ ਭਏ = ਹੋ ਗਏ ਹਨ, ਕਿਉਂਕਿ ਹੁਣ ਸਾਨੂੰ ਪਰਮੇਸ਼ਰ ਨਾਲ ਮਿਲਣ ਦੀ ਆਸ ਬੱਝ ਗਈ ਹੈ ॥੧॥

## ਹਮ ਹਰਿ ਸੁਆਮੀ ਪ੍ਰੀਤਿ ਲਗਾਈ; ਜਿਤਨੇ ਸਾਸ ਲੀਏ ਹਮ ਗ੍ਰਾਸ ॥

ਜਿਤਨੇ = ਜਿੰਨੇ ਵੀ ਹਮ = ਅਸੀਂ ਸਾਸ = ਸੁਆਸ ਤੇ ਗਿਰਾਸ ਲੀਏ = ਲੈਂਦੇ ਹਾਂ **ਵਾ:** ਜਿਤਨੇ ਸੁਆਸ ਬਾਹਰ ਨੂੰ ਲੈਂਦੇ ਹਾਂ ਤੇ ਅੰਦਰ ਨੂੰ ਗ੍ਰਾਸ = ਗ੍ਰਸਦੇ ਭਾਵ ਖਿੱਚਦੇ ਹਾਂ **ਵਾ:** ਗ੍ਰਾਸ = ਗਰਾਹੀ ਆਦਿ ਖਾਂਦੇ ਹਾਂ, ਉਤਨੇ ਸੁਆਸਾਂ ਵਿਚ ਹਮ = ਅਸੀਂ ਸੁਆਮੀ = ਮਾਲਕ ਹਰਿ = ਪਰਮੇਸ਼ਰ ਨਾਲ ਪ੍ਰੀਤਿ = ਪ੍ਰੀਤੀ ਲਗਾਈ = ਲਗਾਉਣਾ ਕੀਤੀ ਹੈ।

## ਕਿਲਬਿਖ ਦਹਨ ਭਏ ਖਿਨ ਅੰਤਰਿ; ਤੂਟਿ ਗਏ ਮਾਇਆ ਕੇ ਫਾਸ ॥੨॥

ਸਾਡੇ ਪਰਮੇਸ਼ਰ ਦੇ ਨਾਮ ਦੇ ਪ੍ਰਤਾਪ ਨਾਲ ਇਕ ਖਿਨ = ਛਿਨ ਅੰਤਰਿ = ਵਿਚ ਸਾਰੇ ਕਿਲਬਿਖ = ਪਾਪ ਦਹਨ = ਦਗਧ ਭਏ = ਹੋ ਗਏ ਹਨ, ਭਾਵ ਝੱਟ ਹੀ ਸੜ ਗਏ ਹਨ ਅਤੇ ਮਾਇਆ ਕੇ = ਦੇ ਮੋਹ ਦੀਆਂ ਫਾਸ = ਫਾਹੀਆਂ ਵੀ ਤੂਟਿ = ਟੁੱਟ ਗਈਆਂ ਹਨ ॥੨॥

## ਕਿਆ ਹਮ ਕਿਰਮ, ਕਿਆ ਕਰਮ ਕਮਾਵਹਿ; ਮੂਰਖ ਮੁਗਧ ਰਖੇ ਪ੍ਰਭ ਤਾਸ ॥

ਹਮ = ਅਸੀਂ ਛੋਟੇ ਕਿਰਮ = ਕੀੜੇ ਵਤ ਤੁਛ ਜੀਵ ਹਾਂ, ਇਸ ਲਈ ਅਸੀਂ ਕਿਆ = ਕੀ ਚੰਗੇ ਕਰਮ ਕਮਾਵਹਿ = ਕਮਾ ਸਕਦੇ ਹਾਂ, ਅਸੀਂ ਸ਼ਾਸਤ੍ਰ ਗਿਆਨ ਵੱਲੋਂ ਮੂਰਖ = ਬੇ-ਸਮਝ ਤੇ ਪ੍ਰਮਾਰਥ ਵੱਲੋਂ ਮੁਗਧ = ਮੂੜ੍ਹ ਸੀ, ਸਾਨੂੰ ਤਾਸ = ਉਸ ਪ੍ਰਭ = ਪਰਮੇਸ਼ਰ ਨੇ ਮੇਹਰ ਕਰਕੇ ਆਪਣੀ ਸ਼ਰਨ ਵਿਚ ਰਖੇ = ਰੱਖ ਲਿਆ ਹੈ।

## ਅਵਗਨੀਆਰੇ ਪਾਥਰ ਭਾਰੇ; ਸਤਸੰਗਤਿ ਮਿਲਿ ਤਰੇ ਤਰਾਸ ॥੩॥

ਅਸੀਂ ਅਵਗਨੀਆਰੇ = ਗੁਨਾਹਾਂ ਨੂੰ ਕਰਨ ਵਾਲੇ ਪਾਥਰ = ਪੱਥਰਾਂ ਵਤ ਪਾਪਾਂ ਕਰਕੇ ਭਾਰੇ ਸੀ, ਪਰੰਤੂ ਗੁਰ ਕਿਰਪਾ ਦੁਆਰਾ ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਵਾਲੀ ਸੰਗਤ ਵਿਚ ਮਿਲ ਕੇ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਾਂ ਕਿਉਂਕਿ ਸਾਡੇ ਹਿਰਦੇ ਵਿਚ ਤਰਾਸ (ਤਰ + ਆਸ) ਤਰ = ਤਰਨ ਦੀ ਆਸ = ਉਮੀਦ ਸੀ **ਵਾ:** ਕਾਲ ਦੇ ਤਰਾਸ = ਭੈ ਤੋਂ ਤਰ ਗਏ ਹਾਂ **ਵਾ:** ਤਰਾਸ = ਤਰੱਕ, ਸ਼ੀਘਰ ਹੀ ਸੰਸਾਰ-ਸਮੁੰਦ੍ਰ ਤੋਂ ਤਰ ਗਏ ਹਾਂ **ਵਾ:** ਆਪ ਤਰ ਗਏ ਹਾਂ ਤੇ ਹੋਰਨਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦੇ ਕੇ ਤਰਾਸ = ਤਰਾਉਂਦੇ ਹਾਂ ॥੩॥

## ਜੇਤੀ ਸ੍ਰਿਸਟਿ ਕਰੀ ਜਗਦੀਸਰਿ; ਤੇ ਸਭਿ ਊਚ, ਹਮ ਨੀਚ ਬਿਖਿਆਸ ॥

ਜੇਤੀ = ਜਿਤਨੀ ਸ੍ਰਿਸਟਿ = ਦੁਨੀਆਂ ਜਗਦੀਸਰਿ = ਜਗਤ ਦੇ ਈਸਰ (ਪਰਮੇਸ਼ਰ) ਨੇ ਰਚਨਾ ਕਰੀ = ਕੀਤੀ ਹੈ, ਤੇ = ਉਹ ਸਭਿ = ਸਾਰੀ ਸਾਡੇ ਨਾਲੋਂ ਊਚ = ਉੱਚੀ, ਸ੍ਰੇਸ਼ਟ ਹੈ, ਹਮ = ਅਸੀਂ ਬਿਖਿਆਸ = ਪ੍ਰਗਟ ਹੀ ਨੀਚ = ਨੀਵੇਂ ਹਾਂ **ਵਾ:** ਅਸੀਂ ਬਿਖਿਆਸ = ਵਿਸ਼ਿਆਂ ਦੀ ਆਸ ਵਾਲੇ ਨੀਵੇਂ ਹਾਂ **ਵਾ:** ਹਮ = ਅਸੀਂ ਨੀਚ = ਨੀਵੇਂ ਹਾਂ, ਕਿਉਂਕਿ ਸਾਨੂੰ ਬਿਖਿਆਸ = ਵਿਸ਼ਿਆਂ, ਮਾਇਆ ਦੀ ਆਸਾ ਲੱਗੀ ਹੋਈ ਹੈ।

## ਹਮਰੇ ਅਵਗੁਨ ਸੰਗਿ ਗੁਰ ਮੇਟੇ; ਜਨ ਨਾਨਕ ਮੇਲਿ ਲੀਏ ਪ੍ਰਭ ਪਾਸ ॥੪॥੩॥

ਗੁਰ = ਸਤਿਗੁਰਾਂ ਨੇ ਆਪਣੀ ਸੰਗਤ ਦੇ ਸੰਗਿ = ਨਾਲ ਮੇਲ ਕੇ ਹਮਰੇ = ਸਾਡੇ ਅਵਗੁਨ = ਗੁਨਾਹ ਮੇਟੇ = ਨਵਿਰਤ ਕਰ ਦਿੱਤੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਅਸੀਂ ਜਨ = ਦਾਸ ਪ੍ਰਭ = ਪਰਮੇਸ਼ਰ ਨੇ ਆਪਣੇ ਪਾਸ = ਨੇੜੇ ਭਾਵ ਆਪਣੇ ਸਰੂਪ ਵਿਚ ਮੇਲ ਲੀਏ = ਲਏ ਹਾਂ **ਵਾ:** ਜੋ ਅਗਿਆਨ ਦੇ ਪ੍ਰਤਾਪ ਕਰਕੇ ਪਹਿਲਾਂ ਪਰਮੇਸ਼ਰ ਪਾਸੇ ਪ੍ਰਤੀਤ ਹੋ ਰਿਹਾ ਸੀ, ਉਹ ਪ੍ਰਭੂ ਗਿਆਨ ਦੀ ਪ੍ਰਾਪਤੀ ਕਰਕੇ ਨੇੜੇ ਹੀ ਮਿਲ ਗਿਆ ਹੈ ॥੪॥੩॥

## ਕਾਨੜਾ ਮਹਲਾ ੪ ॥
## ਮੇਰੈ ਮਨਿ; ਰਾਮ ਨਾਮੁ ਜਪਿਓ ਗੁਰ ਵਾਕ ॥

ਮੇਰੈ = ਸਾਡੇ ਮਨਿ = ਚਿੱਤ ਨੇ ਗੁਰ = ਸਤਿਗੁਰਾਂ ਦੇ ਵਾਕ = ਬਚਨਾਂ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਿਆ ਹੈ।

## ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ;
## ਦੁਰਮਤਿ ਦੂਜਾ ਭਾਉ ਗਇਓ ਸਭ ਝਾਕ ॥੧॥ਰਹਾਉ॥

ਜਦ ਜਗਦੀਸਰਿ = ਜਗਤ ਦੇ ਈਸ਼ਰ ਤੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੀ = ਕੀਤੀ, ਤਦ ਦੁਰਮਤਿ = ਖੋਟੀ ਮਤ, ਦੂਜਾ ਭਾਉ = ਦਵੈਤ-ਭਾਵ ਪਦਾਰਥਾਂ ਵੱਲ ਝਾਕ = ਤੱਕਣਾ ਆਦਿ ਸਾਰਾ ਕੁਝ ਅੰਦਰੋਂ ਚਲਾ ਗਇਓ = ਗਿਆ ਹੈ **ਵਾ:** ਝਾਕ = ਝੱਖਾਂ ਮਾਰਨ ਦੀ ਤ੍ਰਿਸ਼ਨਾ, ਆਦਤ ਵੀ ਚਲੀ ਗਈ ਹੈ **ਵਾ:** ਖੋਟੀ ਮਤ ਤੇ ਦਵੈਤ-ਭਾਵ ਚਲਾ ਗਿਆ ਹੈ ਤੇ ਸਭ = ਸਾਰਿਆਂ ਵਿਚ ਹਰੀ ਨੂੰ ਝਾਕ = ਵੇਖ ਲਿਆ ਹੈ ॥੧॥ਰਹਾਉ॥

## ਨਾਨਾ ਰੂਪ, ਰੰਗ ਹਰਿ ਕੇਰੇ; ਘਟਿ ਘਟਿ ਰਾਮੁ ਰਵਿਓ, ਗੁਪਲਾਕ ॥

ਪਰਮੇਸ਼ਰ ਦੇ ਨਾਨਾ = ਅਨੇਕ ਤਰ੍ਹਾਂ ਦੇ ਰੂਪ = ਆਕਾਰ ਹਨ ਤੇ ਅਨੇਕ ਤਰ੍ਹਾਂ ਦੇ ਹਰਿ = ਪਰਮੇਸ਼ਰ ਕੇਰੇ = ਦੇ ਰੰਗ = ਕੌਤਕ ਹਨ, ਗੁਪਲਾਕ = ਗੁਪਾਲ ਰਾਮੁ = ਪਰਮੇਸ਼ਰ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਰਵਿਓ = ਰਮਿਆ ਹੋਇਆ ਹੈ **ਵਾ:** ਗੁਪਲਾਕ = ਗੁਪਤ ਰੂਪ ਹੋ ਕੇ ਰਵਿਆ ਹੋਇਆ ਹੈ।

## ਹਰਿ ਕੇ ਸੰਤ ਮਿਲੇ, ਹਰਿ ਪ੍ਰਗਟੇ; ਉਘਰਿ ਗਏ ਬਿਖਿਆ ਕੇ ਤਾਕ ॥੧॥

ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਕੇ = ਦੇ ਪਿਆਰੇ ਸੰਤ = ਮਹਾਤਮਾ ਜਨ ਮਿਲੇ ਹਨ, ਉਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਪ੍ਰਗਟੇ = ਪਰਤੱਖ, ਸਾਖਿਆਤ ਹੋ ਜਾਂਦਾ ਹੈ ਅਤੇ ਉਨ੍ਹਾਂ ਦੇ ਬਿਖਿਆ = ਵਿਸ਼ਿਆਂ, ਮਾਇਆ ਕੇ = ਦੇ ਤਾਕ = ਤਖ਼ਤੇ ਉਘਰਿ = ਖੁੱਲ੍ਹ ਗਏ ਹਨ, ਭਾਵ ਉਨ੍ਹਾਂ ਨੇ ਵਿਸ਼ਿਆਂ ਨੂੰ ਦੁੱਖ ਰੂਪ ਕਰਕੇ ਜਾਣਿਆ ਹੈ ॥੧॥

## ਸੰਤ ਜਨਾ ਕੀ, ਬਹੁਤੁ ਬਹੁ ਸੋਭਾ; ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ ॥

ਉਹਨਾਂ ਸੰਤ = ਸ਼ਾਂਤ ਆਤਮਾ ਵਾਲੇ ਜਨਾ = ਪੁਰਖਾਂ ਕੀ = ਦੀ ਬਹੁਤੁ = ਅਤਿਅੰਤ ਵੱਡੇ ਦੇਵਤਿਆਂ ਨਾਲੋਂ **ਵਾ:** ਬਹੁਤੇ ਸਾਧਨ ਕਰਨ ਵਾਲੇ ਪੁਰਖਾਂ ਤੋਂ ਵੀ ਬਹੁ = ਬਹੁਤ ਵੱਡੀ ਲੋਕ-ਪ੍ਰਲੋਕ ਵਿਚ, ਸੋਭਾ =

ਵਡਿਆਈ ਹੈ, ਜਿਨ = ਜਿਨ੍ਹਾਂ ਨੇ ਨਾਮ ਰਸਿਕ = ਰਸੀਏ ਗੁਰਾਂ ਦੁਆਰਾ ਰਸਾਕ = ਰਸੀਏ ਹੋ ਕੇ ਹਰਿ = ਪਰਮੇਸ਼ਰ ਨੂੰ ਉਰਿ = ਹਿਰਦੇ ਵਿਚ ਧਾਰੀਓ = ਧਾਰਨਾ, ਵਸਾਉਣਾ ਕੀਤਾ ਹੈ **ਵਾ:** ਜਿਨ੍ਹਾਂ ਨੇ (ਰਸ + ਅੰਕ) ਸਾਰਿਆਂ ਰਸ = ਰਸਾਂ ਨੂੰ ਦੇਣ ਵਾਲੇ ਅੰਕ = ਪਿਆਰੇ ਪਰਮੇਸ਼ਰ ਨੂੰ ਰਸੀਏ ਬਣ ਕੇ ਹਿਰਦੇ ਵਿਚ ਧਾਰਨਾ ਕੀਤਾ ਹੈ।

## ਹਰਿ ਕੇ ਸੰਤ ਮਿਲੇ, ਹਰਿ ਮਿਲਿਆ; ਜੈਸੇ ਗਊ ਦੇਖਿ ਬਛਰਾਕ ॥੨॥

ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਕੇ = ਦੇ = ਪਿਆਰੇ ਸੰਤ = ਮਹਾਤਮਾ ਜਨ ਮਿਲੇ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਇਉਂ ਆ ਕੇ ਮਿਲਿਆ = ਮਿਲ ਗਿਆ ਹੈ, ਜੈਸੇ = ਜਿਵੇਂ ਗਊ = ਗਾਂ ਨੂੰ ਦੇਖਿ = ਵੇਖ ਕੇ ਉਸ ਦਾ ਬਛਰਾਕ = ਵੱਛਾ ਉਸ ਨੂੰ ਆ ਮਿਲਦਾ ਹੈ **ਵਾ:** ਇਸੇ ਪ੍ਰਕਾਰ ਪਰਮੇਸ਼ਰ ਆਪਣੇ ਸੰਤਾਂ ਭਗਤਾਂ ਨੂੰ ਆ ਮਿਲਦੇ ਹਨ **ਵਾ:** ਉਨ੍ਹਾਂ ਨੂੰ ਪਰਮੇਸ਼ਰ ਮਿਲ ਗਿਆ ਹੈ, ਉਹ ਇਸ ਤਰ੍ਹਾਂ ਅਨੰਦਤ ਹੁੰਦੇ ਹਨ ਜਿਵੇਂ ਵੱਛੇ ਨੂੰ ਵੇਖ ਕੇ ਗਾਂ ਅਨੰਦਤ ਹੁੰਦੀ ਹੈ **ਵਾ:** ਤਿਵੇਂ ਪਰਮੇਸ਼ਰ ਆਪਣੇ ਸੰਤਾਂ ਭਗਤਾਂ ਦੇ ਪ੍ਰੇਮ ਨੂੰ ਵੇਖ ਕੇ ਉਨ੍ਹਾਂ ਨੂੰ ਆ ਮਿਲਦਾ ਹੈ ॥੨॥

## ਹਰਿ ਕੇ ਸੰਤ ਜਨਾ ਮਹਿ, ਹਰਿ ਹਰਿ; ਤੇ ਜਨ ਊਤਮ ਜਨਕ ਜਨਾਕ ॥

ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨਾਂ ਮਹਿ = ਵਿਚ ਹਰਿ = ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਸਾਖਿਆਤ, ਪ੍ਰਗਟ ਹੋ ਕੇ ਵੱਸਦਾ ਹੈ ਤੇ = ਉਹ ਸੰਤ ਜਨ ਸਭ ਤੋਂ ਊਤਮ = ਸ੍ਰੇਸ਼ਟ ਹਨ ਕਿਉਂਕਿ ਆਪ ਜਨਕ = ਗਿਆਨਵਾਨ ਹਨ ਤੇ ਹੋਰਨਾਂ ਨੂੰ ਸਰੂਪ ਤਾਈਂ ਜਨਾਕ = ਜਣਾਉਣ ਵਾਲੇ ਹਨ **ਵਾ:** ਉਹ ਰਾਜੇ ਜਨਕ ਵਾਂਗ ਪੂਰਨ ਭਗਤ ਜਨਾਕ = ਜਾਣੀਦੇ ਹਨ **ਵਾ:** ਉਨ੍ਹਾਂ ਨੂੰ ਗਿਆਨਵਾਨ ਜਨਾਕ = ਜਾਨਣਾ ਕਰੋ **ਵਾ:** ਉਹ ਜਨਕ = ਪਿਤਾ ਪਰਮੇਸ਼ਰ ਨੂੰ ਜਨਾਕ = ਜਨਾਉਣ ਵਾਲੇ ਹਨ, ਭਾਵ ਪਰਮੇਸ਼ਰ ਦੀ ਪ੍ਰਾਪਤੀ ਦਾ ਗਿਆਨ ਕਰਾਉਣ ਵਾਲੇ ਹਨ।

## ਤਿਨ ਹਰਿ ਹਿਰਦੈ ਬਾਸੁ ਬਸਾਨੀ; ਛੂਟਿ ਗਈ ਮੁਸਕੀ ਮੁਸਕਾਕ ॥੩॥

ਤਿਨ = ਉਨ੍ਹਾਂ ਨੇ ਹਿਰਦੈ = ਚਿੱਤ ਵਿਚ ਹਰਿ = ਪਰਮੇਸ਼ਰ ਦੀ ਭਗਤੀ ਰੂਪ ਬਾਸੁ = ਵਾਸ਼ਨਾ (ਖੁਸ਼ਬੂ) ਬਸਾਨੀ = ਵਸਾ ਲਈ ਹੈ, ਜੋ ਵਿਸ਼ਿਆਂ, ਮਾਇਆ ਦੀ ਮੁਸਕਾਕ = ਬਦਬੂ (ਦੁਰਗੰਧੀ) ਮੁਸਕੀ = ਫੈਲੀ ਹੋਈ ਸੀ, **ਵਾ:** ਜੋ ਅੰਦਰ ਮੁਸਕਾਕ = ਅੱਕ ਦੀ ਬੂ ਵਤ ਮੰਦਵਾਸ਼ਨਾ ਮੁਸਕੀ ਭਾਵ ਪ੍ਰਵਿਰਤ ਹੋਈ ਸੀ, ਉਹ ਛੂਟਿ = ਨਵਿਰਤ ਹੋ ਗਈ ਹੈ ॥੩॥

ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਪਦੇਸ਼ ਦਿੰਦੇ ਹਨ :

## ਤੁਮਰੇ ਜਨ ਤੁਮ ਹੀ ਪ੍ਰਭ, ਕੀਏ; ਹਰਿ ਰਾਖਿ ਲੇਹੁ ਆਪਨ ਅਪਨਾਕ ॥

ਹੇ ਪ੍ਰਭ = ਪਰਮੇਸ਼ਰ ! ਜੋ ਤੁਮਰੇ = ਤੇਰੇ ਜਨ = ਦਾਸ ਹਨ, ਉਹ ਤੁਮ = ਤੂ ਆਪ ਹੀ ਪੈਦਾ ਕੀਏ = ਕੀਤੇ ਹਨ **ਵਾ:** ਤੂੰ ਆਪ ਜੀ ਆਪਣੇ ਬਣਾਉਣਾ ਕੀਤੇ ਹਨ, ਇਸ ਲਈ ਹੇ ਹਰਿ = ਪਰਮੇਸ਼ਰ ! ਮੈਨੂੰ ਵੀ ਆਪਨ = ਆਪਣਾ ਦਾਸ ਜਾਣ ਕੇ ਅਪਨਾਕ = ਅਪਣਾ ਬਣਾ ਕੇ ਰਾਖਿ = ਰੱਖ ਲੇਹੁ = ਲੈਣਾ ਕਰੋ **ਵਾ:** ਆਪਣਾ ਦਾਸ ਜਾਨ ਕੇ ਆਪਨ = ਆਪ ਹੀ ਰੱਖ ਲੈਣਾ ਕਰੋ।

## ਜਨ ਨਾਨਕ ਕੇ ਸਖਾ ਹਰਿ ਭਾਈ; ਮਾਤ ਪਿਤਾ ਬੰਧਪ ਹਰਿ ਸਾਕ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਸਾਡੇ ਜਨ = ਦਾਸਾਂ ਕੇ = ਦੇ ਤੁਸੀਂ

ਹੀ ਹਰੇਕ ਪ੍ਰਕਾਰ ਦੇ ਸਖਾ = ਮਿੱਤਰ ਤੇ ਭਾਈ = ਭਰਾ ਹੋ, ਹੇ ਹਰਿ = ਪਰਮੇਸ਼ਰ ! ਤੁਸੀਂ ਹੀ ਮੇਰੇ ਮਾਤ = ਮਾਂ, ਪਿਓ = ਸੰਬੰਧੀ ਤੇ ਸਾਕ = ਨਾਤਾ ਰੂਪ ਹੋ **ਵਾ:** ਸਾਕ ਸੰਬੰਧੀ ਹੋ **ਅਥਵਾ** ਹੇ ਪਰਮੇਸ਼ਰ ! ਸਾਡੇ ਜਨਾਂ ਦੇ ਤੁਸੀਂ ਹੀ ਲੋਕ-ਪ੍ਰਲੋਕ ਸਹਾਇਤਾ ਕਰਨ ਵਾਲੇ ਮਿੱਤਰ ਹੋ, ਸਤ, ਸੰਤੋਖ, ਦਇਆ, ਧਰਮ, ਆਦਿ ਸ਼ੁਭ ਗੁਣਾਂ ਰੂਪੀ ਭਾਈ = ਭਰਾ ਹੋ, ਹੇ ਪਰਮੇਸ਼ਰ ! ਤੁਸੀਂ ਹੀ ਖਿਮਾ ਰੂਪ ਮਾਤਾ, ਸੰਤੋਖ ਰੂਪੀ ਪਿਤਾ ਅਤੇ ਵੈਰਾਗ, ਬਿਬੇਕ ਆਦਿ ਸਾਧਨਾਂ ਰੂਪੀ ਸਾਕ ਸੰਬੰਧੀ ਹੋ ॥੪॥੪॥

## ਕਾਨੜਾ ਮਹਲਾ ੪ ॥

## ਮੇਰੇ ਮਨ; ਹਰਿ ਹਰਿ ਰਾਮ ਨਾਮੁ ਜਪਿ ਚੀਤਿ ॥

ਹੇ ਮੇਰੇ ਮਨਾਂ ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਤੇ ਹਰਿ = ਪਾਪਾਂ ਦੇ ਹਾਰਕ ਰਾਮ = ਪਰਮੇਸ਼ਰ ਦੇ ਨਾਮ ਨੂੰ ਚੀਤਿ = ਚਿੱਤ ਵਿਚ ਜਪਿ = ਜਪਣਾ ਕਰ।

## ਹਰਿ ਹਰਿ ਵਸਤੁ ਮਾਇਆ ਗੜਿ੍ ਵੇੜੀ; ਗੁਰ ਕੈ ਸਬਦਿ ਲੀਓ ਗੜੁ ਜੀਤਿ ॥੧॥ਰਹਾਉ॥

ਜੋ ਹਰਿ = ਹਰੀ ਹਰਿ = ਪਰਮੇਸ਼ਰ ਦੀ ਨਾਮ ਰੂਪੀ ਵਸਤੁ = ਚੀਜ਼ ਮਾਇਆ ਰੂਪੀ ਗੜਿ੍ = ਗੜ੍ਹੀ ਦੇ ਵਿਚ **ਵਾ:** ਮਾਇਆ = ਮਾਇਆਵੀ ਰਚਨਾ ਤੇ ਦੇਹ ਅਧਿਆਸ ਰੂਪੀ ਗੜਿ੍ = ਕਿਲ੍ਹੇ ਦੇ ਅੰਦਰ ਵੇੜ੍ਹੀ = ਵਲੀ (ਘਿਰੀ) ਹੋਈ ਹੈ, ਪਰ ਮੈਂ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਮਾਇਆ ਰੂਪੀ ਗੜੁ = ਗੜ੍ਹੀ **ਵਾ:** ਦੇਹ ਅਧਿਆਸ ਰੂਪੀ ਕਿਲ੍ਹੇ ਨੂੰ ਜੀਤਿ = ਜਿੱਤ ਲੀਓ = ਲਿਆ ਹੈ ॥੧॥ਰਹਾਉ॥

## ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ; ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ ॥

ਮਿਥਿਆ = ਝੂਠੇ ਪਦਾਰਥਾਂ ਦੇ ਭਰਮ ਦਾ ਭਰਮਿ = ਭਰਮਾਇਆ ਹੋਇਆ ਇਹ ਜੀਵ ਬਹੁ = ਜੂਨਾਂ ਵਿਚ ਭ੍ਰਮਿਆ = ਭਰਮਾ ਦਾ ਹੈ **ਵਾ:** ਭਰਮਿ = ਭਰਮਾਉਣ ਵਾਲੇ ਮਿਥਿਆ = ਨਾਸ਼ਵੰਤ ਪਦਾਰਥਾਂ ਦੇ ਭਰਮ ਵਿਚ ਬਹੁਤ ਭਰਮਿਆ ਹੋਇਆ ਹੈ, ਭਰਮ ਕਰਕੇ ਹੀ ਪੁਤ੍ਰ ਦੇ ਮੋਹ = ਸਨੇਹ ਵਿਚ ਤੇ ਕਲਤ੍ਰ = ਇਸਤਰੀ ਦੀ ਪ੍ਰੀਤਿ = ਪ੍ਰੀਤੀ ਵਿਚ ਲੁਬਧੋ = ਲੁਭਾਇਮਾਨ ਹੋ ਰਿਹਾ ਹੈ।

## ਜੈਸੇ ਤਰਵਰ ਕੀ ਤੁਛ ਛਾਇਆ; ਖਿਨ ਮਹਿ ਬਿਨਸਿ ਜਾਇ ਦੇਹ ਭੀਤਿ ॥੧॥

ਜੈਸੇ = ਜਿਸ ਪ੍ਰਕਾਰ ਤਰਵਰ = ਬ੍ਰਿਛ ਕੀ = ਦੀ ਤੁਛ = ਥੋੜ੍ਹੇ ਸਮੇਂ ਲਈ ਹੀ ਛਾਇਆ = ਛਾਂ ਹੁੰਦੀ ਹੈ, ਉਸੇ ਪ੍ਰਕਾਰ ਹੀ ਇਕ ਖਿਨ = ਛਿਨ ਦੇ ਮਹਿ = ਵਿਚ ਪਦਾਰਥ ਤੇ ਦੇਹ = ਕਾਇਆ ਰੂਪ ਭੀਤਿ = ਕੰਧ ਬਿਨਸਿ = ਨਾਸ਼ ਹੋ ਜਾਇ = ਜਾਂਦੀ ਹੈ **ਵਾ:** ਜਿਵੇਂ ਬ੍ਰਿਛ ਦੀ ਤੁਛ ਛਾਂ ਇਕ ਛਿਨ ਵਿਚ ਨਾਸ਼ ਹੋ ਜਾਂਦੀ ਹੈ, ਤਿਵੇਂ ਹੀ ਪਦਾਰਥ ਨਾਸ਼ ਹੋ ਜਾਂਦੇ ਹਨ ਤੇ ਅੱਗੇ ਪ੍ਰਲੋਕ ਵਿਚ ਉਹ ਪਦਾਰਥ ਭੀਤਿ = ਭੈ ਦੇਹ = ਦਿੰਦੇ ਹਨ ॥੧॥

## ਹਮਰੇ ਪ੍ਰਾਨ ਪ੍ਰੀਤਮ ਜਨ ਊਤਮ; ਜਿਨ ਮਿਲਿਆ ਮਨਿ ਹੋਇ ਪ੍ਰਤੀਤਿ ॥

ਹਮਰੇ = ਸਾਡੇ ਪ੍ਰਾਨਾਂ ਦੇ ਪ੍ਰੀਤਮ = ਪਿਆਰੇ ਤਾਂ ਪਰਮੇਸ਼ਰ ਦੀ ਭਗਤੀ ਕਰਨ ਵਾਲੇ ਊਤਮ = ਸ੍ਰੇਸ਼ਟ ਗੁਰਮੁਖ ਜਨ ਹਨ, ਜਿਨ = ਜਿਨ੍ਹਾਂ ਨਾਲ ਮਿਲਿਆ = ਮਿਲਦਿਆਂ ਹੀ ਮਨਿ = ਚਿੱਤ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਪ੍ਰਤੀਤਿ = ਭਰੋਸਾ ਹੋਇ = ਹੋ ਜਾਂਦਾ ਹੈ।

## ਪਰਚੈ ਰਾਮੁ ਰਵਿਆ ਘਟ ਅੰਤਰਿ; ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ ॥੨॥

ਜਿਨ੍ਹਾਂ ਨੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਘਟ = ਹਿਰਦੇ ਦੇ ਅੰਤਰਿ = ਵਿਚ ਰਵਿਆ = ਉਚਾਰਨ ਕੀਤਾ ਹੈ, ਉਨ੍ਹਾਂ ਨੂੰ ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਰੂਪ ਪਰਚੇ ਦੀ ਪ੍ਰਾਪਤੀ ਹੋਈ ਹੈ **ਵਾ:** ਉਹ ਪ੍ਰੇਮ ਨਾਲ ਪਰਮੇਸ਼ਰ ਦੇ ਨਾਮ ਵਿਚ ਪਰਚ ਗਏ ਹਨ, ਕਿਉਂਕਿ ਉਨ੍ਹਾਂ ਨੇ ਅਸਥਿਰੁ = ਇਸਥਿਤ ਸਰੂਪ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰੰਗਿ = ਪ੍ਰੇਮ ਤੇ ਪ੍ਰੀਤਿ = ਪ੍ਰੀਤੀ ਨਾਲ ਰਵਿਆ = ਉਚਾਰਿਆ ਹੈ।

**ਅਥਵਾ** ਜਦ ਗੁਰ ਪਰਚੈ = ਉਪਦੇਸ਼ ਦੁਆਰਾ ਘਟ = ਹਿਰਦੇ ਦੇ ਅੰਤਰਿ = ਵਿਚ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰਵਿਆ = ਉਚਾਰਿਆ ਹੈ ਅਤੇ ਅਸਥਿਰੁ = ਇਸਥਿਤ ਸਰੂਪ ਰਾਮੁ = ਪਰਮੇਸ਼ਰ ਵਿਚ ਪ੍ਰੀਤਿ = ਪ੍ਰੀਤੀ ਕੀਤੀ ਤਾਂ ਉਸ ਪਰਮੇਸ਼ਰ ਦੀ ਪ੍ਰਾਪਤੀ ਦੇ ਰੰਗਿ = ਅਨੰਦ ਨੂੰ ਰਵਿਆ = ਭੋਗਿਆ, ਮਾਣਿਆ ਹੈ॥੨॥

[ਅੰਗ ੧੨੯੬]

## ਹਰਿ ਕੇ ਸੰਤ, ਸੰਤ ਜਨ ਨੀਕੇ; ਜਿਨ ਮਿਲਿਆਂ, ਮਨੁ ਰੰਗਿ ਰੰਗੀਤਿ ॥

ਜੋ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨ ਹਨ, ਉਹ ਸੰਤ = ਮਹਾਤਮਾ ਜਨ ਦੇਵੀ ਦੇਵਤਿਆਂ ਆਦਿ ਦੇ ਨਾਲੋਂ ਨੀਕੇ = ਅੱਛੇ, ਚੰਗੇ ਹਨ, ਜਿਨ = ਜਿਨ੍ਹਾਂ ਸੰਤ ਜਨਾਂ ਦੇ ਨਾਲ ਮਿਲਿਆ = ਮਿਲਣੇ ਕਰਕੇ ਮਨੁ = ਚਿੱਤ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਅਤਿਅੰਤ ਰੰਗੀਤਿ = ਰੰਗਿਆ ਜਾਂਦਾ ਹੈ।

## ਹਰਿ ਰੰਗੁ ਲਹੈ ਨ ਉਤਰੈ ਕਬਹੂ; ਹਰਿ ਹਰਿ ਜਾਇ ਮਿਲੈ, ਹਰਿ ਪ੍ਰੀਤਿ ॥੩॥

ਜਿਨ੍ਹਾਂ ਨੂੰ ਮਨ, ਬਾਣੀ, ਸਰੀਰ ਕਰਕੇ ਹਰਿ = ਪਰਮੇਸ਼ਰ ਦਾ ਪ੍ਰੇਮ ਰੰਗ ਚੜ੍ਹਿਆ ਹੋਇਆ ਹੈ, ਉਹ ਕਬਹੂ = ਕਦੇ ਵੀ ਕਿਸੇ ਦਾ ਉਤਰੈ = ਉਤਾਰਿਆ ਹੋਇਆ ਲਹੈ = ਲਹਿੰਦਾ ਨ = ਨਹੀਂ ਹੈ **ਵਾ:** ਉਤਰਿਆ ਹੋਇਆ ਨਹੀਂ ਲਹੈ = ਲਖੀਦਾ ਅਤੇ ਉਹ ਹਰਿ = ਪਰਮੇਸ਼ਰ ਨਾਲ ਪ੍ਰੀਤਿ = ਪ੍ਰੀਤੀ ਕਰਨੇ ਕਰਕੇ ਉਸ ਹਰਿ ਹਰਿ = ਹਰੀ ਪਰਮੇਸ਼ਰ ਦੇ ਵਿਚ ਜਾਇ = ਜਾ ਮਿਲੈ = ਮਿਲਦੇ ਹਨ॥੩॥

## ਹਮ ਬਹੁ ਪਾਪ ਕੀਏ ਅਪਰਾਧੀ; ਗੁਰਿ ਕਾਟੇ ਕਟਿਤ ਕਟੀਤਿ ॥

ਹਮ = ਅਸੀਂ ਅਪਰਾਧੀ = ਗੁਨਾਹਗਰਾਂ ਨੇ **ਵਾ:** ਹਮ = ਤਮਾਮ ਅਪਰਾਧੀਆਂ ਨੇ ਬਹੁ = ਬਹੁਤ ਪਾਪ ਕਰਮ ਕੀਏ = ਕੀਤੇ ਸਨ, ਉਹ ਪੂਰਨ ਗੁਰਿ = ਸਤਿਗੁਰਾਂ ਨੇ ਕਾਟੇ = ਕੱਟ ਦਿੱਤੇ ਹਨ, ਸਤਿਗੁਰਾਂ ਨੇ ਕਟਿਤ = ਕੱਟ ਦਿੱਤੇ ਹਨ, ਸਤਿਗੁਰਾਂ ਨੇ ਕਟੀਤਿ = ਕੱਟ ਦਿੱਤੇ ਹਨ, ਸਤਿਗੁਰੂ ਜੀ ਤਿੰਨ ਵਾਰ ਕਹਿ ਕੇ ਨਿਸਚਾ ਕਰਾਉਂਦੇ ਹਨ **ਵਾ:** ਪਾਪਾਂ ਨੂੰ ਕਟਿਤ = ਕੱਟਣ ਵਾਲੇ ਗੁਰਿ = ਸਤਿਗੁਰ ਨੇ ਕਟੀਤਿ = ਕੱਟਣੇ ਵਾਲੇ ਪਾਪ ਕਾਟੇ = ਕੱਟ ਦਿੱਤੇ ਹਨ **ਵਾ:** ਜਿਵੇਂ ਸੁਨਿਆਰਾ ਸੁਹਾਗਾ ਪਾ ਕੇ ਸੋਨੇ ਦੀ ਮੈਲ ਨੂੰ ਕਟਿਤ = ਕੱਟ ਦਿੰਦਾ ਹੈ, ਇਸੇ ਪ੍ਰਕਾਰ ਪਾਪ ਕੱਟਣ ਵਾਲੇ ਸਤਿਗੁਰਾਂ ਨੇ ਨਾਮ, ਸੰਤੋਖ ਰੂਪੀ ਸੁਹਾਗਾ ਪਾ ਕੇ ਅਵਿੱਦਿਆ ਦੀ, ਪਾਪਾਂ ਦੀ ਮੈਲ ਨੂੰ ਕੱਟ ਦਿੱਤਾ ਹੈ।

## ਹਰਿ ਹਰਿ ਨਾਮੁ ਦੀਓ ਮੁਖਿ, ਅਉਖਧੁ; ਜਨ ਨਾਨਕ ਪਤਿਤ ਪੁਨੀਤਿ ॥੪॥੫॥

ਜਦ ਗੁਰਾਂ ਨੇ ਸਾਡੇ ਅੰਤਹਕਰਨ ਰੂਪੀ ਮੁਖਿ = ਮੂੰਹ ਵਿਚ ਹਰਿ = ਹਰੀ ਪਰਮੇਸ਼ਰ ਦਾ ਨਾਮ ਰੂਪੀ ਅਉਖਧੁ = ਦਾਰੂ ਪਾ ਦੀਓ = ਦਿੱਤਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਅਸੀਂ ਜਨ = ਦਾਸ ਪਤਿਤ = ਪਾਪੀਆਂ ਤੋਂ ਪੁਨੀਤ = ਪਵਿੱਤਰ ਜੀਵਨ ਵਾਲੇ ਹੋ ਗਏ॥੪॥੫॥

## ਕਾਨੜਾ ਮਹਲਾ ੪ ॥
## ਜਪਿ ਮਨ; ਰਾਮ ਨਾਮ ਜਗੰਨਾਥ ॥

ਹੇ ਮੇਰੇ ਪਿਆਰੇ ਮਨਾਂ ! ਜਗੰਨਾਥ = ਜਗਤ ਦੇ ਸੁਆਮੀ ਰਾਮ = ਪਰਮੇਸ਼ਰ ਦਾ ਨਾਮ ਜਪਿ = ਜਪਿਆ ਕਰ।

## ਘੂਮਨ ਘੇਰ ਪਰੇ, ਬਿਖੁ ਬਿਖਿਆ;
## ਸਤਿਗੁਰ ਕਾਢਿ ਲੀਏ, ਦੇ ਹਾਥ ॥੧॥ਰਹਾਉ॥

ਬਿਖ = ਜ਼ਹਿਰ ਰੂਪ ਬਿਖਿਆ = ਵਿਸ਼ਿਆਂ ਦੀ ਘੂਮਨ = ਘੁੰਮਨ ਘੇਰ = ਘੇਰੀ ਵਿਚ ਪਰੇ = ਪਏ ਹੋਏ ਸੀ **ਵਾ:** ਤਿੰਨਾਂ ਗੁਣਾਂ ਦੀ ਘੁੰਮਣ-ਘੇਰੀ ਕਰ ਕੇ ਬਿਖਿਆ = ਮਾਇਆ ਦੀ ਜ਼ਹਿਰ ਚਿੰਬੜੀ ਹੋਈ ਸੀ, ਉਸ ਤੋਂ ਸਤਿਗੁਰ = ਸੱਚੇ ਗੁਰੂ ਨੇ ਕਿਰਪਾ ਰੂਪੀ ਹਾਥ = ਹੱਥ ਦੇ ਕੇ ਕਾਢਿ = ਕੱਢ ਲੀਏ = ਲਏ ਹਾਂ ॥੧॥ ਰਹਾਉ ॥

ਹੁਣ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰਦੇ ਰਹਿੰਦੇ ਹਾਂ ਕਿ :

## ਸੁਆਮੀ ਅਭੈ ਨਿਰੰਜਨ ਨਰਹਰਿ; ਤੁਮ੍ ਰਾਖਿ ਲੇਹੁ, ਹਮ ਪਾਪੀ ਪਾਥ ॥

ਹੇ ਸਾਰਿਆਂ ਦੇ ਸੁਆਮੀ = ਮਾਲਕ ਅਭੈ = ਡਰ ਤੋਂ ਰਹਿਤ, ਨਿਰੰਜਨ = ਸ਼ੁੱਧ ਸਰੂਪ ਅਤੇ ਨਰਹਰਿ = ਨਰਾਂ ਨੂੰ ਆਪਣੀ ਚੇਤਨ ਸੱਤਾ ਨਾਲ ਹਰੇ-ਭਰੇ ਕਰਨ ਵਾਲੇ ਪਰਮੇਸ਼ਰ ! ਤੁਮ੍ = ਤੁਸੀਂ ਸਾਨੂੰ ਆਪਣੀ ਸ਼ਰਨ ਵਿਚ ਰਾਖਿ = ਰੱਖ ਲੇਹੁ = ਲੈਣਾ ਕਰੋ, ਕਿਉਂਕਿ ਹਮ = ਅਸੀਂ ਪਾਪੀ = ਗੁਨਾਹੀ ਜੀਵ ਪਾਪ ਕਰਮਾਂ ਵਾਲੇ ਪਾਥ = ਰਸਤੇ ਵੱਲ ਜਾ ਰਹੇ ਹਾਂ **ਵਾ:** ਅਸੀਂ ਗੁਨਾਹੀ ਜੀਵ ਹਾਂ ਸਾਨੂੰ ਤੁਸੀਂ ਆਪਣੇ ਭਗਤੀ, ਸਾਧਸੰਗਤ ਰੂਪੀ ਪਾਥ = ਰਸਤੇ ਉੱਤੇ ਪਾ ਕੇ ਰੱਖ ਲੈਣਾ ਕਰੋ **ਵਾ:** ਅਸੀਂ ਗੁਨਾਹੀ ਜੀਵ ਪਾਪ ਕਰਮਾਂ ਕਰਕੇ ਪਾਥ = ਪੱਥਰ ਵੱਤ ਭਾਰੇ ਹੋਏ ਪਏ ਹਾਂ, ਤੁਸੀਂ ਕਿਰਪਾ ਕਰਕੇ ਸਾਨੂੰ ਰੱਖ ਲੈਣਾ ਕਰੋ **ਵਾ:** ਹਮ = ਅਸਾਂ ਗੁਨਾਹੀ ਜੀਵਾਂ ਨੂੰ ਤੁਸੀਂ ਆਪਣਾ ਨਾਮ ਰੂਪੀ ਅੰਮ੍ਰਿਤ ਪਾਥ = ਜਲ ਦੇ ਕੇ ਰੱਖ ਲੈਣਾ ਕਰੋ **ਵਾ:** ਤੁਸੀਂ ਸਾਨੂੰ ਰੱਖ ਲੈਣਾ ਕਰੋ, ਕਿਉਂਕਿ ਅਸੀਂ ਗੁਨਾਹੀ ਜੀਵ ਤ੍ਰਿਸ਼ਨਾ ਰੂਪੀ ਪਾਥ = ਅੱਗ ਵਿਚ ਸੜ ਰਹੇ ਹਾਂ।

## ਕਾਮ, ਕ੍ਰੋਧ, ਬਿਖਿਆ, ਲੋਭਿ ਲੁਭਤੇ; ਕਾਸਟ ਲੋਹ, ਤਰੇ ਸੰਗਿ ਸਾਥ ॥੧॥

ਹੇ ਪਰਮੇਸ਼ਰ ! ਅਸੀਂ ਗੁਨਾਹੀ ਜੀਵ ਹਰ ਵਕਤ ਕਾਮ = ਮੰਦ ਵਾਸ਼ਨਾ, ਕ੍ਰੋਧ = ਗ਼ੁੱਸਾ ਆਦਿ ਬਿਖਿਆ = ਵਿਸ਼ਿਆਂ ਦੇ ਲੋਭਿ = ਲਾਲਚ ਵਿਚ ਲੁਭਤੇ = ਲੁਭਾਏਮਾਨ ਹੋ ਰਹੇ ਹਾਂ, ਜਿਵੇਂ ਕਾਸਟ = ਲੱਕੜੀ ਦੀ ਬੇੜੀ ਦਾ ਸੰਗ ਕਰ ਕੇ ਲੋਹ = ਲੋਹਾ ਦਰਿਆ ਤੋਂ ਪਾਰ ਹੋ ਜਾਂਦਾ ਹੈ, ਇਸੇ ਪ੍ਰਕਾਰ ਸਾਨੂੰ ਵੀ ਲੋਹੇ ਵਤ ਭਾਰੇ ਪਾਪੀ ਜੀਵਾਂ ਨੂੰ ਭਗਤੀ ਕਰਨ ਵਾਲੇ ਪੁਰਖਾਂ ਦੀ ਸੰਗਿ = ਸੰਗਤ ਦੇ ਸਾਥ = ਨਾਲ ਮੇਲ ਕੇ ਸੰਸਾਰ-ਸਮੁੰਦ੍ਰ ਤੋਂ ਤਰੇ = ਤਾਰ ਲੈਣਾ ਕਰ **ਵਾ:** ਅਸੀਂ ਲੋਹੇ ਵਤ ਭਾਰੇ ਪਾਪੀ ਜੀਵ ਤੇਰੀ ਭਗਤੀ ਰੂਪ ਬੇੜੀ ਦੀ ਸੰਗਤ ਦੇ ਨਾਲ ਸੰਸਾਰ-ਸਮੁੰਦ੍ਰ ਤੋਂ ਤਰ ਜਾਣਾ ਕਰੀਏ ॥੧॥

## ਤੁਮ ਵਡ ਪੁਰਖ ਬਡ ਅਗਮ ਅਗੋਚਰ; ਹਮ ਢੂਢਿ ਰਹੇ ਪਾਈ ਨਹੀ ਹਾਥ ॥

ਹੇ ਪਰਮੇਸ਼ਰ ! ਤੁਮ = ਤੁਸੀਂ ਦੁਨੀਆਂ ਦੇ ਵੱਡੇ ਵੱਡੇ ਰਾਜਿਆਂ ਜਾਂ ਵੱਡੇ ਵੱਡੇ ਦੇਵਤਿਆਂ ਨਾਲੋਂ ਵੀ ਵਡ ਵੱਡੇ ਪੁਰਖ ਹੋ **ਵਾ:** ਤੁਸੀਂ ਵੱਡੇ ਵੱਡੇ ਦੁਨੀਆਂ ਦੇ ਪੁਰਖਾਂ ਨਾਲੋਂ ਵੱਡੇ ਅਗਮ = ਮਨ ਦੀ ਗੰਮਤਾ ਤੋਂ ਰਹਿਤ ਅਤੇ ਅਗੋਚਰ = ਇੰਦਰੀਆਂ ਦੇ ਅਵਿਸ਼ੇ ਹੋਂ, ਹਮ = ਅਸੀਂ ਢੂਢਿ = ਖੋਜ ਰਹੇ ਹਾਂ ਪਰੰਤੂ ਤੁਹਾਡੀ ਹਾਥ = ਥਾਹ ਕਿਸੇ ਪਾਸੋਂ ਪਾਈ ਨਹੀਂ ਗਈ।

## ਤੂ ਪਰੈ ਪਰੈ, ਅਪਰੰਪਰੁ ਸੁਆਮੀ; ਤੂ ਆਪਨ ਜਾਨਹਿ, ਆਪਿ ਜਗੰਨਾਥ ॥੨॥

ਹੇ ਸੁਆਮੀ = ਮਾਲਕ ਪਰਮੇਸ਼ਰ ! ਤੂ = ਤੁਸੀਂ ਅਪਰੰਪਰੁ = ਪਰ੍ਹੇ ਤੋਂ ਪਰ੍ਹੇ ਹੋ, ਦੇਹ ਤੋਂ ਭੀ ਪਰੈ = ਪਰ੍ਹੇ ਹੋ, ਇੰਦਰੀਆਂ ਤੋਂ ਵੀ ਪਰ੍ਹੇ ਹੋ **ਵਾ:** ਮਨ ਬੁੱਧ ਆਦਿ ਤੋਂ ਪਰ੍ਹੇ ਹੋ, ਪ੍ਰਕਿਰਤੀ ਤੋਂ ਵੀ ਪਰ੍ਹੇ ਹੋ **ਵਾ:** ਪੰਜੇ ਤੱਤ ਮਾਇਆ ਆਦਿ ਤੋਂ ਵੀ ਪਰ੍ਹੇ ਹੋ **ਵਾ:** ਵੈਰਾਟ, ਹਿਰਨ ਗਰਭ, ਅੱਭਿਆਕ੍ਰਿਤ ਆਦਿ ਸਾਰਿਆਂ ਤੋਂ ਪਰ੍ਹੇ ਤੋਂ ਪਰ੍ਹੇ ਹੋ, ਹੇ ਜਗੰਨਾਥ = ਜਗਤ ਦੇ ਸੁਆਮੀ ਪਰਮੇਸ਼ਰ ! ਆਪਿ = ਆਪਣੇ ਆਪ ਨੂੰ ਤੂ = ਤੁਸੀਂ ਆਪ ਹੀ ਜਾਨਹਿ = ਜਾਣਦੇ ਹੋ ॥੨॥

## ਅਦ੍ਰਿਸਟੁ ਅਗੋਚਰ ਨਾਮੁ ਧਿਆਏ; ਸਤਸੰਗਤਿ ਮਿਲਿ ਸਾਧੂ ਪਾਥ ॥

ਹੇ ਅਦ੍ਰਿਸਟੁ = ਦਿਸਣ ਤੋਂ ਰਹਿਤ, ਅਗੋਚਰ = ਇੰਦਰੀਆਂ ਦੇ ਅਵਿਸ਼ੇ ਪਰਮੇਸ਼ਰ ! ਅਸੀਂ ਗੁਰਾਂ ਦੁਆਰਾ ਤੇਰੇ ਨਾਮ ਨੂੰ ਧਿਆਏ = ਧਿਆਉਣਾ ਕੀਤਾ ਹੈ ਅਤੇ ਸਾਨੂੰ ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਵਾਲੀ ਸੰਗਤ ਨਾਲ ਮਿਲਿ = ਮਿਲਾਪ ਕਰ ਕੇ ਸਾਧੂ = ਸ੍ਰੇਸ਼ਟ ਭਗਤੀ ਸਹਿਤ ਗਿਆਨ ਦਾ ਪਾਥ = ਰਸਤਾ ਮਿਲਿਆ ਹੈ **ਵਾ:** ਸਾਧੂ = ਸ੍ਰੇਸ਼ਟ ਪੁਰਖਾਂ ਦੀ ਸਤਿਸੰਗਤ ਵਿਚ ਮਿਲ ਕੇ ਵਿਸ਼ਿਆਂ ਵੱਲੋਂ ਪਾਥ = ਪਰਹੇਜ਼ ਕੀਤਾ ਹੈ, ਭਾਵ ਵਿਸ਼ਿਆਂ ਤੋਂ ਨਿਰਲੇਪ ਹੋ ਗਏ ਹਾਂ।

## ਹਰਿ ਹਰਿ ਕਥਾ ਸੁਨੀ, ਮਿਲਿ ਸੰਗਤਿ; ਹਰਿ ਹਰਿ ਜਪਿਓ ਅਕਥ ਕਥ ਕਾਥ ॥੩॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਅਸੀਂ ਗੁਰਾਂ ਦੀ ਸੰਗਤ ਨਾਲ ਮਿਲ ਕਰਕੇ ਤੇਰੀ ਪ੍ਰਾਪਤੀ ਵਾਲੀ ਕਥਾ ਸੁਨੀ = ਸ੍ਰਵਨ ਕੀਤੀ ਹੈ, ਹੇ ਹਰਿ ਹਰਿ = ਹਰੀ ਪਰਮੇਸ਼ਰ ! ਕਥਾ ਸ੍ਰਵਨ ਕਰ ਕੇ ਤੇ ਮਨ ਕਰਕੇ ਤੇਰੇ ਨਾਮ ਨੂੰ ਜਪਿਓ = ਜਪਿਆ ਹੈ ਅਤੇ ਬਾਣੀ ਕਰਕੇ ਤੇਰੀ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਸਰੂਪ ਲੱਖਣਾ ਵਾਲੀ ਕਥ = ਕਥਾ ਨੂੰ ਲੱਖਣਾ ਬਿਰਤੀ ਦੁਆਰਾ ਕਾਥ = ਕਥਨ ਕੀਤਾ ਹੈ ॥੩॥

## ਹਮਰੇ ਪ੍ਰਭ, ਜਗਦੀਸ ਗੁਸਾਈ; ਹਮ ਰਾਖਿ ਲੇਹੁ ਜਗੰਨਾਥ ॥

ਹੇ ਹਮਰੇ = ਸਾਡੇ ਪ੍ਰਭ = ਪਰਮੇਸ਼ਰ ! ਤੁਸੀਂ ਪਿੱਛੇ ਵੀ ਜਗਦੀਸ = ਜਗਤ ਦੇ ਈਸ਼ਰ ਸੀ, ਹੁਣ ਵੀ ਗੁਸਾਈ = (ਗੁ + ਸਾਈ) ਪ੍ਰਿਥਵੀ ਦੇ ਸਾਈ = ਮਾਲਕ ਹੋ, ਹੇ ਜਗੰਨਾਥ = ਜਗਤ ਦੇ ਸੁਆਮੀ ਪਰਮੇਸ਼ਰ ! ਤੁਸੀਂ ਹਮ = ਅਸਾਂ ਜੀਵਾਂ ਨੂੰ ਕਿਰਪਾ ਕਰ ਕੇ ਵਿਕਾਰਾਂ ਤੋਂ ਬਚਾ ਕੇ ਰਾਖਿ = ਰੱਖ ਲੇਹੁ = ਲੈਣਾ ਕਰੋ।

## ਜਨ ਨਾਨਕੁ, ਦਾਸੁ ਦਾਸ ਦਾਸਨ ਕੋ; ਪ੍ਰਭ ਕਰਹੁ ਕ੍ਰਿਪਾ, ਰਾਖਹੁ ਜਨ ਸਾਥ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਸਾਨੂੰ ਜਨਾਂ ਨੂੰ ਆਪ ਜੀ ਦੇ ਦਾਸੁ = ਸੇਵਕਾਂ ਦੇ ਦਾਸ = ਸੇਵਕ ਕੋ = ਦਾ ਦਾਸਨ = ਸੇਵਕ ਬਣਾਉਣਾ ਕਰੋ, ਹੇ ਪ੍ਰਭ = ਪਰਮੇਸ਼ਰ ! ਸਾਡੇ ਉੱਤੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰੋ ਅਤੇ ਸਾਨੂੰ ਆਪਣੇ ਜਨ = ਦਾਸਾਂ ਦੇ ਸਾਥ = ਨਾਲ ਰਖਹੁ = ਰੱਖਣਾ ਕਰੋ ॥੪॥੬॥

# ਕਾਨੜਾ ਮਹਲਾ ੪, ਪੜਤਾਲ, ਘਰੁ ੫;

# ੧ੴ ਸਤਿਗੁਰ ਪ੍ਰਸਾਦਿ ॥

ਰਾਗ ਕਾਨੜਾ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪੜਤਾਲ ਨਾਮੇ ਛੰਦ ਵਿਚ ਘਰੁ ੫ = ਪੰਜਵੇਂ ਸੁਰਤਾਲ ਅੰਦਰ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਨ; ਜਾਪਹੁ ਰਾਮ ਗੁਪਾਲ ॥ ਹਰਿ ਰਤਨ; ਜਵੇਹਰ ਲਾਲ ॥

ਹੇ ਮੇਰੇ ਪਿਆਰੇ ਮਨਾਂ ! ਗੁਪਾਲ = ਪ੍ਰਿਥਵੀ ਦੇ ਪਾਲਕ ਰਾਮ = ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰ।

ਉਸ ਹਰਿ = ਪਰਮੇਸ਼ਰ ਦਾ ਨਾਮ ਰਤਨ, ਜਵੇਹਰ ਤੇ ਲਾਲ ਵਤ ਅਮੋਲਕ ਹੈ **ਵਾ:** ਉਸ ਪਰਮੇਸ਼ਰ ਦਾ ਨਾਮ ਰਤਨ ਦੀ ਨਿਆਈਂ ਵੈਰਾਗ, ਜਵੇਹਰ ਦੀ ਨਿਆਈਂ ਗਿਆਨ ਤੇ ਲਾਲ ਦੀ ਨਿਆਈਂ ਪ੍ਰੇਮ ਆਦਿ ਗੁਣਾਂ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

## ਹਰਿ ਗੁਰਮੁਖਿ; ਘੜਿ ਟਕਸਾਲ ॥ ਹਰਿ ਹੋ; ਹੋ ਕਿਰਪਾਲ ॥੧॥ ਰਹਾਉ ॥

ਹੇ ਮੇਰੇ ਮਨਾਂ ! ਗੁਰਮੁਖਿ = ਮੁਖੀ ਗੁਰਾਂ ਦੀ ਟਕਸਾਲ ਭਾਵ ਸੰਗਤ ਵਿਚ ਹਰਿ = ਪਰਮੇਸ਼ਰ ਘੜਿ = ਘੜਿਆ ਜਾਂਦਾ ਹੈ, ਭਾਵ ਪ੍ਰਾਪਤ ਹੁੰਦਾ ਹੈ **ਵਾ:** ਜੋ ਗੁਰਮੁਖਾਂ ਦੀ ਸੰਗਤ ਸੱਚੀ ਟਕਸਾਲ ਹੈ, ਇਸ ਵਿਚ ਆਪਣੇ ਆਪ ਨੂੰ ਘੜਨਾ ਕਰ, ਭਾਵ ਆਪਣੇ ਔਗੁਣਾਂ ਨੂੰ ਮੇਟਣਾ ਕਰ **ਵਾ:** ਮੁਖੀ ਗੁਰਾਂ ਦੀ ਸੱਚੀ ਸਤਿਸੰਗਤ ਰੂਪ ਟਕਸਾਲ ਦੁਆਰਾ ਆਪਣੇ ਆਪ ਨੂੰ ਸ਼ੁੱਧ ਕਰਕੇ ਪਰਮੇਸ਼ਰ ਦੇ ਸਨਮੁਖ ਕਰਨ ਰੂਪ ਭੂਖਣ ਘੜਿ = ਘੜਨਾ ਕਰ।

ਹੇ ਮਨਾਂ ! ਜਦ ਤੂੰ ਪ੍ਰਭੂ ਨਾਮ ਵਿਚ ਜੁੜਨ ਵੱਲੋਂ ਕੁਝ ਆਲਸ ਕਰੇਂ ਤਾਂ ਗੁਰਮੁਖ ਜਨਾਂ ਦੇ ਅੱਗੇ ਇਉਂ ਬੇਨਤੀ ਕਰ।

ਹੋ = ਹੇ ਭਾਈ ! ਜੇ ਹਰਿ = ਪਰਮੇਸ਼ਰ ਕਿਰਪਾਲ = ਦਇਆਲੂ ਹੋ = ਹੋਵੇ ਤਾਂ ਸਤਿਸੰਗਤ ਰੂਪੀ ਟਕਸਾਲ ਦੀ ਪ੍ਰਾਪਤੀ ਹੁੰਦੀ ਹੈ **ਵਾ:** ਹੇ ਮੇਰੇ ਮਨਾਂ ! ਜਦ ਹਰਿ = ਪਰਮੇਸ਼ਰ ਕ੍ਰਿਪਾਲੂ ਹੋ ਜਾਵੇ ਤਦ ਸੰਗਤ ਵਿੱਚੋਂ ਪਰਮੇਸ਼ਰ ਪ੍ਰਾਪਤ ਹੋ ਜਾਂਦਾ ਹੈ ॥੧॥ ਰਹਾਉ ॥

## ਤੁਮਰੇ ਗੁਨ ਅਗਮ ਅਗੋਚਰ; ਏਕ ਜੀਹ, ਕਿਆ ਕਥੈ ਬਿਚਾਰੀ; ਰਾਮ ਰਾਮ, ਰਾਮ ਰਾਮ ਲਾਲ ॥

ਹੇ ਪਰਮੇਸ਼ਰ ! ਤੁਮਰੇ = ਆਪ ਜੀ ਦੇ ਗੁਣ ਸ਼ਾਸਤਰਾਂ ਕਰਕੇ ਅਗੰਮ ਹਨ ਤੇ ਅਗੋਚਰ = ਇੰਦਰੀਆਂ ਦੇ ਅਵਿਸ਼ੇ ਹਨ **ਵਾ:** ਹੇ ਸ਼ਾਸਤਰਾਂ ਕਰਕੇ ਅਗੰਮ ਤੇ ਅਗੋਚਰ = ਇੰਦਰੀਆਂ ਦੇ ਅਵਿਸ਼ੇ ਪਰਮੇਸ਼ਰ ! ਤੁਮਰੇ = ਆਪ ਜੀ ਦੇ ਗੁਣ ਸਾਡੀ ਏਕ = ਇਕ ਜੀਹ = ਜ਼ੁਬਾਨ ਬਿਚਾਰੀ = ਵਿਚਾਰੀ ਕਿਆ = ਕੀ ਕਥੈ = ਕਥਨ ਕਰ ਸਕਦੀ ਹੈ, ਹੇ ਲਾਲ = ਪਿਆਰੇ ਪਰਮੇਸ਼ਰ ! ਤੂੰ ਸਤਿਜੁਗ ਵਿਚ ਵੀ ਰਾਮ = ਰਮਿਆ ਹੋਇਆ ਸੀ, ਤ੍ਰੇਤੇ ਯੁਗ ਵਿਚ ਵੀ ਰਾਮ = ਰਮਿਆ ਹੋਇਆ ਸੀ, ਦੁਆਪਰ ਯੁਗ ਵਿਚ ਵੀ ਰਾਮ = ਰਮਿਆ ਹੋਇਆ ਸੀ, ਹੁਣ ਕਲਿਜੁਗ ਵਿਚ ਵੀ ਰਾਮ = ਰਮਿਆ ਹੋਇਆ ਹੈਂ **ਵਾ:** ਰਾਮ = ਹੇ ਭਾਈ ! ਸਾਨੂੰ ਰਾਮ = ਪਰਮੇਸ਼ਰ ਮਨ ਕਰਕੇ ਵੀ ਲਾਲ = ਪਿਆਰਾ ਹੈ, ਬਾਣੀ ਕਰਕੇ ਵੀ ਪਿਆਰਾ ਹੈ, ਸਰੀਰ ਕਰਕੇ ਵੀ ਪਿਆਰਾ ਹੈ **ਵਾ:** ਜੋ ਸਾਰੇ

ਰਾਮ = ਰਮਿਆ ਹੋਇਆ ਰਾਮ ਬਾਗ਼ ਦੀ ਨਿਆਈਂ ਰਾਮ (ਆਰਾਮ) ਦੇਣ ਵਾਲਾ ਤੇ ਰਾਮ = ਸੁੰਦਰ ਰਾਮ = ਪਰਮੇਸ਼ਰ ਹੈ, ਉਹ ਸਾਨੂੰ ਤਿੰਨੇ ਕਾਲਾਂ ਵਿਚ ਪਿਆਰਾ ਲੱਗਦਾ ਹੈ।

## ਤੁਮਰੀ ਜੀ ਅਕਥ ਕਥਾ, ਤੂ ਤੂ ਤੂਹੀ ਜਾਨਹਿ;
## ਹਉ ਹਰਿ ਜਪਿ, ਭਈ ਨਿਹਾਲ ਨਿਹਾਲ ਨਿਹਾਲ ॥੧॥

ਹੇ ਪਰਮੇਸ਼ਰ ! ਜੋ ਤੁਮਰੀ = ਆਪ ਜੀ ਦੀ ਸਰੂਪ ਲੱਖਣਾ, ਤੱਟਸਥੀ ਲਖਣਾਂ ਵਾਲੀ ਕਥਾ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਹੈ, ਉਸ ਨੂੰ ਤੂੰ ਹੀ ਪਿੱਛੇ ਜਾਨਹਿ = ਜਾਣਦਾ ਸੀ, ਤੂੰ ਹੀ ਹੁਣ ਜਾਣਦਾ ਹੈਂ ਅਤੇ ਤੂੰ ਹੀ ਅੱਗੇ ਨੂੰ ਜਾਨਣਾ ਕਰੇਂਗਾ ਭਾਵ ਮੁਕੰਮਲ ਤੌਰ 'ਤੇ ਤੂੰ ਹੀ ਜਾਣਦਾ ਹੈਂ, ਹੇ ਹਰਿ = ਪਰਮੇਸ਼ਰ ! ਜਦ ਹਉ = ਅਸੀਂ ਗੁਰਾਂ ਦੁਆਰਾ ਤੇਰੇ ਨਾਮ ਨੂੰ ਜਪਿ = ਜਪਣਾ ਕੀਤਾ, ਤਦ ਸਾਡੇ ਚਿੱਤ ਦੀ ਵਿਰਤੀ ਤੇਰੇ ਸੱਚ ਸਰੂਪ ਨੂੰ ਨਿਹਾਲ = ਵੇਖ ਕੇ ਨਿਹਾਲ = ਪ੍ਰਸੰਨ ਤੋਂ ਨਿਹਾਲ = ਪ੍ਰਸੰਨ ਭਈ = ਹੋ ਗਈ ਹੈ **ਵਾ:** ਨਿਹਾਲ = ਦੁੱਖਾਂ ਤੋਂ ਰਹਿਤ ਹੋ ਕੇ ਨਿਹਾਲ = ਅਨੰਦਿਤ ਹੋ ਰਹੀ ਹੈ ॥੧॥

## ਹਮਰੇ ਹਰਿ ਪ੍ਰਾਨ ਸਖਾ, ਸੁਆਮੀ ਹਰਿ ਮੀਤਾ;
## ਮੇਰੇ ਮਨਿ ਤਨਿ ਜੀਹ, ਹਰਿ ਹਰੇ ਹਰੇ; ਰਾਮ ਨਾਮ, ਧਨੁ ਮਾਲ ॥

ਹੇ ਹਰਿ = ਪਰਮੇਸ਼ਰ ! ਤੂੰ ਹੀ ਹਮਰੇ = ਸਾਡੇ ਪ੍ਰਾਨ = ਪ੍ਰਾਣਾਂ ਦਾ ਸਖਾ = ਮਿੱਤਰ ਹੈਂ, ਹੇ ਪਰਮੇਸ਼ਰ ! ਤੂੰ ਹੀ ਸਾਡਾ ਲੋਕ-ਪ੍ਰਲੋਕ ਦਾ ਸੁਆਮੀ = ਮਾਲਕ ਹੈਂ, ਤੂੰ ਹੀ ਸਾਡਾ ਮਾਤਾ ਦੇ ਗਰਭ ਵਿਚ ਮੀਤਾ = ਮਿੱਤਰ ਹੈਂ, ਹੇ ਸੰਸਿਆਂ ਦੇ ਹਰੇ = ਹਾਰਕ, ਸਾਰੇ ਪਾਪਾਂ ਨੂੰ ਹਰੇ = ਹਰਨ ਵਾਲੇ ਹਰਿ = ਪਰਮੇਸ਼ਰ ! ਮੇਰੇ = ਸਾਡੇ ਮਨਿ = ਚਿੱਤ, ਤਨਿ = ਸਰੀਰ ਤੇ ਜੀਹ = ਜ਼ੁਬਾਨ ਵਿਚ ਤੂੰ ਹੀ ਵੱਸਦਾ ਹੈਂ ਅਤੇ ਹੇ ਰਾਮ = ਪਰਮੇਸ਼ਰ ! ਤੇਰਾ ਨਾਮ ਹੀ ਸਾਡਾ ਧਨੁ = ਰੋਕੜੀ ਤੇ ਹਾਥੀ ਘੋੜੇ ਆਦਿ ਮਾਲ ਰੂਪ ਹੈ।

## ਜਾ ਕੌ ਭਾਗੁ, ਤਿਨਿ ਲੀਓ ਰੀ ਸੁਹਾਗੁ;

ਰੀ = ਹੇ ਸਖੀ ! ਜਾ = ਜਿਸ ਦੇ ਮਸਤਕ ਕੌ = ਦਾ ਸ੍ਰੇਸ਼ਟ ਭਾਗੁ = ਕਰਮ ਹੈ, ਤਿਨਿ = ਉਸ ਨੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਸੁਹਾਗੁ = ਅਨੰਦ ਨੂੰ ਪਾ ਲੀਓ = ਲਿਆ ਹੈ,

## ਹਰਿ ਹਰਿ ਹਰੇ ਹਰੇ, ਗੁਨ ਗਾਵੈ ਗੁਰਮਤਿ;

ਇਸੇ ਕਰਕੇ ਉਹ ਹਰ ਵਕਤ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਾਪਾਂ ਦੇ ਹਰੇ = ਹਾਰਕ, ਸੰਸਿਆਂ ਦੇ ਹਰੇ = ਹਾਰਕ ਹਰਿ = ਪਰਮੇਸ਼ਰ ਦੇ ਜਸ ਰੂਪ ਗੁਣਾਂ ਨੂੰ ਗੁਰਮਤਿ = ਗੁਰ ਸਿੱਖਿਆ ਦੁਆਰਾ ਗਾਵੈ = ਗਾਉਂਦੀ ਰਹਿੰਦੀ ਹੈ,

## ਹਉ ਬਲਿ ਬਲੇ, ਹਉ ਬਲਿ ਬਲੇ;

ਹਉ = ਅਸੀਂ ਉਸ ਬ੍ਰਹਮ ਤੋਂ ਮਨ ਬਾਨੀ ਕਰਕੇ ਬਲਿ ਬਲੇ = ਬਲਿਹਾਰ ਕੁਰਬਾਨ ਜਾਂਦੇ ਹਾਂ, ਹਉ = ਅਸੀਂ ਸਰੀਰ ਕਰਕੇ ਵੀ ਬਲਿ ਬਲੇ = ਬਲਿਹਾਰ ਕੁਰਬਾਨ ਜਾਂਦੇ ਹਾਂ,

## ਜਨ ਨਾਨਕ ਹਰਿ ਜਪਿ, ਭਈ ਨਿਹਾਲ ਨਿਹਾਲ ਨਿਹਾਲ ॥੨॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨ ਦੀ ਚਿੱਤ ਦੀ ਵਿਰਤੀ ਨੇ

ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕੀਤਾ ਹੈ, ਉਸ ਦੇ ਚਿੱਤ ਦੀ ਬਿਰਤੀ ਸੱਚ ਸਰੂਪ ਨੂੰ ਨਿਹਾਲ = ਵੇਖ ਕੇ ਨਿਹਾਲ = ਪ੍ਰਸੰਨ ਤੋਂ ਨਿਹਾਲ = ਪ੍ਰਸੰਨ ਹੋ ਗਈ ਹੈ **ਵਾ:** ਨਿਹਾਲ = ਦੁੱਖਾਂ ਦੋਂ ਰਹਿਤ ਹੋ ਕੇ ਨਿਹਾਲ = ਅਨੰਦਿਤ ਹੋ ਗਈ ਹੈ ॥੨॥੧॥੭॥

## ਕਾਨੜਾ ਮਹਲਾ ੪ ॥

## ਹਰਿ ਗੁਨ ਗਾਵਹੁ; ਜਗਦੀਸ ॥ ਏਕਾ ਜੀਹ; ਕੀਚੈ ਲਖ ਬੀਸ ॥

ਹੇ ਜਗਦੀਸ = ਜਗਤ ਦੇ ਈਸ਼ਰ ਹਰਿ = ਪਰਮੇਸ਼ਰ! ਅਸੀਂ ਹਰ ਵਕਤ ਤੇਰੇ ਗੁਣਾਂ ਨੂੰ ਗਾਵਹੁ = ਗਾਉਣਾ ਕਰਦੇ ਹਾਂ। ਸਾਡੀ ਏਕਾ = ਇਕ ਜੀਹ = ਜ਼ੁਬਾਨ ਤੋਂ ਬੀਸ = ਵੀਹ ਲੱਖ ਜ਼ੁਬਾਨ ਬਣਾ ਦੇਣਾ ਕੀਚੈ = ਕਰੋ ਭਾਵ ਬਹੁਤੀ ਪ੍ਰੀਤੀ ਬਖ਼ਸ਼ੋ।

## ਜਪਿ ਹਰਿ ਹਰਿ ਸਬਦਿ; ਜਪੀਸ ॥ ਹਰਿ ਹੋ; ਹੋ ਕਿਰਪੀਸ ॥੧॥ਰਹਾਉ॥

ਹੇ ਜਪੀਸ = ਜਪਣੇ ਯੋਗ ਪਰਮੇਸ਼ਰ! ਅਸੀਂ ਤੇਰੇ ਗੁਰ ਸਬਦਿ = ਉਪਦੇਸ਼ ਦੁਆਰਾ ਤੇਰੇ ਹਰਿ ਹਰਿ ਨਾਮ ਨੂੰ ਹਰ ਵਕਤ ਜਪੀ = ਜਪਦੇ ਰਹੀਏ।

ਹੋ = ਹੇ ਹਰਿ = ਪਰਮੇਸ਼ਰ! ਸਾਡੇ ਉੱਤੇ ਕਿਰਪੀਸ = ਕਿਰਪਾਲੂ ਹੋ = ਹੋਵੋ।

**ਅਥਵਾ** ਹੇ ਭਾਈ! ਜਪਣੇ ਯੋਗ ਹਰੀ ਪਰਮੇਸ਼ਰ ਨੂੰ ਗੁਰ ਉਪਦੇਸ਼ ਦੁਆਰਾ ਮਨ, ਬਾਣੀ, ਸਰੀਰ ਕਰਕੇ ਜਪਿ = ਜਪਣਾ ਕਰੋ।

ਪਰੰਤੂ ਜਿਸ ਉੱਤੇ ਹਰਿ = ਪਰਮੇਸ਼ਰ ਕਿਰਪੀਸ = ਕ੍ਰਿਪਾਲੂ ਹੋ = ਹੁੰਦਾ ਹੈ, ਉਸ ਨੂੰ ਗੁਰਾਂ ਦੁਆਰਾ ਨਾਮ ਜਪਣਾ ਪ੍ਰਾਪਤ ਹੋ = ਹੁੰਦਾ ਹੈ ॥੧॥ ਰਹਾਉ ॥

## ਹਰਿ ਕਿਰਪਾ ਕਰਿ ਸੁਆਮੀ, ਹਮ ਲਾਇ ਹਰਿ ਸੇਵਾ;

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ! ਸਾਡੇ ਉੱਤੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰ **ਵਾ:** ਹੇ (ਕਿਰਪ + ਆਕਰ) ਕਿਰਪ = ਕਿਰਪਾ ਦੀ ਆਕਰ = ਖਾਣ ਤੇ ਸਰਬ ਦੇ ਸੁਆਮੀ = ਮਾਲਕ ਹਰਿ = ਪਰਮੇਸ਼ਰ! ਸਾਡੇ ਉੱਤੇ ਕ੍ਰਿਪਾਲੂ ਹੋਣਾ ਕਰ ਅਤੇ ਹੇ ਹਰਿ = ਪਰਮੇਸ਼ਰ! ਹਮ = ਅਸਾਂ ਜੀਵਾਂ ਨੂੰ ਆਪਣੀ ਭਗਤੀ ਕਰਨ ਰੂਪ ਸੇਵਾ = ਟਹਿਲ ਵਿਚ ਲਾਇ = ਲਾਉਣਾ ਕਰ, ਅਤੇ

## ਹਰਿ ਜਪਿ ਜਪੇ, ਹਰਿ ਜਪਿ ਜਪੇ, ਜਪੁ ਜਾਪਉ ਜਗਦੀਸ ॥

ਹੇ ਹਰਿ = ਪਰਮੇਸ਼ਰ! ਜੋ ਸੰਤ ਜਨ ਪਿੱਛੇ ਤੇਰੇ ਜਪਿ = ਜਾਪ ਨੂੰ ਜਪੇ = ਜਪਦੇ ਸੀ, ਹੇ ਹਰਿ = ਪਰਮੇਸ਼ਰ! ਹੁਣ ਵੀ ਤੇਰੇ ਜਪਿ = ਜਾਪ ਨੂੰ ਜਪੇ = ਜਪ ਰਹੇ ਹਨ, ਹੇ ਜਗਦੀਸ = ਜਗਤ ਦੇ ਈਸ਼ਰ, ਪਰਮੇਸ਼ਰ! ਅਸੀਂ ਵੀ ਉਨ੍ਹਾਂ ਦੀ ਸੰਗਤ ਕਰਕੇ ਤੇਰੇ ਜਪੁ = ਜਾਪ ਨੂੰ ਜਾਪਉ = ਜਪਣਾ ਕਰੀਏ।

**ਅਥਵਾ** ਹੇ ਭਾਈ! ਹਰਿ = ਪਰਮੇਸ਼ਰ ਦੇ ਜਾਪ ਨੂੰ ਬਾਲਕ ਅਵਸਥਾ ਵਿਚ ਵੀ ਜਪਿ = ਜਪਣਾ ਕਰੋ, ਯੁਵਾ ਅਵਸਥਾ ਵਿਚ ਵੀ ਹਰਿ = ਪਰਮੇਸ਼ਰ ਦੇ ਜਾਪ ਨੂੰ ਜਪੇ = ਜਪਣਾ ਕਰੋ, ਪ੍ਰਾਉਡਿਆ (ਬਿਰਧ) ਅਵਸਥਾ ਵਿਚ ਵੀ ਜਗਦੀਸ = ਜਗਤ ਦੇ ਈਸ਼ਰ ਪਰਮੇਸ਼ਰ ਦੇ ਜਪੁ = ਜਾਪ ਨੂੰ ਜਾਪਉ = ਜਪਣਾ ਕਰੋ।

**ਅਥਵਾ** ਹੇ ਭਾਈ! ਜਿਨ੍ਹਾਂ ਨੇ ਸਤਿਜੁਗ ਵਿਚ ਪਰਮੇਸ਼ਰ ਦੇ ਜਾਪ ਨੂੰ ਜਪਣਾ ਕੀਤਾ ਹੈ, ਦੁਆਪਰ ਵਿਚ ਵੀ ਪਰਮੇਸ਼ਰ ਦੇ ਜਾਪ ਨੂੰ ਜਪਣਾ ਕੀਤਾ ਹੈ, ਤਰੇਤੇ ਵਿਚ ਵੀ ਪਰਮੇਸ਼ਰ ਦੇ ਜਾਪ ਨੂੰ ਜਪਣਾ ਕੀਤਾ ਹੈ **ਅਥਵਾ** ਹੇ ਭਾਈ! ਜਿਸ ਨੇ ਜਗਦੀਸ = ਜਗਤ ਦੇ ਈਸ਼ਰ, ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ

ਹਰਿ = ਪਰਮੇਸ਼ਰ ਦੇ ਜਪਿ = ਜਪਣੇ ਯੋਗ ਜਪਿ = ਜਾਪ ਨੂੰ ਜਪੇ = ਜਪਿਆ ਹੈ, ਉਨ੍ਹਾਂ ਦੀ ਸੰਗਤ ਦੁਆਰਾ ਜਪੁ = ਜਪਣੇ ਯੋਗ ਜਪੇ = ਜਾਪ ਨੂੰ ਜਾਪਉ = ਜਪਣਾ ਕਰੋ।

**ਅਥਵਾ** ਹੇ ਭਾਈ ! ਹਰਿ = ਪਰਮੇਸ਼ਰ ਦੇ ਜਾਪ ਨੂੰ ਬੈਖਰੀ ਬਾਨੀ ਦੁਆਰਾ ਜਪਣਾ ਕਰੋ, ਹਰਿ = ਪਰਮੇਸ਼ਰ ਦੇ ਜਾਪ ਨੂੰ ਮਧਮਾ ਬਾਨੀ ਦੁਆਰਾ ਜਪਣਾ ਕਰੋ, ਪਸੰਤੀ ਨਾਲ ਵੀ ਜਪਣਾ ਕਰੋ, ਪਰਾ ਬਾਨੀ ਨਾਲ ਵੀ ਪਰਮੇਸ਼ਰ ਦੇ ਜਾਪ ਨੂੰ ਜਪਣਾ ਕਰੋ।

**ਅਥਵਾ** ਹੇ ਭਾਈ ! ਜਿਸ ਪਰਮੇਸ਼ਰ ਦੇ ਜਾਪ ਨੂੰ ਜਪਣੇ ਕਰਕੇ ਪਿਛਲੇ ਭਗਤਾਂ ਦੇ ਪਾਪ ਜਪਤ ਹੋ ਗਏ ਸਨ, ਜਿਸ ਪਰਮੇਸ਼ਰ ਦਾ ਜਾਪ ਹੁਣ ਦੇ ਭਗਤਾਂ ਦੇ ਪਾਪ ਵੀ ਜਪਤ (ਨਾਸ) ਕਰ ਰਿਹਾ ਹੈ, ਜਿਸ ਪਰਮੇਸ਼ਰ ਦਾ ਜਾਪ ਅਗਲੇ ਭਗਤਾਂ ਦੇ ਪਾਪਾਂ ਨੂੰ ਵੀ ਜਪਤ ਕਰੇਗਾ, ਉਸ ਦੇ ਜਾਪ ਨੂੰ ਮਨ, ਬਾਣੀ, ਸਰੀਰ ਕਰਕੇ ਜਪਣਾ ਕਰੋ।

## ਤੁਮਰੇ ਜਨ ਰਾਮੁ ਜਪਹਿ, ਤੇ ਊਤਮ;
## ਤਿਨ ਕਉ ਹਉ ਘੁਮਿ ਘੁਮੇ, ਘੁਮਿ ਘੁਮਿ ਜੀਸ ॥੧॥

ਹੇ ਰਾਮੁ = ਪਰਮੇਸ਼ਰ ! ਜਿਹੜੇ ਭਗਤ ਜਨ ਤੁਮਰੇ = ਆਪ ਜੀ ਦੇ ਨਾਮ ਨੂੰ ਜਪਹਿ = ਜਪਦੇ ਹਨ, ਤੇ = ਉਹ ਤਿੰਨਾਂ ਲੋਕਾਂ ਵਿਚ ਊਤਮ = ਸ੍ਰੇਸ਼ਟ ਹਨ, ਤਿਨ = ਉਨ੍ਹਾਂ ਕਉ = ਦੇ ਉਪਰੋਂ ਹਉ = ਅਸੀਂ ਮਨ, ਬਾਣੀ ਕਰਕੇ ਵੀ ਘੁਮਿ ਘੁਮੇ = ਬਲਿਹਾਰ ਕੁਰਬਾਨ ਜਾਂਦੇ ਹਾਂ ਤੇ ਤਨ ਕਰਕੇ ਵੀ ਘੁਮਿ ਘੁਮਿ = ਬਲਿਹਾਰ ਕੁਰਬਾਣ ਜੀਸ = ਜਾਂਦੇ ਹਾਂ **ਵਾ:** ਅਸੀਂ ਘੁਮਿ = ਬਲਿਹਾਰ ਜਾਣੇ ਯੋਗ ਭਗਤ ਜਨਾਂ ਦੇ ਉਪਰੋਂ ਘੁਮੇ ਘੁਮਿ ਘੁਮਿ = ਮਨ, ਬਾਣੀ, ਸਰੀਰ ਕਰਕੇ **ਵਾ:** ਤਿੰਨੇ ਕਾਲਾਂ ਵਿਚ ਬਲਿਹਾਰ ਜੀਸ = ਜਾਂਦੇ ਹਾਂ।

**ਵਾ:** ਜੋ ਪਰਮੇਸ਼ਰ ਦੇ ਵੱਲੋਂ ਘੁਮਿ = ਘੁਮਾਉਣ ਵਾਲੀ ਹਉ = ਹੰਗਤਾ ਹੈ, ਉਸ ਨੂੰ ਘੁਮਿ = ਘੁਮਾ ਭਾਵ ਤਿਆਗ ਕੇ ਘੁਮੇ = ਬਲਿਹਾਰ ਜਾਣੇ ਵਾਲੇ ਹੋ ਕੇ ਉਨ੍ਹਾਂ ਭਗਤ ਜਨਾਂ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦੇ ਹਾਂ ॥੧॥

[ਅੰਗ ੧੨੯੭]

## ਹਰਿ ਤੁਮ ਵਡ ਵਡੇ, ਵਡੇ ਵਡ ਊਚੇ; ਸੋ ਕਰਹਿ ਜਿ ਤੁਧੁ ਭਾਵੀਸ ॥

ਹੇ ਹਰਿ = ਪਰਮੇਸ਼ਰ ! ਦੁਨੀਆਂ ਵਿਚ ਹੋਰਨਾਂ ਜੂਨਾਂ ਨਾਲੋਂ ਮਨੁੱਖ ਜਾਤੀ ਵਾਲੇ ਵਡ = ਵੱਡੇ ਹਨ, ਮਨੁੱਖਾਂ ਤੋਂ ਵੱਡੇ ਰਾਜੇ ਲੋਕ ਹਨ, ਰਾਜਿਆਂ ਤੋਂ ਵੱਡੇ ਦੇਵਤੇ ਹਨ, ਉਨ੍ਹਾਂ ਸਭਨਾਂ ਤੋਂ ਤੁਮ = ਤੁਸੀਂ ਊਚੇ = ਉੱਚੇ, ਸ੍ਰੇਸ਼ਟ ਹੋ **ਵਾ:** ਹੇ ਪਰਮੇਸ਼ਰ ! ਤੁਸੀਂ ਵੱਡ = ਉੱਚਿਆਂ ਤੋਂ ਵਡੇ = ਉੱਚੇ ਪਾਤਸ਼ਾਹ ਲੋਕ ਤੇ ਵਡੇ = ਉੱਚਿਆਂ ਤੋਂ ਉੱਚੇ ਦੇਵਤਿਆਂ ਨਾਲੋਂ ਸ੍ਰੇਸ਼ਟ ਹੋ, ਹੇ ਪਰਮੇਸ਼ਰ ! ਜਿ = ਜਿਹੜਾ ਕੁਝ ਤੁਧੁ = ਤੈਨੂੰ ਭਾਵੀਸ = ਭਾਉਂਦਾ ਹੈ, ਸੋ = ਉਹੋ ਹੀ ਤੁਸੀਂ ਕਰਹਿ = ਕਰਦੇ ਹੋ।

## ਜਨ ਨਾਨਕ, ਅੰਮ੍ਰਿਤੁ ਪੀਆ ਗੁਰਮਤੀ;
## ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ ॥੨॥੨॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ ਗੁਰਮਤੀ = ਗੁਰੂ ਸਿੱਖਿਆ ਦੁਆਰਾ ਨਾਮ ਅੰਮ੍ਰਿਤ ਪੀਆ = ਪੀਣਾ ਕੀਤਾ ਹੈ, ਇਸੇ ਕਰਕੇ ਉਹ ਗੁਰੂ = ਸਤਿਗੁਰੂ ਸਾਹਿਬ ਜੀ ਆਪ ਵੀ ਧਨੁ ਧੰਨੁ = ਧੰਨਤਾ ਦੇ ਯੋਗ ਹਨ, ਉਨ੍ਹਾਂ ਗੁਰਾਂ ਦੀ ਮਾਤਾ ਵੀ ਧਨੁ ਧੰਨੁ = ਧੰਨਤਾ ਦੇ ਯੋਗ ਹੈ ਤੇ ਪਿਤਾ ਭੀ

ਧੰਨੁ ਸਾਬੀਸ = ਧੰਨਤਾ ਦੇ ਯੋਗ ਹੈ **ਵਾ:** ਗੁਰੂ ਨਾਨਕ ਦੇਵ ਜੀ ਵੀ ਧਨੁ = ਧੰਨਤਾ ਦੇ ਯੋਗ ਹਨ, ਗੁਰਾਂ ਦੀ ਮਾਤਾ ਤ੍ਰਿਪਤਾ ਜੀ ਵੀ ਧੰਨ ਹੈ, ਗੁਰਾਂ ਦੇ ਪਿਤਾ ਬਾਬਾ ਕਲਿਆਣ ਚੰਦ ਜੀ ਵੀ ਧੰਨਤਾ ਦੇ ਯੋਗ ਹਨ **ਵਾ:** ਗੁਰੂ ਅੰਗਦ ਦੇਵ ਜੀ ਵੀ ਧੰਨ ਹਨ, ਗੁਰਾਂ ਦੀ ਮਾਤਾ ਸਭਰਾਈ ਜੀ ਵੀ ਧੰਨ ਹਨ, ਦੂਸਰੇ ਗੁਰਾਂ ਦੇ ਪਿਤਾ ਫੇਰੂ ਮੱਲ ਜੀ ਵੀ ਸਾਬੀਸ = ਧੰਨਤਾ ਦੇ ਯੋਗ ਹਨ।

**ਵਾ:** ਤੀਸਰੇ ਗੁਰੂ ਅਮਰਦਾਸ ਸਾਹਿਬ ਜੀ ਵੀ ਧੰਨ ਹਨ, ਤੀਸਰੇ ਗੁਰਾਂ ਦੀ ਮਾਤਾ (ਮਨਸਾ ਦੇਵੀ, ਲਛਮੀ, ਰੂਪ ਕੌਰ) ਜੀ ਧੰਨ ਹੈ, ਤੀਸਰੇ ਗੁਰਾਂ ਦੇ ਪਿਤਾ ਬਾਬਾ ਤੇਜਭਾਨ ਜੀ ਵੀ ਧੰਨ ਹਨ।

**ਵਾ:** ਧਨੁ = ਧੰਨਤਾ ਦੇ ਯੋਗ ਗੁਰੂ ਸਾਹਿਬ ਜੀ ਮਨ ਕਰਕੇ ਵੀ ਧੰਨੁ = ਧੰਨਤਾ ਦੇ ਯੋਗ ਹਨ, ਧਨੁ = ਧੰਨਤਾ ਦੇ ਯੋਗ ਗੁਰੂ ਸਾਹਿਬ ਜੀ ਬਾਨੀ ਕਰਕੇ ਵੀ ਧੰਨੁ = ਧੰਨਤਾ ਦੇ ਯੋਗ ਹਨ, ਧੰਨੁ = ਧੰਨਤਾ ਦੇ ਯੋਗ ਗੁਰੂ ਸਾਹਿਬ ਜੀ ਤਨ ਕਰਕੇ ਵੀ ਸਾਬੀਸ = ਧੰਨਤਾ ਦੇ ਯੋਗ ਹਨ।

**ਵਾ:** ਜਗਿਆਸੂਆਂ ਨੂੰ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਸਾਧਨ ਕਰਾਉਣ ਵਾਲੇ ਬ੍ਰਹਮ ਨੇਸ਼ਠੀ, ਬ੍ਰਹਮ ਸ੍ਰੋਤ੍ਰੀ, ਸਤਿਗੁਰੂ ਸਾਹਿਬ ਜੀ ਚਾਰੇ ਯੁਗਾਂ ਵਿਚ ਧੰਨਤਾ ਦੇ ਯੋਗ ਹਨ ॥੨॥੨॥੮॥

## ਕਾਨੜਾ ਮਹਲਾ ੪ ॥

## ਭਜੁ ਰਾਮੋ ਮਨਿ; ਰਾਮੁ ॥ ਜਿਸੁ ਰੂਪ ਨ ਰੇਖ; ਵਡਾਮ ॥

ਹੇ ਮੇਰੇ ਮਨਿ = ਮਨਾਂ ! ਰਾਮੁ = ਰਮੇ ਹੋਏ ਰਾਮੋ = ਪਰਮੇਸ਼ਰ ਦਾ ਨਾਮ ਭਜੁ = ਭਜਨਾ, ਸਿਮਰਨਾ ਕਰ **ਵਾ:** ਰਾਮੁ = ਹੇ ਭਾਈ ! ਮਨਿ = ਚਿੱਤ ਵਿਚ ਰਾਮੋ = ਪਰਮੇਸ਼ਰ ਦਾ ਨਾਮ ਭਜਨਾ ਕਰ।

ਜਿਸ ਦਾ ਕੋਈ ਵੀ ਰੂਪ = ਆਕਾਰ ਤੇ ਰੇਖ = ਲਕੀਰ **ਵਾ:** ਚਿਹਨ ਚੱਕਰ ਨ = ਨਹੀਂ ਹੈ ਤੇ ਜੋ ਸਾਰਿਆਂ ਤੋਂ ਵਡਾਮ = ਵੱਡਾ ਹੈ **ਵਾ:** ਜੋ (ਵਡ + ਆਮ) ਵਡ = ਵੱਡਿਆਂ ਤੇ ਆਮ-ਖ਼ਾਸ ਆਦਿ ਸਾਰਿਆਂ ਵਿਚ ਮਿਲਿਆ ਹੋਇਆ ਹੈ।

***ਪ੍ਰਸ਼ਨ :*** *ਉਸ ਪਰਮੇਸ਼ਰ ਨੂੰ ਕਿਸ ਪ੍ਰਕਾਰ ਸਿਮਰਨਾ ਕਰਾਂ ?*
***ਗੁਰ-ਉੱਤਰ :***

## ਸਤਸੰਗਤਿ ਮਿਲੁ; ਭਜੁ ਰਾਮ ॥ ਬਡ ਹੋ; ਹੋ ਭਾਗ ਮਥਾਮ ॥੧॥ਰਹਾਉ॥

ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ ਮਿਲਿ = ਮਿਲਾਪ ਕਰ ਕੇ ਉਸ ਰਾਮ = ਪਰਮੇਸ਼ਰ ਨੂੰ ਭਜੁ = ਭਜਨਾ, ਸਿਮਰਨਾ ਕਰ।

ਜਿਸ ਦੇ ਮਥਾਮ = ਮੱਥੇ ਦੇ ਬਡ = ਵੱਡੇ ਭਾਗ = ਕਰਮ ਹੋ = ਹੁੰਦੇ ਹਨ, ਉਸ ਨੂੰ ਸਿਮਰਨ ਕਰਨਾ ਪ੍ਰਾਪਤ ਹੋ = ਹੁੰਦਾ ਹੈ **ਵਾ:** ਹੋ = ਹੇ ਭਾਈ ! ਜੇਕਰ ਤੇਰੇ ਬਡ = ਵੱਡੇ ਭਾਗ = ਕਰਮ, ਭਾਵ ਨਿਸ਼ਕਾਮ ਕਰਮ ਮੱਥੇ ਉੱਤੇ ਲਿਖੇ ਹੋ = ਹੋਏ ਤਾਂ ਤੂੰ ਪਰਮੇਸ਼ਰ ਨੂੰ ਸਿਮਰਨਾ ਕਰੇਂਗਾ ॥੧॥ ਰਹਾਉ ॥

## ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ;
## ਤਿਤੁ ਘਰਿ ਆਨਦੋ ਆਨੰਦੁ, ਭਜੁ ਰਾਮ ਰਾਮ ਰਾਮ ॥

ਜਿਤੁ = ਜਿਸ ਗ੍ਰਿਹਿ = ਕੱਚੇ ਘਰ ਵਿਚ ਤੇ ਮੰਦਰਿ = ਪੱਕੇ ਘਰਾਂ ਵਿਚ ਹਰਿ = ਪਰਮੇਸ਼ਰ ਦਾ ਜਾਸੁ = ਜਸ ਹੋਤੁ = ਹੁੰਦਾ ਹੈ, ਤਿਤੁ = ਉਸ ਪ੍ਰਤੱਖ ਘਰ ਵਿਚ ਆਨਦੋ = ਅਨੰਦ ਹੀ ਅਨੰਦ ਹੈ **ਵਾ:** ਅਨੰਦ

ਸਰੂਪ ਦਾ ਅਨੰਦ ਬਣਿਆ ਰਹਿੰਦਾ ਹੈ **ਵਾ:** ਜਿਸ ਪ੍ਰਤੱਖ ਸਰੀਰ ਰੂਪੀ ਘਰ ਤੇ ਅੰਤਹਕਰਣ ਰੂਪੀ ਮੰਦਰ ਦੇ ਅੰਦਰ **ਵਾ:** ਜਿਸ ਅੰਤਹਕਰਣ ਰੂਪੀ ਘਰ ਵਿਚ ਮੰਦਰਿ = ਅਧਿਸ਼ਠਾਨ ਰੂਪੀ ਹਰਿ = ਪਰਮੇਸ਼ਰ ਦਾ ਜੱਸ ਹੁੰਦਾ ਹੈ, ਉਸ ਦੇ ਅੰਤਹਕਰਣ ਰੂਪੀ ਘਰ ਦੇ ਅੰਦਰ ਅਨੰਦ ਸਰੂਪ ਦਾ ਅਨੰਦ ਸਾਖਿਆਤ ਹੈ, ਇਸ ਲਈ ਹੇ ਭਾਈ! ਤੁਸੀਂ ਵੀ ਰਾਮ = ਰਮੇ ਹੋਏ ਰਾਮ = ਰਮੰਤੀ ਰਾਮ = ਪਰਮੇਸ਼ਰ ਨੂੰ ਭਜੁ = ਸਿਮਰਨਾ ਕਰੋ **ਵਾ:** ਰਾਮ ਬਾਗ਼ ਦੀ ਨਿਆਈਂ ਅਨੰਦ ਦੇਣ ਵਾਲੇ ਰਾਮ = ਸੁੰਦਰ ਪਰਮੇਸ਼ਰ ਦਾ ਭਜਨ ਕਰੋ **ਵਾ:** ਮਨ, ਬਾਣੀ ਸਰੀਰ ਕਰਕੇ ਭਜਨਾ ਕਰੋ।

## ਰਾਮ ਨਾਮ ਗੁਨ ਗਾਵਹੁ, ਹਰਿ ਪ੍ਰੀਤਮ, ਉਪਦੇਸਿ ਗੁਰੂ ਗੁਰ ਸਤਿਗੁਰਾ;

ਹੇ ਭਾਈ! ਜੋ ਪ੍ਰੀਤਮ = ਪਿਆਰਾ ਹਰਿ = ਪਰਮੇਸ਼ਰ ਹੈ, ਉਸ ਰਾਮ = ਪਰਮੇਸ਼ਰ ਦੇ ਨਾਮ ਤੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਗਾਵਹੁ = ਗਾਉਣਾ ਕਰੋ, ਪਰੰਤੂ ਉਸ ਦੇ ਗੁਣ ਗੁਰੂ = ਗੁਰੂਆਂ ਦੇ ਗੁਰੂ ਸਤਿਗੁਰਾ = ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਗਾਏ ਜਾਂਦੇ ਹਨ।

**ਵਾ:** ਗੁਰ = ਪੂਜਨੀਕ ਸਤਿਗੁਰਾ = ਸੱਚੇ ਗੁਰਾਂ ਦੇ ਗੁਰੂ = ਵੱਡੇ ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਮਨ ਕਰਕੇ ਜਪਣਾ ਕਰੋ ਤੇ ਬਾਣੀ (ਰਸਨਾ) ਕਰਕੇ ਪ੍ਰੀਤਮ = ਪਿਆਰੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੋ।

## ਸੁਖੁ ਹੋਤੁ, ਹਰਿ ਹਰੇ ਹਰਿ ਹਰੇ, ਹਰੇ ਭਜੁ, ਰਾਮ ਰਾਮ ਰਾਮ ॥੧॥

ਹੇ ਭਾਈ! ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰੇ = ਹਾਰਕ, ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਜਾਪ ਕਰਨੇ ਕਰਕੇ ਮਨ ਬਾਣੀ ਕਰਕੇ ਸੁਖ ਪ੍ਰਾਪਤ ਹੋਤੁ = ਹੁੰਦਾ ਹੈ, ਇਸ ਲਈ ਉਸ ਰਾਮ = ਰਮੇ ਹੋਏ ਰਾਮ = ਸੁੰਦਰ ਰਾਮ = ਰਮੰਤੀ ਹਰੇ = ਪਰਮੇਸ਼ਰ ਦਾ ਹਰ ਵਕਤ ਭਜੁ = ਭਜਨ ਕਰੋ **ਵਾ:** ਰਾਮ ਬਾਗ਼ ਦੀ ਨਿਆਈਂ ਰਾਮ ਦੇਣ ਵੇਲੇ ਰਾਮ = ਰਮੇ ਹੋਏ ਹਰੇ = ਪਰਮੇਸ਼ਰ ਨੂੰ ਭਜਨਾ ਕਰੋ ॥੧॥

## ਸਭ ਸਿਸਟਿ ਧਾਰ, ਹਰਿ ਤੁਮ ਕਿਰਪਾਲ;
## ਕਰਤਾ, ਸਭੁ ਤੂ ਤੂ ਤੂ, ਰਾਮ ਰਾਮ ਰਾਮ ॥

ਹੇ ਹਰਿ = ਪਰਮੇਸ਼ਰ! ਸਭ = ਸਾਰੀ ਸਿਸਟਿ = ਸ੍ਰਿਸ਼ਟੀ ਨੂੰ ਤੂੰ ਆਪਣੇ ਆਸਰੇ ਧਾਰ = ਧਾਰਨ ਵਾਲਾ ਹੈਂ ਤੇ ਸਦਾ ਹੀ ਕਿਰਪਾਲ = ਕਿਰਪਾ ਦਾ ਘਰ ਹੈਂ **ਵਾ:** ਕ੍ਰਿਪਾਲੂ ਸਰੂਪ ਹੈਂ, ਹੇ ਰਾਮ = ਪਰਮੇਸ਼ਰ ਤੂੰ ਹੀ ਸਭੁ = ਸਾਰਿਆਂ ਨੂੰ ਕਰਤਾ = ਰਚਣ ਵਾਲਾ ਹੈਂ, ਹੇ ਰਾਮ = ਪਰਮੇਸ਼ਰ! ਤੂੰ ਹੀ ਸਭਨਾਂ ਨੂੰ ਪਾਲਣ ਵਾਲਾ ਹੈਂ, ਹੇ ਰਾਮ = ਪਰਮੇਸ਼ਰ! ਤੂੰ ਹੀ ਸਾਰਿਆਂ ਦੀ ਲੈਅਤਾ ਕਰਨ ਵਾਲਾ ਹੈਂ **ਵਾ:** ਹੇ ਰਾਮ! ਤੂੰ ਹੀ ਅੰਡਜ ਖਾਣੀ ਨੂੰ ਪੈਦਾ ਕਰਨ ਵਾਲਾ ਹੈਂ, ਹੇ ਰਾਮ! ਤੂੰ ਹੀ ਜੇਰਜ ਖਾਣੀ ਨੂੰ ਪੈਦਾ ਕਰਨ ਵਾਲਾ ਹੈਂ, ਹੇ ਰਾਮ! ਤੂੰ ਹੀ ਸੇਤਜ ਖਾਣੀ ਨੂੰ ਪੈਦਾ ਕਰਨ ਵਾਲਾ ਹੈਂ, ਹੇ ਕਰਤਾ = ਰਚਨਹਾਰ ਪਰਮੇਸ਼ਰ! ਤੂੰ ਹੀ ਸਭੁ = ਸਾਰੀ ਦਿਬਿਓਪਾਤ ਖਾਣੀ ਨੂੰ ਪੈਦਾ ਕਰਨ ਵਾਲਾ ਹੈਂ।

## ਜਨ ਨਾਨਕੋ ਸਰਣਾਗਤੀ, ਦੇਹੁ ਗੁਰਮਤੀ; ਭਜੁ ਰਾਮ ਰਾਮ ਰਾਮ ॥੨॥੩॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਅਸੀਂ ਜਨ = ਦਾਸ ਤੁਹਾਡੀ ਸਰਣਾਗਤੀ = ਸ਼ਰਨ ਵਿਚ ਆਏ ਹਾਂ, ਕਿਰਪਾ ਕਰਕੇ ਸਾਨੂੰ ਗੁਰਮਤੀ = ਗੁਰ ਸਿੱਖਿਆ ਦੇਹੁ = ਦੇਣਾ ਕਰੋ, ਜਿਸ ਦੁਆਰਾ ਹੇ ਰਾਮ = ਰਮੇ ਹੋਏ ਰਾਮ = ਸੁੰਦਰ ਸਰੂਪ ਰਾਮ = ਪਰਮੇਸ਼ਰ ਅਸੀਂ ਮਨ, ਬਾਣੀ, ਸਰੀਰ ਕਰਕੇ ਤੇਰੇ ਨਾਮ ਨੂੰ ਭਜੁ = ਸਿਮਰਨਾ ਕਰੀਏ ॥੨॥੩॥੯॥

## ਕਾਨੜਾ ਮਹਲਾ ੪ ॥
## ਸਤਿਗੁਰ; ਚਾਟਉ ਪਗ, ਚਾਟ ॥

ਹੇ ਭਾਈ! ਮੇਰੇ ਹਿਰਦੇ ਵਿਚ ਪੂਰਨ ਸਤਿਗੁਰੂ ਸਾਹਿਬ ਜੀ ਦੇ ਪਗ = ਚਰਨਾਂ ਨੂੰ ਚਾਟਉ = ਚੱਟਣ ਦੀ ਚਾਟ = ਉਚਾਟ, ਇੱਛਾ ਲੱਗੀ ਹੋਈ ਹੈ ਕਿ ਕਦੋਂ ਸਤਿਗੁਰਾਂ ਦੇ ਚਰਨਾਂ ਨੂੰ ਪਿਆਰ ਦੇ ਨਾਲ ਚੱਟਣਾ ਕਰੀਏ **ਵਾ:** ਚਾਟ = ਚੱਟਣੇ ਯੋਗ ਸਤਿਗੁਰਾਂ ਦੇ ਚਰਨਾਂ ਨੂੰ ਚਾਟਉ = ਚੱਟਦਾ ਹਾਂ।

ਹੇ ਸਤਿਗੁਰੂ ਜੀ! ਮੇਰੇ ਅੰਦਰ ਇਹ ਚਾਟ = ਇੱਛਾ ਲੱਗੀ ਹੋਈ ਹੈ ਕਿ ਆਪ ਜੀ ਦੇ ਚਰਨਾਂ ਨੂੰ ਪਿਆਰ ਨਾਲ ਚੱਟਣਾ ਕਰੀਏ।

## ਜਿਤੁ ਮਿਲਿ; ਹਰਿ ਪਾਧਰ ਬਾਟ ॥

ਜਿਤੁ = ਜਿਸ ਗੁਰਾਂ ਦੇ ਨਾਲ ਮਿਲਿ = ਮਿਲਾਪ ਕਰਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ, ਭਾਉ-ਭਗਤੀ ਰੂਪੀ ਪਾਧਰ = ਪੱਧਰਾ (ਸਿੱਧਾ) ਬਾਟ = ਰਸਤਾ ਪ੍ਰਾਪਤ ਹੋਇਆ ਹੈ।

## ਭਜੁ ਹਰਿ ਰਸੁ; ਰਸ ਹਰਿ ਗਾਟ ॥ ਹਰਿ ਹੋ; ਹੋ ਲਿਖੇ ਲਿਲਾਟ ॥੧॥ਰਹਾਉ॥

ਹੇ ਭਾਈ! ਤੂੰ ਵੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਰਸੁ = ਪ੍ਰੇਮ ਦੇ ਨਾਲ ਭਜੁ = ਭਜਨਾ, ਸਿਮਰਨਾ ਕਰ ਅਤੇ ਹਰਿ = ਪਰਮੇਸ਼ਰ ਦੇ ਪ੍ਰੇਮ (ਨਾਮ) ਰੂਪੀ ਰਸ ਨੂੰ ਗਾਟ = ਗਟਕਾਰਿਆਂ ਦੇ ਨਾਲ ਪੀਣਾ ਕਰ **ਵਾ:** ਹਰੀ ਦੇ ਨਾਮ ਨੂੰ ਇਕ ਰਸ ਗਾਟ = ਗਟ-ਗਟ ਕਰ ਕੇ ਪੀਣਾ ਕਰ।

ਹੋ = ਹੇ ਭਾਈ! ਜੇਕਰ ਲਿਲਾਟ = ਮੱਥੇ ਉਪਰ ਚੰਗੇ ਲੇਖ ਲਿਖੇ ਹੋਣ ਤਾਂ ਹਰਿ = ਪਰਮੇਸ਼ਰ ਦਾ ਭਜਨ ਹੋ = ਹੁੰਦਾ ਹੈ ॥੧॥ ਰਹਾਉ ॥

## ਖਟ ਕਰਮ ਕਿਰਿਆ ਕਰਿ, ਬਹੁ ਬਹੁ ਬਿਸਥਾਰ;

ਕਈ ਪੁਰਖ ਖਟ = ਛੇ ਪ੍ਰਕਾਰ ਦੇ ਕਰਮ ਤੇ ਜੋਗ ਦੀ ਨਿਉਲੀ ਧੋਤੀ ਆਦਿ ਕਿਰਿਆ ਕਰਿ = ਕਰਦੇ ਹਨ, ਕਈ ਬਹੁ = ਬਹੁਤ ਵਿਸਥਾਰ ਪੂਰਬਕ ਮਲਮਲ ਦੀ ਲੀਰ ਨਾਲ ਆਂਦਰਾਂ ਦੇ ਤਾਈਂ ਧੋਣਾ ਕਰਦੇ ਹਨ ਤੇ ਬਹੁਤ ਵਿਸਥਾਰ ਪੂਰਬਕ ਜੋਗਾ ਅਭਿਆਸ ਕਰਦੇ ਹਨ **ਵਾ:** ਬਹੁ = ਬਹੁਤੇ ਤਰੀਕਿਆਂ ਨਾਲ ਬਹੁ = ਬਹੁਤ ਬਿਸਥਾਰ = ਫੈਲਾਅ ਦੇ ਸਹਿਤ ਛੇ ਕਰਮ ਤੇ ਨਿਉਲੀ ਧੋਤੀ ਆਦਿ ਕਿਰਿਆ ਨੂੰ ਕਰਿ = ਕਰਦੇ ਹਨ, ਅਤੇ

## ਸਿਧ ਸਾਧਿਕ ਜੋਗੀਆ, ਕਰਿ ਜਟ ਜਟਾ ਜਟ ਜਾਟ ॥

ਜੋ ਰਿਧੀਆਂ ਸਿਧੀਆਂ ਵਾਲੇ ਚੌਰਾਸੀ ਸਿਧ, ਜਮ, ਨੇਮ ਪ੍ਰਾਣਾਯਾਮ ਆਦਿ ਸਾਧਿਕ = ਸਾਧਨਾ ਕਰਨ ਵਾਲੇ ਪੁਰਖ ਅਤੇ ਜੋਗਾ ਅਭਿਆਸ ਦੁਆਰਾ ਪ੍ਰਾਣਾਂ ਨੂੰ ਦਸਵੇਂ ਦੁਆਰ ਵਿਚ ਚੜ੍ਹਾਉਣ ਵਾਲੇ ਜੋਗੀਆਂ = ਜੋਗੀ ਪੁਰਖ ਹਨ, ਜਟ = ਸਮੂਹ ਜਟਾਂ ਦੇ ਜਟ = ਜੜਾਊਆਂ ਦਾ ਜਾਟ = ਜੂੜਾ ਕਰਿ = ਕਰਦੇ ਹਨ।

## ਕਰਿ ਭੇਖ ਨ ਪਾਈਐ, ਹਰਿ ਬ੍ਰਹਮ ਜੋਗੁ; ਹਰਿ ਪਾਈਐ, ਸਤਸੰਗਤੀ, ਉਪਦੇਸਿ ਗੁਰੂ ਗੁਰ, ਸੰਤ ਜਨਾ, ਖੋਲਿ ਖੋਲਿ ਕਪਾਟ ॥੧॥

ਪਰ ਇਸ ਪ੍ਰਕਾਰ ਦੇ ਭੇਖ = ਲਿਬਾਸ ਧਾਰਨ ਕਰਿ = ਕਰਕੇ ਬ੍ਰਹਮ = ਵਿਆਪਕ ਹਰਿ = ਪਰਮੇਸ਼ਰ ਵਿੱਚੋਂ ਜੋਗੁ = ਜੁੜਨਾ ਨ = ਨਹੀਂ ਪਾਈਐ = ਪਾਈਦਾ **ਵਾ:** ਇਸ ਪ੍ਰਕਾਰ ਦੇ ਭੇਖ ਧਾਰਨ ਕਰਕੇ ਪਰਮੇਸ਼ਰ ਨੂੰ ਨਹੀਂ

ਪਾਉਣਾ ਕਰੀਦਾ। ਬ੍ਰਹਮ = ਵਿਆਪਕ ਪਰਮੇਸ਼ਰ ਵਿਚ ਜੋਗੁ = ਜੁੜਨੇ ਕਰਕੇ ਹੀ ਪਰਮੇਸ਼ਰ ਨੂੰ ਪਾਉਣਾ ਕਰੀਦਾ ਹੈ ਪਰ ਸਤਿਸੰਗਤ ਦੁਆਰਾ ਨਾਮ ਜਪ ਕੇ ਹਰਿ = ਪਰਮੇਸ਼ਰ ਪਾਈਐ = ਪਾਉਣਾ ਕਰੀਦਾ ਹੈ।

***ਪ੍ਰਸ਼ਨ :*** *ਕਿਹੜੀ ਸੰਗਤ ਵਿੱਚੋਂ ਪਾਉਣਾ ਕਰੀਦਾ ਹੈ ?*

***ਗੁਰ-ਉੱਤਰ :*** ਸੰਤ ਜਨਾਂ ਦੀ ਸੰਗਤ ਵਿੱਚੋਂ ਗੁਰ = ਪੂਜਨੀਕ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ **ਵਾ:** ਗੁਰੂਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਬਾਣੀ ਦੇ ਉਪਦੇਸ਼ ਦੁਆਰਾ ਪਰਮੇਸ਼ਰ ਨੂੰ ਪਾਉਣਾ ਕਰੀਦਾ ਹੈ।

***ਪ੍ਰਸ਼ਨ :*** *ਕਿਹੜੇ ਗੁਰਾਂ ਦੇ ਉਪਦੇਸ਼ ਦੁਆਰਾ ਪਾਉਣਾ ਕਰੀਦਾ ਹੈ ?*

***ਗੁਰ-ਉੱਤਰ :*** ਜਿਨ੍ਹਾਂ ਗੁਰਾਂ ਦੇ ਆਪਣੇ ਪੰਜਾਂ ਕੋਸ਼ਾਂ ਰੂਪੀ, ਆਸਾ, ਅੰਦੇਸ਼ਾ, ਭਰਮ ਰੂਪੀ ਕਪਾਟ = ਤਖ਼ਤੇ ਖੋਲਿ = ਖੁੱਲ੍ਹੇ ਹੋਏ ਹਨ ਅਤੇ ਹੋਰਨਾਂ ਦੇ ਤਖ਼ਤੇ ਖੋਲ੍ਹਣ ਦੇ ਸਮਰੱਥ ਹਨ, ਉਨ੍ਹਾਂ ਗੁਰਾਂ ਦੁਆਰਾ ਪਰਮੇਸ਼ਰ ਨੂੰ ਪਾਉਣਾ ਕਰੀਦਾ ਹੈ।

## ਤੂ ਅਪਰੰਪਰੁ ਸੁਆਮੀ, ਅਤਿ ਅਗਾਹੁ; ਤੂ ਭਰਪੁਰਿ ਰਹਿਆ ਜਲ ਥਲੇ; ਹਰਿ ਇਕੁ ਇਕੋ, ਇਕ ਏਕੈ ਹਰਿ ਥਾਟ ॥

ਹੇ ਪਰਮੇਸ਼ਰ ! ਤੂੰ ਪ੍ਰਕਿਰਤੀ ਦੇ ਅਪਰੰਪਰੁ = ਪਰ੍ਹੇ ਤੋਂ ਪਰ੍ਹੇ ਹੈਂ **ਵਾ:** ਅਪਰੰਪਰੁ = ਬੇਅੰਤ ਹੈਂ, ਸਾਰਿਆਂ ਦਾ ਸੁਆਮੀ = ਮਾਲਕ ਹੈਂ, ਅਤਿ = ਅਤਿਅੰਤ ਅਗਾਹੁ = ਡੂੰਘਾ ਹੈਂ **ਵਾ:** (ਅ + ਗਾਹੁ) ਗਾਹੁ = ਗ੍ਰਹਿਣ ਤੋਂ ਅ = ਰਹਿਤ ਹੈਂ **ਵਾ:** ਗਾਹੁ = ਦਬਾਉਣ ਤੋਂ ਅ = ਰਹਿਤ ਹੈਂ **ਵਾ:** ਗਾਹੁ = ਜਗ੍ਹਾ ਤੋਂ ਅ = ਰਹਿਤ ਹੈਂ। ਹੇ ਪਰਮੇਸ਼ਰ ! ਤੂੰ ਜਲ = ਤਰਲ ਥਾਵਾਂ ਤੇ ਥਲੇ = ਖ਼ੁਸ਼ਕ ਥਾਵਾਂ ਵਿਚ ਭਰਪੁਰਿ = ਵਿਆਪਕ ਹੋ ਰਿਹਾ ਹੈਂ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਵਿਚ ਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਵਿਆਪਕ ਹੋ ਰਿਹਾ ਹੈਂ, ਹੇ ਹਰਿ = ਪਰਮੇਸ਼ਰ ! ਇੱਕੋ ਤੂੰ ਹੀ ਸਤਿਜੁਗ ਵਿਚ ਵਿਆਪਕ ਸੀ, ਇੱਕੋ ਤੂੰ ਹੀ ਤਰੇਤੇ ਯੁੱਗ ਵਿਚ ਵਿਆਪਕ ਸੀ, ਇੱਕੋ ਤੂੰ ਹੀ ਦੁਆਪਰ ਵਿਚ ਵਿਆਪਕ ਸੀ, ਏਕੈ = ਇੱਕੋ ਤੂੰ ਹੀ ਕਲਿਜੁਗ ਵਿਚ ਵਿਆਪਕ ਹੈਂ, ਹੇ ਹਰਿ = ਪਰਮੇਸ਼ਰ ! ਚਾਰ ਖਾਣੀਆਂ ਦੀ ਸਾਰੀ ਥਾਟ = ਬਣਾਵਟ ਤੇਰੀ ਹੀ ਹੈ **ਵਾ:** ਸ੍ਰਿਸ਼ਟੀ ਦੀ ਬਣਾਵਟ ਤੂੰ ਹੀ ਬਣਾਉਣਾ ਕੀਤੀ ਹੈ।

## ਤੂ ਜਾਣਹਿ ਸਭ ਬਿਧਿ, ਬੂਝਹਿ ਆਪੇ; ਜਨ ਨਾਨਕ ਕੇ ਪ੍ਰਭ, ਘਟਿ ਘਟੇ ਘਟਿ ਘਟੇ, ਘਟਿ ਹਰਿ ਘਾਟ ॥੨॥੪॥੧੦॥

ਹੇ ਪਰਮੇਸ਼ਰ ! ਤੂੰ ਆਪ ਹੀ ਸਭਿ = ਸਾਰੀਆਂ ਬਿਧਿ = ਵਿਧੀਆਂ ਨੂੰ ਜਾਣਹਿ = ਜਾਣਦਾ ਹੈਂ ਤੇ ਆਪੇ = ਆਪ ਹੀ ਸਾਰੇ ਜੀਵਾਂ ਦੇ ਕਰਮ **ਵਾ:** ਸਭ ਜੀਵਾਂ ਦੇ ਅੰਦਰ ਦੀ ਗੱਲ ਬੂਝਹਿ = ਬੁੱਝਦਾ ਹੈਂ **ਵਾ:** ਤੂੰ ਆਪ ਹੀ ਤੱਤਬੇਤਾ ਰੂਪ ਹੋ ਕੇ ਸਾਰੀਆਂ ਵਿਧੀਆਂ ਨੂੰ ਬੂਝਹਿ = ਬੁੱਝਣ, ਪੁੱਛਣ ਵਾਲਾ ਹੈਂ, ਆਪ ਹੀ ਤੱਤਬੇਤਾ ਹੋ ਕੇ ਜਾਨਣ ਵਾਲਾ ਹੈਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨ = ਦਾਸਾਂ ਕੇ = ਦੇ ਪਿਆਰੇ ਪ੍ਰਭ = ਪਰਮੇਸ਼ਰ ! ਤੂੰ ਸਭਨਾਂ ਦੇ ਘਟਿ ਘਟੇ = ਘਟਾਂ ਘਟਾਂ ਵਿਚ ਵਿਆਪਕ ਹੈਂ, ਹੇ ਹਰਿ = ਪਰਮੇਸ਼ਰ ! ਤੂੰ ਸਭਨਾਂ ਦੇ ਘਟਿ ਘਾਟ = ਘਟਾਂ ਘਟਾਂ ਵਿਚ ਵਿਆਪਕ ਹੈਂ **ਵਾ:** ਤਿੰਨੇ ਕਾਲਾਂ ਵਿਚ **ਵਾ:** ਚਾਰੇ ਖਾਣੀਆਂ ਦੇ ਘਟਿ = ਸਰੀਰਾਂ ਦੇ ਘਟੇ = ਅੰਦਰ ਘਾਟ = ਅਸਥਾਨ ਕੀਤਾ ਹੋਇਆ ਹੈ **ਵਾ:** ਇਨ੍ਹਾਂ ਵਿੱਚੋਂ ਤੂੰ ਇਸਥਿਤ ਰੂਪ ਹੈਂ **ਵਾ:** ਸਭਨਾਂ ਦੇ ਘਟਿ = ਅੰਤਹਕਰਣਾਂ ਦੇ ਅੰਦਰ ਤੇਰਾ ਹੀ ਘਾਟ ਹੈ ਤੇ ਤੂੰ ਹੀ ਸਾਖੀ ਰੂਪ ਹੋ ਕੇ ਸਾਰਿਆਂ ਦੇ ਘਟਿ = ਘਟਾਂ ਦਾ ਘਾਟ = ਅਸਥਾਨ ਬਣ ਰਿਹਾ ਹੈਂ॥੨॥੪॥੧੦॥

## ਕਾਨੜਾ ਮਹਲਾ ੪ ॥

## ਜਪਿ ਮਨ; ਗੋਬਿਦ ਮਾਧੋ ॥ ਹਰਿ ਹਰਿ; ਅਗਮ ਅਗਾਧੋ ॥

ਹੇ ਮੇਰੇ ਪਿਆਰੇ ਮਨ! ਗੋਬਿਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਤੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ ਨੂੰ ਜਪਿ = ਜਪਿਆ ਕਰ।

ਜੋ ਹਰਿ = ਪਰਮੇਸ਼ਰ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ, ਮਨ ਦੀ ਅਗਮ = ਗੰਮਤਾ ਤੋਂ ਰਹਿਤ ਤੇ ਜਿਸ ਦੀ ਪ੍ਰਾਪਤੀ ਦਾ ਬੀਚਾਰ ਅਤਿਅੰਤ ਅਗਾਧੋ = ਡੂੰਘਾ ਹੈ।

## ਮਤਿ ਗੁਰਮਤਿ; ਹਰਿ ਪ੍ਰਭੁ ਲਾਧੋ ॥ ਧੁਰਿ ਹੋ; ਹੋ ਲਿਖੇ ਲਿਲਾਧੋ ॥੧॥ਰਹਾਉ॥

ਗੁਰਮਤਿ = ਗੁਰ ਸਿੱਖਿਆ ਦੁਆਰਾ ਮਤਿ = ਬੁੱਧੀ ਦੇ ਅੰਦਰੋਂ ਪਾਪਾਂ ਦੇ ਹਰਿ = ਹਾਰਕ ਪ੍ਰਭੁ = ਪਰਮੇਸ਼ਰ ਨੂੰ ਲਾਧੋ = ਲੱਭਣਾ ਕਰ, ਪ੍ਰਾਪਤ ਕਰ।

ਪਰੰਤੂ ਹੋ = ਹੇ ਮਨਾਂ! ਜਿਸ ਦੇ ਧੁਰਿ = ਆਦੋਂ ਹੀ ਲਿਲਾਧੋ = ਮੱਥੇ ਉੱਤੇ ਨਿਸ਼ਕਾਮ ਕਰਮਾਂ ਦਾ ਸਦਕਾ ਚੰਗੇ ਲੇਖ ਲਿਖੇ ਹੋ = ਹੋਣ ਤਾਂ ਗੁਰ ਸਿੱਖਿਆ ਦੀ ਪ੍ਰਾਪਤੀ ਹੁੰਦੀ ਹੈ॥੧॥ ਰਹਾਉ ॥

## ਬਿਖੁ ਮਾਇਆ ਸੰਚਿ, ਬਹੁ ਚਿਤੈ ਬਿਕਾਰ; ਸੁਖੁ ਪਾਈਐ ਹਰਿ ਭਜੁ, ਸੰਤ ਸੰਤ ਸੰਗਤੀ; ਮਿਲਿ ਸਤਿਗੁਰੂ ਗੁਰੁ ਸਾਧੋ ॥

ਜੀਵ ਪਰਮੇਸ਼ਰ ਨੂੰ ਭੁਲਾ ਕੇ ਬਿਖੁ = ਜ਼ਹਿਰ ਰੂਪ ਮਾਇਆ ਨੂੰ ਸੰਚਿ = ਇਕੱਤਰ ਕਰਦਾ ਹੈ ਤੇ ਬਹੁ = ਬਹੁਤੇ ਵਿਕਾਰਾਂ ਨੂੰ ਚਿਤੈ = ਚਿਤਵਦਾ ਰਹਿੰਦਾ ਹੈ, ਇਸੇ ਕਰਕੇ ਦੁਖੀ ਹੁੰਦਾ ਹੈ।

***ਪ੍ਰਸ਼ਨ :*** *ਸੁਖ ਕਿਵੇਂ ਪ੍ਰਾਪਤ ਹੁੰਦਾ ਹੈ ?*

***ਗੁਰ-ਉੱਤਰ :*** ਸੰਤ = ਸ਼ਾਂਤ ਆਤਮਾ ਵਾਲੇ ਸੰਤ = ਮਹਾਤਮਾ ਦੀ ਸੰਗਤ ਦੁਆਰਾ ਹਰਿ = ਪਰਮੇਸ਼ਰ ਦਾ ਭਜੁ = ਭਜਨ ਕਰ ਕੇ ਸੁਖੁ = ਅਨੰਦ ਪਾਈਐ = ਪਾਉਣਾ ਕਰੀਦਾ ਹੈ, ਇਸ ਲਈ ਹੇ ਸਾਧੋ = ਸ੍ਰੇਸ਼ਟ ਅਧਿਕਾਰੀ ਜਨੋਂ! ਗੁਰੁ = ਪੂਜਨੀਕ ਸਤਿਗੁਰਾਂ ਦੇ ਨਾਲ ਮਿਲਿ = ਮਿਲਣਾ ਕਰੋ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਸੰਤ = ਮਹਾਤਮਾ ਜਨਾਂ ਦੀ ਸੰਗਤੀ = ਸੰਗਤ ਦੁਆਰਾ ਤੇ ਸਾਧੋ = ਸ੍ਰੇਸ਼ਟ ਗੁਰੁ = ਪੂਜਨੀਕ ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਹਰਿ = ਪਰਮੇਸ਼ਰ ਦਾ ਭਜੁ = ਭਜਨ ਕਰ ਕੇ ਸੁਖ ਪਾਈਐ = ਪਾਉਣਾ ਕਰੀਦਾ ਹੈ।

## ਜਿਉ ਛੁਹਿ ਪਾਰਸ, ਮਨੂਰ ਭਏ ਕੰਚਨ; ਤਿਉ ਪਤਿਤ ਜਨ, ਮਿਲਿ ਸੰਗਤੀ ਸੁਧ ਹੋਵਤ; ਗੁਰਮਤੀ, ਸੁਧ ਹਾਧੋ ॥੧॥

ਜਿਉ = ਜਿਵੇਂ ਪਾਰਸ ਨਾਲ ਛੁਹਿ = ਛੂਹਣ ਤੋਂ ਮਨੂਰ = ਮੈਲ ਵਾਲਾ ਲੋਹਾ ਵੀ ਕੰਚਨ = ਸੋਨਾ ਭਏ = ਹੋ ਜਾਂਦਾ ਹੈ, ਤਿਉ = ਤਿਵੇਂ ਪਤਿਤ = ਪਾਪੀ ਜਨ = ਪੁਰਖ ਵੀ ਗੁਰਾਂ ਦੀ ਸੰਗਤੀ = ਸੰਗਤ ਵਿਚ ਮਿਲ ਕਰਕੇ ਸੁਧ = ਉੱਜਲ ਜੀਵਨ ਵਾਲਾ ਹੋਵਤ = ਹੋ ਜਾਂਦਾ ਹੈ, ਕਿਉਂਕਿ ਗੁਰਮਤੀ = ਗੁਰ ਸਿੱਖਿਆ ਦੁਆਰਾ ਅਨੇਕਾਂ ਪਾਪੀ ਜੀਵ ਸੁਧ = ਉੱਜਲ ਜੀਵਨ ਵਾਲੇ ਹਾਧੋ = ਹੋ ਜਾਂਦੇ ਹਨ **ਵਾ:** ਜੋ ਗੁਰਮਤੀ = ਗੁਰ ਸਿੱਖਿਆ ਦੁਆਰਾ ਆਪ ਸੁਧ = ਉੱਜਲ ਜੀਵਨ ਵਾਲਾ ਹੋ ਗਿਆ ਹਾਧੋ = ਹੈ, ਉਸ ਦੀ ਸੰਗਤ ਨਾਲ ਮਿਲ ਕੇ ਤਿਵੇਂ ਪਾਪੀ ਪੁਰਖ ਵੀ ਸ਼ੁੱਧ ਹੋ ਜਾਂਦੇ ਹਨ **ਵਾ:** ਜੋ ਹਾਧੋ (ਹਾ+ਧੋ) ਹਾ = ਪ੍ਰਗਟ ਸਰੂਪ, ਸਭ ਦਾ ਧੋ = ਆਸਰਾ ਰੂਪ ਤੇ ਸੁਧ = ਗਿਆਤ ਸਰੂਪ ਪਰਮੇਸ਼ਰ ਹੈ, ਉਹ ਗੁਰਮਤੀ = ਗੁਰ ਸਿੱਖਿਆ ਦੁਆਰਾ ਪ੍ਰਾਪਤ ਹੁੰਦਾ ਹੈ॥੧॥

## ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ, ਤਿਉ ਪਾਪੀ ਸੰਗਿ ਤਰੇ, ਸਾਧ ਸਾਧ ਸੰਗਤੀ; ਗੁਰ ਸਤਿਗੁਰੂ, ਗੁਰ ਸਾਧੋ ॥

ਜਿਉ = ਜਿਵੇਂ ਕਾਸਟ = ਕਾਠ ਦੀ ਬੇੜੀ ਦੀ ਸੰਗਿ = ਸੰਗਤ ਕਰਕੇ ਬਹੁ = ਬਹੁਤਾ ਭਾਰਾ ਲੋਹਾ ਵੀ ਨਦੀ ਤੋਂ ਤਰਤਾ = ਤਰ ਜਾਂਦਾ ਹੈ, ਤਿਉ = ਤਿਵੇਂ ਪਾਪੀ = ਗੁਨਾਹੀ ਜੀਵ ਵੀ ਸਾਧ = ਸ੍ਰੇਸ਼ਟ ਸਾਧ = ਸੰਤ ਜਨਾਂ **ਵਾ:** ਸਾਧ = ਸਾਧਨਾ ਕਰਨ ਵਾਲੇ ਸਾਧ = ਸ੍ਰੇਸ਼ਟ ਪੁਰਖ ਦੀ ਸੰਗਤੀ = ਸੰਗਤ ਦੇ ਸੰਗਿ = ਨਾਲ ਮਿਲ ਕੇ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਜਾਂਦੇ ਹਨ :

***ਪ੍ਰਸਨ :*** *ਸ੍ਰੇਸ਼ਟ ਸਾਧੂ ਕੌਣ ਹਨ ?*

***ਗੁਰ-ਉੱਤਰ :*** ਜਿਨ੍ਹਾਂ ਨੇ ਗੁਰ = ਚੇਤਨ ਸਰੂਪ ਸਤਿਗੁਰੂ = ਸੱਚਾ ਗੁਰੂ ਜਾਣ ਲਿਆ ਹੈ, ਉਹ ਗੁਰੂ ਦੇ ਸਾਧੋ = ਸ੍ਰੇਸ਼ਟ ਸੰਤ ਜਨ ਹਨ, ਹੇ ਸਾਧੋ = ਸ੍ਰੇਸ਼ਟ ਅਧਿਕਾਰੀ ਜਨੋਂ ! ਇਸ ਲਈ ਤੁਸੀਂ ਵੀ ਗੁਰ = ਪੂਜਨੀਕ ਤੇ ਗੁਰ = ਚੇਤਨ ਸਰੂਪ ਸਤਿਗੁਰੂ ਸਾਹਿਬ ਜੀ ਦੀ ਸੰਗਤ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰਨਾ ਕਰੋ।

**ਵਾ:** ਤਿਉ = ਤਿਵੇਂ ਹੇ ਸਾਧੋ = ਸ੍ਰੇਸ਼ਟ ਜਨੋਂ ! ਗੁਰ ਵੱਡੇ ਗੁਰ = ਪੂਜਨੀਕ ਸਤਿਗੁਰੂ ਜੀ ਦੀ ਸਾਧ = ਸ੍ਰੇਸ਼ਟ ਸਾਧ ਸੰਗਤ ਦੇ ਸੰਗਿ = ਨਾਲ ਮਿਲ ਕੇ ਪਾਪੀ ਜੀਵ ਵੀ ਤਰ ਜਾਂਦੇ ਹਨ।

## ਚਾਰਿ ਬਰਨ, ਚਾਰਿ ਆਸ੍ਰਮ ਹੈ, ਕੋਈ ਮਿਲੈ, ਗੁਰੂ ਗੁਰ ਨਾਨਕ; ਸੋ ਆਪਿ ਤਰੈ, ਕੁਲ ਸਗਲ ਤਰਾਧੋ ॥੨॥੫॥੧੧॥

ਗੁਰ = ਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਨਾਲ ਚਾਰੇ ਬਰਨ ਤੇ ਚਾਰੇ ਆਸ਼ਰਮਾਂ ਦੇ ਵਿੱਚੋਂ ਕੋਈ ਵੀ ਮਿਲੈ = ਮਿਲਦਾ ਹੈ, ਸੋ = ਉਹ ਆਪ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ ਅਤੇ ਆਪਣੀ ਸਗਲ = ਸਾਰੀ ਬੇਗਤ ਹੋਈ ਕੁਲ = ਵੰਸ਼ ਨੂੰ ਵੀ ਤਰਾਧੋ = ਤਾਰ ਲੈਂਦਾ ਹੈ ॥੨॥੫॥੧੧॥

## ਕਾਨੜਾ ਮਹਲਾ ੪ ॥

## ਹਰਿ ਜਸੁ ਗਾਵਹੁ; ਭਗਵਾਨ ॥

ਹੇ ਭਾਈ ! ਜੋ ਭਗਵਾਨ = ਖਟ ਭਗਾਂ ਸਪੰਨ ਪਰਮੇਸ਼ਰ ਹੈ, ਉਸ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗੁਰਾਂ ਦੁਆਰਾ ਗਾਵਹੁ = ਗਾਉਣਾ ਕਰੋ, ਕਿਉਂਕਿ :

## ਜਸੁ ਗਾਵਤ; ਪਾਪ ਲਹਾਨ ॥

ਉਸ ਦਾ ਜਸੁ = ਕੀਰਤਨ ਗਾਵਤ = ਗਾਉਣ ਕਰਕੇ ਜਨਮਾਂ-ਜਨਮਾਤ੍ਰਾਂ ਦੇ ਸਾਰੇ ਪਾਪ = ਗੁਨਾਹ ਲਹਾਨ = ਲਹਿ ਜਾਂਦੇ ਹਨ।

## ਮਤਿ ਗੁਰਮਤਿ; ਸੁਨਿ ਜਸੁ ਕਾਨ ॥ ਹਰਿ ਹੋ; ਹੋ ਕਿਰਪਾਨ ॥੧॥ਰਹਾਉ॥

ਹੇ ਭਾਈ ! ਗੁਰਮਤਿ = ਗੁਰ ਸਿੱਖਿਆ ਦੁਆਰਾ ਮਤਿ = ਬੁੱਧੀ ਦੇ ਅੰਦਰ ਵਾਹਿਗੁਰੂ ਦੇ ਜਸੁ = ਕੀਰਤਨ ਨੂੰ ਪ੍ਰਤੱਖ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕਾਨ = ਕੰਨਾਂ ਨਾਲ ਸੁਨਿ = ਸ੍ਰਵਨ ਕਰੋ, ਭਾਵ ਸੁਣ ਕੇ ਰਿਦੇ ਅੰਦਰ ਧਾਰਨ ਕਰੋ।

ਪਰੰਤੂ ਜਦ ਹਰਿ = ਪਰਮੇਸ਼ਰ ਕਿਰਪਾਨ = ਕ੍ਰਿਪਾਲੂ ਹੋ = ਹੁੰਦਾ ਹੈ, ਤਦੋਂ ਗੁਰ ਉਪਦੇਸ਼ ਦੁਆਰਾ ਪ੍ਰਭੂ ਦਾ ਜਸੁ = ਕੀਰਤਨ ਕਰਨਾ ਪ੍ਰਾਪਤ ਹੋ = ਹੁੰਦਾ ਹੈ ॥੧॥ਰਹਾਉ॥

[ਅੰਗ ੧੨੯੮]

## ਤੇਰੇ ਜਨ ਧਿਆਵਹਿ, ਇਕ ਮਨਿ ਇਕ ਚਿਤਿ; ਤੇ ਸਾਧੂ ਸੁਖ ਪਾਵਹਿ, ਜਪਿ ਹਰਿ ਹਰਿ ਨਾਮੁ ਨਿਧਾਨ ॥

ਹੇ ਪਰਮੇਸ਼ਰ! ਇਕ ਮਨਿ, ਇਕ ਚਿੱਤ ਹੋ ਕੇ **ਵਾ:** ਇਕ ਮਨ ਤੇ ਇਕ ਚਿਤਿ = ਚਿਤਵਨੀ ਕਰਕੇ ਜੋ ਗੁਰਮੁਖ, ਸੰਤ ਜਨ ਤੈਨੂੰ ਧਿਆਵਹਿ = ਧਿਆਉਂਦੇ ਹਨ, ਤੇ = ਉਹ ਸਾਧੂ = ਸੰਤ ਜਨ ਆਤਮਿਕ ਸੁਖ = ਅਨੰਦ ਨੂੰ ਪਾਵਹਿ = ਪਾਉਣਾ ਕਰਦੇ ਹਨ, ਇਸੇ ਕਰਕੇ ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਉਹ ਤੇਰੇ ਨਿਧੀਆਂ ਦੇ ਨਿਧਾਨ = ਖ਼ਜ਼ਾਨੇ ਨਾਮ ਨੂੰ ਜਪਿ = ਜਪਦੇ ਰਹਿੰਦੇ ਹਨ।

**ਅਥਵਾ** ਜੋ ਤੇਰੇ ਜਨ ਇਕ ਮਨ ਇਕ ਚਿੱਤ ਹੋ ਕੇ ਤੈਨੂੰ ਧਿਆਵਹਿ = ਧਿਆਉਂਦੇ ਹਨ, ਉਹੋ ਹੀ ਤੇਰੇ ਨਿਧੀਆਂ ਦੇ ਖ਼ਜ਼ਾਨੇ ਹਰਿ ਹਰਿ ਨਾਮ ਨੂੰ ਬਾਣੀ ਕਰਕੇ ਜਪਿ = ਜਪਦੇ ਰਹਿੰਦੇ ਹਨ।

## ਉਸਤਤਿ ਕਰਹਿ ਪ੍ਰਭ ਤੇਰੀਆ, ਮਿਲਿ ਸਾਧੂ ਸਾਧ ਜਨਾ; ਗੁਰ ਸਤਿਗੁਰੂ ਭਗਵਾਨ ॥੧॥

ਹੇ ਪ੍ਰਭ = ਪਰਮੇਸ਼ਰ! ਤੇਰੇ ਪਿਆਰੇ ਸੰਤ ਜਨ ਤੇਰੀਆ = ਤੇਰੀ ਉਸਤਤਿ = ਮਹਿਮਾ ਕਰਹਿ = ਕਰਦੇ ਹਨ, ਉਹ ਸਾਧੂ = ਸੰਤ ਜਨ ਸਾਧ = ਸ੍ਰੇਸ਼ਟ ਜਨਾ = ਪੁਰਖਾਂ **ਵਾ:** ਸ੍ਰੇਸ਼ਟ ਮਹਾਤਮਾ ਜਨਾਂ ਨਾਲ ਹੀ ਮਿਲ ਕੇ ਉਸਤਤ ਕਰਦੇ ਹਨ, ਕਿਉਂਕਿ ਹੇ ਭਗਵਾਨ = ਪਰਮੇਸ਼ਰ! ਉਹ ਗੁਰ = ਪੂਜਨੀਕ ਸਤਿਗੁਰੂ ਦੇ ਉਪਦੇਸ਼ ਦੁਆਰਾ ਤੇਰੀ ਆਪਸ ਵਿਚ ਮਿਲ ਕੇ ਉਸਤਤ ਕਰਦੇ ਹਨ॥੧॥

**ਅਥਵਾ** ਹੇ ਪ੍ਰਭ = ਪਰਮੇਸ਼ਰ! ਸਾਰੇ ਜੀਅ ਜੰਤ ਤੇਰੀਆ = ਤੇਰੀ ਉਸਤਤਿ = ਮਹਿਮਾ ਕਰਹਿ = ਕਰਦੇ ਹਨ, ਜਿਹੜੇ ਸਾਧੂ = ਸ੍ਰੇਸ਼ਟ ਤਤਬੇਤੇ ਮਹਾਤਮਾ ਹਨ, ਉਨ੍ਹਾਂ ਦੇ ਨਾਲ ਸਾਧ = ਸ੍ਰੇਸ਼ਟ ਅਧਿਕਾਰੀ ਜਨ ਮਿਲਿ = ਮਿਲਦੇ ਹਨ, ਇਸੇ ਕਰਕੇ ਹੇ ਪਰਮੇਸ਼ਰ! ਉਹ ਅਧਿਕਾਰੀ ਜਨ ਗੁਰ = ਪੂਜਨੀਕ ਸਤਿਗੁਰੂ ਜੀ ਨੂੰ ਤੇਰਾ ਰੂਪ ਜਾਣ ਕੇ ਤੇ ਉਨ੍ਹਾਂ ਨਾਲ ਮਿਲ ਕੇ ਤੇਰਾ ਹੀ ਰੂਪ ਹੋ ਜਾਂਦੇ ਹਨ॥੧॥

## ਜਿਨ ਕੈ ਹਿਰਦੈ ਤੂ ਸੁਆਮੀ, ਤੇ ਸੁਖ ਫਲ ਪਾਵਹਿ; ਤੇ ਤਰੇ ਭਵ ਸਿੰਧੁ, ਤੇ ਭਗਤ ਹਰਿ ਜਾਨ ॥

ਹੇ ਸੁਆਮੀ = ਮਾਲਕ ਪਰਮੇਸ਼ਰ! ਜਿਨ = ਜਿਨ੍ਹਾਂ ਕੈ = ਦੇ ਹਿਰਦੈ = ਚਿੱਤ ਵਿਚ ਤੂੰ ਵੱਸਿਆ ਹੋਇਆ ਹੈਂ ਤੇ = ਉਹ ਤੇਰੇ ਸੁਖ ਸਰੂਪ ਰੂਪੀ ਫਲ ਨੂੰ ਪਾਵਹਿ = ਪਾ ਲੈਂਦੇ ਹਨ, ਇਸੇ ਕਰਕੇ ਤੇ = ਉਹ ਭਵ ਸਿੰਧੁ = ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਜਾਂਦੇ ਹਨ, ਪੁਨਾ ਹੇ ਹਰਿ = ਪਰਮੇਸ਼ਰ! ਤੇ = ਉਹ ਤੇਰੇ ਭਗਤ ਜਾਨ = ਜਾਨਣਾ ਕਰੀਦੇ ਹਨ **ਵਾ:** ਹੇ ਭਾਈ! ਉਨ੍ਹਾਂ ਨੂੰ ਪਰਮੇਸ਼ਰ ਦੇ ਭਗਤ ਜਨ ਜਾਨ = ਜਾਨਣਾ ਕਰੋ।

## ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ; ਜਨ ਨਾਨਕ ਕੇ ਹਰਿ, ਤੂ ਤੂ ਤੂ ਤੂ ਤੂ ਭਗਵਾਨ ॥੨॥੬॥੧੨॥

ਹੇ ਹਰੇ = ਪਰਮੇਸ਼ਰ! ਤਿਨ = ਉਨ੍ਹਾਂ ਦੀ ਸੇਵਾ = ਟਹਿਲ ਵਿਚ ਹਮ = ਅਸਾਂ ਜੀਵਾਂ ਨੂੰ ਮਨ ਕਰਕੇ ਲਾਇ = ਲਾਉਣਾ ਕਰੋ, ਹੇ ਹਰੇ = ਪਰਮੇਸ਼ਰ! ਉਨ੍ਹਾਂ ਦਾ ਬਾਣੀ ਕਰਕੇ ਜੱਸ ਗਾਉਣ ਵੱਲ ਹਮ = ਅਸਾਂ ਨੂੰ ਲਾਇ = ਲਾਉਣਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਗਵਾਨ = ਖਟ ਭਗਾਂ ਸੰਪੰਨ ਹਰਿ = ਪਰਮੇਸ਼ਰ ! ਤੂੰ ਹੀ ਸਾਡੇ ਜਨਾਂ ਕੇ = ਦੇ ਤਾਈਂ ਰੱਖਣ ਵਾਲਾ ਹੈਂ, ਤੂੰ ਸਾਡੇ ਜਨਾਂ ਦੇ ਤਾਈਂ ਰੱਖਣ ਵਾਲਾ ਹੈਂ, ਤੂੰ ਸਾਡੇ ਜਨਾਂ ਦਾ ਰਾਖਾ ਹੈਂ, ਤੂੰ ਸਾਡੇ ਜਨਾਂ ਦਾ ਰਾਖਾ ਹੈਂ, ਤੂੰ ਸਾਡੇ ਜਨਾ ਦਾ ਰਾਖਾ ਹੈਂ ਪੰਜ ਵਾਰ ਕਹਿ ਕੇ ਸਤਿਗੁਰਾਂ ਨੇ ਪ੍ਰਭੂ ਨਾਲ ਆਪਣੀ ਪ੍ਰੇਮ ਦੀ ਵਾਰਤਾ ਕਥਨ ਕੀਤੀ ਹੈ।

**ਵਾ:** ਹੇ ਹਰੀ ਪਰਮੇਸ਼ਰ ! ਸਾਡੇ ਜਨਾਂ ਕੇ = ਦੇ ਹਿਰਦੇ ਵਿਚ ਤੂ = ਤੁਸੀਂ ਹੀ ਸਤਿਜੁਗ ਵਿਚ ਵੱਸਦੇ ਸੀ, ਤੂ = ਤੁਸੀਂ ਹੀ ਤਰੇਤੇ ਯੁਗ ਵਿਚ ਵੱਸਦੇ ਸੀ, ਤੂ = ਤੁਸੀਂ ਹੀ ਦੁਆਪਰ ਯੁੱਗ ਵਿਚ ਵੱਸਦੇ ਸੀ, ਤੂ = ਤੁਸੀਂ ਹੀ ਪਿੱਛੇ ਲੰਘ ਚੁੱਕੇ ਕਲਿਜੁਗ ਦੇ ਸਮੇਂ ਵਿਚ ਵੱਸਦੇ ਸੀ, ਤੂ = ਤੁਸੀਂ ਹੀ ਹੁਣ ਵੱਸਦੇ ਹੋ **ਵਾ:** ਤੂ = ਪੁਨਾ ਤੂ = ਨਿਸਚੇ ਕਰਕੇ ਤੂੰ ਹੀ ਸਾਡੇ ਜਨਾਂ ਦਾ ਤਿੰਨੇ ਕਾਲਾਂ ਵਿਚ ਰੱਖਿਅਕ ਹੈਂ ॥੨॥੬॥੧੨॥

## ਕਾਨੜਾ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਰਾਗ ਕਾਨੜਾ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗਾਈਐ ਗੁਣ; ਗੋਪਾਲ ਕ੍ਰਿਪਾ ਨਿਧਿ ॥

ਹੇ ਭਾਈ ! ਗੋਪਾਲ = ਪ੍ਰਿਥਵੀ ਦੇ ਪਾਲਕ ਤੇ ਕ੍ਰਿਪਾ = ਦਇਆ ਦੇ ਨਿਧਿ = ਸਮੁੰਦਰ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗੁਰ ਉਪਦੇਸ਼ ਦੁਆਰਾ ਕੀਰਤਨ ਵਿਚ ਪਾ ਕੇ ਗਾਈਐ = ਗਾਉਣਾ ਕਰੋ।

## ਦੁਖ ਬਿਦਾਰਨ ਸੁਖਦਾਤੇ ਸਤਿਗੁਰ;<br>ਜਾ ਕਉ ਭੇਟਤ ਹੋਇ ਸਗਲ ਸਿਧਿ ॥੧॥ਰਹਾਉ॥

ਦਾਤੇ = ਦਾਤਾਂ ਦੇਣ ਵਾਲੇ **ਵਾ:** ਸੁਖਦਾਤੇ ਸਤਿਗੁਰੂ ਸਾਹਿਬ ਜੀ ਹੀ ਜੰਮਣ ਮਰਨ ਦੇ ਦੁਖ = ਦੁੱਖਾਂ ਨੂੰ ਬਿਦਾਰਨ = ਕੱਟਣ, ਮੇਟਣ ਵਾਲੇ ਹਨ, ਜਾ = ਜਿਸ ਗੁਰਾਂ ਕਉ = ਦੇ ਨਾਲ ਭੇਟਤ = ਮਿਲਣੇ ਕਰਕੇ, ਸਲੋਕ, ਸਮੀਪ, ਸਰੂਪ ਸਯੁਜ ਕੈਵਲ ਮੋਖ ਆਦਿ ਸਗਲ = ਸਾਰੀਆਂ ਸਿਧਿ = ਮੁਕਤੀਆਂ **ਵਾ:** ਸਾਰੀਆਂ ਸਿਧਿ = ਸਿਧੀਆਂ ਪ੍ਰਾਪਤ ਹੋਇ = ਹੋ ਜਾਂਦੀਆਂ ਹਨ ॥੧॥ਰਹਾਉ॥

## ਸਿਮਰਤ ਨਾਮੁ; ਮਨਹਿ ਸਾਧਾਰੈ ॥<br>ਕੋਟਿ ਪਰਾਧੀ; ਖਿਨ ਮਹਿ ਤਾਰੈ ॥੧॥

ਜਿਹੜਾ ਪੁਰਖ ਪਰਮੇਸ਼ਰ ਦੇ ਨਾਮ ਦਾ ਸਿਮਰਤ = ਸਿਮਰਨ ਕਰਦਾ ਹੈ, ਉਹ ਆਪਣੇ ਮਨਹਿ = ਮਨ ਨੂੰ ਸਾਧਾਰੈ = ਸਹਿਤ ਆਸਰੇ ਦੇ ਕਰ ਲੈਂਦਾ ਹੈ **ਵਾ:** ਆਪਣੇ ਮਨ ਨੂੰ ਵਿਕਾਰਾਂ ਤੋਂ ਬਚਾ ਕੇ ਸੁਧਾਰ ਲੈਂਦਾ ਹੈ, ਭਾਵ ਚੰਗਾ ਬਣਾ ਲੈਂਦਾ ਹੈ।

ਪਰਮੇਸ਼ਰ ਦਾ ਨਾਮ ਕੋਟਿ = ਕਰੋੜਾਂ ਪਰਾਧੀ = ਅਪਰਾਧੀ ਪੁਰਖਾਂ ਨੂੰ ਇਕ ਖਿਨ = ਛਿਨ ਦੇ ਮਹਿ = ਵਿਚ ਹੀ ਤਾਰੈ = ਤਾਰ ਦਿੰਦਾ ਹੈ ॥੧॥

## ਜਾ ਕਉ; ਚੀਤਿ ਆਵੈ ਗੁਰੁ ਅਪਨਾ ॥
## ਤਾ ਕਉ ਦੂਖੁ ਨਹੀ; ਤਿਲੁ ਸੁਪਨਾ ॥੨॥

ਜਾ = ਜਿਸ ਕਉ = ਨੂੰ ਅਪਨਾ = ਆਪਦਾ ਪੂਰਨ ਗੁਰੁ = ਸਤਿਗੁਰੂ ਚੀਤਿ = ਚੇਤੇ ਆਵੈ = ਆਉਂਦਾ ਹੈ।

ਤਾ = ਉਸ ਕਉ = ਨੂੰ ਸੁਪਨੇ ਮਾਤਰ ਤਿਲੁ = ਰੰਚਕ ਜਿੰਨਾ ਵੀ ਦੂਖੁ = ਦੁੱਖ ਨਹੀਂ ਹੁੰਦਾ **ਵਾ:** ਸੰਸਾਰ ਸੁਪਨੇ ਵਿਚ ਤਿਲ ਮਾਤਰ ਵੀ ਦੁਖ ਪ੍ਰਤੀਤ ਨਹੀਂ ਹੁੰਦਾ ॥੨॥

## ਜਾ ਕਉ; ਸਤਿਗੁਰੁ ਅਪਨਾ ਰਾਖੈ ॥
## ਸੋ ਜਨੁ; ਹਰਿ ਰਸੁ ਰਸਨਾ ਚਾਖੈ ॥੩॥

ਜਾ = ਜਿਸ ਪੁਰਖ ਕਉ = ਨੂੰ ਸਤਿਗੁਰੁ = ਸੱਚਾ ਗੁਰੂ ਅਪਨਾ = ਆਪ ਦਾ ਬਣਾ ਕੇ ਆਪਣੀ ਸ਼ਰਨ ਵਿਚ ਰਾਖੈ = ਰੱਖ ਲੈਂਦਾ ਹੈ।

ਸੋ = ਉਹ ਪ੍ਰੇਮੀ ਜਨੁ = ਪੁਰਖ ਹਰਿ = ਪਰਮੇਸ਼ਰ ਦੇ ਨਾਮ ਰੂਪੀ ਰਸ ਨੂੰ **ਵਾ:** ਰਸੁ = ਪ੍ਰੇਮ ਨੂੰ ਰਸਨਾ = ਜਿਹਵਾ ਕਰਕੇ ਚਾਖੈ = ਚੱਖਦਾ ਹੈ ॥੩॥

## ਕਹੁ ਨਾਨਕ; ਗੁਰਿ ਕੀਨੀ ਮਇਆ ॥
## ਹਲਤਿ ਪਲਤਿ; ਮੁਖ ਊਜਲ ਭਇਆ ॥੪॥੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜਿਸ ਉੱਤੇ ਗੁਰਿ = ਸਤਿਗੁਰਾਂ ਨੇ ਮਇਆ = ਕਿਰਪਾ ਦ੍ਰਿਸ਼ਟੀ ਕੀਨੀ = ਕੀਤੀ ਹੈ।

ਉਸ ਦਾ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਮੁਖ = ਮੁਖੜਾ ਊਜਲ = ਨਿਰਮਲ ਭਇਆ = ਹੋਇਆ ਹੈ **ਵਾ:** ਜਸ ਰੂਪ ਉਜਾਲੇ ਵਾਲਾ ਹੋਇਆ ਹੈ ॥੪॥੧॥

## ਕਾਨੜਾ ਮਹਲਾ ੫ ॥
## ਆਰਾਧਉ ਤੁਝਹਿ; ਸੁਆਮੀ ਅਪਨੇ ॥

ਹੇ ਸਾਡੇ ਅਪਨੇ = ਆਪਣੇ ਸੁਆਮੀ = ਮਾਲਕ ਪਰਮੇਸ਼ਰ! ਐਸੀ ਕਿਰਪਾ ਕਰੋ ਕਿ ਅਸੀਂ ਦਿਲ ਦੀ ਭਾਵਨਾ ਨਾਲ ਤੁਝਹਿ = ਤੈਨੂੰ ਆਰਾਧਉ = ਆਰਾਧਦੇ, ਯਾਦ ਕਰਦੇ ਰਹੀਏ।

## ਊਠਤ ਬੈਠਤ ਸੋਵਤ ਜਾਗਤ;
## ਸਾਸਿ ਸਾਸਿ, ਸਾਸਿ ਹਰਿ ਜਪਨੇ ॥੧॥ਰਹਾਉ॥

ਹੇ ਹਰਿ = ਪਰਮੇਸ਼ਰ! ਊਠਤ = ਉੱਠਦਿਆਂ, ਬੈਠਤ = ਬੈਠਦਿਆਂ, ਸੋਵਤ = ਸੁੱਤਿਆਂ, ਜਾਗਤ = ਜਾਗਦਿਆਂ **ਵਾ:** ਉੱਠਦਿਆਂ ਭਾਵ ਦੁਨੀਆਂ ਤੋਂ ਉਪਰਾਮ ਹੁੰਦਿਆਂ, ਬੈਠਤ = ਸਤਿਸੰਗਤ ਵਿਚ ਬੈਠਦਿਆਂ, ਨਿਰਵਿਕਲਪ ਸਮਾਧੀ ਵਿਚ ਸੌਂਦਿਆਂ ਤੇ ਗਿਆਨ ਅਵਸਥਾ ਵਿਚ ਜਾਗਦਿਆਂ ਅਤੇ ਸਾਸਿ = ਸੁਆਸਾਂ ਦੁਆਰਾ ਸਾਸਿ ਸਾਸਿ = ਸੁਆਸ ਸੁਆਸ ਤੇਰਾ ਨਾਮ ਜਪਨੇ = ਜਪਦੇ ਰਹਿੰਦੇ ਹਾਂ **ਵਾ:** ਜਾਗਰਤ ਅਵਸਥਾ ਦੇ ਸੁਆਸਾਂ ਨਾਲ ਵੀ, ਸੁਪਨ ਅਵਸਥਾ ਦੇ ਸੁਆਸਾਂ ਨਾਲ ਵੀ ਸੁਖੋਪਤ ਅਵਸਥਾ ਦੇ ਸੁਆਸਾਂ ਨਾਲ ਵੀ ਤੇਰਾ ਨਾਮ ਜਪਦੇ ਰਹਿੰਦੇ ਹਾਂ ॥੧॥ਰਹਾਉ॥

## ਤਾ ਕੈ ਹਿਰਦੈ; ਬਸਿਓ ਨਾਮੁ ॥ ਜਾ ਕਉ; ਸੁਆਮੀ ਕੀਨੋ ਦਾਨੁ ॥੧॥

ਤਾ = ਉਸ ਪੁਰਖ ਕੈ = ਦੇ ਹਿਰਦੈ = ਚਿੱਤ ਵਿਚ ਪਰਮੇਸ਼ਰ ਦਾ ਨਾਮ ਬਸਿਓ = ਵੱਸਿਆ ਹੈ।

ਜਾ = ਜਿਸ ਕਉ = ਨੂੰ ਸੁਆਮੀ = ਮਾਲਕ ਪਰਮੇਸ਼ਰ ਨੇ ਆਪਣੇ ਨਾਮ ਦਾ ਦਾਨ ਗੁਰਾਂ ਦੁਆਰਾ ਦੇਣਾ ਕੀਨੋ = ਕੀਤਾ ਹੈ ॥੧॥

## ਤਾ ਕੈ ਹਿਰਦੈ; ਆਈ ਸਾਂਤਿ ॥ ਠਾਕੁਰ ਭੇਟੇ; ਗੁਰ ਬਚਨਾਂਤਿ ॥੨॥

ਤਾ = ਉਸ ਪੁਰਖ ਕੈ = ਦੇ ਹਿਰਦੈ = ਚਿੱਤ ਵਿਚ ਵਾਸ਼ਨਾ ਦੀ ਨਵਿਰਤੀ ਰੂਪ ਸਾਂਤਿ = ਸ਼ਾਂਤੀ ਆਈ = ਆ ਗਈ ਹੈ।

ਜਿਸ ਨੂੰ ਗੁਰ = ਸਤਿਗੁਰਾਂ ਦੇ ਬਚਨਾਂਤਿ = ਬਚਨਾ ਦੁਆਰਾ ਠਾਕੁਰ = ਸੁਆਮੀ ਜੀ ਭੇਟੇ = ਮਿਲ ਗਏ ਹਨ ॥੨॥

## ਸਰਬ ਕਲਾ; ਸੋਈ ਪਰਬੀਨ ॥ ਨਾਮ ਮੰਤ੍ਰੁ; ਜਾ ਕਉ ਗੁਰਿ ਦੀਨ ॥੩॥

ਸਰਬ = ਸਾਰੀਆਂ ਕਲਾ = ਸ਼ਕਤੀਆਂ ਵਿਚ ਸੋਈ = ਉਹ ਪੁਰਖ ਪਰਬੀਨ = ਚਤੁਰ ਹੈ।

ਜਾ = ਜਿਸ ਕਉ = ਨੂੰ ਗੁਰਿ = ਸਤਿਗੁਰਾਂ ਨੇ ਨਾਮ ਦਾ ਮੰਤ੍ਰ = ਉਪਦੇਸ਼ ਦੀਨ = ਦਿੱਤਾ ਹੈ **ਵਾ:** ਜਿਸਨੂੰ ਮਨ ਰੂਪੀ ਸੱਪ ਨੂੰ ਕੀਲਣ ਵਾਸਤੇ ਜਾਂ ਕਾਮ ਕ੍ਰੋਧ ਰੂਪੀ ਸੱਪਾਂ ਦੀ ਜ਼ਹਿਰ ਮੇਟਣ ਵਾਸਤੇ ਨਾਮ ਰੂਪੀ ਮੰਤਰ ਦਿੱਤਾ ਹੈ ॥੩॥

## ਕਹੁ ਨਾਨਕ; ਤਾ ਕੈ ਬਲਿ ਜਾਉ ॥
## ਕਲਿਜੁਗ ਮਹਿ; ਪਾਇਆ ਜਿਨਿ ਨਾਉ ॥੪॥੨॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਅਸੀਂ ਤਾ = ਉਸ ਗੁਰਮੁਖ ਪੁਰਖ ਕੈ = ਦੇ ਉਪਰੋਂ ਬਲਿ = ਬਲਿਹਾਰ ਜਾਉ = ਜਾਂਦੇ ਹਾਂ।

ਜਿਨਿ = ਜਿਸ ਮਨੁੱਖ ਨੇ ਕਲਿਜੁਗ ਦੇ ਜ਼ਮਾਨੇ ਮਹਿ = ਵਿਚ ਆ ਕੇ ਸਤਿਗੁਰਾਂ ਤੋਂ ਨਾਉ = ਨਾਮ ਅੰਮ੍ਰਿਤ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੨॥

## ਕਾਨੜਾ ਮਹਲਾ ੫ ॥
## ਕੀਰਤਿ ਪ੍ਰਭ ਕੀ; ਗਾਉ ਮੇਰੀ ਰਸਨਾਂ ॥

ਹੇ ਮੇਰੀ = ਸਾਡੀ ਪ੍ਰਤੱਖ ਰਸਨਾਂ = ਜਿਹਵਾ **ਵਾ:** ਪ੍ਰੀਤ ਰੂਪੀ ਰਸਨਾ! ਤੂੰ ਪ੍ਰਭ = ਪਰਮੇਸ਼ਰ ਕੀ = ਦੀ ਕੀਰਤਿ = ਕੀਰਤਨ ਭਗਤੀ ਨੂੰ ਗਾਉ = ਗਾਉਣਾ ਕਰ।

## ਅਨਿਕ ਬਾਰ ਕਰਿ ਬੰਦਨ ਸੰਤਨ;
## ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥੧॥ਰਹਾਉ॥

ਪਰਮੇਸ਼ਰ ਦਾ ਜੱਸ ਗਾਉਣ ਵਾਲੇ ਸੰਤਨ = ਮਹਾਤਮਾ ਜਨਾਂ ਨੂੰ ਪ੍ਰੇਮ ਵਾਲੇ ਬਚਨ ਬੋਲਣ ਰੂਪ ਹੱਥ ਜੋੜ ਕੇ ਅਨਿਕ = ਅਨੇਕਾਂ ਵਾਰ ਬੰਦਨ = ਨਮਸਕਾਰ ਕਰਿਆ ਕਰ, ਕਿਉਂਕਿ ਊਹਾਂ = ਉਥੇ ਭਾਵ ਉਨ੍ਹਾਂ ਸੰਤ ਜਨਾਂ ਦੇ ਹਿਰਦੇ ਵਿਚ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਜੀ ਕੇ = ਦੇ ਚਰਨਾਂ

ਦਾ ਬਸਨਾ = ਨਿਵਾਸ ਹੈ **ਵਾ:** ਉਥੇ ਸੰਤਾਂ ਦੇ ਹਿਰਦੇ ਵਿਚ ਪਰਮੇਸ਼ਰ ਜੀ ਦੇ ਚਰਨ ਸਾਖਿਆਤ ਹੋ ਕੇ ਵੱਸਦੇ ਹਨ ॥੧॥ਰਹਾਉ॥

**ਅਨਿਕ ਭਾਂਤਿ ਕਰਿ; ਦੁਆਰੁ ਨ ਪਾਵਉ ॥**
**ਹੋਇ ਕ੍ਰਿਪਾਲੁ; ਤ ਹਰਿ ਹਰਿ ਧਿਆਵਉ ॥੧॥**

ਅਨਿਕ = ਅਨੇਕਾਂ ਭਾਂਤਿ = ਤਰ੍ਹਾਂ ਦੀਆਂ ਜੁਗਤੀਆਂ ਸਿੱਖ ਲੈਣੇ ਕਰਿ = ਕਰਕੇ **ਵਾ:** ਕਰਮਾਂ ਕਾਂਡਾਂ ਕਰਕੇ **ਵਾ:** ਜੋਗਾ ਅਭਿਆਸ ਆਦਿ ਸਾਧਨਾ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਦੁਆਰੁ = ਦਰਵਾਜ਼ਾ ਨ = ਨਹੀਂ ਪਾਵਉ = ਪਾਉਣਾ ਕਰੀਦਾ।

ਜਦ ਸੱਚਾ ਗੁਰੂ ਕ੍ਰਿਪਾਲੁ = ਦਿਆਲੂ ਹੋਇ = ਹੋਵੇ, ਤ = ਤਦ ਹੀ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਉ = ਧਿਆਉਣਾ ਕਰੀਦਾ ਹੈ ਅਤੇ ਨਾਮ ਨੂੰ ਜਪ ਕੇ ਹੀ ਉਸ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ ਹੁੰਦਾ ਹੈ ॥੧॥

**ਕੋਟਿ ਕਰਮ ਕਰਿ; ਦੇਹ ਨ ਸੋਧਾ ॥ ਸਾਧਸੰਗਤਿ ਮਹਿ; ਮਨੁ ਪਰਬੋਧਾ ॥੨॥**

ਕੋਟਿ = ਕਰੋੜਾਂ ਕਰਮਾਂ ਕਾਂਡਾਂ ਦੇ ਕਰਨੇ ਕਰਿ = ਕਰਕੇ ਸਥੂਲ, ਸੂਖਮ ਦੇਹ = ਕਾਂਇਆਂ ਸੋਧਾ = ਸੁੱਧ ਨ = ਨਹੀਂ ਹੁੰਦੀ।

ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਮਹਿ = ਵਿਚ ਮਿਲ ਕੇ ਮਨੁ = ਚਿੱਤ ਪਰਬੋਧਾ = ਗਿਆਨਵਾਨ ਹੁੰਦਾ ਹੈ **ਵਾ:** ਪਰ = ਵਿਸ਼ੇਸ਼ ਕਰਕੇ ਬੋਧਾ = ਗਿਆਨਵਾਨ ਹੁੰਦਾ ਹੈ **ਵਾ:** ਸਾਧਸੰਗਤ ਵਿਚ ਬੈਠ ਕੇ ਮਨ ਨੂੰ ਪਰਬੋਧਾ = ਵਿਸ਼ੇਸ਼ ਕਰਕੇ ਸਮਝਾਉਣਾ ਕਰੋ ॥੨॥

**ਤ੍ਰਿਸਨ ਨ ਬੂਝੀ; ਬਹੁ ਰੰਗ ਮਾਇਆ ॥ ਨਾਮੁ ਲੈਤ; ਸਰਬ ਸੁਖ ਪਾਇਆ ॥੩॥**

ਮਾਇਆ ਦੇ ਬਹੁ = ਬਹੁਤੇ ਰੰਗ = ਕੌਤਕ (ਤਮਾਸ਼ੇ) ਦੇਖਣੇ ਕਰਕੇ ਤ੍ਰਿਸ਼ਨਾ ਬੂਝੀ = ਬੁੱਝਦੀ, ਨਵਿਰਤ ਨ = ਨਹੀਂ ਹੁੰਦੀ।

ਪਰਮੇਸ਼ਰ ਦਾ ਨਾਮ ਲੈਤ = ਲੈਂਦਿਆਂ, ਸਿਮਰਦਿਆਂ ਹੀ ਸਰਬ = ਸਾਰੇ ਸੁੱਖਾਂ ਨੂੰ ਪਾਇਆ = ਪਾਉਣਾ ਕਰੀਦਾ ਹੈ ॥੩॥

**ਪਾਰਬ੍ਰਹਮ; ਜਬ ਭਏ ਦਇਆਲ ॥**
**ਕਹੁ ਨਾਨਕ; ਤਉ ਛੂਟੇ ਜੰਜਾਲ ॥੪॥੩॥**

ਪਾਰਬ੍ਰਹਮ = ਪਰਮੇਸ਼ਰ ਜੀ ਜਬ = ਜਦੋਂ ਦਇਆਲ = ਦਿਆਲੂ ਭਏ = ਹੋਏ।

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਤਉ = ਤਦੋਂ ਦੇ ਮਾਇਆ, ਕਰਤਾ ਭੋਗਤਾ **ਵਾ:** ਜੰਮਣ-ਮਰਣ ਆਦਿ ਸਾਰੇ ਜੰਜਾਲ = ਬੰਧਨ ਛੂਟੇ = ਛੁੱਟ ਗਏ ਹਨ ॥੪॥੩॥

**ਕਾਨੜਾ ਮਹਲਾ ੫ ॥**
**ਐਸੀ ਮਾਂਗੁ; ਗੋਬਿਦ ਤੇ ॥**

ਹੇ ਭਾਈ ! ਗੋਬਿਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਤੇ = ਤੋਂ ਐਸੀ = ਅਜਿਹੀ ਵਸਤੂ ਮਾਂਗੁ = ਮੰਗਣਾ ਕਰ।

*ਪ੍ਰਸ਼ਨ : ਕੀ ਮੰਗਣਾ ਕਰਾਂ ?*
***ਗੁਰ-ਉੱਤਰ :***

**ਟਹਲ ਸੰਤਨ ਕੀ, ਸੰਗੁ ਸਾਧੂ ਕਾ; ਹਰਿ ਨਾਮਾਂ ਜਪਿ ਪਰਮਗਤੇ ॥੧॥ਰਹਾਉ॥**

ਸੰਤਨ = ਮਹਾਤਮਾ ਜਨਾਂ ਕੀ = ਦੀ ਹੱਥਾਂ ਪੈਰਾਂ ਨਾਲ ਟਹਲ = ਸੇਵਾ ਕਰਨੀ, ਸਾਧੂ = ਸੰਤ ਜਨਾਂ ਕਾ = ਦਾ ਸਰੀਰ ਕਰਕੇ ਸੰਗੁ = ਸਾਥ ਕਰਨਾ ਤੇ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਣਾ ਤੇ ਪਰਮ = ਵੱਡੀ ਗਤੇ = ਕਲਿਆਣ ਭਾਵ ਕੈਵਲ ਮੋਖ ਦੀ ਪ੍ਰਾਪਤੀ ਦਾ ਸਾਧਨ ਮੰਗਣਾ ਕਰ, **ਵਾ:** ਸੰਤ ਜਨਾਂ ਦੀ ਸੇਵਾ, ਸੰਤਾਂ ਦਾ ਸੰਗ ਤੇ ਹਰੀ ਦਾ ਨਾਮ ਜਪਣਾ ਮੰਗਣਾ ਕਰ, ਫੇਰ ਤੈਨੂੰ ਕੈਵਲ ਮੋਖ ਦੀ ਪ੍ਰਾਪਤੀ ਹੋਵੇਗੀ ॥੧॥ਰਹਾਉ॥

**ਪੂਜਾ ਚਰਨਾ; ਠਾਕੁਰ ਸਰਨਾ ॥ ਸੋਈ ਕੁਸਲੁ; ਜੁ ਪ੍ਰਭ ਜੀਉ ਕਰਨਾ ॥੧॥**

ਹੇ ਭਾਈ ! ਜੋ ਠਾਕੁਰ = ਸੁਆਮੀ ਪਰਮੇਸ਼ਰ ਦੀ ਸਰਨਾ = ਓਟ ਲੈਣੀ ਹੈ, ਇਹੋ ਹੀ ਪਰਮੇਸ਼ਰ ਦੇ ਚਰਨਾਂ ਦੀ ਪੂਜਾ ਕਰਨੀ ਹੈ **ਵਾ:** ਹੇ ਭਾਈ ! ਪਰਮੇਸ਼ਰ ਦੇ ਚਰਨਾਂ ਦਾ ਧਿਆਨ ਕਰਨ ਰੂਪ ਪੂਜਣ ਕਰੋ ਤੇ ਪਰਮੇਸ਼ਰ ਦੀ ਸ਼ਰਨ ਵੀ ਧਾਰਨ ਕਰੋ।

ਸੋਈ = ਉਹੋ ਹੀ ਅਸਲੀ ਕੁਸਲੁ = ਸੁਖ ਹੈ, ਜੁ = ਜਿਹੜਾ ਪ੍ਰਭ = ਪਰਮੇਸ਼ਰ ਜੀਉ = ਜੀ ਦਾ ਭਾਣਾ ਮੰਨਣਾ ਕਰਨਾ ਹੈ **ਵਾ:** ਉਹੋ ਹੀ ਸੁਖ ਸਮਝੋ ਜੋ ਪ੍ਰਭੂ ਜੀ ਨੇ ਕਰਨਾ ਹੈ ॥੧॥

**[ਅੰਗ ੧੨੯੯]**

**ਸਫਲ ਹੋਤ; ਇਹ ਦੁਰਲਭ ਦੇਹੀ ॥**
**ਜਾ ਕਉ; ਸਤਿਗੁਰੁ ਮਇਆ ਕਰੇਹੀ ॥੨॥**

ਇਹ ਦੁਰਲਭ = ਕਠਨਤਾਈ ਨਾਲ ਲੱਭੀ ਹੋਈ ਮਨੁੱਖ ਦੇਹੀ ਉਸ ਦੀ ਸਫਲੀ ਹੋਤ = ਹੁੰਦੀ ਹੈ।

ਜਾ = ਜਿਸ ਕਉ = ਉੱਤੇ ਸਤਿਗੁਰੂ = ਸੱਚਾ ਗੁਰੂ ਮਇਆ = ਕਿਰਪਾ ਦ੍ਰਿਸ਼ਟੀ ਕਰੇਹੀ = ਕਰਦਾ ਹੈ ॥੨॥

**ਅਗਿਆਨ ਭਰਮੁ; ਬਿਨਸੈ ਦੁਖ ਡੇਰਾ ॥ ਜਾ ਕੈ ਹ੍ਰਿਦੈ ਬਸਹਿ; ਗੁਰ ਪੈਰਾ ॥੩॥**

ਉਸ ਦੇ ਅੰਦਰੋਂ ਅਗਿਆਨ ਕਰਕੇ ਪਿਆ ਹੋਇਆ ਭਰਮ ਤੇ ਜੰਮਣ ਮਰਨ ਰੂਪ ਆਦਿ ਦੁੱਖਾਂ ਦਾ ਡੇਰਾ = ਅਸਥਾਨ ਬਿਨਸੈ = ਨਾਸ਼ ਹੋ ਗਿਆ ਹੈ **ਵਾ:** ਉਸ ਦੇ ਅੰਦਰੋਂ ਭਰਮ ਪਾਉਣ ਵਾਲਾ ਅਗਿਆਨ ਰੂਪੀ ਦੁੱਖਾਂ ਦਾ ਡੇਰਾ ਨਾਸ਼ ਹੋ ਗਿਆ ਹੈ।

ਜਾ = ਜਿਸ ਕੈ = ਦੇ ਹ੍ਰਿਦੈ = ਚਿੱਤ ਵਿਚ ਗੁਰ = ਸਤਿਗੁਰੂ ਸਾਹਿਬ ਦੇ ਪਵਿੱਤਰ ਪੈਰਾਂ = ਚਰਨ ਬਸਹਿ = ਵੱਸਦੇ ਹਨ ॥੩॥

**ਸਾਧਸੰਗਿ; ਰੰਗਿ ਪ੍ਰਭੁ ਧਿਆਇਆ ॥**
**ਕਹੁ ਨਾਨਕ; ਤਿਨਿ ਪੂਰਾ ਪਾਇਆ ॥੪॥੪॥**

ਜਿਸ ਨੇ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਰੰਗਿ = ਪ੍ਰੇਮ ਦੇ ਨਾਲ ਪ੍ਰਭੁ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਤਿਨਿ = ਉਸ ਨੇ ਪੂਰਾ = ਪੂਰਨ ਗਿਆਨ ਦੇ ਤਾਈਂ ਪਾਇਆ = ਪਾ ਲਿਆ ਹੈ **ਵਾ:** ਪੂਰਨ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਪਾ ਲਿਆ ਹੈ ॥੪॥੪॥

## ਕਾਨੜਾ ਮਹਲਾ ੫ ॥

## ਭਗਤਿ; ਭਗਤਨ ਹੂੰ ਬਨਿਆਈ ॥

(‘ਬਨਿ-ਆਈ’ ਡੈਸ਼ ਲਗਾ ਕੇ ਬੋਲੋ)

ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਨੀ ਭਗਤਨ = ਭਗਤਾਂ ਨੂੰ ਹੂੰ = ਹੀ ਬਨਿਆਈ = ਬਣ ਆਉਂਦੀ ਹੈ **ਵਾ**: ਬਨਿਆਈ = ਸ਼ੋਭਦੀ ਹੈ।

## ਤਨ ਮਨ ਗਲਤ ਭਏ ਠਾਕੁਰ ਸਿਉ; ਆਪਨ ਲੀਏ ਮਿਲਾਈ ॥੧॥ਰਹਾਉ॥

ਭਗਤ ਜਨਾਂ ਦੇ ਤਨ ਤੇ ਮਨ ਹਰ ਵਕਤ ਠਾਕੁਰ = ਸੁਆਮੀ ਪਰਮੇਸ਼ਰ ਦੇ ਸਿਉ = ਨਾਲ ਗਲਤ = ਗ਼ਲਤਾਨ, ਮਸਤ ਭਏ = ਹੋਏ ਰਹਿੰਦੇ ਹਨ, ਭਾਵ ਭਗਤ ਜਨ ਪਰਮੇਸ਼ਰ ਦੇ ਨਾਲ ਲਿਵਲੀਨ ਹੋਏ ਰਹਿੰਦੇ ਹਨ, ਇਸੇ ਕਰਕੇ ਭਗਤ ਜਨ ਪਰਮੇਸ਼ਰ ਨੇ ਆਪਨ = ਆਪਣੇ ਸਰੂਪ ਦੇ ਨਾਲ ਮਿਲਾਈ = ਮਿਲਾ ਲੀਏ = ਲਏ ਹਨ ॥੧॥ਰਹਾਉ॥

## ਗਾਵਨਹਾਰੀ; ਗਾਵੈ ਗੀਤ ॥ ਤੇ ਉਧਰੇ; ਬਸੇ ਜਿਹ ਚੀਤ ॥੧॥

ਸ੍ਰਿਸ਼ਟੀ ਗਾਵਨਹਾਰੀ = ਗਾਉਣ ਵਾਲੀ ਹੋ ਕੇ ਹਰੀ ਦੇ ਗੀਤ = ਜੱਸ ਨੂੰ **ਵਾ**: ਬਿਸਨ ਪਦੇ ਗਾਵੈ = ਗਾਉਂਦੀ ਹੈ, ਪਰੰਤੂ ਹਿਰਦੇ ਵਿਚ ਧਾਰਨ ਨਹੀਂ ਕਰਦੀ।

ਪਰ ਜਿਹ = ਜਿਨ੍ਹਾਂ ਦੇ ਚੀਤ = ਚਿੱਤ ਵਿਚ ਹਰੀ ਦੇ ਜੱਸ ਰੂਪ ਗੀਤ ਬਸੇ = ਵੱਸ ਗਏ ਹਨ, ਤੇ = ਉਹ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ।੧॥ ਅੱਗੇ ਸਤਿਗੁਰੂ ਜੀ ਇਸ ਉੱਤੇ ਦ੍ਰਿਸ਼ਟਾਂਤ ਦਿੰਦੇ ਹਨ :

## ਪੇਖੇ ਬਿੰਜਨ; ਪਰੋਸਨਹਾਰੈ ॥ ਜਿਹ ਭੋਜਨੁ ਕੀਨੋ; ਤੇ ਤ੍ਰਿਪਤਾਰੈ ॥੨॥

ਭੋਜਨ ਪਰੋਸਨਹਾਰੈ = ਪਰੋਸਣ ਵਾਲਾ ਰਸੋਈ ਵਿਚ ਬਹੁਤ ਪ੍ਰਕਾਰ ਦੇ ਬਿੰਜਨ = ਸਲੂਣੇ ਤੇ ਖੱਟ ਮਿੱਠੇ ਭੋਜਨ ਪੇਖੇ = ਵੇਖਦਾ ਤਾਂ ਹੈ, ਉਹ ਦੇਖਣ ਨਾਲ ਤ੍ਰਿਪਤ ਨਹੀਂ ਹੁੰਦਾ।

ਪਰ ਜਿਹ = ਜਿਨ੍ਹਾਂ ਨੇ ਭੋਜਨ ਛਕਣਾ ਕੀਨੋ = ਕੀਤਾ ਹੈ ਤੇ = ਉਹ ਤ੍ਰਿਪਤਾਰੈ = ਤ੍ਰਿਪਤ ਹੁੰਦੇ ਹਨ ॥੨॥

**ਅਥਵਾ** ਇਸੇ ਪ੍ਰਕਾਰ ਵੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਪਰੋਸਣ ਵਾਲੇ ਪੰਡਤ ਲੋਕ ਬਹੁਤ ਤਰ੍ਹਾਂ ਦੇ ਸ੍ਰਵਣ ਦੇ ਲੱਖਣ, ਮੰਨਣ ਦੇ ਲੱਖਣ ਤੇ ਨਿਧਿਆਸਣ ਦੇ ਲੱਖਣਾ ਰੂਪੀ ਸਲੂਣੇ ਭੋਜਨ ਨੂੰ ਦੇਖਣਾ ਤਾਂ ਕਰਦੇ ਹਨ ਪਰ ਉਹ ਦੇਖਣ ਨਾਲ ਆਤਮ ਤ੍ਰਿਪਤੀ ਕਰਕੇ ਤ੍ਰਿਪਤ ਨਹੀਂ ਹੁੰਦੇ।

ਪਰ ਜਿਨ੍ਹਾਂ ਨੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਭੋਜਨ ਨੂੰ ਧਾਰਨ ਕੀਤਾ ਹੈ, ਉਹ ਆਤਮ ਤ੍ਰਿਪਤੀ ਕਰਕੇ ਰੱਜ ਗਏ ਹਨ।

ਅਰਥਾਤ ਜਿਵੇਂ ਕੜਛੀ ਰਸੋਈ ਵਿਚ ਕਦੇ ਖੀਰ ਵਿਚ, ਕਦੇ ਕੜਾਹ ਵਿਚ ਆਦਿ ਅਨੇਕਾਂ ਪਦਾਰਥਾਂ ਵਿਚ ਫਿਰਦੀ ਹੈ, ਅਤੇ ਹੋਰਨਾਂ ਤਾਈਂ ਵਰਤਾਉਣਾ ਵੀ ਕਰਦੀ ਹੈ, ਪਰ ਉਹ ਆਪ ਭੋਜਨਾਂ ਦਾ ਸੁਆਦ ਨਹੀਂ ਚੱਖਦੀ, ਇਸੇ ਪ੍ਰਕਾਰ ਪੰਡਤ ਲੋਕਾਂ ਦੀ ਜ਼ਬਾਨ ਰੂਪੀ ਕੜਛੀ ਅਨੇਕਾਂ ਵੇਦਾਂ ਸ਼ਾਸਤ੍ਰਾਂ ਰੂਪੀ ਭੋਜਨਾਂ ਵਿਚ ਫਿਰਦੀ ਹੈ, ਭਾਵ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹਨਾ ਕਰਦੀ ਹੈ, ਅਤੇ ਹੋਰਨਾਂ ਤਾਈਂ ਵੀ ਕਥਾ ਵਾਰਤਾ ਦੁਆਰਾ ਵੇਦਾਂ ਸ਼ਾਸਤ੍ਰਾਂ ਦਾ ਉਪਦੇਸ਼ ਕਥਨ ਕਰਦੀ ਹੈ, ਪਰ ਉਨ੍ਹਾਂ ਦੀ ਜ਼ਬਾਨ ਰੂਪ ਕੜਛੀ ਆਪ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ ਰੂਪ ਸੁਆਦ ਨਹੀਂ ਚੱਖਦੀ ॥੨॥ ਜੈਸਾ ਕਿ :

**ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ ॥** *(ਅੰਗ ੫੨੧)*

## ਅਨਿਕ ਸ੍ਵਾਂਗ ਕਾਛੇ; ਭੇਖਧਾਰੀ ॥ ਜੈਸੋ ਸਾ; ਤੈਸੋ ਦ੍ਰਿਸਟਾਰੀ ॥੩॥

ਭੇਖਧਾਰੀ = ਲਿਬਾਸਾਂ ਧਾਰਨ ਵਾਲਾ ਪੁਰਖ ਅਨਿਕ = ਅਨੇਕਾਂ ਸੁੰਦਰ ਸ੍ਵਾਂਗ = ਸਾਂਗ (ਨਕਲੀ ਰੂਪ) ਕਾਛੇ = ਬਣਾਉਣਾ ਹੈ।

ਉਹ ਭੇਖਧਾਰੀ ਜੈਸਾ = ਜਿਹੋ ਜਿਹਾ ਪਹਿਲਾਂ ਸਾ = ਸੀ, ਤੈਸੋ = ਉਹੋ ਜਿਹਾ ਹੀ ਉਹ ਆਪਣੇ ਆਪ ਨੂੰ ਦ੍ਰਿਸਟਾਰੀ = ਵੇਖਦਾ ਹੈ, ਭਾਵ ਆਪਣੇ ਅਸਲੀ ਸਰੂਪ ਨੂੰ ਨਹੀਂ ਭੁੱਲਦਾ। ਪਰ ਇਹ ਜੀਵ ਉਸ ਤੋਂ ਭੈੜਾ ਹੈ, ਕਿਉਂਕਿ ਇਹ ਹੱਡ ਚੰਮ ਦੇ ਸਰੀਰ ਨੂੰ ਆਪਣਾ ਮੰਨ ਕੇ ਸਤ ਚਿੱਤ ਅਨੰਦ ਆਦਿ ਸਰੂਪ ਨੂੰ ਭੁਲਾਈ ਬੈਠਾ ਹੈ। ਅਰਥਾਤ ਭੇਖਧਾਰੀ ਪੁਰਖ ਭਾਵੇਂ ਦਿਖਾਵੇ ਮਾਤਰ ਕਦੇ ਸੰਤ, ਕਦੇ ਭਗਤ ਆਦਿ ਅਨੇਕਾਂ ਸਵਾਂਗ ਬਣਾ ਲੈਂਦਾ ਹੈ, ਪਰ ਉਹ ਆਪਣੇ ਆਪ ਨੂੰ ਅੰਦਰੋਂ ਉਹੋ ਜਿਹਾ ਹੀ ਵੇਖਦਾ ਹੈ ਕਿ ਮੈਂ ਤਾਂ ਇਕ ਪਾਖੰਡੀ ਹਾਂ ਸੰਤ ਨਹੀਂ ਹਾਂ, ਇਸੇ ਪ੍ਰਕਾਰ ਭੇਖਾਂ ਨੂੰ ਧਾਰਨ ਵਾਲਾ ਪਰਮੇਸ਼ਰ ਅਨੇਕਾਂ ਅਵਤਾਰ ਧਾਰਨ ਰੂਪ ਸਵਾਂਗ ਬਣਾਉਂਦਾ ਹੈ, ਪਰ ਜਿਹੋ ਜਿਹਾ ਉਹ ਸੱਤ ਚਿੱਤ ਅਨੰਦ ਸਰੂਪ ਹੁੰਦਾ ਹੈ, ਤਿਹੋ ਜਿਹਾ ਹੀ ਉਹ ਆਪਣੇ ਆਪ ਨੂੰ ਵੇਖਦਾ ਹੈ ॥੩॥

## ਕਹਨ ਕਹਾਵਨ; ਸਗਲ ਜੰਜਾਰ ॥ ਨਾਨਕ ਦਾਸ; ਸਚੁ ਕਰਣੀ ਸਾਰ ॥੪॥੫॥

ਬਾਹਰੋਂ ਦਿਖਾਵੇ ਮਾਤਰ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਨ = ਕਹਿਣਾ ਤੇ ਹੋਰਨਾਂ ਚੇਲਿਆਂ ਚਾਟੜਿਆਂ ਤੋਂ ਕਹਾਵਨ = ਕਹਾਉਣਾ ਆਦਿ **ਵਾ:** ਬਾਹਰੋਂ ਗੀਤਾਂ, ਕਥਾ ਆਦਿ ਦਾ ਕਹਿਣਾ ਤੇ ਕਹਾਉਣਾ ਸਗਲ = ਸਾਰਾ ਜੰਜਾਰ = ਜੰਜਾਲ ਰੂਪ ਹੈ।

ਸਤਿਗੁਰੂ ਸਾਹਿਬ ਜੀ ਦਾਸ = ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਸਚੁ = ਸੱਚੀ ਕਰਣੀ = ਭਗਤੀ ਹੀ ਸਭ ਤੋਂ ਸਾਰ = ਸ੍ਰੇਸ਼ਟ ਹੈ **ਵਾ:** ਦਾਸ = ਸੇਵਕਾਂ ਦੀ ਭਗਤੀ ਰੂਪੀ ਸੱਚੀ ਕਰਣੀ ਸ੍ਰੇਸ਼ਟ ਹੈ ॥੪॥੫॥

## ਕਾਨੜਾ ਮਹਲਾ ੫ ॥

## ਤੇਰੋ ਜਨੁ; ਹਰਿ ਜਸੁ ਸੁਨਤ ਉਮਾਹਿਓ ॥੧॥ਰਹਾਉ॥

ਹੇ ਹਰਿ = ਪਰਮੇਸ਼ਰ ! ਜੋ ਤੇਰੋ = ਤੁਹਾਡਾ ਜਨੁ = ਸੇਵਕ ਹੈ, ਉਹ ਤੁਹਾਡਾ ਜਸੁ = ਕੀਰਤਨ ਸੁਨਤ = ਸ੍ਰਵਨ ਕਰਕੇ ਉਮਾਹਿਓ = ਉਤਸ਼ਾਹ ਦੇ ਸਹਿਤ ਹੋ ਰਿਹਾ ਹੈ ॥੧॥ਰਹਾਉ॥

## ਮਨਹਿ ਪ੍ਰਗਾਸੁ, ਪੇਖਿ ਪ੍ਰਭ ਕੀ ਸੋਭਾ; ਜਤ ਕਤ ਪੇਖਉ ਆਹਿਓ ॥੧॥

ਹੇ ਪਰਮੇਸ਼ਰ ! ਆਪ ਜੀ ਕੀ = ਦੀ ਸੋਭਾ = ਮਹਿਮਾ ਪੇਖਿ = ਵੇਖ ਕੇ ਮਨਹਿ = ਮਨ ਵਿਚ ਪ੍ਰੇਮ ਦਾ ਪ੍ਰਗਾਸੁ = ਚਾਨਣਾ ਹੋ ਗਿਆ ਹੈ, ਭਾਵ ਪ੍ਰੇਮ ਪ੍ਰਗਟ ਹੋ ਗਿਆ ਹੈ, ਹੁਣ ਜਤ = ਜਿਥੇ ਕਤ = ਕਿਥੇ ਵੀ ਪੇਖਉ = ਦੇਖਦੇ ਹਾਂ, ਆਪ ਜੀ ਦੇ ਸਰੂਪ ਨੂੰ ਵੇਖਣਾ ਆਹਿਓ = ਚਾਹੁੰਦੇ ਹਾਂ **ਵਾ:** ਜਿਥੇ ਕਿਥੇ ਵੀ ਦੇਖਦੇ ਹਾਂ, ਉਥੇ ਸਾਰਿਆਂ ਵਿਚ ਤੂੰ ਹੀ ਆਇਆ ਹੋਇਆ ਭਾਵ ਵਿਆਪਕ ਆਹਿਓ = ਹੈਂ ॥੧॥

## ਸਭ ਤੇ ਪਰੈ, ਪਰੈ ਤੇ ਊਚਾ; ਗਹਿਰ ਗੰਭੀਰ ਅਥਾਹਿਓ ॥੨॥

ਹੇ ਪਰਮੇਸ਼ਰ ! ਜੋ ਸਭ = ਸਾਰੇ ਜੀਵਾਂ ਤੇ = ਤੋਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਪਰ੍ਹੇ ਹਨ, ਤੂੰ ਇਹਨਾਂ ਸਭਨਾਂ ਤੇ = ਤੋਂ ਪਰ੍ਹੇ ਤੋਂ ਊਚਾ = ਉੱਚਾ, ਸ੍ਰੇਸ਼ਟ ਹੈਂ, ਗਹਿਰ = ਨਿਰਹੱਲ, ਗੰਭੀਰ = ਡੂੰਘਾ ਤੇ ਅਥਾਹਿਓ = ਥਾਹ ਤੋਂ ਰਹਿਤ ਹੈਂ, ਭਾਵ ਕਿਸੇ ਤੋਂ ਵੀ ਤੇਰਾ ਸ਼ਕਤੀ ਬਿਰਤੀ ਕਰਕੇ ਕਥਨ ਨਹੀਂ ਪਾਇਆ ਜਾ ਸਕਦਾ ॥੨॥

## ਓਤਿ ਪੋਤਿ ਮਿਲਿਓ ਭਗਤਨ ਕਉ; ਜਨ ਸਿਉ ਪਰਦਾ ਲਾਹਿਓ ॥੩॥

ਹੇ ਪਰਮੇਸ਼ਰ! ਤੂੰ ਭਗਤਨ = ਭਗਤ ਜਨਾਂ ਕਉ = ਦੇ ਨਾਲ ਓਤਿ ਪੋਤਿ = ਤਾਣੇ ਪੇਟੇ ਵਾਂਗ ਮਿਲਿਓ = ਮਿਲਿਆ ਹੋਇਆ ਹੈਂ, ਭਾਵ ਭਗਤ ਜਨ ਤੇਰੇ ਵਿਚ ਪਰੋਤੇ ਹੋਏ ਹਨ ਤੇ ਤੂੰ ਉਨ੍ਹਾਂ ਦੇ ਪ੍ਰੇਮ ਵਿਚ ਪ੍ਰੋਤਾ ਹੋਇਆ ਹੈਂ, ਤੂੰ ਆਪਣੇ ਭਗਤ ਜਨਾਂ ਦੇ ਸਿਉ = ਨਾਲੋਂ (ਅੰਦਰੋਂ) ਭਰਮ ਦਾ ਪਰਦਾ = ਪੜਦਾ ਲਾਹਿਓ = ਲਾਹ ਦਿੱਤਾ ਹੈ, ਭਾਵ ਭਗਤ ਜਨਾਂ ਦੇ ਅੰਦਰੋਂ ਭਰਮ ਦਾ ਪੜਦਾ ਚੁੱਕ ਕੇ ਤੂੰ ਉਨ੍ਹਾਂ ਦੇ ਅੰਦਰ ਆਪ ਹੀ ਸਾਖਿਆਤ ਹੋ ਗਿਆ ਹੈਂ ਭਾਵ ਇੱਕੋ ਰੂਪ ਹੀ ਹੈਂ ॥੩॥

## ਗੁਰਪ੍ਰਸਾਦਿ ਗਾਵੈ ਗੁਣ ਨਾਨਕ; ਸਹਜ ਸਮਾਧਿ ਸਮਾਹਿਓ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਜਨ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਤੇਰੇ ਗੁਣਾਂ ਨੂੰ ਗਾਵੈ = ਗਾਉਂਦਾ ਹੈ, ਉਹ ਸਹਜ = ਸੁਤੇ-ਸਿੱਧ ਹੀ ਨਿਰਵਿਕਲਪ ਸਮਾਧਿ = ਸਮਾਧੀ ਦੇ ਆਨੰਦ ਵਿਚ ਸਮਾਹਿਓ = ਸਮਾਉਂਦਾ ਹੈ **ਵਾ:** ਉਹ ਤੇਰੇ ਸਹਜ = ਗਿਆਨ ਸਰੂਪ ਦੇ ਵਿਚ ਸਮਾਧੀ ਲਾ ਕੇ ਸਮਾਹਿਓ = ਆਨੰਦ ਸਰੂਪ ਹੀ ਹੋ ਗਿਆ ਹੈ ॥੪॥੬॥

## ਕਾਨੜਾ ਮਹਲਾ ੫ ॥

## ਸੰਤਨ ਪਹਿ; ਆਪਿ ਉਧਾਰਨ ਆਇਓ ॥੧॥ਰਹਾਉ॥

ਸੰਤਨ = ਸੰਤ ਜਨਾਂ ਦੇ ਪਹਿ = ਪਾਸ ਈਸ਼ਰ ਆਪ ਸੰਤਾਂ ਦੇ ਉਧਾਰਨ = ਉੱਧਾਰ ਕਰਨ ਵਾਸਤੇ ਅਵਤਾਰ ਧਾਰ ਕੇ ਆਇਓ = ਆਉਂਦਾ ਹੈ।

**ਅਥਵਾ** ਜਗਿਆਸੂ ਜਨ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰਦਾ ਹੈ ਕਿ ਹੇ ਪਰਮੇਸ਼ਰ! ਮੈਂ ਤੇਰੇ ਸੰਤਨ = ਸੰਤ ਜਨਾਂ ਦੇ ਕੋਲ ਆਪਣੇ ਆਪ ਦਾ ਉੱਧਾਰ ਕਰਨ ਵਾਸਤੇ ਉਨ੍ਹਾਂ ਦੀ ਸ਼ਰਨ ਵਿਚ ਆਇਆ ਹਾਂ ॥੧॥ ਰਹਾਉ ॥

## ਦਰਸਨ ਭੇਟਤ ਹੋਤ ਪੁਨੀਤਾ; ਹਰਿ ਹਰਿ ਮੰਤ੍ਰੁ ਦ੍ਰਿੜਾਇਓ ॥੧॥

ਹੇ ਪਰਮੇਸ਼ਰ! ਆਪ ਜੀ ਦੇ ਦਰਸਨ = ਦੀਦਾਰ ਭੇਟਤ = ਮਿਲਦਿਆਂ ਭਾਵ ਵੇਖਦਿਆਂ ਹੀ ਜੀਵਨ ਪੁਨੀਤਾ = ਪਵਿੱਤਰ ਹੋਤ = ਹੋ ਜਾਂਦਾ ਹੈ, ਕਿਉਂਕਿ ਸ਼ੁਭ ਗੁਣਾਂ ਦੀ ਹਰਿ = ਹਰਿਆਵਲਤਾ ਪੈਦਾ ਕਰਨ ਵਾਲਾ ਤੇਰਾ ਹਰਿ ਹਰਿ ਨਾਮ ਸੰਤ ਜਨਾਂ ਨੇ ਮੰਤ੍ਰੁ = ਉਪਦੇਸ਼ ਦੇ ਕੇ ਦ੍ਰਿੜਾਇਓ = ਦ੍ਰਿੜ੍ਹ ਕਰਵਾਇਆ ਹੈ।

**ਅਥਵਾ** ਜਿਨ੍ਹਾਂ ਸੰਤਾਂ, ਗੁਰੂ ਦਾ ਦੀਦਾਰ ਮਿਲਦਿਆਂ ਜੀਵਨ ਪਵਿੱਤਰ ਹੋ ਜਾਂਦਾ ਹੈ, ਉਨ੍ਹਾਂ ਸੰਤਾਂ, ਗੁਰੂ ਨੇ ਹਰਿ = ਹਰੀ ਪਰਮੇਸ਼ਰ ਦਾ ਨਾਮ ਉਪਦੇਸ਼ ਦੇ ਕੇ ਦ੍ਰਿੜ੍ਹ ਕਰਵਾ ਦਿੱਤਾ ਹੈ ॥੧॥

## ਕਾਟੇ ਰੋਗ, ਭਏ ਮਨ ਨਿਰਮਲ; ਹਰਿ ਹਰਿ ਅਉਖਧੁ ਖਾਇਓ ॥੨॥

ਜਿਨ੍ਹਾਂ ਨੇ ਗੁਰ ਉਪਦੇਸ਼ **ਵਾ:** ਸਾਧਸੰਗਤ ਦੁਆਰਾ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪ ਅਉਖਧੁ = ਦਾਰੂ ਨੂੰ ਖਾਇਓ = ਖਾਣਾ ਕੀਤਾ ਹੈ, ਉਨ੍ਹਾਂ ਦੇ ਹਉਮੈ, ਅਗਿਆਨ ਰੂਪੀ ਰੋਗ ਕਾਟੇ = ਕੱਟੇ ਗਏ ਹਨ ਅਤੇ ਉਹ ਨਿਰਮਲ = ਪਾਪਾਂ ਦੀ ਮੈਲ ਤੋਂ ਰਹਿਤ ਹੋ ਕੇ ਉੱਜਲ ਮਨ = ਚਿੱਤ ਵਾਲੇ ਭਏ = ਹੋ ਗਏ ਹਨ ॥੨॥ ਅਤੇ

## ਅਸਥਿਤ ਭਏ, ਬਸੇ ਸੁਖ ਥਾਨਾ; ਬਹੁਰਿ ਨ ਕਤਹੂ ਧਾਇਓ ॥੩॥

ਉਹ ਅਸਥਿਤ = ਇਸਥਿਤ ਰੂਪ, ਅਚੱਲ ਸਰੂਪ ਵਾਲੇ ਭਏ = ਹੋ ਜਾਂਦੇ ਹਨ ਅਤੇ ਸੁਖ = ਅਨੰਦ ਸਰੂਪ

ਰੂਪੀ ਥਾਨਾ = ਥਾਂ ਵਿਚ ਵੱਸੇ ਹਨ, ਇਸੇ ਕਰਕੇ ਉਨ੍ਹਾਂ ਦਾ ਮਨ ਬਹੁਰਿ = ਮੁੜ ਕੇ ਕਤਹੂ = ਕਦੇ ਵੀ ਪਦਾਰਥਾਂ, ਜੂਨਾਂ ਵੱਲ ਨ = ਨਹੀਂ ਧਾਇਓ = ਦੌੜਦਾ।

**ਅਥਵਾ** ਜੋ ਆਤਮਿਕ ਸੁਖ ਦੇਣ ਵਾਲੇ ਸਾਧਸੰਗਤ ਰੂਪੀ ਥਾਂ ਵਿਚ ਮਨ, ਬਾਣੀ, ਸਰੀਰ ਕਰਕੇ ਵੱਸੇ ਹਨ, ਉਹ ਅਸਥਿਤ = ਅਚੱਲ ਸਰੂਪ ਵਿਚ ਇਸਥਿਤ ਹੋ ਗਏ ਹਨ, ਭਾਵ ਉਨ੍ਹਾਂ ਨੇ ਜੰਮਣ ਮਰਣ ਵੱਲੋਂ ਰਹਿਤ ਹੋ ਕੇ ਅਧਿਸ਼ਠਾਨ ਸਰੂਪ ਵਿਚ ਏਕਤਾ ਪਾ ਲਈ ਹੈ, ਇਸੇ ਕਰਕੇ ਉਨ੍ਹਾਂ ਦਾ ਮਨ ਕਦੇ ਵੀ ਜੂਨਾਂ ਵੱਲ ਨਹੀਂ ਦੌੜਦਾ॥੩॥

## ਸੰਤ ਪ੍ਰਸਾਦਿ, ਤਰੇ ਕੁਲ ਲੋਗਾ; ਨਾਨਕ ਲਿਪਤ ਨ ਮਾਇਓ ॥੪॥੭॥

ਜਿਨ੍ਹਾਂ ਉੱਤੇ ਸੰਤ = ਮਹਾਤਮਾ ਜਨਾਂ ਦੀ ਪ੍ਰਸਾਦਿ = ਕਿਰਪਾ ਦ੍ਰਿਸ਼ਟੀ ਹੋਈ ਹੈ, ਉਹਨਾਂ ਦੀ ਕੁਲ = ਵੰਸ ਦੇ ਸਾਰੇ ਲੋਗਾ = ਲੋਕ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ **ਵਾ:** ਸੰਤਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਕੁਲ ਲੋਕ ਤਰ ਗਏ ਹਨ **ਵਾ:** ਸੰਤਾਂ ਦੀ ਕਿਰਪਾ ਨਾਲ ਸੰਤਾਂ ਦੀ ਕੁਲ ਤੇ ਹੋਰ ਸੰਗੀ ਲੋਕ ਤਰ ਗਏ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ ਜਨ ਮਾਇਓ = ਮਾਇਆ ਵਿਚ ਲਿਪਤ = ਲੁਭਾਇਮਾਨ ਨ = ਨਹੀਂ ਹੁੰਦੇ **ਵਾ:** ਮਾਇਆ ਤੋਂ ਉਪਰਾਮ ਰਹਿਣ ਕਰਕੇ ਮਾਇਆ ਉਨ੍ਹਾਂ ਨੂੰ ਲੁਭਾਇਮਾਨ ਨਹੀਂ ਕਰ ਸਕਦੀ॥੪॥੭॥

## ਕਾਨੜਾ ਮਹਲਾ ੫ ॥
## ਬਿਸਰਿ ਗਈ; ਸਭ ਤਾਤਿ ਪਰਾਈ ॥

ਤਦ ਤੋਂ ਸਭ = ਸਾਰੀ ਪਰਾਈ = ਬਿਗਾਨੀ ਤਾਤਿ = ਈਰਖਾ **ਵਾ:** ਪਰਾਏ ਪਦਾਰਥਾਂ ਦੀ ਤਾਤਿ = ਇੱਛਾ ਕਰਨੀ ਆਦਿ ਸਾਰੀ ਬਿਸਰਿ = ਭੁੱਲ ਗਈ ਹੈ।

## ਜਬ ਤੇ; ਸਾਧਸੰਗਤਿ ਮੋਹਿ ਪਾਈ ॥੧॥ਰਹਾਉ॥

ਜਬ = ਜਦ ਤੇ = ਤੋਂ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਮੋਹਿ = ਮੈਂ ਪਾਈ = ਪਾਉਣਾ ਕੀਤੀ ਹੈ॥੧॥ ਰਹਾਉ ॥

## ਨਾ ਕੋ ਬੈਰੀ, ਨਹੀ ਬਿਗਾਨਾ; ਸਗਲ ਸੰਗਿ ਹਮ ਕਉ ਬਨਿ ਆਈ ॥੧॥

ਐਸੀ ਕਿਰਪਾ ਦ੍ਰਿਸ਼ਟੀ ਹੋਈ ਹੈ ਕਿ ਨਾ ਕੋ = ਕੋਈ ਬੈਰੀ = ਵੈਰ ਕਰਨ ਵਾਲਾ ਤੇ ਨਹੀ = ਨਾ ਹੀ ਕੋਈ ਬਿਗਾਨਾ = ਓਪਰਾ ਪ੍ਰਤੀਤ ਹੋ ਰਿਹਾ ਹੈ, ਕਿਉਂਕਿ ਹੁਣ ਹਮ = ਅਸਾਂ ਕਉ = ਨੂੰ ਸਗਲ = ਸਾਰਿਆਂ ਦੇ ਸੰਗਿ = ਨਾਲ ਹੀ ਪ੍ਰੀਤੀ ਬਣ ਆਈ ਹੈ॥੧॥

## ਜੋ ਪ੍ਰਭ ਕੀਨੋ, ਸੋ ਭਲ ਮਾਨਿਓ; ਏਹ ਸੁਮਤਿ ਸਾਧੂ ਤੇ ਪਾਈ ॥੨॥

ਜੋ = ਜਿਹੜਾ ਕੁਝ ਵੀ ਪ੍ਰਭ = ਪਰਮੇਸ਼ਰ ਨੇ ਕੀਨੋ = ਕੀਤਾ ਹੈ **ਵਾ:** ਜੋ ਦੁੱਖ ਸੁੱਖ ਪਰਮੇਸ਼ਰ ਨੇ ਦੇਣਾ ਕੀਤਾ ਹੈ, ਸੋ = ਉਹ ਕੁਲ = ਚੰਗਾ ਕਰਕੇ ਮਾਨਿਓ = ਮੰਨਿਆ ਹੈ, ਪਰ ਏਹ = ਇਹ ਸੁਮਤਿ = ਸ੍ਰੇਸ਼ਟ ਮਤ ਸਾਧੂ = ਸ੍ਰੇਸ਼ਟ ਗੁਰਾਂ **ਵਾ:** ਸ੍ਰੇਸ਼ਟ ਪੁਰਖਾਂ ਤੇ = ਤੋਂ ਪਾਈ = ਪ੍ਰਾਪਤ ਕੀਤੀ ਹੈ॥੨॥

## ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

ਜੋ ਸਭ = ਸਾਰਿਆਂ ਦੇ ਮਹਿ = ਵਿਚ ਏਕੈ = ਇੱਕੋ ਪ੍ਰਭੁ = ਪਰਮੇਸ਼ਰ ਰਵਿ = ਵਿਆਪਕ ਹੋ ਰਿਹਾ ਹੈ,

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦੇ ਦਰਸ਼ਨ ਪੇਖਿ ਪੇਖਿ = ਦੇਖ ਦੇਖ ਕੇ ਸਾਡਾ ਚਿੱਤ ਬਿਗਸਾਈ = ਖਿੜਦਾ ਹੈ **ਵਾ:** ਉਸ ਨੂੰ ਗਿਆਨ ਦ੍ਰਿਸ਼ਟੀ ਨਾਲ ਦੇਖ ਦੇਖ ਕੇ ਬਿਗਸਾਈ = ਅਨੰਦਿਤ ਹੋ ਰਹੇ ਹਾਂ ॥੩॥੮॥

## ਕਾਨੜਾ ਮਹਲਾ ੫ ॥

## ਠਾਕੁਰ ਜੀਉ; ਤੁਹਾਰੋ ਪਰਨਾ ॥

ਹੇ ਠਾਕੁਰ = ਸੁਆਮੀ ਜੀਉ = ਜੀ ! ਸਾਨੂੰ ਤਾਂ ਇਕ ਤੁਹਾਰੋ = ਆਪ ਜੀ ਦਾ ਹੀ ਲੋਕ-ਪ੍ਰਲੋਕ ਵਿਚ ਪਰਨਾ = ਆਸਰਾ ਹੈ।

## ਮਾਨੁ ਮਹਤੁ ਤੁਮ੍ਾਰੈ ਊਪਰਿ; ਤੁਮ੍ਰੀ ਓਟ ਤੁਮ੍ਾਰੀ ਸਰਨਾ ॥੧॥ਰਹਾਉ॥

ਸਾਡੇ ਜਨਾਂ ਦਾ ਮਾਨੁ = ਸਤਿਕਾਰ ਤੇ ਮਹਤੁ = ਮਰਾਤਬਾ **ਵਾ:** ਮਾਨ ਸਨਮਾਨ ਤੇ ਮਰਾਤਬਾ ਤੁਮ੍ਾਰੈ = ਆਪ ਜੀ ਦੇ ਊਪਰਿ = ਉੱਤੇ ਹੀ ਹੈ **ਵਾ:** ਸੰਸਾਰ ਵਿਚ ਮਾਨੁ = ਸਤਿਕਾਰ ਦੀ ਇੱਛਾ, ਪ੍ਰਲੋਕ ਵਿਚ ਮੁਕਤ ਰੂਪ ਮਰਾਤਬੇ ਦੀ ਇੱਛਾ **ਵਾ:** ਮਾਨੁ = ਮੰਨਣ ਗਿਆਨ ਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਮਰਾਤਬਾ ਇਕ ਆਪ ਜੀ ਦੇ ਉੱਤੇ ਹੀ ਹੈ, ਇਹ ਤੁਮ੍ਰੀ = ਆਪ ਜੀ ਦੀ ਅਸਾਂ ਨੂੰ ਮਾਤਾ ਦੇ ਗਰਭ ਵਿਚ ਓਟ = ਟੇਕ ਸੀ ਅਤੇ ਇਸ ਲੋਕ ਵਿਚ ਅਸੀਂ ਵਿਕਾਰਾਂ ਤੋਂ ਬਚਣ ਵਾਸਤੇ ਇਕ ਤੁਮ੍ਾਰੀ = ਆਪ ਜੀ ਦੀ ਹੀ ਸਰਨਾ = ਓਟ ਵਿਚ ਪਏ ਹਾਂ ॥੧॥ ਰਹਾਉ ॥

## ਤੁਮ੍ਰੀ ਆਸ, ਭਰੋਸਾ ਤੁਮ੍ਰਾ; ਤੁਮਰਾ ਨਾਮੁ ਰਿਦੈ ਲੈ ਧਰਨਾ ॥

ਹੇ ਪਰਮੇਸ਼ਰ ! ਇਕ ਤੁਮ੍ਰੀ = ਆਪ ਜੀ ਦੇ ਦਰਸ਼ਨਾਂ ਦੀ ਸਾਨੂੰ ਆਸ = ਉਮੀਦ ਹੈ **ਵਾ:** ਆਪ ਜੀ ਦੀ ਮਨ ਕਰਕੇ ਆਸ = ਉਮੀਦ ਤੇ ਤੁਮ੍ਰਾ = ਆਪ ਜੀ ਦਾ ਤਨ ਕਰਕੇ ਭਰੋਸਾ = ਵਿਸ਼ਵਾਸ ਹੈ **ਵਾ:** ਇਸ ਲੋਕ ਵਿਚ ਆਪ ਜੀ ਦੀ ਪ੍ਰਾਪਤੀ ਦੀ ਆਸਾ ਤੇ ਤੁਮ੍ਰਾ = ਆਪ ਜੀ ਦਾ ਪ੍ਰਲੋਕ ਵਾਸਤੇ ਵਿਸ਼ਵਾਸ ਹੈ, ਤੁਮਰਾ = ਆਪ ਜੀ ਦਾ ਨਾਮ ਅੰਮ੍ਰਿਤ ਗੁਰਾਂ ਦੇ ਪਾਸੋਂ ਲੈ ਕੇ ਰਿਦੈ = ਹਿਰਦੇ ਵਿਚ ਧਰਨਾ = ਧਾਰਨਾ, ਰੱਖਣਾ ਕੀਤਾ ਹੈ।

## ਤੁਮਰੋ ਬਲੁ, ਤੁਮ ਸੰਗਿ ਸੁਹੇਲੇ; ਜੋ ਜੋ ਕਹਹੁ, ਸੋਈ ਸੋਈ ਕਰਨਾ ॥੧॥

ਤੁਮਰੋ = ਆਪ ਜੀ ਦਾ ਦਿੱਤਾ ਹੋਇਆ ਵਿਵੇਕ ਰੂਪੀ ਬਲ ਹੈ, ਤੁਮ = ਆਪ ਜੀ ਦੇ ਸੰਗਿ = ਸਾਥ ਹੋਣੇ ਕਰਕੇ ਹੀ ਅਸੀਂ ਸੁਹੇਲੇ = ਸੁਖੀ ਹਾਂ, ਜੋ = ਜੋ ਜਿਹੜਾ ਜਿਹੜਾ ਕੁਝ ਵੀ ਆਪ ਹੀ ਕਹਹੁ = ਕਹਿੰਦੇ ਹੋ, ਸੋਈ ਸੋਈ = ਓਹੀ ਓਹੀ ਅਸੀਂ ਕਰਮਾਂ ਨੂੰ ਕਰਨਾ ਕੀਤਾ ਹੈ ॥੧॥

## ਤੁਮਰੀ ਦਇਆ ਮਇਆ, ਸੁਖੁ ਪਾਵਉ; ਹੋਹੁ ਕ੍ਰਿਪਾਲ, ਤ ਭਉਜਲੁ ਤਰਨਾ ॥

ਹੇ ਮਇਆ = ਦਿਆਲੂ ਸਰੂਪ ਪਰਮੇਸ਼ਰ ! ਤੁਮਰੀ = ਆਪ ਜੀ ਦੀ ਦਇਆ = ਮੇਹਰ ਭਰੀ ਦ੍ਰਿਸ਼ਟੀ ਕਰਕੇ ਹੀ ਅਸੀਂ ਆਤਮਿਕ ਸੁਖੁ = ਅਨੰਦ ਨੂੰ ਪਾਵਉ = ਪਾਉਣਾ ਕਰਾਂਗੇ, ਜਦ ਆਪ ਜੀ ਕ੍ਰਿਪਾਲ = ਦਇਆਲੂ ਹੋਹੁ = ਹੋਵੋਗੇ, ਤ = ਤਦ ਹੀ ਸਾਡਾ ਜੀਵਾਂ ਦਾ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਤਰਨਾ ਹੋਵੇਗਾ।

## ਅਭੈ ਦਾਨੁ, ਨਾਮੁ ਹਰਿ ਪਾਇਓ; ਸਿਰੁ ਡਾਰਿਓ ਨਾਨਕ ਸੰਤ ਚਰਨਾ ॥੨॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੇ ਚਰਨਾਂ ਉੱਤੇ

ਅਸੀਂ ਆਪਣਾ ਸਿਰੁ = ਸੀਸ ਡਾਰਿਓ = ਰੱਖ ਦਿੱਤਾ, ਭਾਵ ਗੁਰਾਂ ਦੇ ਚਰਨਾਂ ਉੱਤੇ ਭੇਟਾ ਕਰ ਦਿੱਤਾ, ਹੇ ਹਰਿ = ਪਰਮੇਸ਼ਰ ! ਤਦ ਜੰਮਣ ਮਰਨ ਦੇ ਅਭੈ = ਡਰ ਤੋਂ ਰਹਿਤ ਕਰਨ ਵਾਲੇ ਆਪ ਜੀ ਦੇ ਹਰਿ ਨਾਮ ਰੂਪੀ ਦਾਨ ਨੂੰ ਗੁਰਾਂ ਦੇ ਪਾਸੋਂ ਪਾਇਓ = ਪਾਉਣਾ ਕੀਤਾ ਹੈ॥੨॥੯॥

[ਅੰਗ ੧੩੦੦]

## ਕਾਨੜਾ ਮਹਲਾ ੫ ॥

## ਸਾਧ ਸਰਨਿ; ਚਰਨ ਚਿਤੁ ਲਾਇਆ ॥

ਹੇ ਭਾਈ ! ਸਾਧ = ਸ੍ਰੇਸ਼ਟ ਜਨਾਂ ਦੀ ਸਰਨਿ = ਓਟ ਵਿਚ ਪੈ ਕੇ ਵਾਹਿਗੁਰੂ ਦੇ ਚਰਨ ਕਮਲਾਂ ਵਿਚ ਚਿਤੁ = ਮਨ ਨੂੰ ਲਾਇਆ = ਲਾਉਣਾ ਕੀਤਾ ਹੈ।

## ਸੁਪਨ ਕੀ ਬਾਤ ਸੁਨੀ, ਪੇਖੀ ਸੁਪਨਾ;
## ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥੧॥ਰਹਾਉ॥

ਜਦ ਤੋਂ ਸਤਿਗੁਰੂ = ਸੱਚੇ ਗੁਰੂ ਨੇ ਨਾਮ ਰੂਪੀ ਮੰਤਰ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ **ਵਾ:** ਕਾਮ, ਕ੍ਰੋਧ ਰੂਪੀ ਸੱਪਾਂ ਦਾ ਜ਼ਹਿਰ ਮੇਟਣ ਵਾਸਤੇ **ਵਾ:** ਮਨ ਰੂਪੀ ਸੱਪ ਦੇ ਅੰਦਰੋਂ ਵਿਕਾਰਾਂ ਰੂਪੀ ਜ਼ਹਿਰ ਮੇਟਣ ਵਾਸਤੇ **ਵਾ:** ਮਨ ਰੂਪੀ ਸੱਪ ਨੂੰ ਕੀਲਣ ਵਾਸਤੇ ਸੱਚੇ ਗੁਰੂ ਨੇ ਨਾਮ ਮੰਤਰ ਦ੍ਰਿੜ੍ਹ ਕਰਵਾਇਆ ਹੈ। ਤਦ ਤੋਂ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਕੇ ਸੰਸਾਰ ਨੂੰ ਸੁਪਨ ਵਤ ਅਣਹੋਇਆ ਪੇਖੀ = ਵੇਖ ਲਿਆ ਹੈ, ਜੋ ਵੇਦਾਂ ਸ਼ਾਸਤ੍ਰਾਂ ਦੁਆਰਾ ਮਹਾਤਮਾ ਪਾਸੋਂ ਸੰਸਾਰਕ ਰਚਨਾ ਸੁਪਨੇ ਕੀ = ਦੀ ਬਾਤ = ਗੱਲ ਸੁਨੀ = ਸ੍ਰਵਨ ਕੀਤੀ ਸੀ ਕਿ ਇਹ ਸੰਸਾਰ ਸੁਪਨਾ ਹੈ॥੧॥ਰਹਾਉ॥

## ਨਹ ਤ੍ਰਿਪਤਾਨੋ, ਰਾਜ ਜੋਬਨਿ ਧਨਿ; ਬਹੁਰਿ ਬਹੁਰਿ ਫਿਰਿ ਧਾਇਆ ॥

ਇਹ ਜੀਵ ਪਹਿਲੇ ਕਾਲ ਵਿਚ ਰਾਜ ਭਾਗ, ਜੋਬਨਿ = ਜਵਾਨੀ ਤੇ ਧਨ ਆਦਿਕਾਂ ਨੂੰ ਪਾ ਕੇ ਤ੍ਰਿਪਤਾਨੋ = ਰੱਜਦਾ ਨਹ = ਨਹੀਂ ਹੈ, ਬਹੁਰਿ ਬਹੁਰਿ = ਮੁੜ ਮੁੜ ਕੇ ਉਨ੍ਹਾਂ ਵੱਲ ਧਾਇਆ = ਦੌੜਦਾ ਫਿਰਿ = ਫਿਰਦਾ ਰਹਿੰਦਾ ਹੈ।

## ਸੁਖੁ ਪਾਇਆ, ਤ੍ਰਿਸਨਾ ਸਭ ਬੁਝੀ ਹੈ; ਸਾਂਤਿ ਪਾਈ, ਗੁਨ ਗਾਇਆ ॥੧॥

ਜਦੋਂ ਰਸਾਂ ਕਸਾਂ ਦੀ ਸਭ = ਸਾਰੀ ਤ੍ਰਿਸ਼ਨਾ ਬੁਝੀ = ਨਵਿਰਤ ਹੋ ਗਈ ਹੈ, ਤਦੋਂ ਦਾ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਪਰਮੇਸ਼ਰ ਦੇ ਗੁਣ ਗਾਇਆ = ਗਾਉਣੇ ਕਰਕੇ ਆਤਮਿਕ ਸਾਂਤਿ = ਸ਼ਾਂਤੀ ਪਾਈ = ਪਾਉਣਾ ਕੀਤੀ ਹੈ **ਵਾ:** ਸ਼ਾਂਤੀ ਪ੍ਰਾਪਤ ਕਰ ਕੇ ਸੁਖ ਸਰੂਪ ਦੀ ਪ੍ਰਾਪਤੀ ਹੋਈ ਹੈ **ਵਾ:** ਮਨ ਦੀਆਂ ਵਾਸ਼ਨਾਵਾਂ ਖੈ ਕਰ ਕੇ ਸ਼ਾਂਤੀ ਪਾਈ ਹੈ ਤੇ ਸ਼ਾਂਤੀ ਪ੍ਰਾਪਤ ਕਰ ਕੇ ਸੁਖ ਸਰੂਪ ਦਾ ਗਿਆਨ ਪ੍ਰਾਪਤ ਹੋਇਆ ਹੈ॥੧॥

## ਬਿਨੁ ਬੂਝੇ, ਪਸੂ ਕੀ ਨਿਆਈ; ਭ੍ਰਮਿ ਮੋਹਿ ਬਿਆਪਿਓ ਮਾਇਆ ॥

ਇਹ ਜੀਵ ਆਪਣੇ ਸਰੂਪ ਨੂੰ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ **ਵਾ:** ਗੁਰ ਉਪਦੇਸ਼ ਨੂੰ ਬੁੱਝੇ ਤੋਂ ਬਗ਼ੈਰ ਪਸੂ ਕੀ = ਦੀ ਨਿਆਈ = ਤਰ੍ਹਾਂ ਹੋ ਰਿਹਾ ਹੈ ਕਿਉਂਕਿ ਭਰਮ ਕਰਕੇ ਮਾਇਆ ਦੇ ਮੋਹ ਵਿਚ ਬਿਆਪਿਓ = ਲੱਗਿਆ ਹੋਇਆ ਹੈ **ਵਾ:** ਮਾਇਆ ਦਾ ਭਰਮ ਤੇ ਮੋਹ ਲੱਗਿਆ ਹੋਇਆ ਹੈ।

## ਸਾਧਸੰਗਿ, ਜਮ ਜੇਵਰੀ ਕਾਟੀ; ਨਾਨਕ ਸਹਜਿ ਸਮਾਇਆ ॥੨॥੧੦॥

ਸਾਧਸੰਗਿ = ਸਾਧਸੰਗਤ ਵਿਚ ਮਿਲ ਕੇ ਜਮ = ਜੰਮਣ ਮਰਣ ਦੀ **ਵਾ:** ਜਮਾਂ ਦੀ ਜੇਵਰੀ = ਰੱਸੀ ਕਾਟੀ = ਕੱਟੀ ਗਈ ਹੈ, ਅਤੇ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਹਜਿ = ਗਿਆਨ ਸਰੂਪ ਵਿਚ ਸਮਾਇਆ = ਸਮਾਉਣਾ ਕੀਤਾ ਹੈ ॥੨॥੧੦॥

## ਕਾਨੜਾ ਮਹਲਾ ੫ ॥
## ਹਰਿ ਕੇ ਚਰਨ; ਹਿਰਦੈ ਗਾਇ ॥

ਹੇ ਭਾਈ ! ਹਰਿ = ਪਰਮੇਸ਼ਰ ਕੇ = ਦੇ ਪੂਜਨੀਕ ਚਰਨਾਂ ਕਮਲਾਂ ਨੂੰ ਹਿਰਦੈ = ਚਿੱਤ ਵਿਚ ਵਸਾ ਕੇ ਰਸਨਾ ਦੁਆਰਾ ਉਸ ਦੇ ਗੁਣਾਂ ਨੂੰ ਗਾਇ = ਗਾਉਣਾ ਕਰੋ **ਵਾ:** ਪਰਮੇਸ਼ਰ ਦੇ ਚਰਨਾਂ ਨੂੰ ਹਿਰਦੇ ਵਿਚ ਵਸਾਉਣਾ ਕਰੋ ਤੇ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਸਾਡੇ ਹਿਰਦੇ ਵਿਚ ਵੱਸੇ, ਇਸ ਪ੍ਰਕਾਰ ਬਾਣੀ ਕਰਕੇ ਗਾਉਣਾ ਕਰੋ।

## ਸੀਤਲਾ, ਸੁਖ ਸਾਂਤਿ ਮੂਰਤਿ; ਸਿਮਰਿ ਸਿਮਰਿ ਨਿਤ ਧਿਆਇ ॥੧॥ਰਹਾਉ॥

ਸੀਤਲਾ = ਸੀਤਲਤਾ (ਸ਼ਾਂਤੀ) ਰੂਪੀ ਸੁਖ ਦੇਣ ਵਾਲੇ ਸਾਂਤਿ = ਸ਼ਾਂਤੀ ਮੂਰਤਿ = ਸਰੂਪ ਪਰਮੇਸ਼ਰ ਦੇ ਸਿਮਰਿ = ਸਿਮਰਨੇ ਯੋਗ ਨਾਮ ਸਿਮਰਿ = ਸਿਮਰਨ ਨੂੰ ਚਿੱਤ ਦੀ ਧਿਆਕਾਰ ਬਿਰਤੀ ਨਾਲ ਨਿਤ = ਨਿਤਾਪ੍ਰਤੀ ਧਿਆਇ = ਧਿਆਉਣਾ ਕਰੋ **ਵਾ:** ਮਨ ਕਰਕੇ ਨਿਤਾਪ੍ਰਤੀ ਧਿਆਉਣਾ ਕਰੋ, ਬਾਣੀ ਕਰਕੇ ਸਿਮਰੋ ਤੇ ਤਨ ਕਰਕੇ ਸਿਮਰੋ ॥੧॥ ਰਹਾਉ ॥

## ਸਗਲ ਆਸ ਹੋਤ ਪੂਰਨ; ਕੋਟਿ ਜਨਮ ਦੁਖੁ ਜਾਇ ॥੧॥

ਫੇਰ ਸਗਲ = ਸਾਰੀਆਂ ਆਸ = ਉਮੀਦਾਂ ਪੂਰਨ = ਪੂਰੀਆਂ ਹੋਤ = ਹੋ ਜਾਂਦੀਆਂ ਹਨ ਅਤੇ ਕੋਟਿ = ਕਰੋੜਾਂ ਜਨਮਾਂ ਦੇ ਦੁੱਖ ਨਾਸ਼ ਹੋ ਜਾਇ = ਜਾਂਦੇ ਹਨ **ਵਾ:** ਜਨਮਾਂ-ਜਨਮਾਂਤਰਾਂ ਦੇ ਉਸਰੇ ਹੋਏ ਦੁੱਖ ਰੂਪ ਕਿਲ੍ਹੇ ਨਾਸ਼ ਹੋ ਜਾਂਦੇ ਹਨ ॥੧॥

## ਪੁੰਨ ਦਾਨ, ਅਨੇਕ ਕਿਰਿਆ; ਸਾਧੂ ਸੰਗਿ ਸਮਾਇ ॥

ਕਿਸੇ ਪੁਰਬ ਦੇ ਸਮੇਂ ਨੂੰ ਮੰਨ ਕਰਕੇ ਪੁੰਨ ਕਰਨਾ, ਆਪਣੀ ਮੇਰ ਛੱਡ ਕੇ ਹਮੇਸ਼ਾਂ ਦਾਨ ਕਰਨਾ, ਅਨੇਕ = ਅਣਗਿਣਤ ਤਰ੍ਹਾਂ ਦੀ ਨਿਉਲੀ, ਧੋਤੀ ਆਦਿ ਕਿਰਿਆ **ਵਾ:** ਅਣਗਿਣਤ ਜੋਗ ਦੀਆਂ ਕਿਰਿਆਵਾਂ ਆਦਿ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਸਮਾਇ = ਸਮਾਈਆਂ ਹੋਈਆਂ ਹਨ, ਭਾਵ ਇਨ੍ਹਾਂ ਸਭਨਾਂ ਦਾ ਫਲ ਸਾਧਸੰਗਤ ਵਿੱਚੋਂ ਪ੍ਰਾਪਤ ਹੋ ਜਾਂਦਾ ਹੈ।

**ਅਥਵਾ** ਸਾਧੂ = ਮਹਾਤਮਾ ਜਨਾਂ ਦੀ ਸੰਗਿ = ਸੰਗਤ ਵਿਚ ਸਮਾਉਣੇ, ਜਾਣੇ ਕਰਕੇ ਪੁੰਨ, ਦਾਨ ਤੇ ਅਨੇਕਾਂ ਕਿਰਿਆ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ।

## ਤਾਪ ਸੰਤਾਪ ਮਿਟੇ ਨਾਨਕ; ਬਾਹੁੜਿ, ਕਾਲੁ ਨ ਖਾਇ ॥੨॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰੇਸ਼ਟ ਜਨਾਂ ਦੀ ਸੰਗਤ ਦੇ ਪ੍ਰਤਾਪ ਨਾਲ ਆਧੀ, ਬਿਆਧੀ, ਉਪਾਧੀ ਰੂਪ ਤਿੰਨੇ ਤਾਪ ਤੇ ਪਦਾਰਥਾਂ ਦੀ ਅਪ੍ਰਾਪਤੀ ਵੇਖ ਕੇ ਸੰਤਾਪ = ਭਲੀ ਪ੍ਰਕਾਰ ਤਪਣਾ ਆਦਿ ਸਾਰੇ ਦੁਖ ਮਿਟੇ = ਨਵਿਰਤ ਹੋ ਜਾਂਦੇ ਹਨ, ਬਾਹੁੜਿ = ਮੁੜ ਕੇ ਫੇਰ ਕਾਲ ਨ = ਨਹੀਂ ਖਾਇ = ਖਾਂਦਾ ॥੨॥੧੧॥

## ਕਾਨੜਾ ਮਹਲਾ ੫ ਘਰੁ ੩

## ੧ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਥੀਐ ਸੰਤ ਸੰਗਿ; ਪ੍ਰਭ ਗਿਆਨੁ ॥

ਹੇ ਭਾਈ! ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ ਸੰਤ ਸੰਗਿ = ਸੰਤਾਂ ਦੀ ਸੰਗਤ ਵਿਚ ਕਥੀਐ = ਕਥਨ ਕਰੀਦਾ ਹੈ, ਭਾਵ ਸੰਤ ਜਨ ਸੱਚ ਸਰੂਪ ਦੀ ਸਖਿਆਤਤਾ ਵਾਲੇ ਗਿਆਨ ਨੂੰ ਲੱਖਣਾ ਬਿਰਤੀ ਦੁਆਰਾ ਜਗਿਆਸੂਆਂ ਦੇ ਤਾਈਂ ਕਥਨ ਕਰਦੇ ਹਨ।

## ਪੂਰਨ ਪਰਮ ਜੋਤਿ ਪਰਮੇਸੁਰ; ਸਿਮਰਤ ਪਾਈਐ ਮਾਨੁ ॥੧॥ਰਹਾਉ॥

ਸਭ ਥਾਵਾਂ ਵਿਚ ਅਕਾਸ਼ ਵਤ ਪੂਰਨ = ਵਿਆਪਕ ਤੇ ਪਰਮ = ਵੱਡੀ ਜੋਤਿ = ਪ੍ਰਕਾਸ਼ਤਾ ਵਾਲੇ ਪਰਮੇਸ਼ਰ ਨੂੰ ਸਿਮਰਤ = ਸਿਮਰਨੇ ਕਰਕੇ ਮਾਨੁ = ਆਦਰ ਪਾਈਐ = ਪਾਉਣਾ ਕਰੀਦਾ ਹੈ ॥੧॥ ਰਹਾਉ ॥

## ਆਵਤ ਜਾਤ ਰਹੇ, ਸ੍ਰਮ ਨਾਸੇ; ਸਿਮਰਤ ਸਾਧੂ ਸੰਗਿ ॥

ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਦੁਆਰਾ ਪ੍ਰਭੂ ਨਾਮ ਨੂੰ ਸਿਮਰਤ = ਸਿਮਰਦਿਆਂ ਆਵਤ ਜਾਤ = ਆਉਣਾ ਜਾਣਾ ਰਹੇ = ਰਹਿ ਜਾਂਦਾ ਹੈ **ਵਾ:** ਵਾਸ਼ਨਾ ਦੇ ਬੱਧੇ ਹੋਣ ਕਾਰਨ ਜਨਮ ਧਾਰ ਕੇ ਆਉਣਾ ਤੇ ਪੁੰਨਾਂ ਦੇ ਨਾਸ ਹੋਣ ਤੋਂ ਪ੍ਰਲੋਕ ਵਿਚ ਜਾਣਾ ਆਦਿ ਤੋਂ ਰਹਿਤ ਹੋ ਜਾਈਦਾ ਹੈ ਅਤੇ ਜੂਨਾਂ ਵਿਚ ਵਾਰ ਵਾਰ ਜਾਣ ਦੀ ਸ੍ਰਮ = ਥਕਾਵਟ ਵੀ ਸਾਰੀ ਨਾਸੇ = ਨਾਸ਼ ਹੋ ਜਾਂਦੀ ਹੈ।

## ਪਤਿਤ ਪੁਨੀਤ ਹੋਹਿ ਖਿਨ ਭੀਤਰਿ; ਪਾਰਬ੍ਰਹਮ ਕੈ ਰੰਗਿ ॥੧॥

ਗੁਰਾਂ ਦੁਆਰਾ ਪਾਰਬ੍ਰਹਮ = ਪਰਮੇਸ਼ਰ ਕੈ = ਦੇ ਨਾਲ ਰੰਗਿ = ਪ੍ਰੇਮ ਕਰਕੇ ਪਤਿਤ = ਪਾਪੀ ਪੁਰਖ ਵੀ ਇਕ ਖਿਨ = ਛਿਨ ਭੀਤਰਿ = ਵਿਚ ਪੁਨੀਤ = ਪਵਿੱਤਰ ਜੀਵਨ ਵਾਲੇ ਹੋਹਿ = ਹੋ ਜਾਂਦੇ ਹਨ ॥੧॥

## ਜੋ ਜੋ ਕਥੈ ਸੁਨੈ, ਹਰਿ ਕੀਰਤਨੁ; ਤਾ ਕੀ ਦੁਰਮਤਿ ਨਾਸ ॥

ਜੋ ਜੋ = ਜਿਹੜਾ ਜਿਹੜਾ ਪੁਰਖ ਵੀ ਹਰਿ = ਪਰਮੇਸ਼ਰ ਦੇ ਕੀਰਤਨੁ = ਜੱਸ ਨੂੰ ਪ੍ਰੇਮ ਨਾਲ ਕਥੈ = ਕਥਨ ਕਰਦਾ ਹੈ ਤੇ ਪ੍ਰੇਮ ਨਾਲ ਸੁਨੈ = ਸੁਣਦਾ ਹੈ, ਤਾ = ਉਸ ਕੀ = ਦੀ ਦੁਰਮਤਿ = ਖੋਟੀ ਮਤ ਨਾਸ਼ ਹੋ ਜਾਂਦੀ ਹੈ।

## ਸਗਲ ਮਨੋਰਥ ਪਾਵੈ ਨਾਨਕ; ਪੂਰਨ ਹੋਵੈ ਆਸ ॥੨॥੧॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪਾਂ ਨੂੰ ਪਾਵੈ = ਪ੍ਰਾਪਤ ਕਰ ਲੈਂਦਾ ਹੈ ਤੇ ਉਸ ਦੀ ਦੀਰਘ ਕਾਲ ਦੀ ਸਾਰੀ ਆਸ = ਉਮੀਦ ਵੀ ਪੂਰਨ = ਪੂਰੀ ਹੋਵੈ = ਹੋ ਜਾਂਦੀ ਹੈ ॥੨॥੧॥੧੨॥

## ਕਾਨੜਾ ਮਹਲਾ ੫ ॥
## ਸਾਧ ਸੰਗਤਿ; ਨਿਧਿ ਹਰਿ ਕੋ ਨਾਮ ॥
## ਸੰਗਿ ਸਹਾਈ; ਜੀਅ ਕੈ ਕਾਮ ॥੧॥ਰਹਾਉ॥

ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿੱਚੋਂ ਨਿਧਿ = ਨੌਂ ਨਿਧੀਆਂ ਦੇ ਦੇਣ ਵਾਲਾ **ਵਾ:** ਨਿਧਿ = ਨਿਧੀਆਂ ਦੇ ਖ਼ਜ਼ਾਨੇ ਹਰਿ = ਪਰਮੇਸ਼ਰ ਕੋ = ਦਾ ਨਾਮ ਪ੍ਰਾਪਤ ਹੁੰਦਾ ਹੈ।

ਜੋ ਨਾਮ ਇਸ ਲੋਕ ਵਿਚ ਸੰਗਿ = ਸਾਥ ਰਹਿਣ ਵਾਲਾ ਤੇ ਪ੍ਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲਾ ਹੈ ਅਤੇ ਜੀਅ = ਜੀਵਾਂ ਕੈ = ਦੇ ਕਾਮ = ਕੰਮ ਆਉਂਦਾ ਹੈ ॥੧॥ਰਹਾਉ॥

## ਸੰਤ ਰੇਨੁ; ਨਿਤਿ ਮਜਨੁ ਕਰੈ ॥ ਜਨਮ ਜਨਮ ਕੇ; ਕਿਲਬਿਖ ਹਰੈ ॥੧॥

ਜੋ ਸਾਸ ਗਿਰਾਸ ਨਾਮ ਜਪਣ ਵਾਲੇ ਸੰਤ = ਮਹਾਤਮਾ ਜਨਾਂ ਦੇ ਚਰਨਾਂ ਦੀ ਪ੍ਰਤੱਖ **ਵਾ:** ਸ਼ਰਧਾ ਰੂਪੀ ਰੇਨੁ = ਧੂੜੀ ਵਿਚ ਨਿਤਿ = ਸਦਾ ਮਜਨੁ = ਇਸ਼ਨਾਨ ਕਰੈ = ਕਰਦਾ ਹੈ।

ਉਹ ਜਨਮ ਜਨਮ = ਜਨਮਾਂ-ਜਨਮਾਂਤਰਾਂ ਕੇ = ਦੇ ਆਪਣੇ ਕਿਲਬਿਖ = ਪਾਪ ਹਰੈ = ਹਰ, ਮੇਟ ਲੈਂਦਾ ਹੈ ॥੧॥

## ਸੰਤ ਜਨਾ ਕੀ; ਊਚੀ ਬਾਨੀ ॥
## ਸਿਮਰਿ ਸਿਮਰਿ; ਤਰੇ ਨਾਨਕ ਪ੍ਰਾਨੀ ॥੨॥੨॥੧੩॥

ਸੰਤ = ਮਹਾਤਮਾ ਜਨਾਂ ਕੀ = ਦੀ ਉਪਦੇਸ਼ ਰੂਪ ਬਾਣੀ ਸਭ ਤੋਂ ਊਚੀ = ਉੱਚੀ, ਸ੍ਰੇਸ਼ਟ ਹੈ **ਵਾ:** ਤਿੰਨਾਂ ਗੁਣਾਂ ਤੋਂ ਉੱਚੀ ਕਰਨ ਵਾਲੀ ਹੈ **ਵਾ:** ਉੱਚੀ ਤੁਰੀਆ ਪਦ ਰੂਪੀ ਅਵਸਥਾ ਦੀ **ਵਾ:** ਵਾਹਿਗੁਰੂ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਉਪਦੇਸ਼ ਰੂਪ ਬਾਣੀ ਦੁਆਰਾ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਕੇ ਅਨੇਕਾਂ ਪ੍ਰਾਨੀ = ਜੀਵ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ ॥੨॥੨॥੧੩॥

## ਕਾਨੜਾ ਮਹਲਾ ੫ ॥
## ਸਾਧੂ; ਹਰਿ ਹਰੇ ਗੁਨ ਗਾਇ ॥

ਸਾਧੂ = ਸ੍ਰੇਸ਼ਟ ਜਨ ਹਰ ਵਕਤ ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਜਸ ਰੂਪ ਗੁਣਾਂ ਨੂੰ ਗਾਇ = ਗਾਉਂਦੇ ਰਹਿੰਦੇ ਹਨ **ਵਾ:** ਹੇ ਭਾਈ ! ਸਾਧੂ = ਸ੍ਰੇਸ਼ਟ ਗੁਰਾਂ ਦੁਆਰਾ ਹਰੀ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੋ।

## ਮਾਨ, ਤਨੁ ਧਨੁ ਪ੍ਰਾਨ ਪ੍ਰਭ ਕੇ; ਸਿਮਰਤ ਦੁਖੁ ਜਾਇ ॥੧॥ਰਹਾਉ॥

ਉਹ ਜਾਣਦੇ ਹਨ ਕਿ ਮਾਨੁ = ਸਤਿਕਾਰ **ਵਾ:** ਮਾਨੁ = ਮਨ, ਤਨੁ = ਸਰੀਰ, ਧਨੁ = ਰੋਕੜੀ ਤੇ ਪ੍ਰਾਨ = ਸੁਆਸ ਆਦਿ ਸਭ ਕੁਝ ਪ੍ਰਭ = ਪਰਮੇਸ਼ਰ ਕੇ = ਦੇ ਦਿੱਤੇ ਹੋਏ ਹਨ ਅਤੇ ਉਸ ਦਾ ਸਿਮਰਤ = ਸਿਮਰਨ ਕਰ ਕੇ ਜੰਮਣ ਮਰਣ ਦਾ ਦੁਖੁ = ਕਸ਼ਟ ਵੀ ਚਲਿਆ ਜਾਇ = ਜਾਂਦਾ ਹੈ ॥੧॥ਰਹਾਉ॥

## ਈਤ ਊਤ ਕਹਾ ਲੋੁਭਾਵਹਿ; ਏਕ ਸਿਉ ਮਨੁ ਲਾਇ ॥੧॥

ਹੇ ਜੀਵ ! ਤੂੰ ਈਤ = ਇਸ ਲੋਕ ਦੇ ਪਦਾਰਥਾਂ ਤੇ ਊਤ = ਪ੍ਰਲੋਕ ਭਾਵ ਸਵਰਗ ਆਦਿ ਦੇ ਸੁੱਖਾਂ ਵਾਸਤੇ ਕਹਾ = ਕਿਉਂ ਲੋੁਭਾਵਹਿ = ਲੁਭਾਇਮਾਨ ਹੋ ਰਿਹਾ ਹੈਂ, ਏਕ = ਇਕ ਪਰਮੇਸ਼ਰ ਦੇ ਸਿਉ = ਨਾਲ ਮਨ = ਚਿੱਤ ਦੀ ਬਿਰਤੀ ਨੂੰ ਲਾਇ = ਲਾਉਣਾ ਕਰ ॥੧॥

## ਮਹਾ ਪਵਿਤ੍ਰ ਸੰਤ ਆਸਨੁ; ਮਿਲਿ ਸੰਗਿ ਗੋਬਿਦੁ ਧਿਆਇ ॥੨॥

ਹੇ ਜੀਵ ! ਸੰਤ = ਮਹਾਤਮਾ ਜਨਾਂ ਦੀ ਆਸਨੁ = ਇਸਥਿਤੀ ਵਾਲਾ ਸਾਧਸੰਗਤ ਰੂਪੀ ਅਸਥਾਨ ਮਹਾ = ਬੜਾ ਪਵਿਤ੍ਰ = ਉੱਜਲ ਹੈ **ਵਾ:** ਜਿਥੇ ਮਹਾਤਮਾ ਜਨਾਂ ਨੇ ਅਧਿਸ਼ਠਾਨ ਸਰੂਪ ਵਿਚ ਸਮਾਧੀ ਲਾ ਕੇ ਆਸਣ ਲਾਉਣਾ ਕੀਤਾ ਹੈ, ਉਹ ਬੜਾ ਪਵਿੱਤਰ ਅਸਥਾਨ ਹੈ, ਤੂੰ ਉਨ੍ਹਾਂ ਮਹਾਤਮਾ ਜਨਾਂ ਦੀ ਸੰਗਿ = ਸੰਗਤ ਨਾਲ ਮਿਲਿ = ਮਿਲਾਪ ਕਰਕੇ ਇਕਾਗਰ ਚਿੱਤ ਹੋ ਕੇ ਗੋਬਿਦੁ = ਪਰਮੇਸ਼ਰ ਨੂੰ ਧਿਆਉਣਾ ਕਰ ॥੨॥

ਤੇ ਇਉਂ ਅਰਜ਼ੋਈ ਕਰ :

## ਸਗਲ ਤਿਆਗਿ ਸਰਨਿ ਆਇਓ; ਨਾਨਕ, ਲੇਹੁ ਮਿਲਾਇ ॥੩॥੩॥੧੪॥

ਹੇ ਪਰਮੇਸ਼ਰ ! ਮੈਂ ਸਗਲ = ਸਾਰੇ ਆਸਰੇ ਤਿਆਗਿ = ਛੱਡ ਕੇ ਆਪ ਜੀ ਦੀ ਸਰਨਿ = ਓਟ ਵਿਚ ਆਇਓ = ਆਇਆ ਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਹੇ ਪਰਮੇਸ਼ਰ ! ਮੈਨੂੰ ਸਾਧਸੰਗਤ ਦੁਆਰਾ ਆਪਣੇ ਸਰੂਪ ਦੇ ਨਾਲ ਮਿਲਾਇ = ਮਿਲਾ ਲੇਹੁ = ਲੈਣਾ ਕਰੋ ॥੩॥੩॥੧੪॥

## ਕਾਨੜਾ ਮਹਲਾ ੫ ॥

## ਪੇਖਿ ਪੇਖਿ ਬਿਗਸਾਉ ਸਾਜਨ; ਪ੍ਰਭੁ ਆਪਨਾ ਇਕਾਂਤ ॥੧॥ਰਹਾਉ॥

ਮੈਂ ਸਾਜਨ = ਸੱਜਣ ਪਰਮੇਸ਼ਰ ਨੂੰ ਪੇਖਿ ਪੇਖਿ = ਵੇਖ ਵੇਖ ਕੇ ਬਿਗਸਾਉ = ਪ੍ਰਸੰਨ ਹੁੰਦਾ ਹਾਂ **ਵਾ:** ਪੇਖਿ = ਦੇਖਣੇ ਯੋਗ ਸਾਰਿਆਂ ਦੇ ਦ੍ਰਿਸ਼ਟਾ ਰੂਪ ਸੱਜਣ ਬ੍ਰਹਮ ਨੂੰ ਬ੍ਰਹਮਾਕਾਰ ਬਿਰਤੀ ਦੁਆਰਾ ਪੇਖਿ = ਵੇਖ ਕਰਕੇ ਬਿਗਸਾਉ = ਅਨੰਦਿਤ ਹੁੰਦਾ ਹਾਂ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪੀ ਸੱਜਣਾਂ ਨੂੰ **ਵਾ:** ਸੱਜਣ ਪਰਮੇਸ਼ਰ ਨੂੰ ਗੁਰਾਂ ਦੁਆਰਾ ਵੇਖ ਵੇਖ ਕੇ ਬਿਗਸਾਉ = ਖਿੜਦੇ ਹਾਂ, ਉਹ ਆਪਨਾ = ਆਪ ਦਾ ਪ੍ਰਭੁ = ਪਰਮੇਸ਼ਰ ਮਾਇਆ ਤੋਂ ਇਕਾਂਤ = ਨਿਰਲੇਪ ਹੈ।

**ਵਾ:** (ਇਕ + ਅੰਤ) ਅੰਤ ਨੂੰ ਇਕ ਹੈ **ਵਾ:** ਇਕਾਂਤ = ਸਿਧਾਂਤ ਸਰੂਪ ਹੈ **ਵਾ:** ਇਕ-ਰਸ ਹੈ।

**ਵਾ:** ਉਹ ਆਪਨਾ ਪਰਮੇਸ਼ਰ ਇਕ = ਇੱਕੋ ਹੀ ਸਾਰਿਆਂ ਦੇ ਅੰਕ = ਹਿਰਦਿਆਂ ਦੇ ਅੰਦਰ ਹੈ।

**ਅਥਵਾ** ਗੁਰ ਉਪਦੇਸ਼ ਦੇ ਇਕਾਂਤ = ਨਿਯਮ ਨਾਲ ਆਪਨਾ ਸੱਜਣ ਪ੍ਰਭੂ ਵੇਖ ਵੇਖ ਕੇ ਅਨੰਦਿਤ ਹੁੰਦੇ ਹਾਂ ॥੧॥ਰਹਾਉ॥

## ਆਨਦਾ ਸੁਖ ਸਹਜ ਮੂਰਤਿ; ਤਿਸੁ ਆਨ ਨਾਹੀ ਭਾਂਤਿ ॥੧॥

ਉਹ ਆਨਦਾ = ਅਨੰਦ ਸਰੂਪ, ਆਤਮਿਕ ਸੁਖ ਦੇਣ ਵਾਲਾ **ਵਾ:** ਸੁਖ ਸਰੂਪ ਤੇ ਸਹਜ = ਸ਼ਾਂਤੀ ਮੂਰਤਿ = ਸਰੂਪ ਹੈ **ਵਾ:** ਅਨੰਦ ਤੇ ਪੂਰਨ ਸੁਖ ਦੀ ਮੂਰਤ ਹੈ, ਤਿਸੁ = ਉਸ ਵਾਹਿਗੁਰੂ ਦੇ ਭਾਂਤਿ = ਤਰ੍ਹਾਂ ਦਾ ਆਨ = ਹੋਰ ਕੋਈ ਵੀ ਨਾਹੀ = ਨਹੀਂ ਹੈ **ਵਾ:** ਉਸ ਦੇ ਭਾਂਤਿ = ਪ੍ਰਕਾਸ਼ਣੇ ਵਾਲਾ ਹੋਰ ਕੋਈ ਵੀ ਨਹੀਂ ਹੈ ॥੧॥

## ਸਿਮਰਤ ਇਕ ਬਾਰ ਹਰਿ ਹਰਿ; ਮਿਟਿ ਕੋਟਿ ਕਸਮਲ ਜਾਂਤਿ ॥੨॥

ਮਨੁੱਖਾ ਜਨਮ ਵਿਚ ਇਕ ਬਾਰ = ਵਾਰੀ ਸ਼ਰਧਾ ਭਾਵਨਾ ਨਾਲ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਨੇ ਕਰਕੇ ਕੋਟਿ = ਕਰੋੜਾਂ ਕਸਮਲ = ਪਾਪ ਮਿਟਿ = ਨਵਿਰਤ ਹੋ ਜਾਂਤਿ = ਜਾਂਦੇ ਹਨ **ਵਾ:** ਜਿਨ੍ਹਾਂ ਦੇ ਇਕ ਵਾਰੀ ਸਿਮਰਨ ਕਰਨੇ ਕਰਕੇ ਰੋਮ ਰੋਮ ਵਿਚ ਨਾਮ ਵੱਸਿਆ ਹੈ, ਉਨ੍ਹਾਂ ਦੇ (ਕਸ + ਮਲ) ਕਰੋੜਾਂ ਕਸ = ਕਸ਼ਟ ਦੇਣ ਵਾਲੇ ਮਲ = ਮੈਲ ਰੂਪ ਪਾਪ ਮਿਟ ਜਾਂਦੇ ਹਨ ॥੨॥

[ਅੰਗ ੧੩੦੧]

## ਗੁਣ ਰਮੰਤ, ਦੂਖ ਨਾਸਹਿ; ਰਿਦ ਭਇਅੰਤ ਸਾਂਤਿ ॥੩॥

ਪਰਮੇਸ਼ਰ ਦੇ ਗੁਣਾਂ ਨੂੰ ਰਮੰਤ = ਉਚਾਰਨੇ ਕਰਕੇ ਜੰਮਣ ਮਰਣ ਦੇ ਦੂਖ = ਦੁੱਖ ਨਾਸਹਿ = ਨਾਸ਼ ਹੋ ਜਾਂਦੇ ਹਨ ਅਤੇ ਰਿਦ = ਹਿਰਦੇ ਵਿਚ ਸਾਂਤਿ = ਸ਼ਾਂਤੀ ਦੀ ਪ੍ਰਾਪਤੀ ਭਇਅੰਤ = ਹੋ ਜਾਂਦੀ ਹੈ **ਵਾ:** ਸ਼ਾਂਤੀ ਦੀ ਪ੍ਰਾਪਤੀ ਹੋਣੇ ਕਰਕੇ ਹਿਰਦੇ ਦੇ ਵਿੱਚੋਂ (ਭਇ + ਅੰਤ) ਸੱਤ ਪ੍ਰਕਾਰ ਦੇ ਭਇ = ਡਰ ਦਾ ਅੰਤ ਹੋ ਜਾਂਦਾ ਹੈ ॥੩॥

## ਅੰਮ੍ਰਿਤਾ ਰਸੁ ਪੀਉ ਰਸਨਾ; ਨਾਨਕ, ਹਰਿ ਰੰਗਿ ਰਾਤ ॥੪॥੪॥੧੫॥

ਹੇ ਭਾਈ! ਗੁਰਾਂ ਦੁਆਰਾ **ਵਾ:** ਕੀਰਤਨ ਦੁਆਰਾ ਰਸਨਾ = ਜਿਹਵਾ ਨਾਲ ਨਾਮ ਅੰਮ੍ਰਿਤ ਰਸ ਨੂੰ ਪੀਉ = ਪੀਣਾ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਰੰਗ ਵਿਚ ਰਾਤ = ਰੱਤੇ ਜਾਵੋਗੇ **ਵਾ:** ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤ = ਤਦਾਕਾਰ ਹੋ ਕੇ ਰਸਨਾ ਨਾਲ ਨਾਮ ਅੰਮ੍ਰਿਤ ਰਸ ਨੂੰ ਪੀਣਾ ਕਰੋ ॥੪॥੪॥੧੫॥

## ਕਾਨੜਾ ਮਹਲਾ ੫ ॥

## ਸਾਜਨਾ ਸੰਤ; ਆਉ ਮੇਰੈ ॥੧॥ਰਹਾਉ॥

ਹੇ ਸਾਜਨਾ = ਸੱਜਣ ਸੰਤ = ਮਹਾਤਮਾ ਜਨੋਂ! ਤੁਸੀਂ ਮੇਰੈ = ਸਾਡੇ ਪ੍ਰਤੱਖ ਘਰ ਵਿਚ ਆਉ = ਆਉਣਾ ਕਰੋ **ਵਾ:** ਹੇ ਸੰਤਾਂ ਦੇ ਸੱਜਣ ਪਿਆਰੇ ਪਰਮੇਸ਼ਰ ਜੀ! ਤੁਸੀਂ ਸਾਡੇ ਰਿਦੇ ਰੂਪੀ ਘਰ ਵਿਚ ਆਉ = ਆ ਕੇ ਪ੍ਰਾਪਤ ਹੋਵੋ **ਵਾ:** ਹੇ ਪਿਆਰੇ ਸ਼ੁਭ ਗੁਣਾਂ ਰੂਪੀ ਸੱਜਣੋਂ ਤੇ ਸੰਤ = ਸ਼ਾਂਤੀ ਦੇਣ ਵਾਲੇ ਸ੍ਰਵਣ, ਮੰਨਣ, ਨਿਧਿਆਸਣ ਆਦਿ ਸਾਧਨੋਂ! ਤੁਸੀਂ ਸਾਡੇ ਰਿਦੇ ਰੂਪੀ ਘਰ ਵਿਚ ਆਉਣਾ ਕਰੋ ॥੧॥ਰਹਾਉ॥

## ਆਨਦਾ ਗੁਨ ਗਾਇ ਮੰਗਲ; ਕਸਮਲਾ ਮਿਟਿ ਜਾਹਿ ਪਰੇਰੈ ॥੧॥

ਆਨਦਾ = ਅਨੰਦ ਦੇਣ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਮੰਗਲਾਂ ਵਿਚ ਪਾ ਕੇ **ਵਾ:** ਮੰਗਲ = ਜੱਸ ਰੂਪ ਗੁਣਾਂ ਨੂੰ ਗਾਇ = ਗਾਉਣ ਨਾਲ ਕਸਮਲਾ = ਪਾਪ ਮਿਟਿ = ਖ਼ਤਮ, ਨਵਿਰਤ ਹੋ ਕੇ ਪਰੇਰੈ = ਪਰ੍ਹੇ, ਦੂਰ ਚਲੇ ਜਾਹਿ = ਜਾਂਦੇ ਹਨ **ਵਾ:** ਪਰਮੇਸ਼ਰ ਤੋਂ ਪਰੇਰੈ = ਪਰ੍ਹੇ ਰੱਖਣ ਵਾਲੇ ਪਾਪ ਮਿਟ ਜਾਂਦੇ ਹਨ ॥੧॥

## ਸੰਤ ਚਰਨ ਧਰਉ ਮਾਥੈ; ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥੨॥

ਹੇ ਭਾਈ! ਸਾਸ ਗਿਰਾਸ ਨਾਮ ਜਪਣ ਵਾਲੇ ਸੰਤ = ਮਹਾਤਮਾ ਜਨਾਂ ਦੇ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੇ ਚਰਨਾਂ ਉੱਤੇ ਆਪਣਾ ਮਾਥੈ = ਮਸਤਕ ਧਰਉ = ਧਰਨਾ, ਰੱਖਣਾ ਕਰੋ, ਫੇਰ ਅਗਿਆਨ

ਰੂਪੀ ਅੰਧੇਰੈ = ਹਨੇਰੇ ਵਾਲੇ ਰਿਦੇ ਰੂਪੀ ਗ੍ਰਿਹਿ = ਘਰ ਵਿਚ ਗਿਆਨ ਦਾ ਚਾਂਦਨਾ = ਪ੍ਰਕਾਸ਼ ਹੋਇ = ਹੋ ਜਾਵੇਗਾ ॥੨॥

## ਸੰਤ ਪ੍ਰਸਾਦਿ ਕਮਲੁ ਬਿਗਸੈ; ਗੋਬਿੰਦ ਭਜਉ ਪੇਖਿ ਨੇਰੈ ॥੩॥

ਸੰਤ = ਮਹਾਤਮਾ ਜਨਾਂ ਦੀ **ਵਾ:** ਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਰਿਦੇ ਰੂਪੀ ਕਮਲ ਕਰੁਣਾ, ਮੈਤਰੀ, ਮੁੱਦਤਾ ਰੂਪ ਪੰਖੜੀਆਂ ਦੇ ਸਹਿਤ ਬਿਗਸੈ = ਖਿੜ ਆਉਂਦਾ ਹੈ, ਇਸ ਲਈ ਸੰਤਾਂ, ਗੁਰਾਂ ਦੁਆਰਾ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਨੂੰ ਭਜਉ = ਭਜਨਾ ਕਰੋ ਤਾਂ ਹਰੀ ਨੂੰ ਨੇੜੇ ਵੇਖ ਲਵੋਗੇ **ਵਾ:** ਗੋਬਿੰਦ = ਪਰਮੇਸ਼ਰ ਦਾ ਭਜਉ = ਸਿਮਰਨ ਕਰਕੇ ਉਸ ਨੂੰ ਨੇਰੈ = ਨੇੜੇ ਪੇਖਿ = ਵੇਖ ਲੈਣਾ ਕਰੀਦਾ ਹੈ **ਵਾ:** ਆਪਣੇ ਨੇੜੇ ਵੇਖ ਕੇ ਪਰਮੇਸ਼ਰ ਦਾ ਸਿਮਰਨ ਕਰੀਦਾ ਹੈ ॥੩॥

## ਪ੍ਰਭ ਕ੍ਰਿਪਾ ਤੇ ਸੰਤ ਪਾਏ; ਵਾਰਿ ਵਾਰਿ ਨਾਨਕ ਉਹ ਬੇਰੈ ॥੪॥੫॥੧੬॥

ਜਿਸ ਵੇਲੇ ਪ੍ਰਭ = ਪਰਮੇਸ਼ਰ ਦੀ ਕ੍ਰਿਪਾ = ਮੇਹਰ ਤੇ = ਤੋਂ ਸੰਤ = ਮਹਾਤਮਾ ਜਨ, ਸ਼ਾਂਤ ਆਤਮਾ ਵਾਲੇ ਗੁਰਾਂ ਨੂੰ ਪਾਏ = ਪਾਉਣਾ ਕੀਤਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ = ਉਸ ਬੇਰੈ = ਵੇਲੇ ਤੋਂ ਵਾਰਿ ਵਾਰਿ = ਬਲਿਹਾਰ ਕੁਰਬਾਨ ਜਾਣਾ ਕਰੀਏ ॥੪॥੫॥੧੬॥

## ਕਾਨੜਾ ਮਹਲਾ ੫ ॥
## ਚਰਨ ਸਰਨ; ਗੋਪਾਲ ਤੇਰੀ ॥

ਹੇ ਗੋਪਾਲ = ਪ੍ਰਿਥਵੀ ਦੇ ਮਾਲਕ ਪਰਮੇਸ਼ਰ ! ਮੈਂ ਤੇਰੀ = ਆਪ ਜੀ ਦੇ ਚਰਨਾਂ ਦੀ ਸਰਨ = ਓਟ ਲਈ ਹੈ।

## ਮੋਹ, ਮਾਨ, ਧੋਹ, ਭਰਮ; ਰਾਖਿ ਲੀਜੈ ਕਾਟਿ ਬੇਰੀ ॥੧॥ਰਹਾਉ॥

ਮੇਰੇ ਰਿਦੇ ਵਿੱਚੋਂ ਸਰੀਰਾਂ ਦਾ ਮੋਹ = ਸਨੇਹ, ਗੁਣਾਂ ਦਾ ਮਾਨ = ਅਹੰਕਾਰ, ਧੋਹ = ਛਲ ਕਰਨਾ, ਸਰੂਪ ਦਾ ਭਰਮ ਅਤੇ ਹੰਗਤਾ ਮਮਤਾ ਰੂਪੀ ਬੇਰੀ = ਬੇੜੀ ਕਾਟਿ = ਕੱਟ ਕੇ ਮੈਨੂੰ ਰਾਖਿ = ਰੱਖ ਲੀਜੈ = ਲੈਣਾ ਕਰੋ ॥੧॥ਰਹਾਉ॥

## ਬੂਡਤ; ਸੰਸਾਰ ਸਾਗਰ ॥ ਉਧਰੇ; ਹਰਿ ਸਿਮਰਿ ਰਤਨਾਗਰ ॥੧॥

ਜੀਵ ਸੰਸਾਰ = ਜਗਤ ਰੂਪੀ ਸਾਗਰ = ਸਮੁੰਦਰ ਵਿਚ ਬੂਡਤ = ਡੁੱਬਦੇ ਜਾਂਦੇ ਸੀ।

ਪਰ ਹੇ ਸ਼ੁਭ ਗੁਣਾਂ ਰੂਪੀ ਰਤਨਾਗਰ = ਰਤਨਾਂ ਦੀ (ਆਗਰ) ਖਾਣੀ ਹਰਿ = ਪਰਮੇਸ਼ਰ ! ਉਹ ਆਪ ਜੀ ਦਾ ਸਿਮਰਿ = ਸਿਮਰਨ ਕਰ ਕੇ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ ॥੧॥

## ਸੀਤਲਾ; ਹਰਿ ਨਾਮੁ ਤੇਰਾ ॥ ਪੂਰਨੋ; ਠਾਕੁਰ ਪ੍ਰਭੁ ਮੇਰਾ ॥੨॥

ਹੇ ਹਰਿ = ਪਰਮੇਸ਼ਰ ! ਤੇਰਾ = ਆਪ ਜੀ ਦਾ ਨਾਮ ਅੰਮ੍ਰਿਤ ਜੀਵਾਂ ਦੇ ਚਿੱਤ ਵਿਚ ਆਤਮਿਕ ਸੀਤਲਾ = ਠੰਢ ਪਾਉਣ ਵਾਲਾ ਹੈ।

ਹੇ ਮੇਰੇ ਠਾਕੁਰ = ਸੁਆਮੀ ਪ੍ਰਭੁ = ਪਰਮੇਸ਼ਰ ! ਆਪ ਜੀ ਸਾਰਿਆਂ ਥਾਵਾਂ ਵਿਚ ਪੂਰਨੋ = ਵਿਆਪਕ ਹੋ ਰਹੇ ਹੋ **ਵਾ:** ਸਭਨਾਂ ਦੇ ਪੇਟਾਂ ਦੀ ਪੂਰਨੋ = ਪੂਰਤੀ ਕਰਨ ਵਾਲੇ ਹੋ ॥੨॥

## ਦੀਨ ਦਰਦ ਨਿਵਾਰਿ; ਤਾਰਨ ॥ ਹਰਿ ਕ੍ਰਿਪਾ ਨਿਧਿ; ਪਤਿਤ ਉਧਾਰਨ ॥੩॥

ਹੇ ਪਰਮੇਸ਼ਰ! ਆਪ ਜੀ ਦੀਨ = ਗ਼ਰੀਬਾਂ ਦੀ ਦਰਦ = ਪੀੜਾ ਨੂੰ ਨਿਵਾਰਿ = ਮੇਟਣ ਵਾਲੇ ਤੇ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲੇ ਹੋ।

ਹੇ ਕ੍ਰਿਪਾ = ਦਇਆ ਦੇ ਨਿਧਿ = ਸਮੁੰਦਰ ਹਰਿ = ਪਰਮੇਸ਼ਰ! ਆਪ ਜੀ ਪਤਿਤ = ਪਾਪੀ ਪੁਰਖਾਂ ਦਾ ਉਧਾਰਨ = ਉੱਧਾਰ ਕਰਨ ਵਾਲੇ ਹੋ ॥੩॥

## ਕੋਟਿ ਜਨਮ; ਦੂਖ ਕਰਿ ਪਾਇਓ ॥
## ਸੁਖੀ ਨਾਨਕ; ਗੁਰਿ ਨਾਮੁ ਦ੍ਰਿੜਾਇਓ ॥੪॥੬॥੧੭॥

ਹੇ ਪਰਮੇਸ਼ਰ! ਜੀਵ ਕੋਟਿ = ਕਰੋੜਾਂ ਜਨਮਾਂ ਵਿਚ ਕੀਤੇ ਕਰਮਾਂ ਦੇ ਅਨੁਸਾਰ ਦੂਖ = ਦੁੱਖ ਪਾਇਓ = ਪਾਉਣਾ ਕਰਿ = ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਜੀਵਾਂ ਨੂੰ ਗੁਰਿ = ਸਤਿਗੁਰਾਂ ਨੇ ਨਾਮ ਦ੍ਰਿੜਾਇਓ = ਦ੍ਰਿੜ੍ਹ ਕਰਵਾਇਆ, ਤਦ ਗੁਰਾਂ ਦੀ ਸ਼ਰਨ ਵਿਚ ਆਉਣ ਵਾਲੇ ਸਾਰੇ ਜੀਵ ਸੁਖੀ ਹੋ ਗਏ ॥੪॥੬॥੧੭॥

## ਕਾਨੜਾ ਮਹਲਾ ੫ ॥
## ਧਨਿ ਉਹ ਪ੍ਰੀਤਿ; ਚਰਨ ਸੰਗਿ ਲਾਗੀ ॥

ਉਹ ਪ੍ਰੀਤਿ = ਪ੍ਰੀਤੀ ਧਨਿ = ਧੰਨਤਾ ਦੇ ਯੋਗ ਹੈ ਜੋ ਪਰਮੇਸ਼ਰ ਦੇ ਚਰਨਾਂ ਸੰਗਿ = ਨਾਲ ਲਾਗੀ = ਲੱਗੀ, ਜੁੜੀ ਹੋਈ ਹੈ **ਵਾ:** ਉਹ = ਉਨ੍ਹਾਂ ਦੀ ਪ੍ਰੀਤੀ ਧੰਨ ਹੈ, ਜਿਨ੍ਹਾਂ ਦੇ ਚਿੱਤ ਦੀ ਬਿਰਤੀ ਪ੍ਰਭੂ ਚਰਨਾਂ ਦੇ ਨਾਲ ਲੱਗੀ ਹੋਈ ਹੈ।

## ਕੋਟਿ ਜਾਪ, ਤਾਪ, ਸੁਖ ਪਾਏ; ਆਇ ਮਿਲੇ ਪੂਰਨ ਬਡਭਾਗੀ ॥੧॥ਰਹਾਉ॥

ਤਦੋਂ ਕੋਟਿ = ਕਰੋੜਾਂ ਜਾਪ = ਜਪ, ਤਾਪ = ਤਪ ਆਦਿਕਾਂ ਦੇ ਸੁਖ ਪਾਏ = ਪ੍ਰਾਪਤ ਹੋ ਜਾਂਦੇ ਹਨ, ਜਦੋਂ ਬਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖਾਂ ਨੂੰ ਇਸ ਮਨੁੱਖਾ ਜਨਮ ਵਿਚ ਪੂਰਨ = ਵਿਆਪਕ ਪਰਮੇਸ਼ਰ ਜੀ ਆਇ = ਆ ਕੇ ਮਿਲੇ = ਮਿਲਦੇ ਹਨ ॥੧॥ਰਹਾਉ॥

## ਮੋਹਿ ਅਨਾਥੁ, ਦਾਸੁ ਜਨੁ ਤੇਰਾ; ਅਵਰ ਓਟ ਸਗਲੀ, ਮੋਹਿ ਤਿਆਗੀ ॥

ਹੇ ਪਰਮੇਸ਼ਰ! ਮੋਹਿ = ਮੈਂ ਅਨਾਥੁ = ਯਤੀਮ, ਗ਼ਰੀਬ ਹਾਂ, ਤੇਰਾ = ਆਪ ਜੀ ਦਾ ਦਾਸੁ = ਸੇਵਕ ਜਨ ਹਾਂ **ਵਾ:** ਆਪ ਜੀ ਦੇ ਪਿਆਰੇ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਤੇਰਾ ਸੇਵਕ ਹਾਂ, ਅਵਰ = ਹੋਰ ਸਗਲੀ = ਸਾਰੀ ਓਟ = ਟੇਕ ਮੋਹਿ = ਮੈਂ ਤਿਆਗੀ = ਛੱਡ ਦਿੱਤੀ ਹੈ।

## ਭੋਰ, ਭਰਮ ਕਾਟੇ, ਪ੍ਰਭ ਸਿਮਰਤ; ਗਿਆਨ ਅੰਜਨ ਮਿਲਿ ਸੋਵਤ ਜਾਗੀ ॥੧॥

ਹੇ ਪ੍ਰਭੂ ਪਰਮੇਸ਼ਰ! ਮੇਰੇ ਭੋਰ = ਭੋਲੇ ਦੇ ਤੂੰ ਆਪਣੇ ਸਿਮਰਤ = ਸਿਮਰਨ ਨਾਲ ਪੰਜ ਪ੍ਰਕਾਰ ਦੇ ਭਰਮ ਕਾਟੇ = ਕੱਟ ਦਿੱਤੇ ਹਨ **ਵਾ:** ਤੇਰੇ ਨਾਮ ਸਿਮਰਤ = ਸਿਮਰਨ ਦੇ ਪ੍ਰਤਾਪ ਨਾਲ ਗਿਆਨ ਰੂਪੀ ਭੋਰ = ਸਵੇਰਾ ਹੋ ਗਿਆ ਹੈ ਤੇ ਭਰਮ ਕਾਟੇ = ਕੱਟੇ ਗਏ ਹਨ **ਵਾ:** ਭੋਰ = ਰੰਚਕ ਮਾਤਰ ਆਪਣਾ ਨਾਮ ਸਿਮਰਨ ਦੇ ਕੇ

ਭਰਮ ਕੱਟ ਦਿੱਤੇ ਹਨ ਅਤੇ ਮਨ ਬੁੱਧ ਰੂਪ ਨੇਤਰਾਂ ਵਿਚ ਗਿਆਨ ਰੂਪੀ ਅੰਜਨ = ਸੁਰਮੇ ਦੇ ਮਿਲਿ = ਮਿਲਣੇ ਭਾਵ ਪੈਣੇ ਕਰਕੇ ਅਵਿੱਦਿਆ ਰੂਪੀ ਨਿੰਦਰਾ ਵਿਚ ਸੋਵਤ = ਸੁੱਤੀ ਹੋਈ ਬਿਰਤੀ ਗਿਆਨ ਅਵਸਥਾ ਵਿਚ ਜਾਗੀ = ਜਾਗ ਪਈ ਹੈ ॥੧॥

## ਤੂ ਅਥਾਹੁ ਅਤਿ ਬਡੋ ਸੁਆਮੀ; ਕ੍ਰਿਪਾ ਸਿੰਧੁ, ਪੂਰਨ ਰਤਨਾਗੀ ॥

ਹੇ ਪਰਮੇਸ਼ਰ ! ਤੂੰ ਅਥਾਹੁ = ਅਗਾਧ ਹੈਂ ਅਤਿ = ਅਤਿਅੰਤ ਬਡੋ = ਵੱਡਾ ਤੇ ਸਰਬ ਦਾ ਸੁਆਮੀ = ਮਾਲਕ ਹੈਂ, ਕ੍ਰਿਪਾ = ਦਇਆ ਦਾ ਸਿੰਧੁ = ਸਮੁੰਦ੍ਰ ਹੈਂ, ਸਭ ਥਾਵਾਂ ਵਿਚ ਪੂਰਨ = ਵਿਆਪਕ ਹੈਂ ਤੇ ਸ਼ੁਭ ਗੁਣਾਂ ਰੂਪੀ ਰਤਨਾਗੀ = ਰਤਨਾਂ ਦੀ ਖਾਣੀ ਹੈਂ।

## ਨਾਨਕੁ ਜਾਚਕੁ, ਹਰਿ ਹਰਿ ਨਾਮੁ ਮਾਂਗੈ;
## ਮਸਤਕੁ ਆਨਿ ਧਰਿਓ, ਪ੍ਰਭ ਪਾਗੀ ॥੨॥੭॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਜਾਚਕੁ = ਭਿਖਾਰੀ ਬਣ ਕੇ ਤੇਰੇ ਹਰਿ ਹਰਿ ਨਾਮ ਨੂੰ ਮਾਂਗੈ = ਮੰਗਦਾ ਹਾਂ, ਇਸ ਲਈ ਹੇ ਪ੍ਰਭ = ਪਰਮੇਸ਼ਰ ! ਮੈਂ ਤੇਰੇ ਪਾਗੀ = ਚਰਨਾਂ ਉੱਤੇ ਆਪਣਾ ਮਸਤਕੁ = ਮੱਥਾ ਆਨਿ = ਲਿਆ ਕੇ ਧਰਿਓ = ਧਰਿਆ, ਰੱਖਿਆ ਹੈ ॥੨॥੭॥੧੮॥

## ਕਾਨੜਾ ਮਹਲਾ ੫ ॥
## ਕੁਚਿਲ ਕਠੋਰ; ਕਪਟ ਕਾਮੀ ॥
## ਜਿਉ ਜਾਨਹਿ; ਤਿਉ ਤਾਰਿ ਸੁਆਮੀ ॥੧॥ਰਹਾਉ॥

ਹੇ ਪਰਮੇਸ਼ਰ ! ਅਸੀਂ ਜੀਵ ਕੁਚਿਲ = ਖੋਟੀਆਂ ਚਾਲਾਂ ਚੱਲਣ ਵਾਲੇ ਹਾਂ **ਵਾ:** ਬਦਚਲਣ ਹਾਂ **ਵਾ:** ਸਰੀਰ ਕਰਕੇ ਕੁਚਿਲ = ਅਪਵਿੱਤਰ, ਬਾਣੀ ਕਰਕੇ ਕਠੋਰ = ਸਖ਼ਤ ਬਚਨ ਬੋਲਣ ਵਾਲੇ ਹਾਂ ਤੇ ਮਨ ਕਰਕੇ ਕਪਟ = ਛਲ ਕਰਨ ਵਾਲੇ ਤੇ ਕਾਮੀ = ਕਾਮ ਵਾਸ਼ਨਾ ਦੇ ਅਧੀਨ ਹਾਂ।

ਇਸ ਲਈ ਹੇ ਸੁਆਮੀ = ਮਾਲਕ ਪਰਮੇਸ਼ਰ ! ਜਿਉ = ਜਿਵੇਂ ਤੂੰ ਠੀਕ ਜਾਨਹਿ = ਸਮਝਣਾ ਕਰੇਂ, ਤਿਉ = ਤਿਵੇਂ ਸਾਨੂੰ ਤਾਰ ਲੈਣਾ ਕਰੋ ॥੧॥ਰਹਾਉ॥

## ਤੂ ਸਮਰਥੁ ਸਰਨਿ ਜੋਗੁ ਤੂ; ਰਾਖਹਿ ਅਪਨੀ ਕਲ ਧਾਰਿ ॥੧॥

ਹੇ ਪਰਮੇਸ਼ਰ ! ਤੂੰ ਸਮਰਥੁ = ਸਰਬ ਸ਼ਕਤੀਵਾਨ ਹੈਂ, ਤੂੰ ਸਰਨਿ = ਓਟ ਵਿਚ ਆਇਆਂ ਨੂੰ ਰੱਖਣੇ ਦੇ ਜੋਗੁ = ਲਾਇਕ ਹੈਂ **ਵਾ:** ਓਟ ਵਿਚ ਆਏ ਪੁਰਖ ਦੀ ਤੂੰ ਆਪਣੇ ਸਰੂਪ ਵਿਚ ਚਿਤ ਦੀ ਬਿਰਤੀ ਨੂੰ ਜੋਗੁ = ਜੋੜ ਦੇਣ ਵਾਲਾ ਹੈਂ ਅਤੇ ਤੂੰ ਅਪਨੀ = ਆਪ ਦੀ ਕਲ = ਸ਼ਕਤੀ ਧਾਰਿ = ਧਾਰਨ ਕਰ ਕੇ ਅਸਾਂ ਜੀਵਾਂ ਨੂੰ ਰਾਖਹਿ = ਰੱਖ ਲੈਂਦਾ ਹੈਂ **ਵਾ:** ਆਪਦੀ ਨਾਮ ਰੂਪੀ ਕਲਾ ਬਖ਼ਸ਼ ਕੇ ਰੱਖ ਲੈਂਦਾ ਹੈਂ ॥੧॥

## ਜਾਪ ਤਾਪ ਨੇਮ ਸੁਚਿ ਸੰਜਮ; ਨਾਹੀ, ਇਨ ਬਿਧੇ ਛੁਟਕਾਰ ॥

ਹੇ ਪਰਮੇਸ਼ਰ ! ਕਿਸੇ ਦੇਵੀ ਦੇਵਤੇ ਦੇ ਮੰਤਰ ਦਾ ਜਾਪ = ਜਪ ਕਰਨਾ, ਸਰੀਰ ਨੂੰ ਕਸ਼ਟ ਦੇ ਕਰਕੇ ਤਾਪ = ਤਪ ਕਰਨਾ, ਯਮ ਨੇਮ ਆਦਿ ਜੋਗ ਦੇ ਸਾਧਨ ਕਰਨੇ ਜਾਂ ਨੇਮ = ਨਿਯਮ ਕਰ ਲੈਣਾ ਕਿ ਮੈਂ ਪੈਰਾਂ ਵਿਚ ਜੁੱਤੀ ਨਹੀਂ ਪਾਉਣੀ, ਤਨ 'ਤੇ ਬਸਤਰ ਨਹੀਂ ਪਹਿਨਣੇ, ਸਿਰ ਉੱਤੇ ਪੱਗ ਨਹੀਂ ਬੰਨ੍ਹਣੀ ਆਦਿ, ਦਿਖਾਵੇ

ਮਾਤਰ ਸੁਚਿ = ਸੁੱਚਮਤਾਈ ਰੱਖਣੀ ਅਤੇ ਦਿਖਾਵੇ ਮਾਤਰ ਸੰਜਮ = ਇੰਦਰੀਆਂ ਦਾ ਦਮਨ ਕਰ ਕੇ ਰੱਖਣਾ ਆਦਿ ਇਨ = ਇਨ੍ਹਾਂ ਬਿਧੇ = ਵਿਧੀਆਂ ਦੇ ਕਰਨ ਨਾਲ ਛੁਟਕਾਰ = ਮੁਕਤੀ ਨਾਹੀ = ਨਹੀਂ ਹੁੰਦੀ, ਸਗੋਂ ਹੰਕਾਰ ਹੀ ਵਧਦਾ ਹੈ।

## ਗਰਤ ਘੋਰ ਅੰਧ ਤੇ ਕਾਢਹੁ; ਪ੍ਰਭ, ਨਾਨਕ ਨਦਰਿ ਨਿਹਾਰਿ ॥੨॥੮॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ! ਆਪਣੀ ਮੇਹਰ ਭਰੀ ਨਦਰਿ = ਦ੍ਰਿਸ਼ਟੀ ਨਾਲ ਮੇਰੇ ਵੱਲ ਨਿਹਾਰ = ਦੇਖ ਕੇ ਮੈਨੂੰ ਸੰਸਾਰ ਰੂਪੀ ਘੋਰ = ਭਿਆਨਕ ਅੰਧ = ਹਨੇਰੇ ਦੇ ਗਰਤ = ਟੋਏ ਤੋਂ ਕਾਢਹੁ = ਕੱਢ ਲੈਣਾ ਕਰੋ **ਵਾ:** ਭਿਆਨਕ ਅਗਿਆਨ ਰੂਪੀ ਹਨੇਰੇ ਵਾਲੇ ਸੰਸਾਰ ਰੂਪੀ ਖਾਤੇ ਤੋਂ ਕੱਢ ਲੈਣਾ ਕਰੋ **ਵਾ:** ਭਿਆਨਕ ਹਨੇਰੇ ਵਾਲੇ ਮਾਤਾ ਦੇ ਗਰਭ ਭਾਵ ਜੂਨਾਂ ਰੂਪੀ **ਵਾ:** ਵਿਸ਼ਿਆਂ ਰੂਪੀ ਟੋਏ ਤੋਂ ਕੱਢ ਲੈਣਾ ਕਰੋ ॥੨॥੮॥੧੯॥

## ਕਾਨੜਾ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਰਾਗ ਕਾਨੜਾ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੪ = ਚੌਥੇ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਾਰਾਇਨ ਨਰਪਤਿ; ਨਮਸਕਾਰੈ ॥

ਜੋ ਨਰਪਤਿ = ਨਰਾਂ ਦੇ ਪਤੀ ਨਾਰਾਇਨ = ਪਰਮੇਸ਼ਰ ਨੂੰ ਨਮਸਕਾਰੈ = ਬੰਦਨਾ ਕਰਦੇ ਹਨ **ਵਾ:** ਜਿਸ ਵਿਚ (ਨਾ + ਰਾਇਨ) ਅਵਿੱਦਿਆ ਰੂਪੀ ਰਾਇਨ = ਰਾਤ ਨਾ = ਨਹੀਂ ਹੈ, **ਵਾ:** (ਨ+ਅਰ+ਆਇਨ) ਜਿਸ ਵਿਚ ਕਾਮ ਕ੍ਰੋਧ ਰੂਪੀ ਅਰ = ਦੁਸ਼ਮਨਾਂ ਦਾ ਆਇਨ = ਘਰ ਨ = ਨਹੀਂ ਹੈ **ਵਾ:** ਜੋ ਨਾਰ = ਪਾਣੀ ਆਦਿ ਪੰਜਾਂ ਤੱਤਾਂ ਦਾ ਆਸਰਾ ਰੂਪ ਹੈ ਜੋ ਉਸ ਨਰਾਂ ਦੇ ਪਤੀ ਪਰਮੇਸ਼ਰ ਨੂੰ ਨਮਸਕਾਰ ਕਰਦੇ ਹਨ।

## ਐਸੇ ਗੁਰ ਕਉ ਬਲਿ ਬਲਿ ਜਾਈਐ; ਆਪਿ ਮੁਕਤੁ ਮੋਹਿ ਤਾਰੈ ॥੧॥ਰਹਾਉ॥

ਐਸੇ = ਅਜਿਹੇ ਗੁਰ = ਸਤਿਗੁਰਾਂ ਕਉ = ਦੇ ਉਪਰੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਈਐ = ਜਾਣਾ ਕਰੀਏ, ਜੋ ਆਪ ਮੁਕਤ ਹਨ ਅਤੇ ਮੋਹਿ = ਮੈਨੂੰ ਸੰਸਾਰ-ਸਮੁੰਦ੍ਰ ਤੋਂ ਤਾਰੈ = ਤਾਰਨ ਦੀ ਸਮਰੱਥਾ ਰੱਖਦੇ ਹਨ **ਵਾ:** ਮੋਹ ਆਦਿ ਤੋਂ ਤਾਰਨ ਵਾਲੇ ਹਨ ॥੧॥ਰਹਾਉ॥

## ਕਵਨ ਕਵਨ, ਕਵਨ ਗੁਨ ਕਹੀਐ; ਅੰਤੁ ਨਹੀ ਕਛੁ ਪਾਰੈ ॥

ਹੇ ਪਰਮੇਸ਼ਰ! ਤੇਰੇ ਕਵਨ = ਕਿਹੜੇ ਭੂਤਕਾਲ ਦੇ, ਕਵਨ = ਕਿਹੜੇ ਵਰਤਮਾਨ ਸਮੇਂ ਦੇ ਅਤੇ ਕਵਨ = ਕਿਹੜੇ ਭਵਿੱਖਤ ਕਾਲ ਦੇ ਗੁਣਾਂ ਕਹੀਐ = ਕਥਨ ਕਰਨਾ ਕਰੀਏ **ਵਾ:** ਮਨ, ਬਾਣੀ, ਸਰੀਰ ਦੁਆਰਾ ਤੇਰੇ ਕਿਹੜੇ ਕਿਹੜੇ ਗੁਣ ਕਥਨ ਕਰੀਏ **ਵਾ:** ਕਵਨ = ਕਿਸ ਵਜ੍ਹਾ ਨਾਲ ਕਵਨ ਕਵਨ = ਕਿਹੜੇ ਕਿਹੜੇ ਗੁਣ ਕਥਨ ਕਰੀਏ **ਵਾ:** ਮੈਂ ਕਵਨ = ਕੌਣ ਹਾਂ ਜੋ ਕਵਨ = ਕਿਸੇ ਤਰ੍ਹਾਂ ਕਰਕੇ ਤੇਰੇ ਕਵਨ = ਕਿਸੇ ਵੀ ਗੁਣ ਨੂੰ ਕਹੀਐ = ਕਹਿ ਸਕਾਂ ਭਾਵ ਨਹੀਂ ਕਹਿ ਸਕਦਾ ਕਿਉਂਕਿ ਤੇਰੇ ਗੁਣਾਂ ਦੇ ਪਾਰੈ = ਪਾਰਾਵਾਰ ਦਾ ਕਛੁ = ਕੁਝ ਵੀ ਅੰਤੁ = ਅਖ਼ੀਰ ਨਹੀਂ ਹੈ **ਵਾ:** ਕੁਝ ਵੀ ਅੰਤ ਨਹੀਂ ਪਾਰੈ = ਪਾਇਆ ਜਾਂਦਾ।

## ਲਾਖ ਲਾਖ, ਲਾਖ ਕਈ ਕੋਰੈ; ਕੋ ਹੈ ਐਸੋ ਬੀਚਾਰੈ ॥੧॥

ਲਾਖ = ਲੱਖਾਂ ਹੀ ਪਿੱਛੇ, ਲਾਖ = ਲੱਖਾਂ ਹੀ ਹੁਣ ਤੇ ਕਈ ਲਾਖ = ਲੱਖਾਂ ਤੇ ਕੋਰੈ = ਕਰੋੜਾਂ ਅੱਗੇ ਨੂੰ ਤੇਰੇ ਗੁਣ ਗਾਉਣਗੇ, ਪਰੰਤੂ ਕੋ = ਕੋਈ ਐਸੋ = ਅਜਿਹਾ ਹੈ ਜੋ ਤੇਰੇ ਗੁਣਾਂ ਦੀ ਬੀਚਾਰੈ = ਵੀਚਾਰ ਕਰ ਸਕੇ **ਵਾ:** ਤੇਰੇ ਗੁਣਾਂ ਦਾ ਬੀਚਾਰੈ = ਨਿਰਣਾ ਕਰ ਸਕੇ।

**ਅਥਵਾ** ਤੇਰੇ ਲਾਖ = ਲਖ ਸਰੂਪ ਨੂੰ ਲਾਖ = ਲਖਣ ਵਾਸਤੇ ਕਈ ਲਾਖ = ਲੱਖਾਂ ਕਰੋੜਾਂ ਸਾਧਨਾਂ ਦੁਆਰਾ ਯਤਨ ਕਰਦੇ ਹਨ ਪਰੰਤੂ ਅਜਿਹਾ ਕੋਈ ਹੈ ਜੋ ਸ਼ਕਤੀ ਬਿਰਤੀ ਕਰਕੇ ਤੇਰੇ ਸਰੂਪ ਨੂੰ ਬੀਚਾਰ ਸਕੇ ਭਾਵ ਕੋਈ ਨਹੀਂ ਹੈ॥੧॥

[ਅੰਗ ੧੩੦੨]

## ਬਿਸਮ ਬਿਸਮ, ਬਿਸਮ ਹੀ ਭਈ ਹੈ; ਲਾਲ ਗੁਲਾਲ ਰੰਗਾਰੈ ॥

ਹੇ ਲਾਲ = ਪਿਆਰੇ ਪਰਮੇਸ਼ਰ ! ਤੂੰ ਗੁਲਾਲ = ਚੁਹਚੁਹੇ ਭਾਵ ਗਾੜ੍ਹੇ ਰੰਗਾਰੈ = ਪ੍ਰੇਮ ਰੂਪ ਰੰਗ ਵਾਲਾ ਹੈਂ **ਵਾ:** ਤੂੰ ਪ੍ਰੇਮ ਰੂਪੀ (ਰੰਗ+ਆਰੈ) ਰੰਗ ਦਾ ਆਰੈ = ਘਰ ਹੈਂ, ਇਸੇ ਕਰਕੇ ਮੇਰੇ ਚਿੱਤ ਦੀ ਬਿਰਤੀ ਤੇਰੇ ਦੀਦਾਰ ਵੇਖ ਕੇ ਬਿਸਮ = ਅਸਚਰਜ ਹੀ ਭਈ = ਹੋ ਗਈ ਹੈ, ਬਿਸਮ = ਅਸਚਰਜ ਹੀ ਹੋ ਗਈ ਹੈ, ਬਿਸਮ = ਅਸਚਰਜ ਹੀ ਹੋ ਗਈ ਹੈ।

**ਅਥਵਾ** ਹੇ ਪਰਮੇਸ਼ਰ ! ਲਾਲ ਦੀ ਨਿਆਈਂ ਸਰਵਣ ਕਰ ਕੇ ਗੁਲਾਲ ਦੀ ਨਿਆਈਂ ਮੰਨਣ ਕਰਕੇ, ਰੰਗਾਰੈ ਦੀ ਨਿਆਈਂ ਨਿਧਿਆਸਣ ਕਰਕੇ ਅਤੇ ਤੇਰੇ ਬਿਸਮ = ਅਸਚਰਜ ਸਰੂਪ ਨੂੰ ਵੇਖ ਕੇ ਮੇਰੇ ਚਿੱਤ ਦੀ ਬਿਰਤੀ ਬਿਸਮ = ਅਸਚਰਜ ਤੋਂ ਬਿਸਮ = ਅਸਚਰਜ ਹੀ ਹੋ ਗਈ ਹੈ।

**ਅਥਵਾ** ਹੇ ਪਰਮੇਸ਼ਰ ! ਜੋ ਦੁਨੀਆਂ ਦੇ ਪਦਾਰਥਾਂ ਦੀ ਲਾਲ = ਲਾਲਸਾ ਸੀ, ਜੋ ਵੇਦਾਂ ਸ਼ਾਸਤ੍ਰਾਂ ਦੁਆਰਾ ਗੁਲਾਲ ਭਾਵ ਸਵਰਗ ਦੇ ਦਿਬ ਭੋਗਾਂ ਦੀ ਲਾਲਸਾ ਸੀ ਤੇ ਰੰਗਾਰੈ ਭਾਵ ਬ੍ਰਹਮ ਲੋਕ ਦੇ ਸੁੱਖਾਂ ਦੀ ਇੱਛਾ ਸੀ, ਇਨ੍ਹਾਂ ਸਾਰਿਆਂ ਸੁੱਖਾਂ ਨੂੰ ਮਿਥਿਆ ਨਿਸਚੇ ਕਰਕੇ ਤੇ ਤੇਰੇ ਅਸਚਰਜ ਸਰੂਪ ਨੂੰ ਜਾਣ ਕੇ ਮੇਰੇ ਚਿੱਤ ਦੀ ਬਿਰਤੀ ਅਸਚਰਜ ਤੋਂ ਅਸਚਰਜ ਹੋ ਗਈ ਹੈ **ਵਾ:** ਬਿਸਮ = ਵਿਸ਼ਿਆਂ ਵੱਲੋਂ ਬਿਸਮ = ਰੁਕ ਕੇ ਬਿਸਮ = ਵਿਸਮਾਦ ਹੀ ਹੋ ਗਈ ਹੈ।

**ਅਥਵਾ** ਜਦ ਚਿੱਤ ਦੀ ਬਿਰਤੀ ਬਿਸਮ = ਵਿਸ਼ਿਆਂ ਵੱਲੋਂ ਬਿਸਮ = ਰਹਿਤ ਹੋਈ, ਤਦ ਹੇ ਲਾਲ = ਪਿਆਰੇ ਪਰਮੇਸ਼ਰ ! ਤੇਰੇ ਗਿਆਨ ਰੂਪੀ ਗੁਲਾਲ = ਗਾੜ੍ਹੇ ਰੰਗ ਨਾਲ ਚਿੱਤ ਦੀ ਬਿਰਤੀ ਬਿਸਮ = ਵਿਸਮਾਦ ਹੀ ਹੋ ਗਈ ਹੈ।

## ਕਹੁ ਨਾਨਕ, ਸੰਤਨ ਰਸੁ ਆਈ ਹੈ;
## ਜਿਉ ਚਾਖਿ ਗੂੰਗਾ ਮੁਸਕਾਰੈ ॥੨॥੧॥੨੦॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੇਰੇ ਸੰਤਨ = ਮਹਾਤਮਾ ਜਨਾਂ ਨੂੰ ਇਉਂ ਆਤਮਿਕ ਰਸ ਦੀ ਪ੍ਰਾਪਤੀ ਆਈ = ਆਉਂਦੀ ਹੈ, ਜਿਉ = ਜਿਵੇਂ ਗੂੰਗਾ = ਜ਼ਬਾਨ ਤੋਂ ਹੀਣਾ ਪੁਰਖ ਮਿੱਠਾ ਪਦਾਰਥ ਚਾਖਿ = ਚੱਖ ਕੇ ਮੁਸਕਾਰੈ = ਮੁਸਕਰਾਉਂਦਾ ਹੈ ਅਰਥਾਤ ਉਸ ਦੇ ਚਿਹਰੇ ਦੀ ਮੁਸਕਰਾਹਟ ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਨੂੰ ਬਹੁਤ ਸੁਆਦ ਆਇਆ ਹੈ। ਇਸੇ ਪ੍ਰਕਾਰ ਮਹਾਤਮਾ ਜਨਾਂ ਵਿਚ ਬੇਫ਼ਿਕਰੀ, ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਨਵਿਰਤੀ, ਹੰਗਤਾ ਤੋਂ ਰਹਿਤ ਤੇ ਚਿੱਤ ਵਿਚ ਨਿਮਰਤਾ ਆਦਿ ਗੁਣ ਗੂੰਗੇ ਦੀ ਮੁਸਕਰਾਹਟ ਵਤ ਹਨ॥੨॥੧॥੨੦॥

## ਕਾਨੜਾ ਮਹਲਾ ੫ ॥

## ਨ ਜਾਨੀ ਸੰਤਨ; ਪ੍ਰਭ ਬਿਨੁ ਆਨ ॥

ਪ੍ਰਭ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਆਨ = ਹੋਰ ਕਿਸੇ ਦੀ ਵੀ ਸੰਤਨ = ਮਹਾਤਮਾ ਜਨਾਂ ਨੇ ਸ਼ਰਨ ਲੈਣੀ ਨ = ਨਹੀਂ ਜਾਨੀ = ਜਾਣੀ **ਵਾ:** ਮਹਾਤਮਾ ਜਨਾਂ ਨੇ ਇਕ ਪਰਮੇਸ਼ਰ ਨੂੰ ਹੀ ਸਾਰਿਆਂ ਥਾਵਾਂ ਵਿਚ ਵਿਆਪਕ ਵੇਖਣਾ ਕੀਤਾ ਹੈ। ਪਰਮੇਸ਼ਰ ਤੋਂ ਬਗ਼ੈਰ ਮਹਾਤਮਾ ਜਨਾਂ ਨੇ ਆਨ = ਦਵੈਤ ਨੂੰ ਨਹੀਂ ਜਾਣਿਆ **ਵਾ:** ਕਿਸੇ ਹੋਰ ਨੇ ਪ੍ਰਭੂ ਦੀ ਭਗਤੀ **ਵਾ:** ਪ੍ਰਭੂ-ਪ੍ਰਾਪਤੀ ਨੂੰ ਸੰਤਾਂ ਦੀ ਸੰਗਤ ਤੋਂ ਬਗ਼ੈਰ ਨਹੀਂ ਜਾਣਿਆ।

## ਊਚ ਨੀਚ, ਸਭ ਪੇਖਿ ਸਮਾਨੋ; ਮੁਖਿ ਬਕਨੋ ਮਨਿ ਮਾਨ ॥੧॥ਰਹਾਉ॥

ਮਹਾਤਮਾ ਜਨਾਂ ਦੀ ਐਸੀ ਦਿੱਬ ਦ੍ਰਿਸ਼ਟੀ ਹੁੰਦੀ ਹੈ ਕਿ ਉਹ ਊਚ = ਉੱਚੇ ਬ੍ਰਹਮ ਲੋਕ, ਨੀਚ = ਨੀਵੇਂ ਪਾਤਾਲ ਲੋਕ, ਸਮਾਨੋ = ਦਰਮਿਆਨੇ ਮਾਤ ਲੋਕ ਆਦਿ ਸਭ = ਸਾਰਿਆਂ ਵਿਚ ਵਾਹਿਗੁਰੂ ਨੂੰ ਸਮਾਇਆ ਹੋਇਆ ਪੇਖਿ = ਵੇਖਦੇ ਹਨ **ਵਾ:** ਉੱਚੇ ਆਕਾਸ਼ ਵਤ ਉੱਚੀ ਜਾਤੀ ਵਾਲੇ, ਨੀਚ = ਨੀਵੇਂ ਪਤਾਲ ਵਤ ਨੀਚ ਜਾਤੀ ਵਾਲੇ **ਵਾ:** ਉੱਚੇ ਤਤਬੇਤੇ, ਨੀਵੇਂ ਅਧਮ ਆਦਿ **ਵਾ:** ਉੱਚੇ ਤੁਰੀਆ ਅਤੀਤ ਅਵਸਥਾ ਵਾਲੇ, ਨੀਚ = ਨੀਵੇਂ ਭਾਵ ਨਿਮਰਤਾ ਵਾਲੇ ਪੁਰਖ **ਵਾ:** ਉੱਚੇ ਦੇਵਤੇ ਤੇ ਨੀਵੇਂ ਦੈਂਤ ਆਦਿ ਸਾਰਿਆਂ ਵਿਚ ਵਾਹਿਗੁਰੂ ਨੂੰ ਸਮਾਇਆ ਹੋਇਆ ਵੇਖਦੇ ਹਨ ਅਤੇ ਆਪਣੇ ਮੁਖਿ = ਮੂੰਹੋਂ ਹਰ ਵਕਤ ਪਰਮੇਸ਼ਰ ਦੇ ਜੱਸ ਨੂੰ ਬਕਨੋ = ਉਚਾਰਦੇ ਰਹਿੰਦੇ ਹਨ ਅਤੇ ਮਨ ਕਰਕੇ ਮਾਨ = ਮੰਨਣ ਕਰਦੇ ਹਨ ॥੧॥ਰਹਾਉ॥

## ਘਟਿ ਘਟਿ ਪੂਰਿ ਰਹੇ ਸੁਖ ਸਾਗਰ; ਭੈ ਭੰਜਨ ਮੇਰੇ ਪ੍ਰਾਨ ॥

ਜੋ ਮੇਰੇ = ਸਾਡੇ ਪ੍ਰਾਨ = ਸੁਆਸ ਰੂਪ, ਜੰਮਣ ਮਰਣ ਦੇ ਭੈ = ਡਰ ਨੂੰ ਭੰਜਨ = ਭੰਨਣ ਵਾਲੇ ਪਰਮੇਸ਼ਰ ਜੀ ਹਨ, ਉਹ ਸੁੱਖਾਂ ਦੇ ਸਾਗਰ = ਸਮੁੰਦਰ ਪਰਮੇਸ਼ਰ ਜੀ ਸਾਰਿਆਂ ਘਟਿ ਘਟਿ = ਘਟਾਂ ਘਟਾਂ ਵਿਚ ਪੂਰਿ = ਪੂਰਨ (ਵਿਆਪਕ) ਹੋ ਰਹੇ ਹਨ।

## ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ; ਮੰਤ੍ਰੁ ਦੀਓ ਗੁਰ ਕਾਨ ॥੧॥

ਜਦ ਗੁਰ = ਸਤਿਗੁਰਾਂ ਨੇ ਸਾਡੇ ਸ਼ਰਧਾ ਤੇ ਵਿਸ਼ਵਾਸ ਰੂਪੀ ਕਾਨ = ਕੰਨਾਂ ਵਿਚ ਨਾਮ ਬਾਣੀ ਦਾ ਮੰਤ੍ਰੁ = ਮੰਤਰ ਦੀਓ = ਦੇਣਾ ਕੀਤਾ, ਤਦ ਮਨਹਿ = ਚਿੱਤ ਦੇ ਵਿਚ ਗਿਆਨ ਦਾ ਪ੍ਰਗਾਸ = ਪ੍ਰਕਾਸ਼ ਭਇਓ = ਹੋ ਗਿਆ ਤੇ ਭਰਮ ਨਾਸਿਓ = ਨਾਸ਼ ਹੋ ਗਿਆ ॥੧॥

## ਕਰਤ ਰਹੇ ਕ੍ਰਤਗ੍ਯ ਕਰੁਣਾਮੈ; ਅੰਤਰਜਾਮੀ ਗ੍ਯਾਨ ॥

('ਕਰਤੱਗਅ', 'ਕਰੁਣਾ ਮੈ', 'ਗਿਆਨ' ਉਚਾਰਣ ਹੈ)

ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ, ਗਿਆਨ ਸਰੂਪ, ਕ੍ਰਤਗ੍ਯ = ਕਰਤੱਬਾਂ ਦੇ ਗਿਆਤੇ ਅਤੇ ਕਰੁਣਾਮੈ = ਕ੍ਰਿਪਾਲੂ ਸਰੂਪ ਪਰਮੇਸ਼ਰ ਦੇ ਗਿਆਨ ਦੀਆਂ ਗੱਲਾਂ ਨੂੰ ਅਸੀਂ ਹਰ ਵਕਤ ਕਥਨ ਕਰਤ = ਕਰਦੇ ਰਹੇ = ਰਹਿੰਦੇ ਹਾਂ **ਵਾ:** ਜਦੋਂ ਦਾ ਅਸੀਂ ਕ੍ਰਤਗ੍ਯ = ਕਿਰਤਾਂ ਦੇ ਗਿਆਤੇ ਕਰੁਣਾਮੈ = ਕ੍ਰਿਪਾਲੂ ਸਰੂਪ ਪਰਮੇਸ਼ਰ ਨੂੰ ਜਾਣ ਲਿਆ, ਤਦੋਂ ਦੇ ਅਸੀਂ ਬਿਧ ਨਿਖੇਧ ਕਰਮਾਂ ਦੇ ਕਰਨ ਵੱਲੋਂ ਰਹੇ = ਰਹਿ ਗਏ ਹਾਂ, ਕਿਉਂਕਿ ਅਸੀਂ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪਰਮੇਸ਼ਰ ਦਾ ਗਿਆਨ ਗੁਰਾਂ ਦੁਆਰਾ ਪ੍ਰਾਪਤ ਕਰ ਲਿਆ ਹੈ।

**ਅਥਵਾ** ਜਦ ਅਸੀਂ ਅੰਤਰਜਾਮੀ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਬ੍ਰਹਮ ਗਿਆਨ ਪ੍ਰਾਪਤ ਕਰ ਲਿਆ

ਹੈ, ਤਦ ਕ੍ਰਿਪਾਲੂ ਸਰੂਪ ਪਰਮੇਸ਼ਰ ਨੇ ਅਸੀਂ ਕ੍ਰਤਗ੍ = ਕ੍ਰਿਤ (ਨਿਹਾਲ) ਕਰ ਦਿੱਤੇ, ਇਸੇ ਕਰਕੇ ਅਸੀਂ ਹੰਗਤਾ ਦੇ ਸਹਿਤ ਕਰਮਾਂ ਦੇ ਕਰਨ ਵੱਲੋਂ ਰਹਿ ਗਏ ਹਾਂ।

## ਆਠ ਪਹਰ ਨਾਨਕ ਜਸੁ ਗਾਵੈ; ਮਾਂਗਨ ਕਉ ਹਰਿ ਦਾਨ ॥੨॥੨॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਪਰਮੇਸ਼ਰ ਕਉ = ਦੇ ਪਾਸੋਂ ਇਹੋ ਦਾਨ ਮਾਂਗਨ = ਮੰਗਣਾ ਕਰਦੇ ਹਾਂ ਕਿ ਆਠ = ਅੱਠ ਪਹਿਰ ਵਾਹਿਗੁਰੂ ਦੇ ਜਸੁ = ਕੀਰਤਨ ਨੂੰ ਗਾਵੈ = ਗਾਉਂਦੇ ਰਹੀਏ **ਵਾ:** ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਦਾ ਦਾਨ ਮੰਗਣ ਵਾਸਤੇ ਅੱਠੇ ਪਹਰ ਵਾਹਿਗੁਰੂ ਦੇ ਜੱਸ ਨੂੰ ਗਾਉਂਦੇ ਰਹਿੰਦੇ ਹਾਂ ॥੨॥੨॥੨੧॥

## ਕਾਨੜਾ ਮਹਲਾ ੫ ॥ ਕਹਨ ਕਹਾਵਨ ਕਉ; ਕਈ ਕੇਤੈ ॥

ਆਪਣੇ ਆਪ ਕਉ = ਨੂੰ ਤਤਬੇਤੇ ਕਹਨ = ਕਹਿਣ ਵਾਲੇ ਤੇ ਚੇਲਿਆਂ ਨੂੰ ਸੀਤ ਪ੍ਰਸਾਦ ਦੇ ਕੇ ਕਹਾਵਨ = ਕਹਾਉਣ ਵਾਲੇ ਵੀ ਕਈ ਤੇ ਕੇਤੇ = ਕਿਤਨੇ ਹੀ ਹਨ **ਵਾ:** ਆਪਣੇ ਆਪ ਨੂੰ ਬਿਦੇਹ ਮੁਕਤ ਕਹਾਉਣ ਵਾਲੇ ਵੀ ਕਈ ਹਨ ਤੇ ਸੰਸਾਰ ਦੇ ਅੰਦਰ ਕਹਿਣ ਵਾਲੇ ਵੀ ਕਿਤਨੇ ਹਨ **ਵਾ:** ਕਈ ਆਪ ਪਰਮੇਸ਼ਰ ਕਉ = ਦੇ ਜੱਸ ਨੂੰ ਕਹਿੰਦੇ ਹਨ ਤੇ ਕਿਤਨੇ ਹੀ ਹੋਰਨਾਂ ਤੋਂ ਪਰਮੇਸ਼ਰ ਦਾ ਜੱਸ ਕਹਾਉਂਦੇ ਹਨ।

## ਐਸੋ ਜਨੁ, ਬਿਰਲੋ ਹੈ ਸੇਵਕੁ; ਜੋ ਤਤ ਜੋਗ ਕਉ ਬੇਤੈ ॥੧॥ਰਹਾਉ॥

ਪਰ ਅਜਿਹਾ ਭਗਤ ਜਨ, ਮਹਾਤਮਾ ਕੋਈ ਬਿਰਲੋ = ਵਿਰਲਾ ਹੀ ਹੈ, ਜਿਸ ਦੇ ਅੰਦਰ ਸੇਵਕ = ਦਾਸਾ-ਭਾਵ ਹੈ ਅਤੇ ਜੋ = ਜਿਹੜਾ ਤੱਤ ਸਰੂਪ ਵਿਚ ਜੋਗ = ਜੁੜਨੇ ਕਉ = ਦਾ ਬੇਤੈ = ਜਾਣੂ ਹੈ **ਵਾ:** ਜਿਹੜਾ ਆਪ ਵਾਹਿਗੁਰੂ ਦੇ ਸਰੂਪ ਵਿਚ ਜੁੜਿਆ ਹੋਵੇ ਤੇ ਹੋਰਨਾਂ ਨੂੰ ਸੱਚ ਸਰੂਪ ਦਾ ਬੇਤੈ = ਜਾਣੂ ਕਰਾਵੇ ਭਾਵ ਪਰਮੇਸ਼ਰ ਦੇ ਸਰੂਪ ਦਾ ਗਿਆਨ ਦੇਵੇ ॥੧॥ਰਹਾਉ॥

## ਦੂਖੁ ਨਾਹੀ, ਸਭੁ ਸੁਖੁ ਹੀ ਹੈ ਰੇ; ਏਕੈ ਏਕੀ ਨੇਤੈ ॥

ਰੇ = ਹੇ ਭਾਈ ! ਉਸ ਭਗਤ, ਮਹਾਤਮਾ ਜਨ ਦੀ ਦ੍ਰਿਸ਼ਟੀ ਵਿਚ ਕੋਈ ਵੀ ਦੂਖੁ = ਕਸ਼ਟ ਨਾਹੀ = ਨਹੀਂ ਹੈ, ਸਭੁ = ਸਾਰਾ ਸੁਖ ਹੀ ਹੈ **ਵਾ:** ਉਸ ਨੂੰ ਜੰਮਣ ਮਰਨ ਦਾ ਦੁਖੁ = ਕਸ਼ਟ ਨਾਹੀ = ਨਹੀਂ ਹੈ, ਸਭੁ = ਸਾਰਿਆਂ ਵਿਚ ਸੁਖੁ = ਅਨੰਦ ਸਰੂਪ ਬ੍ਰਹਮ ਹੀ ਪ੍ਰਤੀਤ ਹੁੰਦਾ ਹੈ, ਨੇਤੈ = ਨਿੱਤ ਰਹਿਣ ਵਾਲਾ ਏਕੈ = ਇਕ ਪਰਮੇਸ਼ਰ ਹੀ ਪਾਤਾਲ ਵਿਚ ਹੈ, ਇਕ ਪਰਮੇਸ਼ਰ ਹੀ ਸਵਰਗ ਲੋਕ ਤੇ ਮਾਤ ਲੋਕ ਵਿਚ ਹੈ **ਵਾ:** ਇੱਕੋ ਨਿਰਗੁਣ ਸਰੂਪ ਹੈ, ਇੱਕੋ ਸਰਗੁਣ ਸਰੂਪ ਹੈ **ਵਾ:** ਏਕੈ ਏਕੀ = ਇੱਕੋ ਇਕ ਪਰਮੇਸ਼ਰ ਹੀ ਸਾਰਿਆਂ ਨੂੰ ਨੇਤੈ = ਦ੍ਰਿਸ਼ਟਾ ਰੂਪ ਹੋ ਕੇ ਵੇਖਣ ਵਾਲਾ ਹੈ **ਵਾ:** ਮਹਾਤਮਾ ਜਨ ਇੱਕੋ ਇਕ ਪਰਮੇਸ਼ਰ ਨੂੰ ਹੀ ਨੇਤੈ = ਨੇਤਰਾਂ ਨਾਲ ਵੇਖਦਾ ਹੈ **ਵਾ:** ਇੱਕੋ ਇਕ ਨੇਤੈ = ਨਿਅੰਤਾ ਪਰਮੇਸ਼ਰ ਨੂੰ ਜਾਣਦਾ ਹੈ।

## ਬੁਰਾ ਨਹੀ, ਸਭੁ ਭਲਾ ਹੀ ਹੈ ਰੇ; ਹਾਰ ਨਹੀ ਸਭ ਜੇਤੈ ॥੧॥

ਰੇ = ਹੇ ਭਾਈ ! ਉਸ ਨੂੰ ਕੋਈ ਵੀ ਬੁਰਾ = ਭੈੜਾ ਪ੍ਰਤੀਤ ਨਹੀਂ ਹੁੰਦਾ, ਸਭੁ = ਹਰ ਕੋਈ ਭਲਾ = ਚੰਗਾ ਪ੍ਰਤੀਤ ਹੁੰਦਾ ਹੈ, ਉਸ ਦੀ ਕਦੇ ਵੀ ਹਾਰ ਨਹੀਂ ਹੁੰਦੀ, ਸਭ = ਸਾਰੇ ਜੇਤੈ = ਜਿੱਤ ਹੀ ਜਿੱਤ ਹੈ ॥੧॥

## ਸੋਗੁ ਨਾਹੀ ਸਦਾ ਹਰਖੀ ਹੈ ਰੇ; ਛੋਡਿ ਨਾਹੀ ਕਿਛੁ ਲੇਤੈ ॥

ਰੇ = ਹੇ ਭਾਈ ! ਉਸ ਮਹਾਤਮਾ ਜਨ ਨੂੰ ਪਦਾਰਥਾਂ ਦੇ ਵਿਜੋਗ ਕਰਕੇ ਸੋਗੁ = ਗ਼ਮ ਨਾਹੀ = ਨਹੀਂ ਹੁੰਦਾ, ਸਦਾ = ਹਮੇਸ਼ਾ ਹਰਖੀ = ਖ਼ੁਸ਼ੀ ਹੀ ਖ਼ੁਸ਼ੀ ਹੈ **ਵਾ:** ਅਨੰਦ ਹੀ ਅਨੰਦ ਹੈ, ਉਹ ਨਾਹੀ = ਨਾ ਹੀ ਕਿਛੁ = ਕੁਝ ਛੋਡਿ = ਛੱਡਦਾ ਹੈ, ਨਾ ਹੀ ਕੁਝ ਲੇਤੈ = ਲੈਂਦਾ ਹੈ, ਭਾਵ ਉਸ ਨੇ ਗ੍ਰਹਿਣ ਕਰਨ ਤੇ ਤਿਆਗਣ ਦੋਵਾਂ ਦੀ ਹੰਗਤਾ ਛੱਡ ਦਿੱਤੀ ਹੈ।

## ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ; ਕਤ ਆਵੈ, ਕਤ ਰਮਤੈ ॥੨॥੩॥੨੨॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਉਹ ਮਹਾਤਮਾ ਜਨ ਹਰਿ = ਪਰਮੇਸ਼ਰ ਦਾ ਸਿਮਰਨ ਕਰਕੇ ਹਰਿ = ਪਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ ਤੇ ਹਰਿ = ਪਰਮੇਸ਼ਰ ਆਪ ਮਹਾਤਮਾ ਜਨ ਦਾ ਰੂਪ ਹੋ ਜਾਂਦਾ ਹੈ **ਵਾ:** ਪਰਮੇਸ਼ਰ ਦਾ ਜਨ ਪਰਮੇਸ਼ਰ ਦਾ ਰੂਪ ਹੈ ਤੇ ਹਰੀ ਆਪਣੇ ਜਨ ਦਾ ਆਪ ਰੂਪ ਹੈ, ਇਸ ਲਈ ਉਸ ਨੇ ਕਤ = ਕਿਥੇ ਆਵੈ = ਆਉਣਾ ਹੈ ਅਤੇ ਕਤ = ਕਿਥੇ ਰਮਤੈ = ਜਾਣਾ ਹੈ ॥੨॥੩॥੨੨॥

## ਕਾਨੜਾ ਮਹਲਾ ੫ ॥

## ਹੀਏ ਕੋ ਪ੍ਰੀਤਮੁ; ਬਿਸਰਿ ਨ ਜਾਇ ॥

ਹੇ ਭਾਈ ! ਜੋ ਸਭਨਾਂ ਦੇ ਹੀਏ = ਹਿਰਦੇ ਕੋ = ਦਾ ਪ੍ਰੀਤਮੁ = ਪਿਆਰਾ ਪਰਮੇਸ਼ਰ ਹੈ, ਉਹ ਮੈਨੂੰ ਕਦੇ ਵੀ ਬਿਸਰਿ = ਭੁੱਲ ਨ = ਨਹੀਂ ਜਾਇ = ਜਾਣਾ ਚਾਹੀਦਾ **ਵਾ:** ਪਰਮੇਸ਼ਰ ਦੇ ਮਹਾਤਮਾ ਜਨਾਂ ਨੂੰ ਵਿਸਰ ਨਹੀਂ ਜਾਂਦਾ।

## ਤਨ ਮਨ ਗਲਤ ਭਏ ਤਿਹ ਸੰਗੇ; ਮੋਹਨੀ ਮੋਹਿ ਰਹੀ ਮੋਰੀ ਮਾਇ ॥੧॥ਰਹਾਉ॥

ਹੇ ਭਾਈ ! ਅਸੀਂ **ਵਾ:** ਮਹਾਤਮਾ ਜਨ ਤਿਹ = ਉਸ ਪਰਮੇਸ਼ਰ ਦੇ ਸੰਸੇ = ਨਾਲ ਤਨ = ਸਰੀਰ ਤੇ ਮਨ = ਚਿੱਤ ਕਰਕੇ ਗਲਤ = ਗ਼ਲਤਾਨ (ਮਸਤ) ਭਏ = ਹੋ ਰਹੇ ਹਨ ਕਿਉਂਕਿ ਮੋਰੀ = ਮੇਰੀ ਰਾਇ = ਉੱਤਮ ਸਖੀ ! ਉਨ੍ਹਾਂ ਨੂੰ ਮੋਹਨੀ = ਮੋਹਿਤ ਕਰਨ ਵਾਲੀ ਮਾਇਆ ਮੋਹਿ = ਮੋਹਿਤ ਕਰਨ ਤੋਂ ਰਹੀ = ਰਹਿ ਗਈ ਹੈ, ਭਾਵ ਉਨ੍ਹਾਂ ਮਹਾਤਮਾ ਦੀ ਬਿਰਤੀ ਮਾਇਆ ਦੇ ਮੋਹ ਵੱਲੋਂ ਰਹਿਤ ਹੋ ਗਈ ਹੈ **ਵਾ:** ਮਹਾਤਮਾ ਜਨ ਉਸ ਪਰਮੇਸ਼ਰ ਦੇ ਨਾਲ ਮਨ ਤਨ ਕਰਕੇ ਗ਼ਲਤਾਨ (ਮਸਤ) ਹੋ ਰਹੇ ਹਨ ਤੇ ਬਾਕੀ ਹੇ ਸਖੀ ! ਸਾਰੀ ਸ੍ਰਿਸ਼ਟੀ ਨੂੰ ਮਾਇਆ ਮੋਹਿਤ ਕਰ ਰਹੀ ਹੈ ॥੧॥ਰਹਾਉ॥

## ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ; ਤੇਊ ਤੇਊ ਗਹੇ ਰਹੇ ਅਟਕਾਇ ॥

ਇਸ ਮੋਹਨੀ ਮਾਇਆ ਦੇ ਮੋਹ ਤੋਂ ਬਚਣ ਵਾਸਤੇ ਜੈ ਜੈ = ਜਿਸ ਜਿਸ ਪਹਿ = ਕੋਲ ਵੀ ਹਉ = ਮੈਂ ਜਗਿਆਸੂ ਮੁਖ ਦੁਆਰਾ ਬੇਨਤੀ ਕਰਕੇ ਅਪੁਨੀ = ਆਪ ਦੀ ਬ੍ਰਿਥਾ = ਹਾਲਤ ਕਹਉ = ਕਹਿੰਦਾ ਸੀ, ਤੇਊ ਤੇਊ = ਉਹੋ ਉਹੋ ਪੁਰਖ ਹੀ ਮਾਇਆ ਦੇ ਗਹੇ = ਪਕੜੇ (ਗ੍ਰਸੇ) ਹੋਏ ਮਾਇਆ ਦੇ ਮੋਹ ਵਿਚ ਅਟਕਾਇ = ਅਟਕ, ਫਸ ਰਹੇ ਹਨ।

## ਅਨਿਕ ਭਾਂਤਿ ਕੀ ਏਕੈ ਜਾਲੀ; ਤਾ ਕੀ ਗੰਠਿ, ਨਹੀ ਛੋਰਾਇ ॥੧॥

ਸ਼ਬਦ, ਸਪਰਸ਼ ਰੂਪ, ਰਸ, ਗੰਧ ਆਦਿ ਅਨਿਕ = ਅਣਗਿਣਤ ਭਾਂਤਿ = ਤਰ੍ਹਾਂ ਕੀ = ਦੀ ਏਕੈ = ਇੱਕੋ ਮਾਇਆ ਰੂਪੀ ਜਾਲੀ = ਫਾਹੀ ਹੈ **ਵਾ:** ਇਕ ਮੋਹ ਰੂਪੀ ਫਾਹੀ ਅਨੇਕ ਤਰ੍ਹਾਂ ਦੀ ਹੈ, ਤਾ = ਉਸ ਮਾਇਆ,

ਮੋਹ ਕੀ = ਦੀ **ਵਾ:** ਵਰਣਾਂ, ਆਸ਼ਰਮਾਂ ਦੀ **ਵਾ:** ਚਿਦ ਜੜ੍ਹ ਗ੍ੰਥੀ ਆਦਿ ਗੰਠਿ = ਗੰਢ ਗੁਰਾਂ ਤੋਂ ਬਗ਼ੈਰ ਆਪਣੇ ਆਪ ਕਿਸੇ ਤੋਂ ਵੀ ਛੋਰਾਇ = ਛੁੱਟਦੀ ਨਹੀਂ ਹੈ ॥੧॥

## ਫਿਰਤ ਫਿਰਤ ਨਾਨਕ ਦਾਸੁ ਆਇਓ; ਸੰਤਨ ਹੀ ਸਰਨਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਦਾਸੁ = ਸੇਵਕ ਜਨ ਜੂਨਾਂ, ਭੇਖਾਂ, ਤੀਰਥ ਆਦਿ ਉੱਤੇ ਫਿਰਤ ਫਿਰਤ = ਫਿਰਦਾ ਫਿਰਦਾ ਪ੍ਰਭੂ ਦੀ ਬੰਦਗੀ ਕਰਨ ਵਾਲੇ ਸੰਤਨ = ਮਹਾਤਮਾ ਜਨਾਂ ਦੀ ਹੀ ਸਰਨਾਇ = ਓਟ ਵਿਚ ਆਇਓ = ਆਇਆ ਹਾਂ।

## ਕਾਟੇ ਅਗਿਆਨ, ਭਰਮ ਮੋਹ ਮਾਇਆ; ਲੀਓ ਕੰਠਿ ਲਗਾਇ ॥੨॥੪॥੨੩॥

ਸੰਤਾਂ ਦੀ ਕਿਰਪਾ ਦੁਆਰਾ ਪਰਮੇਸ਼ਰ ਨੇ ਸੰਸਾਰ ਦਾ ਭਰਮ, ਮਾਇਆ ਦਾ ਮੋਹ = ਸਨੇਹ ਤੇ ਅਗਿਆਨ ਕਾਟੇ = ਕੱਟ ਦਿੱਤਾ ਹੈ ਅਤੇ ਆਪਣੇ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਗਾਇ = ਲਗਾ ਲੀਓ = ਲਿਆ ਹੈ ॥੨॥੪॥੨੩॥

## ਕਾਨੜਾ ਮਹਲਾ ੫ ॥
## ਆਨਦ ਰੰਗ; ਬਿਨੋਦ ਹਮਾਰੈ ॥

ਜਿਸ ਪ੍ਰਭੂ ਦੇ ਆਨਦ = ਅਨੰਦਾਇਕ ਬਿਨੋਦ = ਕੌਤਕ ਹਨ, ਉਸ ਦਾ ਰੰਗ = ਅਨੰਦ ਹਮਾਰੈ = ਸਾਡੇ ਹਿਰਦੇ ਵਿਚ ਪ੍ਰਾਪਤ ਹੋਇਆ ਹੈ **ਵਾ:** ਉਸ ਦਾ ਰੰਗ = ਪ੍ਰੇਮ ਸਾਡੇ ਹਿਰਦੇ ਵਿਚ ਹੈ।

## ਨਾਮੋ ਗਾਵਨੁ, ਨਾਮੁ ਧਿਆਵਨੁ; ਨਾਮੁ ਹਮਾਰੇ ਪ੍ਰਾਨ ਅਧਾਰੈ ॥੧॥ਰਹਾਉ॥

ਇਸੇ ਕਰਕੇ ਅਸੀਂ ਪ੍ਰੇਮ ਦੇ ਨਾਲ ਪਰਮੇਸ਼ਰ ਦੇ ਨਾਮੋ = ਨਾਮ ਨੂੰ ਰਾਗਾਂ ਵਿਚ ਪਾ ਪਾ ਕੇ ਕੀਰਤਨ ਦੁਆਰਾ ਗਾਵਨੁ = ਗਾਉਂਦੇ ਹਾਂ ਅਤੇ ਉਸੇ ਦੇ ਨਾਮ ਨੂੰ ਚਿੱਤ ਦੀ ਧਿਆਕਾਰ ਬਿਰਤੀ ਦੁਆਰਾ ਧਿਆਵਨੁ = ਧਿਆਉਂਦੇ ਹਾਂ ਅਤੇ ਹਮਾਰੇ = ਸਾਡੇ ਪ੍ਰਾਨ = ਪ੍ਰਾਣਾਂ ਦਾ ਅਧਾਰੈ = ਆਸਰਾ ਵੀ ਪਰਮੇਸ਼ਰ ਦਾ ਨਾਮ ਹੀ ਹੈ ॥੧॥ਰਹਾਉ॥

## ਨਾਮੋ ਗਿਆਨੁ, ਨਾਮੁ ਇਸਨਾਨਾ; ਹਰਿ ਨਾਮੁ ਹਮਾਰੇ ਕਾਰਜ ਸਵਾਰੈ ॥

ਅਸੀਂ ਪਰਮੇਸ਼ਰ ਦੇ ਨਾਮੋ = ਨਾਮ ਨੂੰ ਹੀ ਬ੍ਰਹਮ ਗਿਆਨ ਦੀ ਦਾਤ ਦੇਣ ਵਾਲਾ ਸਮਝਿਆ ਹੈ, ਨਾਮੋ = ਨਾਮ ਨੂੰ ਹੀ ਤੀਰਥਾਂ ਦਾ ਇਸਨਾਨਾ = ਇਸ਼ਨਾਨ ਸਮਝਿਆ ਹੋਇਆ ਹੈ **ਵਾ:** ਨਾਮ ਹੀ ਨਿਰਗੁਣ ਸਰੂਪ ਦੀ ਗਿਆਨੁ = ਗਿਆਤ ਦੇਣ ਵਾਲਾ ਹੈ, ਨਾਮ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਦੇਣ ਵਾਲਾ ਹੈ **ਵਾ:** ਨਾਮ ਰੂਪੀ ਜਲ ਦੁਆਰਾ ਹੀ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਇਸ਼ਨਾਨ ਕੀਤਾ ਹੈ ਅਤੇ ਹਰਿ = ਪਰਮੇਸ਼ਰ ਦਾ ਨਾਮ ਹੀ ਹਮਾਰੇ = ਸਾਡੇ ਵਿਵਹਾਰਕ ਤੇ ਪ੍ਰਮਾਰਥਕ ਕਾਰਜ = ਕੰਮਾਂ ਨੂੰ ਸਵਾਰੈ = ਸੰਵਾਰਨ ਵਾਲਾ ਹੈ।

## ਹਰਿ ਨਾਮੋ ਸੋਭਾ, ਨਾਮੁ ਬਡਾਈ; ਭਉਜਲੁ ਬਿਖਮੁ ਨਾਮੁ ਹਰਿ ਤਾਰੈ ॥੧॥

ਹਰਿ = ਪਰਮੇਸ਼ਰ ਦੇ ਨਾਮੋ = ਨਾਮ ਕਰਕੇ ਹੀ ਇਸ ਲੋਕ ਵਿਚ ਸੋਭਾ = ਵਡਿਆਈ ਹੈ, ਨਾਮ ਕਰਕੇ ਹੀ ਪ੍ਰਲੋਕ ਵਿਚ ਬਡਾਈ = ਵਡਿਆਈ ਹੈ ਅਤੇ ਜੰਮਣ ਮਰਨ ਦੇ (ਭਉ + ਜਲੁ) ਭਉ = ਭੈ ਰੂਪੀ ਜਲੁ = ਪਾਣੀ ਨਾਲ ਭਰੇ ਬਿਖਮੁ = ਕਠਨ ਸੰਸਾਰ-ਸਮੁੰਦ੍ਰ ਤੋਂ ਵੀ ਹਰਿ = ਪਰਮੇਸ਼ਰ ਦਾ ਨਾਮ ਹੀ ਤਾਰੈ = ਤਾਰਨਾ ਕਰੇਗਾ।੧॥

## ਅਗਮ ਪਦਾਰਥ ਲਾਲ ਅਮੋਲਾ; ਭਇਓ ਪਰਾਪਤਿ ਗੁਰ ਚਰਨਾਰੈ ॥

ਜੋ ਅਗਮ = ਮਨ ਦੀ ਗੰਮਤਾ ਤੋਂ ਰਹਿਤ ਤੇ ਲਾਲਾਂ ਵਤ ਅਮੋਲਾ = ਅਮੋਲਕ ਪਦਾਰਥ ਰੂਪ ਪਰਮੇਸ਼ਰ **ਵਾ:** ਹਰੀ ਨਾਮ ਹੈ, ਉਹ ਗੁਰ = ਸਤਿਗੁਰੂ ਸਾਹਿਬ ਜੀ ਦੇ ਚਰਨਾਰੈ = ਚਰਨਾਂ ਕਮਲਾਂ ਦੀ ਓਟ ਲੈਣੇ ਕਰਕੇ ਪਰਾਪਤ ਭਇਓ = ਹੋਇਆ ਹੈ।

## ਕਹੁ ਨਾਨਕ, ਪ੍ਰਭ ਭਏ ਕ੍ਰਿਪਾਲਾ;
## ਮਗਨ ਭਏ ਹੀਅਰੈ ਦਰਸਾਰੈ ॥੨॥੫॥੨੪॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਪ੍ਰਭ = ਪਰਮੇਸ਼ਰ ਜੀ ਕ੍ਰਿਪਾਲਾ = ਕ੍ਰਿਪਾਲੂ ਭਏ = ਹੋਏ ਹਨ, ਇਸ ਕਰਕੇ ਆਪਣੇ ਹੀਅਰੈ = ਹਿਰਦੇ ਵਿੱਚੋਂ ਹੀ ਉਸ ਪਰਮੇਸ਼ਰ ਦੇ ਦਰਸਾਰੈ = ਦੀਦਾਰ ਕਰਕੇ ਮਗਨ = ਮਸਤ ਭਏ = ਹੋਏ ਹਾਂ ॥੨॥੫॥੨੪॥

## ਕਾਨੜਾ ਮਹਲਾ ੫ ॥
## ਸਾਜਨ ਮੀਤ ਸੁਆਮੀ; ਨੇਰੋ ॥

ਸੁਆਮੀ = ਮਾਲਕ ਪਰਮੇਸ਼ਰ ਇਸ ਲੋਕ ਵਿਚ ਵਿਕਾਰਾਂ ਤੋਂ ਬਚਾਉਣ ਵਾਲਾ ਸਾਜਨ = ਸੱਜਣ ਤੇ ਪ੍ਰਲੋਕ ਵਿਚ ਜਮਾਂ ਤੋਂ ਰੱਖਿਆ ਕਰਨ ਵਾਲਾ ਮੀਤ = ਮਿੱਤਰ ਹੈ ਅਤੇ ਸਭ ਦੇ ਅਤਿਅੰਤ ਨੇਰੋ = ਨੇੜੇ ਹੈ।

## ਪੇਖਤ ਸੁਨਤ ਸਭਨ ਕੈ ਸੰਗੇ; ਥੋਰੈ ਕਾਜ ਬੁਰੋ ਕਹ ਫੇਰੋ ॥੧॥ਰਹਾਉ॥

ਹੇ ਭਾਈ! ਜੋ ਪਰਮੇਸ਼ਰ ਸਭਨ = ਸਾਰਿਆਂ ਕੈ = ਦੇ ਸੰਗੇ = ਸਾਥ ਭਾਵ ਅੰਗ-ਸੰਗ ਹੋ ਕੇ ਸਾਰਿਆਂ ਦੇ ਚੰਗੇ ਮੰਦੇ ਕਾਰਜਾਂ ਨੂੰ ਪੇਖਤ = ਦੇਖਦਾ ਤੇ ਸਭਨਾਂ ਦੀਆਂ ਗੁਪਤ ਗੱਲਾਂ ਨੂੰ ਸੁਨਤ = ਸੁਣਦਾ ਹੈ, ਉਸ ਨੂੰ ਛੱਡ ਕੇ ਥੋਰੈ = ਥੋੜ੍ਹੇ ਜਿਹੇ ਜ਼ਿੰਦਗੀ ਦੇ ਕਾਜ = ਕਾਰਜ ਵਾਸਤੇ ਕਹ = ਕਿਸ ਲਈ ਬੁਰੋ = ਬੁਰਿਆਈ ਵਾਲੇ ਕਰਮ ਕਰਦਾ ਫੇਰੋ = ਫਿਰਦਾ ਹੈਂ ॥੧॥ਰਹਾਉ॥

## ਨਾਮ ਬਿਨਾ ਜੇਤੋ ਲਪਟਾਇਓ; ਕਛੂ ਨਹੀ, ਨਾਹੀ ਕਛੁ ਤੇਰੋ ॥

ਹੇ ਭਾਈ! ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਜੇਤੋ = ਜਿਤਨੇ ਵੀ ਪਦਾਰਥਾਂ ਵਿਚ ਤੂੰ ਚਿੱਤ ਨੂੰ ਲਪਟਾਇਓ = ਲਪਟਾਉਣਾ, ਫਸਾਉਣਾ ਕੀਤਾ ਹੈ, ਇਨ੍ਹਾਂ ਵਿੱਚੋਂ ਪਿੱਛੇ ਵੀ ਤੇਰਾ ਕਛੂ = ਕੁਝ ਨਹੀਂ ਸੀ, ਹੁਣ ਵੀ ਤੇਰਾ ਕੁਝ ਨਹੀਂ ਹੈ ਅਤੇ ਅੱਗੇ ਨੂੰ ਵੀ ਤੇਰਾ ਕਛੁ = ਕੁਝ ਨਹੀਂ ਹੋਵੇਗਾ।

## ਆਗੈ ਦ੍ਰਿਸਟਿ ਆਵਤ, ਸਭ ਪਰਗਟ; ਈਹਾ ਮੋਹਿਓ ਭਰਮ ਅੰਧੇਰੋ ॥੧॥

ਹੇ ਭਾਈ! ਤੂੰ ਈਹਾ = ਇਥੇ, ਇਸ ਲੋਕ ਵਿਚ ਭਰਮ ਰੂਪ ਅੰਧੇਰੋ = ਹਨੇਰੇ ਕਰਕੇ ਮੋਹਿਓ = ਮੂਰਛਾ, ਮੋਹਿਤ ਹੋ ਰਿਹਾ ਹੈਂ, ਆਗੈ = ਅੱਗੇ ਪ੍ਰਲੋਕ ਵਿਚ ਸਭ = ਸਾਰਾ ਕੁਝ ਪਰਗਟ = ਪ੍ਰਤੱਖ ਦ੍ਰਿਸਟਿ = ਦ੍ਰਿਸ਼ਟੀ ਵਿਚ ਆਵਤ = ਆਉਂਦਾ ਹੈ **ਵਾ:** ਅੱਗੇ ਪ੍ਰਲੋਕ ਵਿਚ ਕੁਝ ਪ੍ਰਤੱਖ ਦ੍ਰਿਸ਼ਟੀ ਆਉਂਦਾ ਹੈ ਤੇ ਈਹਾ = ਇਸ ਲੋਕ ਵਿਚ ਤੂੰ ਭਰਮ ਰੂਪੀ ਹਨੇਰੇ ਕਰਕੇ ਮੋਹਿਓ = ਮੋਹਿਆ ਹੋਇਆ ਹੈਂ ॥੧॥

## ਅਟਕਿਓ, ਸੁਤ ਬਨਿਤਾ ਸੰਗ ਮਾਇਆ; ਦੇਵਨਹਾਰੁ ਦਾਤਾਰੁ ਬਿਸੇਰੋ ॥

ਤੂੰ ਸੁਤ = ਪੁੱਤਰ, ਬਨਿਤਾ = ਇਸਤਰੀ ਤੇ ਮਾਇਆ = ਰੋਕੜੀ ਦੇ ਸੰਗ = ਨਾਲ, ਭਾਵ ਇਨ੍ਹਾਂ ਦੇ ਮੋਹ

ਵਿਚ ਅਟਕਿਓ = ਅਟਕ, ਫਸ ਗਿਆ ਹੈਂ ਅਤੇ ਦਾਤਾਂ ਦੇਵਨਹਾਰੁ = ਦੇਣ ਵਾਲੇ ਦਾਤਾਰੁ = ਦਾਤੇ ਪਰਮੇਸ਼ਰ ਨੂੰ ਬਿਸੇਰੋ = ਭੁਲਾਈਂ ਬੈਠਾ ਹੈਂ।

[ਅੰਗ ੧੩੦੩]

## ਕਹੁ ਨਾਨਕ, ਏਕੈ ਭਾਰੋਸਉ; ਬੰਧਨ ਕਾਟਨਹਾਰੁ ਗੁਰੁ ਮੇਰੋ ॥੨॥੬॥੨੫॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਏਕੈ = ਇਕ ਗੁਰੂ ਅਕਾਲ ਪੁਰਖ ਦਾ **ਵਾ:** ਗੁਰਾਂ ਦੁਆਰਾ ਪਰਮੇਸ਼ਰ ਦਾ ਭਾਰੋਸਉ = ਭਰੋਸਾ ਦਿਲ ਵਿਚ ਧਾਰਨ ਕੀਤਾ ਹੈ, ਕਿਉਂਕਿ ਮੇਰੋ = ਮੇਰਾ ਗੁਰੁ = ਸਤਿਗੁਰੂ ਜੰਮਣ ਮਰਨ ਦੇ ਬੰਧਨ = ਜੰਜਾਲਾਂ ਨੂੰ ਕਾਟਨਹਾਰੁ = ਕੱਟਣ ਵਾਲਾ ਹੈ ॥੨॥੬॥੨੫॥

## ਕਾਨੜਾ ਮਹਲਾ ੫ ॥
## ਬਿਖੈ ਦਲੁ; ਸੰਤਨਿ ਤੁਮ੍ਰੈ ਗਾਹਿਓ ॥

ਹੇ ਪਰਮੇਸ਼ਰ! ਜੋ ਸ਼ਬਦ ਸਪਰਸ਼ ਰੂਪ ਰਸ ਆਦਿ ਬਿਖੈ = ਵਿਸ਼ਿਆਂ ਦਾ ਦਲੁ = ਸਮੁਦਾਇ ਹੈ, ਇਸ ਨੂੰ ਤੁਮ੍ਰੈ = ਆਪ ਜੀ ਦੇ ਬੰਦਗੀ ਵਾਲੇ ਸੰਤਨਿ = ਮਹਾਤਮਾ ਜਨਾਂ ਨੇ ਗਾਹਿਓ = ਗਾਹ ਭਾਵ ਦਬਾ ਲਿਆ ਹੈ।

## ਤੁਮਰੀ ਟੇਕ ਭਰੋਸਾ ਠਾਕੁਰ; ਸਰਨਿ ਤੁਮ੍ਾਰੀ ਆਹਿਓ ॥੧॥ਰਹਾਉ॥

ਹੇ ਠਾਕੁਰ = ਸੁਆਮੀ ਪਰਮੇਸ਼ਰ! ਮੈਨੂੰ ਤੁਮਰੀ = ਆਪ ਜੀ ਦੀ ਮਨ ਕਰਕੇ ਟੇਕ = ਓਟ ਹੈ, ਬਾਣੀ ਕਰਕੇ ਭਰੋਸਾ = ਵਿਸ਼ਵਾਸ ਹੈ ਅਤੇ ਮੈਂ ਤੁਮ੍ਾਰੀ = ਆਪ ਜੀ ਦੀ ਤਨ ਕਰਕੇ ਸਰਨਿ = ਓਟ ਆਹਿਓ = ਚਾਹੁੰਦਾ ਹਾਂ **ਵਾ:** ਹੇ ਸੁਆਮੀ ਜੀ! ਮੈਨੂੰ ਆਪ ਜੀ ਦੀ ਸਰੀਰ ਕਰਕੇ ਓਟ ਹੈ, ਆਪ ਜੀ ਦਾ ਮਨ ਕਰਕੇ ਭਰੋਸਾ ਹੈ **ਵਾ:** ਇਸ ਲੋਕ ਵਿਚ ਟੇਕ ਤੇ ਪ੍ਰਲੋਕ ਵਿਚ ਭਰੋਸਾ ਹੈ, ਇਸ ਕਰਕੇ ਮੈਂ ਆਹਿਓ = ਚਾਹਨਾ (ਇੱਛਾ) ਕਰਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ॥੧॥ਰਹਾਉ॥

## ਜਨਮ ਜਨਮ ਕੇ ਮਹਾ ਪਰਾਛਤ; ਦਰਸਨੁ ਭੇਟਿ ਮਿਟਾਹਿਓ ॥

ਹੇ ਪਰਮੇਸ਼ਰ! ਜੋ ਜਨਮ ਜਨਮ = ਜਨਮਾਂ ਜਨਮਾਂਤਰਾਂ ਕੇ = ਦੇ ਬਹੁਤ ਮਹਾ = ਭਾਰੀ ਪਰਾਛਤ = ਪਾਪ ਸਨ, ਉਹ ਤੇਰੇ ਦਰਸਨੁ = ਦੀਦਾਰ ਤੇ ਤੇਰੇ ਨਾਲ ਭੇਟਿ = ਮਿਲਣੇ ਕਰਕੇ ਮਿਟਾਹਿਓ = ਮਿਟਾ ਲਏ ਹਨ।

## ਭਇਓ ਪ੍ਰਗਾਸੁ ਅਨਦ ਉਜੀਆਰਾ; ਸਹਜਿ ਸਮਾਧਿ ਸਮਾਹਿਓ ॥੧॥

ਹੇ ਅਨੰਦ ਸਰੂਪ ਪਰਮੇਸ਼ਰ ਜਦੋਂ ਹਿਰਦੇ ਦੇ ਵਿਚ ਪ੍ਰਗਾਸੁ = ਗਿਆਨ ਦਾ ਉਜੀਆਰਾ = ਪ੍ਰਕਾਸ਼ ਭਇਓ = ਹੋਇਆ, ਤਦੋਂ ਸਹਜਿ = ਸੁਤੇ-ਸਿੱਧ ਹੀ ਨਿਰਵਿਕਲਪ ਸਮਾਧਿ = ਸਮਾਧੀ ਵਿਚ ਇਸਥਿਤ ਹੋ ਕੇ ਤੇਰੇ ਸਰੂਪ ਵਿਚ ਸਮਾਹਿਓ = ਸਮਾ ਗਏ ॥੧॥

## ਕਉਨੁ ਕਹੈ ਤੁਮ ਤੇ ਕਛੁ ਨਾਹੀ; ਤੁਮ ਸਮਰਥ ਅਥਾਹਿਓ ॥

ਹੇ ਪਰਮੇਸ਼ਰ! ਐਸਾ ਕਉਨੁ = ਕੌਣ ਕਹੈ = ਕਹਿੰਦਾ ਹੈ ਕਿ ਤੁਮ = ਆਪ ਜੀ ਤੇ = ਤੋਂ ਕਛੁ = ਕੁਝ ਵੀ ਨਾਹੀ = ਨਹੀਂ ਹੋ ਸਕਦਾ, ਤੁਮ = ਆਪ ਜੀ ਤਾਂ ਸਮਰਥ = ਸਰਬ ਸ਼ਕਤੀਵਾਨ ਤੇ ਅਥਾਹਿਓ = ਅਥਾਹ ਸਰੂਪ ਹੋ।

## ਕ੍ਰਿਪਾ ਨਿਧਾਨ ਰੰਗ ਰੂਪ ਰਸ; ਨਾਮੁ ਨਾਨਕ ਲੈ ਲਾਹਿਓ ॥੨॥੭॥੨੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਕਿਰਪਾ ਦੇ ਖ਼ਜ਼ਾਨੇ ਪਰਮੇਸ਼ਰ! ਤੂੰ ਹੀ ਸਾਰੇ ਰਸਾਂ, ਰੰਗਾਂ ਰੂਪਾਂ ਨੂੰ ਪ੍ਰਗਟ ਕਰਨ ਵਾਲਾ ਹੈਂ **ਵਾ:** ਇਨ੍ਹਾਂ ਸਭਨਾਂ ਵਿਚ ਤੇਰੀ ਜੋਤ ਵਰਤ ਰਹੀ ਹੈ **ਵਾ:** ਤੂੰ ਹੀ ਆਪਣੇ ਸਤ ਚਿੱਤ ਅਨੰਦ ਰੂਪ = ਸਰੂਪ ਦੀ ਪ੍ਰਾਪਤੀ ਵਾਲਾ ਰੰਗ = ਪ੍ਰੇਮ ਬਖ਼ਸ਼ਣ ਵਾਲਾ ਹੈਂ ਅਤੇ ਤੂੰ ਆਪ ਹੀ ਮੇਰੇ ਹਿਰਦੇ ਵਿਚ ਆਪਣੇ ਸਤ ਚਿੱਤ ਅਨੰਦ ਰੂਪ = ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਰਸ = ਪ੍ਰੇਮ ਪੈਦਾ ਕਰਨ ਵਾਲਾ ਹੈਂ **ਵਾ:** ਹੇ ਕ੍ਰਿਪਾ = ਮੇਹਰ ਦੇ ਨਿਧਾਨ = ਖ਼ਜ਼ਾਨੇ ਤੇ ਸਾਰਿਆਂ ਰੂਪਾਂ, ਰੰਗਾਂ, ਰਸਾਂ ਵਿਚ ਵਰਤਣ ਵਾਲੇ ਪਰਮੇਸ਼ਰ ਅਸੀਂ ਗੁਰਾਂ ਦੁਆਰਾ ਆਪ ਜੀ ਦੇ ਨਾਮ ਦਾ ਹੀ ਲਾਹਿਓ = ਲਾਭ ਲੈ = ਲੈਣਾ ਕੀਤਾ ਹੈ।੨॥੭॥੨੬॥

## ਕਾਨੜਾ ਮਹਲਾ ੫ ॥

## ਬੂਡਤ ਪ੍ਰਾਨੀ; ਹਰਿ ਜਪਿ ਧੀਰੈ ॥ ਬਿਨਸੈ ਮੋਹੁ; ਭਰਮੁ ਦੁਖੁ ਪੀਰੈ ॥੧॥ਰਹਾਉ॥

ਹੇ ਹਰਿ = ਪਰਮੇਸ਼ਰ! ਸੰਸਾਰ-ਸਮੁੰਦ੍ਰ ਵਿਚ ਬੂਡਤ = ਡੁੱਬਦਾ ਹੋਇਆ ਪ੍ਰਾਨੀ = ਜੀਵ ਤੇਰੇ ਨਾਮ ਨੂੰ ਜਪਿ = ਜਪਣੇ ਕਰਕੇ ਧੀਰੈ = ਧੀਰਜਤਾ ਨੂੰ ਪਕੜ ਲੈਂਦਾ ਹੈ, ਭਾਵ ਡੁੱਬਣ ਤੋਂ ਰਹਿਤ ਹੋ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਂਦਾ ਹੈ।

ਉਸ ਦੇ ਅੰਦਰੋਂ ਸਰੂਪ ਦਾ ਭਰਮ, ਜੰਮਣ ਮਰਨ ਦਾ ਦੁਖੁ = ਕਸ਼ਟ, ਕਾਲ ਦੀਆਂ ਪੀਰੈ = ਪੀੜਾਂ ਅਤੇ ਸਰੀਰਾਂ ਦਾ ਮੋਹੁ = ਸਨੇਹ ਬਿਨਸੈ = ਨਾਸ਼ ਹੋ ਜਾਂਦਾ ਹੈ॥੧॥ਰਹਾਉ॥

## ਸਿਮਰਉ ਦਿਨੁ ਰੈਨਿ; ਗੁਰ ਕੇ ਚਰਨਾ ॥
## ਜਤ ਕਤ ਪੇਖਉ; ਤੁਮਰੀ ਸਰਨਾ ॥੧॥

ਮੈਂ ਗੁਰ = ਸਤਿਗੁਰਾਂ ਕੇ = ਦੇ ਪਵਿੱਤਰ ਚਰਨਾਂ ਕਮਲਾਂ ਦਾ ਰੈਨਿ = ਰਾਤ ਦਿਨ ਧਿਆਨ ਕਰਨ ਰੂਪ ਸਿਮਰਉ = ਸਿਮਰਨ ਕਰਦਾ ਹਾਂ।

ਹੇ ਪਰਮੇਸ਼ਰ! ਜਤ = ਜਿਥੇ ਕਤ = ਕਿਥੇ ਵੀ ਪੇਖਉ = ਵੇਖਦਾ ਹਾਂ, ਸਭ ਕਿਸੇ ਦਾ ਤੁਮਰੀ = ਆਪ ਜੀ ਦੀ ਸਰਨਾ = ਓਟ ਵਿਚ ਪੈਣੇ ਕਰਕੇ ਹੀ ਉੱਧਾਰ ਹੁੰਦਾ ਹੈ॥੧॥

## ਸੰਤ ਪ੍ਰਸਾਦਿ; ਹਰਿ ਕੇ ਗੁਨ ਗਾਇਆ ॥
## ਗੁਰ ਭੇਟਤ; ਨਾਨਕ ਸੁਖੁ ਪਾਇਆ ॥੨॥੮॥੨੭॥

ਜਿਸ ਨੇ ਵੀ ਸੰਤ = ਮਹਾਤਮਾ ਜਨਾਂ **ਵਾ:** ਸ਼ਾਂਤ ਆਤਮਾ ਵਾਲੇ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੇ ਗੁਰ = ਸਤਿਗੁਰਾਂ ਦੇ ਨਾਲ ਭੇਟਤ = ਮਿਲਣੇ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਹੈ॥੨॥੮॥੨੭॥

## ਕਾਨੜਾ ਮਹਲਾ ੫ ॥

## ਸਿਮਰਤ ਨਾਮੁ; ਮਨਹਿ ਸੁਖੁ ਪਾਈਐ ॥

ਹੇ ਭਾਈ! ਪਰਮੇਸ਼ਰ ਦੇ ਨਾਮ ਸਿਮਰਤ = ਸਿਮਰਨ ਕਰਕੇ ਮਨਹਿ = ਮਨ ਵਿਚ ਸੁਖੁ = ਅਨੰਦ ਪਾਈਐ = ਪਾਉਣਾ ਕਰੀਦਾ ਹੈ।

## ਸਾਧ ਜਨਾ ਮਿਲਿ; ਹਰਿ ਜਸੁ ਗਾਈਐ ॥੧॥ਰਹਾਉ॥

ਇਸ ਲਈ ਸਾਧ = ਸ੍ਰੇਸ਼ਟ ਜਨਾ = ਪੁਰਖਾਂ **ਵਾ:** ਸੰਤਾਂ ਮਹਾਤਮਾ ਜਨਾਂ ਦੇ ਨਾਲ ਮਿਲਿ = ਮਿਲਾਪ ਕਰਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਈਐ = ਗਾਉਣਾ ਕਰੀਏ ॥੧॥ਰਹਾਉ॥

## ਕਰਿ ਕਿਰਪਾ; ਪ੍ਰਭ ਰਿਦੈ ਬਸੇਰੋ ॥ ਚਰਨ ਸੰਤਨ ਕੈ; ਮਾਥਾ ਮੇਰੋ ॥੧॥

ਹੇ ਪ੍ਰਭ = ਪਰਮੇਸ਼ਰ ! ਕਿਰਪਾ = ਦਇਆ ਦ੍ਰਿਸਟੀ ਕਰਿ = ਕਰਕੇ ਸਾਡੇ ਰਿਦੈ = ਹਿਰਦੇ ਵਿਚ ਪ੍ਰਗਟ ਹੋ ਕੇ ਬਸੇਰੋ = ਵੱਸਣਾ ਕਰੋ, ਅਤੇ

ਐਸੀ ਕਿਰਪਾ ਕਰੋ ਕਿ ਮੇਰੋ = ਸਾਡਾ ਮਾਥਾ = ਮਸਤਕ ਉਨ੍ਹਾਂ ਸੰਤਨ = ਮਹਾਤਮਾ ਜਨਾਂ ਕੈ = ਦੇ ਚਰਨਾਂ ਉੱਤੇ ਟਿਕਿਆ ਰਹੇ, ਜਿਨ੍ਹਾਂ ਦੇ ਹਿਰਦੇ ਵਿਚ ਆਪ ਜੀ ਨੇ ਨਿਵਾਸ ਕੀਤਾ ਹੋਇਆ ਹੈ ॥੧॥

## ਪਾਰਬ੍ਰਹਮ ਕਉ; ਸਿਮਰਹੁ ਮਨਾਂ ॥

ਹੇ ਮੇਰੇ ਮਨਾਂ ! ਪਾਰਬ੍ਰਹਮ = ਪਰਮੇਸ਼ਰ ਕਉ = ਦਾ ਸਿਮਰਹੁ = ਸਿਮਰਨ ਕਰ ਜਾਂ ਪਰਮੇਸ਼ਰ ਕਉ = ਨੂੰ ਸਿਮਰਨਾ ਕਰ।

## ਗੁਰਮੁਖਿ ਨਾਨਕ; ਹਰਿ ਜਸੁ ਸੁਨਾਂ ॥੨॥੯॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਾਂ **ਵਾ:** ਮੁਖੀ ਗੁਰਾਂ ਦੀ ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਪ੍ਰਤੱਖ ਕੰਨਾਂ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਾਂ = ਸੁਣਿਆ ਕਰ ॥੨॥੯॥੨੮॥

## ਕਾਨੜਾ ਮਹਲਾ ੫ ॥
## ਮੇਰੇ ਮਨ; ਪ੍ਰੀਤਿ ਚਰਨ ਪ੍ਰਭ ਪਰਸਨ ॥

ਹੇ ਭਾਈ ! ਮੇਰੇ = ਸਾਡੇ ਮਨ = ਚਿੱਤ ਵਿਚ ਪ੍ਰਭ = ਪਰਮੇਸ਼ਰ ਦੇ ਚਰਨਾਂ ਨੂੰ ਪਰਸਨ = ਛੂਹਣ ਦੀ ਪ੍ਰੀਤਿ = ਪ੍ਰੀਤੀ ਲੱਗੀ ਹੋਈ ਹੈ।

## ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ;
## ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥੧॥ਰਹਾਉ॥

ਸਾਡੀ ਰਸਨਾ = ਜਿਹਵਾ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਭੋਜਨ ਕਰਕੇ ਤ੍ਰਿਪਤਾਨੀ = ਤ੍ਰਿਪਤ ਹੋ ਗਈ ਹੈ, ਪ੍ਰਭ = ਪਰਮੇਸ਼ਰ ਦਾ ਦਰਸਨ = ਦੀਦਾਰ ਕਰਕੇ ਸਾਡੀਆਂ ਅਖੀਅਨ = ਅੱਖਾਂ ਵੀ = ਪਰਾਏ ਰੂਪਾਂ, ਪਰਾਏ ਪਦਾਰਥਾਂ ਕਉ = ਦੇ ਦੇਖਣ ਵੱਲੋਂ ਸੰਤੋਖੁ = ਸੰਤੁਸ਼ਟ ਹੋ ਗਈਆਂ ਹਨ ॥੧॥ਰਹਾਉ॥

## ਕਰਨਨਿ, ਪੂਰਿ ਰਹਿਓ, ਜਸੁ ਪ੍ਰੀਤਮ;
## ਕਲਮਲ ਦੋਖ, ਸਗਲ ਮਲ ਹਰਸਨ ॥

ਸਾਡੇ ਕਰਨਨਿ = ਕੰਨਾਂ ਵਿਚ ਵੀ ਪ੍ਰੀਤਮ = ਪਿਆਰੇ ਪਰਮੇਸ਼ਰ ਦਾ ਜਸੁ = ਕੀਰਤਨ ਪੂਰਿ = ਪੂਰਨ

ਹੋ ਰਹਿਓ = ਰਿਹਾ ਹੈ, ਇਸ ਕਰਕੇ ਕਲਮਲ = ਕਲਬਲਾਹਟ ਪਾਉਣ ਵਾਲੇ ਮੈਲ ਰੂਪ ਦੋਖ = ਦੋਸ਼ **ਵਾ:** (ਕਲ + ਮਲ) ਕਲ = ਕਲਿਜੁਗ ਦੇ ਮਲ = ਮੈਲ ਰੂਪ ਸ਼ਬਦ, ਸਪਰਸ਼, ਰੂਪ ਰਸ, ਗੰਧ ਆਦਿ ਦੋਸ਼ ਅਤੇ ਸਗਲ = ਸਾਰੀ ਪਾਪਾਂ ਰੂਪੀ ਮਲ = ਮੈਲ **ਵਾ:** ਕਲਮਲ = ਪਾਪ, ਕਾਮਾਦਿਕ ਦੋਖ = ਦੋਸ਼, ਰਾਗ ਦਵੈਖ ਰੂਪੀ ਮਲ = ਮੈਲ ਆਦਿ ਸਗਲ = ਸਾਰੇ ਹਰਸਨ = ਹਰੇ ਗਏ ਹਨ, ਦੂਰ ਹੋ ਗਏ ਹਨ **ਵਾ:** ਕਲਮਲ = ਪਾਪ ਤੇ ਸ਼ਬਦ, ਸਪਰਸ਼, ਰੂਪ, ਰਸ ਗੰਧ ਆਦਿ ਦੋਸ਼ ਸਾਰੇ ਮਲ = ਮਲੇ, ਨਵਿਰਤ ਹੋ ਗਏ ਹਨ ਅਤੇ ਹਰਸਨ = ਅਨੰਦਿਤ ਹੋ ਗਏ ਹਨ **ਵਾ:** ਕਲਮਲ = ਪਾਪ ਮਲੇ ਗਏ ਤੇ ਸਾਰੇ ਦੋਸ਼ ਹਰਸਨ = ਹਰੇ ਗਏ ਹਨ **ਵਾ:** ਮਲ ਰੂਪ ਕਲਮਲ ਤੇ ਸਾਰੇ ਦੋਖ ਹਰੇ, ਨਾਸ਼ ਹੋ ਗਏ ਹਨ।

## ਪਾਵਨ ਧਾਵਨ, ਸੁਆਮੀ ਸੁਖ ਪੰਥਾ; ਅੰਗ ਸੰਗ, ਕਾਇਆ ਸੰਤ ਸਰਸਨ ॥੧॥

ਸੁਆਮੀ = ਮਾਲਕ ਪਰਮੇਸ਼ਰ ਦੇ ਸੁਖ = ਸੁਖਦਾਇਕ ਸਤਿਸੰਗਤ ਰੂਪੀ ਪੰਥਾ = ਰਸਤੇ ਉੱਤੇ ਪਾਵਨ = ਪੈਰਾਂ ਨਾਲ ਚੱਲ ਕੇ ਧਾਵਨ = ਧਾਉਣਾ, ਜਾਣਾ ਕਰਦੇ ਹਾਂ, ਸਾਡੇ ਸਰੀਰ ਦੇ ਸਾਰੇ ਅੰਗ ਸੰਤ = ਮਹਾਤਮਾ ਜਨਾਂ ਦੀ ਕਾਇਆ = ਦੇਹੀ ਦੇ ਸੰਗ = ਨਾਲ ਲੱਗਣੇ ਕਰਕੇ, ਭਾਵ ਸੰਤਾਂ ਦੀ ਸੰਗਤ ਦੀ ਸੇਵਾ ਕਰਕੇ ਸਰਸਨ = ਸ੍ਰੇਸ਼ਟ ਹੋ ਗਏ ਹਨ **ਵਾ:** ਸਹਿਤ ਰਸ ਦੇ ਹੋ ਗਏ ਹਨ **ਵਾ:** ਕਾਇਆ = ਬੁੱਧੀ ਵੀ ਸੰਤਾਂ ਦੇ ਨਾਲ ਮਿਲ ਕੇ ਸਰਸਨ = ਸਹਿਤ ਬ੍ਰਹਮਾਨੰਦ ਰੂਪੀ ਰਸ ਦੇ ਹੋ ਗਈ ਹੈ ॥੧॥

## ਸਰਨਿ ਗਹੀ ਪੂਰਨ ਅਬਿਨਾਸੀ; ਆਨ ਉਪਾਵ, ਥਕਿਤ ਨਹੀ ਕਰਸਨ ॥

ਜਦ ਤੋਂ ਅਬਿਨਾਸੀ = ਨਾਸ਼ ਤੋਂ ਰਹਿਤ ਤੇ ਸਭ ਥਾਵਾਂ ਵਿਚ ਪੂਰਨ = ਵਿਆਪਕ ਪਰਮੇਸ਼ਰ ਦੀ ਸਰਨਿ = ਓਟ ਗਹੀ = ਪਕੜੀ ਹੈ, ਤਦ ਤੋਂ ਆਨ = ਹੋਰ ਉਪਾਵ = ਯਤਨ ਕਰਨ ਵੱਲੋਂ ਥਕਿਤ = ਥੱਕ ਗਏ ਹਾਂ, ਹੁਣ ਹੋਰ ਯਤਨ ਨਹੀਂ ਕਰਸਨ = ਕਰਦੇ ਜਿਨ੍ਹਾਂ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

## ਕਰੁ ਗਹਿ ਲੀਏ, ਨਾਨਕ ਜਨ ਅਪਨੇ;
## ਅੰਧ ਘੋਰ ਸਾਗਰ ਨਹੀ ਮਰਸਨ ॥੨॥੧੦॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਅਪਨੇ = ਆਪ ਦੇ ਜਨ = ਸੇਵਕ ਜਾਣ ਕੇ ਸਾਡੇ ਮਨ ਰੂਪੀ ਕਰੁ = ਹੱਥ ਨੂੰ ਗਹਿ = ਪਕੜ ਕੇ ਆਪਣੇ ਵਿਚ ਲੀਨ ਕਰ ਲੀਏ = ਲਿਆ ਹੈ, ਹੁਣ ਘੋਰ = ਭਿਆਨਕ ਤੇ ਅਗਿਆਨ ਰੂਪੀ ਅੰਧ = ਹਨੇਰੇ ਵਾਲੇ ਸੰਸਾਰ ਸਾਗਰ = ਸਮੁੰਦਰ ਵਿਚ ਪੈ ਕੇ ਮਰਸਨ = ਮਰਨਾ ਨਹੀਂ ਹੋਵੇਗਾ ॥੨॥੧੦॥੨੯॥

## ਕਾਨੜਾ ਮਹਲਾ ੫ ॥
## ਕੁਹਕਤ ਕਪਟ ਖਪਟ, ਖਲ ਗਰਜਤ;
## ਮਰਜਤ ਮੀਚੁ ਅਨਿਕ ਬਰੀਆ ॥੧॥ਰਹਾਉ॥

ਜਦ ਤਕ ਜੀਵ ਦੇ ਹਿਰਦੇ ਵਿਚ ਖਪਟ = ਖਪਾਉਣ ਵਾਲੇ, ਖਟਪਟੀ ਪਾਉਣ ਵਾਲੇ ਕਪਟ = ਛਲ ਆਦਿ ਵਿਕਾਰ ਕੁਹਕਤ = ਕੂਕਦੇ ਹਨ ਤੇ ਖਲ = ਮੂਰਖ ਕਾਮਾਦਿ ਗਰਜਤ = ਗਰਜਦੇ ਹਨ **ਵਾ:** ਮੂਰਖਤਾਈ ਪੈਦਾ ਕਰਨ ਵਾਲੇ ਕਾਮਾਦਿ ਗਰਜਦੇ ਹਨ, ਤਦ ਤਕ ਜੀਵ ਨੂੰ ਅਨਿਕ = ਅਨੇਕਾਂ ਬਰੀਆ = ਵਾਰੀ ਆ ਕੇ ਮੀਚੁ = ਮੌਤ ਮਰਜਤ = ਮਾਰਦੀ ਰਹਿੰਦੀ ਹੈ ॥੧॥ਰਹਾਉ॥

## ਅਹੰ ਮਤ, ਅਨ ਰਤ ਕੁਮਿਤ ਹਿਤ;
## ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥੧॥

ਜੀਵ ਅਹੰ = ਅਹੰਕਾਰ ਵਿਚ ਮਤ = ਮਸਤ ਹੋ ਰਿਹਾ ਹੈ, **ਵਾ:** ਹੰਕਾਰ ਰੂਪੀ ਸ਼ਰਾਬ ਪੀ ਕੇ ਮਸਤ ਹੋ ਰਿਹਾ ਹੈ, ਅਨ = ਦਵੈਤ ਵਿਚ ਰਤ = ਪ੍ਰੀਤੀ ਕਰਦਾ ਹੈ, ਕੁਮਿਤ = ਖੋਟੇ ਮਿੱਤਰਾਂ ਨਾਲ ਹਿਤ = ਪ੍ਰੇਮ ਕਰਦਾ ਹੈ, ਲਾਖ = ਲੱਖਾਂ ਵਿਸ਼ਿਆਂ ਰੂਪੀ, ਇੰਦਰੀਆਂ ਰੂਪੀ, ਲੱਖਾਂ ਜੂਨਾਂ ਰੂਪੀ ਗਰੀਆ = ਗਲੀਆਂ ਵਿਚ ਭ੍ਰਮਤ = ਭਰਮਦਾ ਫਿਰਦਾ ਰਹਿੰਦਾ ਹੈ, ਪਰੰਤੂ ਉਹ ਪ੍ਰੀਤਮ = ਪਿਆਰਾ ਪਰਮੇਸ਼ਰ ਇਸ ਦੀਆਂ ਸਭ ਕਰਤੂਤਾਂ ਨੂੰ ਪੇਖਤ = ਦੇਖਦਾ ਹੈ ॥੧॥

## ਅਨਿਤ ਬਿਉਹਾਰ, ਅਚਾਰ ਬਿਧਿ ਹੀਨਤ; ਮਮ ਮਦ ਮਾਤ, ਕੋਪ ਜਰੀਆ ॥

ਜੀਵ ਹਰ ਵਕਤ ਅਨਿਤ = ਨਾ ਰਹਿਣ ਵਾਲੇ, ਝੂਠੇ ਪਦਾਰਥਾਂ ਦੇ ਕਾਰੋ-ਬਿਉਹਾਰ = ਵਿਹਾਰ ਕਰਦਾ ਰਹਿੰਦਾ ਹੈ, ਅਚਾਰ = ਸ੍ਰੇਸ਼ਟਾਚਾਰ ਵਾਲੇ ਕਾਰਜਾਂ ਦੀ ਬਿਧਿ = ਵਿਧੀ ਤੋਂ ਹੀਨਤ = ਹੀਣਾ ਹੈ ਪਦਾਰਥਾਂ ਦੀ ਮਮ = ਮਮਤਾ ਤੇ ਮਦ = ਹੰਕਾਰ ਵਿਚ ਮਾਤ = ਮਸਤ ਹੋ ਕੇ ਕੋਪ = ਕ੍ਰੋਧ ਰੂਪੀ ਅਗਨੀ ਵਿਚ ਜਰੀਆ = ਸੜਦਾ ਹੈ।

## ਕਰੁਣ ਕ੍ਰਿਪਾਲ, ਗੁੋਪਾਲ ਦੀਨ ਬੰਧੁ;
## ਨਾਨਕ, ਉਧਰੁ ਸਰਨਿ ਪਰੀਆ ॥੨॥੧੧॥੩੦॥

ਹੇ ਭਾਈ ! ਕਰੁਣ = ਕਿਰਪਾ ਕਰਨ ਵਾਲੇ ਕ੍ਰਿਪਾਲ = ਦਿਆਲੂ, ਦੀਨ = ਗ਼ਰੀਬਾਂ ਦੇ ਬੰਧੁ = ਸੰਬੰਧੀ ਤੇ ਗੁੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੀ ਸਰਨਿ = ਓਟ ਵਿਚ ਪਰੀਆ = ਪੈਣਾ ਕਰ, ਫੇਰ ਤੇਰਾ ਸੰਸਾਰ-ਸਮੁੰਦ੍ਰ ਤੋਂ ਉਧਾਰ ਹੋ ਜਾਵੇਗਾ ॥੨॥੧੧॥੩੦॥

## ਕਾਨੜਾ ਮਹਲਾ ੫ ॥
## ਜੀਅ; ਪ੍ਰਾਨ ਮਾਨ ਦਾਤਾ ॥ ਹਰਿ ਬਿਸਰਤੇ ਹੀ; ਹਾਨਿ ॥੧॥ਰਹਾਉ॥

ਹੇ ਭਾਈ ! ਜੋ ਪਰਮੇਸ਼ਰ ਸਾਰੇ ਜੀਅ = ਜੀਵਾਂ ਨੂੰ ਪ੍ਰਾਣ, ਮਾਨ = ਸਤਿਕਾਰ ਤੇ ਦਾਤਾਂ ਦੇਣ ਵਾਲਾ ਹੈ।

ਉਸ ਹਰਿ = ਪਰਮੇਸ਼ਰ ਦੇ ਬਿਸਤਰੇ = ਵਿਸਰਣੇ ਕਰਕੇ ਹੀ ਸ਼ੁਭ ਗੁਣਾਂ ਦੀ ਹਾਨਿ = ਹਾਨੀ ਹੋ ਰਹੀ ਹੈ ॥੧॥ਰਹਾਉ॥

## ਗੋਬਿੰਦ ਤਿਆਗਿ, ਆਨ ਲਾਗਹਿ; ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥

ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਨੂੰ ਤਿਆਗਿ = ਛੱਡ ਕੇ, ਜੋ ਆਨ = ਦਵੈਤ, ਹੋਰਨਾਂ ਕੰਮਾਂ ਵਿਚ ਲਾਗਹਿ = ਲੱਗਣਾ ਹੈ, ਉਹ ਇਉਂ ਬੇਅਰਥ ਹੈ ਜਿਵੇਂ ਅੰਮ੍ਰਿਤੋ = ਅੰਮ੍ਰਿਤ ਨੂੰ ਡਾਰਿ = ਸੁੱਟ ਕੇ ਭੂਮਿ = ਧਰਤੀ ਵਿਚ ਪਾਗਹਿ = ਰੱਖਣਾ ਹੈ ਭਾਵ ਜੀਵ ਨੇ ਅੰਮ੍ਰਿਤ ਨਾਮ ਨੂੰ ਛੱਡ ਦਿੱਤਾ ਹੈ।

**ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਛੱਡ ਕੇ ਬੁੱਧ ਰੂਪ ਧਰਤੀ ਵਿਸ਼ਿਆਂ ਵਿਚ ਰੰਗੀ ਫਿਰਦਾ ਹੈ **ਵਾ:** ਮਨੁੱਖਾ ਜਨਮ ਰੂਪੀ ਅੰਮ੍ਰਿਤ ਨੂੰ ਵਿਸ਼ਿਆਂ ਰੂਪੀ ਭੂਮੀ ਵਿਚ (ਉੱਤੇ) ਸੁੱਟ ਪਾਉਂਦਾ ਹੈ **ਵਾ:** ਨਾਮ ਅੰਮ੍ਰਿਤ ਨੂੰ ਡਾਰ ਭਾਵ ਛੱਡ ਕਰਕੇ ਵਿਸ਼ਿਆਂ ਰੂਪੀ ਭੂਮੀ ਵਿਚ ਪਾਗਹਿ = ਰੰਗਿਆ ਹੋਇਆ ਹੈ।

## ਬਿਖੈ ਰਸ ਸਿਉ ਆਸਕਤ ਮੂੜੇ; ਕਾਹੇ ਸੁਖ ਮਾਨਿ ॥੧॥

(‘ਆ-ਸੱਕਤ’ ਉਚਾਰਣ ਹੈ)

ਹੇ ਮੂੜੇ = ਮੂਰਖ ਜੀਵ ! ਤੂੰ ਬਿਖੈ = ਵਿਸ਼ਿਆਂ ਦੇ ਰਸ ਸਿਉ = ਨਾਲ ਆਸਕਤ = ਮੋਹਤ ਹੋ ਰਿਹਾ ਹੈਂ, ਲਿਵਲੀਨ ਹੋ ਰਿਹਾ ਹੈਂ, ਤੂੰ ਕਾਹੇ = ਕਿਸ ਵਾਸਤੇ ਇਨ੍ਹਾਂ ਵਿਸ਼ਿਆਂ ਦਾ ਸੁਖ ਮਾਨਿ = ਮਾਨਣਾ ਕਰਦਾ ਹੈਂ ॥੧॥

[ਅੰਗ ੧੩੦੪]

## ਕਾਮਿ, ਕ੍ਰੋਧਿ, ਲੋਭਿ ਬਿਆਪਿਓ; ਜਨਮ ਹੀ ਕੀ ਖਾਨਿ ॥

ਤੇਰਾ ਮਨ ਕਾਮਿ = ਮੰਦ ਵਾਸ਼ਨਾ, ਕ੍ਰੋਧਿ = ਗੁੱਸਾ ਤੇ ਪਦਾਰਥਾਂ ਦੇ ਲੋਭਿ = ਲਾਲਚ ਵਿਚ ਬਿਆਪਿਓ = ਲੱਗਿਆ ਹੋਇਆ ਹੈ, ਇਹ ਔਗੁਣ ਜਨਮਾਂ ਕੀ = ਦੀ ਹੀ ਖਾਨਿ = ਖਾਣੀ ਹੈ **ਵਾ:** ਜੰਮਣ ਮਰਨ ਦੀ ਹੀ ਖਾਣ ਹਨ।

## ਪਤਿਤ ਪਾਵਨ, ਸਰਨਿ ਆਇਓ;
## ਉਧਰੁ ਨਾਨਕ ਜਾਨਿ ॥੨॥੧੨॥੩੧॥

ਹੇ ਪਤਿਤ = ਪਾਪੀ ਜੀਵਾਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਪਰਮੇਸ਼ਰ! ਮੈਂ ਆਪ ਜੀ ਦੀ ਸਰਨਿ = ਓਟ ਵਿਚ ਆਇਓ = ਆਇਆ ਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਨੂੰ ਆਪਣਾ ਸੇਵਕ ਜਾਣ ਕੇ ਸੰਸਾਰ-ਸਮੁੰਦ੍ਰ ਤੋਂ ਉਧਰੁ = ਉਧਾਰੁ ਲੈਣਾ ਕਰੋ **ਵਾ:** ਇਨ੍ਹਾਂ ਵਿਕਾਰਾਂ ਤੋਂ ਉਧਰੁ = ਬਚਾ ਲੈਣਾ ਕਰੋ ॥੨॥੧੨॥੩੧॥

## ਕਾਨੜਾ ਮਹਲਾ ੫ ॥
## ਅਵਿਲੋਕਉ; ਰਾਮ ਕੋ ਮੁਖਾਰਬਿੰਦ ॥

ਹੇ ਭਾਈ! ਮੈਂ ਤਾਂ ਰਾਮ = ਪਰਮੇਸ਼ਰ ਕੋ = ਦਾ ਮੁਖਾਰਬਿੰਦ = ਕਮਲ ਵਰਗਾ ਸੁੰਦਰ ਚਿਹਰਾ ਅਵਿਲੋਕਉ = ਵੇਖਦਾ ਹਾਂ **ਵਾ:** ਕਮਲ ਦੀ ਨਿਆਈਂ ਸਾਰਿਆਂ ਦੇ ਚਿੱਤਾਂ ਨੂੰ ਖਿੜਾਉਣ ਵਾਲੇ ਪਰਮੇਸ਼ਰ ਦਾ ਮੁਖੜਾ ਵੇਖਦਾ ਹਾਂ **ਵਾ:** ਸਰੂਪ ਰੂਪੀ ਮੁਖੜੇ ਦੇ ਦਰਸ਼ਨ ਵੇਖਦਾ ਹਾਂ।

## ਖੋਜਤ ਖੋਜਤ ਰਤਨੁ ਪਾਇਓ; ਬਿਸਰੀ ਸਭ ਚਿੰਦ ॥੧॥ਰਹਾਉ॥

ਵੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਖੋਜਦਿਆਂ **ਵਾ:** ਸਤਿਸੰਗਤ ਦੁਆਰਾ ਖੋਜਦਿਆਂ ਖੋਜਦਿਆਂ ਪ੍ਰਭੂ ਦੇ ਨਾਮ ਰੂਪੀ ਰਤਨ ਨੂੰ ਪਾਇਓ = ਪਾਉਣਾ ਕੀਤਾ ਹੈ, ਇਸੇ ਕਰਕੇ ਸਭ = ਸਾਰੀ ਚਿੰਦ = ਚਿੰਤਾ ਬਿਸਰੀ = ਵਿਸਰ, ਦੂਰ ਹੋ ਗਈ ਹੈ ॥੧॥ਰਹਾਉ॥

## ਚਰਨ ਕਮਲ; ਰਿਦੈ ਧਾਰਿ ॥ ਉਤਰਿਆ; ਦੁਖੁ ਮੰਦ ॥੧॥

ਜਦ ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਰਿਦੈ = ਹਿਰਦੇ ਵਿਚ ਧਾਰਿ = ਧਾਰਨਾ ਕੀਤਾ,

ਤਦ ਜੰਮਣ ਮਰਣ ਦਾ ਦੁਖੁ = ਕਸ਼ਟ ਮਨ ਦਾ ਮੰਦ = ਭੈੜਾ ਸੁਭਾਵ **ਵਾ:** ਮੰਦ ਵਾਸ਼ਨਾ ਤੇ ਜੰਮਣ ਮਰਣ ਦਾ ਦੁਖੁ = ਕਸ਼ਟ ਉਤਰਿਆ = ਉਤਰ, ਲਹਿ ਗਿਆ ਹੈ ॥੧॥

## ਰਾਜ, ਧਨੁ, ਪਰਵਾਰੁ ਮੇਰੈ; ਸਰਬਸੋ ਗੋਬਿੰਦ ॥

ਰਾਜ ਭਾਗ, ਧਨੁ = ਰੋਕੜੀ ਅਤੇ ਮੇਰਾ ਪਰਿਵਾਰ ਸਰਬਸੋ = ਸਭ ਕੁਝ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਪਰਮੇਸ਼ਰ ਹੀ ਹੈ।

## ਸਾਧ ਸੰਗਮਿ, ਲਾਭੁ ਪਾਇਓ; ਨਾਨਕ, ਫਿਰਿ ਨ ਮਰੰਦ ॥੨॥੧੩॥੩੨॥

ਮੈਂ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਮਿ = ਇਕੱਤਰਤਾ ਵਿਚ ਮਿਲ ਕੇ ਇਹ ਲਾਭ = ਨਫ਼ਾ ਪਾਇਓ = ਪਾਉਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫਿਰਿ = ਮੁੜ ਮਰੰਦ = ਮਰਨਾ ਨ = ਨਹੀਂ ਹੋਵੇਗਾ, ਭਾਵ ਜੰਮਣ ਮਰਣ ਤੋਂ ਰਹਿਤ ਹੋ ਗਏ ਹਾਂ ॥੨॥੧੩॥੩੨॥

## ਕਾਨੜਾ ਮਹਲਾ ੫ ਘਰੁ ੫ ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੫ = ਪੰਜਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪ੍ਰਭ ਪੂਜਹੋ; ਨਾਮੁ ਅਰਾਧਿ ॥ ਗੁਰ ਸਤਿਗੁਰ ਚਰਨੀ; ਲਾਗਿ ॥

('ਪੂਜ-ਹੋ' ਬੋਲੋ)

ਹੇ ਭਾਈ ! ਪ੍ਰਭ = ਪਰਮੇਸ਼ਰ ਨੂੰ ਪੂਜਹੋ = ਪੂਜਣਾ ਕਰੋ।

***ਪ੍ਰਸ਼ਨ :*** *ਕਿਵੇਂ ਪੂਜਣਾ ਕਰੀਏ ?*

***ਗੁਰ-ਉੱਤਰ :*** ਜੋ ਦਿਲ ਦੀ ਭਾਵਨਾ ਨਾਲ ਨਾਮ ਦਾ ਅਰਾਧਿ = ਆਰਾਧਨਾ ਹੈ, ਇਹੋ ਹੀ ਪਰਮੇਸ਼ਰ ਦਾ ਪੂਜਣਾ ਹੈ।

ਪਰੰਤੂ ਗੁਰ = ਪੂਜਨੀਕ ਸਤਿਗੁਰਾਂ ਦੇ ਚਰਨੀ ਲਾਗਿ = ਲੱਗ ਕੇ ਪਰਮੇਸ਼ਰ ਦਾ ਪੂਜਣ ਹੁੰਦਾ ਹੈ **ਅਥਵਾ** ਗੁਰ = ਪੂਜਨੀਕ ਸਤਿਗੁਰਾਂ ਦੇ ਚਰਨੀਂ ਲੱਗ ਕੇ ਪਰਮੇਸ਼ਰ ਨੂੰ ਪੂਜਣਾ ਕਰੋ ਤੇ ਨਾਮ ਨੂੰ ਆਰਾਧਨਾ ਕਰੋ।

## ਹਰਿ ਪਾਵਹੁ; ਮਨੁ ਅਗਾਧਿ ॥ ਜਗੁ ਜੀਤੋ ਹੋ; ਹੋ ਗੁਰ ਕਿਰਪਾਧਿ ॥੧॥ਰਹਾਉ॥

ਹੇ ਭਾਈ ! ਮਨੁ = ਚਿੱਤ ਵਿੱਚੋਂ ਉਸ ਅਗਾਧਿ = ਅਥਾਹ ਹਰਿ = ਪਰਮੇਸ਼ਰ ਨੂੰ ਪਾਵਹੁ = ਪਾਉਣਾ ਕਰੋ **ਵਾ:** ਜੋ ਮਨੁ = ਸ਼ਿਰੋਮਣੀ ਤੇ ਅਤਿਅੰਤ ਅਗਾਧਿ = ਡੂੰਘਾ ਹੈ। ਉਸ ਹਰਿ = ਪਰਮੇਸ਼ਰ ਨੂੰ ਗੁਰ-ਉਪਦੇਸ਼ ਦੁਆਰਾ ਪਾਉਣਾ ਕਰੋ।

ਹੋ = ਹੇ ਭਾਈ ! ਗੁਰ = ਸਤਿਗੁਰਾਂ ਦੀ ਅਧਿਕ ਕਿਰਪਾਧਿ = ਕਿਰਪਾ ਤੋਂ ਫੇਰ ਜਗੁ = ਸੰਸਾਰ ਨੂੰ ਜੀਤੋ = ਜਿੱਤ ਲਈਦਾ ਹੋ = ਹੈ ॥੧॥ਰਹਾਉ॥

## ਅਨਿਕ ਪੂਜਾ ਮੈ ਬਹੁ ਬਿਧਿ ਖੋਜੀ; ਸਾ ਪੂਜਾ, ਜਿ ਹਰਿ ਭਾਵਾਸਿ ॥

ਮੈਂ ਅਨਿਕ = ਅਨੇਕਾਂ ਪੂਜਾ ਬਹੁ = ਬਹੁਤ ਬਿਧਿ = ਵਿਧੀਆਂ ਦੁਆਰਾ **ਵਾ:** ਵੇਦਾਂ ਸ਼ਾਸਤ੍ਰਾਂ ਦੀਆਂ ਬਹੁਤ ਵਿਧੀਆਂ ਦੁਆਰਾ ਖੋਜੀ = ਖੋਜ ਕੇ ਵੇਖੀਆਂ ਹਨ, ਪਰੰਤੂ ਸਾ = ਉਹੋ ਹੀ ਸ੍ਰੇਸ਼ਟ ਪੂਜਾ ਹੈ ਜਿ = ਜਿਹੜੀ ਹਰਿ = ਪਰਮੇਸ਼ਰ ਨੂੰ ਭਾਵਾਸਿ = ਭਾਉਂਦੀ, ਚੰਗੀ ਲੱਗਦੀ ਹੈ।

## ਮਾਟੀ ਕੀ ਇਹ ਪੁਤਰੀ ਜੋਰੀ; ਕਿਆ ਏਹ ਕਰਮ ਕਮਾਸਿ ॥

ਪਰਮੇਸ਼ਰ ਨੇ ਮਾਟੀ = ਮਿੱਟੀ ਆਦਿ ਪੰਜ ਤੱਤਾਂ ਕੀ = ਦੀ ਇਹ ਦੇਹ ਰੂਪੀ ਪੁਤਰੀ = ਪੁਤਲੀ ਆਪਣੀ ਚੇਤਨ ਸੱਤਾ ਪਾ ਕੇ ਜੋਰੀ = ਜੋੜਨਾ, ਰਚਨਾ ਕੀਤੀ ਹੈ। ਇਸ ਲਈ ਇਹ ਦੇਹ ਆਪਣੇ ਆਪ ਕਿਆ = ਕੀ ਕਰਮ ਕਮਾਸਿ = ਕਮਾ ਸਕਦੀ ਹੈ **ਵਾ:** ਇਹ ਕੀ ਕਰਮਾਂ ਨੂੰ ਪਿੱਛੇ ਕਮਾਉਂਦੀ ਸੀ, ਕੀ ਹੁਣ ਕਮਾਉਂਦੀ ਹੈ ਅਤੇ ਕੀ ਅੱਗੇ ਨੂੰ ਕਮਾ ਸਕੇਗੀ, ਭਾਵ ਨਹੀਂ ਕਮਾ ਸਕਦੀ।

## ਪ੍ਰਭ, ਬਾਹ ਪਕਰਿ ਜਿਸੁ ਮਾਰਗਿ ਪਾਵਹੁ; ਸੋ ਤੁਧੁ ਜੰਤ ਮਿਲਾਸਿ ॥੧॥

ਹੇ ਪ੍ਰਭ = ਪਰਮੇਸ਼ਰ ! ਜਿਸ ਦੀ ਬਿਰਤੀ ਰੂਪ ਬਾਹ = ਭੁਜਾ ਪਕਰਿ = ਪਕੜ ਕੇ ਤੂੰ ਆਪਣੇ ਭਗਤੀ ਸਹਿਤ ਗਿਆਨ ਰੂਪੀ ਮਾਰਗਿ = ਰਸਤੇ ਉੱਤੇ ਪਾਵਹੁ = ਪਾਉਣਾ ਕਰਦਾ ਹੈਂ, ਸੋ = ਉਹ ਜੰਤ = ਜੀਵ ਤੁਧੁ = ਆਪ ਜੀ ਦੇ ਨਾਲ ਮਿਲਾਸਿ = ਮਿਲਦਾ ਹੈ **ਵਾ:** ਉਹ ਜੀਵ ਤੇਰੇ ਨਾਲ (ਮਿਲ + ਆਸਿ) ਮਿਲ = ਮਿਲਣ ਦੀ ਆਸਿ = ਆਸਾ ਵਾਲੇ ਹਨ **ਵਾ:** ਉਹ ਜੀਵ ਪਿੱਛੇ ਆਪ ਜੀ ਦੇ ਨਾਲ ਮਿਲਦੇ ਸੀ, ਹੁਣ ਮਿਲਦੇ ਹਨ ਅਤੇ ਅੱਗੇ ਨੂੰ ਵੀ ਤੂੰ ਜੀਵਾਂ ਨੂੰ ਆਪਣੇ ਨਾਲ ਮਿਲਾਸਿ = ਮਿਲਾਉਣਾ ਕਰੇਂਗਾ ॥੧॥

## ਅਵਰ ਓਟ, ਮੈ ਕੋਇ ਨ ਸੂਝੈ; ਇਕ ਹਰਿ ਕੀ ਓਟ ਮੈ ਆਸ ॥

ਹੇ ਪਰਮੇਸ਼ਰ ! ਤੇਰੇ ਤੋਂ ਬਗ਼ੈਰ ਮੈ = ਮੈਨੂੰ ਸੰਸਾਰ ਵਿਚ ਅਵਰ = ਹੋਰ ਕੋਇ = ਕੋਈ ਓਟ = ਟੇਕ ਨ = ਨਹੀਂ ਸੂਝੈ = ਸੁੱਝਦੀ ਹੈ, ਇਸ ਕਰਕੇ ਹੇ ਹਰਿ = ਪਰਮੇਸ਼ਰ ! ਮੈ = ਮੈਨੂੰ ਇਕ ਆਪ ਜੀ ਕੀ = ਦੀ ਤਨ ਕਰਕੇ ਓਟ = ਟੇਕ ਹੈ ਮਨ ਕਰਕੇ ਆਸ = ਉਮੀਦ ਹੈ **ਵਾ:** ਮੈਨੂੰ ਇਕ ਆਪ ਜੀ ਦੀ ਓਟ = ਟੇਕ ਆਸ = ਹੈ।

## ਕਿਆ; ਦੀਨੁ ਕਰੇ ਅਰਦਾਸਿ ॥ ਜਉ ਸਭ ਘਟਿ; ਪ੍ਰਭੂ ਨਿਵਾਸ ॥

ਹੇ ਪਰਮੇਸ਼ਰ ! ਮੈਂ ਦੀਨੁ = ਗ਼ਰੀਬ ਕਿਆ = ਕੀ ਆਪ ਜੀ ਦੇ ਅੱਗੇ ਅਰਦਾਸਿ = ਅਰਜ਼ੋਈ ਕਰੇ = ਕਰ ਸਕਦਾ ਹਾਂ।

ਜਉ = ਜਦ ਕਿ ਹੇ ਪ੍ਰਭ = ਪਰਮੇਸ਼ਰ ! ਸਭ = ਸਾਰਿਆਂ ਦੇ ਘਟਿ = ਹਿਰਦੇ ਵਿਚ ਇਕ ਆਪ ਜੀ ਦਾ ਹੀ ਨਿਵਾਸ = ਵਾਸਾ ਹੈ, ਟਿਕਾਅ ਹੈ।

## ਪ੍ਰਭ ਚਰਨਨ ਕੀ; ਮਨਿ ਪਿਆਸ ॥

ਹੇ ਪ੍ਰਭ = ਪਰਮੇਸ਼ਰ ! ਆਪ ਜੀ ਦੇ ਚਰਨਨ = ਚਰਨਾਂ ਕੀ = ਦੀ ਮੇਰੇ ਮਨਿ = ਹਿਰਦੇ ਵਿਚ ਪਿਆਸ = ਤ੍ਰੇਹ, ਇੱਛਾ ਲੱਗੀ ਹੋਈ ਹੈ।

## ਜਨ ਨਾਨਕ, ਦਾਸੁ ਕਹੀਅਤੁ ਹੈ ਤੁਮ੍ਰਾ;
## ਹਉ ਬਲਿ ਬਲਿ ਸਦ ਬਲਿ ਜਾਸ ॥੨॥੧॥੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਤੁਮ੍ਰਾ = ਆਪ ਜੀ ਦੇ ਜਨ = ਦਾਸਾਂ ਦਾ ਸੇਵਕ ਕਹੀਅਤੁ = ਕਹਾਉਣਾ ਕੀਤਾ ਹੈ **ਵਾ:** ਹੇ ਪਰਮੇਸ਼ਰ ! ਮੈਂ ਆਪ ਜੀ ਦੇ ਦਾਸਾਂ ਦਾ ਦਾਸ ਕਹੀਅਤੁ = ਕਹੀਦਾ ਹਾਂ। ਇਸੇ ਕਰਕੇ ਮੇਰੀ ਆਪ ਹੀ ਲੋਕ-ਪਰਲੋਕ ਵਿਚ ਇੱਜ਼ਤ ਰੱਖ ਲੈਣੀ। ਹੇ ਬਲਿ = ਪ੍ਰਕਾਸ਼ ਸਰੂਪ ਪਰਮੇਸ਼ਰ ! ਹਉ = ਮੈਂ ਆਪ ਜੀ ਦੇ ਉਪਰੋਂ ਸਦ = ਸਦਾ **ਵਾ:** ਸੈਂਕੜੇ ਵਾਰੀ ਬਲਿ ਬਲਿ = ਬਲਿਹਾਰ ਕੁਰਬਾਨ

ਜਾਸ = ਜਾਂਦਾ ਹਾਂ **ਵਾ:** ਮੈਂ ਆਪ ਜੀ ਦੇ ਉਪਰੋਂ ਮਨ ਕਰਕੇ ਵੀ ਬਲਿ = ਬਲਿਹਾਰ ਜਾਂਦਾ ਹਾਂ। ਬਾਣੀ ਕਰਕੇ ਵੀ ਬਲਿ = ਬਲਿਹਾਰ ਜਾਂਦਾ ਹਾਂ ਤੇ ਤਨ ਕਰਕੇ ਵੀ ਬਲਿਹਾਰ ਜਾਂਦਾ ਹਾਂ ॥੨॥੧॥੩੩॥

## ਕਾਨੜਾ ਮਹਲਾ ੫ ਘਰੁ ੬ ੧ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੬ = ਛੇਵੇਂ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਗਤ ਉਧਾਰਨ; ਨਾਮ ਪ੍ਰਿਅ ਤੇਰੈ ॥

ਹੇ ਪ੍ਰਿਅ = ਪਿਆਰੇ ਪਰਮੇਸ਼ਰ ! ਤੇਰੈ = ਆਪ ਜੀ ਦਾ ਨਾਮ ਜਗਤ = ਸੰਸਾਰ ਦੇ ਜੀਵਾਂ ਨੂੰ ਉਧਾਰਨ = ਤਾਰਨ ਵਾਲਾ ਹੈ **ਵਾ:** ਤੇਰਾ ਪਿਆਰਾ ਨਾਮ ਹੀ ਜਗਤ = ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲਾ ਹੈ **ਵਾ:** ਹੇ ਪਿਆਰੇ ਪ੍ਰਭੂ ! ਜੋ ਤੇਰੇ ਨਾਮ ਜਪਣ ਵਿਚ ਜੁੜੇ ਹੋਏ ਹਨ, ਉਹ ਹੋਰਨਾਂ ਨੂੰ ਵੀ ਜਹਾਜ਼ ਦੀ ਨਿਆਈਂ ਬਣ ਕੇ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲੇ ਹਨ।

## ਨਵ ਨਿਧਿ ਨਾਮੁ ਨਿਧਾਨੁ; ਹਰਿ ਕੇਰੈ ॥

ਹੇ ਹਰਿ = ਪਰਮੇਸ਼ਰ ! ਆਪ ਜੀ ਕੇਰੈ = ਦੇ ਨਾਮ ਦੁਆਰਾ ਹੀ ਨਵ = ਨੌਂ ਨਿਧਿ = ਨਿਧੀਆਂ ਦੇ ਨਿਧਾਨੁ = ਖ਼ਜ਼ਾਨੇ ਪ੍ਰਾਪਤ ਕਰੀਦੇ ਹਨ **ਵਾ:** ਹੇ ਪਰਮੇਸ਼ਰ ! ਆਪ ਜੀ ਕੇਰੈ = ਦੇ ਸੰਤਾਂ-ਭਗਤਾਂ ਦੇ ਹਿਰਦੇ ਵਿਚ ਨੌਂ ਨਿਧੀਆਂ ਦਾ ਖ਼ਜ਼ਾਨਾ ਤੇਰਾ ਨਾਮ ਵੱਸਿਆ ਹੋਇਆ ਹੈ।

## ਹਰਿ ਰੰਗ ਰੰਗ; ਰੰਗ ਅਨੂਪੇਰੈ ॥ ਕਾਹੇ ਰੇ ਮਨ; ਮੋਹਿ ਮਗਨੇਰੈ ॥

ਹੇ ਹਰਿ = ਪਰਮੇਸ਼ਰ ! ਤੂੰ ਹਰੇਕ ਰੰਗਾਂ ਵਿਚ ਰੰਗਿਆ ਹੋਇਆ ਹੈਂ, ਭਾਵ ਹਰੇਕ ਜੀਵਾਂ ਦੇ ਆਕਾਰਾਂ ਵਿਚ ਤੂੰ ਆਪਣੀ ਚੇਤਨ ਸੱਤਾ ਦਾ ਰੰਗ ਚਾੜ੍ਹਿਆ ਹੋਇਆ ਹੈ, ਇਨ੍ਹਾਂ ਸਾਰਿਆਂ ਰੰਗਾਂ ਵਿੱਚੋਂ ਤੇਰਾ ਸਰੂਪ ਰੂਪੀ ਰੰਗ ਅਨੂਪੇਰੈ = ਉਪਮਾ ਤੋਂ ਰਹਿਤ ਹੈ **ਵਾ:** ਜਿਤਨੇ ਦੁਨੀਆਂ ਦੇ ਰੰਗ = ਅਨੰਦ ਮੰਨੇ ਹਨ, ਵਿਸ਼ੇ ਰੰਗ = ਅਨੰਦ ਮੰਨੇ ਹਨ ਤੇ ਜੋਗਾਨੰਦ ਜਾਂ ਭੋਗਾਨੰਦ ਆਦਿ ਅਨੰਦ ਮੰਨੇ ਹਨ, ਇਨ੍ਹਾਂ ਸਭਨਾਂ ਅਨੰਦਾਂ ਵਿੱਚੋਂ ਤੇਰਾ ਬ੍ਰਹਮਾਨੰਦ ਰੂਪੀ ਰੰਗ = ਅਨੰਦ ਅਨੂਪੇਰੈ = ਉਪਮਾ ਤੋਂ ਰਹਿਤ ਹੈ।

ਇਸ ਲਈ ਮੈਂ ਆਪਣੇ ਮਨ ਨੂੰ ਇਉਂ ਸਿੱਖਿਆ ਦੇਣਾ ਕਰਦਾ ਹਾਂ ਕਿ ਰੇ = ਹੇ ਮਨਾਂ ! ਤੂੰ ਕਾਹੇ = ਕਿਸ ਵਾਸਤੇ ਸਰੀਰਾਂ, ਮਾਇਆ ਦੇ ਮੋਹ ਵਿਚ ਮਗਨੇਰੈ = ਮਸਤ ਹੋ ਰਿਹਾ ਹੈਂ ?

## ਨੈਨਹੁ ਦੇਖੁ; ਸਾਧ ਦਰਸੇਰੈ ॥ ਸੋ ਪਾਵੈ; ਜਿਸੁ ਲਿਖਤੁ ਲਿਲੇਰੈ ॥੧॥ਰਹਾਉ॥

ਹੇ ਮੇਰੇ ਮਨਾਂ ! ਤੂੰ ਸਾਧ = ਸ੍ਰੇਸ਼ਟ ਜਨਾਂ ਦੇ **ਵਾ:** ਸਾਧ ਸੰਗਤ ਦੇ ਦਰਸੇਰੈ = ਦਰਸ਼ਨਾਂ ਨੂੰ ਨੈਨਹੁ = ਨੇਤਰਾਂ ਦੇ ਨਾਲ ਦੇਖੁ = ਦੇਖਣਾ ਕਰ।

ਪਰੰਤੂ ਦਰਸ਼ਨਾਂ ਨੂੰ ਸੋ = ਉਹ ਪੁਰਖ ਪਾਵੈ = ਪਾਉਂਦਾ ਹੈ, ਜਿਸ ਦੇ ਲਿਲੇਰੈ = ਮੱਥੇ ਉੱਤੇ ਸ੍ਰੇਸ਼ਟ ਲੇਖ ਲਿਖਤੁ = ਲਿਖਿਆ ਹੁੰਦਾ ਹੈ ॥੧॥ਰਹਾਉ॥

**ਸੇਵਉ ਸਾਧ; ਸੰਤ ਚਰਨੇਰੈ ॥ ਬਾਂਛਉ ਧੂਰਿ; ਪਵਿਤ੍ਰ ਕਰੇਰੈ ॥**

ਹੇ ਭਾਈ ! ਸਾਧ = ਸ੍ਰੇਸ਼ਟ ਸੰਤ = ਮਹਾਤਮਾ ਜਨਾਂ ਦੇ ਚਰਨੇਰੈ = ਚਰਨਾਂ ਕਮਲਾਂ ਨੂੰ ਸੇਵਉ = ਸੇਵਨਾ ਕਰ।

ਸੰਤ ਜਨਾਂ ਦੇ ਚਰਨਾਂ ਦੀ ਧੂਰਿ = ਧੂੜ ਬਾਂਛਉ = ਚਾਹੁਣਾ ਕਰ, ਜੋ ਹਿਰਦੇ ਨੂੰ ਵਿਕਾਰਾਂ ਦੀ ਮੈਲ ਤੋਂ ਪਵਿਤ੍ਰ = ਉੱਜਲ ਕਰੇਰੈ = ਕਰਦੀ ਹੈ।

**ਅਠਸਠਿ ਮਜਨੁ; ਮੈਲੁ ਕਟੇਰੈ ॥ ਸਾਸਿ ਸਾਸਿ ਧਿਆਵਹੁ; ਮੁਖੁ ਨਹੀ ਮੋਰੈ ॥**

ਜੋ ਚਰਨ ਧੂੜੀ ਅਠਸਠਿ = ਅੱਠ ਤੇ ਸੱਠ ਭਾਵ ਅਠਾਹਠ ਮਜਨੁ = ਪੁਰਬਾਂ ਦੇ ਤੀਰਥਾਂ ਦੇ ਇਸ਼ਨਾਨ ਦਾ ਫਲ ਦੇਣ ਵਾਲੀ ਹੈ ਅਤੇ ਹੰਗਤਾ ਰੂਪੀ ਮੈਲ ਨੂੰ ਕਟੇਰੈ = ਕੱਟਣ ਵਾਲੀ ਹੈ **ਵਾ:** ਸੰਤ ਜਨਾਂ ਦੀ ਚਰਨ ਧੂੜੀ ਨਾਲ ਅਠਾਹਠ ਤੀਰਥਾਂ ਦੀ ਮੈਲ ਕੱਟੀ ਜਾਂਦੀ ਹੈ ਤੇ ਮਜਨੁ = ਪਵਿੱਤਰ ਹੋ ਜਾਈਦਾ ਹੈ।

ਸਾਸਿ ਸਾਸਿ = ਸੁਆਸ ਸੁਆਸ ਪਰਮੇਸ਼ਰ ਨੂੰ ਧਿਆਵਹੁ = ਧਿਆਉਣਾ ਕਰ, ਕਦੇ ਵੀ ਮੁਖੁ = ਮੂੰਹ ਨਹੀਂ ਮੋਰੈ = ਮੋੜਨਾ ਚਾਹੀਦਾ, ਭਾਵ ਕਦੇ ਵੀ ਬੇਮੁੱਖ ਨਹੀਂ ਹੋਣਾ ਚਾਹੀਦਾ ਕਿ ਮੇਰੇ ਕੋਲੋਂ ਪਰਮੇਸ਼ਰ ਧਿਆਇਆ ਨਹੀਂ ਜਾਂਦਾ।

**ਕਿਛੁ ਸੰਗਿ ਨ ਚਾਲੈ; ਲਾਖ ਕਰੋਰੈ ॥ ਪ੍ਰਭ ਜੀ ਕੋ ਨਾਮੁ; ਅੰਤਿ ਪੁਕਰੋਰੈ ॥੧॥**

ਲਾਖ = ਲੱਖਾਂ ਦੀ ਗਿਣਤੀ ਦੇ ਸਹਿਤ ਪਦਾਰਥ ਕੋਲ ਹੋਣ ਕਰੋਰੈ = ਕਰੋੜਾਂ ਦੀ ਗਿਣਤੀ ਧਨ ਕੋਲ ਹੋਵੇ, ਇਨ੍ਹਾਂ ਵਿੱਚੋਂ ਕਿਛੁ = ਕੁਝ ਵੀ ਪਰਲੋਕ ਨੂੰ ਸੰਗਿ = ਨਾਲ ਨ = ਨਹੀਂ ਚਾਲੈ = ਚੱਲਦਾ।

ਪ੍ਰਭ = ਪਰਮੇਸ਼ਰ ਜੀ ਕੋ = ਦਾ ਨਾਮ ਹੀ ਅੰਤਿ = ਅਖ਼ੀਰ ਵੇਲੇ ਪੁਕਰੋਰੈ = ਉਪਕਾਰ, ਸਹਾਇਤਾ ਕਰਨ ਵਾਲਾ ਹੈ ॥੧॥

**ਮਨਸਾ ਮਾਨਿ; ਏਕ ਨਿਰੰਕੇਰੈ ॥ ਸਗਲ ਤਿਆਗਹੁ; ਭਾਉ ਦੂਜੇਰੈ ॥**

ਹੇ ਭਾਈ ! ਏਕ = ਇਕ ਨਿਰੰਕੇਰੈ = ਪਰਮੇਸ਼ਰ ਨੂੰ ਮਨਸਾ = ਬੁੱਧੀ ਕਰਕੇ ਮਾਨਿ = ਮੰਨਣਾ ਕਰ **ਵਾ:** ਇਕ ਨਿਰੰਕਾਰ ਦਾ ਧਿਆਨ ਕਰ, ਇਹ ਮਨਸਾ = ਸਿੱਖਿਆ ਨੂੰ ਮਾਨਿ = ਮੰਨ ਲੈਣਾ ਕਰ।

ਦੂਜੇਰੈ = ਦੂਜਾ, ਦਵੈਤ ਭਾਉ = ਭਾਵ ਸਗਲ = ਸਾਰਾ ਤਿਆਗਹੁ = ਛੱਡ ਦੇਣਾ ਕਰ। ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ :

**ਕਵਨ ਕਹਾਂ ਹਉ; ਗੁਨ ਪ੍ਰਿਅ ਤੇਰੈ ॥ ਬਰਨਿ ਨ ਸਾਕਉ; ਏਕ ਟੁਲੇਰੈ ॥**

ਹੇ ਪ੍ਰਿਅ = ਪਿਆਰੇ ਪਰਮੇਸ਼ਰ ! ਹਉ = ਮੈਂ ਤੇਰੈ ਕਵਨ = ਕਿਹੜੇ ਕਿਹੜੇ ਗੁਣ ਕਹਾਂ = ਕਥਨ ਕਰਾਂ, ਭਾਵ ਤੇਰੇ ਵਿਚ ਬੇਅੰਤ ਗੁਣ ਹਨ।

ਮੈਂ ਤਾਂ ਤੇਰੇ ਏਕ = ਇਕ ਦਿੱਤੇ ਹੋਏ ਟੁਲੇਰੈ = ਟੋਲ ਭਾਵ ਪਦਾਰਥ ਨੂੰ **ਵਾ:** ਤੇਰੇ ਕੀਤੇ ਹੋਏ ਇਕ ਟੁਲੇਰੈ = ਉਪਕਾਰ ਨੂੰ ਬਰਨ = ਵਰਣਨ ਨ = ਨਹੀਂ ਕਰ ਸਾਕਉ = ਸਕਦਾ।

**ਦਰਸਨ ਪਿਆਸ; ਬਹੁਤੁ ਮਨਿ ਮੇਰੈ ॥**
**ਮਿਲੁ ਨਾਨਕ ਦੇਵ; ਜਗਤ ਗੁਰ ਕੇਰੈ ॥੨॥੧॥੩੪॥**

ਹੇ ਪਰਮੇਸ਼ਰ ! ਤੇਰੇ ਦਰਸਨ = ਦੀਦਾਰਾਂ ਦੀ ਪਿਆਸ = ਤ੍ਰੇਹ, ਚਾਹਨਾ ਮੇਰੈ = ਸਾਡੇ ਮਨਿ = ਚਿੱਤ ਵਿਚ ਬਹੁਤੁ = ਅਤਿਅੰਤ ਲੱਗੀ ਹੋਈ ਹੈ।

ਹੇ ਸਾਰੇ ਜਗਤ = ਸੰਸਾਰ ਕੇਰੈ = ਦੇ ਗੁਰੂ ਨਾਨਕ ਦੇਵ ਜੀ ਮੈਨੂੰ ਮਿਲੁ = ਮਿਲਣਾ ਕਰ **ਵਾ:** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੰਸਾਰ ਦੇ ਗੁਰ = ਪੂਜਨੀਕ ਤੇ ਦੇਵ = ਪ੍ਰਕਾਸ਼ ਰੂਪ ਪਰਮੇਸ਼ਰ ! ਕਿਰਪਾ ਕਰਕੇ ਗੁਰਾਂ ਦੁਆਰਾ ਮੈਨੂੰ ਮਿਲਣਾ ਕਰ ॥੨॥੧॥੩੪॥

[ਅੰਗ ੧੩੦੫]

## ਕਾਨੜਾ ਮਹਲਾ ੫ ॥

## ਐਸੀ ਕਉਨ ਬਿਧੇ; ਦਰਸਨ ਪਰਸਨਾ ॥੧॥ਰਹਾਉ॥

ਜਗਿਆਸੂ ਵੱਲੋਂ ਬੇਨਤੀ ਹੈ ਕਿ ਹੇ ਗੁਰੂ ਜੀ ! ਐਸੀ = ਅਜਿਹੀ ਕਉਨ = ਕਿਹੜੀ ਬਿਧੇ = ਜੁਗਤੀ ਹੈ, ਜਿਸ ਕਰਕੇ ਪਰਮੇਸ਼ਰ ਦੇ ਦਰਸਨ = ਦੀਦਾਰ ਪਰਸਨਾ ਕਰੀਏ **ਵਾ:** ਪਰਮੇਸ਼ਰ ਦੇ ਦੀਦਾਰਾਂ ਨੂੰ ਪਰਸਨਾ = ਮਿਲਣਾ, ਪ੍ਰਾਪਤ ਕਰ ਲਈਏ **ਵਾ:** ਦਰਸ਼ਨਾਂ ਨੂੰ ਪਰਸਨਾ = ਦੇਖ ਲੈਣਾ ਕਰੀਏ ॥੧॥ਰਹਾਉ॥

## ਆਸ ਪਿਆਸ ਸਫਲ ਮੂਰਤਿ; ਉਮਗਿ ਹੀਉ ਤਰਸਨਾ ॥੧॥

ਹੇ ਗੁਰੂ ਜੀ ! ਸਾਡੇ ਹਿਰਦੇ ਵਿਚ ਪਰਮੇਸ਼ਰ ਦੇ ਦਰਸ਼ਨਾਂ ਦੀ ਆਸ = ਉਮੀਦ ਹੈ ਤੇ ਸਾਡੇ ਹਿਰਦੇ ਅੰਦਰ ਸਫਲ = ਸਹਿਤ ਗਿਆਨ ਰੂਪੀ ਫਲ ਦੇ ਪਰਮੇਸ਼ਰ ਦੇ ਮੂਰਤਿ = ਸਰੂਪ ਦੀ ਪ੍ਰਾਪਤੀ ਦੀ ਪਿਆਸ = ਇੱਛਾ ਲੱਗੀ ਹੋਈ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਸਫਲ ਮੂਰਤਿ = ਹਸਤੀ, ਸਰੂਪ ਦੀ ਪ੍ਰਾਪਤੀ ਦੀ ਇੱਛਾ ਲੱਗੀ ਹੋਈ ਹੈ ਅਤੇ ਉਮਗਿ = ਉਤਸ਼ਾਹ ਪੂਰਬਕ ਹੀਉ = ਹਿਰਦੇ ਵਿਚ ਦਰਸ਼ਨਾਂ ਵਾਸਤੇ ਤਰਸਨਾ = ਤਰਸ ਰਹੇ ਹਾਂ ॥੧॥

## ਦੀਨ ਲੀਨ, ਪਿਆਸ ਮੀਨ; ਸੰਤਨਾ ਹਰਿ ਸੰਤਨਾ ॥

ਜਿਸ ਪ੍ਰਕਾਰ ਮੀਨ = ਮੱਛੀ ਪਿਆਸ = ਤ੍ਰੇਹ ਕਰਕੇ ਦੀਨ = ਦੀਨਤਾ ਵਿਚ ਲੀਨ ਹੁੰਦੀ ਹੈ, ਉਸੇ ਪ੍ਰਕਾਰ ਸਾਨੂੰ ਜਨਾਂ ਨੂੰ ਹਰਿ = ਪਰਮੇਸ਼ਰ ਦੇ ਸੰਤਨਾ = ਮਹਾਤਮਾ ਜਨਾਂ ਦੀ ਸੰਗਤ ਕਰਨ ਦੀ ਇੱਛਾ ਹੈ, ਪਰਮੇਸ਼ਰ ਦੇ ਮਹਾਤਮਾ ਜਨਾਂ ਦੀ ਸੰਗਤ ਕਰਨ ਦੀ ਇੱਛਾ ਹੈ **ਵਾ:** ਸੰਤਨਾ = ਸ਼ਾਂਤ ਰੂਪ ਹਰਿ = ਪਰਮੇਸ਼ਰ ਦੇ ਸੰਤਨਾ = ਮਹਾਤਮਾਂ ਜਨਾਂ ਦੀ ਸੰਗਤ ਕਰਨ ਦੀ ਇੱਛਾ ਹੈ।

**ਅਥਵਾ** ਜਿਸ ਪ੍ਰਕਾਰ ਮੱਛੀ ਤ੍ਰੇਹ ਕਰਕੇ ਥੋੜ੍ਹੇ ਪਾਣੀ ਕਾਰਨ ਦੀਨਤਾ ਵਿਚ ਲੀਨ ਹੁੰਦੀ ਹੈ, ਉਸ ਨੂੰ ਹਰਿ = ਪਾਣੀ ਤੋਂ ਬਗ਼ੈਰ (ਸੰਤ + ਨਾ) ਸੰਤ = ਸ਼ਾਂਤੀ ਨਾ = ਨਹੀਂ ਆਉਂਦੀ, ਪਾਣੀ ਤੋਂ ਬਗ਼ੈਰ (ਸੰਤ + ਨਾ) ਸੰਤ = ਸ਼ਾਂਤੀ ਨਾ = ਨਹੀਂ ਆਉਂਦੀ, ਇਸੇ ਪ੍ਰਕਾਰ ਜਗਿਆਸੂ ਰੂਪ ਮੱਛੀ ਦਰਸ਼ਨਾਂ ਦੀ ਪਿਆਸ ਕਰਕੇ ਦੀਨਤਾ ਵਿਚ ਲੀਨ ਹੁੰਦੀ ਹੈ, ਉਸ ਨੂੰ ਚੇਤਨ ਬ੍ਰਹਮ ਰੂਪੀ ਜਲ ਦੀ ਪ੍ਰਾਪਤੀ ਤੋਂ ਬਗ਼ੈਰ ਸ਼ਾਂਤੀ ਨਹੀਂ ਆਉਂਦੀ, ਸ਼ਾਂਤੀ ਨਹੀਂ ਆਉਣੀ।

## ਹਰਿ ਸੰਤਨਾ ਕੀ; ਰੇਨ ॥ ਹੀਉ; ਅਰਪਿ ਦੇਨ ॥ ਪ੍ਰਭ ਭਏ ਹੈ; ਕਿਰਪੇਨ ॥

ਜਦ ਅਸੀਂ ਹਰਿ = ਪਰਮੇਸ਼ਰ ਦੇ ਸੰਤਨਾ = ਮਹਾਤਮਾ ਜਨਾਂ ਕੀ = ਦੀ ਚਰਨ ਰੇਨ = ਧੂੜੀ ਹੋਏ ਅਤੇ ਮਹਾਤਮਾ ਜਨਾਂ ਨੂੰ ਆਪਣਾ ਹੀਉ = ਹਿਰਦਾ ਅਰਪਿ = ਭੇਟ ਕਰ ਦੇਨ = ਦੇਣਾ ਕੀਤਾ। ਤਦ ਹੀ ਪ੍ਰਭ = ਪਰਮੇਸ਼ਰ ਜੀ ਕਿਰਪੇਨ = ਕਿਰਪਾਲੂ ਭਏ = ਹੋਏ ਹੈ = ਹਨ **ਵਾ:** ਪਰਮੇਸ਼ਰ ਕ੍ਰਿਪਾਲੂ ਭਏ = ਹੁੰਦਾ ਹੈ।

## ਮਾਨੁ ਮੋਹੁ ਤਿਆਗਿ ਛੋਡਿਓ; ਤਉ ਨਾਨਕ, ਹਰਿ ਜੀਉ ਭੇਟਨਾ ॥੨॥੨॥੩੫॥

ਜਦ ਅਸੀਂ ਸਤਿਗੁਰਾਂ ਦੀ ਕਿਰਪਾ ਦੁਆਰਾ ਅੰਦਰੋਂ ਮਾਨੁ = ਸਤਿਕਾਰ ਦੀ ਇੱਛਾ, ਸਰੀਰਾਂ ਦਾ ਮੋਹੁ =

ਸਨੇਹ ਆਦਿ ਤਿਆਗਿ ਛੋਡਿਓ = ਛੱਡਿਆ, ਭਾਵ ਤਿਆਗ ਦਿੱਤਾ **ਵਾ:** ਸਤਿਕਾਰ ਦੀ ਇੱਛਾ ਛਡ ਦਿੱਤੀ ਤੇ ਸਰੀਰਾਂ ਦਾ ਮੋਹ ਛੱਡ ਦਿੱਤਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਉ = ਤਦ ਅਸੀਂ ਹਰਿ = ਪਰਮੇਸ਼ਰ ਜੀਉ = ਜੀ ਦੇ ਨਾਲ ਭੇਟਨਾ = ਮਿਲਣਾ ਕੀਤਾ॥੨॥੨॥੩੫॥

## ਕਾਨੜਾ ਮਹਲਾ ੫ ॥

## ਰੰਗਾ ਰੰਗ; ਰੰਗਨ ਕੇ ਰੰਗਾ ॥ ਕੀਟ ਹਸਤ; ਪੂਰਨ ਸਭ ਸੰਗਾ ॥੧॥ਰਹਾਉ॥

ਰੰਗਾ = ਅਨੰਦ ਸਰੂਪ ਪਰਮੇਸ਼ਰ ਰੰਗ ਰੰਗਨ = ਰੰਗਾਂ ਰੰਗਾਂ ਕੇ = ਦੇ ਭਾਵ ਅਨੇਕ ਤਰ੍ਹਾਂ ਦੇ ਕਾਲੇ, ਗੋਰੇ, ਕਣਕ ਵੰਨੇ ਆਦਿ ਸਰੀਰਾਂ ਦੇ ਰੰਗਾਂ ਵਿਚ ਰੰਗਾ = ਰੰਗਿਆ ਹੋਇਆ ਹੈ **ਵਾ:** ਰੰਗਾਂ ਰੰਗਾਂ ਦੇ ਭਾਵ ਅਨੇਕ ਤਰ੍ਹਾਂ ਦੇ ਕੌਤਕ ਕਰਦਾ ਹੈ, ਕਦੇ ਵਰਖਾ ਪੈਂਦੀ ਹੈ, ਕਦੇ ਔੜ ਹੋ ਜਾਂਦੀ ਹੈ, ਕਦੇ ਗਰਮੀ, ਕਦੇ ਸਰਦੀ ਹੋ ਜਾਂਦੀ ਹੈ, ਕਦੇ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਕਦੇ ਪਾਲਣਾ ਕਰਦਾ ਹੈ, ਕਦੇ ਪਰਲੋ ਕਰਦਾ ਹੈ, ਇਉਂ ਰੁੱਤਾਂ ਰੂਪੀ ਰੰਗਾਂ ਰੰਗਾਂ ਭਾਵ ਤਰ੍ਹਾਂ ਤਰ੍ਹਾਂ ਦੇ ਰੰਗ ਕਰ ਰਿਹਾ ਹੈ।

ਕੀਟ = ਕੀੜੀ ਤੋਂ ਲੈ ਕੇ ਹਸਤ = ਹਾਥੀ ਪ੍ਰਜੰਤ ਸਭ = ਸਾਰਿਆਂ ਦੇ ਸੰਗਾ = ਨਾਲ ਪੂਰਨ = ਵਿਆਪਕ ਹੋ ਰਿਹਾ ਹੈ॥੧॥ਰਹਾਉ॥

## ਬਰਤ ਨੇਮ; ਤੀਰਥ ਸਹਿਤ ਗੰਗਾ ॥ ਜਲੁ ਹੇਵਤ; ਭੂਖ ਅਰੁ ਨੰਗਾ ॥

ਕਈ ਲੋਕ ਇਕਾਦਸ਼ੀ ਆਦਿਕ ਦੇ ਵਰਤ ਰੱਖਦੇ ਹਨ, ਕਈ ਯਗ ਨੇਮ ਆਦਿ ਸਾਧਨ ਕਰਦੇ ਹਨ। ਕਈ ਗੰਗਾ ਆਦਿ ਦੇ ਸਹਿਤ = ਸਮੇਤ ਅਨੇਕਾਂ ਤੀਰਥਾਂ ਉੱਤੇ ਇਸ਼ਨਾਨ ਕਰਦੇ ਹਨ।

ਕਈ ਸਰੀਰ ਦੇ ਉੱਤੇ ਜਲੁ = ਪਾਣੀ ਹੇਵਤ = ਸਹਾਰਦੇ ਹਨ, ਭਾਵ ਜਲਧਾਰਾ ਕਰਦੇ ਹਨ **ਵਾ:** ਠੰਢੇ ਪਾਣੀ ਦੇ ਤਾਈਂ ਤੇ ਹੇਵਤ = ਬਰਫ਼ ਨੂੰ ਭੰਨ ਭੰਨ ਕੇ ਉਸ ਬਰਫ਼ ਵਾਲੇ ਠੰਢੇ ਪਾਣੀ ਨੂੰ ਸਹਾਰਦੇ ਹਨ, ਕਈ ਭੂਖ = ਭੁੱਖੇ ਅਰੁ = ਅਤੇ ਨੰਗਾ = ਬਸਤਰਾਂ ਤੋਂ ਹੀਣੇ ਰਹਿੰਦੇ ਹਨ।

## ਪੂਜਾਚਾਰ; ਕਰਤ ਮੇਲੰਗਾ ॥ ਚਕ੍ਰ ਕਰਮ; ਤਿਲਕ ਖਾਟੰਗਾ ॥

ਕਈ ਮੇਲੰਗਾ (ਮੇਲ + ਅੰਗਾ) = ਅੰਗਾਂ ਨੂੰ ਮੇਲ = ਮਿਲਾ (ਸੰਕੋਚ) ਕੇ **ਵਾ:** ਪੂਜਣ ਕਰਨ ਵਾਲੀ ਸਮੱਗਰੀ ਨੂੰ ਮੇਲੰਗਾ = ਮੇਲ, ਇਕੱਤਰ ਕਰਕੇ ਪੂਜਾਚਾਰ = ਸ੍ਰੇਸ਼ਟ ਪੂਜਾ ਕਰਤ = ਕਰਦੇ ਹਨ **ਵਾ:** ਕਈ ਯਮ, ਨੇਮ, ਆਸਣ ਆਦਿ ਸਾਧਨਾਂ ਰੂਪੀ ਅੰਗਾਂ ਨੂੰ **ਵਾ:** ਪ੍ਰਾਣਾਯਾਮ, ਧਿਆਨ ਸਾਧਨਾ ਆਦਿ ਜੋਗ ਦੇ ਅੰਗਾਂ ਨੂੰ ਮਿਲਾ ਕਰਕੇ ਅਨੇਕ ਪ੍ਰਕਾਰ ਦੀ ਪੂਜਾ ਕਰਦੇ ਹਨ।

ਕਈ ਵਿਸ਼ਨੂੰ ਭਗਵਾਨ ਤੇ ਲੱਛਮੀ ਦੀ ਮੂਰਤੀ ਵਿਚਾਲੇ ਟਿਕਾ ਕੇ ਦਸ ਪਾਰਖਦਾਂ ਦੇ ਅੱਗੇ ਚੱਕਰ ਬਣਾ ਕੇ ਪੂਜਾ ਕਰਦੇ ਹਨ ਜਾਂ ਸ਼ਿਵਜੀ ਤੇ ਪਾਰਬਤੀ ਦੀ ਮੂਰਤੀ ਦੇ ਆਲੇ-ਦੁਆਲੇ ਟੋਨਾ, ਸੋਨਾ, ਆਦਿ ਗਣਾਂ ਤੇ ਗਣੇਸ਼ ਆਦਿਕਾਂ ਦੀਆਂ ਮੂਰਤਾਂ ਦੁਆਲੇ ਚੱਕਰ ਬਣਾ ਕੇ ਪੂਜਾ ਕਰਦੇ ਹਨ **ਵਾ:** ਕਈ ਗਣੇਸ਼ ਚੱਕਰ ਨੂੰ ਸੋਧਣਾ ਕਰਦੇ ਹਨ, ਨਿਉਲੀ ਧੋਤੀ ਆਦਿ ਕਰਮਾਂ ਨੂੰ ਕਰਦੇ ਹਨ, ਮੱਥੇ ਉੱਤੇ ਤਿਲਕ ਲਾਉਂਦੇ ਹਨ, ਖਾਟੰਗਾ = ਛੇ ਅੰਗਾਂ ਵਾਲੇ ਵੇਦਾਂ ਦਾ ਪਾਠ ਕਰਦੇ ਹਨ ਜਾਂ ਖਾਟੰਗਾ = ਖਟ ਅੰਗਾਂ ਵਾਲੇ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ **ਵਾ:** ਖਟ ਸੰਪਤੀ ਆਦਿ ਅੰਗਾਂ ਨੂੰ ਗ੍ਰਹਿਣ ਕਰਦੇ ਹਨ।

**ਅਥਵਾ** ਕਈ ਦੁਆਰਕਾ ਤੇ ਹਿੰਗਲਾਜ ਆਦਿ ਥਾਵਾਂ ਉੱਤੇ ਚੱਕਰ ਲਗਾਉਂਦੇ ਹਨ **ਵਾ:** ਗਣੇਸ਼ ਚੱਕਰ ਲਾਉਂਦੇ ਹਨ, ਤਿਲਕ ਲਗਾਉਂਦੇ ਹਨ ਤੇ ਖਾਟੰਗਾ = ਖਟ ਕਰਮ ਕਰਦੇ ਹਨ **ਵਾ:** ਕਰਮ ਕਰਦੇ ਹਨ ਤੇ ਵੇਦ ਦੇ ਖਾਟੰਗਾ = ਖਟ ਅੰਗ **ਵਾ:** ਖਟ ਸ਼ਾਸਤ੍ਰ ਪੜ੍ਹਦੇ ਹਨ।

## ਦਰਸਨੁ ਭੇਟੇ; ਬਿਨੁ ਸਤਸੰਗਾ ॥੧॥

ਪਰੰਤੂ ਸਤਸੰਗਾ = ਸਤਿਸੰਗਤ ਦੇ ਦਰਸਨੁ = ਦੀਦਾਰ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਇਹ ਸਾਰੇ ਸਾਧਨ ਨਿਸਫਲ ਹਨ ॥੧॥

## ਹਠਿ ਨਿਗ੍ਰਹਿ; ਅਤਿ ਰਹਤ ਬਿਟੰਗਾ ॥

ਕਈ ਹਠਿ = ਜ਼ਿੱਦ ਕਰਕੇ ਨਿਗ੍ਰਹਿ = ਘਰ ਤੋਂ ਰਹਿਤ ਹੋ ਜਾਂਦੇ ਹਨ, ਭਾਵ ਉਜਾੜਾਂ ਵਿਚ ਵੱਸਦੇ ਹਨ **ਵਾ:** ਜ਼ਿੱਦ ਨਾਲ ਦਿਖਾਵੇ ਮਾਤਰ ਨਿਗ੍ਰਹਿ (ਨਿ + ਗ੍ਰਹਿ) = ਨਿ = ਵਿਸ਼ੇਸ਼ ਕਰਕੇ ਇੰਦ੍ਰੀਆਂ ਨੂੰ ਗ੍ਰਹਿ = ਗ੍ਰਹਿਣ ਕਰਦੇ ਹਨ, ਭਾਵ ਅੰਦਰੋਂ ਵਿਸ਼ੇ-ਵਾਸ਼ਨਾ ਮਰਦੀ ਨਹੀਂ ਹੈ, ਉਪਰੋਂ ਇੰਦ੍ਰੀਆਂ ਦਾ ਦਮਨ ਕਰਦੇ ਹਨ **ਵਾ:** ਵਿਸ਼ੇਸ਼ ਕਰਕੇ ਹੱਠ ਨੂੰ ਗ੍ਰਹਿਣ ਕਰਦੇ ਹਨ ਤੇ ਅਤਿ = ਅਤਿਅੰਤ ਬਿਟੰਗਾ = ਟੰਗਾਂ ਤੋਂ ਰਹਿਤ **ਵਾ:** ਟੰਗਾਂ ਤੋਂ ਥੱਲੇ ਲਾਉਣ ਬਗ਼ੈਰ ਭਾਵ ਕਪਾਲੀ ਆਸਨ ਦੇ ਆਸਰੇ ਰਹਤ = ਰਹਿੰਦੇ ਹਨ।

## ਹਉ ਰੋਗੁ ਬਿਆਪੈ; ਚੁਕੈ ਨ ਭੰਗਾ ॥

ਇਨ੍ਹਾਂ ਸਾਧਨਾਂ ਕਰਕੇ ਹਉ = ਹੰਗਤਾ ਰੂਪੀ ਰੋਗ ਹੀ ਬਿਆਪੈ = ਵਿਆਪਦਾ, ਲੱਗਦਾ ਹੈ, ਇਸ ਕਰਕੇ ਪਰਮੇਸ਼ਰ ਤੇ ਜੀਵ ਦੇ ਵਿਚਾਲੇ ਪਿਆ ਹੋਇਆ ਜੀਵ ਈਸ ਦਾ ਭੰਗਾ = ਭੇਦ ਨ = ਨਹੀਂ ਚੁਕੈ = ਚੁੱਕਿਆ ਜਾਂਦਾ **ਵਾ:** ਇਸੇ ਕਰਕੇ ਹਮੇਸ਼ਾ ਕਰਮਾਂ ਦੇ ਕਰਨੇ ਕਰਕੇ ਭੰਗਾ = ਵਿਘਨ ਨਹੀਂ ਚੁੱਕਿਆ ਜਾਂਦਾ।

## ਕਾਮ ਕ੍ਰੋਧ; ਅਤਿ ਤ੍ਰਿਸਨ ਜਰੰਗਾ ॥

ਕਾਮ = ਮੰਦ ਵਾਸ਼ਨਾ, ਕ੍ਰੋਧ = ਗ਼ੁੱਸਾ ਅਤੇ ਅਤਿ = ਅਤਿਅੰਤ ਤ੍ਰਿਸਨ = ਤ੍ਰਿਸ਼ਨਾ ਰੂਪੀ ਅੱਗ ਵਿਚ ਜੀਵ ਜਰੰਗਾ = ਸੜਦਾ ਰਹਿੰਦਾ ਹੈ **ਵਾ:** (ਜਰ + ਅੰਗਾ) ਜੀਵ ਦਾ ਅੰਗਾ = ਹਿਰਦਾ ਜਰ = ਸੜਦਾ ਰਹਿੰਦਾ ਹੈ।

## ਸੋ ਮੁਕਤੁ ਨਾਨਕ; ਜਿਸੁ ਸਤਿਗੁਰੁ ਚੰਗਾ ॥੨॥੩॥੩੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਪੁਰਖ ਮੁਕਤੁ ਹੁੰਦਾ ਹੈ, ਜਿਸ ਨੂੰ ਚੰਗਾ = ਸ੍ਰੇਸ਼ਟ ਬ੍ਰਹਮ ਨੇਸਠੀ, ਬ੍ਰਹਮ ਸ੍ਰੋਤਰੀ ਸਤਿਗੁਰੁ = ਸੱਚਾ ਗੁਰੂ ਮਿਲਦਾ ਹੈ ॥੨॥੩॥੩੬॥

## ਕਾਨੜਾ ਮਹਲਾ ੫, ਘਰੁ ੭; ੧ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੭ = ਸੱਤਵੇਂ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤਿਖ, ਬੂਝਿ ਗਈ; ਗਈ ਮਿਲਿ ਸਾਧ ਜਨਾ ॥

ਜਦ ਜਗਿਆਸੂ ਨੂੰ ਸਾਧ = ਸ੍ਰੇਸ਼ਟ ਜਨਾ = ਪੁਰਖਾਂ ਦੀ ਸੰਗਤ ਵਿਚ ਚਿੱਤ ਦੀ ਬਿਰਤੀ ਮਿਲ ਗਈ, ਤਦ ਉਸ ਦੀ ਸਾਰੀ ਤਿਖ = ਤ੍ਰਿਸ਼ਨਾ ਰੂਪੀ ਅੱਗ ਬੂਝਿ = ਬੁਝ, ਨਵਿਰਤ ਹੋ ਗਈ **ਵਾ:** ਜੋ ਜਗਿਆਸੂ ਰੂਪੀ

ਸਖੀ ਸ੍ਰੇਸ਼ਟ ਜਨਾਂ ਦੇ ਨਾਲ ਮਿਲ ਗਈ ਹੈ, ਉਸ ਦੀ ਬ੍ਰਹਮ ਲੋਕ, ਸਵਰਗ ਲੋਕ ਤੇ ਮਾਤ ਲੋਕ ਦੇ ਸੁੱਖਾਂ ਦੀ ਤ੍ਰਿਸ਼ਨਾ ਰੂਪੀ ਤ੍ਰੇਹ ਬੁਝ, ਨਵਿਰਤ ਹੋ ਗਈ ਹੈ।

## ਪੰਚ ਭਾਗੇ ਚੋਰ, ਸਹਜੇ ਸੁਖੈਨੋ; ਹਰੇ ਗੁਨ ਗਾਵਤੀ ਗਾਵਤੀ, ਗਾਵਤੀ ਦਰਸ ਪਿਆਰਿ ॥੧॥ਰਹਾਉ॥

ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਚੋਰ ਭਗੌੜੇ ਹੋ ਕੇ ਹਿਰਦੇ ਵਿੱਚੋਂ ਭਾਗੇ = ਭੱਜ ਗਏ ਹਨ ਅਤੇ ਉਸ ਦੇ ਚਿੱਤ ਦੀ ਬਿਰਤੀ ਸਹਜੇ = ਸੁਤੇ-ਸਿੱਧ ਹੀ ਸੁਖੈਨੋ = ਸੁੱਖਾਂ ਦੇ ਘਰ ਵਿਚ ਲੀਨ ਹੋ ਗਈ ਹੈ **ਵਾ:** ਸਹਜੇ = ਗਿਆਨ ਸਰੂਪ ਤੇ ਸੁੱਖਾਂ ਦੇ ਘਰ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਹੋ ਗਈ ਹੈ, ਇਸੇ ਕਰਕੇ ਹਰ ਵਕਤ ਉਸ ਦੇ ਚਿੱਤ ਦੀ ਬਿਰਤੀ ਪਿਆਰੇ ਹਰੇ = ਪਰਮੇਸ਼ਰ ਦੇ ਦਰਸ = ਦਰਸ਼ਨਾਂ ਵਾਸਤੇ ਉਸ ਦੇ ਜੱਸ ਰੂਪ ਗੁਣਾਂ ਨੂੰ ਗਾਵਤੀ = ਗਾਉਂਦੀ ਰਹਿੰਦੀ ਹੈ, ਗੁਣਾਂ ਨੂੰ ਗਾਉਂਦੀ ਰਹਿੰਦੀ ਹੈ **ਵਾ:** ਮਨ ਕਰਕੇ ਪਰਮੇਸ਼ਰ ਦੇ ਗੁਣ ਗਾਉਂਦੀ ਹੈ, ਬਾਣੀ ਕਰਕੇ ਗੁਣ ਗਾਉਂਦੀ ਹੈ ਤੇ ਸਰੀਰ ਕਰਕੇ ਗੁਣ ਗਾਉਂਦੀ ਹੈ **ਵਾ:** ਜਗਿਆਸੂ ਦੇ ਚਿੱਤ ਵਿਚ ਗਾਵਤੀ = ਗਾਉਣੇ ਯੋਗ ਪਰਮੇਸ਼ਰ ਦੇ ਦਰਸ = ਦਰਸ਼ਨਾਂ ਦਾ ਪਿਆਰਿ = ਸਨੇਹ ਹੈ, ਇਸ ਕਰਕੇ ਉਸ ਦੀ ਬੁੱਧੀ ਗਾਵਤੀ = ਗਾਉਣੇ ਯੋਗ ਗੁਰਾਂ ਦੁਆਰਾ ਪਰਮੇਸ਼ਰ ਦੇ ਸਰੂਪ ਲੱਖਣਾਂ ਤੇ ਤੱਟਸਥੀ ਵਾਲੇ ਗੁਣਾਂ ਨੂੰ ਗਾਉਂਦੀ ਹੈ **ਵਾ:** ਜਗਿਆਸੂ ਦੀ ਬੁੱਧੀ ਹਰੇ = ਹਰੀ ਦੇ ਗੁਣਾਂ ਨੂੰ ਪਰਾ ਬਾਣੀ ਦੁਆਰਾ ਗਾਵਤੀ = ਗਾਉਂਦੀ ਹੈ, ਪਸੰਤੀ ਬਾਣੀ ਦੁਆਰਾ ਵੀ ਗਾਉਂਦੀ ਹੈ, ਮੱਧਮਾ ਦੁਆਰਾ ਵੀ ਗਾਉਂਦੀ ਹੈ ਤੇ ਹਰੀ ਦੇ ਦਰਸ਼ਨਾਂ ਵਾਸਤੇ ਬੈਖਰੀ ਬਾਣੀ ਦੁਆਰਾ ਵੀ ਪਿਆਰ ਨਾਲ ਗਾਉਂਦੀ ਹੈ **ਵਾ:** ਜਗਿਆਸੂ ਦੀ ਬੁੱਧੀ ਹਰੀ ਦਰਸ਼ਨਾਂ ਦੇ ਪਿਆਰ ਵਿਚ ਪਈ ਹੋਈ ਬਾਲਕ ਅਵਸਥਾ ਵਿਚ ਪਰਮੇਸ਼ਰ ਦੇ ਗੁਣ ਗਾਉਂਦੀ ਹੈ, ਯੁਵਾ ਅਵਸਥਾ ਵਿਚ ਵੀ ਪਰਮੇਸ਼ਰ ਦੇ ਗੁਣ ਗਾਉਂਦੀ ਹੈ, ਢਲਦੀ ਜਵਾਨੀ ਵਿਚ ਵੀ ਹਰੀ ਦੇ ਗੁਣ ਗਾਉਂਦੀ ਹੈ, ਬਿਰਧ ਅਵਸਥਾ ਵਿਚ ਵੀ ਹਰੀ ਦੇ ਗੁਣ ਗਾਉਂਦੀ ਹੈ।

**ਵਾ:** ਜੋ ਮਹਾਤਮਾ ਜਨਾਂ ਦੀ ਪੰਗਤੀ ਪਿੱਛੇ ਭੂਤਕਾਲ ਵਿਚ ਹਰੀ ਦੇ ਗੁਣਾਂ ਨੂੰ ਗਾਉਂਦੀ ਸੀ, ਉਨ੍ਹਾਂ ਨੂੰ ਪਰਮੇਸ਼ਰ ਨੇ ਆਪਣੇ ਦਰਸ਼ਨਾਂ ਦਾ ਪਿਆਰ ਬਖ਼ਸ਼ਿਆ ਸੀ, ਜਿਹੜੀ ਹੁਣ ਵਰਤਮਾਨ ਸਮੇਂ ਵਿਚ ਹਰੀ ਦੇ ਗੁਣਾਂ ਨੂੰ ਗਾਉਂਦੀ ਹੈ ਅਤੇ ਜੋ ਅੱਗੇ ਭਵਿੱਖਤ ਕਾਲ ਵਿਚ ਹਰੀ ਦੇ ਗੁਣ ਗਾਉਣਾ ਕਰੇਗੀ, ਉਨ੍ਹਾਂ ਸਭਨਾਂ ਨੂੰ ਹਰੀ ਆਪਣੇ ਦਰਸ਼ਨਾਂ ਦਾ ਪਿਆਰ ਬਖ਼ਸ਼ੇਗਾ॥੧॥ਰਹਾਉ॥

## ਜੈਸੀ ਕਰੀ ਪ੍ਰਭ ਮੋ ਸਿਉ, ਮੋ ਸਿਉ; ਐਸੀ ਹਉ ਕੈਸੇ ਕਰਉ ॥

ਜੈਸੀ = ਜਿਹੋ ਜਿਹੀ ਪ੍ਰਭ = ਪਰਮੇਸ਼ਰ ਨੇ ਪਰਉਪਕਾਰ ਵਾਲੀ ਪ੍ਰੀਤੀ ਮੋ = ਮੇਰੇ ਸਿਉ = ਨਾਲ ਕਰੀ = ਕੀਤੀ ਹੈ, ਮੋ = ਮੇਰੇ ਸਿਉ = ਨਾਲ ਕੀਤੀ ਹੈ, ਐਸੀ = ਅਜਿਹੀ ਹਉ = ਮੈਂ ਕੈਸੇ = ਕਿਸ ਪ੍ਰਕਾਰ ਕਰਉ = ਕਰ ਸਕਦਾ ਹਾਂ **ਵਾ:** ਜਿਹੋ ਜਿਹੀ ਪਰਮੇਸ਼ਰ ਨੇ ਮੋ = ਮੇਰੇ ਸਿਉ = ਨਾਲ ਮੋ = ਮੋਹ, ਪ੍ਰੇਮ ਦੇ ਸਿਉ = ਨਾਲ ਪਰਉਪਕਾਰ ਵਾਲੀ ਪ੍ਰੀਤੀ ਕੀਤੀ ਹੈ, ਅਜਿਹੀ ਪ੍ਰੀਤੀ ਹਉ = ਮੈਂ ਕੈਸੇ = ਕਿਸ ਪ੍ਰਕਾਰ ਕਰ ਸਕਦਾ ਹਾਂ **ਵਾ:** ਜਿਹੋ ਜਿਹੀ ਪਰਮੇਸ਼ਰ ਨੇ ਮੋ = ਮੇਰੇ ਸਿਉ = ਨਾਲ ਮਾਤਾ ਦੇ ਗਰਭ ਵਿਚ, ਬਾਲਕ ਅਵਸਥਾ, ਕਿਸ਼ੋਰ ਅਵਸਥਾ ਵਿਚ, ਯੁਵਾ ਅਵਸਥਾ ਤੇ ਬਿਰਧ ਅਵਸਥਾ ਵਿਚ ਪ੍ਰੀਤੀ ਕੀਤੀ ਹੈ, ਮੋ = ਮੈਨੂੰ ਸਿਉ = ਸੁਗੰਦ ਹੈ, ਅਜਿਹੀ ਪ੍ਰੀਤੀ ਹਉ = ਮੇਰੀ ਬਿਰਤੀ, ਬੁੱਧੀ ਨਹੀਂ ਕਰ ਸਕਦੀ।

## ਹੀਉ ਤੁਮ੍ਹਾਰੇ ਬਲਿ ਬਲੇ; ਬਲਿ ਬਲੇ, ਬਲਿ ਗਈ ॥੧॥

ਹੇ ਪਰਮੇਸ਼ਰ ! ਮੇਰਾ ਹੀਉ = ਹਿਰਦਾ ਤੁਮ੍ਹਾਰੇ = ਆਪ ਜੀ ਦੇ ਉਪਰੋਂ ਬਲਿ ਬਲੇ = ਬਲਿਹਾਰ ਕੁਰਬਾਨ

ਜਾਂਦਾ ਹੈ ਅਤੇ ਮੇਰੀ ਬਿਰਤੀ ਵੀ ਮਨ ਕਰਕੇ ਆਪ ਜੀ ਦੇ ਉਪਰੋਂ ਬਲਿ = ਬਲਿਹਾਰ ਗਈ ਹੈ, ਬਾਣੀ ਕਰਕੇ ਵੀ ਬਲੇ = ਬਲਿਹਾਰ ਗਈ ਹੈ, ਸਰੀਰ ਕਰਕੇ ਵੀ ਬਲਿ = ਬਲਿਹਾਰ ਗਈ ਹੈ।

**ਵਾ:** ਹੇ ਬਲਿ = ਬਲਿਹਾਰ ਜਾਣੇ ਯੋਗ ਤੇ ਬਲਿ ਬਲੇ = ਪ੍ਰਕਾਸ਼ ਰੂਪ ਪਰਮੇਸ਼ਰ! ਮੇਰੇ ਹੀਉ = ਚਿੱਤ ਦੀ ਬਿਰਤੀ ਆਪ ਜੀ ਦੇ ਉਪਰੋਂ ਬਲਿਹਾਰ ਗਈ ਹੈ॥੧॥

## ਪਹਿਲੇ ਪੈ ਸੰਤ ਪਾਇ; ਧਿਆਇ ਧਿਆਇ ਪ੍ਰੀਤਿ ਲਾਇ॥

ਪਹਿਲੇ = ਪਹਿਲਾਂ ਸੰਤ = ਮਹਾਤਮਾ **ਵਾ:** ਸ਼ਾਂਤ ਆਤਮਾ ਵਾਲੇ ਗੁਰਾਂ ਦੇ ਪਾਇ = ਚਰਨੀਂ ਪੈ ਕੇ ਤੇ ਤੇਰਾ ਨਾਮ ਧਿਆਇ ਧਿਆਇ = ਧਿਆ ਧਿਆ ਕੇ ਤੇਰੇ ਨਾਲ ਪ੍ਰੀਤਿ = ਪ੍ਰੀਤੀ ਲਾਇ = ਲਾਉਣਾ ਕੀਤੀ ਹੈ **ਵਾ:** ਪਹਿਲਾਂ ਸੰਤਾਂ, ਗੁਰ ਰੂਪ ਸੰਤਾਂ ਦੇ ਚਰਨੀਂ ਪੈ ਕੇ ਸੰਤਾਂ, ਗੁਰਾਂ ਦੀ ਸੰਗਤ ਨੂੰ ਪਾਇ = ਪ੍ਰਾਪਤ ਕੀਤਾ, ਫੇਰ ਹੇ ਧਿਆਇ = ਧਿਆਉਣੇ ਯੋਗ ਪਰਮੇਸ਼ਰ! ਤੇਰੇ ਨਾਮ ਨੂੰ ਧਿਆ ਕੇ ਤੇਰੇ ਨਾਲ ਪ੍ਰੀਤੀ ਲਾਉਣਾ ਕੀਤੀ ਹੈ।

## ਪ੍ਰਭ ਥਾਨੁ ਤੇਰੋ ਕੇਹਰੋ; ਜਿਤੁ ਜੰਤਨ ਕਰਿ ਬੀਚਾਰੁ॥

ਹੇ ਪ੍ਰਭ = ਪਰਮੇਸ਼ਰ! ਤੇਰੋ = ਤੇਰਾ ਉਹ ਥਾਨੁ = ਅਸਥਾਨ ਕੇਹਰੋ = ਕਿਹੜਾ ਹੈ **ਵਾ:** ਬ੍ਰਹਮਪੁਰੀ, ਸ਼ਿਵਪੁਰੀ, ਵਿਸ਼ਨਪੁਰੀ, ਇੰਦਰਪੁਰੀ ਆਦਿ ਥਾਵਾਂ ਵਿੱਚੋਂ ਤੇਰਾ ਕਿਹੜਾ ਥਾਂ ਦੱਸੀਏ, ਜਿਤੁ = ਜਿਥੇ ਬੈਠ ਕੇ ਤੂੰ ਸਾਰਿਆਂ ਜੰਤਨ = ਜੀਵਾਂ ਦੇ ਕਰਮਾਂ ਦਾ **ਵਾ:** ਖਾਣ ਪਹਰਾਨ ਦਾ ਬੀਚਾਰੁ = ਨਿਰਣਾ ਕਰ ਰਿਹਾ ਹੈਂ? ਭਾਵ ਤੂੰ ਸਾਰਿਆਂ ਥਾਵਾਂ ਵਿਚ ਹੈਂ।

## ਅਨਿਕ ਦਾਸ; ਕੀਰਤਿ ਕਰਹਿ ਤੁਹਾਰੀ॥
## ਸੋਈ ਮਿਲਿਓ, ਜੋ ਭਾਵਤੋ; ਜਨ ਨਾਨਕ, ਠਾਕੁਰ ਰਹਿਓ ਸਮਾਇ॥

ਹੇ ਪਰਮੇਸ਼ਰ! ਅਨਿਕ = ਬੇਅੰਤ ਦਾਸ = ਸੇਵਕ ਜਨ ਤੁਹਾਰੀ = ਆਪ ਜੀ ਦੀ ਕੀਰਤਿ = ਮਹਿਮਾ ਕਰਹਿ = ਕਰ ਰਹੇ ਹਨ।

ਪਰ ਆਪ ਜੀ ਨੂੰ ਸੋਈ = ਉਹੋ ਹੀ ਮਿਲਿਓ = ਮਿਲਿਆ ਹੈ, ਜੋ = ਜਿਹੜਾ ਆਪ ਜੀ ਨੂੰ ਭਾਵਤੋ = ਭਾਉਂਦਾ ਹੈ। ਸਤਿਗੁਰੂ ਸਾਹਿਬ ਜੀ ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਹੇ ਠਾਕੁਰ = ਸੁਆਮੀ ਪਰਮੇਸ਼ਰ! ਤੂੰ ਹੀ ਸਾਰਿਆਂ ਥਾਵਾਂ ਵਿਚ ਸਮਾਇ = ਸਮਾਅ, ਵਿਆਪਕ ਹੋ ਰਹਿਓ = ਰਿਹਾ ਹੈਂ।

## ਏਕ ਤੂਹੀ; ਤੂਹੀ ਤੂਹੀ॥੨॥੧॥੩੭॥

ਏਕ = ਇਕ ਤੂਹੀ = ਤੂੰ ਹੀ ਪਿੱਛੇ ਭੂਤਕਾਲ ਵਿਚ ਵਿਆਪਕ ਸੀ, ਇਕ ਤੂਹੀ = ਤੂੰ ਹੀ ਹੁਣ ਵਰਤਮਾਨ ਸਮੇਂ ਵਿਚ ਵਿਆਪਕ ਹੈਂ, ਇਕ ਤੂਹੀ = ਤੂੰ ਹੀ ਅੱਗੇ ਭਵਿੱਖਤ ਕਾਲ ਵਿਚ ਵਿਆਪਕ ਹੋਵੇਂਗਾ **ਵਾ:** ਇਕ ਤੂੰ ਹੀ ਸਭਨਾਂ ਜੀਵਾਂ ਦੇ ਅੰਦਰ ਹੈਂ, ਇੱਕੋ ਤੂੰ ਹੀ ਈਸ਼ਰ ਰੂਪ ਹੈਂ, ਇੱਕੋ ਤੂੰ ਹੀ ਸ਼ੁੱਧ ਸਰੂਪ ਹੈਂ **ਵਾ:** ਇੱਕੋ ਤੂੰ ਹੀ ਜਾਗਰਤ ਅਵਸਥਾ ਦਾ ਸਾਖੀ ਰੂਪ ਹੈਂ। ਇੱਕੋ ਤੂੰ ਹੀ ਸੁਪਨ ਅਵਸਥਾ ਦਾ ਸਾਖੀ ਰੂਪ ਹੈਂ, ਇੱਕੋ ਤੂੰ ਹੀ ਸੁਖੋਪਤ ਅਵਸਥਾ ਦਾ ਸਾਖੀ ਰੂਪ ਹੈਂ॥੨॥੧॥੩੭॥

## ਕਾਨੜਾ ਮਹਲਾ ੫, ਘਰੁ ੮; ੴ ਸਤਿਗੁਰ ਪ੍ਰਸਾਦਿ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੮ = ਅੱਠਵੇਂ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤਿਆਗੀਐ ਗੁਮਾਨੁ ਮਾਨੁ, ਪੇਖਤਾ ਦਇਆਲ ਲਾਲ; ਹਾਂ ਹਾਂ ਮਨ ਚਰਨ ਰੇਨ ॥੧॥ਰਹਾਉ॥

ਸਾਧਨਾ, ਗੁਣਾਂ, ਵਿੱਦਿਆ ਦਾ ਗੁਮਾਨੁ = ਹੰਕਾਰ ਤੇ ਲੋਕਾਂ ਤੇ ਮਾਨੁ = ਸਤਿਕਾਰ ਕਰਾਉਣ ਦੀ ਇੱਛਾ ਤਿਆਗੀਐ = ਤਿਆਗ ਦੇਣਾ ਕਰ, ਕਿਉਂਕਿ ਦਇਆਲ = ਦਇਆ ਦਾ ਘਰ ਲਾਲ = ਪਿਆਰਾ ਸਾਡੇ ਸਾਰੇ ਕੀਤੇ ਚੰਗੇ ਮੰਦੇ ਕਰਮਾਂ ਨੂੰ ਪੇਖਤਾ = ਵੇਖ ਰਿਹਾ ਹੈ, ਹੇ ਮਨਾਂ! ਹੋਰ ਦੇਵੀ-ਦੇਵਤਿਆਂ ਵਾਲੇ ਪਾਸੇ ਵੱਲੋਂ ਹਾਂ = ਖ਼ਬਰਦਾਰ ਹੋ, ਹਾਂ = ਖ਼ਬਰਦਾਰ ਹੋ ਪਰਮੇਸ਼ਰ ਦੀ ਬੰਦਗੀ ਕਰਨ ਵਾਲੇ ਸੰਗਤਾਂ ਦੇ **ਵਾ:** ਗੁਰਾਂ ਦੇ ਚਰਨਾਂ ਦੀ ਰੇਨ = ਧੂੜੀ ਹੋਣਾ ਕਰ **ਵਾ:** ਹੇ ਮਨਾਂ! ਤੇਰੇ ਹਾਂ = ਹਾੜੇ ਕੱਢਦੇ ਹਾਂ, ਤੇਰੇ ਹਾਂ = ਹਾੜੇ ਕੱਢਦੇ ਹਾਂ, ਪਰਮੇਸ਼ਰ ਦੇ ਚਰਨਾਂ ਦੀ ਧੂੜ ਹੋਣਾ ਕਰ ॥੧॥ਰਹਾਉ॥

## ਹਰਿ ਸੰਤ ਮੰਤ; ਗੁਪਾਲ ਗਿਆਨ ਧਿਆਨ ॥੧॥

ਹਰਿ = ਪਰਮੇਸ਼ਰ ਦੇ ਪਿਆਰੇ ਸੰਤ = ਮਹਾਤਮਾ ਜਨਾਂ, ਸ਼ਾਂਤ ਆਤਮਾ ਵਾਲੇ ਗੁਰਾਂ ਦੇ ਮੰਤ = ਮੰਤਰ, ਉਪਦੇਸ਼ ਦੁਆਰਾ ਗੁਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਧਿਆਨ ਕਰਿਆ ਕਰ, ਫੇਰ ਤੈਨੂੰ ਉਸ ਦੇ ਨਿਰਗੁਣ ਸਰੂਪ ਦਾ ਗਿਆਨ ਹੋ ਜਾਵੇਗਾ **ਵਾ:** ਤੈਨੂੰ ਪਰਮੇਸ਼ਰ ਦੇ ਸਰਗੁਣ ਸਰੂਪ ਦਾ ਧਿਆਨ ਤੇ ਨਿਰਗੁਣ ਸਰੂਪ ਦਾ ਗਿਆਨ ਪ੍ਰਾਪਤ ਹੋਵੇਗਾ ॥੧॥

## ਹਿਰਦੈ ਗੋਬਿੰਦ ਗਾਇ, ਚਰਨ ਕਮਲ ਪ੍ਰੀਤਿ ਲਾਇ; ਦੀਨ ਦਇਆਲ ਮੋਹਨਾ ॥

ਜੋ ਦੀਨ = ਗ਼ਰੀਬਾਂ ਉੱਤੇ ਦਇਆਲ = ਦਇਆ ਕਰਨ ਵਾਲਾ ਤੇ ਸਭਨਾਂ ਨੂੰ ਆਪਣੀ ਮਾਇਆ ਨਾਲ ਮੋਹਨਾ = ਮੋਹਿਤ ਕਰਨ ਵਾਲਾ ਹੈ **ਵਾ:** ਭਗਤ ਜਨਾਂ ਨੂੰ ਆਪਣੀ ਪ੍ਰੀਤ ਵਿਚ ਮੋਹਿਤ ਕਰਨ ਵਾਲਾ ਹੈ, ਉਸ ਗੋਬਿੰਦ = ਪਰਮੇਸ਼ਰ ਦੇ ਗੁਣਾਂ ਨੂੰ ਹਿਰਦੈ = ਚਿੱਤ ਲਾ ਕੇ ਗਾਇ = ਗਾਉਣਾ ਕਰ ਅਤੇ ਉਸ ਦੇ ਚਰਨਾਂ ਕਮਲਾਂ ਦੇ ਨਾਲ ਪ੍ਰੀਤਿ = ਪ੍ਰੀਤੀ ਲਾਇ = ਲਾਉਣਾ ਕਰ ਅਤੇ ਉਸ ਦੇ ਅੱਗੇ ਇਉਂ ਅਰਜ਼ੋਈ ਕਰ:

## ਕ੍ਰਿਪਾਲ ਦਇਆ; ਮਇਆ ਧਾਰਿ ॥ ਨਾਨਕੁ ਮਾਗੈ; ਨਾਮੁ ਦਾਨੁ ॥

ਹੇ ਕ੍ਰਿਪਾਲ = ਕਿਰਪਾ ਦੇ ਘਰ ਪਰਮੇਸ਼ਰ! ਜਿਵੇਂ ਪਿਛਲੇ ਭਗਤਾਂ ਉੱਤੇ ਦਇਆ = ਮੇਹਰ ਦੀ ਦ੍ਰਿਸ਼ਟੀ ਕੀਤੀ ਹੈ, ਉਸੇ ਤਰ੍ਹਾਂ ਹੁਣ ਮੇਰੇ ਉੱਤੇ ਵੀ ਮਇਆ = ਮੇਹਰ ਦੀ ਦ੍ਰਿਸ਼ਟੀ ਧਾਰਿ = ਧਾਰਨਾ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਆਪ ਜੀ ਦੇ ਪਾਸੋਂ ਨਾਮ ਦਾ ਦਾਨ ਮਾਗੈ = ਮੰਗਦਾ ਹਾਂ, ਅਤੇ:

## ਤਜਿ ਮੋਹੁ ਭਰਮੁ; ਸਗਲ ਅਭਿਮਾਨੁ ॥੨॥੧॥੩੮॥

ਹੇ ਪਰਮੇਸ਼ਰ! ਕਿਰਪਾ ਕਰਕੇ ਸਗਲ = ਸਾਰੇ ਸਾਧਨਾਂ ਦਾ ਅਭਿਮਾਨੁ = ਹੰਕਾਰ, ਸਰੀਰਾਂ ਦਾ ਮੋਹੁ = ਸਨੇਹ, ਸਰੂਪ ਦਾ ਭਰਮ ਆਦਿ ਵੀ ਮੇਰੇ ਹਿਰਦੇ ਅੰਦਰੋਂ ਤਜਿ = ਤਿਆਗ, ਕੱਢ ਦੇਣਾ ਕਰ ॥੨॥੧॥੩੮॥

**ਅਥਵਾ ਅੰਨਵੇਂ ਅਨੁਸਾਰ :** ਹੇ ਪ੍ਰਭੂ ! ਸਗਲ = ਸਾਰੇ ਸਾਧਨਾਂ ਦਾ ਅਭਿਮਾਨੁ = ਹੰਕਾਰ, ਸਰੀਰਾਂ ਦਾ ਮੋਹ, ਸਰੂਪ ਦਾ ਭਰਮ ਤਜਿ = ਤਿਆਗ ਕੇ ਮੈਂ ਆਪ ਜੀ ਦੇ ਨਾਮ ਦਾ ਦਾਨ ਮੰਗਦਾ ਹਾਂ ॥੨॥੧॥੩੮॥

## ਕਾਨੜਾ ਮਹਲਾ ੫ ॥

## ਪ੍ਰਭ ਕਹਨ, ਮਲਨ ਦਹਨ, ਲਹਨ, ਗੁਰ ਮਿਲੇ; ਆਨ ਨਹੀ ਉਪਾਉ ॥੧॥ਰਹਾਉ॥

ਜਿਸ ਨੂੰ ਪੂਰਬਲੇ ਨਿਸ਼ਕਾਮ ਲਹਨ = ਭਾਗਾਂ ਕਰਕੇ **ਵਾ:** ਪੂਰਬਲੇ ਸ੍ਰੇਸ਼ਟ ਮੱਥੇ ਉੱਤੇ ਲਿਖੇ ਹੋਏ ਲੇਖਾਂ ਅਨੁਸਾਰ ਗੁਰ = ਸਤਿਗੁਰੂ ਸਾਹਿਬ ਜੀ ਮਿਲੇ ਹਨ, ਉਸ ਦੇ ਗੁਰਾਂ ਦੁਆਰਾ ਪ੍ਰਭ = ਪਰਮੇਸ਼ਰ ਦਾ ਜੱਸ ਕਹਨ = ਕਥਨ ਕਰਕੇ ਮਨ ਨੂੰ ਮਲਨ = ਮਲੀਨ ਕਰਨ ਵਾਲੇ ਸੰਸਕਾਰ **ਵਾ:** ਮਲਨ = ਪਾਪ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਦਹਨ = ਸੜ ਗਏ ਹਨ **ਵਾ:** ਪਰਮੇਸ਼ਰ ਦਾ ਜੱਸ ਕਹਨ = ਕਥਨ ਕਰਨ ਨਾਲ ਮਲਨ = ਪਾਪਾਂ ਰੂਪੀ ਮੈਲ **ਵਾ:** ਮਨ ਨੂੰ ਮਲੀਨ ਕਰਨ ਵਾਲੇ ਸੰਸਕਾਰ ਸੜ ਜਾਂਦੇ ਹਨ, ਪਰ ਗੁਰਾਂ ਦੇ ਨਾਲ ਮਿਲੇ = ਮਿਲਣੇ ਕਰਕੇ ਹੀ ਪ੍ਰਭੂ ਦਾ ਜੱਸ ਕਰਨਾ ਲਹਨ = ਪ੍ਰਾਪਤ ਹੁੰਦਾ ਹੈ। ਸਤਿਗੁਰਾਂ ਤੋਂ ਬਗ਼ੈਰ ਪ੍ਰਭੂ ਦੀ ਪ੍ਰਾਪਤੀ **ਵਾ:** ਸੰਸਾਰ-ਸਮੁੰਦ੍ਰ ਤੋਂ ਤਰਨ ਦਾ ਆਨ = ਹੋਰ ਵੀ ਉਪਾਉ = ਯਤਨ ਨਹੀਂ ਹੈ ॥੧॥ਰਹਾਉ॥

**[ਅੰਗ ੧੩੦੬]**

## ਤਟਨ ਖਟਨ ਜਟਨ ਹੋਮਨ; ਨਾਹੀ ਡੰਡਧਾਰ ਸੁਆਉ ॥੧॥

ਤਟਨ = ਤੀਰਥਾਂ ਦੇ ਕਿਨਾਰੇ ਰਹਿਣ ਨਾਲ, ਖਟਨ = ਛੇ ਸ਼ਾਸਤ੍ਰਾਂ ਨੂੰ ਪੜ੍ਹਨ ਨਾਲ **ਵਾ:** ਛੇ ਭੇਖ ਧਾਰਨ ਨਾਲ **ਵਾ:** ਛੇ ਕਰਮ ਸੰਧਿਆ ਆਦਿ ਕਰਨ ਨਾਲ, ਜਟਨ = ਜਟਾਵਾਂ ਧਾਰਨ ਨਾਲ ਭਾਵ ਸਿਰ ਉੱਤੇ ਜਟਾਵਾਂ ਬਣਾਉਣ ਨਾਲ, ਹੋਮਨ = ਹਵਨ ਕਰਨ ਨਾਲ, ਡੰਡਧਾਰ = ਤ੍ਰਿਡੰਡੀ ਭਾਵ ਲੋਟਾ, ਲੰਗੋਟਾ, ਸੋਟਾ ਆਦਿ ਧਾਰਨ ਕਰਕੇ ਸੰਨਿਆਸੀ ਹੋਣ ਨਾਲ ਕੋਈ ਵੀ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਸੁਆਉ = ਪ੍ਰਯੋਜਨ ਪੂਰਾ ਨਾਹੀ = ਨਹੀਂ ਹੁੰਦਾ **ਵਾ:** ਆਤਮਿਕ ਸੁਆਉ = ਲਾਭ ਪ੍ਰਾਪਤ ਨਹੀਂ ਹੁੰਦਾ **ਵਾ:** ਪਰਮੇਸ਼ਰ ਪ੍ਰਾਪਤੀ ਦਾ ਸੁਆਉ = ਅਨੰਦ ਨਹੀਂ ਹੁੰਦਾ ॥੧॥

## ਜਤਨ ਭਾਂਤਨ, ਤਪਨ ਭ੍ਰਮਨ, ਅਨਿਕ ਕਥਨ ਕਥਤੇ; ਨਹੀ ਥਾਹ ਪਾਈ, ਠਾਉ ॥

ਅਨੇਕ ਭਾਂਤਨ = ਤਰ੍ਹਾਂ ਦੇ ਕਰਮ, ਉਪਾਸ਼ਨਾ, ਗਿਆਨ ਆਦਿ ਨੂੰ ਜਤਨ = ਉੱਦਮ ਕਰਨ ਵਾਲਿਆਂ ਨੇ **ਵਾ:** ਭਾਂਤਨ = ਤਰ੍ਹਾਂ ਤਰ੍ਹਾਂ ਦੇ ਗਿਆਨ ਦੀ ਪ੍ਰਾਪਤੀ ਦੇ ਯਤਨ ਕਰਨ ਵਾਲਿਆਂ **ਵਾ:** ਪੱਚੀ ਤਰ੍ਹਾਂ ਦੀ ਪ੍ਰਕਿਰਤੀ ਦੇ ਤੱਤਾਂ ਦਾ ਗਿਆਨ ਪ੍ਰਾਪਤ ਕਰਨ ਵਾਲਿਆਂ ਨੇ **ਵਾ:** ਤਰ੍ਹਾਂ ਤਰ੍ਹਾਂ ਦੇ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਜਾਨਣ ਦੇ ਯਤਨ ਕਰਨ ਵਾਲਿਆਂ ਨੇ ਤਪਨ = ਤਪ ਕਰਨ ਵਾਲਿਆਂ ਨੇ ਬਦਰੀ ਨਾਥ, ਕਾਂਸ਼ੀਪੁਰੀ ਆਦਿ ਥਾਵਾਂ ਉੱਤੇ ਭ੍ਰਮਨ = ਫਿਰਨ ਵਾਲਿਆਂ ਨੇ ਅਤੇ ਅਨਿਕ = ਅਨੇਕਾਂ ਸ਼ਾਸਤ੍ਰਾਂ ਦੀ ਕਥਾ ਨੂੰ ਕਥਨ = ਵਖਿਆਣ ਕਰਨ ਵਾਲੇ ਹੋ ਕੇ ਕਥਤੇ = ਕਥਨ ਕਰਨ ਵਾਲਿਆਂ ਨੇ ਆਦਿ ਕਿਸੇ ਨੇ ਵੀ ਸਰੂਪ ਰੂਪੀ ਠਾਉ = ਥਾਂ ਦੀ ਥਾਹ = ਡੂੰਘਾਈ (ਹੱਦ) ਨਹੀਂ ਪਾਈ = ਪਾਉਣਾ ਕੀਤੀ **ਵਾ:** ਸਰੂਪੀ ਰੂਪੀ ਠਾਉ = ਟਿਕਾਣੇ ਦੀ ਪ੍ਰਾਪਤੀ ਵਾਲੀ ਥਾਹ = ਥਾਂ, ਜਗ੍ਹਾ ਨਹੀਂ ਪਾਉਣਾ ਕੀਤੀ (ਸਰੂਪ ਰੂਪੀ ਥਾਂ ਦੀ ਥਾਹ ਨਹੀਂ ਪਾਉਣਾ ਕੀਤੀ)।

## ਸੋਧਿ, ਸਗਰ ਸੋਧਨਾ; ਸੁਖੁ ਨਾਨਕਾ, ਭਜੁ ਨਾਉ ॥੨॥੨॥੩੯॥

ਸਗਰ = ਸਾਰੀਆਂ ਸੋਧਨਾ = ਵਿਚਾਰਾਂ ਨੂੰ ਸੋਧਿ = ਵਿਚਾਰ ਕੇ ਦੇਖਿਆ ਹੈ **ਵਾ:** ਸਾਰੇ ਵੇਦ, ਸ਼ਾਸਤ੍ਰ, ਵੈਰਾਗ, ਬਿਬੇਕ ਰੂਪੀ ਸਾਧਨਾ, ਜੋਗ ਦੇ ਜਮ ਨੇਮ ਪ੍ਰਾਣਾਯਾਮ ਆਦਿਕਾਂ ਨੂੰ ਤੇ ਨਿੱਤ ਨਮਿਤ ਆਦਿ ਕਰਮਾਂ ਨੂੰ ਸੋਧਨਾ ਸੋਧਿ = ਖੋਜ ਖੋਜ ਕੇ ਵੇਖਿਆ ਹੈ **ਵਾ:** ਸਾਰੀਆਂ ਸੋਧਨਾ = ਵੀਚਾਰਾਂ ਨੂੰ ਸੋਧਿ = ਸੋਧਿਆ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹੋ ਸ੍ਰੇਸ਼ਟ ਵੀਚਾਰ ਨਿਕਲੀ ਹੈ ਕਿ ਪਰਮੇਸ਼ਰ ਦਾ ਨਾਉ = ਨਾਮ ਭਜੁ = ਭਜਨ, ਸਿਮਰਨ ਨਾਲ ਹੀ ਸੁਖੁ = ਅਨੰਦ ਪ੍ਰਾਪਤ ਹੁੰਦਾ ਹੈ॥੨॥੨॥੩੯॥

## ਕਾਨੜਾ ਮਹਲਾ ੫ ਘਰੁ ੯ ੧ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੯ = ਨੌਵੇਂ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪਤਿਤ ਪਾਵਨੁ, ਭਗਤਿ ਬਛਲੁ; ਭੈ ਹਰਨ, ਤਾਰਨ ਤਰਨ ॥੧॥ਰਹਾਉ॥

ਹੇ ਪਰਮੇਸ਼ਰ ! ਤੂੰ ਪਤਿਤ = ਪਾਪੀਆਂ ਨੂੰ ਪਾਵਨੁ = ਪਵਿੱਤਰ ਕਰਨ ਵਾਲਾ, ਭਗਤਿ = ਭਗਤੀ ਕਰਨ ਵਾਲੇ ਭਗਤਾਂ ਦਾ ਬਛਲੁ = ਪਿਆਰਾ, ਜੰਮਣ ਮਰਣ ਦੇ ਭੈ = ਡਰ ਨੂੰ ਹਰਨ = ਨਾਸ, ਮੇਟਣ ਵਾਲਾ ਅਤੇ ਸੰਸਾਰ-ਸਮੁੰਦ੍ਰ ਤੋਂ ਤਰਨ = ਪਾਰ ਹੋਣ ਵਾਲਿਆਂ ਲਈ ਤਾਰਨ = ਜਹਾਜ਼ ਰੂਪ ਹੈਂ **ਵਾ:** ਜਹਾਜ਼ ਦੀ ਨਿਆਈਂ ਹੋ ਕੇ ਤਾਰਨ ਵਾਲਾ ਹੈਂ॥੧॥ਰਹਾਉ॥

## ਨੈਨ ਤਿਪਤੇ, ਦਰਸੁ ਪੇਖਿ; ਜਸੁ ਤੋਖਿ ਸੁਨਤ ਕਰਨ ॥੧॥

ਹੇ ਪਰਮੇਸ਼ਰ ! ਆਪ ਜੀ ਦਾ ਦਰਸੁ = ਦਰਸ਼ਨ ਪੇਖਿ = ਵੇਖ ਕੇ ਪ੍ਰਤੱਖ **ਵਾ:** ਮਨ ਬੁੱਧ ਰੂਪ ਨੈਨ = ਨੇਤਰ ਤਿਪਤੇ = ਤ੍ਰਿਪਤ ਹੋ ਜਾਂਦੇ ਹਨ ਅਤੇ ਆਪ ਜੀ ਦਾ ਜਸੁ = ਕੀਰਤਨ ਸੁਨਤ = ਸੁਣ ਕੇ ਪ੍ਰਤੱਖ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕਰਨ = ਕੰਨ ਤੋਖਿ = ਪ੍ਰਸੰਨ ਹੋ ਜਾਂਦੇ ਹਨ **ਵਾ:** ਤੋਖਿ = ਸੰਤੋਖ ਦੇ ਸਹਿਤ ਹੋ ਜਾਂਦੇ ਹਨ॥੧॥

## ਪ੍ਰਾਨ ਨਾਥ, ਅਨਾਥ ਦਾਤੇ; ਦੀਨ ਗੋਬਿਦ ਸਰਨ ॥

ਹੇ ਪ੍ਰਾਨ = ਪ੍ਰਾਣਾਂ ਦੇ ਨਾਥ = ਸੁਆਮੀ, ਅਨਾਥ = ਯਤੀਮਾਂ, ਗ਼ਰੀਬਾਂ ਦੇ ਦਾਤੇ ਗੋਬਿਦ = ਪਰਮੇਸ਼ਰ ! ਮੈਂ ਦੀਨ = ਗ਼ਰੀਬ ਤੇਰੀ ਸਰਨ = ਓਟ ਵਿਚ ਆਇਆ ਹਾਂ।

## ਆਸ ਪੂਰਨ ਦੁਖ ਬਿਨਾਸਨ;<br>ਗਹੀ ਓਟ ਨਾਨਕ ਹਰਿ ਚਰਨ ॥੨॥੧॥੪੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਭ ਆਸ = ਆਸਾਂ ਪੂਰਨ ਕਰਨ ਵਾਲੇ, ਸਾਰੇ ਦੁੱਖਾਂ ਨੂੰ ਬਿਨਾਸਨ = ਨਾਸ ਕਰਨ ਵਾਲੇ ਹਰਿ = ਪਰਮੇਸ਼ਰ ! ਮੈਂ ਇਕ ਆਪ ਜੀ ਦੇ ਚਰਨਾਂ ਕਮਲਾਂ ਦੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ॥੨॥੧॥੪੦॥

## ਕਾਨੜਾ ਮਹਲਾ ੫ ॥

## ਚਰਨ ਸਰਨ ਦਇਆਲ ਠਾਕੁਰ; ਆਨ ਨਾਹੀ ਜਾਇ ॥

ਹੇ ਦਇਆਲ = ਦਇਆ ਦੇ ਘਰ ਠਾਕੁਰ = ਸੁਆਮੀ ਪਰਮੇਸ਼ਰ ! ਮੈਂ ਆਪ ਜੀ ਦੇ ਚਰਨਾਂ ਦੀ ਸਰਨ = ਓਟ ਵਿਚ ਆਇਆ ਹਾਂ, ਆਪ ਜੀ ਦੇ ਚਰਨਾਂ ਦੀ ਸ਼ਰਨ ਤੋਂ ਬਗ਼ੈਰ ਜੂਨਾਂ ਤੋਂ ਛੁਟਣ ਲਈ ਆਨ = ਹੋਰ ਕੋਈ ਜਾਇ = ਜਗ੍ਹਾ ਨਾਹੀ = ਨਹੀਂ ਹੈ।

## ਪਤਿਤ ਪਾਵਨ ਬਿਰਦੁ ਸੁਆਮੀ; ਉਧਰਤੇ ਹਰਿ ਧਿਆਇ ॥੧॥ਰਹਾਉ॥

ਹੇ ਸੁਆਮੀ = ਮਾਲਕ ਪਰਮੇਸ਼ਰ ! ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨਾ ਆਪ ਜੀ ਦਾ ਬਿਰਦੁ = ਪ੍ਰਣ, ਨਿਯਮ ਹੈ, ਹੇ ਹਰਿ = ਪਰਮੇਸ਼ਰ ! ਆਪ ਜੀ ਦਾ ਨਾਮ ਧਿਆਇ = ਧਿਆਉਣ ਵਾਲੇ ਬੇਅੰਤ ਪੁਰਖ ਸੰਸਾਰ-ਸਮੁੰਦ੍ਰ ਤੋਂ ਉਧਰਤੇ = ਉਧਰ, ਤਰ ਗਏ ਹਨ ॥੧॥ਰਹਾਉ॥

## ਸੈਸਾਰ ਗਾਰ ਬਿਕਾਰ ਸਾਗਰ; ਪਤਿਤ ਮੋਹ ਮਾਨ ਅੰਧ ॥

ਹੇ ਪਰਮੇਸ਼ਰ ! ਸੈਸਾਰ = ਸੰਸਾਰ ਸਾਗਰ = ਸਮੁੰਦਰ ਵਿਚ ਕਾਮ ਕ੍ਰੋਧ ਰੂਪੀ ਵਿਕਾਰਾਂ ਦੀ ਗਾਰ = ਜਿੱਲ੍ਹਣ ਹੈ **ਵਾ:** ਵਿਕਾਰਾਂ ਰੂਪੀ ਗਾਰ = ਜ਼ਹਿਰ ਹੈ **ਵਾ:** ਵਿਕਾਰਾਂ ਰੂਪੀ ਡੂੰਘਾ ਗਾਰ = ਖਾਤਾ ਹੈ, ਇਸ ਵਿਚ ਜੀਵ ਪਤਿਤ = ਡਿੱਗ, ਪੈ ਰਿਹਾ ਹੈ **ਵਾ:** ਪਤਿਤ = ਗਿਰਾਵਟ ਨੂੰ ਪ੍ਰਾਪਤ ਹੋ ਰਿਹਾ ਹੈ ਤੇ ਸਰੀਰਾਂ, ਮਾਇਆ ਦੇ ਮੋਹ = ਸਨੇਹ ਅਤੇ ਮਾਨ = ਹੰਕਾਰ ਕਰਕੇ ਅੰਧ = ਅੰਨ੍ਹਾ ਹੋ ਰਿਹਾ ਹੈ।

## ਬਿਕਲ ਮਾਇਆ; ਸੰਗਿ ਧੰਧ ॥

ਮਾਇਆ ਦੇ ਧੰਧ = ਧੰਦਿਆਂ ਦੀ ਸੰਗਿ = ਸੰਗਤ ਕਰਕੇ ਬਿਕਲ = ਵਿਆਕੁਲ ਹੋ ਰਿਹਾ ਹੈ, ਭਾਵ ਦੁਖੀ ਹੋ ਰਿਹਾ ਹੈ **ਵਾ:** (ਬਿ + ਕਲ) ਕਲ = ਸ਼ਾਂਤੀ ਤੋਂ ਬਿ = ਰਹਿਤ ਹੋ ਰਿਹਾ ਹੈ।

## ਕਰੁ ਗਹੇ ਪ੍ਰਭ ਆਪਿ ਕਾਢਹੁ; ਰਾਖਿ ਲੇਹੁ ਗੋਬਿੰਦ ਰਾਇ ॥੧॥

ਹੇ ਪ੍ਰਭ = ਪਰਮੇਸ਼ਰ ! ਆਪ ਜੀ ਹੀ ਜੀਵ ਦਾ ਮਨ ਰੂਪੀ ਕਰੁ = ਹੱਥ ਗਹੇ = ਪਕੜ ਕੇ ਇਸ ਜਿੱਲ੍ਹਣ ਵਿੱਚੋਂ ਬਾਹਰ ਕਾਢਹੁ = ਕੱਢ ਲੈਣਾ ਕਰੋ **ਵਾ:** ਸਤਿਸੰਗਤ, ਵੈਰਾਗ, ਮੋਖ ਰੂਪੀ ਕਿਨਾਰੇ 'ਤੇ ਕੱਢ ਲੈਣਾ ਕਰੋ। ਹੇ ਰਾਇ = ਰਾਜਾ ਰੂਪ ਗੋਬਿੰਦ = ਪਰਮੇਸ਼ਰ ! ਆਪ ਜੀ ਜੀਵ ਨੂੰ ਆਪਣੀ ਸ਼ਰਨ ਵਿਚ ਰਾਖਿ = ਰੱਖ ਲੇਹੁ = ਲੈਣਾ ਕਰੋ ॥੧॥

## ਅਨਾਥ ਨਾਥ, ਸਨਾਥ ਸੰਤਨ; ਕੋਟਿ ਪਾਪ ਬਿਨਾਸ ॥

ਹੇ ਅਨਾਥ = ਯਤੀਮਾਂ, ਗ਼ਰੀਬਾਂ ਦੇ ਨਾਥ = ਸੁਆਮੀ, ਸੰਤਨ = ਮਹਾਤਮਾ ਜਨਾਂ ਦੀ ਸਨਾਥ = ਕਲਿਆਣ ਕਰਨ ਵਾਲੇ, ਕੋਟਿ = ਕਰੋੜਾਂ ਪਾਪ = ਗੁਨਾਹਾਂ ਨੂੰ ਬਿਨਾਸ = ਨਾਸ਼ ਕਰਨ ਵਾਲੇ ਪਰਮੇਸ਼ਰ।

## ਮਨਿ; ਦਰਸਨੈ ਕੀ ਪਿਆਸ ॥ ਪ੍ਰਭ; ਪੂਰਨ ਗੁਨਤਾਸ ॥

ਮੇਰੇ ਮਨਿ = ਚਿੱਤ ਵਿਚ ਆਪ ਜੀ ਦੇ ਦਰਸਨੈ = ਦੀਦਾਰਾਂ ਕੀ = ਦੀ ਪਿਆਸ = ਇੱਛਾ ਲੱਗੀ ਹੋਈ ਹੈ।

ਹੇ ਪ੍ਰਭ = ਪਰਮੇਸ਼ਰ ! ਆਪ ਜੀ ਸਭ ਥਾਵਾਂ ਵਿਚ ਪੂਰਨ = ਵਿਆਪਕ ਤੇ ਸ਼ੁਭ ਗੁਨਤਾਸ = ਗੁਣਾਂ ਦੇ ਖ਼ਜ਼ਾਨੇ ਹੋ **ਵਾ:** ਹੇ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ! ਮੇਰੀ ਆਸਾ ਪੂਰਨ = ਪੂਰੀ ਕਰੋ।

## ਕ੍ਰਿਪਾਲ ਦਇਆਲ ਗੁਪਾਲ, ਨਾਨਕ; ਹਰਿ ਰਸਨਾ ਗੁਨ ਗਾਇ ॥੨॥੨॥੪੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ! ਆਪ ਜੀ ਪਿੱਛੇ ਵੀ ਭਗਤਾਂ 'ਤੇ ਕ੍ਰਿਪਾਲੂ ਸੀ, ਹੁਣ ਵੀ ਦਿਆਲੂ ਹੋ ਅਤੇ ਅੱਗੇ ਨੂੰ ਵੀ ਦਿਆਲੂ ਹੋਵੋਗੇ **ਵਾ:** ਹੇ ਕ੍ਰਿਪਾਲ = ਕ੍ਰਿਪਾ ਦੇ ਘਰ, ਦਇਆਲ = ਦਿਆਲੂ ਸੁਭਾਅ ਵਾਲੇ, ਗੁਪਾਲ = ਪ੍ਰਿਥਵੀ ਦੀ ਪਾਲਣਾ ਕਰਨ ਵਾਲੇ ਹਰਿ = ਪਰਮੇਸ਼ਰ ! ਐਸੀ ਕਿਰਪਾ ਕਰੋ ਕਿ ਅਸੀਂ ਦਿਨ ਰਾਤ ਰਸਨਾ = ਜਿਹਵਾ ਦੇ ਨਾਲ ਆਪ ਜੀ ਦੇ ਜੱਸ ਰੂਪ ਗੁਣਾਂ ਨੂੰ ਗਾਇ = ਗਾਉਣਾ ਕਰੀਏ ॥੨॥੨॥੪੧॥

## ਕਾਨੜਾ ਮਹਲਾ ੫ ॥ ਵਾਰਿ ਵਾਰਉ; ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ; ਪਲਕ ਰਾਤ ॥੧॥ਰਹਾਉ॥

ਜਿਵੇਂ ਵਿਆਹ ਦੇ ਸਮੇਂ ਵਿਆਹ ਵਾਲੇ ਲੜਕੇ ਤੇ ਲੜਕੀ ਦੇ ਸਿਰ ਉਪਰੋਂ ਕਿਸੇ ਬਰਤਨ ਵਿਚ ਵਾਰਿ = ਪਾਣੀ ਪਾ ਕੇ ਵਾਰਉ = ਵਾਰੀਦਾ ਹੁੰਦਾ ਹੈ, ਇਸੇ ਪ੍ਰਕਾਰ ਆਪਣੇ ਅੰਤਹਕਰਨ ਰੂਪੀ ਪਾਤਰ ਵਿਚ ਪ੍ਰੇਮ ਰੂਪੀ ਜਲ ਭਰ ਕੇ ਵਾਰਉ = ਵਾਰਨਾ ਕਰਦੀ ਹਾਂ ਅਤੇ ਅਨਿਕ = ਅਨੇਕਾਂ ਸਾਧਨਾਂ ਨੂੰ ਉਸ ਸਮੇਂ ਦੇ ਉਪਰੋਂ ਡਾਰਉ = ਸੁੱਟਣਾ ਕਰਦੀ ਹਾਂ।

ਜਿਸ ਅਵਸਥਾ ਰੂਪੀ ਰਾਤ ਦੇ ਪਲਕ ਮਾਤਰ ਸਮੇਂ ਵਿਚ ਪ੍ਰਿਅ = ਪਿਆਰੇ ਪਤੀ ਪਰਮਾਤਮਾ ਦੇ ਸੁਹਾਗ = ਅਨੰਦ ਦਾ ਸੁੱਖ ਪ੍ਰਾਪਤ ਹੁੰਦਾ ਹੈ।

**ਅਥਵਾ** ਜੋ ਅਵਸਥਾ ਰੂਪੀ ਰਾਤ ਦੇ ਪਲਕ ਜਿਤਨੇ ਸਮੇਂ ਵਿਚ ਪਿਆਰੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਦਾ ਸੁਖ ਹੈ।

ਉਸ ਦੇ ਉਪਰੋਂ ਅਨੇਕਾਂ ਵੈਰਾਗ, ਬਿਬੇਕ ਰੂਪੀ ਸਾਧਨਾ ਦਾ ਮਾਣ ਡਰਾਉ = ਸੁੱਟਣ, ਤਿਆਗਣ ਰੂਪ ਵਾਰਿ ਵਾਰਉ = ਵਾਰ ਵਾਰ ਜਾਂਦੀ ਹਾਂ **ਵਾ:** ਵਾਰ ਵਾਰ = ਰੋਮ ਰੋਮ ਕਰਕੇ ਬਲਿਹਾਰ ਜਾਂਦੀ ਹਾਂ **ਵਾ:** ਆਪਣੇ ਆਪ ਨੂੰ ਸਾਰਿਆਂ ਵਾਰਿ = ਦਿਨਾਂ ਦੇ ਉਪਰੋਂ ਵਾਰਉ = ਬਲਿਹਾਰ ਕਰਦੀ ਹਾਂ **ਵਾ:** ਆਪਣੇ ਇਸ ਮਨੁੱਖਾ ਜਨਮ ਰੂਪ ਵਾਰੀ ਵਿਚ ਪਤੀ ਪਰਮੇਸ਼ਰ ਦੇ ਚਰਨਾਂ ਤੋਂ ਵਾਰਨੇ ਜਾਂਦੀ ਹਾਂ ॥੧॥ਰਹਾਉ॥

## ਕਨਿਕ ਮੰਦਰ, ਪਾਟ ਸੇਜ ਸਖੀ; ਮੋਹਿ, ਨਾਹਿ ਇਨ ਸਿਉ ਤਾਤ ॥੧॥

ਹੇ ਸਖੀ ! ਕਨਿਕ = ਸੋਨੇ ਦੇ ਮੰਦਰ = ਮਕਾਨਾਂ ਵਿਚ ਬੈਠਣਾ **ਵਾ:** ਸੋਨੇ ਦੇ ਗਹਿਣੇ ਤੇ ਪੱਕੇ ਮੰਦਰ ਪਾਟ = ਰੇਸ਼ਮ ਦੇ ਬਸਤਰਾਂ ਵਾਲੀਆਂ ਚੰਗੀਆਂ ਸੇਜਾਂ ਬਣਾਉਣੀਆਂ, ਮੋਹਿ = ਮੇਰਾ ਇਨ = ਇਨ੍ਹਾਂ ਪਦਾਰਥਾਂ ਦੇ ਸਿਉ = ਨਾਲ ਕੋਈ ਤਾਤ = ਪ੍ਰਯੋਜਨ ਨਾਹਿ = ਨਹੀਂ ਹੈ **ਵਾ:** ਕੋਈ ਵੀ ਤਾਤ = ਚਾਹਨਾ, ਇੱਛਾ ਨਹੀਂ ਹੈ ॥੧॥

## ਮੁਕਤ ਲਾਲ ਅਨਿਕ ਭੋਗ; ਬਿਨੁ ਨਾਮ ਨਾਨਕ ਹਾਤ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੁਕਤ = ਮੋਤੀ, ਲਾਲ = ਬੇਕੀਮਤੀ ਮਾਣਕ ਜਾਂ ਬੇਕੀਮਤੀ ਲਾਲ ਅਤੇ ਅਨਿਕ = ਅਣਗਿਣਤ ਤਰ੍ਹਾਂ ਦੇ ਭੋਗ = ਪਦਾਰਥ ਆਦਿ ਬਾਰੇ ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਹਾਤ = ਨਾਸ਼ ਰੂਪ ਹਨ **ਵਾ:** ਨਾਸ਼ ਹੋਣ ਵਾਲੇ ਹਨ **ਵਾ:** ਨਾਸ਼ ਕਰਨ ਵਾਲੇ ਹਨ।

**ਰੂਖੋ ਭੋਜਨੁ ਭੂਮਿ ਸੈਨ ਸਖੀ; ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥**

ਹੇ ਸਖੀ! ਭਾਵੇਂ ਰੂਖੋ = ਰੁੱਖਾ ਭੋਜਨੁ = ਖਾਣਾ ਖਾਣ ਨੂੰ ਮਿਲੇ ਤੇ ਭੂਮਿ = ਧਰਤੀ ਉੱਤੇ ਸੈਨ = ਸੌਣਾ ਮਿਲੇ, ਜੇ ਪਤੀਵਰਤਾ ਇਸਤਰੀ ਦਾ ਪ੍ਰਿਅ = ਪਤੀ ਦੇ ਸੰਗਿ = ਨਾਲ ਚਿੱਤ ਜੁੜਿਆ ਹੋਵੇ, ਭਾਵ ਪਤੀ ਦੇ ਨਾਲ ਪ੍ਰੇਮ ਹੋਵੇ ਤਾਂ ਉਸ ਪਤੀਵਰਤਾ ਇਸਤਰੀ ਦੀ ਉਮਰ ਸੂਖਿ = ਸੁੱਖਾਂ ਨਾਲ ਬਿਹਾਤ = ਗੁਜ਼ਰਦੀ ਹੈ ॥੨॥੩॥੪੨॥

## ਦੂਸਰਾ ਅਰਥ

**ਕਨਿਕ ਮੰਦਰ, ਪਾਟ ਸੇਜ ਸਖੀ; ਮੋਹਿ, ਨਾਹਿ ਇਨ ਸਿਉ ਤਾਤ ॥੧॥**

ਹੇ ਸਖੀ! ਸੋਨੇ ਦੇ ਮੰਦਰਾਂ ਵਤ ਸਵਰਗ ਦੇ ਸੁੱਖਾਂ ਦੀ ਪ੍ਰਾਪਤੀ ਹੋ ਜਾਣੀ, ਰੇਸ਼ਮ ਦੀ ਸੇਜਾ ਵੱਤ ਸਵਰਗ ਵਿਚ ਜਾ ਕੇ ਬੈਠ ਜਾਣਾ ਆਦਿ ਮੋਹਿ = ਮੈਨੂੰ ਇਨ੍ਹਾਂ ਪਦਾਰਥਾਂ ਨਾਲ ਕੋਈ ਤਾਤ = ਇੱਛਾ ਨਹੀਂ ਹੈ ॥੧॥

**ਮੁਕਤ ਲਾਲ ਅਨਿਕ ਭੋਗ; ਬਿਨੁ ਨਾਮ ਨਾਨਕ ਹਾਤ ॥**

ਮੁਕਤ = ਮੋਤੀ ਦੀ ਨਿਆਈਂ ਬੈਕੁੰਠ ਦੀਆਂ ਸਲੋਕ, ਸਮੀਪ, ਸਯੁਜ, ਸਰੂਪ ਆਦਿ ਮੁਕਤੀਆਂ ਦੀ ਲਾਲਸਾ, ਲਾਲ ਦੀ ਨਿਆਈਂ ਬ੍ਰਹਮ ਲੋਕ ਆਦਿਕਾਂ ਦੇ ਦਿੱਬ ਭੋਗਾਂ ਦੀ ਲਾਲਸਾ ਅਤੇ ਅਨੇਕ ਪ੍ਰਕਾਰ ਦੇ ਠਾਕੁਰਾਂ ਨੂੰ ਭੋਗ ਲਗਾਉਣੇ ਜਾਂ ਅਨੇਕ ਪਦਾਰਥ ਭੋਗਣੇ ਆਦਿ ਸਭ ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਹਾਤ = ਨਾਸ਼ ਕਰਨ ਵਾਲੇ ਹਨ।

**ਰੂਖੋ ਭੋਜਨੁ ਭੂਮਿ ਸੈਨ ਸਖੀ; ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥**

ਹੇ ਸਖੀ! ਭਾਵੇਂ ਖਾਣ ਲਈ ਰੁੱਖਾ ਭੋਜਨ ਮਿਲੇ, ਧਰਤੀ ਉੱਤੇ ਸੌਣਾ ਮਿਲੇ, ਜੇ ਪਿਆਰੇ ਪਰਮੇਸ਼ਰ ਸੰਗਿ = ਨਾਲ ਸੁਰਤੀ ਜੁੜੀ ਰਹੇ ਤਾਂ ਸਮਾਂ ਸੁੱਖਾਂ ਦੇ ਨਾਲ ਬਿਹਾਤ = ਗੁਜ਼ਰਦਾ ਹੈ ॥੨॥੩॥੪੨॥

## ਤੀਸਰਾ ਅਰਥ

**ਕਨਿਕ ਮੰਦਰ, ਪਾਟ ਸੇਜ ਸਖੀ; ਮੋਹਿ, ਨਾਹਿ ਇਨ ਸਿਉ ਤਾਤ ॥੧॥**

ਹੇ ਸਖੀ! ਜੇਕਰ ਸੋਨੇ ਦੇ ਮੰਦਰ ਵਤ ਦਸਵੇਂ ਦੁਆਰ ਵਿਚ ਵੀ ਬਿਰਤੀ ਜਾ ਚੜ੍ਹੇ, ਰੇਸ਼ਮ ਦੀ ਸੇਜਾ ਵਤ ਤ੍ਰਿਕੁਟੀ ਦੇ ਵਿਚ ਬਿਰਤੀ ਦਾ ਆਸਣ ਹੋ ਜਾਵੇ, ਮੈਨੂੰ ਇਨ੍ਹਾਂ ਨਾਲ ਕੋਈ ਰੁਚੀ ਨਹੀਂ ਹੈ ॥੧॥

**ਮੁਕਤ ਲਾਲ ਅਨਿਕ ਭੋਗ; ਬਿਨੁ ਨਾਮ ਨਾਨਕ ਹਾਤ ॥**

ਮੁਕਤ = ਮੋਤੀਆਂ ਤੇ ਲਾਲਾਂ ਦੀ ਨਿਆਈਂ ਦਸਵੇਂ ਦੁਆਰ ਵਿਚ ਮਾਸ (ਮਿੱਝ) ਦੀਆਂ ਬੋਟੀਆਂ ਚਮਕਦੀਆਂ ਹਨ, ਅਨੇਕਾਂ ਦਿੱਬ ਭੋਗਾਂ ਦੇ ਸੁੱਖ ਦੀ ਉਥੇ ਪ੍ਰਾਪਤੀ ਹੁੰਦੀ ਹੈ **ਵਾ:** ਅਨੇਕਾਂ ਭੋਗਾਂ ਨੂੰ ਭੋਗਣਾ ਆਦਿ ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਸਾਰੇ ਨਾਸ਼ ਕਰਨ ਵਾਲੇ ਹਨ।

**ਰੂਖੋ ਭੋਜਨੁ ਭੂਮਿ ਸੈਨ ਸਖੀ; ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥**

ਹੇ ਸਖੀ! ਜੋ ਵੈਰਾਗ ਦੇ ਸਹਿਤ ਹੋ ਕੇ ਦੁਨੀਆਂ ਵਿਸ਼ਿਆਂ ਵੱਲੋਂ ਰੂਖੋ = ਰੁੱਖੇ ਹੋ ਕੇ ਸ਼ੁਭ ਗੁਣਾਂ ਰੂਪੀ ਭੋਜਨ ਖਾਣਾ ਹੈ ਅਤੇ ਭੂਮਾ ਰੂਪ ਬ੍ਰਹਮ ਦੀ ਪ੍ਰਾਪਤੀ ਵਾਲੇ ਤੁਰੀਆ ਪਦ ਰੂਪੀ ਥਾਂ ਵਿਚ ਸੌਣਾ ਭਾਵ ਬਿਰਾਜਨਾ ਹੈ ਅਤੇ ਜੋ ਪਿਆਰੇ ਪਤੀ ਪਰਮੇਸ਼ਰ ਦੇ ਨਾਲ ਮਿਲ ਕੇ ਸੁੱਖਾਂ ਦੇ ਸਹਿਤ ਸਮਾਂ ਗੁਜ਼ਰਦਾ ਹੈ, ਇਹੋ ਅਸੀਂ ਲਾਭਦਾਇਕ ਸਮਝਦੇ ਹਾਂ ॥੨॥੩॥੪੨॥

## ਕਾਨੜਾ ਮਹਲਾ ੫ ॥

## ਅਹੰ ਤੋਰੋ; ਮੁਖੁ ਜੋਰੋ ॥ ਗੁਰੁ ਗੁਰੁ ਕਰਤ; ਮਨੁ ਲੋਰੋ ॥

ਹੇ ਸਖੀ ! ਜੇ ਪਰਮੇਸ਼ਰ ਨੂੰ ਮਿਲਣਾ ਚਾਹੁੰਦੀ ਹੈਂ ਤਾਂ ਅਹੰ = ਹੰਗਤਾ ਦੇ ਨਾਲੋਂ ਪ੍ਰੀਤੀ ਨੂੰ ਤੋਰੋ = ਤੋੜ ਲੈਣਾ ਕਰ ਅਤੇ ਸਤਿਸੰਗਤ, ਹਰੀ ਨਾਲ ਮੁਖੁ = ਮੁਖੜਾ ਜੋਰੋ = ਜੋੜ ਲੈਣਾ ਕਰ ਭਾਵ ਸਤਿਸੰਗਤ, ਪਰਮੇਸ਼ਰ ਦੇ ਸਨਮੁਖ ਹੋਣਾ ਕਰ **ਵਾ:** ਮੁਖੁ = ਮੁਖੀ ਪਰਮੇਸ਼ਰ ਨੂੰ ਅੰਤਹਕਰਣ ਦਾ ਸਾਖੀ ਜਾਣ ਕੇ ਉਸ ਨਾਲ ਚਿੱਤ ਦੀ ਬਿਰਤੀ ਨੂੰ ਜੋੜਨਾ ਕਰ।

ਹੇ ਸਖੀ ! ਧੰਨ ਗੁਰੂ ਧੰਨ ਗੁਰੂ ਇਸ ਤਰ੍ਹਾਂ ਉਚਾਰਨ ਕਰਤ = ਕਰਦੇ ਹੋਏ **ਵਾ:** ਹੇ ਗੁਰੁ = ਚੇਤਨ ਵਾਹਿਗੁਰੂ, ਹੇ ਗੁਰੁ = ਚੇਤਨ ਵਾਹਿਗੁਰੂ ਇਸ ਤਰ੍ਹਾਂ ਉਚਾਰਨ ਕਰਦੇ ਹੋਏ ਮਨੁ = ਚਿੱਤ ਵਿਚ ਉਸ ਦੇ ਦਰਸ਼ਨਾਂ ਨੂੰ ਲੋਰੋ = ਚਾਹੁਣਾ ਕਰ, ਅਤੇ :

## ਪ੍ਰਿਅ ਪ੍ਰੀਤਿ; ਪਿਆਰੋ ਮੋਰੋ ॥੧॥ਰਹਾਉ॥

ਇਸ ਤਰ੍ਹਾਂ ਆਖਿਆ ਕਰ ਕਿ ਪ੍ਰਿਅ = ਪਿਆਰੇ ਦੀ ਪ੍ਰੀਤਿ = ਪ੍ਰੀਤੀ ਨਾਲ ਮੋਰੋ = ਮੇਰਾ ਪਿਆਰੋ = ਸਨੇਹ ਹੈ **ਵਾ:** ਮੇਰਾ ਪਿਆਰਾ ਪਤੀ ਪਰਮੇਸ਼ਰ ਪ੍ਰੀਤੀ ਦਾ ਪਿਆਰਾ ਹੈ, ਭਾਵ ਪ੍ਰੀਤ ਕਰਨ ਵਾਲਿਆਂ ਨਾਲ ਪਿਆਰ ਕਰਦਾ ਹੈ **ਵਾ:** ਉਹ ਪਿਆਰਾ ਪਰਮੇਸ਼ਰ ਮੇਰੇ ਮਨ ਦਾ ਵੀ ਪ੍ਰਿਅ = ਪਿਆਰਾ ਹੈ, ਮੇਰੀ ਬਾਣੀ ਕਰਕੇ ਉਸ ਨਾਲ ਪ੍ਰੀਤੀ ਹੈ ਤੇ ਮੇਰਾ ਤਨ ਕਰਕੇ ਵੀ ਉਹ ਪਿਆਰਾ ਹੈ ॥੧॥ਰਹਾਉ॥

## ਗ੍ਰਿਹਿ ਸੇਜ ਸੁਹਾਵੀ, ਆਗਨਿ ਚੈਨਾ;
## ਤੋਰੋ ਰੀ ਤੋਰੋ, ਪੰਚ ਦੂਤਨ ਸਿਉ ਸੰਗੁ ਤੋਰੋ ॥੧॥

('ਆਂਗਨਿ' ਦਾ ਉਚਾਰਣ ਬਿੰਦੀ ਸਹਿਤ ਹੈ)

ਸਰੀਰ, ਅੰਤਹਕਰਨ ਰੂਪੀ ਗ੍ਰਿਹਿ = ਘਰ ਵਿਚ ਸ਼ਰਧਾ ਰੂਪੀ, ਦੈਵੀ ਸੰਪਤਾ ਰੂਪੀ ਸੇਜਾ ਸੁਹਾਵੀ = ਸ਼ੋਭਨੀਕ ਹੋ ਗਈ ਹੈ, ਇਸੇ ਕਰਕੇ ਆਗਨਿ = ਹਿਰਦੇ ਰੂਪੀ ਵਿਹੜੇ ਵਿਚ ਚੈਨ = ਸ਼ਾਂਤੀ ਪ੍ਰਾਪਤ ਹੋ ਗਈ ਹੈ **ਵਾ:** ਰਿਦੇ ਵਿੱਚੋਂ ਆਗਨਿ = ਪਿਆਰੇ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਆਤਮਿਕ ਚੈਨ = ਸ਼ਾਂਤੀ ਦੀ ਪ੍ਰਾਪਤੀ ਹੋਈ ਹੈ। ਰੀ = ਹੇ ਸਖੀ ! ਹੁਣ ਸਾਰਿਆਂ ਦੇ ਪੰਜਾਂ ਕਾਮਾਦਿਕ ਦੂਤਨ = ਦੂਤਾਂ ਨਾਲੋਂ ਆਪਣਾ ਸੰਗੁ = ਸਾਥ ਤੋਰੋ = ਤੋੜਿਆ ਹੈ **ਵਾ:** ਆਪਣਾ ਸਾਥ ਤੋੜਿਆ ਹੈ, ਆਪਣਾ ਸਾਥ ਤੋਰੋ = ਤੋੜਿਆ ਹੈ।

**ਅਥਵਾ** ਰੀ = ਹੇ ਸਖੀ ! ਤੋਰੋ = ਤੋੜ ਦੇਣਾ ਕਰ, ਤੋਰੋ = ਤੋੜ ਦੇਣਾ ਕਰ।

***ਪ੍ਰਸ਼ਨ :*** *ਕੀ ਤੋੜ ਦੇਣਾ ਕਰਾਂ ?*

***ਗੁਰ-ਉੱਤਰ :*** ਹੇ ਸਖੀ ! ਪੰਚ = ਪੰਜ ਕਾਮਾਦਿਕ ਦੂਤਨ = ਦੂਤਾਂ ਦੀ ਕੁਸੰਗਤ ਸਿਉ = ਨਾਲੋਂ ਆਪਣਾ ਸੰਗੁ = ਸਾਥ ਤੋਰੋ = ਤੋੜ ਦੇਣਾ ਕਰ, ਨਹੀਂ ਇਹ ਤੇਰਾ ਮਨ ਪਰਮੇਸ਼ਰ ਵੱਲੋਂ ਤੋੜ ਦੇਣਗੇ।

**ਵਾ:** ਪੰਜਾਂ ਕਾਮਾਦਿਕ ਦੂਤਾਂ ਦੀ ਕੁਸੰਗਤ ਨਾਲੋਂ ਆਪਣਾ ਸਾਥ ਛੱਡ ਦੇਣਾ ਕਰ। ਇਹ ਤੈਨੂੰ ਜੂਨਾਂ ਵੱਲ ਤੋਰੋ = ਤੋਰ ਦੇਣਾ ਕਰਨਗੇ **ਵਾ:** ਗੁਰਾਂ ਦੇ ਹੁਕਮ ਵਿਚ ਆਪਣੇ ਮਨ ਨੂੰ ਤੋਰਨਾ ਕਰ।

***ਪ੍ਰਸ਼ਨ :*** *ਗੁਰਾਂ ਦਾ ਕੀ ਹੁਕਮ ਹੈ ?*

***ਗੁਰ-ਉੱਤਰ :*** ਗੁਰਾਂ ਦਾ ਇਹੋ ਹੁਕਮ ਹੈ ਕਿ ਆਪਣੇ ਚਿੱਤ ਨੂੰ ਪੰਚਾਂ ਦੂਤਾਂ ਦੀ ਕੁਸੰਗਤ ਨਾਲੋਂ ਤੋੜ ਲੈਣਾ ਕਰ ॥੧॥

## ਆਇ ਨ ਜਾਇ, ਬਸੇ ਨਿਜ ਆਸਨਿ; ਊਂਧ ਕਮਲ ਬਿਗਸੋਰੋ ॥

ਹੁਣ ਮਨ ਨਿਜ = ਆਪਣੇ ਸਰੂਪ ਰੂਪੀ ਆਸਣ ਵਿਚ ਬਸੇ = ਵੱਸਣੇ ਕਰਕੇ ਕਿਤੇ ਆਇ = ਆਉਂਦਾ ਜਾਇ = ਜਾਂਦਾ ਨ = ਨਹੀਂ ਹੈ, ਜੋ ਪਰਮੇਸ਼ਰ ਵੱਲੋਂ ਬੇਮੁਖ ਹੋਣ ਰੂਪ ਰਿਦਾ ਕਮਲ ਊਂਧ = ਮੂੰਧਾ ਹੋਇਆ ਪਿਆ ਸੀ, ਉਹ ਵੀ ਕਰੁਣਾ, ਮੈਤ੍ਰੀ, ਮੁੱਦਤਾ ਰੂਪ ਪੰਖੜੀਆਂ ਦੇ ਸਹਿਤ ਬਿਗਸੋਰੋ = ਖਿੜ ਆਇਆ ਹੈ।

## ਛੁਟਕੀ ਹਉਮੈ; ਸੋਰੋ ॥
## ਗਾਇਓ ਰੀ, ਗਾਇਓ; ਪ੍ਰਭ ਨਾਨਕ ਗੁਨੀ ਗਹੇਰੋ ॥੨॥੪॥੪੩॥

ਸੋਰੋ = ਸ਼ੋਰ ਸ਼ਰਾਬਾ, ਰੌਲਾ ਰੱਪਾ ਪਾਉਣ ਵਾਲੀ ਹਉਮੈ = ਹੰਗਤਾ ਵੀ ਅੰਦਰੋਂ ਛੁਟਕੀ = ਛੁੱਟ ਗਈ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੀ = ਹੇ ਸਖੀ ! ਜੋ ਪ੍ਰਭ = ਪਰਮੇਸ਼ਰ ਸ਼ੁਭ ਗੁਨੀ = ਗੁਣਾਂ ਦਾ ਗਹੇਰੋ = ਸਮੁੰਦਰ, ਖ਼ਜ਼ਾਨਾ ਹੈ, ਉਸ ਦੇ ਜੱਸ ਨੂੰ ਮੈਂ ਗੁਰਾਂ ਦੁਆਰਾ ਗਾਇਓ = ਗਾਉਣਾ ਕੀਤਾ ਹੈ, ਗੁਰਾਂ ਦੁਆਰਾ ਗਾਇਓ = ਗਾਉਣਾ ਕੀਤਾ ਹੈ **ਵਾ:** ਗਾਇਓ = ਗਾਉਣੇ ਯੋਗ ਗੁਰਾਂ ਦੁਆਰਾ, ਜੱਸ ਨੂੰ ਗਾਇਓ = ਗਾਉਣਾ ਕੀਤਾ ਹੈ ॥੨॥੪॥੪੩॥

## ਕਾਨੜਾ ਮਃ ੫ ਘਰੁ ੯ ॥

ਕਾਨੜਾ ਰਾਗ ਅੰਦਰ ਮਃ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੯ = ਨੌਵੇਂ ਸੁਰਤਾਲ ਵਿਚ ਸ਼ਬਦ ਉਚਾਰਨ ਕਰਦੇ ਹਨ।

## ਤਾਂ ਤੇ, ਜਾਪਿ ਮਨਾ; ਹਰਿ ਜਾਪਿ ॥

ਜੋ ਪਰਮੇਸ਼ਰ ! ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲਾ ਹੈ ਤਾਂ ਤੇ = ਇਸ ਲਈ ਹੇ ਮਨਾਂ ! ਉਸ ਹਰਿ = ਪਰਮੇਸ਼ਰ ਦੇ ਜਾਪ ਤਾਈਂ ਤੂੰ ਜਾਪਿ = ਜਪਣਾ ਕਰ।

## ਜੋ ਸੰਤ ਬੇਦ ਕਹਤ, ਪੰਥੁ ਗਾਖਰੋ; ਮੋਹ ਮਗਨ, ਅਹੰ ਤਾਪ ॥ਰਹਾਉ॥

ਜੋ ਸੰਤ = ਮਹਾਤਮਾ ਜਨ ਅਤੇ ਵੇਦ ਸ਼ਾਸਤ੍ਰ ਕਹਤ = ਕਥਨ ਕਰਦੇ ਹਨ ਕਿ ਭਗਤੀ ਸਹਿਤ ਗਿਆਨ ਰੂਪੀ ਪੰਥੁ = ਰਸਤਾ ਬੜਾ ਗਾਖਰੋ = ਕਠਨ ਹੈ, ਉਸ ਨੂੰ ਭੁਲਾ ਕੇ ਜੀਵ ਮੋਹ ਵਿਚ ਮਗਨ = ਮਸਤ ਹੋ ਰਿਹਾ ਹੈ ਅਤੇ ਜੀਵ ਨੂੰ ਅਹੰ = ਹੰਗਤਾ ਕਰਕੇ ਆਧੀ, ਬਿਆਧੀ, ਉਪਾਧੀ ਰੂਪ ਤਾਪ ਚੜ੍ਹੇ ਰਹਿੰਦੇ ਹਨ।

**ਅਥਵਾ** ਜੋ ਸੰਤ ਅਤੇ ਵੇਦ ਸ਼ਾਸਤ੍ਰ ਪਰਲੋਕ ਰੂਪੀ ਰਸਤੇ ਨੂੰ ਬੜਾ ਕਠਿਨ ਕਥਨ ਕਰਦੇ ਹਨ, ਉਸ ਤੋਂ ਸੁਖੈਨ ਲੰਘਣ ਲਈ, ਇਕ ਪਰਮੇਸ਼ਰ ਦਾ ਜਾਪ ਹੈ, ਇਸ ਲਈ ਹੇ ਮੇਰੇ ਮਨਾਂ ! ਤੂੰ ਪਰਮੇਸ਼ਰ ਦੇ ਜਾਪ ਨੂੰ ਜਪਣਾ ਕਰ, ਤੂੰ ਕਿਉਂ ਸਰੀਰਾਂ ਦੇ, ਮਾਇਆ ਦੇ ਮੋਹ ਵਿਚ ਮਸਤ ਹੋ ਕੇ ਅਹੰ = ਹੰਗਤਾ ਵਿਚ ਤਪ ਰਿਹਾ ਹੈਂ ॥ਰਹਾਉ॥

## ਜੋ ਰਾਤੇ ਮਾਤੇ, ਸੰਗਿ ਬਪੁਰੀ; ਮਾਇਆ ਮੋਹ ਸੰਤਾਪ ॥੧॥

ਜੋ = ਜਿਹੜੇ ਜੀਵ ਮਾਤੇ = ਮਸਤ ਹੋ ਕੇ ਬਪੁਰੀ = ਵਿਚਾਰੀ, ਤੁੱਛ ਮਾਇਆ ਦੇ ਸੰਗਿ = ਨਾਲ ਰਾਤੇ = ਰੱਤੇ ਰਹਿੰਦੇ ਹਨ, ਉਨ੍ਹਾਂ ਦੇ ਚਿੱਤ ਮਾਇਆ ਦੇ ਮੋਹ = ਸਨੇਹ ਕਰਕੇ ਸੰਤਾਪ = ਭਲੀ ਪ੍ਰਕਾਰ ਤਪਦੇ ਰਹਿੰਦੇ ਹਨ ॥੧॥

## ਨਾਮੁ ਜਪਤ, ਸੋਊ ਜਨੁ ਉਧਰੈ; ਜਿਸਹਿ ਉਧਾਰਹੁ ਆਪ ॥

ਪ੍ਰਭੂ ਨਾਮ ਨੂੰ ਜਪਤ = ਜਪਦਾ ਹੋਇਆ ਸੋਊ = ਉਹ ਜਨੁ = ਪੁਰਖ ਸੰਸਾਰ-ਸਮੁੰਦ੍ਰ ਤੋਂ ਉਧਰੈ = ਉਧਰਦਾ, ਤਰਦਾ ਹੈ, ਜਿਸਹਿ = ਜਿਸ ਨੂੰ ਆਪ ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਉਧਾਰਹੁ = ਉਧਾਰਦਾ, ਤਾਰਦਾ ਹੈ।

## ਬਿਨਸਿ ਜਾਇ ਮੋਹ ਭੈ ਭਰਮਾ; ਨਾਨਕ ਸੰਤ ਪ੍ਰਤਾਪ ॥੨॥੫॥੪੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਮਹਾਤਮਾ ਜਨਾਂ ਦੇ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੇ ਪ੍ਰਤਾਪ = ਤੇਜ ਪ੍ਰਭਾਵ ਕਰਕੇ ਸਰੀਰਾਂ, ਮਾਇਆ ਦਾ ਮੋਹ = ਸਨੇਹ, ਜੰਮਣ ਮਰਣ ਦਾ ਭੈ = ਡਰ ਤੇ ਸਰੂਪ ਦਾ ਭਰਮ ਬਿਨਸਿ = ਨਾਸ਼ ਹੋ ਜਾਇ = ਜਾਂਦਾ ਹੈ ॥੨॥੫॥੪੪॥

[ਅੰਗ ੧੩੦੭]

## ਕਾਨੜਾ ਮਹਲਾ ੫ ਘਰੁ ੧੦ ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੧੦ = ਦਸਵੇਂ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਐਸੋ ਦਾਨੁ, ਦੇਹੁ ਜੀ ਸੰਤਹੁ; ਜਾਤ ਜੀਉ ਬਲਿਹਾਰਿ ॥

ਹੇ ਸੰਤਹੁ = ਮਹਾਤਮਾ ਜਨੋਂ ! ਮੈਨੂੰ ਐਸੋ = ਅਜਿਹਾ ਦਾਨ ਦੇਹੁ = ਦੇਣਾ ਕਰੋ ਜੀ, ਜਿਸ ਕਰਕੇ ਆਤਮਿਕ ਸ਼ਾਂਤੀ ਹੋਵੇ, ਜਾਂ ਪਰਮੇਸ਼ਰ ਦਾ ਗਿਆਨ ਪ੍ਰਾਪਤ ਹੋਵੇ, ਮੇਰਾ ਜੀਉ = ਹਿਰਦਾ ਆਪ ਜੀ ਦੇ ਉਪਰੋਂ ਬਲਿਹਾਰਿ = ਕੁਰਬਾਨ ਜਾਤ = ਜਾਂਦਾ ਹੈ।

## ਮਾਨ ਮੋਹੀ ਪੰਚ ਦੋਹੀ, ਉਰਝਿ, ਨਿਕਟਿ ਬਸਿਓ;
## ਤਾਕੀ, ਸਰਨਿ ਸਾਧੂਆ, ਦੂਤ ਸੰਗੁ ਨਿਵਾਰਿ ॥੧॥ਰਹਾਉ॥

('ਤਾੱਕੀ' ਦਾ ਉਚਾਰਣ ਕੱਸ ਕੇ ਹੈ)

ਮਾਨ = ਅਹੰਕਾਰ ਨੇ ਬੁੱਧੀ ਮੋਹੀ = ਮੋਹਿਤ ਕੀਤੀ ਹੋਈ ਹੈ, ਪੰਚ = ਪੰਜੇ ਕਾਮਾਦਿਕ ਵਿਕਾਰਾਂ ਦੀ ਸਰੀਰ ਵਿਚ ਦੋਹੀ = ਦੁਹਾਈ ਫਿਰ ਰਹੀ ਹੈ, ਮੈਂ ਇਨ੍ਹਾਂ ਵਿਸ਼ਿਆਂ ਵਿਚ ਉਰਝਿ = ਉਲਝ ਰਿਹਾ ਹਾਂ, ਪਰਮੇਸ਼ਰ ਅਤਿਅੰਤ ਨਿਕਟਿ = ਨੇੜੇ ਬਸਿਓ = ਵੱਸਦਾ ਹੈ, ਮੈਂ ਪੰਜੇ ਕਾਮਾਦਿਕ ਦੂਤਾਂ ਦਾ ਸੰਗੁ = ਸਾਥ ਨਿਵਾਰਿ = ਨਵਿਰਤ ਕਰਨ ਲਈ ਤੇ ਨੇੜੇ ਵੱਸਦੇ ਪਰਮੇਸ਼ਰ ਦੀ ਪ੍ਰਾਪਤੀ ਕਰਨ ਲਈ ਸਾਧੂਆ = ਸ੍ਰੇਸ਼ਟ ਜਨਾਂ ਦੀ ਸਰਨਿ = ਓਟ ਤਾਕੀ = ਤੱਕਣਾ ਕੀਤੀ ਹੈ।

**ਅਥਵਾ** ਸਾਰੀ ਸ੍ਰਿਸ਼ਟੀ ਮਾਨ ਨੇ ਮੋਹਿਤ ਕਰ ਲਈ ਹੈ, ਸਾਰੀ ਦੁਨੀਆਂ ਵਿਚ ਪੰਜੇ ਕਾਮਾਦਿਕ ਦੀ ਦੋਹੀ = ਦੁਹਾਈ ਫਿਰ ਰਹੀ ਹੈ, ਭਾਵ ਇਨ੍ਹਾਂ ਦਾ ਪ੍ਰਤਾਪ ਵੱਧ ਰਿਹਾ ਹੈ, ਇਨ੍ਹਾਂ ਵਿਚ ਹੀ ਸਾਰੀ ਸ੍ਰਿਸ਼ਟੀ ਉਰਝੀ ਹੋਈ ਹੈ, ਪਰਮੇਸ਼ਰ ਸਭਨਾਂ ਦੇ ਨੇੜੇ ਵੱਸਦਾ ਹੈ, ਪਰੰਤੂ ਜਿਨ੍ਹਾਂ ਨੇ ਇਨ੍ਹਾਂ ਵਿਕਾਰਾਂ ਤੋਂ ਬਚਣ ਵਾਸਤੇ ਤੇ ਪ੍ਰਭੂ ਪ੍ਰਾਪਤੀ ਲਈ ਸਾਧੂਆਂ ਦੀ ਸ਼ਰਨ ਤੱਕਣਾ ਕੀਤੀ ਹੈ, ਉਨ੍ਹਾਂ ਨੇ ਕਾਮ ਆਦਿ ਦੂਤਾਂ ਦੀ ਖੋਟੀ ਸੰਗੁ = ਸੰਗਤ ਨੂੰ ਨਿਵਾਰਿ = ਨਵਿਰਤ ਕਰ ਲਿਆ ਹੈ ਅਤੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ।

**ਅਥਵਾ** ਮਾਨ ਆਦਿ ਦੀ ਮੋਹਿਤ ਕੀਤੀ ਹੋਈ ਬੁੱਧੀ ਉਸ ਵਿਚ ਉਰਝ ਰਹੀ ਹੈ ਤੇ ਪੰਚ = ਮਹਾਤਮਾ ਜਨ ਦੋਹੀ = ਦੁਹਾਈ ਫੇਰਦੇ ਹਨ ਕਿ ਇਨ੍ਹਾਂ ਤੋਂ ਬਚਣਾ ਕਰੋ ਤੇ ਹਰੀ ਨੇੜੇ ਵੱਸਦਾ ਹੈ, ਸਭ ਕੁਝ ਦੇਖ ਰਿਹਾ ਹੈ, ਜਿਸ ਨੇ ਸਾਧੂਆਂ ਦੀ ਸ਼ਰਨ ਤੱਕੀ ਹੈ, ਉਸ ਨੇ ਕਾਮਾਦਿਕ ਦੂਤਾਂ ਦਾ ਸੰਗੁ = ਸਾਥ ਨਿਵਾਰਿ = ਨਿਵਾਰਿਆ ਹੈ ॥੧॥ਰਹਾਉ॥

## ਕੋਟਿ ਜਨਮ ਜੋਨਿ ਭ੍ਰਮਿਓ; ਹਾਰਿ ਪਰਿਓ ਦੁਆਰਿ ॥੧॥

ਹੇ ਸੰਤ ਜਨੋਂ ! ਮੈਂ ਕੋਟਿ = ਕਰੋੜਾਂ ਜਨਮ ਧਾਰ ਕੇ ਜੋਨਿ = ਜੂਨਾਂ ਵਿਚ ਭ੍ਰਮਿਓ = ਭਰਮਦਾ ਰਿਹਾ ਹਾਂ **ਵਾ:** ਦੁਨੀਆਂ ਦੁਆਰਾ ਕਰੋੜਾਂ ਜਨਮਾਂ ਵਿਚ ਭਰਮਦਾ ਰਿਹਾ ਹਾਂ, ਹੁਣ ਹਾਰਿ = ਥੱਕ ਕੇ ਆਪ ਜੀ ਦੇ ਸ਼ਰਨ ਰੂਪੀ ਦੁਆਰਿ = ਦਰਵਾਜ਼ੇ ਉੱਤੇ **ਵਾ:** ਸਾਧ ਸੰਗਤ ਰੂਪੀ ਦੁਆਰੇ ਉੱਤੇ ਪਰਿਓ = ਪਿਆ ਹਾਂ ॥੧॥

## ਕਿਰਪਾ ਗੋਬਿੰਦ ਭਈ; ਮਿਲਿਓ ਨਾਮੁ ਅਧਾਰੁ ॥

ਜਦੋਂ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੀ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਦੀ ਕਿਰਪਾ = ਮਿਹਰ ਭਈ = ਹੋਈ, ਤਦੋਂ ਪਰਮੇਸ਼ਰ ਦੇ ਨਾਮ ਦਾ ਅਧਾਰੁ = ਆਸਰਾ ਸਤਿਸੰਗਤ ਦੇ ਵਿੱਚੋਂ ਮਿਲਿਓ = ਮਿਲ ਗਿਆ।

## ਦੁਲਭ ਜਨਮੁ ਸਫਲੁ ਨਾਨਕ; ਭਵ ਉਤਾਰਿ ਪਾਰਿ ॥੨॥੧॥੪੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦੁਲਭ = ਕਠਿਨਤਾਈ ਨਾਲ ਮਿਲਣ ਵਾਲਾ ਮਨੁੱਖਾ ਜਨਮ ਸਫਲੁ = ਸਫਲਾ ਹੋ ਗਿਆ ਹੈ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੋ ਗਿਆ ਹੈ, ਕਿਉਂਕਿ ਮੈਨੂੰ ਸੰਤ ਜਨਾਂ ਨੇ **ਵਾ:** ਗੁਰਾਂ ਨੇ ਪਰਮੇਸ਼ਰ ਦਾ ਨਾਮ ਜਪਾ ਕੇ ਭਵ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾ ਦਿੱਤਾ ਹੈ **ਵਾ:** ਜੰਮਣ-ਮਰਣ ਦੇ ਭੈ ਰੂਪੀ ਪਾਣੀ ਨਾਲ ਭਰੇ ਸੰਸਾਰ-ਸਮੁੰਦ੍ਰ ਤੋਂ ਪਾਰ ਕਰਕੇ ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ ॥੨॥੧॥੪੫॥

## ਕਾਨੜਾ ਮਹਲਾ ੫ ਘਰੁ ੧੧ ੧ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੧੧ = ਗਿਆਰ੍ਹਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ*** *: ਹੇ ਮਹਾਤਮਾ ਜਨ ! ਆਪ ਜੀ ਨੂੰ ਪਰਮੇਸ਼ਰ ਕਿਵੇਂ ਮਿਲਿਆ ਹੈ ?*
***ਗੁਰ-ਉੱਤਰ*** *:*

## ਸਹਜ ਸੁਭਾਏ; ਆਪਨ ਆਏ ॥

ਹੇ ਭਾਈ ! ਮੈਨੂੰ ਤਾਂ ਸਹਜ ਸੁਭਾਇ = ਸੁਤੇ-ਸਿੱਧ ਸੁਭਾਵਿਕ ਹੀ ਆਪਨ = ਆਪ ਹੀ ਪਰਮੇਸ਼ਰ ਕਿਰਪਾ ਕਰਕੇ ਆਏ = ਆ ਕੇ ਮਿਲਿਆ ਹੈ, ਭਾਵ ਮਹਾਤਮਾ ਜਨ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਕੇ ਜਨਾਉਂਦੇ ਨਹੀਂ, ਇਸ ਲਈ ਨਿਮਰਤਾ ਸਹਿਤ ਇਹ ਬਚਨ ਕੀਤੇ ਹਨ।

***ਪ੍ਰਸ਼ਨ :*** *ਹੇ ਮਹਾਤਮਾ ਜਨ ! ਆਪ ਜੀ ਦੇ ਕਿਸੇ ਕੀਤੇ ਕਰਮ ਨਾਲ ਖ਼ੁਸ਼ ਹੋ ਕੇ ਪਰਮਾਤਮਾ ਮਿਲਿਆ ਹੈ ?*
***ਗੁਰ-ਉੱਤਰ :***

## ਕਛੂ ਨ ਜਾਨੌ; ਕਛੂ ਦਿਖਾਏ ॥ ਪ੍ਰਭੁ ਮਿਲਿਓ ਸੁਖ; ਬਾਲੇ ਭੋਲੇ ॥੧॥ਰਹਾਉ॥

ਮੈਂ ਕਛੂ = ਕੁਝ ਵੀ ਨ = ਨਹੀਂ ਜਾਨੌ = ਜਾਣਦਾ ਕਿ ਪਰਮੇਸ਼ਰ ਜੀ ਕੀ ਕਛੂ = ਕੁਝ ਦਿਖਾਏ (ਦਿਖ + ਆਏ) ਦਿਖ = ਦੇਖ ਕੇ ਆਏ ਹਨ।

ਮੈਨੂੰ ਬਾਲੇ ਭੋਲੇ = ਸੂਧੇ ਬਾਲਕ ਸੁਭਾਅ **ਵਾ:** ਸੂਧੇ ਸਾਧੇ ਸੁਭਾਅ ਕਰਕੇ ਸੁਖ = ਅਨੰਦ ਸਰੂਪ ਪ੍ਰਭੁ = ਪਰਮੇਸ਼ਰ ਮਿਲਿਓ = ਮਿਲਿਆ ਹੈ ॥੧॥ਰਹਾਉ॥

## ਸੰਜੋਗਿ ਮਿਲਾਏ; ਸਾਧ ਸੰਗਾਏ ॥

ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗਿ = ਸੰਬੰਧ ਨੇ ਸਾਧ = ਸੰਤਾਂ, ਸ੍ਰੇਸ਼ਟ ਗੁਰਾਂ ਨਾਲ ਮਿਲਾਏ = ਮਿਲਾਉਣਾ ਕੀਤਾ ਹੈ।

### ਦੂਸਰਾ ਅਰਥ ਅੰਨਵੇਂ ਅਨੁਸਾਰ

**ਸੰਜੋਗਿ ਮਿਲਾਏ; ਸਾਧ ਸੰਗਾਏ ॥**

ਜਦ ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਸੰਜੋਗਿ = ਸੰਬੰਧ ਕਰਕੇ ਮੈਨੂੰ ਸਾਧ = ਸ੍ਰੇਸ਼ਟ ਜਨਾਂ ਦੀ ਸੰਗਾਏ = ਸੰਗਤ ਨਾਲ ਮਿਲਾਏ = ਮਿਲਾਉਣਾ ਕੀਤਾ।

**ਸਹਜ ਸੁਭਾਏ; ਆਪਨ ਆਏ ॥**

ਤਦ ਸਹਜ = ਸੁਤੇ-ਸਿੱਧ ਸੁਭਾਏ = ਸੁਭਾਵਿਕ ਪਰਮੇਸ਼ਰ ਜੀ **ਵਾ:** ਸੁਭਾਏ = ਸ੍ਰੇਸ਼ਟ ਪ੍ਰਕਾਸ਼ ਸਰੂਪ ਪਰਮੇਸ਼ਰ ਜੀ ਆਪਨ = ਆਪ ਹੀ ਆਏ = ਆ ਕੇ ਪ੍ਰਾਪਤ ਹੋ ਗਏ।

**ਕਛੂ ਨ ਜਾਨੌ; ਕਛੂ ਦਿਖਾਏ ॥**

ਅੱਗੇ ਮੈਂ ਅਗਿਆਨ ਦੇ ਪ੍ਰਤਾਪ ਕਰਕੇ ਕਛੂ = ਕੁਝ ਵੀ ਨ = ਨਹੀਂ ਜਾਨੌ = ਜਾਣਦਾ ਸੀ, ਹੁਣ ਪਰਮੇਸ਼ਰ ਨੇ ਕਛੂ = ਕੁਝ ਦਾ ਕੁਝ ਕਰਕੇ ਭਾਵ ਬ੍ਰਹਮ ਗਿਆਨ ਦੀ ਦਾਤ ਦੇ ਕੇ ਆਪ ਹੀ ਅੰਦਰੋਂ ਆਪਣਾ ਸਰੂਪ ਪ੍ਰਗਟ ਕਰਕੇ ਦਿਖਾਏ = ਦਿਖਾ ਦਿੱਤਾ ਹੈ।

**ਪ੍ਰਭੁ ਮਿਲਿਓ; ਸੁਖ ਬਾਲੇ ਭੋਲੇ ॥੧॥ਰਹਾਉ॥**

ਇਉਂ ਬਾਲੇ ਭੋਲੇ = ਨਿਸ਼ਕਪਟ ਸੁਭਾਅ ਕਰਕੇ **ਵਾ:** ਬਾਲੇ = ਬਲ ਵਾਲਾ ਸੁਖ ਸਰੂਪ ਪ੍ਰਭ = ਪਰਮੇਸ਼ਰ ਮਿਲਿਓ = ਮਿਲਿਆ ਹੈ ॥੧॥ਰਹਾਉ॥

## ਕਤਹੂ ਨ ਜਾਏ; ਘਰਹਿ ਬਸਾਏ ॥

ਇਸੇ ਕਰਕੇ ਹੁਣ ਮੇਰਾ ਮਨ ਵਾਸ਼ਨਾ ਕਰਕੇ ਹੋਰ ਕਤਹੂ = ਕਿਸੇ ਪਾਸੇ ਵੀ ਨ = ਨਹੀਂ ਜਾਏ = ਜਾਂਦਾ, ਕਿਉਂਕਿ ਸੰਤਾਂ, ਗੁਰਾਂ ਦੁਆਰਾ ਸਤਿਸੰਗਤ ਸਰੂਪ ਰੂਪੀ ਘਰਹਿ = ਘਰ ਵਿਚ ਬਸਾਏ = ਵੱਸ ਗਿਆ ਹੈ।

## ਗੁਨ ਨਿਧਾਨੁ; ਪ੍ਰਗਟਿਓ ਇਹ ਚੋਲੈ ॥੧॥

ਸ਼ੁਭ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਵਾਹਿਗੁਰੂ ਇਹ = ਇਸ ਮਨੁੱਖਾ ਸਰੀਰ ਰੂਪੀ ਚੋਲੈ = ਚੋਲੇ ਵਿਚ

ਪ੍ਰਗਟਿਓ = ਪ੍ਰਗਟ ਹੋ ਗਿਆ ਹੈ **ਵਾ:** ਜਦ ਸ਼ੁਭ ਗੁਣਾਂ ਦਾ ਖ਼ਜ਼ਾਨਾ ਪਰਮੇਸ਼ਰ ਇਸ ਬੁੱਧ ਰੂਪ ਚੋਲੇ ਵਿਚ ਪ੍ਰਗਟ ਹੋ ਗਿਆ, ਤਦ ਬ੍ਰਹਮਾਨੰਦ ਰੂਪੀ ਰਸ ਨੂੰ ਪ੍ਰਾਪਤ ਕਰ ਲਿਆ॥੧॥

## ਚਰਨ ਲੁਭਾਏ; ਆਨ ਤਜਾਏ ॥ ਥਾਨ ਥਨਾਏ; ਸਰਬ ਸਮਾਏ ॥

ਜਦ ਗੁਰਾਂ, ਸਾਧ ਸੰਗਤ ਦੁਆਰਾ ਚਿੱਤ ਪਰਮੇਸ਼ਰ ਦੇ ਚਰਨਾਂ ਵਿਚ ਲੁਭਾਏ = ਲੁਭਾਇਮਾਨ ਹੋਇਆ, ਤਦ ਗੁਰਾਂ, ਸਾਧ ਸੰਗਤ ਨੇ ਆਨ = ਹੋਰ ਸਾਧਨ ਤਜਾਏ = ਛੁਡਾ ਦਿੱਤੇ **ਵਾ:** ਆਨ = ਦਵੈਤ ਛੁਡਾ ਦਿੱਤੀ।

ਥਾਨ = ਥਾਵਾਂ ਦੇ ਅੰਦਰ, ਥਨਾਏ = ਥਾਵਾਂ ਦੇ ਵਿਚ ਵੱਸਣ ਵਾਲੇ ਜੀਵਾਂ ਅੰਦਰ **ਵਾ:** ਮਕਾਨਾਂ ਵਿਚ ਵੀ ਮਕਾਨੀਆ ਵਿਚ ਵੀ ਆਦਿ ਸਰਬ = ਸਾਰੇ ਥਾਵਾਂ ਵਿਚ ਪਰਮੇਸ਼ਰ ਜੀ ਸਮਾਏ = ਵਿਆਪਕ ਹੋ ਰਹੇ ਹਨ।

## ਰਸਕਿ ਰਸਕਿ; ਨਾਨਕੁ ਗੁਨ ਬੋਲੈ ॥੨॥੧॥੪੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਰਸ, ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਪੈਦਾ ਕਰਨ ਵਾਲੇ ਸਤਿਗੁਰਾਂ ਦੀ ਸੰਗਤ ਦੁਆਰਾ ਰਸਕਿ = ਤਦਾਕਾਰ ਹੋ ਕੇ **ਵਾ:** ਨਾਮ ਰਸਕਿ = ਰਸੀਏ ਸਤਿਗੁਰਾਂ ਦੀ ਸੰਗਤ ਦੁਆਰਾ, ਰਸਕਿ = ਪ੍ਰੇਮ ਨਾਲ ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਬੋਲੈ = ਬੋਲਦਾ ਹਾਂ॥੨॥੧॥੪੬॥

## ਕਾਨੜਾ ਮਹਲਾ ੫ ॥
## ਗੋਬਿੰਦ ਠਾਕੁਰ ਮਿਲਨ; ਦੁਰਾਈ ॥

ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਠਾਕੁਰ = ਸੁਆਮੀ ਪਰਮੇਸ਼ਰ ਨਾਲ ਮਿਲਨ = ਮਿਲਾਪ ਕਰਨਾ ਬੜਾ ਦੁਰਾਈ = ਕਠਿਨ ਹੈ **ਵਾ:** ਸਾਡੀ ਦ੍ਵੈਤ ਪਾਉਣ ਵਾਲੀ ਬਿਰਤੀ ਦੇ ਅੰਦਰ ਅਵਿੱਦਿਆ ਆ ਰਹੀ ਹੈ **ਵਾ:** ਛੁਪਾਬਾਜ਼ੀ ਕਰਦੀ ਰਹਿੰਦੀ ਹੈ, ਇਸੇ ਕਰਕੇ ਸਰੂਪ ਦਾ ਓਹਲਾ ਪਾਉਂਦੀ ਰਹਿੰਦੀ ਹੈ, ਅਵਰਨ ਦਾ ਪੜਦਾ ਪਾਈ ਰੱਖਦੀ ਹੈ।

## ਪਰਮਿਤਿ ਰੂਪੁ, ਅਗੰਮ ਅਗੋਚਰ; ਰਹਿਓ ਸਰਬ ਸਮਾਈ ॥੧॥ਰਹਾਉ॥

ਉਹ ਪਰਮੇਸ਼ਰ ਦੁਨੀਆਂ ਦੀ (ਪਰ + ਮਿਤਿ) ਮਿਤਿ = ਮਰਯਾਦਾ ਤੋਂ ਪਰ = ਪਰ੍ਹੇ ਹੈ, ਸਤ ਚਿਤ ਅਨੰਦ ਰੂਪ = ਸਰੂਪ ਹੈ, ਅਗੰਮ = ਮਨ ਦੀ ਗੰਮਤਾ ਤੋਂ ਰਹਿਤ ਹੈ, ਅਗੋਚਰ = ਇੰਦਰੀਆਂ ਦੇ ਅਵਿਸ਼ੇ ਹੈ, ਉਂਜ ਸਰਬ = ਸਾਰਿਆਂ ਥਾਵਾਂ ਵਿਚ ਸਮਾਈ = ਸਮਾਅ, ਵਿਆਪਕ ਹੋ ਰਹਿਓ = ਰਿਹਾ ਹੈ॥੧॥ਰਹਾਉ॥

## ਕਹਨਿ ਭਵਨਿ, ਨਾਹੀ ਪਾਇਓ ਪਾਇਓ; ਅਨਿਕ ਉਕਤਿ ਚਤੁਰਾਈ ॥੧॥

ਬਹੁਤੀਆਂ ਗਿਆਨ ਦੀਆਂ ਗੱਲਾਂ ਕਹਨਿ = ਆਖਣ ਕਰਕੇ ਵੀ ਪਰਮੇਸ਼ਰ ਦੇ ਸਰੂਪ ਰੂਪੀ ਭਵਨਿ = ਘਰ ਨਾਹੀ = ਨਹੀਂ ਪਾਇਓ = ਪਾਇਆ ਜਾਂਦਾ, ਸਰੂਪ ਰੂਪੀ ਘਰ ਵੀ ਨਹੀਂ ਪਾਇਆ ਜਾਂਦਾ **ਵਾ:** ਮੁਖ ਨਾਲ ਗਿਆਨ ਦੀਆਂ ਗੱਲਾਂ ਕਥਨ ਕਰਨ ਨਾਲ ਵੀ ਪਰਮੇਸ਼ਰ ਨਹੀਂ ਪਾਇਆ ਜਾਂਦਾ। ਜੰਗਲਾਂ, ਤੀਰਥਾਂ ਉੱਤੇ ਭਵਨਿ = ਫਿਰਨ ਨਾਲ ਵੀ ਪਰਮੇਸ਼ਰ ਨਹੀਂ ਪਾਇਆ ਜਾਂਦਾ ਅਤੇ ਅਨਿਕ = ਅਨੇਕਾਂ ਚਤੁਰਾਈ = ਸਿਆਣਪ ਵਾਲੀਆਂ ਗੱਲਾਂ ਉਕਤਿ = ਕਥਨ ਕਰਕੇ ਵੀ ਪਰਮੇਸ਼ਰ ਨਹੀਂ ਪਾਇਆ ਜਾਂਦਾ **ਵਾ:** ਅਨੇਕਾਂ ਉਕਤਿ = ਦਲੀਲਾਂ ਜਾਂ ਸਿਆਣਪਾਂ ਨਾਲ ਵੀ ਪਰਮੇਸ਼ਰ ਪਾਇਆ ਨਹੀਂ ਜਾਂਦਾ॥੧॥

## ਜਤਨ ਜਤਨ, ਅਨਿਕ ਉਪਾਵ ਰੇ; ਤਉ ਮਿਲਿਓ ਜਉ ਕਿਰਪਾਈ ॥

ਰੇ = ਹੇ ਭਾਈ! ਅਨਿਕ = ਅਣਗਿਣਤ ਜਤੀ ਪੁਰਖਾਂ ਵਾਲੇ ਉਪਾਵ = ਯਤਨ ਕੀਤੇ, ਅਨੇਕ ਪ੍ਰਕਾਰ

ਦੇ ਜਲਧਾਰੇ ਆਦਿ ਦੁਆਰਾ ਜਤਨ = ਉਪਾਵ ਕੀਤੇ, ਅਨੇਕਾਂ ਨਿਤ, ਨਮਿੱਤ ਆਦਿ ਕਰਮਾਂ ਨੂੰ ਕਰਕੇ ਜਤਨ = ਉਪਾਅ ਕੀਤੇ **ਵਾ:** ਅਨੇਕਾਂ ਮਨ ਕਰਕੇ ਯਤਨ ਕੀਤੇ, ਅਨੇਕਾਂ ਤਨ ਕਰਕੇ ਜਤਨ ਕੀਤੇ, ਅਨੇਕਾਂ ਬਾਣੀ ਕਰਕੇ ਜਤਨ ਕੀਤੇ, ਪਰੰਤੂ ਤਉ = ਤਦੋਂ ਹੀ ਪਰਮੇਸ਼ਰ ਮਿਲਿਓ = ਮਿਲਿਆ, ਜਉ = ਜਦੋਂ ਪੂਰੇ ਗੁਰੂ ਸਾਹਿਬ ਜੀ ਦੇ ਅੰਦਰ ਕਿਰਪਾਈ = ਮਿਹਰ ਕਰਨ ਦੀ ਇੱਛਾ ਆ ਗਈ।

**ਅਥਵਾ** ਪ੍ਰਭੂ ਪ੍ਰਾਪਤੀ ਵਾਲੇ ਜਤਨ ਕਰਨ ਵਾਲਿਆਂ ਦੀ ਸੰਗਤ ਨਾਲ ਮਿਲ ਕੇ ਜਤਨ ਪੂਰਬਕ ਅਨੇਕਾਂ ਜਤਨ ਕੀਤੇ, ਪਰੰਤੂ ਜਦੋਂ ਉਸ ਪਰਮੇਸ਼ਰ ਦੇ ਅੰਦਰ ਕਿਰਪਾ ਆਈ, ਤਦ ਉਹ ਪਰਮੇਸ਼ਰ ਆਪ ਹੀ ਗੁਰਾਂ ਦੁਆਰਾ ਆ ਕੇ ਮਿਲ ਗਿਆ।

## ਪ੍ਰਭੂ ਦਇਆਰ, ਕ੍ਰਿਪਾਰ ਕ੍ਰਿਪਾ ਨਿਧਿ; ਜਨ ਨਾਨਕ ਸੰਤ ਰੇਨਾਈ ॥੨॥੨॥੪੭॥

ਉਹ ਪ੍ਰਭੂ = ਪਰਮੇਸ਼ਰ ਪਿੱਛੇ ਵੀ ਦਇਆਰ = ਦਇਆ ਦਾ ਘਰ ਸੀ, ਹੁਣ ਵੀ ਕ੍ਰਿਪਾਰ = ਕ੍ਰਿਪਾਲੂ ਹੈ ਤੇ ਅੱਗੇ ਨੂੰ ਵੀ ਕ੍ਰਿਪਾ = ਮਿਹਰ ਦਾ ਨਿਧਿ = ਸਮੁੰਦਰ ਹੋਵੇਗਾ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੀ ਮਿਹਰ ਨਾਲ ਹੀ ਅਸੀਂ ਜਨ = ਦਾਸਾਂ ਨੂੰ ਸਾਸ ਗਿਰਾਸ ਨਾਮ ਜਪਣ ਵਾਲੇ ਸੰਤ = ਮਹਾਤਮਾ ਜਨਾਂ ਦੀ ਚਰਨ ਰੇਨਾਈ = ਧੂੜੀ ਪ੍ਰਾਪਤ ਹੋਈ ਹੈ ॥੨॥੨॥੪੭॥

## ਕਾਨੜਾ ਮਹਲਾ ੫ ॥

## ਮਾਈ; ਸਿਮਰਤ ਰਾਮ ਰਾਮ ਰਾਮ ॥ ਪ੍ਰਭ ਬਿਨਾ; ਨਾਹੀ ਹੋਰੁ ॥

ਹੇ ਮਾਈ = ਮਾਤਾ-ਪਿਤਾ ਰੂਪ ਸੰਤ ਜਨੋਂ! ਮੈਂ ਹਰ ਵਕਤ ਰਾਮ = ਰਮੇ ਹੋਏ ਰਾਮ = ਸੁੰਦਰ ਰਾਮ = ਪਰਮੇਸ਼ਰ ਦੇ ਨਾਮ ਨੂੰ ਸਿਮਰਤ = ਸਿਮਰਦਾ ਹਾਂ **ਵਾ:** ਮਨ ਕਰਕੇ ਵੀ ਰਾਮ = ਪਰਮੇਸ਼ਰ ਨੂੰ ਸਿਮਰਦਾ ਹਾਂ, ਬਾਣੀ ਕਰਕੇ ਵੀ ਪਰਮੇਸ਼ਰ ਨੂੰ ਸਿਮਰਦਾ ਹਾਂ, ਸਰੀਰ ਕਰਕੇ ਵੀ ਰਾਮ = ਪਰਮੇਸ਼ਰ ਨੂੰ ਸਿਮਰਦਾ ਹਾਂ।

ਪ੍ਰਭ = ਪਰਮੇਸ਼ਰ ਤੋਂ ਬਿਨਾ = ਬਗ਼ੈਰ ਮੈਂ ਹੋਰ ਕਿਸੇ ਨੂੰ ਵੀ ਨਾਹੀ = ਨਹੀਂ ਸਿਮਰਦਾ **ਵਾ:** ਹੁਣ ਉਸ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਵੀ ਪ੍ਰਤੀਤ ਨਹੀਂ ਹੁੰਦਾ।

## ਚਿਤਵਉ ਚਰਨਾਰਬਿੰਦ; ਸਾਸਨ ਨਿਸਿ ਭੋਰ ॥੧॥ਰਹਾਉ॥

ਮੈਂ ਦਰਸ਼ਨਾਂ ਵਾਸਤੇ ਨਿਸਿ = ਰਾਤ ਭੋਰ = ਦਿਨ ਸਾਸਨ = ਸੁਆਸਾਂ ਨਾਲ ਪਰਮੇਸ਼ਰ ਦੇ ਚਰਨਾਰਬਿੰਦ = ਚਰਨਾਂ ਕਮਲਾਂ ਨੂੰ ਚਿਤਵਉ = ਚਿਤਵਦਾ, ਯਾਦ ਕਰਦਾ ਹਾਂ **ਵਾ:** ਜਦ ਮੈਂ ਵੇਦਾਂ ਸ਼ਾਸਤ੍ਰਾਂ, ਗੁਰਾਂ ਦੇ ਸਾਸਨ = ਹੁਕਮ ਅਨੁਸਾਰ ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਚਿਤਵਣਾ ਕੀਤਾ, ਤਦ ਅਵਿੱਦਿਆ ਰੂਪੀ ਨਿਸਿ = ਰਾਤ ਤੋਂ ਗਿਆਨ ਰੂਪੀ ਸਵੇਰਾ ਹੋ ਗਿਆ ॥੧॥ਰਹਾਉ॥

## ਲਾਇ ਪ੍ਰੀਤਿ, ਕੀਨ ਆਪਨ; ਤੂਟਤ ਨਹੀ ਜੋਰੁ ॥

ਉਸ ਪਰਮੇਸ਼ਰ ਦੇ ਨਾਲ ਪ੍ਰੀਤਿ = ਪ੍ਰੀਤੀ ਲਾਇ = ਲਗਾ ਕੇ ਉਸ ਨੂੰ ਆਪਨ = ਆਪਣਾ ਬਣਾ ਲੈਣਾ ਕੀਨ = ਕੀਤਾ ਹੈ **ਵਾ:** ਉਸ ਪ੍ਰਭੂ ਨੇ ਆਪ ਆਪਣੇ ਨਾਲ ਪ੍ਰੀਤੀ ਲਾ ਕਰਕੇ ਆਪਣਾ ਸੇਵਕ ਬਣਾਉਣਾ ਕੀਤਾ ਹੈ, ਹੁਣ ਜੋਰੁ = ਜੋੜੀ ਹੋਈ ਪ੍ਰੀਤੀ ਤੂਟਤ = ਟੁੱਟਦੀ ਨਹੀਂ ਹੈ **ਵਾ:** ਜੋ ਵਿਰਤੀ ਪਹਿਲਾਂ ਮਾਇਆ ਦੇ ਮੋਹ ਕਰਕੇ ਜੋੜੀ ਹੋਈ ਜੁੜਦੀ ਨਹੀਂ ਸੀ, ਹੁਣ ਪਰਮੇਸ਼ਰ ਨੇ ਐਸੀ ਕਿਰਪਾ ਕੀਤੀ ਹੈ ਕਿ ਬਿਰਤੀ ਬ੍ਰਹਮਾਕਾਰ ਕਰਕੇ ਆਪਣੇ ਨਾਲ ਜੋੜ ਲਈ ਹੈ, ਜੋ ਤੋੜੀ ਹੋਈ ਟੁੱਟਦੀ ਨਹੀਂ ਹੈ।

## ਪ੍ਰਾਨ ਮਨੁ ਧਨੁ ਸਰਬਸੋੁ; ਹਰਿ ਗੁਨ ਨਿਧੇ ਸੁਖ ਮੋਰ ॥੧॥

ਪ੍ਰਾਨ, ਮਨ, ਧਨੁ = ਰੋਕੜੀ, ਸਰਬਸੋੁ = ਸਰਵੰਸ ਅਤੇ ਸੁਖ ਆਦਿਕ ਸਭ ਕੁਝ ਮੋਰ = ਮੇਰਾ ਗੁਣਾਂ ਦਾ ਨਿਧੇ = ਸਮੁੰਦਰ ਹਰਿ = ਪਰਮੇਸ਼ਰ ਹੀ ਹੈ **ਵਾ:** ਗੁਣਾਂ ਦੇ ਸਮੁੰਦਰ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਮੋਰ = ਮੈਨੂੰ ਆਤਮਿਕ ਸੁਖ = ਅਨੰਦ ਪ੍ਰਾਪਤ ਹੋਇਆ ਹੈ ॥੧॥

## ਈਤ ਊਤ ਰਾਮ ਪੂਰਨੁ; ਨਿਰਖਤ ਰਿਦ ਖੋਰਿ ॥

ਜੋ ਰਾਮ = ਪਰਮੇਸ਼ਰ ਈਤ ਊਤ = ਲੋਕ ਪਰਲੋਕ **ਵਾ:** ਈਤ = ਚਤੁਰਾਂ (ਚਲਾਕਾ) ਤੇ ਊਤ = ਮੂਰਖਾਂ ਵਿਚ ਪੂਰਨੁ = ਵਿਆਪਕ ਹੈ, ਉਸ ਨੂੰ ਮੈਂ ਆਪਣੇ ਰਿਦ = ਹਿਰਦੇ ਰੂਪ ਖੋਰਿ = ਖੁੱਡ ਦੇ ਵਿੱਚੋਂ ਨਿਰਖਤ = ਵੇਖ ਲਿਆ ਹੈ।

## ਸੰਤ ਸਰਨ ਤਰਨ ਨਾਨਕ; ਬਿਨਸਿਓ ਦੁਖੁ ਘੋਰ ॥੨॥੩॥੪੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਮਹਾਤਮਾ ਜਨਾਂ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੀ ਸਰਨ = ਓਟ ਵਿਚ ਪੈ ਕੇ ਸੰਸਾਰ-ਸਮੁੰਦ੍ਰ ਤੋਂ ਤਰਨ = ਤਰਨਾ ਹੁੰਦਾ ਹੈ **ਵਾ:** ਸੰਤਾਂ, ਗੁਰਾਂ ਦੀ ਓਟ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਉਣ ਵਾਸਤੇ ਤਰਨ = ਜਹਾਜ਼ ਰੂਪ ਹੈ, ਉਸ ਓਟ ਕਰਕੇ ਹੀ ਘੋਰ = ਭਿਆਨਕ ਜੰਮਣ-ਮਰਣ ਦਾ ਦੁਖੁ = ਕਸਟ ਬਿਨਸਿਓ = ਨਾਸ਼ ਹੋ ਗਿਆ ਹੈ ॥੨॥੩॥੪੮॥

## ਕਾਨੜਾ ਮਹਲਾ ੫ ॥

## ਜਨ ਕੋ; ਪ੍ਰਭੁ ਸੰਗੇ ਅਸਨੇਹੁ ॥

ਹੇ ਪ੍ਰਭੁ = ਪਰਮੇਸ਼ਰ! ਸਾਡੇ ਜਨ = ਦਾਸਾਂ ਕੋ = ਦਾ ਤੇਰੇ ਸੰਗੇ = ਨਾਲ ਅਸਨੇਹੁ = ਪ੍ਰੇਮ ਹੈ।

## ਸਾਜਨੋ ਤੂ ਮੀਤੁ ਮੇਰਾ; ਗ੍ਰਿਹਿ ਤੇਰੈ ਸਭੁ ਕੇਹੁ ॥੧॥ਰਹਾਉ॥

ਹੇ ਪਰਮੇਸ਼ਰ! ਤੂੰ ਹੀ ਮੇਰਾ = ਸਾਡਾ ਇਸ ਲੋਕ ਦਾ ਸਾਜਨੋ = ਸੱਜਣ ਹੈਂ, ਤੂੰ ਹੀ ਸਾਡਾ ਪਰਲੋਕ ਦਾ ਮੀਤੁ = ਮਿੱਤਰ ਹੈਂ, ਤੇਰੇ ਸਤਿਸੰਗਤ ਰੂਪੀ ਗ੍ਰਿਹਿ = ਘਰ ਵਿਚ ਧਰਮ, ਅਰਥ, ਕਾਮ, ਮੋਖ ਆਦਿ ਸਭੁ = ਸਾਰਾ ਕੇਹੁ = ਕੁਝ ਹੈ ॥੧॥ਰਹਾਉ॥

## ਮਾਨੁ ਮਾਂਗਉ, ਤਾਨੁ ਮਾਂਗਉ; ਧਨੁ ਲਖਮੀ ਸੁਤ ਦੇਹ ॥੧॥

ਹੇ ਪਰਮੇਸ਼ਰ! ਤੇਰੇ ਪਾਸੋਂ ਦੁਨੀਆਂ ਦਾ ਮਾਨੁ = ਸਤਿਕਾਰ ਮਾਂਗਉ = ਮੰਗਦੇ ਹਾਂ, ਸਰੀਰਕ ਤਾਨੁ = ਬਲ ਮਾਂਗਉ = ਮੰਗਦੇ ਹਾਂ ਅਤੇ ਧਨ ਲਖਮੀ = ਧਨ ਦੌਲਤ **ਵਾ:** ਧਨ = ਰੋਕੜੀ ਤੇ ਲਖਮੀ = ਇਸਤਰੀ **ਵਾ:** ਧਨ ਲਖਮੀ = ਇਸਤਰੀ ਤੇ ਸੁਤ = ਪੁੱਤਰ ਆਦਿ ਦੀ ਦਾਤ ਦੇਹੁ = ਦੇਣਾ ਕਰੋ।

**ਅਥਵਾ** ਹੇ ਪਰਮੇਸ਼ਰ! ਅਸੀਂ ਤੇਰੇ ਪਾਸੋਂ ਮੰਨਣ ਗਿਆਨ ਦਾ ਸਤਿਕਾਰ ਮੰਗਦੇ ਹਾਂ, ਬਿਬੇਕ ਰੂਪੀ ਬਲ ਮੰਗਦੇ ਹਾਂ ਅਤੇ ਸਾਨੂੰ ਨਾਮ ਰੂਪੀ ਧਨ ਦੌਲਤ **ਵਾ:** ਨਾਮ ਰੂਪੀ ਧਨ ਤੇ ਲਖਮੀ = ਭਗਤੀ ਅਤੇ ਬ੍ਰਹਮ ਗਿਆਨ ਰੂਪੀ ਸੁਤ = ਪੁੱਤਰ ਦੀ ਦਾਤ ਦੇਹੁ = ਦੇਣਾ ਕਰੋ ॥੧॥

## ਮੁਕਤਿ ਜੁਗਤਿ ਭੁਗਤਿ ਪੂਰਨ; ਪਰਮਾਨੰਦ ਪਰਮ ਨਿਧਾਨ ॥

ਹੇ ਪਰਮਾਨੰਦ = ਵੱਡੇ ਅਨੰਦ ਭਾਵ ਬ੍ਰਹਮਾਨੰਦ ਸਰੂਪ ਤੇ ਪਰਮ = ਵੱਡੇ ਨਾਮ ਰੂਪੀ ਨਿਧਾਨ = ਖ਼ਜ਼ਾਨੇ ਵਾਲੇ ਪਰਮੇਸ਼ਰ! ਤੂੰ ਮੁਕਤਿ = ਮੋਖ ਦੀ ਪ੍ਰਾਪਤੀ ਵਾਲੀ ਜੁਗਤਿ = ਜੁਗਤੀ ਤੇ ਭੁਗਤਿ = ਭੁਗਤੀ ਦੀ ਜੁਗਤੀ ਵਿਚ **ਵਾ:** ਭੁਗਤਿ ਪਦਾਰਥਾਂ ਕਰਕੇ ਪੂਰਨ = ਪਰੀਪੂਰਨ ਹੈਂ।

[੧੩੦੮]

## ਭੈ ਭਾਇ ਭਗਤਿ, ਨਿਹਾਲ ਨਾਨਕ; ਸਦਾ ਸਦਾ ਕੁਰਬਾਨ ॥੨॥੪॥੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰੀ ਭੈ = ਡਰ ਦੇ ਸੰਯੁਕਤ ਹੋ ਕੇ ਭਾਇ = ਪ੍ਰੇਮਾ ਭਗਤਿ = ਭਗਤੀ ਕਰਨ ਨਾਲ ਨਿਹਾਲ = ਪ੍ਰਸੰਨ **ਵਾ:** ਦੁੱਖਾਂ ਤੋਂ ਰਹਿਤ ਹੋ ਜਾਈਦਾ ਹੈ, ਇਸ ਕਰਕੇ ਅਸੀਂ ਤੇਰੇ ਉਪਰੋਂ ਸਦਾ ਸਦਾ = ਹਮੇਸ਼ਾ ਹਮੇਸ਼ਾ ਕੁਰਬਾਨ = ਬਲਿਹਾਰ ਜਾਂਦੇ ਹਾਂ ॥੨॥੪॥੪੯॥

## ਕਾਨੜਾ ਮਹਲਾ ੫ ॥

**ਉਥਾਨਕਾ :** ਇਕ ਵਾਰ ਸਤਿਗੁਰਾਂ ਦੇ ਕੋਲ ਭੇਖੀ ਜੋਗੀ, ਧਿਆਨੀ ਤੇ ਗਿਆਨੀ ਇਹ ਤਿੰਨੇ ਆਏ, ਤਿੰਨੇ ਹੰਕਾਰ ਦੇ ਸਹਿਤ ਸਤਿਗੁਰਾਂ ਦੇ ਨਾਲ ਚਰਚਾ ਕਰਨ ਵਾਸਤੇ ਆਏ। ਉਨ੍ਹਾਂ ਤਿੰਨਾਂ ਦਾ ਹੰਕਾਰ ਦੂਰ ਕਰਨ ਲਈ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਕਰਤ ਕਰਤ; ਚਰਚ ਚਰਚ ਚਰਚਰੀ ॥

ਹੇ ਭਾਈ! ਕਈ ਪੁਰਖ ਚਰਚਰੀ = ਚਰਚਾ ਕਰਨ ਵਾਲੇ ਹੋ ਕੇ ਚਰਚ = ਬਹਿਸ ਹੀ ਚਰਚ = ਬਹਿਸ ਕਰਤ = ਕਰਦੇ ਰਹਿੰਦੇ ਹਨ, ਬਹਿਸ ਹੀ ਬਹਿਸ ਕਰਤ = ਕਰਦੇ ਰਹਿੰਦੇ ਹਨ।

**ਅਥਵਾ** ਹੇ ਭੇਖੀ ਗਿਆਨੀ ਪੁਰਖਾ! ਤੂੰ ਸਦਾ ਹੰਕਾਰ ਦੇ ਸਹਿਤ ਚਰਚਾ ਹੀ ਕਰਦਾ ਰਹਿੰਦਾ ਹੈਂ। ਹੇ ਭੇਖੀ ਧਿਆਨੀ ਪੁਰਖਾ! ਤੂੰ ਸਦਾ ਹੰਕਾਰ ਦੇ ਸਹਿਤ ਚਰਚਾ ਹੀ ਕਰਦਾ ਰਹਿੰਦਾ ਹੈਂ। ਹੇ ਭੇਖੀ ਜੋਗੀ ਪੁਰਖਾ! ਤੂੰ ਸਦਾ ਹੰਕਾਰ ਦੇ ਸਹਿਤ ਚਰਚਾ ਹੀ ਕਰਦਾ ਰਹਿੰਦਾ ਹੈਂ।

## ਜੋਗ ਧਿਆਨ, ਭੇਖ ਗਿਆਨ;
## ਫਿਰਤ ਫਿਰਤ, ਧਰਤ ਧਰਤ ਧਰ ਚਰੀ ॥੧॥ਰਹਾਉ॥

ਹੇ ਜੋਗੀਆ! ਤੂੰ ਜੋਗ ਦੇ ਧਿਆਨ ਵਿਚ ਮਸਤ ਹੋ ਰਿਹਾ ਹੈਂ।

ਹੇ ਗਿਆਨੀਆ! ਤੂੰ ਉਪਰੋਂ ਦਿਖਾਵੇ ਮਾਤਰ ਭੇਖ = ਲਿਬਾਸ ਬਣਾ ਕੇ ਆਪਣੇ ਆਪ ਨੂੰ ਗਿਆਨਵਾਨ ਕਹਾਉਂਦਾ ਹੈਂ **ਵਾ:** ਹੇ ਭੇਖੀ ਜੋਗੀ! ਤੂੰ ਧਰ = ਧਰਤੀ ਉੱਤੇ ਚਰੀ = ਵਿਚਰਨ ਵਾਲਾ ਹੋ ਕੇ ਚਰਚਾ ਕਰਦਾ ਫਿਰਤ = ਫਿਰਦਾ ਹੈਂ।

ਹੇ ਭੇਖੀ ਧਿਆਨੀ! ਤੂੰ ਧਰਤ = ਧਰਤੀ ਉੱਤੇ ਵਿਚਰਨ ਵਾਲਾ ਹੋ ਕੇ ਚਰਚਾ ਕਰਦਾ ਫਿਰਤ = ਫਿਰਦਾ ਹੈਂ।

ਹੇ ਭੇਖੀ ਗਿਆਨੀ! ਤੂੰ ਧਰਤ = ਧਰਤੀ ਉੱਤੇ ਵਿਚਰਨ ਵਾਲਾ ਹੋ ਕੇ ਚਰਚਾ ਕਰਦਾ ਫਿਰਦਾ ਹੈਂ ॥੧॥ਰਹਾਉ॥

## ਅਹੰ ਅਹੰ, ਅਹੈ ਅਵਰ; ਮੂੜ ਮੂੜ ਮੂੜ ਬਵਰਈ ॥

ਹੇ ਜੋਗੀ ਪੁਰਖਾ! ਤੂੰ ਜੋਗ ਸਾਧਨਾ ਦਾ ਅਹੰ = ਹੰਕਾਰ ਕਰਦਾ ਹੈਂ।

ਹੇ ਧਿਆਨੀ ਪੁਰਖ! ਤੂੰ ਆਪਣੀ ਧਿਆਨ ਸਾਧਨਾ ਦਾ ਅਹੰ = ਹੰਕਾਰ ਕਰਦਾ ਹੈਂ।

ਹੇ ਭੇਖੀ ਗਿਆਨੀ! ਤੂੰ ਆਪਣੇ ਗਿਆਨ ਦਾ ਅਹੰ = ਹੰਕਾਰ ਕਰਦਾ ਹੈਂ।

ਇਉਂ ਤੁਹਾਨੂੰ ਤਿੰਨਾਂ ਨੂੰ ਅਵਰ = ਅਵਰਨ ਦਾ ਪੜਦਾ ਪਿਆ ਹੋਇਆ ਹੈ।

ਹੇ ਜੋਗੀ ਪੁਰਖ! ਤੂੰ ਮੂੜ = ਮੂਰਖ ਹੈਂ।

ਹੇ ਧਿਆਨੀ ਪੁਰਖਾ! ਤੂੰ ਵੀ ਮੂੜ = ਮੂਰਖ ਹੈਂ।
ਹੇ ਭੇਖੀ ਗਿਆਨੀ! ਤੂੰ ਵੀ ਮੂੜ = ਮੂਰਖ ਹੈਂ।
ਇਉਂ ਤੁਹਾਨੂੰ ਤਿੰਨਾਂ ਨੂੰ ਮੂਰਖਤਾਈ ਨੇ ਬਵਰਈ = ਕਮਲਾ ਕਰ ਦਿੱਤਾ ਹੈ।

**ਅਥਵਾ** ਹੇ ਭੇਖਧਾਰੀ ਜੋਗੀ! ਤੂੰ ਅਹੰ = ਅਹੰਕਾਰ ਕਰਕੇ ਮੂੜ = ਮੂੜ੍ਹਤਾ ਨਾਲ ਅਵਰ = ਸ੍ਰੇਸ਼ਟਤਾਈ ਤੋਂ ਰਹਿਤ ਹੋ ਰਿਹਾ ਹੈਂ, ਝੱਲਾ ਹੋ ਰਿਹਾ ਹੈਂ।

ਹੇ ਭੇਖਧਾਰੀ ਧਿਆਨੀ! ਤੂੰ ਅਹੰ = ਅਹੰਕਾਰ ਕਰਕੇ ਮੂੜ = ਮੂਰਖਤਾਈ ਨਾਲ ਬਵਰਈ = ਕਮਲਾ ਹੋ ਰਿਹਾ ਹੈਂ।

ਹੇ ਭੇਖਧਾਰੀ ਗਿਆਨੀ! ਤੂੰ ਅਹੈ = ਅਹੰਕਾਰ ਕਰਕੇ ਮੂੜ = ਮੂੜ੍ਹਤਾ ਨਾਲ ਕਮਲਾ ਹੋ ਰਿਹਾ ਹੈਂ।

## ਜਤਿ ਜਾਤ, ਜਾਤ ਜਾਤ, ਸਦਾ ਸਦਾ; ਸਦਾ ਸਦਾ, ਕਾਲ ਹਈ ॥੧॥

ਹੇ ਭੇਖਧਾਰੀ ਜੋਗੀ! ਜਤਿ = ਜਾਨਣਾ ਕਰ, ਸਦਾ = ਹਮੇਸ਼ਾ ਤੇਰੀ ਉਮਰ ਬੇਅਰਥ ਹੀ ਬੀਤਦੀ ਜਾਤ = ਜਾਂਦੀ ਹੈ।

ਹੇ ਭੇਖਧਾਰੀ ਧਿਆਨੀ! ਜਾਨਣਾ ਕਰ, ਸਦਾ = ਹਮੇਸ਼ਾ ਤੇਰੀ ਉਮਰ ਵੀ ਬੇਅਰਥ ਹੀ ਬੀਤਦੀ ਜਾਤ = ਜਾਂਦੀ ਹੈ।

ਹੇ ਭੇਖਧਾਰੀ ਗਿਆਨੀ! ਜਾਨਣਾ ਕਰ, ਸਦਾ = ਹਮੇਸ਼ਾ ਤੇਰੀ ਉਮਰ ਵੀ ਬੇਅਰਥ ਹੀ ਬੀਤਦੀ ਜਾਤ = ਜਾਂਦੀ ਹੈ।

ਹੇ ਭਾਈ! ਸਦਾ ਸਦਾ ਕਾਲ ਪਿੱਛੇ ਵੀ ਹਈ = ਨਾਸ਼ ਕਰਦਾ ਸੀ, ਹੁਣ ਵੀ ਕਰ ਰਿਹਾ ਹੈ, ਅੱਗੇ ਨੂੰ ਵੀ ਨਾਸ਼ ਕਰੇਗਾ।

**ਅਥਵਾ** ਭੇਖਧਾਰੀ ਜੋਗੀ ਜਤਿ = ਜਿਥੇ ਵੀ ਜਾਤ = ਜਾਂਦਾ ਹੈ, ਉਥੇ ਹੀ ਉਸ ਨੂੰ ਸਦਾ ਸਦਾ ਕਾਲ ਹਈ = ਨਾਸ ਕਰਦਾ, ਮਾਰਦਾ ਹੈ। ਭੇਖਧਾਰੀ ਧਿਆਨੀ ਜਿਥੇ ਵੀ ਜਾਤ = ਜਾਂਦਾ ਹੈ, ਉਥੇ ਹੀ ਉਸ ਨੂੰ ਸਦਾ ਸਦਾ ਕਾਲ ਹਈ = ਨਾਸ਼ ਕਰਦਾ ਹੈ, ਭਾਵ ਮਾਰਦਾ ਹੈ, ਭੇਖਧਾਰੀ ਗਿਆਨੀ ਜਿਥੇ ਵੀ ਜਾਂਦਾ ਹੈ, ਉਥੇ ਹੀ ਸਦਾ ਸਦਾ ਉਸ ਨੂੰ ਕਾਲ ਹਈ = ਨਾਸ਼ ਕਰਦਾ, ਮਾਰਦਾ ਹੈ॥੧॥

## ਮਾਨੁ ਮਾਨੁ, ਮਾਨੁ ਤਿਆਗਿ; ਮਿਰਤੁ ਮਿਰਤੁ, ਨਿਕਟਿ ਨਿਕਟਿ ਸਦਾ ਹਈ ॥

ਹੇ ਭੇਖਧਾਰੀ ਜੋਗੀ! ਮਾਨੁ = ਅਹੰਕਾਰ ਨੂੰ ਤਿਆਗਿ = ਛੱਡ ਦੇਣਾ ਕਰ, ਕਿਉਂਕਿ ਮਿਰਤੁ = ਮੌਤ ਸਦਾ ਤੇਰੇ ਨਿਕਟਿ = ਨੇੜੇ ਹਈ = ਹੈ।

ਹੇ ਭੇਖਧਾਰੀ ਧਿਆਨੀ! ਮਾਨੁ = ਅਹੰਕਾਰ ਨੂੰ ਛੱਡ ਦੇਣਾ ਕਰ, ਕਿਉਂਕਿ ਮਿਰਤੁ = ਮੌਤ ਸਦਾ ਤੇਰੇ ਨਿਕਟਿ = ਨੇੜੇ ਹਈ = ਹੈ।

ਹੇ ਭੇਖਧਾਰੀ ਗਿਆਨੀ! ਮਾਨੁ = ਅਹੰਕਾਰ ਨੂੰ ਛੱਡ ਦੇਣਾ ਕਰ, ਕਿਉਂਕਿ ਮੌਤ ਸਦਾ ਤੇਰੇ ਨੇੜੇ ਹੈ **ਵਾ:** ਹਈ = ਨਾਸ਼ ਕਰਨ ਵਾਲੀ ਮੌਤ ਸਦਾ ਨੇੜੇ ਤੋਂ ਨੇੜੇ ਹੈ।

## ਹਰਿ ਹਰੇ ਹਰੇ ਭਾਜੁ, ਕਹਤੁ ਨਾਨਕੁ ਸੁਨਹੁ ਰੇ ਮੂੜ; ਬਿਨੁ ਭਜਨ ਭਜਨ ਭਜਨ, ਅਹਿਲਾ ਜਨਮੁ ਗਈ ॥੨॥੫॥੫੦॥੧੨॥੬੨॥

ਸਤਿਗੁਰੂ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਰੇ = ਹੇ ਮੂੜ = ਮੂਰਖੋ, ਬੇਸਮਝੋ! ਸਾਡੀ ਸਿੱਖਿਆ ਨੂੰ ਸੁਨਹੁ = ਸੁਣਨਾ ਕਰੋ। ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਤੇ ਪਾਪਾਂ ਦੇ ਹਰੇ = ਹਾਰਕ ਹਰਿ = ਪਰਮੇਸ਼ਰ

ਦਾ ਭਾਜੁ = ਭਜਨ ਕਰੋ, ਕਿਉਂਕਿ ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬਿਨੁ = ਬ਼ਗੈਰ, ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬ਼ਗੈਰ, ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬ਼ਗੈਰ ਤੁਹਾਡਾ ਮਨੁੱਖਾ ਜਨਮ ਅਹਿਲਾ = ਵਿਅਰਥ ਹੀ ਗਈ = ਚਲਿਆ ਜਾ ਰਿਹਾ ਹੈ।

**ਅਥਵਾ** ਹੇ ਬੇਸਮਝ ਭੇਖਧਾਰੀ ਜੋਗੀ! ਸਾਡੀ ਸਿੱਖਿਆ ਸੁਣਨਾ ਕਰ, ਤੂੰ ਹਰਿ = ਪਰਮੇਸ਼ਰ ਦਾ ਭਾਜ = ਭਜਨ ਕਰ, ਕਿਉਂਕਿ ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬ਼ਗੈਰ ਤੇਰਾ ਮਨੁੱਖਾ ਜਨਮ ਬੇਅਰਥ ਚਲਿਆ ਜਾ ਰਿਹਾ ਹੈ।

ਹੇ ਬੇਸਮਝ ਭੇਖਧਾਰੀ ਧਿਆਨੀ! ਸਾਡੀ ਸਿੱਖਿਆ ਸੁਣਨਾ ਕਰ, ਤੂੰ ਹਰੇ = ਪਰਮੇਸ਼ਰ ਦਾ ਭਾਜੁ = ਭਜਨ ਕਰ, ਕਿਉਂਕਿ ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬ਼ਗੈਰ ਤੇਰਾ ਮਨੁੱਖਾ ਜਨਮ ਬੇਅਰਥ ਚਲਿਆ ਜਾ ਰਿਹਾ ਹੈ।

ਹੇ ਬੇਸਮਝ ਭੇਖਧਾਰੀ ਗਿਆਨੀ! ਸਾਡੀ ਸਿੱਖਿਆ ਸੁਣਨਾ ਕਰ, ਤੂੰ ਹਰੇ = ਪਰਮੇਸ਼ਰ ਦਾ ਭਾਜੁ = ਭਜਨ ਕਰ, ਕਿਉਂਕਿ ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬ਼ਗੈਰ ਤੇਰਾ ਮਨੁੱਖਾ ਜਨਮ ਬੇਅਰਥ ਹੀ ਚਲਿਆ ਜਾ ਰਿਹਾ ਹੈ ॥੨॥੫॥੫੦॥੧੨॥੬੨॥

## ਦੂਸਰਾ ਅਰਥ

**ਕਰਤ ਕਰਤ; ਚਰਚ ਚਰਚ ਚਰਚਰੀ ॥**

ਹੇ ਭਾਈ! ਤੁਸੀਂ ਚਰਚਰੀ = ਚਰਚਾ ਕਰਨ ਵਾਲੇ ਹੋ ਕੇ ਚਰਚਾ ਹੀ ਚਰਚਾ ਕਰਤ = ਕਰਦੇ ਹੋ, ਚਰਚਾ ਹੀ ਚਰਚਾ ਕਰਤ = ਕਰਦੇ ਹੋ।

**ਜੋਗ ਧਿਆਨ, ਭੇਖ ਗਿਆਨ; ਫਿਰਤ ਫਿਰਤ, ਧਰਤ ਧਰਤ ਧਰ ਚਰੀ ॥੧॥ਰਹਾਉ॥**

ਹੇ ਜੋਗੀ! ਤੂੰ ਜੋਗ ਦੇ ਭੇਖ ਨੂੰ ਧਾਰ ਕੇ, ਹੇ ਧਿਆਨੀ! ਤੂੰ ਧਿਆਨ ਦੇ ਭੇਖ ਨੂੰ ਧਾਰ ਕੇ, ਹੇ ਗਿਆਨੀ! ਤੂੰ ਗਿਆਨ ਦੇ ਭੇਖ ਨੂੰ ਧਾਰ ਕੇ ਧਰ = ਧਰਤੀ ਉੱਤੇ ਚਰੀ = ਵਿਚਰਨ ਵਾਲਾ ਹੋ ਕੇ ਧਰਤ = ਧਰਤੀ ਉੱਤੇ ਹੀ ਤੁਰਿਆ ਫਿਰਤ = ਫਿਰਦਾ ਹੈਂ ॥੧॥ਰਹਾਉ॥

**ਅਹੰ ਅਹੰ, ਅਹੈ ਅਵਰ; ਮੂੜ ਮੂੜ ਮੂੜ ਬਵਰਈ ॥**

(ਜੋਗੀ, ਧਿਆਨੀ, ਗਿਆਨੀ 'ਤੇ ਲਾ ਲੈਣਾ ਜੀ) ਹੇ ਭਾਈ! ਅਵਰ = ਅਵਰਨ (ਅਗਿਆਨ) ਦੇ ਕਾਰਨ ਤੇਰੇ ਮਨ ਵਿਚ ਵੀ ਅਹੰ = ਅਹੰਕਾਰ ਹੈ, ਤੇਰੀ ਬਾਣੀ ਵਿਚ ਵੀ ਅਹੰ = ਅਹੰਕਾਰ ਹੈ, ਤੇਰੇ ਸਰੀਰ ਵਿਚ ਵੀ ਅਹੈ = ਅਹੰਕਾਰ ਹੈ, ਮੂੜ = ਮੂਰਖ ਕਰਨ ਵਾਲੀ ਮੂੜ = ਮੂੜ੍ਹਤਾਈ ਨੇ ਤੈਨੂੰ ਮੂੜ = ਬੇਸਮਝ ਕਰਕੇ ਬਵਰਈ = ਕਮਲਾ ਕਰ ਛੱਡਿਆ ਹੈ।

**ਜਤਿ ਜਾਤ, ਜਾਤ ਜਾਤ, ਸਦਾ ਸਦਾ; ਸਦਾ ਸਦਾ, ਕਾਲ ਹਈ ॥੧॥**

ਹੇ ਭਾਈ! ਜਤਿ = ਜਿਥੇ ਵੀ ਤੂੰ ਜਾਤ = ਜਾਣਾ ਕਰਦਾ ਹੈਂ, ਜਿਥੇ ਵੀ ਤੂੰ ਜਾਣਾ ਕਰਦਾ ਹੈਂ, ਉਥੇ ਉਥੇ ਹੀ ਸਦਾ ਸਦਾ ਤਿੰਨਾਂ ਕਾਲਾਂ ਵਿਚ ਤੈਨੂੰ ਸਦਾ ਸਦਾ ਵਾਸਤੇ ਕਾਲ ਹਈ = ਨਾਸ਼ ਕਰ ਰਿਹਾ ਹੈਂ, ਭਾਵ ਜਿਸ ਵੀ ਜੂਨ ਵਿਚ ਤੂੰ ਜਨਮ ਧਾਰ ਕੇ ਜਾਂਦਾ ਹੈਂ, ਉਸ ਜੂਨ ਵਿਚ ਹੀ ਤੇਰਾ ਕਾਲ ਨਾਸ਼ ਕਰ ਰਿਹਾ ਹੈ **ਵਾ:** ਜਤਿ = ਜਿਥੇ ਵੀ ਤੂੰ ਜਾਤ = ਜਾ ਕੇ ਜਨਮ ਧਾਰਦਾ ਹੈਂ **ਵਾ:** ਜਤਿ = ਜਿਥੇ ਵੀ ਤੂੰ ਜੂਨਾਂ ਵਿਚ ਜਨਮ ਧਾਰ ਕੇ ਜਾਤ = ਜਾਣਾ ਕਰਦਾ ਹੈਂ, ਭਾਵ ਜਿਸ ਜਿਸ ਦੇਹ ਵਿਚ ਜਾਣਾ ਕਰਦਾ ਹੈਂ, ਉਥੇ ਹੀ ਜਾਤ = ਪੈਦਾ ਹੋ ਕੇ ਸਦਾ ਸਦਾ ਤਿੰਨਾਂ ਕਾਲਾਂ ਵਿਚ ਕਾਲ ਹੀ ਨਾਸ਼ ਕਰਦਾ ਹੈ ॥੧॥

**ਮਾਨੁ ਮਾਨੁ, ਮਾਨੁ ਤਿਆਗਿ; ਮਿਰਤੁ ਮਿਰਤੁ, ਨਿਕਟਿ ਨਿਕਟਿ ਸਦਾ ਹਈ ॥**

ਹੇ ਭਾਈ! ਜੋ ਮਾਨੁ = ਮਨ ਦੇ ਅੰਦਰ ਤੂੰ ਮਾਨੁ = ਹੰਕਾਰ ਕਰਕੇ ਮੰਨਿਆ ਹੋਇਆ ਹੈ ਕਿ ਮੈਂ

(ਗਿਆਨਵਾਨ, ਜੋਗੀ, ਧਿਆਨੀ) ਹਾਂ, ਇਸ ਮਾਨੁ = ਹੰਕਾਰ ਨੂੰ ਤਿਆਗਿ = ਛੱਡਣਾ ਕਰ, ਜੋ ਬਾਲਕ, ਯੁਵਾ, ਕਿਸ਼ੋਰ, ਬਿਰਧ ਅਵਸਥਾ ਵਿਚ ਮਿਰਤੁ = ਮਾਰਨੇ ਵਾਲੀ ਮਿਰਤੁ = ਮੌਤ ਹੈ, ਉਹ ਨਿਕਟਿ ਨਿਕਟਿ = ਨੇੜੇ ਤੋਂ ਨੇੜੇ ਸਦਾ ਹੀ ਹਈ = ਨਾਸ਼ ਕਰਨ ਵਾਲੀ ਹੈ।

**ਹਰਿ ਹਰੇ ਹਰੇ ਭਾਜੁ, ਕਹਤੁ ਨਾਨਕੁ ਸੁਨਹੁ ਰੇ ਮੂੜ;**
**ਬਿਨੁ ਭਜਨ ਭਜਨ ਭਜਨ, ਅਹਿਲਾ ਜਨਮੁ ਗਈ ॥੨॥੫॥੫੦॥੧੨॥੬੨॥**

ਸਤਿਗੁਰੂ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਰੇ = ਹੇ ਮੂੜ = ਬੇਸਮਝ ਜੋਗੀ, ਗਿਆਨੀ, ਧਿਆਨੀ! ਸਾਡੀ ਸਿੱਖਿਆ ਨੂੰ ਸੁਣਨਾ ਕਰ, ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰੇ = ਹਾਰਕ ਹਰੇ = ਪਰਮੇਸ਼ਰ ਦਾ ਭਾਜੁ = ਭਜਨ ਕਰ, ਕਿਉਂਕਿ ਜੋ ਭਜਨੁ = ਸਿਮਰਨੇ ਯੋਗ ਪਰਮੇਸ਼ਰ ਦਾ ਭਜਨ = ਸਿਮਰਨ ਹੈ, ਉਸ ਭਜਨ = ਸਿਮਰਨ ਤੋਂ ਬਗ਼ੈਰ ਤੇਰਾ ਮਨੁੱਖਾ ਜਨਮ ਬੇਅਰਥ ਹੀ ਚਲਿਆ ਜਾ ਰਿਹਾ ਹੈ ॥੨॥੫॥੫੦॥੧੨॥੬੨॥

# ਕਾਨੜਾ ਅਸਟਪਦੀਆ ਮਹਲਾ ੪, ਘਰੁ ੧; ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵਕਤ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਤੀਸਰੇ ਸਤਿਗੁਰਾਂ ਦੀ ਸੇਵਾ ਵਿਚ ਸ੍ਰੀ ਗੋਇੰਦਵਾਲ ਸਾਹਿਬ ਰਹਿੰਦੇ ਸਨ, ਉਸ ਸਮੇਂ ਇਕ ਵਾਰੀ ਭਾਈ ਜੇਠਾ ਜੀ ਦੇ ਮਾਤਾ ਦਇਆ ਕੌਰ ਜੀ ਭਾਈ ਜੇਠਾ ਜੀ ਨੂੰ ਸ੍ਰੀ ਗੋਇੰਦਵਾਲ ਸਾਹਿਬ ਤੋਂ ਲਾਹੌਰ ਲਿਜਾਣ ਲਈ ਆਏ। ਮਾਤਾ ਜੀ ਨੇ ਭਾਈ ਜੇਠਾ ਜੀ ਨੂੰ ਮਿਲ ਕੇ ਬਹੁਤ ਪਿਆਰ ਦਿੱਤਾ ਤੇ ਕਹਿਣ ਲੱਗੇ ਕਿ ਪੁੱਤਰ! ਹੁਣ ਤੂੰ ਮੇਰੇ ਨਾਲ ਲਾਹੌਰ ਚੱਲ। ਤੇਰੇ ਪਿਤਾ ਦੇ ਜਾਣ ਤੋਂ ਬਾਅਦ ਮੇਰਾ ਇਕੱਲੀ ਦਾ ਚਿੱਤ ਬੜਾ ਉਦਾਸ ਰਹਿੰਦਾ ਹੈ। ਮਾਤਾ ਦੇ ਬਚਨ ਸੁਣ ਕੇ ਚੌਥੇ ਸਤਿਗੁਰੂ ਜੀ ਚੁੱਪ ਹੀ ਰਹੇ, ਕੁਝ ਵੀ ਨਾ ਬੋਲੇ।

ਆਖ਼ਰ ਮਾਤਾ ਜੀ ਨੇ ਨਿਮਾਣਿਆਂ ਦੇ ਮਾਣ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਰਾਮਦਾਸ ਦੇ ਪਿਤਾ ਜੀ ਚੜ੍ਹਾਈ ਕਰ ਗਏ ਹਨ। ਇਸ ਲਈ ਕੁਝ ਦਿਨਾਂ ਵਾਸਤੇ ਇਨ੍ਹਾਂ ਨੂੰ ਮੇਰੇ ਨਾਲ ਭੇਜ ਦਿਓ, ਮੈਂ ਆਪਣੇ ਪੁੱਤਰ ਨੂੰ ਦੇਖ ਕੇ ਹੀ ਜਿਉਂਦੀ ਹਾਂ।

ਮਾਤਾ ਜੀ ਦੀ ਬੇਨਤੀ ਸੁਣ ਕੇ ਤੀਸਰੇ ਸਤਿਗੁਰਾਂ ਨੇ (ਗੁਰੂ) ਰਾਮਦਾਸ ਜੀ ਨੂੰ ਕਿਹਾ ਕਿ ਹੇ ਪੁਰਖਾ! ਤੁਹਾਡੀ ਮਾਤਾ ਜੀ, ਤੁਹਾਨੂੰ ਲੈਣ ਵਾਸਤੇ ਆਏ ਹਨ, ਇਸ ਲਈ ਤੁਸੀਂ ਮਾਤਾ ਨਾਲ ਲਾਹੌਰ ਜਾ ਕੇ ਆਪਣੇ ਹੋਰ ਸੰਬੰਧੀਆਂ ਨੂੰ ਵੀ ਮਿਲ ਆਉ।

ਗੁਰੂ ਸਾਹਿਬ ਜੀ ਦਾ ਹੁਕਮ ਸੁਣ ਕੇ ਕੁਝ ਵੀ ਉੱਤਰ ਨਾ ਦਿੱਤਾ ਅਤੇ ਸਤਿਗੁਰਾਂ ਦਾ ਅਟੱਲ ਹੁਕਮ ਸਮਝ ਕੇ ਆਪਣਾ ਮਨ ਸਤਿਗੁਰਾਂ ਦੇ ਚਰਨਾਂ ਵਿਚ ਛੱਡ ਕੇ ਮਾਤਾ ਜੀ ਨਾਲ ਲਾਹੌਰ ਵੱਲ ਨੂੰ ਤੁਰ ਪਏ। ਲਾਹੌਰ ਪਹੁੰਚ ਕੇ ਸਾਰੇ ਸੰਬੰਧੀਆਂ ਨੂੰ ਮਿਲੇ, ਪਰ ਅੰਦਰੋਂ ਸਤਿਗੁਰਾਂ ਦਾ ਚਿੱਤ ਪ੍ਰਸੰਨ ਨਹੀਂ ਸੀ।

ਸਤਿਗੁਰਾਂ ਦੇ ਵਿਛੋੜੇ ਕਰਕੇ (ਗੁਰੂ) ਰਾਮਦਾਸ ਜੀ ਬਹੁਤ ਉਦਾਸ ਅਵਸਥਾ ਵਿਚ ਰਹਿੰਦੇ ਸਨ, ਕਿਸੇ ਨਾਲ ਕੋਈ ਵੀ ਬਚਨ ਬਿਲਾਸ ਨਾ ਕਰਨ, ਜ਼ਿਆਦਾਤਰ ਇਕੱਲੇ ਹੀ ਨਵੇਕਲੇ ਥਾਂ ਬਿਰਾਜੇ ਰਹਿਆ ਕਰਨ। ਮਾਤਾ ਜੀ ਨੇ ਸਮਝਿਆ ਕਿ ਮੇਰਾ ਪੁੱਤਰ ਬਿਮਾਰ ਹੋ ਗਿਆ ਹੈ। ਇਸ ਲਈ ਇਸ ਨੂੰ ਕਿਸੇ ਹਕੀਮ ਨੂੰ ਦਿਖਾਉਣਾ ਚਾਹੀਦਾ ਹੈ। ਉਸ ਵੇਲੇ ਮਾਤਾ ਜੀ ਨੇ ਇਕ ਸੰਨਿਆਸੀ ਹਕੀਮ ਤੇ ਇਕ ਜੋਗੀ ਹਕੀਮ ਨੂੰ ਬੁਲਾ ਕੇ ਸਤਿਗੁਰਾਂ ਦੇ ਕੋਲ ਲਿਆਂਦਾ ਅਤੇ ਮਾਤਾ ਜੀ ਕਹਿਣ ਲੱਗੇ ਕਿ ਇਹ ਮੇਰਾ ਪੁੱਤਰ ਬਿਮਾਰ ਹੈ। ਇਸ ਦੀ ਨਬਜ਼ ਵੇਖ ਕੇ ਦੱਸੋ ਕਿ ਇਸ ਨੂੰ ਕੀ ਰੋਗ ਹੈ? ਉਸ ਵਕਤ ਦੋਹਾਂ ਨੇ ਮਿਲ ਕੇ ਸਤਿਗੁਰਾਂ ਦੀ ਨਬਜ਼ ਵੇਖੀ ਅਤੇ ਨਬਜ਼ ਵੇਖ ਕੇ ਕਹਿਣ ਲੱਗੇ ਕਿ ਇਨ੍ਹਾਂ ਨੂੰ ਕੋਈ ਵੀ ਬਿਮਾਰੀ ਨਹੀਂ ਹੈ, ਕਿਉਂਕਿ ਜੇ ਵਾਇ, ਪਿਤ, ਕਫ਼ ਆਦਿ ਦਾ ਵਿਗਾੜ ਹੋਵੇ ਤਾਂ ਅਸੀਂ ਉਸ ਦੇ ਅਨੁਸਾਰ ਇਲਾਜ ਕਰੀਏ। ਇਹ ਤਾਂ ਆਪਣੇ ਕਿਸੇ ਖ਼ਿਆਲ ਵਿਚ

ਰੰਗੇ ਹੋਏ ਹਨ। ਇਹ ਸੁਣ ਕੇ ਸਤਿਗੁਰੂ ਜੀ ਉੱਠ ਕੇ ਬੈਠ ਗਏ ਅਤੇ ਉਸ ਜੋਗੀ ਤੇ ਸੰਨਿਆਸੀ ਹਕੀਮ ਨੂੰ ਜੋ ਉਸ ਵੇਲੇ ਉਪਦੇਸ਼ ਦਿੱਤਾ ਅਤੇ ਜੋ ਉਸ ਵੇਲੇ ਸਤਿਗੁਰਾਂ ਦੀ ਅਵਸਥਾ ਸੀ, ਇਨ੍ਹਾਂ ਗੱਲਾਂ ਨੂੰ ਮੁੱਖ ਰੱਖਦਿਆਂ ਚੌਥੇ ਸਰੂਪ ਸਤਿਗੁਰ ਰਾਮਦਾਸ ਜੀ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਰਾਗ ਕਾਨੜਾ ਦੀਆਂ ਅਸਟਪਦੀਆਂ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਦਿੰਦੇ ਹਨ।[1]

੧ = ਅਦੁੱਤੀ ਪਰਮੇਸ਼ਰ, ਓਁ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਪਿ ਮਨ ਰਾਮ ਨਾਮੁ; ਸੁਖੁ ਪਾਵੈਗੋ ॥

ਹੇ ਮੇਰੇ ਮਨਾਂ! ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰ, ਫੇਰ ਤੂੰ ਸੁਖੁ = ਅਨੰਦ ਪਾਵੈਗੋ = ਪਾਉਣਾ ਕਰੇਂਗਾ **ਵਾ:** ਹੇ ਮੇਰੇ ਮਨਾਂ! ਜੋ ਵੀ ਪਰਮੇਸ਼ਰ ਦੇ ਨਾਮ ਨੂੰ ਜਪਦੇ ਸੀ, ਉਹ ਪਿੱਛੇ ਵੀ ਆਤਮਿਕ ਸੁਖੁ = ਅਨੰਦ ਪਾਉਣਾ ਕਰਦੇ ਸਨ, ਹੁਣ ਵੀ ਪਾਉਣਾ ਕਰਦੇ ਹਨ ਅਤੇ ਅੱਗੇ ਨੂੰ ਵੀ ਪਾਵੈਗੋ = ਪਾਉਣਾ ਕਰਨਗੇ।

**ਅਥਵਾ** ਅਸੀਂ (ਪਾਵੈ + ਗੋ) ਗੋ = ਬਾਣੀ ਦੁਆਰਾ ਕਥਨ ਕਰਦੇ ਹਾਂ ਕਿ ਉਹ ਅਨੰਦ ਨੂੰ ਪਾਉਣਾ ਕਰੇਗਾ, ਜੋ ਪਰਮੇਸ਼ਰ ਦੇ ਨਾਮ ਨੂੰ ਮਨ = ਚਿੱਤ ਲਾ ਕੇ ਜਪਿ = ਜਪਣਾ ਕਰੇਗਾ।

## ਜਿਉ ਜਿਉ ਜਪੈ, ਤਿਵੈ ਸੁਖੁ ਪਾਵੈ; ਸਤਿਗੁਰੁ ਸੇਵਿ ਸਮਾਵੈਗੋ ॥੧॥ਰਹਾਉ॥

ਹੇ ਭਾਈ! ਜਿਉ ਜਿਉ = ਜਿਵੇਂ ਜਿਵੇਂ ਜਪੈ = ਜਪਣਾ ਕਰੇਂਗਾ, ਤਿਵੈ = ਉਵੇਂ ਹੀ ਨਾਮ ਦੇ ਪ੍ਰਤਾਪ ਕਰਕੇ ਸੁਖੁ = ਅਨੰਦ ਪਾਵੈ = ਪਾਉਣਾ ਕਰੇਂਗਾ ਅਤੇ ਸਤਿਗੁਰੂ = ਸੱਚੇ ਗੁਰੂ ਦੀ ਸੇਵਿ = ਟਹਿਲ ਕਰਕੇ ਪਰਮੇਸ਼ਰ ਵਿਚ ਸਮਾਵੈਗੋ = ਸਮਾਅ ਜਾਵੇਂਗਾ ॥੧॥ਰਹਾਉ॥

## ਭਗਤ ਜਨਾਂ ਕੀ ਖਿਨੁ ਖਿਨੁ ਲੋਚਾ; ਨਾਮੁ ਜਪਤ ਸੁਖੁ ਪਾਵੈਗੋ ॥

ਭਗਤ ਜਨਾਂ ਕੀ = ਦੀ ਬਿਰਤੀ ਨੂੰ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਨਾਮ ਜਪਣ ਦੀ ਲੋਚਾ = ਇੱਛਾ ਲੱਗੀ ਰਹਿੰਦੀ ਹੈ, ਕਿਉਂਕਿ ਨਾਮ ਜਪਤ = ਜਪਣੇ ਕਰਕੇ ਹੀ ਉਹ ਆਤਮਿਕ ਸੁਖੁ = ਅਨੰਦ ਨੂੰ ਪਾਵੈਗੋ = ਪਾਉਣਾ ਕਰਦੇ ਹਨ **ਵਾ:** ਪਿੱਛੇ ਭਗਤਾਂ ਨੇ ਆਤਮਿਕ ਅਨੰਦ ਨੂੰ ਪਾਉਣਾ ਕੀਤਾ ਸੀ। ਹੁਣ ਵੀ ਆਤਮਿਕ ਆਨੰਦ ਪਾ ਰਹੇ ਹਨ ਅਤੇ ਅੱਗੇ ਨੂੰ ਵੀ ਭਗਤ ਜਨ ਆਤਮਿਕ ਅਨੰਦ ਨੂੰ ਪਾਉਣਾ ਕਰਨਗੇ।

## ਅਨ ਰਸ ਸਾਦ ਗਏ ਸਭ ਨੀਕਰਿ; ਬਿਨੁ ਨਾਵੈ ਕਿਛੁ ਨ ਸੁਖਾਵੈਗੋ ॥੧॥

ਅਨ = ਹੋਰ, ਦਵੈਤ ਵਾਲੇ ਸ਼ਬਦ, ਸਪਰਸ਼, ਰੂਪ, ਰਸ ਗੰਧ ਆਦਿ ਵਿਸ਼ਿਆਂ ਰੂਪੀ ਰਸ ਦੇ ਸਾਦ = ਸੁਆਦ ਸਭ = ਸਾਰੇ ਨੀਕਰਿ = ਨਿਕਲ ਗਏ ਹਨ, ਵਾਹਿਗੁਰੂ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਉਨ੍ਹਾਂ ਨੂੰ ਹੁਣ ਕਿਛੁ = ਕੁਝ ਵੀ ਨ = ਨਹੀਂ ਸੁਖਾਵੈਗੋ = ਸੁਖਾਉਂਦਾ, ਨਾ ਹੀ ਅੱਗੇ ਨੂੰ ਸੁਖਾਵੇਗਾ, ਭਾਵ ਉਨ੍ਹਾਂ ਨੂੰ ਹੋਰ ਕੁਝ ਵੀ ਪਦਾਰਥ ਸੁਖਦਾਇਕ ਜਾਂ ਚੰਗਾ ਨਹੀਂ ਲੱਗਦਾ ॥੧॥

---

੧. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋਗੀ ਹਕੀਮ ਤੇ ਸੰਨਿਆਸੀ ਹਕੀਮ ਇਨ੍ਹਾਂ ਦੋਹਾਂ ਪ੍ਰਥਾਏ ਚਾਰ ਰਾਗਾਂ ਵਿਚ ਛੇ ਛੇ ਅਸਟਪਦੀਆਂ ਉਚਾਰਨ ਕੀਤੀਆਂ ਹਨ ਅਤੇ ਉਨ੍ਹਾਂ ਦੋਹਾਂ ਨੂੰ ਉਪਦੇਸ਼ ਦੇ ਕੇ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕੀਤੀ ਸੀ, ਇਸੇ ਖ਼ਿਆਲ ਅਨੁਸਾਰ ਪੁਰਾਤਨ ਸਿੰਘ ਛੇ ਅਸਟਪਦੀਆਂ ਬਿਵਾਵਲੁ ਰਾਗੁ ਦੀਆਂ, ਛੇ ਅਸਟਪਦੀਆਂ ਨਟ ਨਾਰਾਇਨ ਰਾਗ ਦੀਆਂ, ਛੇ ਅਸਟਪਦੀਆਂ ਕਾਨੜਾ ਰਾਗ ਦੀਆਂ ਅਤੇ ਛੇ ਅਸਟਪਦੀਆਂ ਕਲਿਆਣ ਰਾਗ ਦੀਆਂ, ਇਨ੍ਹਾਂ ਚੌਹਾਂ ਰਾਗਾਂ ਦੀਆਂ ੬ X ੪ = ੨੪ ਅਸਟਪਦੀਆਂ ਦਾ ਨਿਤਨੇਮ ਗੁਰਸਿੱਖ ਕਰਦੇ ਸਨ ਅਤੇ ਇਸ ਬਾਣੀ ਦਾ ਸਾਰੇ ਗੁਰਸਿੱਖਾਂ ਵਿਚ 'ਸੁਖਮਨਾ ਸਾਹਿਬ' ਕਰਕੇ ਨਾਮ ਪ੍ਰਚੱਲਤ ਸੀ।

## ਗੁਰਮਤਿ ਹਰਿ ਹਰਿ ਮੀਠਾ ਲਾਗਾ; ਗੁਰੁ ਮੀਠੇ ਬਚਨ ਕਢਾਵੈਗੋ ॥

ਤਦ ਗੁਰਮਤਿ = ਗੁਰ ਸਿੱਖਿਆ ਦੁਆਰਾ ਸਾਰਿਆ ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਮੀਠਾ = ਮਿੱਠਾ, ਪਿਆਰਾ ਲਾਗਾ = ਲੱਗਦਾ ਹੈ, ਜਦ ਪੂਰਾ ਗੁਰੁ = ਸਤਿਗੁਰੂ ਮੁਖੋਂ ਪ੍ਰਭੂ ਦੇ ਜੱਸ ਵਾਲੇ ਮੀਠੇ = ਮਿੱਠੇ ਬਚਨ = ਵਾਕ ਕਢਾਵੈਗੋ = ਕਢਾਉਣਾ ਕਰਦਾ ਹੈ **ਵਾ:** ਅੱਗੇ ਨੂੰ ਕਢਾਉਣਾ ਕਰੇਗਾ।

## ਸਤਿਗੁਰ ਬਾਣੀ ਪੁਰਖੁ ਪੁਰਖੋਤਮ; ਬਾਣੀ ਸਿਉ ਚਿਤੁ ਲਾਵੈਗੋ ॥੨॥

ਹੇ ਮਨਾਂ ! ਸਤਿਗੁਰ = ਸੱਚੇ ਗੁਰੂ ਦੀ ਬਾਣੀ ਪੁਰਖੁ = ਮਨੁੱਖਾਂ ਵਿੱਚੋਂ ਪੁਰਖੋਤਮ = ਸ੍ਰੇਸ਼ਟ ਮਨੁੱਖ ਬਣਾਉਣ ਵਾਲੀ ਹੈ **ਵਾ:** ਸ੍ਰੇਸ਼ਟ ਪੁਰਖ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਇਸ ਲਈ ਤੂੰ ਗੁਰਾਂ ਦੀ ਬਾਣੀ ਸਿਉ = ਨਾਲ ਚਿਤੁ = ਮਨ ਨੂੰ ਲਾਵੈਗੋ = ਲਗਾਉਣਾ ਕਰ।

**ਅਥਵਾ** ਪੁਰਖਾਂ ਵਿੱਚੋਂ ਪੁਰਖੋਤਮ = ਉੱਤਮ ਪੁਰਖ ਈਸ਼ਰ ਰੂਪ ਸਤਿਗੁਰੂ ਜੀ ਦੀ ਜੋ ਧੁਰ ਕੀ ਬਾਣੀ ਹੈ, ਉਸ ਨਾਲ ਚਿੱਤ ਨੂੰ ਲਾਉਣਾ ਕਰ **ਵਾ:** ਜੋ ਗੁਰਾਂ ਦੀ ਬਾਣੀ ਨਾਲ ਚਿੱਤ ਨੂੰ ਲਾਵੈਗੋ = ਲਾਉਣਾ ਕਰੇਗਾ, ਉਹ ਸਤਿਗੁਰਾਂ ਦੀ ਬਾਣੀ ਦੁਆਰਾ ਦੈਵੀ ਸੰਪਦਾ ਦੀ ਪ੍ਰਾਪਤੀ ਕਰਕੇ ਪੁਰਖਾਂ ਨਾਲੋਂ ਸ੍ਰੇਸ਼ਟ ਪੁਰਖ ਹੋ ਜਾਵੇਗਾ ॥੨॥

## ਗੁਰਬਾਣੀ ਸੁਨਤ, ਮੇਰਾ ਮਨੁ ਦ੍ਰਵਿਆ;
## ਮਨੁ ਭੀਨਾ ਨਿਜ ਘਰਿ ਆਵੈਗੋ ॥

ਗੁਰਬਾਣੀ = ਸਤਿਗੁਰਾਂ ਦੀ ਬਾਣੀ ਸੁਨਤ = ਸੁਣਦਿਆਂ ਹੀ ਮੇਰਾ = ਸਾਡਾ ਮਨੁ = ਚਿੱਤ ਦ੍ਰਵਿਆ = ਢਲ, ਨਿਮਰਤਾ ਦੇ ਵਿਚ ਆ ਗਿਆ ਹੈ ਅਤੇ ਮਨੁ = ਚਿੱਤ ਪ੍ਰੇਮ ਵਿਚ ਭੀਨਾ = ਭਿੱਜਿਆ ਹੋਇਆ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਆਵੈਗੋ = ਆ ਗਿਆ ਹੈ **ਵਾ:** ਹੇ ਭਾਈ ! ਜਿਵੇਂ ਗੁਰਬਾਨੀ ਨੂੰ ਸੁਨਤ = ਸੁਣ ਕੇ ਸਾਡਾ ਮਨ ਢਲ ਗਿਆ ਹੈ, ਇਉਂ ਤੁਹਾਡਾ ਮਨ ਵੀ ਪ੍ਰੇਮ ਵਿਚ ਭਿੱਜ ਕੇ ਆਪਣੇ ਸਰੂਪ **ਵਾ:** ਤੁਰੀਆ ਪਦ ਰੂਪੀ ਘਰ ਵਿਚ ਆ ਜਾਵੇਗਾ।

## ਤਹ, ਅਨਹਤ ਧੁਨੀ ਬਾਜਹਿ ਨਿਤ ਬਾਜੇ; ਨੀਝਰ ਧਾਰ ਚੁਆਵੈਗੋ ॥੩॥

ਤਹ = ਉਥੇ ਸਤਿਸੰਗਤ, ਰਿਦਾ ਅਨਹਤ = ਨਾਸ਼ ਤੋਂ ਰਹਿਤ ਬ੍ਰਹਮ ਦੇ **ਵਾ:** ਇਕ-ਰਸ ਧੁਨੀ ਵਾਲੇ ਨਾਮ ਰੂਪੀ ਵਾਜੇ ਨਿਤ = ਨਿਤਾਪ੍ਰਤੀ ਬਾਜਹਿ = ਵੱਜਦੇ ਰਹਿੰਦੇ ਹਨ ਅਤੇ ਨੀਝਰ = ਇਕ-ਰਸ ਬ੍ਰਹਮਾਨੰਦ ਰੂਪੀ ਰਸ ਦੀ ਧਾਰ ਚੁਆਵੈਗੋ = ਚੋਅ ਆਵੇਗੀ, ਪ੍ਰਗਟ ਹੋ ਆਵੇਗੀ।

**ਅਥਵਾ** ਉਥੇ ਦਸਵੇਂ ਦੁਆਰ ਵਿਚ ਅਨਹਤ = ਨਾਸ਼ ਤੋਂ ਰਹਿਤ, ਇਕ-ਰਸ ਧੁਨੀ ਵਾਲੇ ਤਤ ਤੰਤੀ ਆਦਿ ਵਾਜੇ, ਨਿਤਾਪ੍ਰਤੀ ਵੱਜ ਰਹੇ ਹਨ ਅਤੇ ਇਕ-ਰਸ ਜੋਗਾਨੰਦ ਰੂਪੀ ਰਸ ਦੀ ਧਾਰ ਚੋਅ ਆਉਂਦੀ ਹੈ ॥੩॥

## ਰਾਮ ਨਾਮੁ, ਇਕੁ ਤਿਲ ਤਿਲ ਗਾਵੈ; ਮਨੁ ਗੁਰਮਤਿ ਨਾਮਿ ਸਮਾਵੈਗੋ ॥

ਜਿਹੜੇ ਗੁਰ ਸਿੱਖਿਆ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਇਕ ਤਿਲ ਤਿਲ ਕਾਲ ਭਾਵ ਰੱਤੀ ਰੱਤੀ ਕਾਲ ਵਿਚ ਗਾਵੈ = ਗਾਉਂਦੇ ਹਨ, ਉਨ੍ਹਾਂ ਗੁਰਮਤਿ = ਗੁਰ ਸਿੱਖਿਆ ਨੂੰ ਧਾਰਨ ਵਾਲਿਆਂ ਦਾ ਮਨੁ = ਚਿੱਤ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਵੈਗੋ = ਸਮਾਅ ਗਿਆ ਹੈ **ਵਾ:** ਹੁਣਦਿਆਂ ਦਾ ਸਮਾਅ ਰਿਹਾ ਹੈ, ਅਗਲਿਆਂ ਦਾ ਸਮਾਅ ਜਾਵੇਗਾ।

## ਨਾਮੁ ਸੁਣੈ, ਨਾਮੋ ਮਨਿ ਭਾਵੈ; ਨਾਮੇ ਹੀ ਤ੍ਰਿਪਤਾਵੈਗੋ ॥੪॥

ਜਿਹੜੇ ਪ੍ਰੇਮੀ ਜਨ ਨਾਮ ਨੂੰ ਸੁਣੈ = ਸੁਣਦੇ ਹਨ ਤੇ ਨਾਮੋ = ਨਾਮ ਦਾ ਹੀ ਮੰਨਣ ਕਰਨਾ, ਜਿਨ੍ਹਾਂ ਦੇ ਮਨਿ = ਚਿਤ ਵਿਚ ਭਾਵੈ = ਭਾਉਂਦਾ ਹੈ, ਉਹ ਨਾਮੇ = ਨਾਮ ਕਰਕੇ ਹੀ ਤ੍ਰਿਪਤਾਵੈਗੋ = ਤ੍ਰਿਪਤ ਹੁੰਦੇ ਹਨ **ਵਾ:** ਹੁਣਦਿਆਂ ਨੂੰ ਤ੍ਰਿਪਤੀ ਆਉਂਦੀ ਹੈ, ਪਿਛਲਿਆਂ ਨੂੰ ਆਉਂਦੀ ਸੀ ਅਤੇ ਅੱਗੇ ਹੋਰਨਾਂ ਨੂੰ ਤ੍ਰਿਪਤੀ ਆਵੇਗੀ **ਵਾ:** ਅਸੀਂ (ਤ੍ਰਿਪਤਾਵੈ + ਗੋ) ਗੋ = ਕਥਨ ਕਰਦੇ ਹਾਂ ਕਿ ਅੱਗੇ ਵੀ ਨਾਮ ਜਪਣ ਵਾਲਿਆਂ ਨੂੰ ਤ੍ਰਿਪਤੀ ਆਵੇਗੀ ॥੪॥

## ਕਨਿਕ ਕਨਿਕ ਪਹਿਰੇ ਬਹੁ ਕੰਗਨਾ; ਕਾਪਰੁ ਭਾਂਤਿ ਬਨਾਵੈਗੋ ॥

ਸੰਸਾਰੀ ਪੁਰਖਾਂ ਨੇ ਕਨਿਕ = ਸੋਨੇ ਦੀ ਕਨਿਕ = ਸੋਨੇ ਦੇ **ਵਾ:** ਸੋਨੇ ਦੇ ਵਿੱਚੋਂ ਬਾਰਾਂ ਵੰਨੀ ਦੇ ਸੋਨੇ ਦੇ ਬਹੁ = ਬਹੁਤ ਕੰਗਨਾ = ਕੰਗਣ ਆਦਿ ਗਹਿਣੇ ਪਹਿਰੇ = ਪਹਿਰਨਾ ਕੀਤੇ ਹਨ ਅਤੇ ਅਨੇਕ ਭਾਂਤਿ = ਤਰ੍ਹਾਂ ਦੇ ਸਰੀਰ ਉੱਤੇ ਪਹਿਨਣ ਵਾਸਤੇ ਕਾਪਰੁ = ਕੱਪੜੇ ਬਨਾਵੈਗੋ = ਬਣਾਉਣਾ ਕੀਤੇ ਹਨ।

## ਨਾਮ ਬਿਨਾ, ਸਭਿ ਫੀਕ ਫਿਕਾਨੇ; ਜਨਮਿ ਮਰੈ ਫਿਰਿ ਆਵੈਗੋ ॥੫॥

ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਇਹ ਸਭਿ = ਸਾਰੇ ਪਦਾਰਥ ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਤੇ ਫੀਕ = ਫਿੱਕਿਆਂ ਤੋਂ ਵੀ ਫਿਕਾਨੇ = ਫਿੱਕੇ ਹਨ **ਵਾ:** ਫੀਕ = ਫਿੱਕੇ ਵਿਸ਼ੇ ਰਸਾਂ ਨੂੰ ਦੇਣ ਵਾਲੇ ਹਨ ਅਤੇ ਜੀਵਨ ਨੂੰ ਵੀ ਫਿਕਾਨੇ = ਫਿੱਕਾ ਬਣਾ ਦੇਣ ਵਾਲੇ ਹਨ **ਵਾ:** ਇਹ ਸਾਰੇ ਫਿੱਕੇ ਹੋਣ ਕਰਕੇ ਫਿਕਾਨੇ = ਫੇਕਨੇ ਯੋਗ ਹਨ, ਇਨ੍ਹਾਂ ਵਿਚ ਮਨ ਲਾਉਣ ਵਾਲਾ ਪੁਰਖ ਫਿਰਿ = ਮੁੜ ਮੁੜ ਜਨਮ ਮਰੈ = ਮਰਨ ਵਿਚ ਆਵੈਗੋ = ਆਵੇਗਾ **ਵਾ:** ਜਨਮਿ ਮਰੈ = ਜੰਮਦਾ, ਮਰਦਾ ਰਹੇਗਾ ਤੇ ਫਿਰਿ = ਮੁੜ ਮੁੜ ਜੂਨਾਂ ਵਿਚ ਆਉਂਦਾ ਰਹੇਗਾ ॥੫॥

## ਮਾਇਆ ਪਟਲ ਪਟਲ ਹੈ ਭਾਰੀ; ਘਰੁ ਘੂਮਨਿ ਘੇਰਿ ਘੁਲਾਵੈਗੋ ॥

ਸਾਰੇ ਪਟਲ = ਪਰਦਿਆਂ ਵਿੱਚੋਂ ਮਾਇਆ ਦਾ, ਪਟਲ = ਪਰਦਾ ਅਤਿਅੰਤ ਭਾਰੀ = ਵਜ਼ਨਦਾਇਕ ਹੈ **ਵਾ:** ਚੇਤਨ ਮਾਇਆ ਦਾ ਪਰਦਾ ਤੇ ਜੜ੍ਹ ਮਾਇਆ ਦਾ ਪਰਦਾ ਅਤਿਅੰਤ ਭਾਰੀ ਹੈ **ਵਾ:** ਪਟਲ = ਸਮੂਹ ਪਰਦਿਆਂ ਵਿੱਚੋਂ ਮਾਇਆ ਦਾ ਪਰਦਾ ਅਤਿਅੰਤ ਭਾਰੀ ਹੈ, ਇਸ ਕਰਕੇ ਜੀਵ ਆਪਣੇ ਸਰੀਰ **ਵਾ:** ਹਿਰਦੇ ਰੂਪੀ ਘਰ ਨੂੰ ਤਿੰਨਾਂ ਗੁਣਾਂ ਰੂਪੀ ਘੂਮਨਿ ਘੇਰਿ = ਘੁੰਮਣ ਘੇਰੀ ਵਿਚ ਘੁਲਾਵੈਗੋ = ਮਿਲਾਉਂਦਾ ਹੈ, ਡੁਬਾਉਂਦਾ ਹੈ, ਭਾਵ ਤਿੰਨਾਂ ਗੁਣਾਂ ਨਾਲ ਮਿਲਾ ਕੇ ਨਾਸ਼ ਕਰ ਰਿਹਾ ਹੈ।

## ਪਾਪ ਬਿਕਾਰ ਮਨੂਰ ਸਭਿ ਭਾਰੇ; ਬਿਖੁ ਦੁਤਰੁ ਤਰਿਓ ਨ ਜਾਵੈਗੋ ॥੬॥

ਪਾਪ = ਗੁਨਾਹ ਤੇ ਕਾਮ ਆਦਿ ਵਿਕਾਰ ਮਨੂਰ = ਲੋਹੇ ਦੀ ਮੈਲ ਵਤ ਇਹ ਸਭਿ = ਸਾਰੇ ਅਤਿਅੰਤ ਭਾਰੇ ਹਨ, ਇਸ ਜੀਵ ਦੇ ਪਾਸੋਂ ਇਹ ਬਿਖੁ = ਜ਼ਹਿਰ ਰੂਪ ਦੁਤਰੁ = ਕਠਿਨ ਸੰਸਾਰ-ਸਮੁੰਦ੍ਰ ਤੋਂ ਤਰਿਓ = ਤਰਿਆ ਨ = ਨਹੀਂ ਜਾਵੈਗੋ = ਜਾਵੇਗਾ ॥੬॥

## ਭਉ ਬੈਰਾਗੁ ਭਇਆ ਹੈ ਬੋਹਿਥੁ; ਗੁਰੁ ਖੇਵਟੁ ਸਬਦਿ ਤਰਾਵੈਗੋ ॥

ਜਿਸ ਨੂੰ ਭਉ = ਡਰ ਤੇ ਵੈਰਾਗ ਭਇਆ = ਹੋਇਆ ਹੈ, ਉਸ ਨੂੰ ਇਹ ਇਕ ਬੋਹਿਥ = ਜਹਾਜ਼ ਪ੍ਰਾਪਤ ਹੋਇਆ ਹੈ **ਵਾ:** ਜਿਸ ਨੂੰ ਵਿਕਾਰਾਂ ਦੇ ਭੋਗਣ ਵੱਲੋਂ ਭਉ = ਡਰ ਤੇ ਸੰਸਾਰ ਦੇ ਪਦਾਰਥਾਂ ਵੱਲੋਂ ਵੈਰਾਗ ਹੋਇਆ ਹੈ, ਉਸ ਨੂੰ ਇਹ ਗੁਰਾਂ ਵੱਲੋਂ ਇਕ ਜਹਾਜ਼ ਪ੍ਰਾਪਤ ਹੋਇਆ ਹੈ, ਇਸ ਜਹਾਜ਼ ਨੂੰ ਚਲਾਉਣ ਵਾਲਾ

ਗੁਰੂ ਰੂਪ ਖੇਵਟੁ = ਮਲਾਹ ਸਬਦਿ = ਉਪਦੇਸ਼ ਰੂਪੀ ਅਧਿਕਾਰ ਪੱਤਰ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਰਾਵੈਗੋ = ਤਾਰ ਲਵੇਗਾ **ਵਾ:** ਜਿਸ ਨੂੰ ਕਾਲ ਦੇ ਭੈ ਕਰਕੇ ਸੰਸਾਰ ਵੱਲੋਂ ਵੈਰਾਗ ਹੋਇਆ ਹੈ **ਵਾ:** ਪਰਮੇਸ਼ਰ ਨੂੰ ਹਾਜ਼ਰ ਜਾਣ ਕੇ ਵਿਸ਼ਿਆਂ ਵੱਲੋਂ ਡਰ ਪੈ ਗਿਆ ਹੈ ਤੇ ਸੰਸਾਰ ਵੱਲੋਂ ਵੈਰਾਗ ਹੋ ਗਿਆ ਹੈ, ਉਸ ਨੂੰ ਗੁਰਾਂ ਵੱਲੋਂ ਇਹ ਇਕ ਜਹਾਜ਼ ਪ੍ਰਾਪਤ ਹੋਇਆ ਹੈ। ਉਸ ਜਹਾਜ਼ ਨੂੰ ਚਲਾਉਣ ਵਾਲਾ ਗੁਰੂ ਰੂਪ ਮਲਾਹ ਸ਼ਬਦ ਰੂਪੀ ਅਨੁਕੂਲੀ ਪੌਣ ਦੇ ਕੇ ਜੀਵ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰ ਲਵੇਗਾ ਜਾਂ ਤਾਰ ਦੇਵੇਗਾ।

## ਰਾਮ ਨਾਮੁ ਹਰਿ ਭੇਟੀਐ; ਹਰਿ ਰਾਮੈ ਨਾਮਿ ਸਮਾਵੈਗੋ ॥੭॥

ਹੇ ਭਾਈ ! ਜਦ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦਾ ਨਾਮ ਗੁਰਾਂ ਤੋਂ ਭੇਟੀਐ = ਮਿਲ ਜਾਵੇ, ਪ੍ਰਾਪਤ ਹੋ ਜਾਵੇ, ਤਦ ਰਾਮੈ = ਰਮੇ ਹੋਏ ਹਰਿ = ਪਰਮੇਸ਼ਰ ਦਾ ਨਾਮ ਜਪ ਕੇ ਜੀਵ ਉਸ ਵਿਚ ਹੀ ਸਮਾਵੈਗੋ = ਸਮਾਅ ਜਾਂਦਾ ਹੈ **ਵਾ:** ਜੋ ਵੀ ਗੁਰਾਂ ਦੁਆਰਾ ਰਾਮੈ ਹਰਿ = ਰਮੇ ਹੋਏ ਪਰਮੇਸ਼ਰ ਦਾ ਨਾਮ ਜਪੇਗਾ, ਉਹ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਅ, ਲੀਨ ਹੋ ਜਾਵੇਗਾ ॥੭॥

ਅੱਗੇ ਸਤਿਗੁਰੂ ਜੀ ਈਸ਼ਰ ਨਾਲੋਂ ਗੁਰਾਂ ਦੀ ਵਿਸ਼ੇਸ਼ਤਾ ਜਣਾਉਂਦੇ ਹਨ :

## ਅਗਿਆਨਿ ਲਾਇ ਸਵਾਲਿਆ; ਗੁਰ ਗਿਆਨੈ ਲਾਇ ਜਗਾਵੈਗੋ ॥

ਈਸ਼ਰ ਨੇ ਮਾਇਆ ਦੇ ਮੋਹ ਦਾ ਅਗਿਆਨ ਲਾਇ = ਲਾ ਕੇ ਜੀਵਾਂ ਨੂੰ ਅਵਿੱਦਿਆ ਰੂਪੀ ਨੀਂਦ ਵਿਚ ਸਵਾਲਿਆ = ਸੁਲਾ (ਸੁਵਾ) ਛੱਡਿਆ ਹੈ ਤੇ ਗੁਰ = ਸਤਿਗੁਰੂ ਜੀ ਬ੍ਰਹਮ ਗਿਆਨੈ = ਗਿਆਨ ਵਿਚ ਲਾਇ = ਲਾ ਕੇ ਗਿਆਨ ਅਵਸਥਾ ਵਿਚ ਜਗਾਵੈਗੋ = ਜਗਾ ਦਿੰਦੇ ਹਨ।

## ਨਾਨਕ, ਭਾਣੈ ਆਪਣੈ; ਜਿਉ ਭਾਵੈ ਤਿਵੈ ਚਲਾਵੈਗੋ ॥੮॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੂੰ ਆਪਣੈ = ਆਪ ਦੇ ਭਾਣੈ = ਹੁਕਮ ਅਨੁਸਾਰ ਚੱਲਦੇ ਹੋਏ ਵੇਖ ਕੇ ਜਗਿਆਸੂਆਂ ਨੂੰ ਜਿਉ = ਜਿਵੇਂ ਭਾਵੈ = ਭਾਉਂਦਾ ਹੈ, ਤਿਵੈ = ਉਸੇ ਪ੍ਰਕਾਰ ਚਲਾਵੈਗੋ = ਚਲਾਉਣਾ ਕਰਨਗੇ **ਵਾ:** ਜਿਵੇਂ ਪਰਮੇਸ਼ਰ ਨੂੰ ਭਾਉਂਦਾ ਹੈ, ਤਿਵੈ = ਉਸੇ ਤਰ੍ਹਾਂ ਆਪਣੇ ਭਾਣੈ = ਹੁਕਮ ਵਿਚ ਜੀਵਾਂ ਨੂੰ ਚਲਾਉਂਦਾ ਹੈ ॥੮॥੧॥

## ਕਾਨੜਾ ਮਹਲਾ ੪ ॥

## ਜਪਿ ਮਨ, ਹਰਿ ਹਰਿ ਨਾਮੁ; ਤਰਾਵੈਗੋ ॥

ਹੇ ਪਿਆਰੇ ! ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਮਨ = ਚਿੱਤ ਲਾ ਕੇ ਜਪਿ = ਜਪਿਆ ਕਰ, ਜੋ ਤੈਨੂੰ ਸੰਸਾਰ-ਸਮੁੰਦ੍ਰ ਤੋਂ ਤਰਾਵੈਗੋ = ਤਾਰ ਦੇਵੇਗਾ **ਵਾ:** ਜੋ ਨਾਮ ਪਿੱਛੇ ਭਗਤਾਂ ਨੂੰ ਤਰਾਉਂਦਾ ਸੀ, ਹੁਣ ਤਰਾਉਂਦਾ ਹੈ ਅਤੇ ਅੱਗੇ ਨੂੰ ਵੀ ਤਾਰ ਦੇਵੇਗਾ।

## ਜੋ ਜੋ ਜਪੈ, ਸੋਈ ਗਤਿ ਪਾਵੈ; ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ ॥੧॥ਰਹਾਉ॥

ਜੋ ਜੋ = ਜਿਹੜਾ ਜਿਹੜਾ ਵੀ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪੈ = ਜਪੇਗਾ, ਸੋਈ = ਉਹੋ ਹੀ ਗਤਿ = ਮੁਕਤੀ (ਕਲਿਆਣ) ਨੂੰ ਪਾਵੈ = ਪਾ ਲਵੇਗਾ, ਜਿਉ = ਜਿਵੇਂ ਧ੍ਰੂ ਭਗਤ ਤੇ ਪ੍ਰਹਿਲਾਦ ਭਗਤ ਨਾਮ ਜਪ ਕੇ ਪਰਮੇਸ਼ਰ ਵਿਚ ਸਮਾਵੈਗੋ = ਸਮਾਅ ਗਏ ਸਨ **ਵਾ:** ਪਿਛਲੇ ਭਗਤ ਸਮਾਅ ਗਏ ਸਨ, ਹੁਣ ਦੇ ਭਗਤ ਸਮਾਅ ਰਹੇ ਹਨ ਅਤੇ ਅੱਗੇ ਨੂੰ ਵੀ ਸਮਾਉਣਾ ਕਰਨਗੇ ॥੧॥ਰਹਾਉ॥

ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ :

[ਅੰਗ ੧੩੦੯]

## ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ; ਕਰਿ ਕਿਰਪਾ ਨਾਮਿ ਲਗਾਵੈਗੋ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਕ੍ਰਿਪਾ = ਦਇਆ ਕਰ, ਕ੍ਰਿਪਾ = ਦਇਆ ਕਰ, ਕ੍ਰਿਪਾ = ਦਇਆ ਕਰ **ਵਾ:** ਹੇ ਪਰਮੇਸ਼ਰ ਜੀ ! ਤੂੰ ਕ੍ਰਿਪਾ ਦੀ ਆਕਰ = ਖਾਣੀ ਹੈ, ਕ੍ਰਿਪਾ = ਕ੍ਰਿਪਾਲੂ ਸਰੂਪ ਤੇ ਕ੍ਰਿਪਾ = ਮਿਹਰ ਕਰਨ ਵਾਲਾ ਹੈਂ, ਇਸ ਲਈ ਮੇਰੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਆਪਣੇ ਨਾਮ ਵਿਚ ਲਗਾਵੈਗੋ = ਲਗਾਉਣਾ ਕਰੋ **ਵਾ:** ਜਿਨ੍ਹਾਂ ਉੱਤੇ ਤੂੰ ਹੁਣ ਕਿਰਪਾ ਕਰਦਾ ਹੈਂ, ਉਨ੍ਹਾਂ ਨੂੰ ਆਪਣੇ ਨਾਮ ਵਿਚ ਲਗਾਉਂਦਾ ਹੈਂ, ਜਿਨ੍ਹਾਂ ਉੱਤੇ ਅੱਗੇ ਨੂੰ ਕਿਰਪਾ ਕਰੇਂਗਾ, ਉਨ੍ਹਾਂ ਨੂੰ ਆਪਣੇ ਨਾਮ ਵਿਚ ਲਗਾ ਲੈਣਾ ਕਰੇਂਗਾ।

## ਕਰਿ ਕਿਰਪਾ ਸਤਿਗੁਰੂ ਮਿਲਾਵਹੁ; ਮਿਲਿ ਸਤਿਗੁਰ ਨਾਮੁ ਧਿਆਵੈਗੋ ॥੧॥

ਹੇ ਪਰਮੇਸ਼ਰ ! ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਸਤਿਗੁਰੂ = ਸੱਚੇ ਗੁਰੂ ਦੇ ਨਾਲ ਮਿਲਾਵਹੁ = ਮਿਲਾ ਦੇਣਾ ਕਰੋ ਤਾਂ ਜੋ ਮੈਂ ਸਤਿਗੁਰ = ਸੱਚੇ ਗੁਰੂ ਨਾਲ ਮਿਲਿ = ਮਿਲਾਪ ਕਰਕੇ ਤੇਰਾ ਨਾਮ ਧਿਆਵੈਗੋ = ਧਿਆਉਣਾ ਕਰਾਂ **ਵਾ:** ਪਿਛਲੇ ਭਗਤ ਜਨ ਸੱਚੇ ਗੁਰੂ ਨਾਲ ਮਿਲ ਕੇ ਤੇਰੇ ਨਾਮ ਨੂੰ ਧਿਆਵੈਗੋ = ਧਿਆਉਂਦੇ ਸਨ, ਹੁਣ ਦੇ ਧਿਆ ਰਹੇ ਹਨ ਅਤੇ ਅਗਲੇ ਧਿਆਉਣਾ ਕਰਨਗੇ ॥੧॥

## ਜਨਮ ਜਨਮ ਕੀ ਹਉਮੈ ਮਲੁ ਲਾਗੀ; ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥

ਜੀਵਾਂ ਨੂੰ ਜਨਮ ਜਨਮ = ਜਨਮਾਂ-ਜਨਮਾਂਤਰਾਂ ਕੀ = ਦੀ ਹਉਮੈ = ਹੰਗਤਾ ਰੂਪੀ ਮਲੁ = ਮੈਲ ਲਾਗੀ = ਲੱਗੀ ਹੋਈ ਹੈ, ਗੁਰਾਂ ਦੀ ਸੰਗਤ, ਸਤਿਸੰਗਤ ਦੇ ਮਿਲਿ = ਮਿਲਾਪ ਨਾਲ ਉਹ ਹੰਗਤਾ ਰੂਪੀ ਮਲੁ = ਮੈਲ ਲਹਿ = ਉਤਰ ਜਾਵੈਗੋ = ਜਾਵੇਗੀ।

## ਜਿਉ ਲੋਹਾ ਤਰਿਓ, ਸੰਗਿ ਕਾਸਟ; ਲਗਿ ਸਬਦਿ ਗੁਰੂ ਹਰਿ ਪਾਵੈਗੋ ॥੨॥

ਜਿਉ = ਜਿਵੇਂ ਲੋਹਾ ਕਾਸਟ = ਲੱਕੜੀ ਦੀ ਬੇੜੀ ਦੇ ਸੰਗਿ = ਨਾਲ ਨਦੀ ਜਾਂ ਦਰਿਆ ਤੋਂ ਪਾਰ ਤਰਿਓ = ਤਰ, ਲੰਘ ਜਾਂਦਾ ਹੈ (ਜਿਵੇਂ ਗੁਰੂ = ਸਤਿਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੇ ਨਾਲ ਲਗਿ = ਜੁੜ ਕੇ ਹਰਿ = ਪਰਮੇਸ਼ਰ ਨੂੰ ਪਾਵੈਗੋ = ਪਾਉਣਾ ਕਰੀਦਾ ਹੈ) **ਵਾ:** ਤਿਵੇਂ ਹੀ ਲੋਹੇ ਦੀ ਨਿਆਈਂ ਪਾਪਾਂ ਕਰਕੇ ਭਾਰਾ ਜੋ ਜੀਵ ਸਤਿਸੰਗਤ ਰੂਪੀ ਬੇੜੀ ਨਾਲ ਮਿਲ ਕੇ ਗੁਰ ਉਪਦੇਸ਼ ਨਾਲ ਲਗਿ = ਲੱਗੇਗਾ, ਉਹ ਪਰਮੇਸ਼ਰ ਨੂੰ ਪਾ ਲੈਣਾ ਕਰੇਗਾ ਅਤੇ ਸੰਸਾਰ-ਸਮੁੰਦ੍ਰ ਤੋਂ ਤਰ ਜਾਵੇਗਾ ॥੨॥

## ਸੰਗਤਿ ਸੰਤ ਮਿਲਹੁ ਸਤਸੰਗਤਿ; ਮਿਲਿ ਸੰਗਤਿ ਹਰਿ ਰਸੁ ਆਵੈਗੋ ॥

ਜਿਥੇ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੀ ਸੰਗਤ ਹੈ, ਉਥੇ ਸਤਿਸੰਗਤ ਵਿਚ ਮਿਲਹੁ = ਮਿਲਣਾ ਕਰੋ **ਵਾ:** ਹੇ ਸੰਗਤ ਜੀ ! ਸੰਤ = ਮਹਾਤਮਾ ਜਨਾਂ ਦੀ ਸਤਿਸੰਗਤ ਵਿਚ ਮਿਲਹੁ = ਮਿਲਣਾ ਕਰੋ, ਜਦੋਂ ਤੁਸੀਂ ਸੰਗਤ ਵਿਚ ਮਿਲਿ = ਮਿਲਣਾ ਕਰੋਗੇ, ਤਦੋਂ ਤੁਹਾਡੇ ਤਾਈਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਰਸੁ = ਅਨੰਦ ਆਵੈਗੋ = ਆਵੇਗਾ **ਵਾ:** ਤੁਹਾਨੂੰ ਪ੍ਰਭੂ ਪ੍ਰਾਪਤੀ ਵਾਲਾ ਰਸੁ = ਪ੍ਰੇਮ ਆਵੇਗਾ ਤੇ ਪ੍ਰਾਪਤ ਹੋ ਜਾਵੇਗਾ।

## ਬਿਨੁ ਸੰਗਤਿ, ਕਰਮ ਕਰੈ ਅਭਿਮਾਨੀ; ਕਢਿ ਪਾਣੀ ਚੀਕੜੁ ਪਾਵੈਗੋ ॥੩॥

ਜਿਹੜਾ ਪੁਰਖ ਸਤਿਸੰਗਤ ਕੀਤੀ ਤੋਂ ਬਿਨੁ = ਬਗ਼ੈਰ ਅਭਿਮਾਨੀ = ਹੰਗਤਾ ਦੇ ਸਹਿਤ ਕਰਮ ਕਰੈ = ਕਰਦਾ ਹੈ, ਉਹ ਇਉਂ ਬੇਅਰਥ ਹੈ, ਜਿਵੇਂ ਕੋਈ ਖੂਹ ਵਿੱਚੋਂ ਪਾਣੀ = ਜਲ ਕੱਢ ਕੇ ਚੀਕੜੁ = ਚਿੱਕੜ ਵਿਚ

ਪਾਵੈਗੋ = ਪਾ ਦੇਵੇ **ਵਾ**: ਜੋ ਜੀਵ ਪਾਨੀ ਵਤ ਉੱਜਲ ਸਾਧਨ ਕਰਕੇ ਮਾਨ ਕਰਦਾ ਹੈ, ਇਹ ਚਿੱਕੜ ਪਾਉਣਾ ਕਰਦਾ ਹੈ **ਵਾ**: ਜਿਵੇਂ ਸਾਫ਼ ਪਾਨੀ ਨੂੰ ਕੋਈ ਆਦਮੀ ਗਾਰੇ ਵਿਚ ਪਾ ਦੇਵੇ, ਇਉਂ ਪਾਨੀ ਵਤ ਉੱਜਲ ਭਾਵ ਚੰਗੇ ਸਾਧਨ ਕਰਕੇ ਮਗਰੋਂ ਪਦਾਰਥਾਂ ਦੀ ਇੱਛਾ ਕਰਨੀ, ਇਹ ਸਾਧਨਾ ਨੂੰ ਚਿੱਕੜ ਵਿਚ ਪਾਉਣਾ ਹੈ **ਵਾ**: ਆਪਣੇ ਆਪ ਨੂੰ ਵਿਸ਼ਿਆਂ, ਪਦਾਰਥਾਂ ਰੂਪੀ ਚਿੱਕੜ ਵਿਚ ਪਾਉਣਾ ਹੈ ॥੩॥

## ਭਗਤ ਜਨਾ ਕੇ ਹਰਿ ਰਖਵਾਰੇ; ਜਨ ਹਰਿ ਰਸੁ ਮੀਠ ਲਗਾਵੈਗੋ ॥

ਉਨ੍ਹਾਂ ਭਗਤ ਜਨਾਂ ਕੇ = ਦੇ ਹਰਿ = ਪਰਮੇਸ਼ਰ ਜੀ ਆਪ ਰਖਵਾਰੇ = ਰਖਵਾਲੇ ਹੋਏ ਹਨ, ਜਿਨ੍ਹਾਂ ਹਰਿ = ਪਰਮੇਸ਼ਰ ਦੇ ਜਨਾਂ ਨੂੰ ਪਰਮੇਸ਼ਰ ਦਾ ਨਾਮ ਰਸ ਗੁਰਾਂ ਨੇ ਮੀਠ = ਮਿੱਠਾ, ਪਿਆਰਾ ਲਗਾਵੈਗੋ = ਲਗਾਉਣਾ ਕੀਤਾ ਹੈ **ਵਾ**: ਪਰਮੇਸ਼ਰ ਦੇ ਜਨਾਂ ਨੂੰ ਹਰੀ ਦਾ ਨਾਮ ਰਸ ਪਿੱਛੇ ਮਿੱਠਾ ਲੱਗ ਆਇਆ ਸੀ, ਹੁਣ ਲੱਗ ਆਉਂਦਾ ਹੈ ਤੇ ਅੱਗੇ ਨੂੰ ਹੋਰਨਾਂ ਅਧਿਕਾਰੀ ਪੁਰਖਾਂ ਨੂੰ ਮਿੱਠਾ ਲੱਗ ਆਵੇਗਾ।

## ਖਿਨੁ ਖਿਨੁ ਨਾਮੁ ਦੇਇ ਵਡਿਆਈ; ਸਤਿਗੁਰ ਉਪਦੇਸਿ ਸਮਾਵੈਗੋ ॥੪॥

ਜਿਨ੍ਹਾਂ ਨੂੰ ਖਿਨੁ ਖਿਨੁ = ਛਿਨ ਛਿਨ ਭਾਵ ਰੱਤੀ ਰੱਤੀ ਕਾਲ ਵਿਚ ਪਰਮੇਸ਼ਰ ਆਪਣੇ ਨਾਮ ਦੀ ਵਡਿਆਈ = ਮਹਿਮਾ ਬਖ਼ਸ਼ ਦੇਇ = ਦਿੰਦਾ ਹੈ, ਉਹ ਸਤਿਗੁਰ = ਸੱਚੇ ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਵਾਹਿਗੁਰੂ ਦੇ ਸਰੂਪ ਵਿਚ ਸਮਾਵੈਗੋ = ਸਮਾਅ ਗਏ ਹਨ **ਵਾ**: ਪਿਛਲੇ ਸਮਾਅ ਗਏ ਸੀ, ਹੁਣ ਸਮਾਅ ਰਹੇ ਹਨ ਅਤੇ ਅੱਗੇ ਭਵਿੱਖਤ ਕਾਲ ਵਿਚ ਸਮਾਅ ਜਾਣਗੇ ॥੪॥

## ਭਗਤ ਜਨਾ ਕਉ, ਸਦਾ ਨਿਵਿ ਰਹੀਐ; ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥

ਪਰਮੇਸ਼ਰ ਦੀ ਭਗਤੀ ਕਰਨ ਵਾਲੇ ਭਗਤ ਜਨਾਂ ਕਉ = ਦੇ ਅੱਗੇ ਸਦਾ = ਹਮੇਸ਼ਾ ਨਿਵਿ = ਨਿਮਰਤਾ ਦੇ ਨਾਲ ਰਹੀਐ = ਰਹਿਣਾ ਚਾਹੀਦਾ ਹੈ, ਜਿਹੜਾ ਕੋਈ ਭਗਤ ਜਨਾਂ ਦੇ ਅੱਗੇ ਨਿਵਹਿ = ਨਿਵੇਂਗਾ ਤਾ = ਉਹ ਸਤਿ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣਾਂ ਦੀ ਪ੍ਰਾਪਤੀ ਰੂਪੀ ਫਲ ਪਾਵੈਗੋ = ਪਾ ਲਵੇਗਾ **ਵਾ**: ਸਤਿ, ਸੰਤੋਖ ਰੂਪੀ ਗੁਣ ਅਤੇ ਬ੍ਰਹਮ ਗਿਆਨ ਰੂਪੀ ਫਲ ਪਾ ਲਵੇਗਾ।

## ਜੋ ਨਿੰਦਾ ਦੁਸਟ ਕਰਹਿ ਭਗਤਾ ਕੀ; ਹਰਨਾਖਸ ਜਿਉ ਪਚਿ ਜਾਵੈਗੋ ॥੫॥

ਜੋ = ਜਿਹੜਾ ਦੁਸਟ = ਭੈੜੇ ਸੁਭਾਅ ਵਾਲਾ **ਵਾ**: (ਦੁ + ਸਟ) ਦੁ = ਦਵੈਤ ਨਾਲ ਇਸਟ = ਪਿਆਰ ਕਰਨ ਵਾਲਾ ਪੁਰਖ ਭਗਤਾਂ ਕੀ = ਦੀ ਨਿੰਦਾ = ਅਪਕੀਰਤੀ ਕਰਹਿ = ਕਰਦਾ ਹੈ, ਉਹ ਹਰਨਾਖਸ਼ ਦੀ ਜਿਉ = ਨਿਆਈਂ ਪਚਿ = ਸੜ ਜਾਵੇਗਾ **ਵਾ**: ਜਿਉ = ਜਿਵੇਂ ਹਰਨਾਖਸ਼ ਮੁਲਤਾਨ ਵਿਚ ਨਰਸਿੰਘ ਅਵਤਾਰ ਦੁਆਰਾ ਨੌਹਾਂ ਨਾਲ ਪਾੜ ਕੇ ਮਾਰਿਆ ਗਿਆ ਸੀ, ਇਉਂ ਉਹ ਪੁਰਖ ਨਰਕਾਂ ਵਿਚ ਪੈ ਕੇ ਪਚਿ = ਸੜ ਜਾਵੇਗਾ ॥੫॥

## ਬ੍ਰਹਮ ਕਮਲ ਪੁਤੁ, ਮੀਨ ਬਿਆਸਾ; ਤਪੁ ਤਾਪਨ ਪੂਜ ਕਰਾਵੈਗੋ ॥

('ਪੁਤੁ' ਪਦ ਦੇਹਲੀ ਦੀਪਕ ਹੈ)

ਬ੍ਰਹਮ = ਬ੍ਰਹਮਾ ਜੀ ਕਮਲ = ਕੌਲ ਦੇ ਪੁਤੁ = ਪੁੱਤਰ ਸਨ, ਭਾਵ ਕਮਲ ਦੀ ਨਾਭੀ ਵਿੱਚੋਂ ਪੈਦਾ ਹੋਏ ਸਨ ਅਤੇ ਮੀਨ = ਮੱਛੀ, ਮਛੋਦਰੀ ਦੇ ਪੁੱਤਰ ਬਿਆਸ ਰਿਖੀ ਜੀ ਸਨ **ਵਾ**: ਮੀਨ = ਮਛੋਦਰੀ ਤੋਂ ਬਿਆਸ ਰਿਖੀ ਜੀ ਪੈਦਾ ਹੋਏ ਸਨ, ਇਨ੍ਹਾਂ ਨੇ ਚਿੱਤ ਦੀ ਇਕਾਗਰਤਾ ਨਾਲ ਤਪ = ਤਪਾਂ ਨੂੰ ਤਾਪਨ = ਤਪਾਉਣ

ਕਰਕੇ ਹੀ ਆਪਣੀ ਪੂਜ = ਪੂਜਾ ਕਰਾਵੈਗੋ = ਕਰਵਾਉਣੀ ਕੀਤੀ ਹੈ **ਵਾ:** ਇਹ ਤਪ ਤਾਪਣੇ ਕਰਕੇ ਹੀ ਆਪਣਾ ਪੂਜਣ ਲੋਕਾਂ ਤੋਂ ਕਰਾਉਂਦੇ ਹਨ **ਵਾ:** ਤਪ ਦੇ ਤਾਪਨ = ਤਪਣੇ ਕਰਕੇ ਇਹ ਹਰੀ ਨੇ ਪੂਜਣਯੋਗ ਕਰਾ ਦਿੱਤੇ ਹਨ।

## ਜੋ ਜੋ ਭਗਤੁ ਹੋਇ, ਸੋ ਪੂਜਹੁ; ਭਰਮਨ ਭਰਮੁ ਚੁਕਾਵੈਗੋ ॥੬॥

ਜੋ ਜੋ = ਜਿਹੜਾ ਜਿਹੜਾ ਪਰਮੇਸ਼ਰ ਦਾ ਭਗਤ ਹੋਇ = ਹੋਵੇ, ਸੋ = ਉਸ ਨੂੰ ਸਾਰੇ ਰਲ ਕੇ ਪੂਜਹੁ = ਪੂਜਣਾ ਕਰੋ, ਕਿਉਂਕਿ ਪ੍ਰਭੂ ਭਗਤੀ ਕਰਨ ਵਾਲੇ ਭਗਤਾਂ ਦਾ ਪੂਜਣ ਭਰਮਨ = ਭਰਮਾਉਣ ਵਾਲਾ ਭਰਮ ਦਿਲ ਵਿੱਚੋਂ ਚੁਕਾਵੈਗੋ = ਚੁਕਾ ਦਿੰਦਾ ਹੈ **ਵਾ:** ਜੋ ਭਰਮ ਕਰਕੇ ਭਰਮਣਾ ਹੈ ਕਿ ਇਹ ਨੀਚ ਜਾਤੀ ਦਾ ਹੈ, ਇਸ ਨੂੰ ਚੁਕਾ ਦੇਣਾ ਕਰੋ **ਵਾ:** ਜੂਨਾਂ ਵਿਚ ਭਰਮਾਉਣ ਵਾਲੇ ਭਰਮ ਨੂੰ ਦਿਲ ਵਿੱਚੋਂ ਚੁਕਾ ਦੇਣਾ ਕਰੋ ॥੬॥

## ਜਾਤ ਨਜਾਤਿ ਦੇਖਿ, ਮਤ ਭਰਮਹੁ; ਸੁਕ ਜਨਕ ਪਗੀਂ ਲਗਿ ਧਿਆਵੈਗੋ ॥

ਉੱਚੀ ਜਾਤਿ = ਜਾਤੀ ਦੇ ਨਜਾਤਿ = ਨੀਵੀਂ ਜਾਤੀ ਦੇਖਿ = ਵੇਖ ਕੇ ਮਤ = ਮਤਾਂ ਭਰਮਹੁ = ਭਰਮਣਾ ਕਰੋ। ਵੇਖੋ ਉੱਚੀ ਬ੍ਰਾਹਮਣ ਜਾਤੀ ਵਾਲੇ ਸੁਕ = ਸੁਕਦੇਵ ਜੀ ਛੱਤਰੀ ਰਾਜੇ ਜਨਕ ਦੀ ਪਗੀਂ = ਚਰਨੀਂ ਲੱਗ ਕੇ ਪਰਮੇਸ਼ਰ ਨੂੰ ਧਿਆਵੈਗੋ = ਧਿਆਉਣੇ ਵਾਲੇ ਹੋਏ ਸਨ **ਵਾ:** ਜੋ ਹੰਗਤਾ ਛਡ ਕੇ ਸੁਕਦੇਵ ਵਾਂਗ ਪਰਮੇਸ਼ਰ ਨੂੰ ਧਿਆਉਣਾ ਕਰੇਗਾ, ਉਹ ਨਿਹਾਲ ਹੋ ਜਾਵੇਗਾ।

**ਸਾਖੀ—ਰਾਜੇ ਜਨਕ ਦੀ :** ਰਾਜਾ ਜਨਕ ਬਹੁਤ ਵੱਡੇ ਧਰਮਾਤਮਾ ਅਤੇ ਨਾਮ ਸਿਮਰਨ ਕਰਨ ਵਾਲੇ ਰਾਜੇ ਹੋਏ ਹਨ। ਉਹ ਰਾਜ ਸੁੱਖ ਭੋਗਦੇ (ਮਾਣਦਿਆਂ) ਹੋਏ ਮਾਇਆ ਵਿਚ ਨਿਰਲੇਪ ਰਹਿੰਦੇ ਸਨ। ਆਪਣੇ ਮਹਿਲਾਂ ਅੰਦਰ ਰਿਸ਼ੀਆਂ-ਮੁਨੀਆਂ ਦੀ ਸੇਵਾ ਅਤੇ ਸਨਮਾਨ ਕਰਿਆ ਕਰਦੇ ਸਨ। ਸਾਰੀ ਜ਼ਿੰਦਗੀ ਉਨ੍ਹਾਂ ਨੇ ਪ੍ਰਭੂ ਦਾ ਭਜਨ ਕਰਦਿਆਂ ਗੁਜ਼ਾਰੀ। ਉਨ੍ਹਾਂ ਦੀ ਨਿਰਲੇਪਤਾ ਕਰਕੇ ਉਨ੍ਹਾਂ ਨੂੰ ਆਮ ਤੌਰ 'ਤੇ 'ਜਨਕ ਵਿਦੇਹੀ' ਕਿਹਾ ਜਾਂਦਾ ਸੀ। ਵੱਡੇ ਵੱਡੇ ਮੁਨੀ ਆਪ ਦੀ ਸੰਗਤ ਕਰ ਕੇ ਬ੍ਰਹਮ ਗਿਆਨੀ ਹੋਏ ਸਨ। ਸੁਕਦੇਵ ਮੁਨੀ ਵਰਗਿਆਂ ਦੇ ਆਪ ਗੁਰੂ ਕਹਾਏ। ਜੈਸਾ ਕਿ ਗੁਰਬਾਣੀ ਵਿਚ ਅੰਕਿਤ ਹੈ :

**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥** *(ਅੰਗ ੧੩੦੯)*

ਜਿਸ ਵੇਲੇ ਰਾਜਾ ਜਨਕ ਗੰਧਰਬਾਂ ਦੀ ਸਭਾ ਵਿਚ ਸ਼ਾਮਲ ਹੋਣ ਲਈ ਜਾ ਰਿਹਾ ਸੀ, ਜਦੋਂ ਜਮ ਲੋਕ ਦੇ ਨੇੜੇ ਪੁੱਜੇ ਤਾਂ ਆਪ ਜੀ ਦੇ ਕੰਨੀਂ ਨਰਕੀਂ ਜੀਵਾਂ ਦੇ ਰੋਣ ਕੁਰਲਾਉਣ ਦੀਆਂ ਆਵਾਜ਼ਾਂ ਪਈਆਂ। ਆਪ ਦਾ ਕੋਮਲ ਹਿਰਦਾ ਦ੍ਰਵ ਗਿਆ ਅਤੇ ਰਾਮਗਣਾਂ ਨੂੰ ਪੁੱਛਿਆ ਕਿ ਇਹ ਕੌਣ ਰੋ ਰਹੇ ਹਨ ? ਰਾਮਗਣਾਂ ਨੇ ਦੱਸਿਆ ਕਿ ਇਹ ਨਰਕਾਂ ਦੇ ਵਾਸੀ ਜੀਵ ਦੁੱਖ ਭੋਗ ਰਹੇ ਹਨ। ਇੰਨੇ ਚਿਰ ਨੂੰ ਰੋਣਾ ਕੁਰਲਾਉਣਾ ਬੰਦ ਹੋ ਗਿਆ। ਰਾਜੇ ਜਨਕ ਨੇ ਫਿਰ ਪੁੱਛਿਆ ਕਿ ਇਹ ਰੋਣਾ ਕੁਰਲਾਉਣਾ ਬੰਦ ਕਿਉਂ ਹੋ ਗਿਆ ? ਤਾਂ ਰਾਮਗਣਾਂ ਨੇ ਦੱਸਿਆ ਕਿ ਮਹਾਰਾਜ ਜੀ ! ਆਪ ਨੇ ਨਾਮ ਸਿਮਰਨ ਜੋ ਕੀਤਾ ਹੈ, ਉਸ ਦੇ ਪ੍ਰਭਾਵ ਕਰਕੇ ਨਰਕੀ ਜੀਵਾਂ ਨੂੰ ਸੁਖ ਸ਼ਾਂਤੀ ਮਿਲੀ ਹੈ। ਤਾਂ ਰਾਜੇ ਜਨਕ ਨੇ ਕਿਹਾ ਕਿ ਸਾਡਾ ਬਿਬਾਨ ਇਥੇ ਹੀ ਉਤਾਰ ਦਿਉ। ਅਸੀਂ ਹੋਰ ਅੱਗੇ ਨਹੀਂ ਜਾਣਾ। ਇਨ੍ਹਾਂ ਕੋਲ ਹੀ ਰਹਾਂਗੇ, ਕਿਉਂਕਿ ਜੁ ਮੇਰੇ ਆਉਣ ਕਾਰਨ ਇਨ੍ਹਾਂ ਨੂੰ ਸੁੱਖ ਮਿਲਿਆ ਹੈ। ਰਾਮਗਣਾਂ ਨੇ ਰਾਜੇ ਜਨਕ ਦਾ ਬਿਬਾਨ ਉਥੇ ਹੀ ਉਤਾਰ ਦਿੱਤਾ। ਰਾਜੇ ਜਨਕ ਨੂੰ ਜਮ ਲੋਕ ਵਿਚ ਆਇਆ ਸੁਣ ਕੇ ਧਰਮ ਰਾਜਾ ਦੌੜਿਆ ਆਇਆ ਅਤੇ ਧੰਨਵਾਦ ਕਰਦਾ ਹੋਇਆ ਕਹਿ ਰਿਹਾ ਸੀ ਕਿ ਮਹਾਰਾਜ ! ਆਪ ਨੇ ਬੜੀ ਕਿਰਪਾ ਕੀਤੀ ਹੈ, ਜੋ ਇਥੇ ਦਰਸ਼ਨ ਦਿੱਤੇ ਹਨ। ਆਪ ਜੀ ਨੇ ਮੇਰੇ ਭਵਨ ਵੀ ਪੁਨੀਤ ਕਰ ਦਿੱਤੇ ਹਨ, ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਅੰਗ ੧੪੨੫)*

ਧਰਮ ਰਾਜੇ ਨੇ ਦਰਗਾਹ ਵਿਚ ਵੀ ਰਾਜੇ ਜਨਕ ਦਾ ਬੜਾ ਆਦਰ, ਸਨਮਾਨ ਕੀਤਾ। ਤਦ ਰਾਜੇ ਜਨਕ ਨੇ ਧਰਮ ਰਾਜ ਨੂੰ ਕਿਹਾ ਕਿ ਇਨ੍ਹਾਂ ਜੀਵਾਂ ਦੇ ਬੰਧਨ ਖੋਲ੍ਹ ਦਿਉ। ਸਾਡੇ ਕੋਲੋਂ ਇਨ੍ਹਾਂ ਦਾ ਦੁਖ ਦੇਖਿਆ-ਸੁਣਿਆ ਨਹੀਂ ਜਾਂਦਾ। ਧਰਮ ਰਾਜ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਤਾਂ ਉਸ ਅਬਿਨਾਸ਼ੀ ਮਾਲਕ ਦਾ ਸੇਵਕ ਹਾਂ ਅਤੇ ਉਸ ਦੇ ਹੁਕਮ ਅਨੁਸਾਰ ਹੀ ਇਨ੍ਹਾਂ ਜੀਵਾਂ ਨੂੰ ਇਨ੍ਹਾਂ ਦੇ ਕਰਮਾਂ ਦੀ ਸਜ਼ਾ ਦੇ ਰਿਹਾ ਹਾਂ। ਰਾਜੇ ਨੇ ਫਿਰ ਕਿਹਾ ਕਿ ਅਸੀਂ ਇਨ੍ਹਾਂ ਨੂੰ ਸੁਤੰਤਰ ਕਰਵਾਏ ਬਿਨਾਂ ਨਹੀਂ ਜਾਵਾਂਗੇ। ਇਸ ਕਰਕੇ ਇਨ੍ਹਾਂ ਦੀ ਬੰਦ ਖ਼ਲਾਸੀ ਕਰ ਦਿਉ। ਉਸ ਸਮੇਂ ਧਰਮ ਰਾਜ ਨੇ ਸੋਚ ਵਿਚਾਰ ਕਰਕੇ ਆਖਿਆ ਕਿ ਜੇਕਰ ਆਪ ਇਨ੍ਹਾਂ ਦੇ ਪਾਪਾਂ ਬਦਲੇ ਕੋਈ ਪੁੰਨ ਦਾਨ ਕਰ ਦਿਉ ਤਾਂ ਉਸ ਨਾਲ ਇਹ ਪਾਪੀ ਜੀਵ ਛੁੱਟ ਸਕਦੇ ਹਨ। ਰਾਜੇ ਜਨਕ ਨੇ ਇਕ ਘੜੀ ਦੇ ਸਿਮਰਨ ਦਾ ਮਹਾਤਮ ਧਰਮ ਰਾਜੇ ਨੇ ਇਕ ਪਾਸੇ ਸਾਰੇ ਪਾਪੀਆਂ ਦੇ ਪਾਪ ਰੱਖੇ ਅਤੇ ਦੂਸਰੇ ਪਾਸੇ ਇਕ ਘੜੀ ਦੇ ਸਿਮਰਨ ਦਾ ਮਹਾਤਮ ਰੱਖਿਆ ਤਾਂ ਉਨ੍ਹਾਂ ਸਾਰੇ ਪਾਪੀਆਂ ਦੇ ਪਾਪ ਉਸ ਸਿਮਰਨ ਦੀ ਇਕ ਘੜੀ ਦੇ ਮਹਾਤਮ ਦੇ ਬਦਲੇ ਪਾਸਗੂੰ (ਪਾਸਕ) ਜਿੰਨੇ ਵੀ ਨਾ ਹੋਏ। ਇਸ ਪ੍ਰਕਾਰ ਰਾਜੇ ਜਨਕ ਨੇ ਨਰਕ ਦੇ ਸਾਰੇ ਜੀਵਾਂ ਨੂੰ ਛੁਡਾ ਦਿੱਤਾ ਅਤੇ ਆਪਣੇ ਨਾਲ ਸੱਚਖੰਡ ਲੈ ਗਿਆ, ਭਾਵ ਰਾਜੇ ਜਨਕ ਦਾ ਜੱਸ ਲੋਕ ਵਿਚ ਤਾਂ ਹੈ ਹੀ ਸੀ, ਪਰਲੋਕ ਵਿਚ ਵੀ ਉਹ ਪ੍ਰਧਾਨ ਜਾਣੇ ਗਏ ਅਤੇ ਉਨ੍ਹਾਂ ਦੀ ਜੈ ਜੈਕਾਰ ਹੋਣ ਲੱਗੀ। ਭਾਈ ਗੁਰਦਾਸ ਜੀ ਨੇ ਉਨ੍ਹਾਂ ਬਾਬਤ ਲਿਖਿਆ ਹੈ:

**ਭਗਤੁ ਵਡਾ ਰਾਜਾ ਜਨਕੁ ਹੈ; ਗੁਰਮੁਖਿ ਮਾਇਆ ਵਿਚਿ ਉਦਾਸੀ।**
**ਦੇਵ ਲੋਕ ਨੋ ਚਲਿਆ; ਗਣ ਗੰਧਰਬ ਸਭਾ ਸੁਖਵਾਸੀ।**
**ਜਮਪੁਰਿ ਗਇਆ ਪੁਕਾਰ ਸੁਣਿ; ਵਿਲਲਾਵਨਿ ਜੀਅ ਨਰਕ ਨਿਵਾਸੀ।**
**ਧਰਮਰਾਇ ਨੋ ਆਖਿਓਨੁ; ਸਭਨਾਂ ਦੀ ਕਰਿ ਬੰਦ ਖਲਾਸੀ।**
**ਕਰੇ ਬੇਨਤੀ ਧਰਮਰਾਇ; ਹਉ ਸੇਵਕ ਠਾਕੁਰ ਅਬਿਨਾਸੀ।**
**ਗਹਿਣੇ ਧਰਿਅਨੁ ਏਕ ਨਾਉ; ਪਾਪਾ ਨਾਲਿ ਕਰੇ ਨਿਰਜਾਸੀ।**
**ਪਾਸੰਗਿ ਪਾਪੁ ਨ ਪੁਜਨੀ; ਗੁਰਮੁਖਿ ਨਾਉ ਅਤੁਲ ਨ ਤੁਲਾਸੀ।**
**ਨਰਕਹੁ ਛੁਟੇ ਜੀਅ ਜੰਤ; ਕਟੀ ਗਲਹੁ ਸਿਲਕ ਜਮ ਫਾਸੀ।**
**ਮੁਕਤਿ ਜੁਗਤਿ ਨਾਵੈ ਦੀ ਦਾਸੀ॥੫॥** *(ਵਾਰ ੧੦, ਪਉੜੀ ੫)*

## ਜੂਠਨ, ਜੂਠਿ ਪਈ ਸਿਰ ਊਪਰਿ; ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥

ਜੂਠਨ = ਰਸੋਈ ਦੀ ਜੂਠ **ਵਾ:** ਪਤਲਾਂ ਆਦਿ ਜੂਠ ਹੀ ਜੂਠ ਸੁਕਦੇਵ ਦੇ ਸਿਰ = ਸੀਸ ਊਪਰਿ = ਉੱਤੇ ਪਈ, ਪਰ ਸੁਕਦੇਵ ਮੁਨੀ ਨੇ ਇਕ ਖਿਨੁ = ਛਿਨ ਅਤੇ ਤਿਲੁ = ਰੰਚਕ ਮਾਤਰ ਵੀ ਆਪਣੇ ਮਨੂਆ = ਚਿੱਤ ਨੂੰ ਡੁਲਾਵੈਗੋ = ਡੁਲਾਉਣਾ ਨਹੀਂ ਕੀਤਾ ਸੀ॥੭॥

**ਸਾਖੀ—ਸੁਕਦੇਵ ਮੁਨੀ ਜੀ ਦੀ :** ਗੁਰਬਾਣੀ ਦੀ ਇਸ ਤੁਕ ਦੇ ਵਿਸਤਾਰ ਨਾਲ ਸਮਝਣ ਲਈ ਸੁਕਦੇਵ ਮੁਨੀ ਜੀ ਦੇ ਜੀਵਨ ਦੀ ਕਥਾ ਦੀ ਵਿਚਾਰ ਇਸ ਪ੍ਰਕਾਰ ਹੈ ਕਿ ਉਨ੍ਹਾਂ ਨੇ ਗੁਰੂ ਕਿਵੇਂ ਧਾਰਨ ਕੀਤਾ ਸੀ।

ਬਿਆਸ ਰਿਖੀ ਜੀ ਦੇ ਘਰ ਵਿਚ ਸੁਕਦੇਵ ਮੁਨੀ ਜੀ ਦਾ ਜਨਮ ਹੋਇਆ। ਜਨਮ ਤੋਂ ਹੀ ਇਨ੍ਹਾਂ ਦਾ ਸੁਭਾਅ ਉਪਰਾਮਤਾ ਤੇ ਵਿਰਕਤਤਾ ਵਾਲਾ ਸੀ। ਇਸੇ ਵਿਚਾਰ ਨੂੰ ਭਾਈ ਗੁਰਦਾਸ ਜੀ ਇਸ ਪ੍ਰਕਾਰ ਲਿਖਦੇ ਹਨ। ਜੈਸਾ ਕਿ :

**ਬਾਰਹ ਵਰੇ ਗਰਭਾਸਿ ਵਸਿ ਜੰਮਦੇ ਹੀ ਸੁਕਿ ਲਈ ਉਦਾਸੀ।** *(ਵਾਰ ੨੫, ਪਉੜੀ ੧੦)*

ਜਿਸ ਸਮੇਂ ਪਿਛਲੇ ਸੰਸਕਾਰਾਂ ਅਨੁਸਾਰ ਬਚਪਨ ਵਿਚ ਹੀ ਬਾਹਰ ਜੰਗਲ ਵਿਚ ਜਾ ਕੇ ਤਪੱਸਿਆ

ਕਰਨ ਲੱਗਾ ਤਾਂ ਪ੍ਰਭੂ ਨੇ ਇਸ ਨੂੰ ਉਪਦੇਸ਼ ਦੇਣ ਲਈ ਇਕ ਕਲਾ ਵਰਤਾਈ ਕਿ ਗੁਰੂ ਤੋਂ ਬਿਨਾਂ ਨਿਗੁਰੇ ਮਨੁੱਖ ਦਾ ਕੀਤਾ ਜਪ, ਤਪ, ਸਭ ਵਿਅਰਥ ਹੈ। ਉਸ ਵੇਲੇ ਦੋ ਨਰ ਤੇ ਮਾਦਾ ਪੰਛੀਆਂ ਰਾਹੀਂ ਇਹ ਜਣਾ ਦਿੱਤਾ ਕਿ ਨਿਗੁਰਾ ਪੁਰਖ ਬਹੁਤ ਮਾੜਾ ਹੁੰਦਾ ਹੈ। ਮਾਦਾ ਨੇ ਨਰ ਪੰਛੀ ਨੂੰ ਕਿਹਾ ਕਿ ਹੁਣ ਅੰਡੇ ਦੇਣ ਦਾ ਸਮਾਂ ਹੈ ਤਾਂ ਨਰ ਪੰਛੀ ਨੇ ਕਿਹਾ ਕਿ ਇਸ ਰਿਖੀ ਦੀਆਂ ਜੜ੍ਹਾਵਾਂ ਨੂੰ ਆਲ੍ਹਣਾ ਸਮਝ ਕੇ ਇਸ ਦੇ ਵਿਚ ਆਪਣੇ ਅੰਡੇ ਦੇ ਦੇਣਾ ਕਰ। ਤਦੋਂ ਮਾਦਾ ਨੇ ਕਿਹਾ ਕਿ ਇਹ ਰਿਖੀ ਤਾਂ ਨਿਗੁਰਾ ਹੈ। ਪਹਿਲਾਂ ਹੀ ਅਸੀਂ ਕਰਮਾਂ ਦੇ ਮਾਰੇ ਜੂਨਾਂ ਵਿਚ ਧੱਕੇ ਖਾ ਰਹੇ ਹਾਂ। ਹੁਣ ਜੇਕਰ ਇਸ ਨਿਗੁਰੇ ਦੀਆਂ ਜੜ੍ਹਾਵਾਂ ਵਿਚ ਆਲ੍ਹਣਾ ਬਣਾ ਕੇ ਰਹਿਣ ਲੱਗ ਪਏ ਤਾਂ ਪਤਾ ਨਹੀਂ ਹੋਰ ਕਿਹੜੀਆਂ ਕਿਹੜੀਆਂ ਤ੍ਰਿਗਦ ਜੂਨਾਂ ਨੂੰ ਪ੍ਰਾਪਤ ਹੋਵਾਂਗੇ।

ਸੁਕਦੇਵ ਮੁਨੀ ਨੇ ਇਨ੍ਹਾਂ ਦੀਆਂ ਗੱਲਾਂ ਸਮਝ ਲਈਆਂ ਅਤੇ ਆਪਣੇ ਆਪ ਨੂੰ ਨਿਗੁਰੇ ਪੁਣੇ ਵਿਚ ਰਹਿਣ ਦੀ ਬਹੁਤ ਠੋਕਰ ਵੱਜੀ। ਫੇਰ ਇਹ ਆਪਣੇ ਪਿਤਾ ਬਿਆਸ ਜੀ ਕੋਲ ਆਇਆ ਤੇ ਸਾਰੀ ਵਾਰਤਾ ਦੱਸੀ ਅਤੇ ਗੁਰੂ ਧਾਰਨ ਲਈ ਬੇਨਤੀ ਕੀਤੀ। ਬਿਆਸ ਜੀ ਨੇ ਸੋਚਿਆ ਕਿ ਪੁੱਤਰ ਹੋਣ ਦੇ ਨਾਤੇ ਇਸ ਨੂੰ ਮੇਰੇ ਉਪਰ ਸ਼ਰਧਾ ਨਹੀਂ ਬੱਝਣੀ। ਉਸ ਨੇ ਕਿਹਾ ਕਿ ਇਸ ਸਮੇਂ ਗੁਰੂ ਬਣਨ ਦੇ ਯੋਗ ਮਹਾਰਾਜਾ ਜਨਕ ਹੀ ਹੈ, ਜੋ ਵੱਡਾ ਭਗਤ ਵੀ ਹੈ ਤੇ ਮਾਇਆ ਵਿਚ ਉਦਾਸ ਰਹਿਣ ਵਾਲਾ ਵੀ ਹੈ। ਜੈਸਾ ਕਿ :

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ॥** *(ਵਾਰ ੧੦, ਪਉੜੀ ੫)*

ਤਦੋਂ ਆਪਣੇ ਪਿਤਾ ਦੀ ਆਗਿਆ ਲੈ ਕੇ ਸੁਕਦੇਵ ਮੁਨੀ ਰਾਜੇ ਜਨਕ ਦੇ ਮਹਿਲਾਂ 'ਚ ਗਿਆ। ਮਹਾਰਾਜੇ ਨੇ ਮੁਨੀ ਜਾਣ ਕੇ ਆਪਣੇ ਮਹਿਲਾਂ ਵਿਚ ਬੁਲਾਇਆ, ਜਿਥੇ ਮਹਾਰਾਜੇ ਦੀਆਂ ਰਾਣੀਆਂ ਉਸ ਦੇ ਪੈਰ ਝੱਸ ਰਹੀਆਂ ਸਨ ਤੇ ਕੋਮਲ ਸੇਜਾਂ ਉਪਰ ਬਿਰਾਜਮਾਨ ਸੀ। ਇਹ ਦੇਖ ਕੇ ਸੁਕਦੇਵ ਮੁਨੀ ਨੂੰ ਘਿਰਣਾ ਹੋ ਗਈ ਕਿ ਇਹ ਮੈਨੂੰ ਕਿਥੇ ਉਪਦੇਸ਼ ਦੇ ਕੇ ਗਿਆਨ ਕਰਵਾ ਦੇਵੇਗਾ, ਕਿਉਂਕਿ ਇਹ ਤਾਂ ਆਪ ਹੀ ਰਾਜ ਦੇ ਕਾਜ ਤੇ ਇਸਤਰੀਆਂ ਦੇ ਮੋਹ ਵਿਚ ਫਸਿਆ ਹੋਇਆ ਹੈ। ਇਹ ਨਿਰਾਸ਼ ਹੋ ਕੇ ਵਾਪਸ ਆ ਰਿਹਾ ਸੀ। ਉਧਰ ਨਾਰਦ ਮੁਨੀ ਨੇ ਇਸ ਦੇ ਰਸਤੇ ਵਿਚ ਇਕ ਨਦੀ ਦੇ ਕਿਨਾਰੇ 'ਤੇ ਰੇਤੇ ਦੀਆਂ ਟੋਕਰੀਆਂ ਭਰ ਭਰ ਕੇ ਨਦੀ ਵਿਚ ਸੁੱਟਣੀਆਂ ਸ਼ੁਰੂ ਕਰ ਦਿੱਤੀਆਂ। ਸੁਕਦੇਵ ਮੁਨੀ ਨੇ ਨਾਰਦ ਮੁਨੀ ਨੂੰ ਨਮਸਕਾਰ ਕੀਤੀ ਤੇ ਪੁੱਛਿਆ ਕਿ ਮੁਨੀ ਜੀ! ਤੁਸੀਂ ਇਹ ਕੀ ਕਰ ਰਹੇ ਹੋ ? ਅੱਗੋਂ ਨਾਰਦ ਮੁਨੀ ਨੇ ਕਿਹਾ ਕਿ ਸਾਧੂ ਦਾ ਜੀਵਨ ਲੋਕ ਭਲਾਈ ਤੇ ਪਰਉਪਕਾਰੀ ਹੁੰਦਾ ਹੈ। ਇਸ ਲਈ ਮੈਂ ਲੋਕਾਂ ਦੀ ਮੁਸ਼ਕਲ ਨੂੰ ਸਮਝਦਿਆਂ ਹੋਇਆਂ ਕਿ ਲੋਕਾਂ ਨੂੰ ਨਦੀ ਪਾਰ ਕਰਨ ਲਈ ਬਹੁਤ ਦੂਰ ਤੋਂ ਘੁੰਮ ਕੇ ਆਉਣਾ ਪੈਂਦਾ ਹੈ। ਇਸ ਲਈ ਮੈਂ ਇਥੇ ਨਦੀ 'ਤੇ ਪੁਲ ਬੰਨ੍ਹਣ ਲੱਗਿਆ ਹਾਂ। ਸੁਕਦੇਵ ਮੁਨੀ ਨੇ ਅੱਗੋਂ ਹੱਸ ਕੇ ਕਿਹਾ ਕਿ ਨਾਰਦ ਜੀ! ਜੋ ਤੁਸੀਂ ਰੇਤੇ ਦੀ ਟੋਕਰੀ ਨਦੀ ਵਿਚ ਸੁੱਟਦੇ ਹੋ, ਉਹ ਤਾਂ ਨਦੀ ਦਾ ਪਾਣੀ ਹੀ ਰੋੜ੍ਹ ਕੇ ਲੈ ਜਾਂਦਾ ਹੈ। ਦੂਸਰਾ ਕਿ ਇਹ ਗੱਲ ਤਾਂ ਅਨਜਾਣ ਤੋਂ ਅਨਜਾਣ ਮਨੁੱਖ ਵੀ ਸਮਝਦਾ ਹੈ ਕਿ ਕਦੇ ਰੇਤੇ ਦੇ ਵੀ ਪੁਲ ਬਣੇ ਹਨ ? ਅੱਗੋਂ ਨਾਰਦ ਮੁਨੀ ਨੇ ਕਿਹਾ ਕਿ ਹੇ ਸੁਕਦੇਵ ਜੀ! ਇਹ ਗੱਲ ਤਾਂ ਤੁਹਾਡੀ ਠੀਕ ਹੈ ਕਿ ਰੇਤੇ ਦੇ ਪੁਲ ਨਹੀਂ ਬਣਦੇ। ਪਰ ਇਹ ਗੱਲ ਵੀ ਠੀਕ ਹੈ ਕਿ ਗੁਰੂ 'ਤੇ ਸ਼ੰਕਾ ਕਰਨ ਵਾਲਿਆਂ ਦੀ ਮੁਕਤੀ ਨਹੀਂ ਹੁੰਦੀ। ਉਨ੍ਹਾਂ ਦਾ ਕੀਤਾ ਜਪ-ਤਪ ਇਹ ਪਾਣੀ ਵਿਚ ਪਏ ਰੇਤੇ ਵਾਂਗ ਖ਼ਾਲੀ ਹੀ ਚਲਿਆ ਜਾਂਦਾ ਹੈ। ਤੂੰ ਜਿਸ ਕੋਲੋਂ ਉਪਦੇਸ਼ ਲੈਣ ਲਈ ਗਿਆ ਸੀ, ਉਸ ਉਪਰ ਸ਼ੰਕਾ ਕਰਨ ਨਾਲ ਤੇਰਾ ਵੈਰਾਗ ਸਿਥਲ (ਕਮਜ਼ੋਰ) ਪੈ ਗਿਆ ਹੈ। ਇਹ ਸੁਣ ਕੇ ਸੁਕਦੇਵ ਮੁਨੀ ਘਰ ਆ ਗਿਆ ਤੇ ਅੱਗੋਂ ਇਸ ਦੇ ਪਿਤਾ ਨੇ ਵੀ ਉਹੋ ਜਿਹੀਆਂ ਹੀ ਗੱਲਾਂ ਕਹੀਆਂ। ਉਸ ਵੇਲੇ ਫੇਰ ਮੁੜ ਕੇ ਮਹਾਰਾਜੇ ਜਨਕ ਕੋਲੋਂ ਉਪਦੇਸ਼ ਲੈਣ ਲਈ ਗਿਆ। ਅੱਗੋਂ ਡਿਊੜੀਦਾਰ ਨੇ ਇਸ ਨੂੰ ਬਾਹਰ ਖੜਾ ਕਰਕੇ ਰਾਜੇ ਜਨਕ ਨੂੰ ਮੁਨੀ ਦੇ ਆਉਣ ਬਾਰੇ ਕਿਹਾ ਤਾਂ ਮਹਾਰਾਜੇ ਨੇ ਕਿਹਾ ਕਿ ਮੁਨੀ ਨੂੰ ਕਹੋ ਕਿ ਆਪਣੀ ਤੂੰਬੀ ਤੇ ਫੌੜੀ (ਵੈਰਾਗਨ) ਬਾਹਰ ਡਿਉਢੀ ਵਿਚ ਰੱਖ ਕੇ ਅੰਦਰ ਆ ਜਾਵੇ। ਸੁਕਦੇਵ

ਮੁਨੀ ਦੇ ਨੇ ਉਸੇ ਤਰ੍ਹਾਂ ਕੀਤਾ। ਜਦੋਂ ਕੋਲ ਪਹੁੰਚਿਆ ਤਾਂ ਮਹਾਰਾਜੇ ਜਨਕ ਨੇ ਮਾਇਆਵੀ ਸ਼ਕਤੀ ਨਾਲ ਸੁਕਦੇਵ ਮੁਨੀ ਦੇ ਸਮਝ ਨਾ ਆਉਣ ਵਾਲੀ ਖੇਡ ਵਰਤਾ ਦਿੱਤੀ। ਡਿਉਢੀਦਾਰ ਦੌੜ ਕੇ ਅੰਦਰ ਆਇਆ ਤੇ ਕਿਹਾ ਕਿ ਮਹਾਰਾਜ ਜੀ! ਸ਼ਹਿਰ ਨੂੰ ਅੱਗ ਲੱਗ ਗਈ ਹੈ। ਤਾਂ ਰਾਜੇ ਨੇ ਕਿਹਾ ਕਿ ਕੋਈ ਗੱਲ ਨਹੀਂ। ਥੋੜ੍ਹੇ ਸਮੇਂ ਬਾਅਦ ਸੇਵਾਦਾਰ ਫਿਰ ਦੌੜ ਕੇ ਆਇਆ ਕਿ ਮਹਾਰਾਜ ਜੀ! ਅੱਗ ਤਾਂ ਤੁਹਾਡੀ ਡਿਉਢੀ ਤਕ ਪਹੁੰਚ ਗਈ ਹੈ। ਮਹਾਰਾਜਾ ਜਨਕ ਤਾਂ ਅਜੇ ਨਹੀਂ ਬੋਲਿਆ, ਪਰ ਸੁਕਦੇਵ ਮੁਨੀ ਦੌੜਨ ਲੱਗਾ ਕਿ ਮੇਰੀ ਡਿਉਢੀ ਵਿਚ ਤੂੰਬੀ ਤੇ ਫੌੜੀ ਪਈ ਹੈ, ਕਿਤੇ ਉਹ ਅੱਗ ਨਾਲ ਸੜ ਨਾ ਜਾਵੇ। ਤਦੋਂ ਮਹਾਰਾਜੇ ਜਨਕ ਨੇ ਬਾਹੋਂ ਫੜ ਕੇ ਕਿਹਾ ਕਿ ਮੁਨੀ ਜੀ! ਹੁਣ ਤੁਸੀਂ ਹੀ ਦੱਸੋ ਕਿ ਤਿਆਗੀ ਮੈਂ ਹਾਂ ਜਾਂ ਤੁਸੀਂ, ਆਪਣੀਆਂ ਵਸਤੂਆਂ ਵਿਚ ਮੈਂ ਫਸਿਆ ਹਾਂ ਜਾਂ ਤੁਸੀਂ। ਮੇਰੇ ਸ਼ਹਿਰ ਨੂੰ ਅੱਗ ਲੱਗ ਗਈ ਫੇਰ ਅੱਗ ਮੇਰੀ ਡਿਉਢੀ ਤਕ ਆ ਪਹੁੰਚੀ। ਇਹ ਸੁਣ ਤੇ ਦੇਖ ਕੇ ਮੈਂ ਤਾਂ ਘਬਰਾਇਆ ਨਹੀਂ, ਪਰ ਤੇਰੀ ਬਿਰਤੀ ਅਜੇ ਤੂੰਬੀ ਤੇ ਫੌੜੀ ਵਿਚ ਹੀ ਫਸੀ ਪਈ ਹੈ। ਉਹ ਮੇਰੇ ਦਿੱਤੇ ਹੋਏ ਗਿਆਨ ਨੂੰ ਸਮਝੇਗੀ ਨਹੀਂ। ਇਸ ਲਈ ਤੂੰ ਮੇਰੇ ਉਪਦੇਸ਼ ਦਾ ਅਧਿਕਾਰੀ ਨਹੀਂ ਹੈਂ। ਤੂੰ ਜਾ ਸਕਦਾ ਹੈਂ। ਫਿਰ ਇਸ ਨੇ ਨਿਮਰਤਾ ਧਾਰ ਕੇ ਬੇਨਤੀਆਂ ਕੀਤੀਆਂ ਤਾਂ ਰਾਜੇ ਜਨਕ ਨੇ ਕਿਹਾ ਕਿ ਉਪਦੇਸ਼ ਦੇਣ ਤੋਂ ਪਹਿਲਾਂ ਤੈਨੂੰ ਮੇਰਾ ਇਕ ਬਚਨ ਮੰਨ ਕੇ ਸ਼ਹਿਰ ਵਿਚ ਇਕ ਗੇੜਾ ਲਾ ਕੇ ਆਉਣਾ ਪਵੇਗਾ। ਦਿਨ ਨੀਯਤ ਕਰਕੇ ਮਹਾਰਾਜੇ ਨੇ ਇਸ ਨੂੰ ਥਾਲੀ ਵਿਚ ਤੇਲ ਪਾ ਕੇ ਦਿੱਤਾ ਅਤੇ ਕਿਹਾ ਕਿ ਸਾਰੇ ਬਾਜ਼ਾਰ ਵਿੱਚੋਂ ਸ਼ਹਿਰ ਦਾ ਚੱਕਰ ਕੱਟ ਕੇ ਆਉਣਾ, ਪਰ ਥਾਲੀ ਵਿੱਚੋਂ ਤੇਲ ਦੀ ਇਕ ਬੂੰਦ ਵੀ ਡਿੱਗਣੀ ਨਹੀਂ ਚਾਹੀਦੀ। ਜੇਕਰ ਤੇਲ ਡੁੱਲ੍ਹ ਗਿਆ ਤਾਂ ਮੈਂ ਤੈਨੂੰ ਉਪਦੇਸ਼ ਨਹੀਂ ਦੇਵਾਂਗਾ। ਸੁਕਦੇਵ ਮੁਨੀ ਬਚਨ ਮੰਨ ਕੇ ਸ਼ਹਿਰ ਦਾ ਚੱਕਰ ਲਾਉਣ ਲਈ ਨਿਕਲਿਆ। ਤਾਂ ਰਾਜੇ ਜਨਕ ਨੇ ਨਾਨਾ ਤਰ੍ਹਾਂ ਦੇ ਤਮਾਸ਼ੇ ਕਰਨ ਵਾਲਿਆਂ ਨੂੰ ਹੁਕਮ ਦੇ ਕੇ ਆਪਣਾ ਨਾਟਕ ਕਰਨ ਲਈ ਕਹਿ ਦਿੱਤਾ। ਸੁਕਦੇਵ ਮੁਨੀ ਚੱਕਰ ਕੱਟ ਕੇ ਵਾਪਸ ਆਇਆ ਤੇ ਥਾਲੀ ਵਿੱਚੋਂ ਇਕ ਬੂੰਦ ਵੀ ਹੇਠਾਂ ਨਾ ਡੁੱਲ੍ਹਣ ਦਿੱਤੀ। ਮਹਾਰਾਜੇ ਜਨਕ ਨੇ ਖ਼ੁਸ਼ ਹੋ ਕੇ ਕਿਹਾ ਕਿ ਹੇ ਮੁਨੀ ਜੀ! ਸ਼ਹਿਰ ਵਿਚ ਕੀ ਕੀ ਹੋ ਰਿਹਾ ਸੀ? ਮੁਨੀ ਨੇ ਕਿਹਾ ਕਿ ਮਹਾਰਾਜ! ਜੇਕਰ ਮੈਂ ਆਲੇ-ਦੁਆਲੇ ਦੇਖਦਾ ਕਿ ਕੀ ਹੋ ਰਿਹਾ ਹੈ ਤਾਂ ਮੇਰਾ ਤੇਲ ਡੁੱਲ੍ਹ ਜਾਣਾ ਸੀ। ਮੈਂ ਆਪਣਾ ਸਾਰਾ ਧਿਆਨ ਥਾਲੀ ਦੇ ਵਿਚ ਹੀ ਰੱਖਿਆ ਸੀ। ਇਸ ਲਈ ਮੈਨੂੰ ਨਹੀਂ ਪਤਾ ਕਿ ਬਾਹਰ ਕੀ ਹੋ ਰਿਹਾ ਸੀ। ਤਾਂ ਮਹਾਰਾਜੇ ਜਨਕ ਨੇ ਕਿਹਾ ਕਿ ਇਸੇ ਤਰ੍ਹਾਂ ਮੇਰਾ ਧਿਆਨ ਬ੍ਰਹਮ ਚਿੰਤਨ ਵਿਚ ਰਹਿੰਦਾ ਹੈ। ਬਾਹਰ ਕੀ ਹੋ ਰਿਹਾ ਹੈ, ਇਸ ਦਾ ਮੇਰੇ ਉਪਰ ਕੋਈ ਅਸਰ ਨਹੀਂ ਹੈ। ਮੇਰੀ ਸੁਰਤ ਰਾਜ ਵਿਚ ਰਹਿੰਦਿਆਂ ਇਸ ਪ੍ਰਕਾਰ ਨਿਰਲੇਪ ਹੈ, ਜਿਵੇਂ ਤੇਰੀ ਸੁਰਤ ਥੋੜ੍ਹੇ ਸਮੇਂ ਲਈ ਇਕਾਗਰ ਹੋ ਕੇ ਤੇਲ ਵਿਚ ਰਹੀ ਸੀ, ਬਾਕੀ ਗੱਲ ਜੋ ਉਪਦੇਸ਼ ਦੀ ਹੈ, ਅਜੇ ਮੈਂ ਜਗ ਕਰ ਰਿਹਾ ਹਾਂ। ਇਹ ਜਗ ਸੰਪੂਰਨ ਹੋਣ ਤੋਂ ਬਾਅਦ ਤੈਨੂੰ ਉਪਦੇਸ਼ ਦੇਵਾਂਗਾ। ਉਤਨੀ ਦੇਰ ਤਕ ਮਹਿਲਾਂ ਦੇ ਪਿੱਛੇ ਜਾ ਕੇ ਖੜਾ ਹੋ ਜਾਹ। ਮਹਾਰਾਜੇ ਨੇ ਜਗ ਕੀਤਾ। ਜੂਠੀਆਂ ਪੱਤਲਾਂ ਮਹਿਲ ਦੇ ਪਿਛਲੇ ਪਾਸੇ ਸੁਟਵਾਉਂਦਾ ਗਿਆ ਤੇ ਉਹ ਸਾਰੀਆਂ ਸੁਕਦੇਵ ਮੁਨੀ ਦੇ ਸਿਰ ਉਪਰ ਪੈਂਦੀਆਂ ਗਈਆਂ। ਉਹ ਕਈ ਦਿਨ ਇਸ ਦੇ ਸਿਰ ਉਪਰ ਪੈਂਦੀਆਂ ਗਈਆਂ, ਪਰ ਇਸ ਨੇ ਛਿਨ ਮਾਤਰ ਵੀ ਆਪਣੇ ਮਨ ਨੂੰ ਡੁਲਾਉਣਾ ਨਹੀਂ ਕੀਤਾ। ਮਹਾਰਾਜੇ ਨੇ ਜਗ ਤੋਂ ਵਿਹਲਾ ਹੋ ਕੇ ਕਿਹਾ ਕਿ ਹੁਣ ਉਸ ਮੁਨੀ ਨੂੰ ਲੈ ਕੇ ਆਉ, ਅਸੀਂ ਉਸ ਨੂੰ ਉਪਦੇਸ਼ ਦੇਈਏ। ਤਾਂ ਪਤਾ ਕਰਵਾਉਣ ਤੋਂ ਇਹ ਪਤਾ ਚੱਲਿਆ ਕਿ ਸੁਕਦੇਵ ਮੁਨੀ ਜੂਠੀਆਂ ਪੱਤਲਾਂ ਦੇ ਹੇਠਾਂ ਦੱਬ ਗਿਆ ਹੈ ਅਤੇ ਪੱਤਲਾਂ ਸਿਰ ਦੇ ਉਪਰ ਦੀ ਫਿਰ ਗਈਆਂ ਹਨ। ਤਦੋਂ ਜੂਠੀਆਂ ਪੱਤਲਾਂ ਪਰ੍ਹੇ ਹਟਾ ਕੇ ਦੇਖਿਆ ਤਾਂ ਮੁਨੀ ਉਥੇ ਅਡੋਲ ਖੜਾ ਨਜ਼ਰ ਆਇਆ। ਫਿਰ ਇਸ ਨੂੰ ਅਧਿਕਾਰੀ ਜਾਣ ਕੇ ਮਹਾਰਾਜੇ ਜਨਕ ਨੇ ਬ੍ਰਹਮ ਗਿਆਨ ਦਾ ਉਪਦੇਸ਼ ਬਖ਼ਸ਼ਿਆ ਅਤੇ ਇਸ ਨੂੰ ਕ੍ਰਿਤ ਕ੍ਰਿਤ ਕੀਤਾ।

ਇਥੇ ਸਤਿਗੁਰੂ ਜੀ ਨੇ ਇਸ਼ਾਰੇ ਮਾਤਰ ਕਥਨ ਕੀਤਾ ਹੈ।

## ਜਨਕ ਜਨਕ ਬੈਠੇ ਸਿੰਘਾਸਨਿ; ਨਉ ਮੁਨੀ ਧੂਰਿ ਲੈ ਲਾਵੈਗੋ ॥

ਜਨਕ ਨਾਮੇ ਸਿੰਘਾਸਨਿ = ਤਖ਼ਤ ਉੱਤੇ ਜਨਕ ਜੀ ਬੈਠੇ = ਬਿਰਾਜਮਾਨ ਹੋਏ ਸਨ, ਉਹ ਜਨਕ ਜੀ ਰਾਜ ਭਾਗ ਦੀ ਹੰਗਤਾ ਛੱਡ ਕੇ ਨਉ = ਨੌਂ ਮੁਨੀ = ਮੰਨਣਸ਼ੀਲ ਪੁਰਖਾਂ ਦੀ ਚਰਨ ਧੂਰਿ = ਧੂੜੀ ਲੈ ਮੱਥੇ ਉੱਤੇ ਲਾਵੈਗੋ = ਲਾਉਂਦਾ ਸੀ, ਭਾਵ ਨੌਂ ਮੁਨੀਆਂ ਦੀ ਸੰਗਤ ਕੀਤੀ ਸੀ ਤੇ ਉਨ੍ਹਾਂ ਦੀ ਚਰਨ ਧੂੜੀ ਲੈ ਕੇ ਆਪਣੇ ਮੱਥੇ ਉੱਤੇ ਲਾ ਕੇ ਨਿਹਾਲ ਹੋਇਆ ਸੀ **ਵਾ:** ਨੌਂ ਮੁਨੀਆਂ ਨੇ ਰਾਜੇ ਜਨਕ ਦੀ ਸਭਾ ਵਿਚ ਜਾ ਕੇ ਉਸ ਨੂੰ ਉਪਦੇਸ਼ ਦਿੱਤਾ ਸੀ।

**ਅਥਵਾ** ਬਿਦੇਹੀ ਰਾਜਾ ਜਨਕ ਜੀ ਜਨਕ = ਗਿਆਨਵਾਨਾਂ ਦੇ ਸਿੰਘਾਸਨਿ = ਤਖ਼ਤ ਉੱਤੇ ਬਿਰਾਜਮਾਨ ਹੋਏ ਸਨ, ਪਰ ਫੇਰ ਵੀ ਉਹ ਨੌਂ ਮੁਨੀ ਪੁਰਖਾਂ ਦੇ ਚਰਨਾਂ ਦੀ ਧੂੜ ਲੈ ਕੇ ਆਪਣੇ ਮੱਥੇ ਉੱਤੇ ਲਾਉਂਦੇ ਸਨ। ਨੌਂ ਮੁਨੀਆਂ ਦੇ ਨਾਮ ਇਸ ਪ੍ਰਕਾਰ ਹਨ : ੧. ਕਵੀ ਨਾਮੇ, ੨. ਹਰੀ ਨਾਮੇ, ੩. ਕਰਭਾਂਜਨ ਨਾਮੇ, ੪. ਅੰਤ੍ਰਿਖ ਨਾਮੇ, ੫. ਚਸਮ ਨਾਮੇ, ੬. ਆਵਰ ਹੋਤਾ ਨਾਮੇ, ੭. ਪ੍ਰਬੁਧ ਨਾਮੇ, ੮. ਪਿਪਲਾ ਨਾਮੇ, ੯. ਦੁਮਲਾ ਨਾਮੇ। *(ਅਮੀਰ ਭੰਡਾਰ)*

## ਨਾਨਕ, ਕ੍ਰਿਪਾ ਕ੍ਰਿਪਾ ਕਰਿ ਠਾਕੁਰ; ਮੈ ਦਾਸਨਿ ਦਾਸ ਕਰਾਵੈਗੋ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਠਾਕੁਰ = ਸੁਆਮੀ ਪ੍ਰਭੂ ਜੀ! ਮੇਰੇ ਉਪਰ ਆਪਣੀ ਕ੍ਰਿਪਾ = ਮਿਹਰ ਕਰੋ, ਕ੍ਰਿਪਾ = ਮਿਹਰ ਕਰੋ **ਵਾ:** ਹੇ ਕ੍ਰਿਪਾ = ਮਿਹਰ ਦੀ ਆਕਰ = ਖਾਣੀ **ਵਾ:** ਕ੍ਰਿਪਾ = ਕ੍ਰਿਪਾਲੂ ਠਾਕੁਰ = ਸੁਆਮੀ ਜੀ! ਮੇਰੇ ਉੱਤੇ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰਨਾ ਕਰੋ, ਮੈ = ਮੈਨੂੰ ਆਪਣੇ ਦਾਸਨਿ ਦਾਸ = ਸੇਵਕਾਂ ਦਾ ਸੇਵਕ ਕਰਾਵੈਗੋ = ਬਣਾਉਣਾ ਕਰੋ **ਵਾ:** ਜਿਵੇਂ ਪਿਛਲੇ ਗੁਰਮੁਖ ਜਨਾਂ ਨੂੰ ਆਪਣੇ ਸੇਵਕਾਂ ਦਾ ਸੇਵਕ ਬਣਾਉਣਾ ਕੀਤਾ ਸੀ। ਉਸੇ ਤਰ੍ਹਾਂ ਮੈਨੂੰ ਵੀ ਮਨ, ਬਾਣੀ ਸਰੀਰ ਕਰਕੇ ਆਪਣੇ ਦਾਸਾਂ ਦਾ ਦਾਸ ਬਣਾ ਲੈਣਾ ਕਰੋ॥੮॥੨॥

## ਕਾਨੜਾ ਮਹਲਾ ੪ ॥

## ਮਨੁ; ਗੁਰਮਤਿ ਰਸਿ ਗੁਨ ਗਾਵੈਗੋ ॥

ਹੇ ਭਾਈ! ਜਿਸ ਦਾ ਮਨੁ = ਚਿੱਤ ਗੁਰਮਤਿ = ਗੁਰ ਸਿੱਖਿਆ ਦੁਆਰਾ ਰਸਿ = ਪ੍ਰੇਮ ਨਾਲ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵੈਗੋ = ਗਾਉਂਦਾ ਹੈ, ਉਹ ਮੁਕਤ ਹੋ ਜਾਂਦਾ ਹੈ [**ਵਾ:** (ਗਾਵੈ + ਗੋ) ਅਸੀਂ ਗੋ = ਬਾਣੀ ਦੁਆਰਾ ਕਥਨ ਕਰਦੇ ਹਾਂ ਕਿ ਜੋ ਪਿੱਛੇ ਗੁਣ ਗਾਉਂਦੇ ਸੀ, ਜਾਂ ਹੁਣ ਗਾਉਂਦੇ ਹਨ ਜਾਂ ਅੱਗੇ ਨੂੰ ਗਾਉਣਗੇ, ਉਹ ਨਿਹਾਲ ਹੋ ਜਾਣਗੇ।]

ਉਹ ਹਰ ਵਕਤ ਇਉਂ ਬੇਨਤੀ ਕਰਦਾ ਰਹਿੰਦਾ ਹੈ ਕਿ :

## ਜਿਹਵਾ ਏਕ, ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ ॥੧॥ਰਹਾਉ॥

ਹੇ ਪਰਮੇਸ਼ਰ! ਮੇਰੀ ਏਕ = ਇਕ ਜਿਹਵਾ = ਰਸਨਾ ਤੋਂ ਲੱਖ ਤੇ ਕੋਟੀ = ਕਰੋੜਾਂ ਹੋਇ = ਹੋ ਜਾਣ, ਉਨ੍ਹਾਂ ਲੱਖਾਂ ਕੋਟੀ = ਕਰੋੜਾਂ ਜ਼ੁਬਾਨਾਂ ਨਾਲ ਮੈਂ ਕੋਟਿ = ਕਰੋੜਾਂ ਵਾਰੀ ਤੇਰੇ ਨਾਮ ਨੂੰ ਧਿਆਵੈਗੋ = ਧਿਆਉਣਾ ਕਰਾਂ॥੧॥ਰਹਾਉ॥

## ਸਹਸ ਫਨੀ ਜਪਿਓ ਸੇਖਨਾਗੈ; ਹਰਿ ਜਪਤਿਆ, ਅੰਤੁ ਨ ਪਾਵੈਗੋ ॥

ਹੇ ਪਰਮੇਸ਼ਰ! ਸਹਸ = ਹਜ਼ਾਰ ਫਨੀ = ਫ਼ਨਾਂ ਵਾਲੇ ਸੇਖਨਾਗੈ = ਸ਼ੇਸ਼ਨਾਗ ਨੇ ਨਿੱਤ ਤੇਰੇ ਨਵੇਂ ਨਾਮਾਂ ਨੂੰ ਜਪਿਓ = ਜਪਣਾ ਕੀਤਾ ਹੈ, ਪਰੰਤੂ ਹੇ ਹਰਿ = ਪਰਮੇਸ਼ਰ! ਤੇਰਾ ਨਾਮ ਜਪਤਿਆ = ਜਪਦਿਆਂ ਜਪਦਿਆਂ

ਉਸ ਨੇ ਤੇਰਾ **ਵਾ:** ਤੇਰੇ ਨਾਮਾਂ ਦਾ ਅੰਤੁ = ਅਖ਼ੀਰ ਨ = ਨਹੀਂ ਪਾਵੈਗੋ = ਪਾਉਣਾ ਕੀਤਾ **ਵਾ:** ਤੇਰਾ ਨਾਮ ਜਪਣ ਵਾਲਿਆਂ ਨੇ ਤੇਰੇ ਨਾਮ ਦਾ ਅੰਤ ਨਹੀਂ ਪਾਉਣਾ ਕੀਤਾ **ਵਾ:** ਨਾ ਹੁਣ ਪਿਛਲਿਆਂ ਨੇ ਪਾਉਣਾ ਕੀਤਾ ਹੈ, ਨਾ ਹੁਣ ਦਿਆਂ ਨੇ ਨਾ ਹੀ ਅਗਲੇ ਪਾਉਣਾ ਕਰਨਗੇ।

## ਤੂ ਅਥਾਹੁ ਅਤਿ ਅਗਮੁ ਅਗਮੁ ਹੈ; ਮਤਿ ਗੁਰਮਤਿ ਮਨੁ ਠਹਰਾਵੈਗੋ ॥੧॥

ਹੇ ਪਰਮੇਸ਼ਰ ! ਤੂੰ ਅਥਾਹੁ = ਬੇਥਾਹ ਹੈਂ ਭਾਵ ਸ਼ਕਤੀ ਬਿਰਤੀ ਕਰਕੇ ਤੇਰੀ ਥਾਹ ਨਹੀਂ ਪਾਈ ਜਾਂਦੀ, ਵੇਦਾਂ, ਸ਼ਾਸਤ੍ਰਾਂ ਤੋਂ ਵੀ ਅਤਿ = ਅਤਿਅੰਤ ਕਰਕੇ ਅਗਮੁ = ਅਗੰਮ ਹੈਂ, ਮਨ ਦੇ ਸੰਕਲਪਾਂ ਵਿਕਲਪਾਂ ਤੋਂ ਵੀ ਅਤਿਅੰਤ ਕਰਕੇ ਅਗੰਮ ਹੈਂ, ਹੇ ਪਰਮੇਸ਼ਰ ! ਮਤਿ = ਬੁੱਧੀ ਵਿਚ ਗੁਰਮਤਿ = ਗੁਰ ਸਿੱਖਿਆ ਧਾਰਨ ਕਰਨ ਨਾਲ ਮਨੁ = ਚਿੱਤ ਪਦਾਰਥਾਂ ਵੱਲੋਂ ਹਟ ਕੇ ਤੇਰੇ ਸਰੂਪ **ਵਾ:** ਤੁਰੀਆ ਪਦ ਵਿਚ ਠਹਰਾਵੈਗੋ = ਠਹਿਰਦਾ, ਇਸਥਿਤ ਹੁੰਦਾ ਹੈ **ਵਾ:** ਹੇ ਪਰਮੇਸ਼ਰ ! ਜੋ ਗੁਰ ਸਿੱਖਿਆ ਦੁਆਰਾ ਬੁੱਧੀ ਦੇ ਅੰਦਰ ਤੇਰੇ ਗੁਣ ਗਾਉਣਗੇ, ਉਹਨਾਂ ਦਾ ਮਨ ਤੁਰੀਆ ਪਦ ਵਿਚ ਠਹਿਰਣੇ ਕਰਕੇ ਨਿਹਾਲ ਹੋਵੇਗਾ **ਵਾ:** ਜੋ ਹੋਰਨਾਂ ਮੱਤਾਂ ਨੂੰ ਛੱਡ ਕੇ ਗੁਰ ਸਿੱਖਿਆ ਦੁਆਰਾ ਮਨ ਨੂੰ ਤੇਰੇ ਨਾਮ ਜਪਣ ਵਿਚ ਠਹਰਾਵੈਗੋ = ਟਿਕਾਉਣਾ ਕਰਨਗੇ, ਉਹਨਾਂ ਦਾ ਮਨ ਟਿਕੇਗਾ ॥੧॥

## ਜਿਨ ਤੂ ਜਪਿਓ, ਤੇਈ ਜਨ ਨੀਕੇ; ਹਰਿ ਜਪਤਿਅਹੁ ਕਉ ਸੁਖੁ ਪਾਵੈਗੋ ॥

ਹੇ ਪਰਮੇਸ਼ਰ ! ਜਿਨ = ਜਿਨ੍ਹਾਂ ਨੇ ਤੂ = ਤੈਨੂੰ ਜਪਿਓ = ਜਪਣਾ ਕੀਤਾ ਹੈ, ਤੇਈ = ਉਹੋ ਜਨ = ਪੁਰਖ ਹੀ ਨੀਕੇ = ਅੱਛੇ ਸ੍ਰੇਸ਼ਟ ਜੀਵਨ ਵਾਲੇ ਬਣੇ ਹਨ। ਹੇ ਹਰਿ = ਪਰਮੇਸ਼ਰ ! ਜੋ ਤੇਰੇ ਨਾਮ ਕਉ = ਨੂੰ ਜਪਤਿਅਹੁ = ਜਪਦੇ ਹਨ, ਉਹ ਆਤਮਿਕ ਸੁਖੁ = ਅਨੰਦ ਪਾਵੈਗੋ = ਪਾਉਣਾ ਕਰਦੇ ਹਨ **ਵਾ:** ਜੋ ਹੁਣ ਤੇਰੇ ਨਾਮ ਨੂੰ ਜਪਦੇ ਹਨ, ਉਹ ਸੁਖ ਪਾਉਂਦੇ ਹਨ, ਜੋ ਪਿੱਛੇ ਜਪਦੇ ਸੀ, ਉਨ੍ਹਾਂ ਨੇ ਸੁਖ ਪਾਉਣਾ ਕੀਤਾ ਸੀ, ਜੋ ਅੱਗੇ ਨੂੰ ਜਪਣਗੇ, ਉਹ ਸੁਖ ਨੂੰ ਪਾਉਣਾ ਕਰਨਗੇ।

## ਬਿਦਰ ਦਾਸੀ ਸੁਤੁ, ਛੋਕ ਛੋਹਰਾ; ਕ੍ਰਿਸਨੁ ਅੰਕਿ ਗਲਿ ਲਾਵੈਗੋ ॥੨॥

ਦੇਖੋ ਬਿਦਰ ਦਾਸੀ ਦਾ ਸੁਤੁ = ਪੁੱਤਰ ਸੀ, ਛੋਕ = ਛੂਤ ਕਰਨ ਵਾਲਾ ਭਾਵ ਸ਼ੂਦਰ ਤੇ ਛੋਹਰਾ = ਬਾਲਕ ਭਾਵ ਦਾਸ ਸੀ **ਵਾ:** ਪੰਗਤ ਵਿੱਚੋਂ ਛੋਕ = ਛੇਕਿਆ ਹੋਇਆ ਛੋਹਰਾ = ਛੋਟਾ ਬੱਚਾ ਭਾਵ ਦਾਸ ਸੀ ਅਰਥਾਤ ਬਿਦਰ ਨੂੰ ਸ਼ੂਦਰ ਜਾਣ ਕੇ ਇਸ ਨੂੰ ਪੰਗਤ ਵਿਚ ਉੱਚੇ ਥਾਂ 'ਤੇ ਨਾਲ ਨਹੀਂ ਬਿਠਾਉਂਦੇ ਸਨ, ਪਰ ਉਸ ਨੂੰ ਕ੍ਰਿਸ਼ਨ ਭਗਵਾਨ ਜੀ ਨੇ ਅੰਕਿ = ਪਿਆਰ ਨਾਲ ਭਗਵੰਤ ਸੰਬੰਧੀ ਬ੍ਰਹਮ ਗਿਆਨ ਦੀ ਦਾਤ ਦੇ ਕੇ ਬਚਨ ਸੁਣਾ ਕੇ ਤੇ ਆਪਣੇ ਗਲਿ = ਕੰਠ ਨਾਲ ਲਾਵੈਗੋ = ਲਗਾਉਣਾ ਕੀਤਾ ਸੀ **ਵਾ:** ਕ੍ਰਿਸ਼ਨ ਜੀ ਨੇ ਅੰਕਿ = ਪੱਖ ਕਰਕੇ ਆਪਣੇ ਗਲੇ ਨਾਲ ਲਗਾਉਣਾ ਕੀਤਾ ਸੀ **ਵਾ:** ਇਸੇ ਪ੍ਰਕਾਰ ਕ੍ਰਿਸ਼ਨ ਦੀ ਨਿਆਈਂ ਸਾਖੀ ਚੇਤਨ ਪਰਮੇਸ਼ਰ ਉਸ ਨੂੰ ਆਪਣੇ ਅਭੇਦ ਨਿਸਚੇ ਰੂਪੀ ਕੰਠ ਨਾਲ ਲਾ ਲਵੇਗਾ, ਜਿਸ ਦੇ ਅੰਦਰੋਂ ਦਵੈਤ ਗਲ ਭਾਵ ਮਿਟ ਗਈ ਹੈ ॥੨॥

**ਸਾਖੀ—ਬਿਦਰ ਭਗਤ ਦੀ :** ਰਾਜਾ ਵਿਚਿਤ੍ਰਵੀਰਯ ਦੀ ਦਾਸੀ ਸੁਦੇਸ਼ਨਾ ਦੇ ਉਦਰ ਤੋਂ ਵਿਆਸ ਦਾ ਪੁੱਤਰ ਬਿਦਰ ਭਗਤ ਹੋਇਆ। ਇਹ ਬਹੁਤ ਗੁਣੀ, ਨੀਤੀਵੇਤਾ, ਈਸ਼ਵਰ ਭਗਤ ਅਤੇ ਸਤਯਵਕਤਾ ਸੀ। ਜਿਸ ਵੇਲੇ ਭਗਵਾਨ ਕ੍ਰਿਸ਼ਨ ਜੀ ਪਾਂਡਵਾਂ ਨੂੰ ਪੰਜ ਪਿੰਡ ਦਿਵਾਉਣ ਵਾਸਤੇ ਦੁਰਯੋਜਨ ਨੂੰ ਮਿਲਣ ਲਈ ਆਏ ਤਾਂ ਦੁਰਯੋਜਨ ਨੇ ਸੋਚਿਆ ਕਿ ਜੇਕਰ ਮੈਂ ਭਗਵਾਨ ਕ੍ਰਿਸ਼ਨ ਜੀ ਦੇ ਆਉਣ 'ਤੇ ਖੜਾ ਹੋ ਗਿਆ ਤਾਂ ਲੋਕ ਕਹਿਣਗੇ ਕਿ ਇਹ ਛੋਟਾ ਹੈ ਅਤੇ ਜੇਕਰ ਨਾ ਖੜਾ ਹੋਇਆ ਤਾਂ ਕ੍ਰਿਸ਼ਨ ਜੀ ਨਿਰਾਦਰੀ ਸਮਝਣਗੇ।

ਇਸ ਤਰ੍ਹਾਂ ਵਿਚਾਰ ਕੇ ਇਹ ਕ੍ਰਿਸ਼ਨ ਜੀ ਦੇ ਆਉਣ ਤੋਂ ਪਹਿਲਾਂ ਹੀ ਹਾਥੀਆਂ ਦੇ ਤਬੇਲੇ ਵਿਚ ਚਲਿਆ ਗਿਆ ਕਿ ਉਥੇ ਖੜੇ ਖੜੋਤੇ ਹੀ ਮਿਲ ਲਵਾਂਗੇ। ਜਦੋਂ ਕ੍ਰਿਸ਼ਨ ਜੀ ਨੂੰ ਇਹ ਗੱਲ ਪਤਾ ਲੱਗੀ ਤਾਂ ਪਿੱਛੋਂ ਹੀ ਵਾਪਸ ਮੁੜ ਗਏ ਤੇ ਬਿਦਰ ਭਗਤ ਜੀ ਦੇ ਪ੍ਰੇਮ ਕਰਕੇ ਉਨ੍ਹਾਂ ਦੀ ਝੁੱਗੀ ਵਿਚ ਰਾਤ ਕੱਟਣ ਲਈ ਠਹਿਰੇ, ਜਿਥੇ ਸਾਰੀ ਰਾਤ ਪਰਮਾਤਮਾ ਦੇ ਭਜਨ ਕਰਦਿਆਂ ਰਾਤ ਗੁਜ਼ਾਰੀ। ਜਦੋਂ ਅਗਲੇ ਦਿਨ ਦੁਰਯੋਜਨ ਦੀ ਸਭਾ ਵਿਚ ਆਏ ਤਾਂ ਦੁਰਯੋਜਨ ਬੜੇ ਰੁੱਖੇ ਜਿਹੇ ਸੁਭਾਅ ਨਾਲ ਕਹਿੰਦਾ ਕਿ ਹੇ ਕ੍ਰਿਸ਼ਨ ਜੀ! ਤੁਸੀਂ ਭੀਖਮ, ਦ੍ਰੋਣਾ ਤੇ ਕਰਨ ਵਰਗੇ ਸਭਾ ਦੇ ਸ਼ਿੰਗਾਰਾਂ ਬਲਪੁਰਸ਼ਾਂ ਨੂੰ ਛੱਡ ਕੇ ਇਕ ਗੋੱਲੇ ਦੇ ਘਰ ਜਾ ਕੇ ਠਹਿਰੇ। ਇਹ ਗੱਲ ਯੋਗ ਨਹੀਂ ਹੈ। ਤਾਂ ਭਗਵਾਨ ਜੀ ਨੇ ਹੱਸ ਕੇ ਕਿਹਾ ਕਿ ਹੇ ਰਾਜਨ ਸੁਣਨਾ ਕਰ! ਮੈਨੂੰ ਤੇਰੇ ਵਿਚ ਕੋਈ ਪ੍ਰੇਮ ਨਹੀਂ ਦਿੱਸਿਆ, ਜਿਹੋ ਜਿਹਾ ਪ੍ਰੇਮ ਬਿਦਰ ਭਗਤ ਦੇ ਚਿੱਤ ਵਿਚ ਹੈ। ਉਸ ਨੇ ਜੋ ਪ੍ਰੇਮ ਨਾਲ ਪਾਣੀ ਪਿਲਾਇਆ ਹੈ, ਉਹ ਅੰਮ੍ਰਿਤ ਦੀ ਨਿਆਈਂ ਸੀ। ਤੇਰੇ ਘਰ ਵਿਚਲੇ ਦੁੱਧ ਨਾਲੋਂ ਵੀ ਕਿਤੇ ਚੰਗਾ ਸੀ ਅਤੇ ਤੇਰੇ ਘਰ ਦੀ ਖੀਰ ਦੇ ਸਮਾਨ ਮੈਂ ਉਸ ਦੇ ਘਰੋਂ ਅਲੂਣਾ ਸਾਗ ਖਾਧਾ ਹੈ ਤੇ ਸਾਰੀ ਰਾਤ ਪਰਮੇਸ਼ਰ ਦੇ ਗੁਣ ਗਾਉਂਦਿਆਂ ਬਤੀਤ ਕੀਤੀ ਹੈ। ਇਉਂ ਕ੍ਰਿਸ਼ਨ ਜੀ ਨੇ ਬਿਦਰ ਭਗਤ ਨੂੰ ਬਹੁਤ ਪ੍ਰੇਮ ਦੇ ਨਾਲ ਆਪਣੇ ਗਲ ਨਾਲ ਲਾਇਆ ਸੀ। ਜੈਸਾ ਕਿ:

**ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ।**
**ਘਰਿ ਅਸਾਡੇ ਛਡਿਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ।**
**ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ।**
**ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ।**
**ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ।**
**ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ।**
**ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ।**
**ਗੋਬਿੰਦ ਭਾਉ ਭਗਤਿ ਦਾ ਭੁਖਾ॥੭॥** *(ਵਾਰਾਂ ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੭)*

## ਜਲ ਤੇ ਓਪਤਿ ਭਈ ਹੈ ਕਾਸਟ; ਕਾਸਟ ਅੰਗਿ ਤਰਾਵੈਗੋ॥

ਜਿਵੇਂ ਜਲ = ਪਾਣੀ ਤੇ = ਤੋਂ ਕਾਸਟ = ਲੱਕੜ ਓਪਤਿ = ਪੈਦਾ ਭਈ = ਹੋਈ ਹੈ, ਪਾਣੀ ਕਾਸਟ = ਲੱਕੜ ਦਾ ਅੰਗਿ = ਪੱਖ ਕਰਕੇ ਉਸ ਨੂੰ (ਨਦੀ ਜਾਂ ਸਮੁੰਦਰ ਤੋਂ) ਪਾਰ ਤਰਾਵੈਗੋ = ਤਰਾਉਣਾ ਕਰਦਾ ਹੈ, ਭਾਵ ਡੁੱਬਣ ਨਹੀਂ ਦਿੰਦਾ **ਵਾ:** ਇਸੇ ਪ੍ਰਕਾਰ ਬ੍ਰਹਮ ਰੂਪੀ ਪਾਣੀ ਤੋਂ ਮਹਾਤਮਾ ਭਗਤ ਰੂਪ ਲੱਕੜੀ ਪੈਦਾ ਹੋਈ ਹੈ, ਬ੍ਰਹਮ ਚੇਤਨ ਰੂਪੀ ਪਾਣੀ ਮਹਾਤਮਾ, ਭਗਤ ਰੂਪੀ ਲੱਕੜੀ ਦਾ ਪੱਖ ਕਰਕੇ ਉਸ ਨੂੰ (ਸੰਸਾਰ ਰੂਪੀ ਨਦੀ ਜਾਂ ਦਰਿਆ ਤੋਂ) ਪਾਰ ਤਰਾਉਣਾ ਕਰਦਾ ਹੈ, ਭਾਵ ਸੰਸਾਰ ਰੂਪ ਨਦੀ ਜਾਂ ਦਰਿਆ ਵਿਚ ਡੁੱਬਣ ਨਹੀਂ ਦਿੰਦਾ।

## ਰਾਮ ਜਨਾ ਹਰਿ ਆਪਿ ਸਵਾਰੇ; ਅਪਨਾ ਬਿਰਦੁ ਰਖਾਵੈਗੋ॥੩॥

ਇਸੇ ਪ੍ਰਕਾਰ ਰਾਮ = ਰਮਿਆ ਹੋਇਆ ਹਰਿ = ਪਰਮੇਸ਼ਰ ਆਪ ਆਪਣੇ ਸੰਤਾਂ, ਭਗਤ ਜਨਾਂ ਨੂੰ ਪ੍ਰੇਮਾ-ਭਗਤੀ ਬਖ਼ਸ਼ ਕੇ ਸਵਾਰੇ = ਸੰਵਾਰਨਾ ਕਰਦਾ ਹੈ, ਪੁਨਾ ਅਪਨਾ = ਆਪ ਦਾ ਭਗਤ ਵਛਲ ਵਾਲਾ **ਵਾ:** ਰੱਖਿਆ ਕਰਨ ਵਾਲਾ ਬਿਰਦੁ = ਨਿਯਮ ਪਿੱਛੇ ਰੱਖਦਾ ਸੀ, ਹੁਣ ਰੱਖਦਾ ਹੈ ਅਤੇ ਅੱਗੇ ਨੂੰ ਰੱਖੇਗਾ॥੩॥

## ਹਮ ਪਾਥਰ ਲੋਹ, ਲੋਹ ਬਡ ਪਾਥਰ; ਗੁਰ ਸੰਗਤਿ ਨਾਵ ਤਰਾਵੈਗੋ॥

ਹਮ = ਅਸੀਂ ਪਾਥਰ = ਪੱਥਰਾਂ ਤੋਂ ਵੀ ਬਡ = ਵੱਡੇ ਪਾਥਰ = ਪੱਥਰਾਂ ਵਤ ਪਾਪਾਂ ਕਰਕੇ ਭਾਰੀ ਹਾਂ,

ਲੋਹੇ ਵਿੱਚੋਂ ਵੱਡੇ ਲੋਹੇ ਵਤ ਕਠੋਰ ਚਿੱਤ ਵਾਲੇ ਹਾਂ (**ਵਾ:** ਪੱਥਰਾਂ ਵਰਗੇ ਪਾਪ ਕਰਮਾਂ ਕਰਕੇ ਭਾਰੀ ਹਾਂ, ਲੋਹੇ ਵਤ ਲੋਭੀ ਹਾਂ ਤੇ ਵੱਡੇ ਪੱਥਰਾਂ ਤੇ ਲੋਹੇ ਵਤ ਕਠੋਰ ਚਿੱਤ ਵਾਲੇ ਹਾਂ) ਪਰਮੇਸ਼ਰ ਕਿਰਪਾ ਕਰਕੇ ਸਾਨੂੰ ਗੁਰ = ਸਤਿਗੁਰਾਂ ਦੀ ਸੰਗਤ ਰੂਪੀ ਨਾਵ = ਬੇੜੀ ਉੱਤੇ ਚਾੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਰਾਵੈਗੋ = ਤਾਰ ਦੇਵੇਗਾ **ਵਾ:** ਗੁਰਾਂ ਦੀ ਸੰਗਤ ਰੂਪੀ ਬੇੜੀ ਤਾਰ ਦੇਵੇਗੀ।

## ਜਿਉ ਸਤਸੰਗਤਿ ਤਰਿਓ ਜੁਲਾਹੋ; ਸੰਤ ਜਨਾ ਮਨਿ ਭਾਵੈਗੋ ॥੪॥

ਜਿਉ = ਜਿਵੇਂ ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਕਰਕੇ ਭਗਤ ਕਬੀਰ ਜੀ ਜੁਲਾਹੋ = ਜੁਲਾਹਾ ਤਰਿਓ = ਤਰ ਗਿਆ ਸੀ, ਇਵੇਂ ਜੋ ਪੁਰਖ ਸੰਤ = ਮਹਾਤਮਾ ਜਨਾਂ ਦੇ ਮਨਿ = ਚਿੱਤ ਵਿਚ ਭਾਵੈਗੋ = ਭਾਅ ਜਾਵੇਗਾ, ਉਹ ਮੁਕਤ ਹੋ ਜਾਵੇਗਾ (**ਵਾ:** ਉਹ ਭਗਤ ਕਬੀਰ ਮਹਾਤਮਾ ਜਨਾਂ ਦੇ ਚਿੱਤ ਵਿਚ ਭਾਵੈਗੋ = ਭਾਉਂਦਾ ਹੈ)॥੪॥

## ਖਰੇ ਖਰੋਏ ਬੈਠਤ ਊਠਤ; ਮਾਰਗਿ ਪੰਥਿ ਧਿਆਵੈਗੋ ॥

ਹੇ ਭਾਈ ! ਜੋ ਖਰੇ = ਖੜੇ ਹੋਣ ਵੇਲੇ, ਖਰੋਏ = ਖੜੋਤੇ ਹੋਏ ਬੈਠਤ = ਬੈਠਦਿਆਂ ਊਠਤ = ਉੱਠਦਿਆਂ, ਮਾਰਗਿ = ਰਸਤੇ ਉੱਤੇ ਚੱਲਦਿਆਂ ਤੇ ਪੰਥਿ = ਰਸਤਾ (ਪੈਂਡਾ) ਤਹਿ ਕਰਦਿਆਂ ਪਰਮੇਸ਼ਰ ਨੂੰ ਧਿਆਵੈਗੋ = ਧਿਆਉਣਾ ਕਰੇਗਾ, ਉਹ ਨਿਹਾਲ ਹੋ ਜਾਵੇਗਾ।

**ਵਾ:** ਜੋ ਖਰੋਏ = ਖੜੋਤਿਆਂ, ਬੈਠਦਿਆਂ, ਉੱਠਦਿਆਂ ਦੁਨੀਆਂ ਦੇ ਪੰਥਿ = ਰਸਤਿਆਂ ਵਿੱਚੋਂ ਭਾਉ-ਭਗਤੀ ਰੂਪੀ ਖਰੇ = ਚੰਗੇ ਮਾਰਗਿ = ਰਸਤੇ ਉੱਤੇ ਚੱਲ ਕੇ ਪਰਮੇਸ਼ਰ ਨੂੰ ਧਿਆਉਣਾ ਕਰੇਗਾ, ਉਹ ਨਿਹਾਲ ਹੋ ਜਾਵੇਗਾ।

## ਸਤਿਗੁਰ ਬਚਨ, ਬਚਨ ਹੈ ਸਤਿਗੁਰ; ਪਾਧਰੁ ਮੁਕਤਿ ਜਨਾਵੈਗੋ ॥੫॥

ਸਤਿਗੁਰ = ਸੱਚਾ ਗੁਰੂ ਬਚਨ = ਬਾਨੀ ਸਰੂਪ ਹੈ ਬਚਨ = ਬਾਨੀ ਸਤਿਗੁਰ = ਸੱਚਾ ਗੁਰੂ ਨਾਨਕ ਦੇਵ ਰੂਪ ਆਪ ਹੈ, ਇਸੇ ਕਰਕੇ ਗੁਰਾਂ ਦੇ ਬਚਨ ਮੁਕਤਿ = ਮੁਕਤੀ ਦੀ ਪ੍ਰਾਪਤੀ ਵਾਲੇ ਗਿਆਨ, ਭਗਤੀ ਰੂਪੀ ਪਾਧਰੁ = ਪੱਧਰੇ ਖੁੱਲ੍ਹੇ ਰਸਤੇ ਨੂੰ ਜਨਾਵੈਗੋ = ਜਨਾਉਣ ਵਾਲੇ ਹਨ **ਵਾ:** ਗੁਰਬਾਣੀ ਹੀ ਮੁਕਤੀ ਦਾ ਪੱਧਰਾ ਰਸਤਾ ਹੈ, ਜੋ ਗੁਰਬਾਣੀ ਨਾਲ ਚਿੱਤ ਲਾਵੇਗਾ, ਉਹ ਮੁਕਤ ਹੋ ਜਾਵੇਗਾ **ਵਾ:** ਜਿਸ ਨੇ ਪਿੱਛੇ ਚਿੱਤ ਲਾਇਆ ਸੀ, ਉਹ ਮੁਕਤ ਹੋ ਗਿਆ ਹੈ, ਜੋ ਹੁਣ ਲਾਵੇਗਾ ਜਾਂ ਅੱਗੇ ਨੂੰ ਲਾਉਣਾ ਕਰੇਗਾ, ਉਸ ਨੂੰ ਗੁਰਬਾਣੀ ਮੁਕਤੀ ਦਾ ਰਸਤਾ ਜਣਾ ਦੇਵੇਗੀ॥੫॥ ਜੈਸਾ ਕਿ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥** *(ਅੰਗ ੯੮੨)*

## ਸਾਸਨਿ ਸਾਸਿ, ਸਾਸਿ ਬਲੁ ਪਾਈ ਹੈ; ਨਿਹਸਾਸਨਿ ਨਾਮੁ ਧਿਆਵੈਗੋ ॥

ਹੇ ਭਾਈ ! ਜਾਗਰਤ ਅਵਸਥਾ ਦੇ ਸਾਸਨਿ = ਸੁਆਸਾਂ ਵਿਚ, ਸੁਪਨ ਅਵਸਥਾ ਦੇ ਸਾਸਿ = ਸੁਆਸਾਂ ਵਿਚ ਤੇ ਸੁਖੋਪਤ ਅਵਸਥਾ ਦੇ ਸਾਸਿ = ਸੁਆਸਾਂ ਵਿਚ ਕਾਲ ਆਪਣਾ ਬਲੁ = ਜ਼ੋਰ ਪਾਈ ਜਾਂਦਾ ਹੈ, ਜੇ ਤੁਸੀਂ ਪਰਮੇਸ਼ਰ ਦੇ ਨਾਮ ਨੂੰ ਧਿਆਵੈਗੋ = ਧਿਆਉਣਾ ਕਰੋਗੇ ਤਾਂ ਤੁਸੀਂ ਜਮਾਂ ਦੀ ਨਿਹਸਾਸਨਿ (ਨਿਹ + ਸਾਸਨਿ) ਸਾਸਨਿ = ਤਾੜਨਾ ਤੋਂ ਨਿਹ = ਰਹਿਤ ਹੋ ਜਾਵੋਗੇ, ਭਾਵ ਜਮ ਡੰਡ ਨਹੀਂ ਦੇ ਸਕੇਗਾ।

**ਅਥਵਾ** ਹੇ ਭਾਈ ! ਜੋ ਸਾਸਨਿ = ਆਗਿਆ ਕਰਨ ਵਾਲੇ ਪਰਮੇਸ਼ਰ ਦੇ **ਵਾ:** ਪਰਮੇਸ਼ਰ ਦੀ ਸਾਸਨਿ = ਆਗਿਆ ਅਨੁਸਾਰ ਸੁਆਸ ਸੁਆਸ ਵਿਚ ਸੱਚ ਨਾਮ ਦੇ ਪ੍ਰਤਾਪ ਦਾ ਬਲ ਪਾਉਣਾ ਚਾਹੀਦਾ ਹੈ, ਭਾਵ

ਸੁਆਸ ਸੁਆਸ ਨਾਮ ਜਪਣਾ ਚਾਹੀਦਾ ਹੈ, ਜੋ ਵੀ ਨਾਮ ਨੂੰ ਧਿਆਵੇਗਾ, ਉਹ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਿਆਂ ਤੋਂ ਰਹਿਤ ਹੋ ਜਾਵੇਗਾ।

**ਅਥਵਾ** ਹੇ ਭਾਈ ! ਸਤਿਗੁਰਾਂ ਦੀ ਸਾਸਨਿ = ਆਗਿਆ ਮੰਨ ਕਰਕੇ ਸਾਸਿ ਸਾਸਿ = ਸੁਆਸਾਂ ਦੇ ਸੁਆਸ ਰੂਪ ਪਰਮੇਸ਼ਰ ਦੇ ਨਾਮ ਸਿਮਰਨ ਦਾ ਬੈਖਰੀ ਬਾਣੀ ਦੁਆਰਾ ਜ਼ੋਰ ਪਾਉਣਾ ਚਾਹੀਦਾ ਹੈ, ਭਾਵ ਬਾਣੀ ਦੁਆਰਾ ਨਾਮ ਜਪਣਾ ਚਾਹੀਦਾ ਹੈ, ਜਦੋਂ ਪਰਾ ਪਸੰਤੀ ਦੁਆਰਾ ਨਿਹਸਾਸਨਿ = ਸੁਆਸਾਂ ਤੋਂ ਰਹਿਤ ਹੋ ਕੇ ਨਾਮ ਨੂੰ ਧਿਆਉਣਾ ਕਰੋਗੇ, ਉਦੋਂ ਨਿਹਾਲ ਹੋ ਜਾਵੋਗੇ।

**ਅਥਵਾ** ਹੇ ਭਾਈ ! ਸਾਸਨਿ = ਤਾੜਨਾ ਕਰਨ ਵਾਲਾ ਜਮਦੂਤ ਤੁਹਾਡੇ ਉਪਰ ਸੁਆਸ ਸੁਆਸ ਬਲ ਪਾਈ ਜਾ ਰਿਹਾ ਹੈ, ਇਸ ਲਈ ਜੇ ਨਾਮ ਨੂੰ ਧਿਆਉਣਾ ਕਰੋਗੇ ਤਾਂ ਨਿਹਸਾਸਨਿ = ਤਾੜਨਾ ਤੋਂ ਰਹਿਤ ਹੋ ਜਾਵੋਗੇ।

## ਗੁਰਪਰਸਾਦੀ ਹਉਮੈ ਬੂਝੈ; ਤੌ ਗੁਰਮਤਿ ਨਾਮਿ ਸਮਾਵੈਗੋ ॥੬॥

ਹੇ ਭਾਈ ! ਜਦ ਤੁਹਾਡੇ ਅੰਦਰੋਂ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਹਉਮੈ = ਹੰਗਤਾ ਰੂਪੀ ਰੋਗ ਬੂਝੈ = ਬੁਝ, ਮਿਟ ਜਾਵੇਗਾ, ਤੌ = ਤਦ ਤੁਸੀਂ ਗੁਰਮਤਿ = ਗੁਰ ਸਿੱਖਿਆ ਨੂੰ ਧਾਰਨ ਕਰਕੇ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਵੈਗੋ = ਸਮਾਅ ਜਾਵੋਗੇ ॥੬॥

[ਅੰਗ ੧੩੧੦]

## ਸਤਿਗੁਰੁ ਦਾਤਾ ਜੀਅ ਜੀਅਨ ਕੋ; ਭਾਗ ਹੀਨ ਨਹੀ ਭਾਵੈਗੋ ॥

ਸਤਿਗੁਰੁ = ਸੱਚਾ ਗੁਰੂ ਸਭਨਾਂ ਜੀਅਨ = ਜੀਵਾਂ ਕੋ = ਦਾ ਜੀਅ = ਜੀਵਨ ਦਾਤਾ ਹੈ **ਵਾ:** ਸਭਨਾਂ ਜੀਵਾਂ ਨੂੰ ਜੀਵਨ ਦਾਤਾ = ਦਾਨ ਦੇਣ ਵਾਲਾ ਹੈ, ਪਰੰਤੂ ਭਾਗਹੀਨ = ਕਰਮਾਂ ਤੋਂ ਹੀਣੇ ਮਨਮੁਖ ਪੁਰਖਾਂ ਨੂੰ ਸੱਚੇ ਗੁਰੂ ਦਾ ਜੱਸ ਕਰਨਾ ਭਾਵੈਗੋ = ਭਾਉਂਦਾ ਨਹੀਂ ਹੈ, ਨਾ ਹੁਣ ਭਾਉਂਦਾ ਹੈ, ਨਾ ਹੀ ਅੱਗੇ ਨੂੰ ਭਾਵੇਗਾ।

## ਫਿਰਿ ਏਹ ਵੇਲਾ ਹਾਥਿ ਨ ਆਵੈ; ਪਰਤਾਪੈ ਪਛੁਤਾਵੈਗੋ ॥੭॥

ਫਿਰਿ = ਮੁੜ ਉਨ੍ਹਾਂ ਦੇ ਏਹ = ਇਹ ਬਖ਼ਸ਼ਾਉਣ ਦਾ **ਵਾ:** ਮਨੁੱਖਾ ਜਨਮ ਰੂਪੀ ਵੇਲਾ = ਵਕਤ ਹਾਥਿ = ਹੱਥ ਨ = ਨਹੀਂ ਆਵੈ = ਆਵੇਗਾ, ਸਗੋਂ ਜਦ ਉਨ੍ਹਾਂ ਦਾ ਜੀਉ ਪਰਤਾਪੈ (ਪਰ + ਤਾਪੈ) ਪਰ = ਵਿਸ਼ੇਸ਼ ਕਰਕੇ ਨਰਕਾਂ ਜਾਂ ਮਾਤਾ ਦੇ ਗਰਭ ਵਿਚ ਤਾਪੈ = ਤਪੇਗਾ, ਤਦੋਂ ਪਛੁਤਾਵੈਗੋ = ਪਸ਼ਚਾਤਾਪ ਹੀ ਕਰੇਗਾ ॥੭॥

## ਜੇ ਕੋ ਭਲਾ ਲੋੜੈ ਭਲ ਅਪਨਾ; ਗੁਰ ਆਗੈ ਢਹਿ ਢਹਿ ਪਾਵੈਗੋ ॥

ਜੇ = ਜੇਕਰ ਕੋ = ਕੋਈ ਭਲ = ਭਲਾ ਪੁਰਖ ਅਪਨਾ = ਆਪ ਦਾ ਭਲਾ = ਚੰਗਾ ਲੋੜੈ = ਚਾਹੁੰਦਾ ਹੈ, ਤਾਂ ਉਹ ਆਪਣੇ ਆਪ ਨੂੰ ਗੁਰ = ਸਤਿਗੁਰਾਂ ਦੇ ਅਗੈ = ਅੱਗੇ ਤਨ ਦਾ ਤਾਣ, ਮਨ ਦਾ ਮਾਣ ਤੇ ਗੁਣਾਂ ਦਾ ਹੰਕਾਰ ਛੱਡ ਕੇ ਆਪ ਢਹਿ ਢਹਿ = ਡਿੱਗ ਡਿੱਗ ਕੇ ਪਾਵੈਗੋ = ਪਾਉਣਾ ਕਰੇ, ਭਾਵ ਬਹੁਤੀ ਨਿਮਰਤਾ ਦੇ ਸਹਿਤ ਸਤਿਗੁਰਾਂ ਦੀ ਸ਼ਰਨ ਆ ਕੇ ਗੁਰਾਂ ਦੇ ਚਰਨੀਂ ਡਿੱਗ ਪੈਣਾ ਕਰੇ ਅਤੇ ਪਰਮੇਸ਼ਰ ਸਨਮੁਖ ਇਉਂ ਬੇਨਤੀ ਕਰੇ ਕਿ :

## ਨਾਨਕ ਦਇਆ ਦਇਆ ਕਰਿ ਠਾਕੁਰ; ਮੈ ਸਤਿਗੁਰ ਭਸਮ ਲਗਾਵੈਗੋ ॥੮॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦਇਆ = ਕ੍ਰਿਪਾਲੂ ਠਾਕੁਰ = ਸੁਆਮੀ ਪਰਮੇਸ਼ਰ **ਵਾ:**

ਹੇ ਦਇਆ ਦੀ ਆਕਰਿ = ਖਾਣੀ ਸੁਆਮੀ ਪਰਮੇਸ਼ਰ ! ਮੇਰੇ ਉੱਤੇ ਦਇਆ = ਮਿਹਰ ਭਰੀ ਦ੍ਰਿਸ਼ਟੀ ਕਰਿ = ਕਰੋ, ਤਾਂ ਕਿ ਮੈਂ ਸਤਿਗੁਰ = ਸੱਚੇ ਗੁਰੂ ਦੀ ਚਰਨ ਭਸਮ = ਧੂੜੀ ਆਪਣੇ ਮਸਤਕ ਉੱਤੇ ਲਗਾਵੈਗੋ = ਲਗਾਉਣਾ ਕਰਾਂ **ਵਾ:** ਮੈਂ ਸਤਿਗੁਰਾਂ ਦੀ ਚਰਨ ਧੂੜੀ ਮੱਥੇ ਉੱਤੇ ਲਗਾਉਣਾ ਕਰਾਂ ਤਾਂ ਨਿਹਾਲ ਹੋ ਜਾਵਾਂਗਾ ॥੮॥੩॥

## ਕਾਨੜਾ ਮਹਲਾ ੪ ॥

## ਮਨੁ ਹਰਿ ਰੰਗਿ ਰਾਤਾ; ਗਾਵੈਗੋ ॥

ਜਿਨ੍ਹਾਂ ਸੰਤਾਂ ਭਗਤਾਂ ਦਾ ਮਨੁ = ਚਿੱਤ ਹਰਿ = ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਾਤਾ = ਰੱਤਿਆ ਹੋਇਆ ਹੈ, ਉਹ ਪਿਛਲੇ ਸਮੇਂ ਵਿਚ ਵੀ ਪਰਮੇਸ਼ਰ ਦੇ ਗੁਣਾਂ ਨੂੰ ਗਾਵੈਗੋ = ਗਾਉਂਦੇ ਸਨ, ਹੁਣ ਵੀ ਗਾਉਂਦੇ ਹਨ ਅਤੇ ਅੱਗੇ ਨੂੰ ਵੀ ਗਾਉਣਾ ਕਰਨਗੇ।

## ਭੈ ਭੈ ਤ੍ਰਾਸ ਭਏ ਹੈ ਨਿਰਮਲ; ਗੁਰਮਤਿ ਲਾਗਿ ਲਗਾਵੈਗੋ ॥੧॥ਰਹਾਉ॥

ਜੋ ਜੰਮਣ ਮਰਣ ਦਾ ਭੈ = ਡਰ ਤੇ ਜਮਾਂ ਦਾ ਭੈ = ਡਰ ਹੈ, ਜਿਨ੍ਹਾਂ ਦਾ ਇਨ੍ਹਾਂ ਤ੍ਰਾਸ = ਡਰਾਂ ਵੱਲੋਂ ਮਨ ਨਿਰਮਲ = ਸ਼ੁੱਧ ਭਏ = ਹੋ ਗਿਆ ਹੈ, ਭਾਵ ਜੰਮਣ ਮਰਣ ਤੇ ਜਮਾਂ ਦੇ ਡਰ ਤੋਂ ਰਹਿਤ ਹੋ ਗਿਆ ਹੈ, ਉਨ੍ਹਾਂ ਨੇ ਆਪਣੇ ਮਨ ਨੂੰ ਗੁਰਮਤਿ = ਗੁਰ ਸਿੱਖਿਆ ਦੁਆਰਾ ਪ੍ਰਭੂ ਪ੍ਰਾਪਤੀ ਵਾਲੀ ਪ੍ਰੇਮ ਰੂਪੀ ਲਾਗਿ = ਪਾਹ ਲਗਾਵੈਗੋ = ਲਗਾਉਣਾ ਕੀਤੀ ਹੈ।

## ਹਰਿ ਰੰਗਿ ਰਾਤਾ ਸਦ ਬੈਰਾਗੀ; ਹਰਿ ਨਿਕਟਿ ਤਿਨਾ ਘਰਿ ਆਵੈਗੋ ॥

ਜੋ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਰੰਗ ਵਿਚ ਰਾਤਾ = ਰੰਗਿਆ ਹੋਇਆ ਹੈ, ਉਹ ਸਦ = ਹਮੇਸ਼ਾ ਬੈਰਾਗੀ = ਵੈਰਾਗਵਾਨ ਪੁਰਖ ਹੈ, ਜੋ ਹਰਿ = ਪਰਮੇਸ਼ਰ ਸਭਨਾਂ ਦੇ ਨਿਕਟਿ = ਨੇੜੇ ਹੈ, ਉਹ ਤਿਨਾ = ਉਨ੍ਹਾਂ ਦੇ ਅੰਤਹਕਰਣ ਰੂਪੀ ਘਰ ਵਿਚ ਪ੍ਰਗਟ ਹੋ ਆਵੈਗੋ = ਆਉਂਦਾ ਹੈ **ਵਾ:** ਹਿਰਦੇ ਵਿਚ ਆ ਕੇ ਸਾਖਿਆਤ ਹੋ ਆਉਂਦਾ ਹੈ।

## ਤਿਨ੍ ਕੀ ਪੰਕ ਮਿਲੈ, ਤਾਂ ਜੀਵਾ; ਕਰਿ ਕਿਰਪਾ ਆਪਿ ਦਿਵਾਵੈਗੋ ॥੧॥

ਤਿਨ੍ = ਉਨ੍ਹਾਂ ਕੀ = ਦੀ ਚਰਨ, ਸ਼ਰਧਾ ਰੂਪੀ ਪੰਕ = ਧੂੜ ਮਿਲੈ = ਪ੍ਰਾਪਤ ਹੋਵੇ ਤਾਂ = ਤਦ ਜੀਵਾ = ਜੀਵਨਾ ਹੁੰਦਾ ਹੈ, ਪਰੰਤੂ ਉਹ ਪਰਮੇਸ਼ਰ ਆਪ ਹੀ ਕਿਰਪਾ = ਮਿਹਰ ਕਰਿ = ਕਰਨਾ ਕਰੇ ਤਾਂ ਹੀ ਚਰਨ ਧੂੜੀ ਦਿਵਾਵੈਗੋ = ਦਿਵਾਉਂਦਾ ਹੈ **ਵਾ:** ਜਿਨ੍ਹਾਂ ਨੂੰ ਕਿਰਪਾ ਕਰਕੇ ਆਪ ਅੱਗੇ ਦਿਵਾਵੇਗਾ, ਉਨ੍ਹਾਂ ਨੂੰ ਉਨ੍ਹਾਂ ਦੀ ਚਰਨ, ਸ਼ਰਧਾ ਰੂਪੀ ਧੂੜੀ ਮਿਲੇਗੀ ॥੧॥

## ਦੁਬਿਧਾ ਲੋਭਿ ਲਗੇ ਹੈ ਪ੍ਰਾਣੀ; ਮਨਿ ਕੋਰੈ ਰੰਗੁ ਨ ਆਵੈਗੋ ॥

ਜਿਹੜੇ ਪ੍ਰਾਣੀ = ਪ੍ਰਾਣਾਧਾਰੀ ਜੀਵ ਦੁਬਿਧਾ = ਦੁਚਿੱਤੇ ਹੋ ਕੇ ਪਦਾਰਥਾਂ ਦੇ ਲੋਭਿ = ਲਾਲਚ ਵਿਚ ਲੱਗੇ ਹੋਏ ਹੈ = ਹਨ, ਉਨ੍ਹਾਂ ਦੇ ਮਨ ਰੂਪੀ ਬਸਤਰ ਵਿਚ ਕਠੋਰਪੁਣੇ ਰੂਪੀ ਕੋਰੈ = ਕੋਰਾਪਨ ਹੋਣ ਕਰਕੇ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਰੰਗ ਨ = ਨਹੀ ਆਵੈਗੋ = ਆਉਂਦਾ **ਵਾ:** ਉਨ੍ਹਾਂ ਦੇ ਮਨ ਰੂਪੀ ਬਸਤਰ ਵਿਚ ਮਾਇਆ ਦਾ ਲੋਭ ਤੇ ਮੋਹ ਰੂਪੀ ਕੋਰਾਪੁਣਾ ਹੈ, ਇਸ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਰੰਗ ਨਹੀਂ ਆਵੇਗਾ **ਵਾ:** ਜਿਤਨਾ ਚਿਰ ਮਨ ਰੂਪੀ ਬਸਤਰ ਪ੍ਰੇਮ ਰੰਗ ਵਿਚ ਨਹੀਂ ਭਿੱਜਦਾ, ਉਤਨਾ ਚਿਰ ਪਰਮੇਸ਼ਰ ਦੀ ਪ੍ਰਾਪਤੀ ਦਾ ਰੰਗੁ = ਅਨੰਦੁ ਨ = ਨਹੀਂ ਆਵੇਗਾ।

## ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ; ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥੨॥

ਜਦ ਗੁਰ = ਸਤਿਗੁਰੂ ਪੁਰਖ ਮਿਲੈ = ਮਿਲਦਾ ਹੈ, ਤਦ ਪੂਰਨ ਗੁਰੂ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਰੰਗ ਲਾਵੈਗੋ = ਲਗਾਉਂਦਾ ਹੈ, ਫਿਰਿ = ਫੇਰ ਗੁਰ ਬਚਨੀ = ਗੁਰ ਉਪਦੇਸ਼ ਅਨੁਸਾਰ ਪਹਿਲਾ ਜਨਮ ਉਲਟਿਓ = ਉਲਟ ਕੇ ਨਵਾਂ ਜਨਮ ਹੋਵੈ = ਹੋ ਜਾਂਦਾ ਹੈ, ਭਾਵ ਵਿਸ਼ਿਆਂ ਵਿਕਾਰਾਂ ਵਾਲਾ ਜਨਮ ਬਦਲ ਕੇ ਸ੍ਰੇਸ਼ਟ ਜਨਮ ਹੋ ਜਾਂਦਾ ਹੈ **ਵਾ:** ਸੰਸਾਰ ਦੀ ਤਰਫ਼ੋਂ ਉਲਟ ਕੇ ਜਨਮ ਸਫਲਾ ਹੋ ਜਾਂਦਾ ਹੈ।

**ਅਥਵਾ** ਜਦ ਗੁਰ ਬਚਨਾਂ ਨੂੰ ਕਮਾ ਕੇ ਉਨ੍ਹਾਂ ਦਾ ਮਨ ਸੰਸਾਰ ਵੱਲੋਂ ਉਲਟਿਓ = ਉਲਟ ਜਾਂਦਾ ਹੈ, ਤਦ ਫੇਰ ਉਨ੍ਹਾਂ ਦੇ ਅੰਦਰ ਬ੍ਰਹਮ ਗਿਆਨ ਦਾ ਜਨਮ ਹੋਵੈ = ਹੋ ਜਾਂਦਾ ਹੈ, ਇਉਂ ਜਿਨ੍ਹਾਂ ਨੂੰ ਪੁਰਖੁ = ਪੂਰਨ ਸਤਿਗੁਰੂ ਮਿਲੈ = ਮਿਲਦਾ ਹੈ, ਉਨ੍ਹਾਂ ਨੂੰ ਹੀ ਗੁਰੂ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਰੰਗ ਲਾਉਂਦਾ ਹੈ **ਵਾ:** ਜਿਨ੍ਹਾਂ ਨੂੰ ਭਵਿੱਖਤ ਕਾਲ ਵਿਚ ਗੁਰਾਂ ਦੁਆਰਾ ਪੁਰਖੁ = ਪੂਰਨ ਪਰਮੇਸ਼ਰ ਮਿਲੇਗਾ, ਉਨ੍ਹਾਂ ਨੂੰ ਪਰਮੇਸ਼ਰ ਆਪਣਾ ਪ੍ਰੇਮ, ਅਨੰਦ ਲਾ ਦੇਵੇਗਾ ॥੨॥

## ਇੰਦ੍ਰੀ ਦਸੇ ਦਸੇ ਫੁਨਿ ਧਾਵਤ; ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥

ਜੋ ਦਸੇ = ਦਸ (ਪੰਜ ਕਰਮ ਇੰਦ੍ਰੀਆਂ, ਪੰਜ ਗਿਆਨ ਇੰਦ੍ਰੀਆਂ) ਇੰਦ੍ਰੀ = ਇੰਦਰੀਆਂ ਹਨ, ਇਹ ਫੁਨਿ = ਪੁਨਾ ਪੁਨਾ (ਮੁੜ ਮੁੜ) ਦਸੇ ਵਿਸ਼ਿਆਂ ਵੱਲ ਧਾਵਤ = ਦੌੜੀਆਂ ਹਨ **ਵਾ:** ਦਸੇ ਦਿਸ਼ਾਵਾਂ ਵੱਲ ਦੌੜੀਆਂ ਹਨ ਅਤੇ ਤ੍ਰੈ = ਤਿੰਨਾਂ ਗੁਣੀਆ = ਗੁਣਾਂ ਦੇ ਸੁਭਾਅ ਵਾਲਾ ਮਨ ਵੀ ਇਕ ਖਿਨੁ = ਛਿਨ ਮਾਤਰ ਵੀ ਨ = ਨਹੀਂ ਟਿਕਾਵੈਗੋ = ਟਿਕਦਾ **ਵਾ:** ਜੋ ਤ੍ਰਿਗੁਣ ਆਤਮਿਕ ਸੰਸਾਰ ਹੈ, ਇਸ ਵਿਚ ਮਨ ਛਿਨ ਮਾਤਰ ਵੀ ਟਿਕਣ ਵਿਚ ਨਹੀਂ ਆਉਂਦਾ, ਨਾ ਹੁਣ ਆਉਂਦਾ ਹੈ, ਨਾ ਪਿੱਛੇ ਆਉਂਦਾ ਸੀ, ਨਾ ਹੀ ਅੱਗੇ ਨੂੰ ਟਿਕਣ ਵਿਚ ਆਵੇਗਾ।

## ਸਤਿਗੁਰ ਪਰਚੈ, ਵਸਗਤਿ ਆਵੈ; ਮੋਖ ਮੁਕਤਿ ਸੋ ਪਾਵੈਗੋ ॥੩॥

ਜਿਸ ਦਾ ਮਨ ਸਤਿਗੁਰ = ਸੱਚੇ ਗੁਰੂ ਦੇ ਪ੍ਰੇਮ ਰੂਪੀ ਪਰਚੈ = ਪਰਚੇ ਦੁਆਰਾ **ਵਾ:** ਗੁਰਾਂ ਦੇ ਪਰਚੈ = ਉਪਦੇਸ਼ ਦੁਆਰਾ ਵਸਗਤਿ = ਅਧੀਨਗੀ ਵਿਚ ਆਵੈ = ਆਉਂਦਾ ਹੈ, ਸੋ = ਉਹੋ ਪੁਰਖ ਹੀ ਮੋਖ ਮੁਕਤਿ = ਕੈਵਲ ਮੁਕਤੀ ਨੂੰ ਪਾਵੈਗੋ = ਪਾਉਣਾ ਕਰੇਗਾ **ਵਾ:** ਸਲੋਕ, ਸਮੀਪ, ਸਯੁਜ ਆਦਿ ਮੁਕਤੀਆਂ ਤੇ ਕੈਵਲ ਮੋਖ ਨੂੰ ਪਾਉਣਾ ਕਰੇਗਾ **ਵਾ:** ਜੰਮਣ ਮਰਣ ਤੋਂ ਮੁਕਤਿ = ਛੁਟਕਾਰਾ ਕਰਨ ਵਾਲੀ ਕੈਵਲ ਮੋਖ ਨੂੰ ਪਾਉਣਾ ਕਰੇਗਾ **ਵਾ:** ਜੋ ਪਿੱਛੇ ਸਤਿਗੁਰਾਂ ਦੇ ਪ੍ਰੇਮ ਰੂਪੀ ਪਰਚੇ ਵਿਚ ਪਰਚੇ ਸੀ, ਉਨ੍ਹਾਂ ਨੇ ਕੈਵਲ ਮੁਕਤੀ ਪਾਈ ਸੀ, ਜੋ ਹੁਣ ਪਰਚੇਗਾ ਉਹ ਪਾਵੇਗਾ ਅਤੇ ਜੋ ਅੱਗੇ ਨੂੰ ਪਰਚਣਗੇ ਉਹ ਪਾਉਣਾ ਕਰਨਗੇ ॥੩॥

## ਓਅੰਕਾਰਿ ਏਕੋ ਰਵਿ ਰਹਿਆ; ਸਭੁ ਏਕਸ ਮਾਹਿ ਸਮਾਵੈਗੋ ॥

ਏਕੋ = ਇਕ ਓਅੰਕਾਰਿ = ਮੰਗਲ ਸਰੂਪ **ਵਾ:** ਪ੍ਰਕਾਸ਼ ਸਰੂਪ ਪਰਮੇਸ਼ਰ ਹੀ ਸਭ ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ ਅਤੇ ਅੰਤ ਨੂੰ ਉਸ ਏਕਸ = ਇਕ ਪਰਮੇਸ਼ਰ ਦੇ ਮਾਹਿ = ਵਿਚ ਹੀ ਸਭੁ = ਸਭਨਾਂ ਨੇ ਸਮਾਵੈਗੋ = ਸਮਾਅ ਜਾਣਾ ਹੈ **ਵਾ:** ਗੁਰਾਂ ਦੁਆਰਾ ਸਿਮਰਨ ਕਰਕੇ ਬ੍ਰਹਮ ਗਿਆਨ ਪ੍ਰਾਪਤ ਹੋ ਜਾਵੇਗਾ ਅਤੇ ਸਾਰਾ ਪਸਾਰਾ ਇਕ ਵਾਹਿਗੁਰੂ ਵਿਚ ਹੀ ਲੀਨ ਹੋ ਜਾਵੇਗਾ।

## ਏਕੋ ਰੂਪੁ, ਏਕੋ ਬਹੁ ਰੰਗੀ; ਸਭੁ ਏਕਤੁ ਬਚਨਿ ਚਲਾਵੈਗੋ ॥੪॥

ਏਕੋ = ਇਕ ਪਰਮੇਸ਼ਰ ਨਿਰਗੁਣ ਰੂਪੁ = ਸਰੂਪ ਹੈ, ਏਕੋ = ਇੱਕੋ ਪਰਮੇਸ਼ਰ ਬਹੁ = ਬਹੁਤੇ ਰੰਗੀ = ਰੰਗਾਂ ਵਾਲਾ ਭਾਵ ਸਰਗੁਣ ਸਰੂਪ ਹੈ, ਸਭੁ = ਸਭਨਾਂ ਜੀਵਾਂ ਨੂੰ ਏਕਤੁ = ਇਕ ਗੁਰੂ ਸਾਹਿਬ ਜੀ ਦੇ ਬਚਨਿ =

ਵਾਕਾਂ ਅਨੁਸਾਰ ਹੀ ਚਲਾਵੈਗੋ = ਚਲਾਉਂਦਾ ਹੈ **ਵਾ:** ਇਕ ਆਪਣੇ ਹੁਕਮ ਰੂਪੀ ਬਚਨ ਵਿਚ ਹੀ ਪਿੱਛੇ ਚਲਾਉਂਦਾ ਸੀ, ਹੁਣ ਚਲਾਉਂਦਾ ਹੈ ਤੇ ਅੱਗੇ ਨੂੰ ਚਲਾਉਣਾ ਕਰੇਗਾ।

**ਅਥਵਾ** ਜੋ ਗੁਰੂ ਸਾਹਿਬ ਜੀ ਦੇ ਜੀਵ ਈਸ ਦੀ ਏਕਤਾ ਵਾਲੇ ਸਰਬ ਸਾਂਝੇ ਬਚਨਾਂ ਅਨੁਸਾਰ ਆਪਣੇ ਮਨ ਨੂੰ ਚਲਾਵੇਗਾ, ਉਹ ਨਿਹਾਲ ਹੋ ਜਾਵੇਗਾ ਅਤੇ ਉਹ ਬਹੁ = ਬਹੁਤਿਆਂ ਰੰਗਾਂ ਵਿਚ ਇੱਕੋ ਇਕ ਪਰਮੇਸ਼ਰ ਦਾ ਰੂਪ ਵੇਖ ਲਵੇਗਾ॥੪॥

## ਗੁਰਮੁਖਿ, ਏਕੋ ਏਕੁ ਪਛਾਤਾ; ਗੁਰਮੁਖਿ ਹੋਇ ਲਖਾਵੈਗੋ ॥

ਗੁਰਮੁਖ ਜਨਾਂ ਨੇ ਲੋਕ-ਪ੍ਰਲੋਕ ਵਿਚ ਏਕੋ ਏਕੁ = ਇੱਕੋ ਇਕ ਨਿਰਗੁਣ ਸਰਗੁਣ ਸਰੂਪ ਪਰਮੇਸ਼ਰ ਨੂੰ ਹੀ ਪਛਾਤਾ = ਪਛਾਣਿਆ ਹੈ, ਇਹ ਮਰਯਾਦਾ ਹੈ ਜਿਸ ਨੂੰ ਗੁਰਮੁਖਿ = ਮੁਖੀ ਗੁਰੂ ਜੀ ਪ੍ਰਾਪਤ ਹੋਇ = ਹੋਣਗੇ, ਉਸ ਨੂੰ ਗੁਰੂ ਸਾਹਿਬ ਜੀ ਪਰਮੇਸ਼ਰ ਦਾ ਸਰੂਪ ਲਖਾਵੈਗੋ = ਜਣਾਉਣਗੇ **ਵਾ:** ਹੁਣ ਜਣਾਉਂਦੇ ਹਨ, ਪਿੱਛੇ ਜਣਾਉਂਦੇ ਸੀ ਅਤੇ ਅੱਗੇ ਨੂੰ ਜਣਾਉਣਗੇ।

## ਗੁਰਮੁਖਿ ਜਾਇ ਮਿਲੈ ਨਿਜ ਮਹਲੀ; ਅਨਹਦ ਸਬਦੁ ਬਜਾਵੈਗੋ ॥੫॥

ਉੱਤਮ ਗੁਰਮੁਖ ਅਧਿਕਾਰੀ ਜਾਇ = ਜਾ ਕੇ ਨਿਜ = ਆਪਣੇ ਮਹਲੀ = ਸਰੂਪ ਵਿਚ ਮਿਲੈ = ਮਿਲ ਜਾਂਦੇ ਹਨ, ਇਸੇ ਕਰਕੇ ਉਨ੍ਹਾਂ ਦੇ ਅੰਦਰ ਅਨਹਦ = ਇਕ-ਰਸ ਗੁਰਾਂ ਦਾ ਸਬਦੁ = ਉਪਦੇਸ਼ ਬਜਾਵੈਗੋ = ਪ੍ਰਗਟ ਹੋ ਆਵੇਗਾ **ਵਾ:** ਅਨਹਦ = ਹੱਦ ਤੋਂ ਰਹਿਤ ਸਬਦੁ = ਬ੍ਰਹਮ ਪ੍ਰਗਟ ਹੋ ਆਵੇਗਾ॥੫॥

## ਜੀਅ ਜੰਤ, ਸਭ ਸਿਸਟਿ ਉਪਾਈ; ਗੁਰਮੁਖਿ ਸੋਭਾ ਪਾਵੈਗੋ ॥

ਜਿਤਨੀ ਵੀ ਜੀਅ = ਸਥੂਲ ਜੀਵ ਤੇ ਸੂਖਮ ਜੰਤ = ਜੀਵਾਂ ਦੇ ਸਮੇਤ ਸਭ = ਸਾਰੀ ਸਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਉਸ ਵਿਚ ਗੁਰਮੁਖ ਜਨ ਹੀ ਸੋਭਾ = ਵਡਿਆਈ ਪਾਵੈਗੋ = ਪਾਉਂਦੇ ਹਨ **ਵਾ:** ਜੋ ਮੁਖੀ ਗੁਰਾਂ ਦੇ ਉਪਦੇਸ਼ ਨੂੰ ਮੰਨੇਗਾ, ਉਹ ਸੋਭਾ ਪਾਉਣਾ ਕਰੇਗਾ, ਜੋ ਪਿੱਛੇ ਮੰਨਦੇ ਸੀ, ਉਹ ਸੋਭਾ ਪਾਉਂਦੇ ਸੀ, ਜੋ ਹੁਣ ਮੰਨਦੇ ਹਨ, ਉਹ ਸ਼ੋਭਾ ਪਾਉਂਦੇ ਹਨ ਅਤੇ ਜੋ ਅੱਗੇ ਨੂੰ ਮੰਨਣਗੇ, ਉਹ ਸ਼ੋਭਾ ਪਾਉਣਾ ਕਰਨਗੇ।

## ਬਿਨੁ ਗੁਰ ਭੇਟੇ, ਕੋ ਮਹਲੁ ਨ ਪਾਵੈ; ਆਇ ਜਾਇ ਦੁਖੁ ਪਾਵੈਗੋ ॥੬॥

ਪੂਰੇ ਗੁਰ = ਸਤਿਗੁਰੂ ਦੇ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਸਤ ਚਿੱਤ ਅਨੰਦ ਮਹਲੁ = ਸਰੂਪ **ਵਾ:** ਤੁਰੀਆ ਪਦ ਰੂਪੀ ਮਹਲ ਨੂੰ ਨ = ਨਹੀਂ ਪਾਵੈ = ਪਾ ਸਕਦਾ, ਉਹ ਜਨਮ ਧਾਰ ਕੇ ਆਇ = ਆਇਆ ਕਰੇਗਾ ਤੇ ਮਰ ਕੇ ਜਾਇ = ਜਾਇਆ ਕਰੇਗਾ, ਇਉਂ ਵਾਸ਼ਨਾ ਦਾ ਬੱਧਾ ਹੋਇਆ ਜੰਮਣ ਮਰਣ ਦਾ ਦੁਖੁ = ਕਸ਼ਟ ਹੀ ਪਾਵੈਗੋ = ਪਾਉਂਦਾ ਰਹੇਗਾ॥੬॥

## ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ; ਕਰਿ ਕਿਰਪਾ ਗੁਰੂ ਮਿਲਾਵੈਗੋ ॥

ਹੇ ਮੇਰੇ ਪ੍ਰੀਤਮ = ਪਿਆਰੇ ਪਰਮੇਸ਼ਰ ! ਅਸੀਂ ਅਨੇਕ = ਅਣਗਿਣਤ ਜਨਮਾਂ ਦੇ ਤੇਰੇ ਨਾਲੋਂ ਵਿਛੁੜੇ ਹੋਏ ਹਾਂ, ਇਸ ਲਈ ਤੁਸੀਂ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਗੁਰੂ ਸਾਹਿਬ ਜੀ ਦੇ ਨਾਲ ਮਿਲਾਵੈਗੋ = ਮਿਲਾਉਣਾ ਕਰੋ ਜਾਂ ਮਿਲਾ ਦੇਣਾ ਕਰੋ **ਵਾ:** ਜਿਨ੍ਹਾਂ ਨੂੰ ਤੁਸੀਂ ਆਪ ਕਿਰਪਾ ਕਰਕੇ ਸਤਿਗੁਰੂ ਸਾਹਿਬ ਨਾਲ ਮਿਲਾਉਂਦੇ ਸੀ, ਉਹ ਮਿਲਦੇ ਸਨ, ਜਿਨ੍ਹਾਂ ਨੂੰ ਹੁਣ ਮਿਲਾਉਂਦੇ ਹੋ ਉਹ ਮਿਲਦੇ ਹਨ, ਜਿਨ੍ਹਾਂ ਨੂੰ ਅੱਗੇ ਵਾਸਤੇ ਮਿਲਾਉਣਾ ਕਰੋਗੇ, ਉਹ ਮਿਲਣਾ ਕਰਨਗੇ।

**ਅਥਵਾ** ਅਨੇਕਾਂ ਜਨਮਾਂ ਦੇ ਜੋ ਮੇਰੇ ਪਿਆਰੇ ਨਾਲੋਂ ਵਿਛੁੜੇ ਹੋਏ ਹਨ, ਉਨ੍ਹਾਂ ਨੂੰ ਪ੍ਰਭੂ ਜੀ ਕਿਰਪਾ ਕਰਕੇ ਗੁਰੂ ਮਿਲਾ ਦੇਂਦੇ ਹਨ।

## ਸਤਿਗੁਰ ਮਿਲਤ ਮਹਾ ਸੁਖੁ ਪਾਇਆ; ਮਤਿ ਮਲੀਨ ਬਿਗਸਾਵੈਗੋ ॥੭॥

ਇਉਂ ਹੇ ਪਰਮੇਸ਼ਰ ! ਅਸੀਂ ਤੇਰੀ ਕਿਰਪਾ ਸਦਕਾ ਸਤਿਗੁਰ = ਸੱਚੇ ਗੁਰਾਂ ਦੇ ਨਾਲ ਮਿਲਤ = ਮਿਲਣੇ ਕਰਕੇ ਮਹਾ = ਵੱਡਾ ਸੁਖੁ = ਅਨੰਦ ਭਾਵ ਬ੍ਰਹਮਾਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਵਿਸ਼ਿਆਂ ਦੇ ਸੰਸਕਾਰਾਂ ਸਹਿਤ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ **ਵਾ:** ਪਾਪ ਕਰਮਾਂ ਵਾਲੀ ਮਲੀਨ = ਮੈਲੀ ਮਤਿ = ਬੁੱਧੀ ਵੀ ਦੂਰ ਹੋ ਗਈ ਤੇ ਰਿਦਾ ਸ਼ੁਭ ਗੁਣਾਂ ਦੇ ਸਹਿਤ ਬਿਗਸਾਵੈਗੋ = ਖਿੜ ਆਇਆ ਹੈ **ਵਾ:** ਹੇ ਪਰਮੇਸ਼ਰ ! ਜਿਵੇਂ ਕਮਲ ਫੁੱਲ ਖਿੜ ਆਉਂਦਾ ਹੈ, ਇਉਂ ਤੇਰੀ ਕਿਰਪਾ ਸਦਕਾ ਮਲੀਨ ਬੁੱਧੀ ਦੇ ਦੂਰ ਹੋਣ ਤੋਂ ਰਿਦੇ ਰੂਪੀ ਕਮਲ ਖਿੜ ਆਵੇਗਾ ॥੭॥

## ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ; ਮੈ ਸਰਧਾ ਨਾਮਿ ਲਗਾਵੈਗੋ ॥

ਹੇ ਜਗਜੀਵਨ = ਜਗਤ ਦੇ ਜੀਵਨ ਰੂਪ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਮੇਰੇ ਉੱਤੇ ਕ੍ਰਿਪਾ = ਮਿਹਰ ਕਰਹੁ = ਕਰੋ, ਮੈ = ਮੈਨੂੰ ਤੇਰਾ ਨਾਮ ਜਪਣ ਦੀ ਸਰਧਾ = ਭਾਵਨਾ ਲੱਗੀ ਹੋਈ ਹੈ **ਵਾ:** ਹੇ ਨਾਮਿ = ਨਾਮੀ ਪਰਮੇਸ਼ਰ ! ਮੇਰੇ ਮਨ ਵਿਚ ਆਪ ਜੀ ਆਪਣਾ ਨਾਮ ਜਪਣ ਦੀ ਸ਼ਰਧਾ ਲਾਉਣਾ ਕਰੋ।

## ਨਾਨਕ ਗੁਰੂ ਗੁਰੂ ਹੈ ਸਤਿਗੁਰੁ; ਮੈ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਗੁਰੂ = ਚੇਤਨ ਸਰੂਪ ਹੈ, ਸਤਿਗੁਰੂ ਅੰਗਦ ਦੇਵ ਜੀ ਗੁਰੂ = ਚੇਤਨ ਸਰੂਪ ਹੈ, ਸਤਿਗੁਰੂ ਅਮਰਦਾਸ ਜੀ ਚੇਤਨ ਸਰੂਪ ਹੈ **ਵਾ:** ਸਤਿਗੁਰੁ = ਸੱਚਾ ਗੁਰੂ ਗੁਰੂ = ਚੇਤਨ ਸਰੂਪ ਹੈ ਤੇ ਗੁਰੂ = ਚੇਤਨ ਸਤਿਗੁਰੂ ਰੂਪ ਹੈ, ਮੈਂ = ਮੈਨੂੰ ਤਿਨ੍ਹਾਂ ਸਤਿਗੁਰਾਂ ਦੀ ਸਰਨਿ = ਓਟ ਵਿਚ ਮਿਲਾਵੈਗੋ = ਮਿਲਾਉਣਾ ਕਰੋ **ਵਾ:** ਹੇ ਪਰਮੇਸ਼ਰ ! ਜੇਕਰ ਮੈਨੂੰ ਆਪ ਜੀ ਸਤਿਗੁਰਾਂ ਦੀ ਓਟ ਵਿਚ ਮੇਲ ਲਵੋਗੇ ਤਾਂ ਹੀ ਮੈਂ ਸਤਿਗੁਰਾਂ ਨਾਲ ਮਿਲਾਂਗਾ ॥੮॥੪॥

## ਕਾਨੜਾ ਮਹਲਾ ੪ ॥

## ਮਨ; ਗੁਰਮਤਿ ਚਾਲ ਚਲਾਵੈਗੋ ॥

ਹੇ ਭਾਈ ! ਜਿਨ੍ਹਾਂ ਨੇ ਪਿੱਛੇ ਇਹ ਮਨ = ਚਿੱਤ ਗੁਰਮਤਿ = ਗੁਰ ਸਿੱਖਿਆ ਰੂਪੀ **ਵਾ:** ਗੁਰ ਸਿੱਖਿਆ ਦੁਆਰਾ ਭਗਤੀ ਰੂਪ, ਚਾਲ = ਮਰਯਾਦਾ ਵਿਚ ਚਲਾਵੈਗੋ = ਚਲਾਉਣਾ ਕੀਤਾ ਸੀ, ਉਹ ਨਿਹਾਲ ਹੋ ਗਏ ਸਨ **ਵਾ:** ਜੋ ਹੁਣ ਗੁਰ ਸਿੱਖਿਆ ਰੂਪੀ **ਵਾ:** ਗੁਰ ਸਿੱਖਿਆ ਦੁਆਰਾ ਭਗਤੀ ਰੂਪੀ ਚਾਲ ਵਿਚ ਚਲਾਵੇਗਾ, ਉਹ ਨਿਹਾਲ ਹੋ ਜਾਵੇਗਾ।

## ਜਿਉ ਮੈਗਲੁ ਮਸਤੁ, ਦੀਜੈ ਤਲਿ ਕੁੰਡੇ; ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥੧॥ਰਹਾਉ॥

ਜਿਉ = ਜਿਵੇਂ ਮਹਾਵਤ ਮਸਤੁ = ਮਸਤੀ ਵਾਲੇ ਮੈਗਲੁ = ਹਾਥੀ ਨੂੰ ਵੱਸ ਕਰਨ ਵਾਸਤੇ ਕੁੰਡੇ ਦੇ ਤਲਿ = ਤਲੇ, ਹੇਠਾਂ ਦੀਜੈ = ਦੇਣਾ ਕਰਦਾ ਹੈ (ਭਾਵ ਮਹਾਵਤ ਕੁੰਡੇ ਦੇ ਤਲੇ ਰੱਖ ਕੇ ਉਸ ਨੂੰ ਬੋਲੀ ਸਿਖਾਉਂਦਾ ਹੈ ਅਤੇ ਕੁੰਡੇ ਦੇ ਨਾਲ ਹਾਥੀ ਦੀ ਮਸਤੀ ਉਤਰ ਜਾਂਦੀ ਹੈ ਤੇ ਹਾਥੀ ਮਹਾਵਤ ਦੇ ਅਨੁਸਾਰ ਹੋ ਕੇ ਚੱਲਣ ਲੱਗ ਜਾਂਦਾ ਹੈ), ਤਿਵੇਂ ਵਿਸ਼ਿਆਂ ਦੀ ਕੁਸੰਗਤ ਕਰਕੇ ਮਸਤ ਹੋਏ ਮਨ ਰੂਪੀ ਹਾਥੀ ਨੂੰ ਵੱਸ ਕਰਨ ਵਾਸਤੇ ਗੁਰੂ ਰੂਪ ਮਹਾਵਤ ਸਬਦੁ = ਉਪਦੇਸ਼ ਰੂਪੀ ਅੰਕਸੁ = ਕੁੰਡਾ ਦ੍ਰਿੜਾਵੈਗੋ = ਦ੍ਰਿੜ੍ਹਾਉਂਦੇ ਹਨ ॥੧॥ਰਹਾਉ॥

## ਚਲਤੌ ਚਲੈ ਚਲੈ, ਦਹ, ਦਹ ਦਿਸਿ; ਗੁਰੁ ਰਾਖੈ ਹਰਿ ਲਿਵ ਲਾਵੈਗੋ ॥

ਜੋ ਮਨ ਦਹ ਦਿਸਿ = ਦਸੋਂ ਦਿਸ਼ਾਵਾਂ ਵਿਚ ਚਲਤੌ = ਚੱਲਦਾ ਹੈ, ਜੋ ਮਨ ਦਹ = ਦਸੋਂ ਦਿਸ਼ਾਵਾਂ ਵਿਚ ਚਲੈ = ਚੱਲਦਾ ਹੈ, ਜੋ ਮਨ ਦਸੋਂ ਦਿਸ਼ਾਵਾਂ ਵਿਚ ਚਲੈ = ਚੱਲਦਾ ਹੈ **ਵਾ:** ਜੋ ਮਨ ਤ੍ਰਿਸ਼ਨਾ ਰੂਪੀ ਦਹ = ਅਗਨੀ ਦਾ ਦਹ = ਸਾੜਿਆ ਹੋਇਆ **ਵਾ:** ਦਹ ਦਿਸਿ = ਦਸੇ ਇੰਦਰੀਆਂ ਦੇ ਵਿਸ਼ਿਆਂ ਦਾ ਦਹ = ਸਾੜਿਆ ਹੋਇਆ ਚਲੈ = ਭੰਬੀਰੀ ਵਤ ਚਲਤੌ = ਚੰਚਲ ਹੋ ਕੇ ਦਸੋਂ ਦਿਸ਼ਾਵਾਂ ਵਿਚ ਚਲੈ = ਚੱਲਦਾ ਹੈ, ਵਿਚਰਦਾ ਫਿਰਦਾ ਹੈ, ਜਦ ਗੁਰੁ = ਸਤਿਗੁਰੂ ਸਾਹਿਬ ਜੀ ਇਸ ਮਨ ਨੂੰ ਉਪਦੇਸ਼ ਦੇ ਕੇ ਥਾਂ ਥਾਂ 'ਤੇ ਭਟਕਣ ਤੋਂ ਬਚਾ ਕੇ ਰਾਖੈ = ਰੱਖਣਾ ਕਰਨਗੇ, ਤਦ ਇਹ ਮਨ ਹਰਿ = ਪਰਮੇਸ਼ਰ ਵਿਚ ਲਿਵ = ਬਿਰਤੀ ਲਾਵੈਗੋ = ਲਗਾ ਲਵੇਗਾ **ਵਾ:** ਜਿਨ੍ਹਾਂ ਦੀ ਗੁਰੂ ਸਾਹਿਬ ਜੀ ਰੱਖਿਆ ਕਰਦੇ ਹਨ, ਉਹ ਪਰਮੇਸ਼ਰ ਵਿਚ ਮਨ ਦੀ ਲਿਵ = ਬਿਰਤੀ ਲਾਵੈਗੋ = ਲਾਉਣਗੇ।

## ਸਤਿਗੁਰੁ ਸਬਦੁ ਦੇਇ ਰਿਦ ਅੰਤਰਿ; ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥੧॥

ਸਤਿਗੁਰੁ = ਸੱਚੇ ਗੁਰੂ ਸਾਹਿਬ ਜੀ ਰਿਦ = ਹਿਰਦੇ ਅੰਤਰਿ = ਵਿਚ ਸਬਦੁ = ਉਪਦੇਸ਼ ਦੇਇ = ਦੇ ਕੇ ਪ੍ਰਤੱਖ ਮੁਖਿ = ਮੂੰਹ ਵਿਚ **ਵਾ:** ਅੰਤਹਕਰਣ ਰੂਪੀ ਮੁਖ ਵਿਚ **ਵਾ:** ਮੁਖਿ = ਮੁਖੀ ਨਾਮ ਅੰਮ੍ਰਿਤ ਚੁਆਵੈਗੋ = ਚੁਆਉਂਦੇ ਹਨ **ਅਥਵਾ** ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਸਾਹਿਬ ਜੀ ਸ਼ਬਦ ਵਸਾ ਦਿੰਦੇ ਹਨ ਅਤੇ ਨਾਮ ਅੰਮ੍ਰਿਤ ਮੁਖਿ = ਮੁਖੜੇ ਵਿਚ ਚੋਅ ਦਿੰਦੇ ਹਨ, ਉਹ ਨਿਹਾਲ ਹੋ ਜਾਂਦੇ ਹਨ ॥੧॥

## ਬਿਸੀਅਰ ਬਿਸੂ ਭਰੇ ਹੈ ਪੂਰਨ; ਗੁਰੁ ਗਰੁੜ ਸਬਦੁ ਮੁਖਿ ਪਾਵੈਗੋ ॥

ਜਿਵੇਂ ਬਿਸੀਅਰ = ਸੱਪ ਸਿਰ ਤੋਂ ਲੈ ਕੇ ਪੂਛ ਤਕ ਪੂਰਨ = ਲਬਾਲਬ ਬਿਸੂ = ਜ਼ਹਿਰ ਨਾਲ ਭਰੇ ਹੁੰਦੇ ਹੈ = ਹਨ, ਉਸੇ ਤਰ੍ਹਾਂ ਇੰਦਰੇ ਰੂਪੀ ਸੱਪ ਸ਼ਬਦ, ਸਪਰਸ਼, ਰੂਪ, ਰਸ ਗੰਧ ਆਦਿ ਵਿਸ਼ਿਆਂ ਰੂਪੀ ਜ਼ਹਿਰ ਨਾਲ ਲਬਾਲਬ ਭਰੇ ਹੋਏ ਹਨ **ਵਾ:** ਕਾਮਾਦਿਕ ਰੂਪੀ ਸੱਪ ਇਸਤਰੀ ਆਦਿ ਨਾਲ ਵਿਸ਼ੇ ਭੋਗਣ ਦੀ ਇੱਛਾ ਰੂਪ **ਵਾ:** ਵਿਸ਼ੇ ਸੁਖ ਰੂਪੀ ਜ਼ਹਿਰ ਨਾਲ ਲਬਾਲਬ ਭਰੇ ਹੋਏ ਹਨ, ਜਿਸ ਦੇ ਪ੍ਰਤੱਖ ਮੁਖਿ = ਮੁਖੜੇ **ਵਾ:** ਅੰਤਹਕਰਣ ਰੂਪੀ ਮੁੱਖ ਵਿਚ ਗੁਰੂ ਸਾਹਿਬ ਜੀ ਆਪਣਾ ਸਬਦੁ = ਉਪਦੇਸ਼ ਰੂਪੀ ਗਰੁੜ = ਗਾਰੜੂ ਮੰਤਰ ਪਾਵੈਗੋ = ਪਾ ਦੇਵੇਗਾ, ਉਹ ਇਨ੍ਹਾਂ ਕਾਮਾਦਿਕ ਰੂਪ ਸੱਪਾਂ ਦੀ ਜ਼ਹਿਰ ਤੋਂ ਬਚ ਜਾਵੇਗਾ ॥੧॥

## ਮਾਇਆ ਭੁਇਅੰਗ, ਤਿਸੁ ਨੇੜਿ ਨ ਆਵੈ;<br>ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥੨॥

ਫੇਰ ਮਾਇਆ ਤੋਂ ਪੈਦਾ ਹੋਏ ਕਾਮ ਆਦਿਕ ਰੂਪ ਭੁਇਅੰਗ = ਸੱਪ **ਵਾ:** ਮਾਇਆ ਰੂਪੀ ਭੁਇਅੰਗ = ਸਪਣੀ ਤਿਸੁ = ਉਸ ਦੇ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆਉਣਾ ਕਰੇਗੀ, ਕਿਉਂਕਿ ਉਹ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੂੰ ਗੁਰ ਉਪਦੇਸ਼ ਦੁਆਰਾ ਝਾਰਿ ਝਾਰਿ = ਝਾੜ ਝਾੜ ਕੇ ਭਾਵ ਤਿਆਗ ਤਿਆਗ ਕੇ ਪਰਮੇਸ਼ਰ ਵਿਚ ਚਿੱਤ ਦੀ ਲਿਵ = ਬਿਰਤੀ ਲਾਵੈਗੋ = ਲਗਾਉਂਦਾ ਹੈ ॥੨॥

## ਸੁਆਨੁ ਲੋਭੁ ਨਗਰ ਮਹਿ ਸਬਲਾ; ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥

ਜੋ ਲੋਭੁ = ਲਾਲਚ ਰੂਪੀ ਸੁਆਨੁ = ਕੁੱਤਾ ਸਰੀਰ ਰੂਪੀ ਨਗਰ ਮਹਿ = ਵਿਚ ਸਬਲਾ = ਸਹਿਤ ਬਲ ਦੇ ਹੋ ਰਿਹਾ ਹੈ, ਗੁਰੁ = ਸਤਿਗੁਰੂ ਸਾਹਿਬ ਜੀ ਇਕ ਖਿਨ = ਛਿਨ ਦੇ ਮਹਿ = ਵਿਚ ਇਸ ਲੋਭ ਰੂਪੀ ਕੁੱਤੇ ਨੂੰ ਸੰਤੋਖ ਦੀ ਮਾਰ ਪਾ ਕੇ ਅੰਦਰੋਂ ਬਾਹਰ ਕਢਾਵੈਗੋ = ਕੱਢ ਦਿੰਦੇ ਹਨ।

## ਸਤੁ ਸੰਤੋਖੁ, ਧਰਮੁ ਆਨਿ ਰਾਖੇ; ਹਰਿ ਨਗਰੀ ਹਰਿ ਗੁਨ ਗਾਵੈਗੋ ॥੩॥

ਗੁਰੂ ਸਾਹਿਬ ਜੀ ਜਿਸ ਸ਼ਰਨ ਆਉਣ ਵਾਲੇ ਦੇ ਸਰੀਰ, ਹਿਰਦੇ ਵਿਚ ਸਤੁ = ਸੱਚ ਬੋਲਣਾ, ਸੰਤੋਖੁ = ਸਬਰ, ਧਰਮ ਆਦਿ ਸ਼ੁਭ ਗੁਣ ਆਨਿ = ਲਿਆ ਕੇ ਰਾਖੇ = ਰੱਖ ਦਿੰਦੇ ਹਨ, ਉਹ ਜੀਵ ਹਰਿ = ਪਰਮੇਸ਼ਰ ਦੀ ਇਸ ਮਨੁੱਖਾ ਦੇਹ **ਵਾ:** ਸਾਧ ਸੰਗਤ ਰੂਪ ਨਗਰੀ ਵਿਚ, ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵੈਗੋ = ਗਾਉਣਾ ਕਰਦਾ ਹੈ ॥੩॥

[ਅੰਗ ੧੩੧੧]

## ਪੰਕਜ ਮੋਹ ਨਿਘਰਤੁ ਹੈ ਪ੍ਰਾਨੀ; ਗੁਰੁ ਨਿਘਰਤ ਕਾਢਿ ਕਢਾਵੈਗੋ ॥

ਜੋ ਮੋਹ ਰੂਪ (ਪੰਕ + ਜ) ਪੰਕ = ਚਿੱਕੜ ਜ = ਪੈਦਾ ਹੋ ਰਿਹਾ ਹੈ, ਉਸ ਵਿਚ ਪ੍ਰਾਨੀ = ਪ੍ਰਾਣਾਧਾਰੀ ਜੀਵ ਨਿਘਰਤੁ = ਖੁੱਭ ਰਿਹਾ ਹੈ, ਇਸ ਵਿਚ ਨਿਘਰਤ = ਨਿਘਰਦੇ ਹੋਏ ਜੀਵ ਨੂੰ ਕਾਢਿ = ਕੱਢਣ ਵਾਲੇ ਗੁਰੁ = ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਬਾਹਰ ਕਢਾਵੈਗੋ = ਕਢਾ ਦਿੰਦੇ ਹਨ **ਵਾ:** ਪਿਛਲੇ ਕੱਢ ਦਿੱਤੇ ਸੀ, ਹੁਣ ਕਢਾ ਰਹੇ ਹਨ, ਅੱਗੇ ਨੂੰ ਵੀ ਕੱਢਣ ਯੋਗ ਸਤਿਗੁਰੂ ਬਾਹਰ ਕਢਾਉਣਗੇ।

## ਤ੍ਰਾਹਿ ਤ੍ਰਾਹਿ, ਸਰਨਿ ਜਨ ਆਏ; ਗੁਰੁ ਹਾਥੀ ਦੇ ਨਿਕਲਾਵੈਗੋ ॥੪॥

(ਹਾਥੀਂ ਬੋਲੋ)

ਤ੍ਰਾਹਿ = ਰੱਖਿਆ ਕਰੋ, ਤ੍ਰਾਹਿ = ਰੱਖਿਆ ਕਰੋ, ਅਸੀਂ ਜਨ = ਦਾਸ ਆਪ ਜੀ ਦੀ ਸਰਨਿ = ਓਟ ਵਿਚ ਆਏ ਹਾਂ, ਇਉਂ ਬੇਨਤੀ ਕਰਨ ਨਾਲ ਫੇਰ ਗੁਰੁ = ਸਤਿਗੁਰੂ ਸਾਹਿਬ ਦੀ ਕਿਰਪਾ ਰੂਪੀ ਹਾਥੀ = ਹੱਥ (ਦਸਤ, ਪੰਜਾ) ਦੇ ਕੇ ਪੂਰਬੋਕਤ ਮੋਹ ਰੂਪ ਖੁੱਭਣ ਵਿੱਚੋਂ ਨਿਕਲਾਵੈਗੋ = ਨਿਕਾਲ ਲੈਂਦੇ ਹਨ **ਵਾ:** ਸ੍ਰਵਨ ਮੰਨਣ ਨਿਧਿਆਸਣ ਰੂਪੀ ਹਾਥੀ = ਚੱਪੀ ਦੇ ਕੇ ਸੰਸਾਰ ਰੂਪ ਨਦੀ ਵਿੱਚੋਂ ਕੱਢ ਲੈਂਦੇ ਹਨ **ਵਾ:** ਭਗਤੀ ਰੂਪ ਨੌਕੇ ਦੇ ਉੱਤੇ ਬਿਠਾ ਕੇ **ਵਾ:** ਪ੍ਰੇਮ ਰੂਪੀ ਚੱਪੀ ਦੇ ਕੇ ਸੰਸਾਰ ਰੂਪ ਦਰਿਆ ਵਿੱਚੋਂ ਨਿਕਾਲ ਲੈਂਦੇ ਹਨ ॥੪॥

## ਸੁਪਨੰਤਰੁ ਸੰਸਾਰੁ ਸਭੁ ਬਾਜੀ; ਸਭੁ ਬਾਜੀ ਖੇਲੁ ਖਿਲਾਵੈਗੋ ॥

ਸੁਪੰਨਤਰੁ = ਸੁਪਨੇ ਦੇ ਅੰਦਰ ਦਿਖਾਈ ਦਿੱਤੇ ਪਦਾਰਥਾਂ ਵਤ ਸਭੁ = ਸਾਰੀ ਸੰਸਾਰੁ = ਜਗਤ ਬਾਜ਼ੀ ਰੂਪ ਹੈ, ਜੋ ਸਭੁ = ਸਾਰੀ ਬਾਜ਼ੀ ਰੂਪ ਸ੍ਰਿਸ਼ਟੀ ਬਣੀ ਹੋਈ ਹੈ, ਇਹ ਪਰਮੇਸ਼ਰ ਜੀਵਾਂ ਦੀ ਪ੍ਰਾਲਬਧ ਅਨੁਸਾਰ ਇਕ ਖੇਲ ਖਿਲਾਵੈਗੋ = ਖਿਲਾ ਰਿਹਾ ਹੈ, ਜਦੋਂ ਜੀਵਾਂ ਦੀ ਪ੍ਰਾਲਬਧ ਸਮਾਪਤ ਹੋ ਗਈ, ਤਦੋਂ ਸਾਰੀ ਸ੍ਰਿਸ਼ਟੀ ਨੂੰ ਖਿਲਾਰ ਦੇਵੇਗਾ, ਭਾਵ ਇਸ ਬਾਜ਼ੀ ਰੂਪ ਸ੍ਰਿਸ਼ਟੀ ਦਾ ਅੰਤ ਕਰ ਦੇਵੇਗਾ **ਵਾ:** ਇਹ ਬਾਜ਼ੀ ਰੂਪ ਸੰਸਾਰ ਦਾ ਸਭੁ = ਸਾਰਾ ਖੇਲੁ = ਖੇਡ ਖਿਲਾਵੈਗੋ = ਖਿਲਰ ਜਾਣ ਵਾਲਾ ਹੈ।

**ਅਥਵਾ** ਜਿਸ ਪ੍ਰਕਾਰ ਸੁਪਨੇ ਅੰਦਰ ਪਦਾਰਥ ਦਿਖਾਈ ਦਿੱਤੇ ਹੋਏ ਮਿਥਿਆ ਹੁੰਦੇ ਹਨ, ਉਸੇ ਤਰ੍ਹਾਂ ਸਾਰਾ ਸੰਸਾਰ ਬਾਜ਼ੀਗਰ ਦੀ ਖੇਡ ਵਤ ਹੈ, ਜਿਵੇਂ ਬਾਜ਼ੀਗਰ ਦਾ ਸਾਰਾ ਖੇਲ ਖਿਲਰ ਜਾਣ ਵਾਲਾ ਹੁੰਦਾ ਹੈ, ਉਸੇ ਤਰ੍ਹਾਂ ਸਾਰਾ ਸੰਸਾਰ ਮਿਥਿਆ ਰੂਪ ਹੈ।

## ਲਾਹਾ ਨਾਮੁ ਗੁਰਮਤਿ ਲੈ ਚਾਲਹੁ; ਹਰਿ ਦਰਗਹ ਪੈਧਾ ਜਾਵੈਗੋ ॥੫॥

ਹੇ ਭਾਈ ! ਗੁਰਮਤਿ = ਗੁਰ ਸਿੱਖਿਆ ਦੁਆਰਾ ਸੱਚੇ ਪਰਮੇਸ਼ਰ ਦੇ ਨਾਮ ਦਾ ਲਾਹਾ = ਲਾਭ ਇਸ ਸੰਸਾਰ ਵਿੱਚੋਂ ਲੈ ਕੇ ਚਾਲਹੁ = ਚੱਲਣਾ ਕਰੋ ਤਾਂ ਹਰਿ = ਪਰਮੇਸ਼ਰ ਦੀ ਦਰਗਹ = ਨਿਆਏ ਸਭਾ ਵਿਚ ਜੱਸ ਰੂਪੀ ਪੁਸ਼ਾਕ ਪੈਧਾ = ਪਹਿਣ ਕੇ ਜਾਵੈਗੋ = ਜਾਵੋਗੇ **ਵਾ:** ਹੁਣ ਗੁਰ ਸਿੱਖਿਆ ਦੁਆਰਾ ਨਾਮ ਦਾ ਲਾਭ ਲੈਣ ਵਾਲੇ ਜੱਸ ਰੂਪੀ ਪੁਸ਼ਾਕ ਪਹਿਨ ਕੇ ਜਾ ਰਹੇ ਹਨ, ਪਿੱਛੇ ਜਾ ਰਹੇ ਸੀ, ਅੱਗੇ ਨੂੰ ਵੀ ਜਾਣਾ ਕਰਨਗੇ ॥੫॥

## ਹਉਮੈ ਕਰੈ, ਕਰਾਵੈ ਹਉਮੈ; ਪਾਪ ਕੋਇਲੇ ਆਨਿ ਜਮਾਵੈਗੋ ॥

ਜਿਹੜਾ ਪੁਰਖ ਆਪ ਹਉਮੈ = ਹੰਗਤਾ ਦੇ ਸਹਿਤ ਕਰਮ ਕਰੈ = ਕਰਦਾ ਹੈ ਤੇ ਹੋਰਨਾਂ ਦੇ ਪਾਸੋਂ ਹਉਮੈ = ਹੰਗਤਾ ਦੇ ਸਹਿਤ ਕਰਮ ਕਰਾਵੈ = ਕਰਾਉਂਦਾ ਹੈ, ਉਹ ਪਾਪ = ਗੁਨਾਹ ਰੂਪ ਕੋਇਲੇ = ਕੋਲਿਆਂ ਨੂੰ ਆਨਿ = ਲਿਆ ਕੇ ਇਸ ਮਨੁੱਖਾ ਜਨਮ ਵਿਚ ਜਮਾਵੈਗੋ = ਜਮ੍ਹਾਂ ਕਰਦਾ ਹੈ **ਵਾ:** ਪਾਪਾਂ ਰੂਪੀ ਕੋਲੇ ਲਿਆ ਕਰਕੇ ਰਿਦੇ ਵਿਚ ਜਮਾਵੈਗੋ = ਜਮਾਉਂਦਾ ਹੈ ਭਾਵ ਪਾਪ ਇਕੱਤਰ ਕਰਦਾ ਹੈ।

## ਆਇਆ ਕਾਲੁ ਦੁਖਦਾਈ ਹੋਏ; ਜੋ ਬੀਜੇ ਸੋ ਖਵਲਾਵੈਗੋ ॥੬॥

ਜਦ ਜੀਵ ਦੇ ਸਿਰ ਉੱਤੇ ਕਾਲੁ = ਮੌਤ ਦਾ ਸਮਾਂ ਆਇਆ = ਆਉਂਦਾ ਹੈ, ਤਦ ਉਹ ਪਾਪ ਦੁਖਦਾਈ = ਦੁਖ ਦੇਣ ਵਾਲੇ, ਦੁਖਦਾਇਕ ਹੋਏ = ਹੋ ਗਏ, ਇਹ ਜੀਵ ਜੋ = ਜਿਹੜਾ ਵੀ ਕਰਮ ਰੂਪ ਬੀਜ ਬੀਜਦਾ ਹੈ, ਸੋ = ਉਸ ਦਾ ਫਲ ਪਰਮੇਸ਼ਰ ਜ਼ਰੂਰ ਖਵਲਾਵੈਗੋ = ਖਲਾਉਣਾ ਕਰੇਗਾ ॥੬॥

## ਸੰਤਹੁ, ਰਾਮ ਨਾਮੁ ਧਨੁ ਸੰਚਹੁ; ਲੈ ਖਰਚੁ ਚਲੇ ਪਤਿ ਪਾਵੈਗੋ ॥

ਹੇ ਸੰਤਹੁ = ਮਹਾਤਮਾ ਜਨੋਂ ! ਰਾਮ = ਪਰਮੇਸ਼ਰ ਦੇ ਨਾਮ ਰੂਪ ਧਨ ਨੂੰ ਸੰਚਹੁ = ਇਕੱਤਰ ਕਰੋ, ਕਿਉਂਕਿ ਜਦ ਇਹ ਪ੍ਰਭੂ ਦਾ ਨਾਮ ਰੂਪੀ ਧਨ ਦਾ ਖ਼ਰਚ ਪ੍ਰਲੋਕ ਨੂੰ ਨਾਲ ਲੈ ਕੇ ਚਲੇ = ਚੱਲੋਗੇ ਤਾਂ ਫੇਰ ਪਰਮੇਸ਼ਰ ਦੀ ਦਰਗਾਹ ਵਿਚ ਪਤਿ = ਇੱਜ਼ਤ ਪਾਵੈਗੋ = ਪਾਉਣਾ ਕਰੋਗੇ।

## ਖਾਇ ਖਰਚਿ, ਦੇਵਹਿ ਬਹੁਤੇਰਾ; ਹਰਿ ਦੇਦੇ ਤੋਟਿ ਨ ਆਵੈਗੋ ॥੭॥

ਜਿਹੜਾ ਆਪ ਧਰਮ ਦੀ ਕਿਰਤ ਕਰਕੇ ਖਾਇ = ਖਾਂਦਾ ਹੈ ਤੇ ਹੋਰਨਾਂ ਬਹੁਤੇਰਾ = ਬਹੁਤ ਸਾਰੇ ਗ਼ਰੀਬਾਂ, ਅਨਾਥਾਂ ਦੇ ਭਲੇ ਵਾਸਤੇ ਧਰਮ ਕਿਰਤ ਵਿੱਚੋਂ ਖ਼ਰਚ ਦੇਵਹਿ = ਦਿੰਦਾ ਹੈ, ਉਸ ਨੂੰ ਦਾਤਾਰ ਹਰਿ = ਪਰਮੇਸ਼ਰ ਭੰਡਾਰੀ ਬਣਾ ਦੇਦੇ = ਦਿੰਦਾ ਹੈ, ਇਸੇ ਕਰਕੇ ਉਸ ਦੇ ਕੋਲ ਕਦੇ ਵੀ ਕਿਸੇ ਪਦਾਰਥ ਦੀ ਤੋਟਿ = ਕਮੀ ਨ = ਨਹੀਂ ਆਵੈਗੋ = ਆਉਂਦੀ **ਵਾ:** ਜਿਹੜਾ ਹਰਿ = ਪਰਮੇਸ਼ਰ ਦੇ ਨਾਮ ਉੱਤੇ ਦਾਨ ਦਿੰਦਾ ਹੈ, ਉਸ ਨੂੰ ਕਦੇ ਵੀ ਤੋਟਿ = ਘਾਟਾ ਨ = ਨਹੀਂ ਆਵੈਗੋ = ਆਉਂਦਾ।

**ਅਥਵਾ** ਗੁਰਮੁਖ ਜਨ ਆਪ ਨਾਮ ਰੂਪੀ ਭੋਜਨ ਖਾਇ = ਖਾਂਦੇ ਹਨ ਭਾਵ ਧਾਰਨ ਕਰਦੇ ਹਨ ਅਤੇ ਹੋਰਨਾਂ ਦੇ ਤਾਈਂ ਵੀ ਬਹੁਤ ਸਾਰਾ ਖ਼ਰਚ ਦੇਵਹਿ = ਦਿੰਦੇ ਹਨ ਭਾਵ ਹੋਰਾਂ ਨੂੰ ਬਹੁਤ ਸਾਰਾ ਉਪਦੇਸ਼ ਦੇ ਕੇ ਭਜਨ ਸਿਮਰਨ ਵਿਚ ਲਾਉਣਾ ਕਰਦੇ ਹਨ, ਇਸ ਹਰਿ = ਹਰੀ ਨਾਮ ਧਨ ਨੂੰ ਦੇਦੇ = ਦਿੰਦਿਆਂ ਕਦੇ ਵੀ ਤੋਟਿ = ਘਾਟਾ ਨ = ਨਹੀਂ ਆਵੈਗੋ = ਆਉਂਦਾ ॥੭॥

## ਰਾਮ ਨਾਮ ਧਨੁ ਹੈ ਰਿਦ ਅੰਤਰਿ; ਧਨੁ ਗੁਰ ਸਰਣਾਈ ਪਾਵੈਗੋ ॥

ਹੇ ਭਾਈ ! ਰਾਮ = ਪਰਮੇਸ਼ਰ ਦਾ ਨਾਮ ਰੂਪੀ ਧਨ ਰਿਦ = ਹਿਰਦੇ ਦੇ ਅੰਤਰਿ = ਅੰਦਰ ਹੀ ਹੈ, ਪਰ ਇਹ ਨਾਮ ਧਨ ਗੁਰਾਂ ਦੀ ਸਰਣਾਈ = ਓਟ ਵਿਚ ਪੈਣ ਤੋਂ ਹੀ ਪਾਵੈਗੋ = ਪਾਉਣਾ ਕਰੀਦਾ ਹੈ **ਵਾ:** ਜੇ ਕੋਈ ਨਾਮ ਧਨ ਪਾਉਣਾ ਕਰੇਗਾ ਤਾਂ ਗੁਰਾਂ ਦੀ ਓਟ ਵਿਚ ਹੀ ਪੈ ਕੇ ਪਾਉਣਾ ਕਰੇਗਾ।

## ਨਾਨਕ, ਦਇਆ ਦਇਆ ਕਰਿ ਦੀਨੀ; ਦੁਖੁ ਦਾਲਦੁ ਭੰਜਿ ਸਮਾਵੈਗੋ ॥੮॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਦਇਆ = ਮੇਹਰ ਕਰਨ ਵਾਲੇ ਗੁਰਾਂ, ਨੇ ਦਇਆ = ਮਿਹਰ ਕਰਿ = ਕਰਕੇ ਪ੍ਰੇਮਾ ਭਗਤੀ ਦੀਨੀ = ਦਿੱਤੀ ਹੈ, ਉਨ੍ਹਾਂ ਦੇ ਜੰਮਣ ਮਰਨ ਦੇ ਦੁਖੁ = ਕਸ਼ਟ

ਤੇ ਅਵਿੱਦਿਆ ਦੇ ਦਾਲਦੁ = ਦਲਿੱਦਰ ਭੰਜਿ = ਭੰਨ ਦਿੱਤੇ ਹਨ ਅਤੇ ਉਹ ਆਪ ਪਰਮੇਸ਼ਰ ਦੀ ਜੋਤ ਵਿਚ ਸਮਾਵੈਗੋ = ਸਮਾਅ ਗਏ ਹਨ ਅਤੇ ਹੋਰਨਾਂ ਅਧਿਕਾਰੀਆਂ ਨੂੰ ਵੀ ਪਰਮੇਸ਼ਰ ਦੀ ਜੋਤ ਵਿਚ ਸਮਾਅ ਦੇਣਗੇ ॥੮॥੫॥

## ਕਾਨੜਾ ਮਹਲਾ ੪ ॥
## ਮਨੁ; ਸਤਿਗੁਰ ਸਰਨਿ ਧਿਆਵੈਗੋ ॥

ਜਿਸ ਪੁਰਖ ਦਾ ਮਨੁ = ਚਿੱਤ ਸਤਿਗੁਰ = ਸੱਚੇ ਗੁਰੂ ਦੀ ਸਰਨਿ = ਓਟ ਵਿਚ ਪੈ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਵੈਗੋ = ਧਿਆਉਂਦਾ ਹੈ **ਵਾ**: ਪਿੱਛੇ ਧਿਆਉਂਦਾ ਸੀ, ਹੁਣ ਧਿਆਉਂਦਾ ਹੈ ਤੇ ਅੱਗੇ ਨੂੰ ਧਿਆਵੇਗਾ।

## ਲੋਹਾ ਹਿਰਨੁ ਹੋਵੈ, ਸੰਗਿ ਪਾਰਸ; ਗੁਨੁ ਪਾਰਸ ਕੋ ਹੋਇ ਆਵੈਗੋ ॥੧॥ਰਹਾਉ॥

ਜਿਵੇਂ ਪਾਰਸ = ਇਕ ਪ੍ਰਕਾਰ ਦੇ ਅਮੋਲਕ ਪੱਥਰ ਸੰਗਿ = ਨਾਲ ਛੂਹ ਕੇ ਲੋਹਾ ਹਿਰਨੁ = ਸੋਨਾ ਹੋਵੈ = ਹੋ ਜਾਂਦਾ ਹੈ, ਤਿਵੇਂ ਉਸ ਪੁਰਖ ਵਿਚ ਪਾਰਸ ਕੋ = ਦਾ ਗੁਣ ਹੋਇ = ਹੋ ਆਵੈਗੋ = ਆਉਂਦਾ ਹੈ।

**ਅਥਵਾ** ਜਿਵੇਂ ਪਾਰਸ ਦੀ ਸੰਗਿ = ਸੰਗਤ ਕਰਕੇ ਜੰਗਾਲ (ਜਰ) ਦਾ ਖਾਧਾ ਹੋਇਆ ਲੋਹਾ ਹਿਰਨੁ = ਬਾਰ੍ਹਾਂ ਵੰਨੀ ਦਾ ਸੋਨਾ ਹੋਵੈ = ਹੋ ਜਾਂਦਾ ਹੈ, ਕਿਉਂਕਿ ਪਾਰਸ ਦਾ ਗੁਣ ਉਸ ਜਰ ਦੇ ਖਾਧੇ ਲੋਹੇ ਵਿਚ ਹੋ ਆਉਂਦਾ ਹੈ,[੧] ਇਸੇ ਪ੍ਰਕਾਰ ਗੁਰੂ ਰੂਪ ਪਾਰਸ ਦੀ ਸੰਗਤ ਕਰਕੇ ਪਾਪਾਂ ਰੂਪੀ ਜਰ ਦਾ ਖਾਧਾ ਹੋਇਆ ਮਨ ਰੂਪੀ ਲੋਹਾ ਬਾਰਾਂ ਵੰਨੀ ਦੇ ਸੋਨੇ ਵਤ ਸ਼ੁੱਧ ਹੋ ਆਉਂਦਾ ਹੈ, ਭਾਵ ਵਿਸ਼ਿਆਂ ਨੂੰ ਛੱਡ ਕੇ ਸ਼ੁੱਧ ਹੋ ਜਾਂਦਾ ਹੈ, ਕਿਉਂਕਿ ਗੁਰੂ ਰੂਪ ਪਾਰਸ ਦਾ ਗੁਨੁ = ਉਪਕਾਰ ਉਸ ਦੇ ਉਪਰ ਹੋ ਆਉਂਦਾ ਹੈ।

## ਸਤਿਗੁਰੁ ਮਹਾ ਪੁਰਖੁ ਹੈ ਪਾਰਸੁ; ਜੋ ਲਾਗੈ ਸੋ ਫਲੁ ਪਾਵੈਗੋ ॥

ਮਹਾਂਪੁਰਖ ਸਤਿਗੁਰੂ ਜੀ ਪਾਰਸ ਰੂਪ ਹੈ, ਜੋ = ਜਿਹੜਾ ਵੀ ਭਾਵਨਾ ਦੇ ਨਾਲ ਗੁਰਾਂ ਦੇ ਚਰਨੀਂ ਲਾਗੈ = ਲੱਗਦਾ ਹੈ, ਭਾਵ ਗੁਰਾਂ ਦੇ ਚਰਨਾਂ ਨੂੰ ਛੂੰਹਦਾ ਹੈ, ਸੋ = ਉਹ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਵੈਗੋ = ਪਾਉਂਦਾ ਹੈ **ਵਾ**: ਪਿੱਛੇ ਪਾਉਂਦਾ ਸੀ, ਹੁਣ ਪਾਉਣਾ ਕਰੇਗਾ ਅਤੇ ਅੱਗੇ ਨੂੰ ਵੀ ਪਾ ਲਵੇਗਾ।

## ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ; ਗੁਰੁ ਸੇਵਕ ਪੈਜ ਰਖਾਵੈਗੋ ॥੧॥

ਜਿਉ = ਜਿਵੇਂ ਗੁਰਾਂ ਦੇ ਉਪਦੇਸਿ = ਬਚਨਾਂ ਨੂੰ ਕਮਾ ਕੇ ਭਗਤ ਪ੍ਰਹਿਲਾਦ ਜੀ ਸੰਸਾਰ-ਸਮੁੰਦ੍ਰ ਤੋਂ ਤਰੇ = ਉਧਰ ਗਏ ਸਨ, ਤਿਵੇਂ ਹੁਣ ਪੂਰਨ ਗੁਰ = ਸਤਿਗੁਰੂ ਆਪਣੇ ਸੇਵਕ = ਦਾਸ ਦੀ ਪੈਜ = ਇੱਜ਼ਤ ਰਖਾਵੈਗੋ = ਰੱਖਣਾ ਕਰੇਗਾ **ਵਾ**: ਪਿੱਛੇ ਇੱਜ਼ਤ ਰੱਖਦਾ ਸੀ, ਹੁਣ ਰੱਖ ਰਿਹਾ ਹੈ ਅਤੇ ਅੱਗੇ ਨੂੰ ਰੱਖਣਾ ਕਰੇਗਾ ॥੧॥

## ਸਤਿਗੁਰ ਬਚਨੁ, ਬਚਨੁ ਹੈ ਨੀਕੋ; ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥

ਸਤਿਗੁਰ = ਸੱਚੇ ਗੁਰੂ ਦਾ ਪਰਮਾਰਥ ਦੀ ਪ੍ਰਾਪਤੀ ਵਾਲਾ ਬਚਨੁ = ਉਪਦੇਸ਼ ਦੁਨੀਆਂ ਦੇ ਵੇਦਾਂ ਸ਼ਾਸਤ੍ਰਾਂ ਆਦਿ ਦੇ ਬਚਨੁ = ਵਾਕਾਂ ਨਾਲੋਂ ਨੀਕੋ = ਅੱਛਾ, ਸ੍ਰੇਸ਼ਟ ਹੈ **ਵਾ**: ਸਤਿਗੁਰਾਂ ਦੇ ਬਚਨ ਹੋਰਨਾਂ ਬਚਨਾਂ ਨਾਲੋਂ ਸੁੰਦਰ ਹਨ **ਵਾ**: ਜੇ ਕਾਮਾਦਿਕ ਵਿਕਾਰਾਂ ਤੋਂ ਬਚਣਾ ਹੈ ਤਾਂ ਸਤਿਗੁਰਾਂ ਦੇ ਪਰਮਾਰਥ ਦੀ ਪ੍ਰਾਪਤੀ ਵਾਲੇ ਸੁੰਦਰ ਬਚਨਾਂ ਨੂੰ ਧਾਰਨ ਕਰੋ, ਕਿਉਂਕਿ ਗੁਰ ਬਚਨੀ = ਗੁਰਾਂ ਦੇ ਉਪਦੇਸ਼ ਦੁਆਰਾ ਹੀ ਜੀਵ ਨਾਮ ਅੰਮ੍ਰਿਤ

---

੧. ਕਈਆਂ ਦਾ ਕਥਨ ਹੈ ਕਿ ਪਾਰਸ ਅੱਠ ਕਿਸਮ ਦਾ ਹੁੰਦਾ ਹੈ। ਕੋਈ ਤਾਂਬੇ ਨੂੰ ਸੋਨਾ ਕਰਦਾ ਹੈ, ਕੋਈ ਲੋਹੇ ਨੂੰ ਤੇ ਕੋਈ ਪੱਥਰ ਨੂੰ ਪਾਰਸ ਕਰ ਦਿੰਦਾ ਹੈ।

ਨੂੰ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪਾਵੈਗੋ = ਪਾਉਣਾ ਕਰਦਾ ਹੈ **ਵਾ:** ਅੰਮ੍ਰਿਤੁ ਮਰਨ ਤੋਂ ਰਹਿਤ ਪਦਵੀ ਨੂੰ ਪਾਉਣਾ ਕਰਦਾ ਹੈ, ਭਾਵ ਅਮਰ ਹੋ ਜਾਂਦਾ ਹੈ।

## ਜਿਉ ਅੰਬਰੀਕਿ ਅਮਰਾ ਪਦ ਪਾਏ; ਸਤਿਗੁਰ ਮੁਖ ਬਚਨ ਧਿਆਵੈਗੋ ॥੨॥

ਜਿਉ = ਜਿਵੇਂ ਅੰਬਰੀਕ ਰਾਜੇ ਨੇ ਅਮਰਾਪਦ = ਅਮਰ ਪਦਵੀ **ਵਾ:** ਕੈਵਲ ਮੋਖ ਪਦਵੀ ਨੂੰ ਪਾਏ = ਪਾਉਣਾ ਕੀਤਾ ਸੀ, ਹੇ ਭਾਈ! ਇਉਂ ਸਤਿਗੁਰ = ਸੱਚੇ ਗੁਰੂ ਦੇ ਮੁਖ = ਮੂੰਹੋਂ ਨਿਕਲੇ ਬਚਨ = ਉਪਦੇਸ਼ ਦੁਆਰਾ ਪਰਮੇਸ਼ਰ ਨੂੰ ਧਿਆਵੈਗੋ = ਧਿਆਉਣਾ ਕਰੇਗਾ ਤਾਂ ਉਹ ਅੰਬਰੀਕ ਰਾਜੇ ਵਾਂਗ ਅਮਰ ਪਦਵੀ ਨੂੰ ਪਾਉਣਾ ਕਰੇਗਾ ॥੨॥

**ਸਾਖੀ—ਅੰਬਰੀਕ ਰਾਜੇ ਦੀ :** ਅੰਬਰੀਕ ਬੜਾ ਧਰਮਾਤਮਾ ਤੇ ਪਰਉਪਕਾਰੀ ਰਾਜਾ ਹੋਇਆ ਹੈ। ਇਕ ਸਮੇਂ ਇਸ ਨੇ ਇਕਾਦਸ਼ੀ ਦਾ ਵਰਤ ਰੱਖਿਆ ਹੋਇਆ ਸੀ। ਆਪਣੇ ਪ੍ਰੋਹਿਤ ਦੁਰਬਾਸ਼ਾ ਰਿਖੀ ਨੂੰ ਵਰਤ ਖੁਲ੍ਹਾਉਣ ਵਾਸਤੇ ਬੇਨਤੀ ਕੀਤੀ। ਦੁਰਬਾਸ਼ਾ ਰਿਖੀ ਕਹਿਣ ਲੱਗਾ ਕਿ ਮੈਂ ਇਸ਼ਨਾਨ ਕਰ ਕੇ ਆ ਰਿਹਾ ਹਾਂ। ਉਧਰ ਕਿਤੇ ਵਰਤ ਖੋਲ੍ਹਣ ਵਿਚ ਦੋ ਘੜੀਆਂ ਹੀ ਰਹਿੰਦੀਆਂ ਸਨ। ਰਿਖੀ ਜਾਣ-ਬੁੱਝ ਕੇ ਦੇਰੀ ਕਰਨ ਲੱਗਾ। ਰਿਖੀ ਨੇ ਵਿਚਾਰਿਆ ਕਿ ਜੇਕਰ ਇਸ ਨੇ ਮੇਰੇ ਜਾਣ ਤੋਂ ਪਹਿਲਾਂ ਵਰਤ ਖੋਲ੍ਹ ਲਿਆ ਤਾਂ ਮੈਂ ਇਸ ਨੂੰ ਸਰਾਪ ਦੇਵਾਂਗਾ ਅਤੇ ਜੇਕਰ ਇਸ ਨੇ ਵਰਤ ਨਾ ਖੋਲ੍ਹਿਆ ਤਾਂ ਇਸ ਦਾ ਪਿਛਲਾ ਸਾਰਾ ਨਿਯਮ ਭੰਗ ਹੋ ਜਾਵੇਗਾ। ਉਧਰ ਰਾਜੇ ਨੇ ਪੰਡਿਤਾਂ ਨੂੰ ਸੱਦ ਕੇ ਵਰਤ ਦੇ ਨਿਯਮਾਂ ਬਾਰੇ ਪੁੱਛਿਆ ਤਾਂ ਪੰਡਿਤਾਂ ਨੇ ਕਿਹਾ ਕਿ ਹੇ ਰਾਜਨ! ਤੂੰ ਅੰਨ ਮੂੰਹ ਨੂੰ ਲਾਉਣ ਦੀ ਥਾਂ ਜਲ ਨਾਲ ਵਰਤ ਖੋਲ੍ਹ ਲੈ, ਕਿਉਂਕਿ ਜਲ ਅੰਨ ਵੀ ਹੈ ਤੇ ਨਹੀਂ ਵੀ। ਇਹ ਗੱਲ ਸੁਣ ਕੇ ਅੰਬਰੀਕ ਨੇ ਠਾਕੁਰਾਂ ਦੇ ਚਰਨਾਂ ਦਾ ਜਲ (ਚਰਨਾਮ੍ਰਿਤ) ਲੈ ਕੇ ਵਰਤ ਖੋਲ੍ਹ ਲਿਆ।

ਇਤਨੇ ਨੂੰ ਦੁਰਬਾਸ਼ਾ ਵੀ ਇਸ਼ਨਾਨ ਕਰਕੇ ਰਾਜੇ ਪਾਸ ਆ ਗਿਆ। ਵਰਤ ਖੁਲ੍ਹਿਆ ਵੇਖ ਕੇ ਕਰੋਧ ਵਿਚ ਆਇਆ ਅਤੇ ਰਾਜੇ ਅੰਬਰੀਕ ਨੂੰ ਸਰਾਪ ਦੇਣ ਲੱਗਿਆ। ਜਦੋਂ ਸਰਾਪ ਦੇਣ ਲੱਗਿਆ ਤਾਂ ਅੰਬਰੀਕ ਰਾਜੇ ਨੇ ਪਰਮੇਸ਼ਰ ਅੱਗੇ ਸਹਾਇਤਾ ਲਈ ਅਰਦਾਸ ਕੀਤੀ। ਦੁਰਬਾਸ਼ੇ ਦੀ ਕਰੋਧ ਰੂਪੀ ਅਗਨੀ ਨੂੰ ਦੂਰ ਕਰਨ ਵਾਸਤੇ ਵਿਸ਼ਨੂੰ ਭਗਵਾਨ ਨੇ ਸੁਦਰਸ਼ਨ ਚੱਕਰ ਛੱਡਿਆ। ਸਾਰੇ ਦੇਵਤਿਆਂ ਕੋਲ ਦੁਰਬਾਸ਼ਾ ਰਿਖੀ ਗਿਆ। ਕਿਸੇ ਨੇ ਰੱਖਿਆ ਨਹੀਂ ਕੀਤੀ। ਅੰਤ ਨੂੰ ਅੰਬਰੀਕ ਰਾਜੇ ਦੇ ਪੈਰੀਂ ਪਿਆ ਤੇ ਸੁਦਰਸ਼ਨ ਚੱਕਰ ਤੋਂ ਪਿੱਛਾ ਛੁਡਾਇਆ। ਸੋ ਅੰਬਰੀਕ ਨੇ ਪਰਮਾਤਮਾ ਦਾ ਭਜਨ-ਸਿਮਰਨ ਕਰਕੇ ਅਮਰ ਪਦਵੀ ਨੂੰ ਪਾਉਣਾ ਕੀਤਾ ਸੀ।

## ਸਤਿਗੁਰ ਸਰਨਿ, ਸਰਨਿ ਮਨਿ ਭਾਈ; ਸੁਧਾ ਸੁਧਾ ਕਰਿ ਧਿਆਵੈਗੋ ॥

ਜਿਸ ਨੂੰ ਦੁਨੀਆਂ ਦੀ **ਵਾ:** ਦੇਵੀ-ਦੇਵਤਿਆਂ ਦੀ ਸਰਨਿ = ਓਟ ਪੈਣ ਨਾਲੋਂ ਸਤਿਗੁਰਾਂ ਦੀ ਸਰਨਿ = ਓਟ ਲੈਣੀ ਮਨਿ = ਚਿੱਤ ਵਿਚ ਭਾਈ = ਚੰਗੀ ਲੱਗੀ ਹੈ, ਉਸ ਨੇ ਗੁਰਾਂ ਦੁਆਰਾ ਸੁਧਾ = ਨਾਮ ਅੰਮ੍ਰਿਤ ਪ੍ਰਾਪਤ ਕਰਿ = ਕਰਕੇ ਸੁਧਾ = ਅੰਮ੍ਰਿਤ ਰੂਪ ਪਰਮੇਸ਼ਰ ਨੂੰ ਧਿਆਵੈਗੋ = ਧਿਆਉਣਾ ਕੀਤਾ ਹੈ **ਵਾ:** ਉਹ ਗੁਰਾਂ ਤੋਂ ਪਰਮੇਸ਼ਰ ਦਾ ਨਾਮ ਸੁਧਾ = ਅੰਮ੍ਰਿਤ ਪ੍ਰਾਪਤ ਕਰਕੇ ਤੇ ਨਾਮ ਸੁਧਾ = ਅੰਮ੍ਰਿਤ ਨੂੰ ਧਿਆ ਕੇ ਅਮਰ ਰੂਪ ਹੋ ਜਾਏਗਾ।

**ਅਥਵਾ** ਗੁਰਮੁਖ ਜਨ ਦੇ ਮਨਿ = ਚਿੱਤ ਨੂੰ ਸਤਿਗੁਰਾਂ ਦੀ ਸਰਨਿ = ਓਟ ਲੈਣੀ ਭਾਈ = ਚੰਗੀ ਲੱਗੀ ਹੈ, ਸਤਿਗੁਰਾਂ ਦੀ ਓਟ ਚੰਗੀ ਲੱਗੀ ਹੈ, ਇਸੇ ਕਰਕੇ ਉਸ ਨੇ ਸੁਧਾ = ਅੰਮ੍ਰਿਤ ਨਾਮ ਦੇ ਦਾਤੇ ਸਤਿਗੁਰਾਂ ਦੁਆਰਾ ਪਰਮੇਸ਼ਰ ਦੇ ਸੁਧਾ = ਅੰਮ੍ਰਿਤ ਨਾਮ ਨੂੰ ਧਿਆਉਣਾ ਕਰਿ = ਕਰਿਆ ਹੈ।

**ਅਥਵਾ** ਗੁਰਮੁਖ ਜਨ ਨੂੰ ਸਤਿਗੁਰਾਂ ਦੀ ਸਰਨਿ = ਓਟ ਮਨ, ਬਾਣੀ, ਸਰੀਰ ਕਰਕੇ ਭਾਈ = ਚੰਗੀ ਲੱਗੀ ਹੈ, ਜਿਸ ਗੁਰਾਂ (ਸਰ + ਨਿ) ਸਰ = ਸਦਰਸ਼ ਹੋਰ ਕੋਈ ਵੀ ਨਿ = ਨਹੀਂ ਹੈ, ਇਸੇ ਕਰਕੇ ਗੁਰਮੁਖ ਜਨ ਨੇ ਗੁਰਾਂ ਦੁਆਰਾ ਨਾਮ ਸੁਧਾ = ਅੰਮ੍ਰਿਤ ਨੂੰ ਧਿਆਉਣਾ ਕਰਿਆ ਹੈ, ਨਾਮ ਸੁਧਾ = ਅੰਮ੍ਰਿਤ ਨੂੰ ਧਿਆਉਣਾ ਕਰਿਆ ਹੈ **ਵਾ:** ਜੋ ਨਾਮ ਸੁਧਾ = ਅੰਮ੍ਰਿਤ ਸੁਧਾਕਰਿ (ਸੁਧ + ਆਕਰਿ) ਸੁਧ = ਸ੍ਰੇਸ਼ਟ ਗਿਆਨ, ਮੋਖ ਦੀ ਆਕਰਿ = ਖਾਣ ਹੈ, ਉਸ ਨੂੰ ਗੁਰਾਂ ਦੁਆਰਾ ਧਿਆਉਣਾ ਕੀਤਾ ਹੈ।

## ਦਇਆਲ ਦੀਨ ਭਏ ਹੈ ਸਤਿਗੁਰ; ਹਰਿ ਮਾਰਗੁ ਪੰਥੁ ਦਿਖਾਵੈਗੋ ॥੩॥

ਜਿਨ੍ਹਾਂ ਦੀਨ = ਗ਼ਰੀਬਾਂ ਉੱਤੇ ਸਤਿਗੁਰ = ਸੱਚੇ ਗੁਰੂ ਜੀ ਦਇਆਲ = ਦਿਆਲੂ ਭਏ = ਹੋਏ ਹੈ = ਹਨ, ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਦੁਨੀਆਂ ਦੇ ਹੋਰਨਾਂ ਮਾਰਗੁ = ਰਸਤਿਆਂ ਵਿੱਚੋਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਭਗਤੀ ਸਹਿਤ ਗਿਆਨ ਰੂਪੀ ਪੰਥੁ = ਮਾਰਗ ਦਿਖਾਵੈਗੋ = ਦਿਖਾ ਦਿੰਦੇ ਹਨ **ਵਾ:** ਪਿੱਛੇ ਦਿਖਾਉਂਦੇ ਸੀ, ਹੁਣ ਦਿਖਾ ਰਹੇ ਹਨ ਤੇ ਅੱਗੇ ਨੂੰ ਦਿਖਾਉਣਾ ਕਰਨਗੇ ॥੩॥

## ਸਤਿਗੁਰ ਸਰਨਿ ਪਏ, ਸੇ ਥਾਪੇ; ਤਿਨ ਰਾਖਨ ਕਉ ਪ੍ਰਭੁ ਆਵੈਗੋ ॥

ਜਿਹੜੇ ਸਤਿਗੁਰ = ਸੱਚੇ ਗੁਰੂ ਜੀ ਦੀ ਸਰਨਿ = ਓਟ ਵਿਚ ਪਏ ਹਨ, ਸੇ = ਉਹ ਗੁਰੂ ਸਾਹਿਬ ਜੀ ਨੇ ਭਗਤੀ ਸਹਿਤ ਗਿਆਨ ਵਿਚ **ਵਾ:** ਸੱਚ ਸਰੂਪ ਵਿਚ ਥਾਪੇ = ਇਸਥਿਤ ਕਰ ਦਿੱਤੇ ਹਨ, ਉਨ੍ਹਾਂ ਦੀ ਰਾਖਨ = ਰੱਖਿਆ ਕਰਨ ਕਉ = ਵਾਸਤੇ ਪ੍ਰਭੁ = ਪਰਮੇਸ਼ਰ ਆਪ ਅਵਤਾਰ ਧਾਰ ਕੇ ਆਵੈਗੋ = ਆਉਂਦਾ ਹੈ **ਵਾ:** ਪਿੱਛੇ ਰੱਖਿਆ ਕਰਨ ਲਈ ਆਉਂਦਾ ਸੀ, ਹੁਣ ਆਵੇਗਾ, ਅੱਗੇ ਨੂੰ ਆਉਣਾ ਕਰੇਗਾ।

## ਜੇ ਕੋ ਸਰੁ ਸੰਧੈ ਜਨ ਊਪਰਿ; ਫਿਰਿ ਉਲਟੋ ਤਿਸੈ ਲਗਾਵੈਗੋ ॥੪॥

ਜੇ = ਜੇਕਰ ਕੋ = ਕੋਈ ਪਰਮੇਸ਼ਰ ਦੇ ਜਨ = ਸੇਵਕਾਂ ਦੇ ਊਪਰਿ = ਉੱਤੇ ਪ੍ਰਤੱਖ ਸਰੁ = ਤੀਰ ਆਦਿ ਨਿਸ਼ਾਨਾ ਸੰਧੈ = ਸਿੰਨ੍ਹੇਗਾ, ਭਾਵ ਤੀਰ ਆਦਿ ਨਾਲ ਮਾਰਨਾ ਚਾਹੇਗਾ **ਵਾ:** ਸਰਾਪ, ਈਰਖਾ ਰੂਪੀ ਤੀਰ ਸਿੰਨ੍ਹ ਕੇ ਮਾਰਨਾ ਕਰੇਗਾ ਤਾਂ ਫੇਰ ਉਲਟੋ = ਉਲਟ ਕੇ ਤਿਸੈ = ਉਸੇ ਦੇ ਲਗਾਵੈਗੋ = ਲੱਗੇਗਾ ਭਾਵ ਉਸੇ ਨੂੰ ਹੀ ਦੁਖ ਪ੍ਰਾਪਤ ਹੋਵੇਗਾ ॥੪॥

**ਸਾਖੀ—ਆਦਮਖ਼ੋਰ ਮਨੁੱਖ ਦੀ :** ਇਕ ਬੰਗਾਲ ਦੇ ਇਲਾਕੇ ਵੱਲ ਕੋਈ ਆਦਮਖ਼ੋਰ ਮਨੁੱਖ ਸੀ। ਉਹ ਜੰਤਰਾਂ-ਮੰਤਰਾਂ ਨਾਲ ਦੂਸਰੇ ਨੂੰ ਅੱਗ ਨਾਲ ਭਸਮ ਕਰ ਦੇਂਦਾ। ਤਕਰੀਬਨ ਉਸ ਨੇ ੬੦ ਕੁ ਆਦਮੀ ਇਸੇ ਤਰ੍ਹਾਂ ਮਾਰ ਛੱਡੇ ਸਨ। ਜਿਧਰ ਉਹ ਜੰਗਲ ਵਿਚ ਰਹਿੰਦਾ ਸੀ, ਉਧਰ ਕੋਈ ਵੀ ਨਹੀਂ ਜਾਂਦਾ ਸੀ। ਇਕ ਵਾਰ ਅਚਾਨਕ ਇਕ ਸਿੰਘ ਉਧਰ ਚਲਾ ਗਿਆ। ਉਹ ਮੂਲਮੰਤਰ ਦਾ ਅਭਿਆਸੀ ਪੁਰਖ ਸੀ ਤੇ ਰਹਿਤ ਵਿਚ ਵੀ ਤਿਆਰ-ਬਰ-ਤਿਆਰ ਸੀ। ਜਦੋਂ ਉਹ ਸਿੰਘ ਉਸ ਕੋਲ ਗਿਆ ਤਾਂ ਉਸ ਨੇ ਕਿਹਾ ਕਿ ਆਉ ਸੰਤ ਜੀ ! ਤੁਹਾਨੂੰ ਇਕ ਤਮਾਸ਼ਾ ਦਿਖਾਈਏ। ਉਸ ਨੇ ਇਕ ਧਾਗੇ ਦਾ ਸਿਰਾ ਉਸ ਸਿੰਘ ਨੂੰ ਪਕੜਾ ਦਿੱਤਾ ਤੇ ਦੂਸਰਾ ਸਿਰਾ ਆਪ ਹੱਥ ਵਿਚ ਫੜ ਕੇ ਮੰਤਰ-ਜੰਤਰ ਪੜ੍ਹਨ ਲੱਗ ਪਿਆ। ਉਧਰ ਉਹ ਸਿੰਘ ਸੁਤੇ ਹੀ ਮੂਲ-ਮੰਤਰ ਦਾ ਅਭਿਆਸ ਕਰੀ ਜਾਵੇ। ਜਿਸ ਵੇਲੇ ਜੰਤਰਾਂ-ਮੰਤਰਾਂ ਦੀ ਸ਼ਕਤੀ ਨਾਲ ਉਸ ਆਦਮਖ਼ੋਰ ਮਨੁੱਖ ਵਾਲੇ ਪਾਸੇ ਤੋਂ ਅੱਗ ਨਿਕਲੀ ਤਾਂ ਉਹ ਅੱਧ ਵਿਚਕਾਰ ਆ ਕੇ ਪਿੱਛੇ ਨੂੰ ਮੁੜ ਗਈ ਤੇ ਉਲਟਾ ਜਾ ਕੇ ਉਸ ਅੱਗ ਨੇ ਉਸ ਆਦਮਖ਼ੋਰ ਨੂੰ ਸਾੜ ਕੇ ਸੁਆਹ ਕਰ ਦਿੱਤਾ। ਜਦੋਂ ਲੋਕਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਆ ਕੇ ਉਸ ਸਿੰਘ ਦਾ ਬਹੁਤ ਧੰਨਵਾਦ ਕੀਤਾ।

ਸੋ ਇਸ ਪ੍ਰਕਾਰ ਜੇਕਰ ਕੋਈ ਮਨੁੱਖ ਪ੍ਰਭੂ ਦੇ ਸੇਵਕ ਵੱਲ ਆਪਣੇ ਜੰਤਰਾਂ-ਮੰਤਰਾਂ ਨਾਲ ਕੋਈ ਵਾਰ ਕਰਨਾ ਕਰੇ ਤਾਂ ਉਹ ਉਲਟ ਕੇ ਉਸੇ ਨੂੰ ਲੱਗ ਜਾਂਦਾ ਹੈ।

## ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ; ਤਿਨ ਦਰਗਹ ਮਾਨੁ ਦਿਵਾਵੈਗੋ ॥

ਜਿਹੜੇ ਗੁਰਮੁਖ ਜਨ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ, ਸੰਸਿਆਂ ਦੇ ਹਰਿ = ਹਾਰਕ ਹਰਿ = ਹਰੀ ਹਰਿ = ਪਰਮੇਸ਼ਰ ਦਾ ਸਤਿਸੰਗਤ ਰੂਪੀ ਸਰੁ = ਸਰੋਵਰ ਵਿਚ ਜਾ ਕੇ ਸੇਵਹਿ = ਸੇਵਨਾ ਕਰਦੇ ਹਨ, ਤਿਨ = ਉਨ੍ਹਾਂ ਨੂੰ ਪਰਮੇਸ਼ਰ ਆਪਣੀ ਦਰਗਹ = ਨਿਆਏ ਸਭਾ ਵਿਚ ਮਾਨੁ = ਆਦਰ ਦਿਵਾਵੈਗੋ = ਦਿਵਾਉਣਾ ਕਰੇਗਾ **ਵਾ:** ਧਰਮਰਾਜੇ ਦੇ ਪਾਸੋਂ ਸਤਿਕਾਰ ਦਿਵਾਉਂਦਾ ਹੈ **ਵਾ:** ਪਿੱਛੇ ਦਿਵਾਉਂਦੇ ਸੀ, ਹੁਣ ਦਿਵਾਉਂਦੇ ਹਨ, ਅੱਗੇ ਨੂੰ ਦਿਵਾਉਣਗੇ।

## ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ;<br>ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥੫॥

ਜਿਹੜੇ ਗੁਰਮਤਿ = ਗੁਰ ਸਿੱਖਿਆ ਦੁਆਰਾ ਮਨ ਕਰਕੇ, ਗੁਰਮਤਿ = ਗੁਰ ਸਿੱਖਿਆ ਦੁਆਰਾ ਬਾਣੀ ਕਰਕੇ ਤੇ ਗੁਰਮਤਿ = ਗੁਰ ਸਿੱਖਿਆ ਦੁਆਰਾ ਸਰੀਰ ਕਰਕੇ ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਧਿਆਉਂਦੇ ਹਨ **ਵਾ:** ਜਿਹੜੇ ਗੁਰਮਤਿ = ਗੁਰਮਤੀਏ ਗੁਰਮਤਿ = ਗੁਰ ਸਿੱਖਿਆ ਨੂੰ ਹਿਰਦੇ ਵਿਚ ਧਾਰਨ ਕਰਕੇ ਗੁਰਮਤਿ = ਗੁਰ ਸਿੱਖਿਆ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਆਪਣੇ ਗਲਿ = ਕੰਠ ਨਾਲ ਮਿਲਿ = ਮਿਲਾ ਕੇ ਆਪਣੇ ਸਰੂਪ ਰੂਪੀ ਮੇਲ ਵਿਚ ਮਿਲਾਵੈਗੋ = ਮਿਲਾਵੇਗਾ।

**ਅਥਵਾ** ਜੋ (ਗੁਰ + ਮਤਿ) ਗੁਰ = ਵੱਡੇ ਗੁਰੂ ਜੀ (ਗੁਰ + ਮਤਿ) ਗੁਰ = ਚੇਤਨ ਦਾ ਸਰੂਪ ਹਨ, ਜੋ ਉਨ੍ਹਾਂ ਗੁਰਾਂ ਦੀ ਮਤਿ = ਸਿੱਖਿਆ ਨੂੰ ਮਤਿ = ਬੁੱਧੀ ਦੇ ਅੰਦਰ ਧਾਰਨ ਕਰਦਾ ਹੈ ਅਤੇ ਗੁਰਮਤਿ = ਗੁਰਮਤੀਆ ਬਣ ਕੇ ਗੁਰਮਤਿ = ਗੁਰ ਸਿੱਖਿਆ ਦੁਆਰਾ **ਵਾ:** ਗੁਰ = ਚੇਤਨ ਸਰੂਪ ਪਰਮੇਸ਼ਰ ਨੂੰ ਸੁਧ ਮਤਿ = ਬੁੱਧੀ ਦੇ ਨਾਲ ਧਿਆਉਂਦਾ ਹੈ **ਵਾ:** ਜਿਹੜੇ ਗੁਰਮਤਿ = ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਦੁਆਰਾ ਗੁਰਮਤਿ = ਗੁਰ ਅੰਗਦ ਦੇਵ ਜੀ ਦੀ ਸਿੱਖਿਆ ਦੁਆਰਾ, ਗੁਰਮਤਿ = ਗੁਰੂ ਅਮਰਦਾਸ ਜੀ ਦੀ ਸਿੱਖਿਆ ਦੁਆਰਾ ਪਰਮੇਸ਼ਰ ਨੂੰ ਧਿਆਉਂਦੇ ਹਨ **ਵਾ:** ਜੋ (ਗੁਰ + ਮਤਿ) ਗੁਰ = ਸਤਿਗੁਰੂ ਜੀ ਚੇਤਨ ਸਰੂਪ ਦਾ ਰੂਪ ਤੇ ਮਤਿ = ਆਤਮ ਵਿਸ਼ੈਣੀ ਮਤ ਦੇਣ ਵਾਲੇ ਹਨ ਅਤੇ ਜੋ ਗੁਰੂ ਸਾਹਿਬ ਜੀ (ਗੁਰ + ਮਤਿ) ਦੁਨੀਆਂ ਦੇ ਮਤਿ = ਮਤਾਂ ਮਤਾਂਤਰਾਂ ਤੋਂ ਗੁਰ = ਵੱਡੇ ਹਨ, ਜਿਹੜੇ ਉਨ੍ਹਾਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਪਰਮੇਸ਼ਰ ਨੂੰ ਧਿਆਉਣਗੇ, ਉਹ ਆਪ ਹਰਿ = ਪਰਮੇਸ਼ਰ ਦੇ ਅਭੇਦ ਨਿਸਚੇ ਰੂਪੀ ਗਲਿ = ਕੰਠ ਨਾਲ ਮਿਲਿ = ਮਿਲਣਗੇ ਅਤੇ ਹੋਰਨਾਂ ਅਧਿਕਾਰੀਆਂ ਨੂੰ ਵੀ ਸੱਚ ਸਰੂਪ ਦੇ ਮੇਲ ਵਿਚ ਮਿਲਾਵੈਗੋ = ਮਿਲਾ ਦੇਣਗੇ ॥੫॥

## ਗੁਰਮੁਖਿ ਨਾਦੁ, ਬੇਦੁ ਹੈ ਗੁਰਮੁਖਿ; ਗੁਰ ਪਰਚੈ ਨਾਮੁ ਧਿਆਵੈਗੋ ॥

ਜੋ ਗੁਰਮੁਖ ਜਨ ਗੁਰਾਂ ਦੇ ਪ੍ਰੇਮ ਰੂਪੀ ਪਰਚੇ ਨਾਲ **ਵਾ:** ਗੁਰ ਪਰਚੈ = ਉਪਦੇਸ਼ ਦੁਆਰਾ ਪ੍ਰਭੂ ਨਾਮ ਨੂੰ ਧਿਆਵੈਗੋ = ਧਿਆਉਂਦੇ ਹਨ, ਇਹੋ ਗੁਰਮੁਖਾਂ ਦਾ ਨਾਦ = ਨਾਦਾਂ ਨੂੰ ਪੂਰਨਾ ਹੈ, ਇਹੋ ਗੁਰਮੁਖਾਂ ਦਾ ਬੇਦਾਂ ਨੂੰ ਪੜ੍ਹਨਾ ਹੈ।

**ਅਥਵਾ** ਜਿਨ੍ਹਾਂ ਗੁਰਮੁਖਾਂ ਨੇ ਬ੍ਰਹਮ ਨੇਸ਼ਠੀ ਤੇ ਬ੍ਰਹਮ ਸ੍ਰੋਤਰੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਾਦ = ਬ੍ਰਹਮ ਦੀ ਪ੍ਰਾਪਤੀ ਵਾਲਾ ਬੇਦੁ = ਗਿਆਨ ਪ੍ਰਾਪਤ ਕੀਤਾ ਹੈ, ਉਹ ਗੁਰਾਂ ਦੇ ਦੁਆਰਾ ਪ੍ਰੇਮ ਦੇ ਪਰਚੇ ਨਾਲ ਪਰਮੇਸ਼ਰ ਦੇ ਨਾਮ ਨੂੰ ਹੁਣ ਧਿਆਵੈਗੋ = ਧਿਆਉਂਦੇ ਹਨ, ਪਿੱਛੇ ਧਿਆਉਂਦੇ ਸੀ, ਅੱਗੇ ਨੂੰ ਧਿਆਉਣਗੇ।

## ਹਰਿ ਹਰਿ ਰੂਪੁ ਹਰਿ ਰੂਪੋ ਹੋਵੈ; ਹਰਿ ਜਨ ਕਉ ਪੂਜ ਕਰਾਵੈਗੋ ॥੬॥

ਉਨ੍ਹਾਂ ਗੁਰਮੁਖਾਂ ਦਾ ਐਸਾ ਨਿਸਚਾ ਹੋ ਜਾਂਦਾ ਹੈ ਕਿ ਸਾਰੇ ਰੂਪੁ = ਆਕਾਰ ਹਰਿ ਹਰਿ = ਹਰੀ ਪਰਮੇਸ਼ਰ

ਤੋਂ ਹੀ ਪੈਦਾ ਹੋਏ ਹਨ ਤੇ ਹਰਿ = ਪਰਮੇਸ਼ਰ ਆਪ ਇਨ੍ਹਾਂ ਰੂਪੋ = ਆਕਾਰ ਵਿਚ ਇਸਥਿਤ ਹੋਵੈ = ਹੋ ਰਿਹਾ ਹੈ **ਵਾ:** ਉਹ ਗੁਰਮੁਖ ਜਨ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਰੂਪੁ = ਸਰੂਪ ਹੀ ਹੋ ਜਾਂਦੇ ਹਨ, ਹਰਿ = ਪਰਮੇਸ਼ਰ ਦਾ ਰੂਪੋ = ਸਰੂਪ ਹੀ ਹੋਵੈ = ਹੋ ਜਾਂਦੇ ਹਨ **ਵਾ:** ਉਨ੍ਹਾਂ ਗੁਰਮੁਖ ਜਨਾਂ ਨੂੰ ਹਰਿ = ਹਰੀ ਦੇ ਨਿਰਗੁਣ ਸਰੂਪ ਤੇ ਹਰਿ = ਪਰਮੇਸ਼ਰ ਦੇ ਸਰਗੁਣ ਸਰੂਪ ਦਾ ਮਨ, ਬਾਣੀ, ਸਰੀਰ ਕਰਕੇ ਸਾਖਿਆਤ (ਗਿਆਨ) ਹੋ ਜਾਂਦਾ ਹੈ, ਇਸੇ ਕਰਕੇ ਉਹ ਹਰਿ = ਪਰਮੇਸ਼ਰ ਦਾ ਰੂਪੋ = ਸਰੂਪ ਹੀ ਹੋਵੈ = ਹੋ ਜਾਂਦੇ ਹਨ, ਇਸੇ ਕਰਕੇ ਹਰਿ = ਪਰਮੇਸ਼ਰ ਆਪਣੇ ਪਿਆਰੇ ਗੁਰਮੁਖ ਜਨਾਂ ਨੂੰ ਬ੍ਰਹਮ ਗਿਆਨ ਦੀ ਦਾਤ ਦੇ ਕੇ ਉਨ੍ਹਾਂ ਕਉ = ਦਾ ਸੰਸਾਰ ਤੋਂ ਪੂਜ = ਪੂਜਣ ਕਰਾਵੈਗੋ = ਕਰਾਉਂਦਾ ਹੈ **ਅਥਵਾ** ਜੋ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਨੂੰ ਜਪਦੇ ਹੋਏ ਹਰਿ = ਪਰਮੇਸ਼ਰ ਦੇ ਰੂਪੁ = ਸਰੂਪ ਨੂੰ ਜਾਣ ਲੈਂਦੇ ਹਨ, ਉਹ ਹਰਿ = ਪਰਮੇਸ਼ਰ ਦਾ ਰੂਪੋ = ਸਰੂਪ ਹੀ ਹੋ ਜਾਂਦੇ ਹਨ, ਇਸ ਕਰਕੇ ਹਰਿ = ਪਰਮੇਸ਼ਰ ਉਨ੍ਹਾਂ ਗੁਰਮੁਖ ਜਨਾਂ ਨੂੰ ਸੰਸਾਰ ਵਿਚ ਪੂਜ = ਪੂਜਣਯੋਗ ਕਰਾ ਦਿੰਦਾ ਹੈ ॥੬॥

## ਸਾਕਤ ਨਰ ਸਤਿਗੁਰੁ ਨਹੀ ਕੀਆ; ਤੇ ਬੇਮੁਖ ਹਰਿ ਭਰਮਾਵੈਗੋ ॥

ਜਿਨ੍ਹਾਂ ਸਾਕਤ = ਸ਼ਕਤੀ ਦੇ ਉਪਾਸ਼ਕ, ਵਾਹਿਗੁਰੂ ਤੋਂ ਬੇਮੁਖ ਨਰ = ਪੁਰਖਾਂ ਨੇ ਸਤਿਗੁਰੁ = ਸੱਚੇ ਗੁਰੂ ਨੂੰ ਧਾਰਨ ਨਹੀਂ ਕੀਆ = ਕੀਤਾ ਤੇ = ਉਨ੍ਹਾਂ ਬੇਮੁਖ = ਮਨਮੁਖ ਪੁਰਖਾਂ ਨੂੰ ਹਰਿ = ਪਰਮੇਸ਼ਰ ਚੌਰਾਸੀ ਲੱਖ ਜੂਨਾਂ ਵਿਚ ਭਰਮਾਵੈਗੋ = ਭਰਮਾਵੇਗਾ।

## ਲੋਭ ਲਹਰਿ ਸੁਆਨ ਕੀ ਸੰਗਤਿ;
## ਬਿਖੁ ਮਾਇਆ ਕਰੰਗਿ ਲਗਾਵੈਗੋ ॥੭॥

ਜੋ ਮਨਮੁਖ ਜੀਵ ਦੇ ਅੰਦਰ (ਪਦਾਰਥਾਂ ਦੇ ਜੋੜਨ, ਖਾਣ, ਭੋਗਣ ਆਦਿ) ਲੋਭ = ਲਾਲਚ ਦੀ ਤ੍ਰਿਸ਼ਨਾ ਰੂਪੀ ਲਹਰਿ = ਤਰੰਗ ਫੁਰਦੀ ਹੈ, ਇਹੋ ਸੁਆਨ = ਕੁੱਤੇ ਕੀ = ਦੀ ਸੰਗਤ ਵਾਂਗ ਹੈ, ਇਸੇ ਕਰਕੇ ਮਨਮੁਖ ਜੀਵ ਬਿਖੁ = ਜ਼ਹਿਰ ਰੂਪ ਮਾਇਆ ਕਰੰਗ ਨੂੰ ਇਕੱਤਰ ਕਰਨ ਵਿਚ ਲਗਾਵੈਗੋ = ਲੱਗੇ ਰਹਿੰਦੇ ਹਨ **ਵਾ:** ਜ਼ਹਿਰ ਰੂਪ ਮਾਇਆ ਨੂੰ ਇਕੱਤਰ ਕਰਨ ਵਾਸਤੇ ਪਰਾਏ ਹੱਕ ਖਾਣ ਰੂਪ ਕਰੰਗਿ = ਮੁਰਦਾਰ ਨੂੰ ਖਾਣ ਵਿਚ ਲੱਗੇ ਰਹਿੰਦੇ ਹਨ **ਵਾ:** ਆਪ ਚੇਤਨ ਮਾਇਆ ਰੂਪੀ ਕਰੰਗ ਨੂੰ ਚੂੰਡਣ ਵਿਚ ਲੱਗੇ ਰਹਿੰਦੇ ਹਨ ਅਤੇ ਹੋਰਨਾਂ ਨੂੰ ਮਾਇਆ ਰੂਪੀ ਕਰੰਗ ਨੂੰ ਇਕੱਤਰ ਕਰਨ ਵਿਚ ਲਾਉਂਦੇ ਰਹਿੰਦੇ ਹਨ ॥੭॥

## ਰਾਮ ਨਾਮੁ ਸਭ ਜਗ ਕਾ ਤਾਰਕੁ; ਲਗਿ ਸੰਗਤਿ ਨਾਮੁ ਧਿਆਵੈਗੋ ॥

ਰਾਮ = ਪਰਮੇਸ਼ਰ ਦਾ ਨਾਮ ਹੀ ਸਭ = ਸਾਰੇ ਜਗ = ਸੰਸਾਰ ਕਾ = ਦਾ ਪਾਰ-ਉਤਾਰਾ ਕਰਨ ਵਾਲਾ ਤਾਰਕ ਮੰਤਰ ਹੈ **ਵਾ:** ਸਾਰੇ ਸੰਸਾਰ ਦਾ ਤਾਰਨ ਵਾਲਾ ਹੈ, ਪਰੰਤੂ ਜੋ ਗੁਰਾਂ ਦੀ ਸੰਗਤ ਨਾਲ ਲੱਗ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਵੈਗੋ = ਧਿਆਵੇਗਾ, ਉਹ ਆਪ ਨਿਹਾਲ ਹੋ ਜਾਵੇਗਾ, ਆਪ ਸੰਸਾਰ-ਸਮੁੰਦ੍ਰ ਤੋਂ ਤਰ ਜਾਵੇਗਾ ਤੇ ਹੋਰਨਾਂ ਨੂੰ ਤਾਰ ਦੇਵੇਗਾ।

## ਨਾਨਕ ਰਾਖੁ ਰਾਖੁ ਪ੍ਰਭ ਮੇਰੇ; ਸਤਸੰਗਤਿ ਰਾਖਿ ਸਮਾਵੈਗੋ ॥੮॥੬॥
## ਛਕਾ ੧ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਪ੍ਰਭ = ਪਰਮੇਸ਼ਰ ! ਤੁਸੀਂ ਪਿੱਛੇ ਵੀ ਆਪਣੇ ਭਗਤਾਂ ਨੂੰ ਸਤਿਸੰਗਤ ਵਿਚ ਰਾਖੁ = ਰੱਖਣ ਵਾਲੇ ਸੀ, ਹੁਣ ਰਾਖੁ = ਰੱਖਣ ਵਾਲੇ ਹੋ ਤੇ ਅੱਗੇ ਨੂੰ ਰੱਖਣ ਵਾਲੇ ਕਰੋਗੇ।

ਇਸੇ ਤਰ੍ਹਾਂ ਮੇਰੀ ਵੀ ਰੱਖਿਆ ਕਰੋ **ਵਾ:** ਜੋ ਰਾਖੁ = ਸੁਆਹ ਭਾਵ ਮਿੱਟੀ ਆਦਿ ਪੰਜ ਤੱਤਾਂ ਦੇ ਸਰੀਰ ਵਿਚ ਕਾਮਾਦਿਕ ਵਿਕਾਰ ਲਾਹਨਤਾਂ ਰੂਪੀ ਰਾਖੁ = ਸੁਆਹ ਉਡਾਉਂਦੇ ਹਨ। ਇਨ੍ਹਾਂ ਤੋਂ ਮੇਰੀ ਰੱਖਿਆ ਕਰੋ **ਵਾ:** ਹੇ ਮੇਰੇ ਪਰਮੇਸ਼ਰ ! ਤੁਸੀਂ ਹੀ ਮਾਤਾ ਦੇ ਗਰਭ ਵਿਚ ਰੱਖਣ ਵਾਲੇ ਹੋ, ਤੁਸੀਂ ਹੀ ਇਸ ਲੋਕ ਵਿਚ ਵਿਕਾਰਾਂ ਤੋਂ ਬਚਾ ਕੇ ਰੱਖਣ ਵਾਲੇ ਹੋ, ਤੁਸੀਂ ਹੀ ਪ੍ਰਲੋਕ ਵਿਚ ਜਮਾਂ ਤੋਂ ਬਚਾ ਕੇ ਰੱਖਣ ਵਾਲੇ ਹੋ, ਇਸ ਲਈ ਮੈਨੂੰ ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਦੇ ਵਿਚ ਰਾਖਿ = ਰੱਖ ਕੇ ਆਪਣੇ ਸਰੂਪ ਦੇ ਨਾਲ ਸਮਾਵੈਗੋ = ਸਮਾਅ ਲੈਣਾ ਕਰੋ ਤਾਂ ਜੋ ਮੈਂ ਨਿਹਾਲ ਹੋ ਜਾਵਾਂ ॥੮॥੬॥

ਛਕਾ ੧ = ਛੇ ਸ਼ਬਦਾਂ ਦਾ ਇਕ ਛਕਾ ਹੁੰਦਾ ਹੈ, ਇਥੇ ਛੇ ਅਸਟਪਦੀਆਂ ਇੱਕੋ ਚਾਲ ਦੀਆਂ ਪੂਰੀਆਂ ਹੋਈਆਂ ਹਨ। ਇਸੇ ਕਰਕੇ ਇਕ ਛੱਕਾ ਲਿਖਿਆ ਹੈ।

**[ਅੰਗ ੧੩੧੨]**

## ਕਾਨੜਾ ਛੰਤ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਕਾਨੜਾ ਰਾਗ ਦੇ ਅੰਦਰ ਛੰਤ ਨਾਮੇ ਬਾਣੀ **ਵਾ:** ਛੰਤ = ਜੱਸ ਰੂਪ ਬਾਣੀ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੇ ਉਧਰੇ; ਜਿਨ ਰਾਮ ਧਿਆਏ ॥

ਹੇ ਭਾਈ ! ਜਿਨ੍ਹਾਂ ਨੇ ਇਕਾਗਰ ਚਿੱਤ ਹੋ ਕੇ ਰਾਮ = ਪਰਮੇਸ਼ਰ ਨੂੰ ਧਿਆਏ = ਧਿਆਉਣਾ ਕੀਤਾ ਹੈ, ਸੇ = ਉਹ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ।

## ਜਤਨ ਮਾਇਆ ਕੇ; ਕਾਮਿ ਨ ਆਏ ॥

ਮਾਇਆ ਇਕੱਠੀ ਕਰਨ ਕੇ = ਦੇ ਜਤਨ = ਉੱਦਮ ਪਰਲੋਕ ਵਿਚ ਕਿਸੇ ਵੀ ਕਾਮਿ = ਕੰਮ ਨ = ਨਹੀਂ ਆਏ = ਆਉਂਦੇ।

## ਰਾਮ ਧਿਆਏ, ਸਭਿ ਫਲ ਪਾਏ; ਧਨਿ ਧੰਨਿ ਤੇ ਬਡਭਾਗੀਆ ॥

ਜਿਨ੍ਹਾਂ ਨੇ ਰਾਮ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਸਭਿ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਪਦਾਰਥ ਪਾਏ = ਪਾ ਲਏ ਹਨ। ਇਸੇ ਕਰਕੇ ਤੇ = ਉਹ ਬਡਭਾਗੀਆ = ਵੱਡਿਆਂ ਭਾਗਾਂ ਵਾਲੇ ਪੁਰਖ ਧਨਿ ਧੰਨਿ = ਧੰਨਤਾ ਦੇ ਯੋਗ ਹਨ **ਵਾ:** ਉਹ ਵੀ ਧੰਨ ਹਨ ਤੇ ਉਨ੍ਹਾਂ ਦੇ ਮਾਤਾ ਪਿਤਾ ਵੀ ਧੰਨ ਹਨ।

## ਸਤਸੰਗਿ ਜਾਗੇ, ਨਾਮਿ ਲਾਗੇ; ਏਕ ਸਿਉ ਲਿਵ ਲਾਗੀਆ ॥

ਜੋ ਸਤਸੰਗਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਕਰਕੇ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਨ, ਉਹ ਪਰਮੇਸ਼ਰ ਦੇ ਨਾਮ ਜਪਣ ਵਿਚ ਲਾਗੇ = ਲੱਗ ਗਏ ਹਨ **ਵਾ:** ਜੋ ਸਤਿਸੰਗਤ ਵਿਚ ਮਿਲ ਕੇ ਨਾਮ ਜਪਣ ਵਿਚ ਲੱਗੇ ਹਨ, ਉਹ ਗਿਆਨ ਜਾਗਰਤਾ ਵਿਚ ਜਾਗੇ ਹਨ ਅਤੇ ਉਨ੍ਹਾਂ ਦੀ ਏਕ = ਇਕ ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਲਾਗੀਆ = ਲੱਗ (ਜੁੜ) ਗਈ ਹੈ।

## ਤਜਿ ਮਾਨ, ਮੋਹ, ਬਿਕਾਰ ਸਾਧੂ; ਲਗਿ ਤਰਉ ਤਿਨ ਕੈ ਪਾਏ ॥

ਹੇ ਭਾਈ ! ਜਿਨ੍ਹਾਂ ਸਾਧੂ = ਸ੍ਰੇਸ਼ਟ ਪੁਰਖਾਂ ਨੇ ਦੁਨੀਆਂ ਦਾ ਮਾਨ = ਸਨਮਾਨ, ਸਰੀਰਾਂ ਦਾ ਮੋਹ = ਸਨੇਹ ਤੇ ਕਾਮਾਦਿਕ ਵਿਕਾਰਾਂ ਨੂੰ ਤਜਿ = ਤਿਆਗ ਦਿੱਤਾ ਹੈ **ਵਾ:** ਜੋ ਦੁਨੀਆਂ ਦਾ ਮਾਨ, ਸਰੀਰਾਂ ਦਾ ਮੋਹ ਤੇ ਵਿਕਾਰ ਛੱਡ ਕੇ ਸਾਧੂ = ਸ੍ਰੇਸ਼ਟ ਪੁਰਖ ਜਾਂ ਸ੍ਰੇਸ਼ਟ ਜੀਵਨ ਵਾਲੇ ਬਣ ਗਏ ਹਨ, ਤਿਨ = ਉਨ੍ਹਾਂ ਕੈ = ਦੇ ਪਾਏ = ਚਰਨੀਂ ਲੱਗ ਕੇ ਸੰਸਾਰ-ਸਮੁੰਦ੍ਰ ਤੋਂ ਤਰਉ = ਤਰਨਾ ਕਰੋ।

## ਬਿਨਵੰਤਿ ਨਾਨਕ, ਸਰਣਿ ਸੁਆਮੀ; ਬਡਭਾਗਿ ਦਰਸਨੁ ਪਾਏ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਮੈਨੂੰ ਆਪ ਜੀ ਦੇ ਪਿਆਰੇ ਐਸੇ ਸ੍ਰੇਸ਼ਟ ਪੁਰਖਾਂ ਦੀ ਸਰਣਿ = ਓਟ ਵਿਚ ਰੱਖਣਾ ਕਰ, ਕਿਉਂਕਿ ਐਸੇ ਸ੍ਰੇਸ਼ਟ ਪੁਰਖਾਂ ਦਾ ਦਰਸਨੁ = ਦੀਦਾਰ ਬਡਭਾਗਿ = ਵੱਡੇ ਭਾਗਾਂ ਕਰਕੇ ਪਾਏ = ਪ੍ਰਾਪਤ ਹੁੰਦਾ ਹੈ।

**ਅਥਵਾ** ਜੋ ਸੁਆਮੀ = ਮਾਲਕ ਪਰਮੇਸ਼ਰ ਦੀ ਓਟ ਵਿਚ ਪਏ ਹਨ, ਉਨ੍ਹਾਂ ਪਿਆਰਿਆਂ ਦੇ ਦੀਦਾਰ ਵੱਡਿਆਂ ਕਰਮਾਂ ਕਰਕੇ ਪਾਏ ਜਾਂਦੇ ਹਨ॥੧॥

## ਮਿਲਿ ਸਾਧੂ; ਨਿਤ ਭਜਹ ਨਾਰਾਇਣ ॥
## ਰਸਕਿ ਰਸਕਿ; ਸੁਆਮੀ ਗੁਣ ਗਾਇਣ ॥

ਜੋ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲਿ = ਮਿਲਾਪ ਕਰਕੇ ਨਿਤ = ਨਿਤਾਪ੍ਰਤੀ ਨਾਰਾਇਣ = ਪਰਮੇਸ਼ਰ ਦਾ ਭਜਹ = ਭਜਨ ਕਰਦੇ ਹਨ।

ਚਿੱਤ ਨੂੰ ਰਸਕਿ ਰਸਕਿ = ਰਸਾ ਰਸਾ ਕੇ **ਵਾ:** ਪ੍ਰੇਮ ਰਸਕਿ = ਰਸ ਵਿਚ ਰਸਕਿ = ਤਦਾਕਾਰ ਹੋ ਕੇ **ਵਾ:** ਨਾਮ ਰਸਕਿ = ਰਸੀਏ ਗੁਰਾਂ ਦੁਆਰਾ ਪ੍ਰੇਮ ਰਸ ਵਿਚ ਰਸਕਿ = ਤਦਾਕਾਰ ਹੋ ਕੇ ਸੁਆਮੀ = ਮਾਲਕ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਇਣ = ਗਾਉਣਾ ਕਰਦੇ ਹਨ।

## ਗੁਣ ਗਾਇ ਜੀਵਹ, ਹਰਿ ਅਮਿਉ ਪੀਵਹ; ਜਨਮ ਮਰਣਾ ਭਾਗਏ ॥

ਜੋ ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾ ਕੇ ਆਤਮਿਕ ਜੀਵਨ ਵੱਲ ਜੀਵਹ = ਜਿਉਂਦੇ ਹਨ ਤੇ ਹਰਿ = ਪਰਮੇਸ਼ਰ ਦੇ ਨਾਮ ਅਮਿਉ = ਅੰਮ੍ਰਿਤ ਪੀਵਹ = ਪੀਂਦੇ ਹਨ, ਉਨ੍ਹਾਂ ਦਾ ਜਨਮ = ਜੰਮਣਾ ਤੇ ਮਰਣਾ ਇਹ ਦੁੱਖ ਭਾਗਏ = ਭੱਜ, ਨਵਿਰਤ ਹੋ ਜਾਂਦਾ ਹੈ।

## ਸਤਸੰਗਿ ਪਾਈਐ, ਹਰਿ ਧਿਆਈਐ; ਬਹੁੜਿ ਦੂਖੁ ਨ ਲਾਗਏ ॥

ਹੇ ਭਾਈ ! ਜੇ ਸਤਸੰਗਿ = ਸਤਿਸੰਗਤ ਦੀ ਪਾਈਐ = ਪ੍ਰਾਪਤੀ ਕਰਕੇ ਹਰਿ = ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ ਤਾਂ ਬਹੁੜਿ = ਮੁੜ ਕੇ ਜੰਮਣ ਮਰਣ ਦਾ ਦੂਖੁ = ਦੁੱਖ ਨ = ਨਹੀਂ ਲਾਗਏ = ਲੱਗਦਾ।

## ਕਰਿ ਦਇਆ ਦਾਤੇ ਪੁਰਖ ਬਿਧਾਤੇ; ਸੰਤ ਸੇਵ ਕਮਾਇਣ ॥

ਹੇ ਬਿਧਾਤੇ = ਫਲ ਪ੍ਰਦਾਤੇ ਅਕਾਲ ਪੁਰਖ ਦਾਤੇ = ਦਾਤਾਰ ਜੀ ! ਸਾਡੇ ਉੱਤੇ ਐਸੀ ਦਇਆ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਅਸੀਂ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ, ਗੁਰਾਂ **ਵਾ:** ਮਹਾਤਮਾ ਜਨਾਂ ਦੀ ਸੇਵ = ਟਹਿਲ ਨੂੰ ਕਮਾਇਣ = ਕਮਾਉਣਾ ਕਰੀਏ।

## ਬਿਨਵੰਤਿ ਨਾਨਕ, ਜਨ ਧੂਰਿ ਬਾਂਛਹਿ; ਹਰਿ ਦਰਸਿ ਸਹਜਿ ਸਮਾਇਣ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਅਸੀਂ ਆਪ ਜੀ ਦੇ ਉਨ੍ਹਾਂ ਸੰਤ ਜਨਾਂ ਦੀ ਚਰਨ ਧੂਰਿ = ਧੂੜੀ ਬਾਂਛਹਿ = ਚਾਹੁੰਦੇ ਹਾਂ, ਹੇ ਹਰਿ = ਹਰੀ! ਜੋ ਆਪ ਜੀ ਦੇ ਦਰਸਿ = ਦਰਸ਼ਨਾਂ ਵਿਚ ਸੁਤੇ-ਸਿੱਧ ਸਮਾਏ ਰਹਿੰਦੇ ਹਨ **ਵਾ:** ਆਪ ਜੀ ਦੇ ਸੰਤ ਜਨਾਂ ਦੀ ਚਰਨ ਧੂੜੀ ਚਾਹੁੰਦੇ ਹਾਂ, ਕਿਉਂਕਿ ਹੇ ਹਰਿ = ਪਰਮੇਸ਼ਰ! ਸੰਤਾਂ ਦੀ ਚਰਨ ਧੂੜ ਪ੍ਰਾਪਤ ਕਰਕੇ ਆਪ ਜੀ ਦੇ ਦਰਸਿ = ਦਰਸ਼ਨਾਂ ਵਿਚ ਸਹਜਿ = ਸੁਤੇ-ਸਿੱਧ **ਵਾ:** ਸਹਜਿ = ਸ਼ਾਂਤੀ ਪੂਰਬਕ ਸਮਾਇਣ = ਸਮਾਅ, ਲੀਨ ਹੋ ਜਾਈਦਾ ਹੈ ॥੨॥

## ਸਗਲੇ ਜੰਤ; ਭਜਹੁ ਗੋਪਾਲੈ ॥ ਜਪ ਤਪ ਸੰਜਮ; ਪੂਰਨ ਘਾਲੈ ॥

ਹੇ ਭਾਈ! ਸਗਲੇ = ਸਾਰੇ ਜੰਤ = ਜੀਵ ਗੋਪਾਲੈ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਭਜਹੁ = ਭਜਨ ਕਰੋ।

ਫੇਰ ਤੁਹਾਡਾ ਬਾਣੀ ਕਰਕੇ ਕੀਤਾ ਜਪ = ਜਾਪ, ਸਰੀਰ ਕਰਕੇ ਕੀਤੀ ਤਪ = ਤਪੱਸਿਆ ਤੇ ਸੰਜਮ = ਇੰਦ੍ਰੀਆਂ ਦਮਨ ਕਰਨ ਰੂਪ ਆਦਿ ਸਾਰੀ ਘਾਲੈ = ਕਮਾਈ ਪੂਰਨ = ਪੂਰੀ ਹੋ ਜਾਵੇਗੀ ਭਾਵ ਸਫਲ ਹੋ ਜਾਵੇਗੀ।

## ਨਿਤ ਭਜਹੁ ਸੁਆਮੀ, ਅੰਤਰਜਾਮੀ; ਸਫਲ ਜਨਮੁ ਸਬਾਇਆ ॥

ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਸੁਆਮੀ = ਮਾਲਕ ਪਰਮੇਸ਼ਰ ਦਾ ਨਿਤ = ਨਿਤਾਪ੍ਰਤੀ ਭਜਹੁ = ਭਜਨ ਕਰੋ ਤਾਂ ਤੁਹਾਡਾ ਸਬਾਇਆ = ਸਾਰਾ ਹੀ ਮਨੁੱਖਾ ਜਨਮ ਸਫਲਾ ਹੋ ਜਾਵੇਗਾ **ਵਾ:** ਜੋ (ਸਬ + ਆਇਆ) ਸਬ = ਸਾਰਾ ਮਨੁੱਖਾ ਜਨਮ ਆਇਆ ਹੋਇਆ ਹੈ, ਇਹ ਸਫਲ = ਸਹਿਤ ਗਿਆਨ ਰੂਪੀ ਫਲ ਦੇ ਹੋ ਜਾਵੇਗਾ।

## ਗੋਬਿਦੁ ਗਾਈਐ, ਨਿਤ ਧਿਆਈਐ; ਪਰਵਾਣੁ ਸੋਈ ਆਇਆ ॥

ਹੇ ਭਾਈ! ਗੋਬਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਸਦਾ ਗਾਈਐ = ਗਾਉਣਾ ਕਰੀਏ ਅਤੇ ਧਿਆਕਾਰ ਬਿਰਤੀ ਕਰਕੇ ਨਿਤ = ਨਿਤਾਪ੍ਰਤੀ ਇਕਾਗਰ ਚਿੱਤ ਹੋ ਕੇ ਧਿਆਈਐ = ਧਿਆਉਣਾ ਕਰੀਏ, ਕਿਉਂਕਿ ਜਿਹੜਾ ਪਰਮੇਸ਼ਰ ਨੂੰ ਧਿਆਉਂਦਾ ਹੈ, ਸੋਈ = ਉਹ ਸੰਸਾਰ ਵਿਚ ਆਇਆ ਹੋਇਆ ਪਰਵਾਣੁ = ਸਫਲਾ ਹੈ।

## ਜਪ ਤਾਪ ਸੰਜਮ, ਹਰਿ ਹਰਿ ਨਿਰੰਜਨ; ਗੋਬਿੰਦ ਧਨੁ ਸੰਗਿ ਚਾਲੈ ॥

ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਨਿਰੰਜਨ = ਸ਼ੁੱਧ ਸਰੂਪ ਹਰਿ = ਪਰਮੇਸ਼ਰ ਦਾ ਨਾਮ ਜਪਣ ਕਰਕੇ ਹੀ ਬਾਣੀ ਦੁਆਰਾ ਕੀਤਾ ਜਪ = ਜਾਪ, ਸਰੀਰ ਦੁਆਰਾ ਕੀਤਾ ਤਾਪ = ਤਪ ਤੇ ਸੰਜਮ = ਇੰਦਰੀਆਂ ਦਾ ਦਮਨ ਕਰਨਾ ਆਦਿ ਸਾਧਨ ਸਫਲੇ ਹੁੰਦੇ ਹਨ **ਵਾ:** ਜਪ, ਤਪ ਤੇ ਸੰਜਮ ਕੀਤਾ ਤਾਂ ਹੀ ਸਫਲਾ ਹੈ, ਜੇ ਪਾਪਾਂ ਦੇ ਹਰਿ = ਹਾਰਕ ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਹਰਿ = ਹਰੀ ਪਰਮੇਸ਼ਰ ਦਾ ਨਾਮ ਹਿਰਦੇ ਵਿਚ ਵੱਸ ਜਾਵੇ, ਕਿਉਂਕਿ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਨਾਮ ਰੂਪ ਧਨ ਹੀ ਜੀਵ ਦੇ ਸੰਗਿ = ਨਾਲ ਪ੍ਰਲੋਕ ਵਿਚ ਸਹਾਇਤਾ ਕਰਨ ਲਈ ਚਾਲੈ = ਚੱਲਦਾ ਹੈ।

## ਬਿਨਵੰਤਿ ਨਾਨਕ, ਕਰਿ ਦਇਆ ਦੀਜੈ; ਹਰਿ ਰਤਨੁ ਬਾਧਉ ਪਾਲੈ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਆਪ ਜੀ ਦਇਆ = ਮਿਹਰ ਦੀ ਦ੍ਰਿਸਟਿ ਕਰਿ = ਕਰਕੇ ਮੈਨੂੰ ਆਪਣਾ ਨਾਮ ਬਖ਼ਸ਼ ਦੀਜੈ = ਦੇਣਾ ਕਰੋ, ਹੇ ਹਰਿ = ਪਰਮੇਸ਼ਰ! ਜਿਸ ਆਪ ਜੀ ਦੇ ਨਾਮ ਰੂਪ ਰਤਨ ਨੂੰ ਮੈਂ ਆਪਣੇ ਹਿਰਦੇ ਰੂਪੀ ਪਾਲੈ = ਪੱਲੇ ਵਿਚ ਪ੍ਰੇਮ ਰੂਪੀ ਗੰਢ ਨਾਲ ਘੁੱਟ ਕੇ ਬਾਧਉ = ਬੰਨ੍ਹ ਲੈਣਾ ਕਰਾਂ ॥੩॥

## ਮੰਗਲਚਾਰ; ਚੋਜ ਆਨੰਦਾ ॥ ਕਰਿ ਕਿਰਪਾ; ਮਿਲੇ ਪਰਮਾਨੰਦਾ ॥

ਜਿਸ ਪਰਮੇਸ਼ਰ ਦੇ ਚੋਜ = ਕੌਤਕ ਆਨੰਦਾ = ਅਨੰਦਾਇਕ ਹਨ ਤੇ ਜਿਸ ਪਰਮੇਸ਼ਰ ਦਾ ਬ੍ਰਹਮਾ, ਵਿਸ਼ਨੂੰ, ਮਹੇਸ਼ ਆਦਿ ਦੇਵਤੇ ਮੰਗਲਾਚਾਰ ਉਚਾਰਨ ਕਰ ਰਹੇ ਹਨ।

ਉਹ ਪਰਮਾਨੰਦਾ = ਵੱਡੇ ਅਨੰਦ ਵਾਲੇ ਪਰਮੇਸ਼ਰ ਜੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮਿਲੇ ਹਨ।

**ਅਥਵਾ** ਜਿਨ੍ਹਾਂ ਨੇ ਚੋਜ = ਅਸਚਰਜ ਕੌਤਕ ਕਰਨ ਵਾਲੇ ਆਨੰਦਾ = ਅਨੰਦ ਸਰੂਪ ਪਰਮੇਸ਼ਰ ਦੇ ਮੰਗਲਚਾਰ = ਸੁੰਦਰ ਖ਼ੁਸ਼ੀ ਵਾਲੇ ਜੱਸ ਨੂੰ ਉਚਾਰਿਆ ਹੈ।

ਉਨ੍ਹਾਂ ਉੱਤੇ ਕਿਰਪਾ = ਮਿਹਰ ਦੀ ਦ੍ਰਿਸਟੀ ਕਰਿ = ਕਰਕੇ ਆਪ ਪਰਮਾਨੰਦਾ ਸਰੂਪ ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋਏ ਹਨ।

**ਅਥਵਾ ਦੋਵੇਂ ਪੰਗਤੀਆਂ ਦਾ ਅੰਨਵੇਂ ਅਨੁਸਾਰ :** ਕਿਰਪਾ = ਮਿਹਰ ਦੀ ਦ੍ਰਿਸਟੀ ਕਰਿ = ਕਰਕੇ ਪਰਮਾਨੰਦਾ = ਅਨੰਦ ਸਰੂਪ ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋਏ। ਇਸੇ ਕਰਕੇ ਮੰਗਲਚਾਰ = ਸੁੰਦਰ ਖ਼ੁਸ਼ੀ ਵਾਲੇ ਗੀਤਾਂ ਦਾ ਉਚਾਰਨ ਹੋ ਰਿਹਾ ਹੈ ਤੇ ਅਨੰਦਾਇਕ ਚੋਜ = ਕੌਤਕ ਬਣ ਰਹੇ ਹਨ।

## ਪ੍ਰਭ ਮਿਲੇ ਸੁਆਮੀ, ਸੁਖਹਗਾਮੀ; ਇਛ ਮਨ ਕੀ ਪੁੰਨੀਆ ॥

ਜਿਨ੍ਹਾਂ ਨੂੰ ਸੁਖਹਗਾਮੀ = ਸੁੱਖਾਂ ਦੇ ਵਿਚ ਗੰਮਤਾ ਕਰਾਉਣ ਵਾਲੇ ਜਾਂ ਸੁੱਖਾਂ ਦੀ ਪ੍ਰਾਪਤੀ ਕਰਾਉਣ ਵਾਲੇ ਸਾਰਿਆਂ ਦੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ ਮਿਲੇ = ਮਿਲ ਗਏ ਹਨ, ਉਨ੍ਹਾਂ ਦੇ ਮਨ = ਚਿੱਤ ਕੀ = ਦੀ ਹਰੇਕ ਇਛ = ਚਾਹਨਾ ਪੁੰਨੀਆ = ਪੂਰੀ ਹੋ ਜਾਂਦੀ ਹੈ।

## ਬਜੀ ਬਧਾਈ, ਸਹਜੇ ਸਮਾਈ; ਬਹੁੜਿ ਦੂਖਿ ਨ ਰੁੰਨੀਆ ॥

ਉਨ੍ਹਾਂ ਦੇ ਅੰਦਰ ਖ਼ੁਸ਼ੀਆਂ ਦੀ ਜੈ ਜੈਕਾਰ ਰੂਪ ਵਧਾਈ ਬਜੀ = ਵੱਜ ਗਈ ਹੈ ਅਤੇ ਉਨ੍ਹਾਂ ਦੀ ਸਹਜੇ = ਸੁਤੇ-ਸਿੱਧ ਹੀ ਪਰਮੇਸ਼ਰ ਵਿਚ ਸਮਾਈ = ਲੀਨਤਾ ਹੋਈ ਹੈ **ਵਾ:** ਪਰਮੇਸ਼ਰ ਨਾਲ ਸਮਾਈ = ਮਿਲਾਪ ਹੋ ਗਿਆ ਹੈ, ਇਸੇ ਕਰਕੇ ਬਹੁੜਿ = ਮੁੜ ਉਨ੍ਹਾਂ ਦੀਆਂ ਰੂਹਾਂ ਦੂਖਿ = ਦੁੱਖਾਂ ਵਿਚ ਪੈ ਕੇ ਰੁੰਨੀਆ = ਰੋਂਦੀਆਂ ਨ = ਨਹੀਂ ਹਨ।

## ਲੇ ਕੰਠਿ ਲਾਏ, ਸੁਖ ਦਿਖਾਏ; ਬਿਕਾਰ ਬਿਨਸੇ ਮੰਦਾ ॥

ਜਦ ਉਹ ਪਰਮੇਸ਼ਰ ਨੇ ਆਪਣੀ ਗਲਵੱਕੜੀ ਵਿਚ ਲੇ = ਲੈ ਕੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਏ = ਲਾ ਲਏ, ਤਦੋਂ ਪਰਮੇਸ਼ਰ ਨੇ ਉਨ੍ਹਾਂ ਦੇ ਅੰਦਰੋਂ ਹੀ (ਬ੍ਰਹਮਾਨੰਦ ਆਦਿ) ਸਾਰੇ ਸੁਖ ਪ੍ਰਗਟ ਕਰਕੇ ਦਿਖਾਏ = ਦਿਖਾ ਦਿੱਤੇ ਅਤੇ ਉਨ੍ਹਾਂ ਦੇ ਮਨ ਦਾ ਮੰਦਾ = ਭੈੜਾ ਸੰਕਲਪ ਤੇ ਕਾਮਾਦਿਕ ਵਿਕਾਰ ਵੀ ਬਿਨਸੇ = ਨਾਸ਼ ਹੋ ਗਏ ਹਨ।

## ਬਿਨਵੰਤਿ ਨਾਨਕ, ਮਿਲੇ ਸੁਆਮੀ; ਪੁਰਖ ਪਰਮਾਨੰਦਾ ॥੪॥੧॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਉਂ ਉਨ੍ਹਾਂ ਨੂੰ ਉਹ ਸੁਆਮੀ = ਮਾਲਕ ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋਏ ਹਨ, ਜੋ ਪਰਮਾਨੰਦਾ = ਅਨੰਦ ਸਰੂਪ ਪਰਮੇਸ਼ਰ ਜੀ ਸਾਰਿਆਂ ਥਾਵਾਂ ਵਿਚ ਪੁਰਖ = ਪੂਰਨ ਹਨ **ਵਾ:** ਜੋ ਪਰਮਾਨੰਦਾ = ਅਨੰਦ ਸਰੂਪ ਪਰਮੇਸ਼ਰ ਸਾਰਿਆਂ ਥਾਵਾਂ ਵਿਚ ਵਿਆਪਕ ਹੈ, ਉਸ ਮਾਲਕ ਪਰਮੇਸ਼ਰ ਨਾਲ ਮਿਲ ਕੇ ਉਹ ਨਿਹਾਲ ਹੋ ਗਏ ਹਨ ॥੪॥੧॥

## ਕਾਨੜੇ ਕੀ ਵਾਰ ਮਹਲਾ ੪, ਮੂਸੇ ਕੀ ਵਾਰ ਕੀ, ਧੁਨੀ

ਇਹ ਕਾਨੜੇ ਰਾਗ ਕੀ = ਦੀ ਵਾਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਚਾਰਨ ਕੀਤੀ ਹੋਈ ਹੈ। 'ਮੂਸੇ ਕੀ ਵਾਰ ਕੀ ਧੁਨੀ' ਇਹ ਅੱਖਰ ਛੇਵੇਂ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਜੀ ਦੇ ਪਾਸੋਂ ਲਿਖਵਾਉਣੇ ਕੀਤੇ ਹਨ।

ਮੂਸਾ ਇਕ ਪਠਾਣ ਸਰਦਾਰ ਸੀ **ਵਾ:** ਮੂਸਾ ਰਾਠ ਬੜਾ ਬਹਾਦਰ ਯੋਧਾ ਸੀ, ਇਹ ੩੬੦ ਘੋੜ ਅਸਵਾਰਾਂ ਦਾ ਸਰਦਾਰ ਸੀ, ਜੋ ਰਾਜਗੜ੍ਹ ਦੇ ਇਲਾਕੇ ਵਿਚ ਗੁਰੀਏ ਨਗਰ ਦਾ ਸਰਦਾਰ ਸੀ। ੩੬੦ ਘੋੜ ਅਸਵਾਰ ਹਰ ਵਕਤ ਇਸ ਦੇ ਨਾਲ ਰਹਿੰਦੇ ਸਨ, ਇਕ ਸ਼ਹਿਰ ਵਿਚ ਕਿਸੇ ਸਰਦਾਰ ਨੇ ਮੂਸੇ ਨਾਲ ਆਪਣੀ ਲੜਕੀ ਦਾ ਮੰਗਣਾ ਕਰ ਦਿੱਤਾ। ਜਿਸ ਲੜਕੀ ਨਾਲ ਜਵਾਨ ਅਵਸਥਾ ਵਿਚ ਮੂਸਾ ਮੰਗਿਆ ਗਿਆ ਸੀ, ਉਹ ਬਹੁਤ ਸੁੰਦਰ ਸੀ। ਜਿਸ ਸ਼ਹਿਰ ਵਿਚ ਮੂਸਾ ਮੰਗਿਆ ਗਿਆ ਸੀ, ਉਸੇ ਸ਼ਹਿਰ ਵਿਚ ਇਕ ਹੋਰ ਪਠਾਣ ਸਰਦਾਰ ਜਾਂ ਸੌਦਾਗਰ ਆਉਂਦਾ ਸੀ, ਜੋ ਮੂਸੇ ਦੀ ਮੰਗੇਤਰ ਲੜਕੀ ਦਾ ਸੁੰਦਰ ਰੂਪ ਵੇਖ ਕੇ ਉਸ ਉੱਤੇ ਮੋਹਿਤ ਹੋ ਗਿਆ। ਉਹ ਧਨ ਆਦਿ ਦਾ ਲਾਲਚ ਦੇ ਕੇ ਜਾਂ ਕਿਸੇ ਹੋਰ ਯਤਨ ਨਾਲ ਉਸ ਲੜਕੀ ਨੂੰ ਵਿਆਹ ਕੇ ਲੈ ਗਿਆ। ਜਦ ਉਹ ਪਠਾਣ ਸਰਦਾਰ (ਸੌਦਾਗਰ) ਉਸ ਲੜਕੀ ਨੂੰ ਵਿਆਹ ਕੇ ਲੈ ਗਿਆ, ਤਦ ਮੂਸੇ ਨੂੰ ਕਿਸੇ ਨੇ ਕਿਹਾ ਕਿ ਤੂੰ ਸਰਦਾਰ ਕਹਾਉਂਦਾ ਹੈਂ, ਪਰ ਤੇਰੀ ਮੰਗੇਤਰ ਲੜਕੀ ਨੂੰ ਕੋਈ ਹੋਰ ਪਠਾਣ ਵਿਆਹ ਕੇ ਲੈ ਗਿਆ ਹੈ। ਐਸੇ ਸ਼ਬਦ ਸੁਣ ਕੇ ਮੂਸੇ ਨੇ ਉਸ ਪਠਾਣ ਸਰਦਾਰ (ਸੌਦਾਗਰ) ਦੇ ਉੱਤੇ ਧਾਵਾ ਬੋਲ ਦਿੱਤਾ। ਉਸ ਨਾਲ ਜੰਗ ਕਰਕੇ ਉਸ ਨੂੰ ਜਿੱਤ ਲਿਆ ਅਤੇ ਆਪਣੀ ਕੈਦ ਵਿਚ ਕਰ ਲਿਆ ਅਤੇ ਆਪਣੀ ਮੰਗੇਤਰ ਲੜਕੀ ਨੂੰ ਆਪਣੇ ਘਰ ਲੈ ਆਇਆ। ਘਰ ਵਿਚ ਆਪਣੀ ਮੰਗੇਤਰ ਲੜਕੀ ਨੂੰ ਪੁੱਛਣ ਲੱਗਿਆ ਕਿ ਤੇਰਾ ਕੀ ਸੰਕਲਪ ਹੈ ? ਤੂੰ ਮੇਰੇ ਘਰ ਵੱਸਣਾ ਚਾਹੁੰਦੀ ਹੈਂ ਜਾਂ ਉਸ ਦੇ ਘਰ ਵੱਸਣਾ ਚਾਹੁੰਦੀ ਹੈਂ ? ਉਸ ਪਤੀਬਰਤਾ ਧਰਮ ਵਾਲੀ ਇਸਤਰੀ ਨੇ ਕਿਹਾ ਕਿ ਜਿਥੇ ਮੇਰੇ ਮਾਪਿਆਂ ਨੇ ਮੈਨੂੰ ਇਕ ਵਾਰ ਵਿਆਹ ਦਿੱਤਾ ਹੈ, ਮੇਰੇ ਲਈ ਉਹੋ ਪਤੀ ਹੀ ਠੀਕ ਹੈ। ਜੇ ਮੈਂ ਦੂਸਰੀ ਥਾਂ 'ਤੇ ਜਾਵਾਂਗੀ ਤਾਂ ਮੈਂ ਆਪਣੇ ਧਰਮ ਤੋਂ ਪਤਿਤ ਹੋ ਜਾਵਾਂਗੀ। ਬਾਕੀ ਮੈਂ ਤੇਰੀ ਕੈਦਣ ਹਾਂ, ਜਿਸ ਤਰ੍ਹਾਂ ਤੂੰ ਚਾਹੇਂ ਕਰ ਸਕਦਾ ਹੈਂ। ਇਹ ਸੁਣ ਮੂਸੇ ਪਠਾਣ ਸਰਦਾਰ ਦੇ ਹਿਰਦੇ ਵਿਚ ਦਇਆ ਆਈ ਕਿ ਇਹ ਸਤਿ ਵਾਲੀ ਔਰਤ ਹੈ। ਇਸ ਦਾ ਕੋਈ ਕਸੂਰ ਨਹੀਂ, ਸਾਰਾ ਕਸੂਰ ਇਸ ਦੇ ਮਾਪਿਆਂ ਦਾ ਹੈ, ਕਿਉਂਕਿ ਉਨ੍ਹਾਂ ਨੇ ਲਾਲਚ ਵੱਸ ਹੋ ਕੇ ਉਸ ਨਾਲ ਵਿਆਹ ਦਿੱਤੀ ਹੈ। ਹੁਣ ਇਨ੍ਹਾਂ ਨੂੰ ਕੈਦ ਕਰਕੇ ਤੰਗ ਕਰਨਾ ਯੋਗ ਨਹੀਂ ਹੈ। ਉਸੇ ਵੇਲੇ ਮੂਸੇ ਨੇ ਦੋਹਾਂ ਨੂੰ ਕੁਝ ਪਦਾਰਥ ਦੇ ਕੇ ਆਪਣੀ ਕੈਦ ਵਿੱਚੋਂ ਰਿਹਾਅ ਕਰ ਦਿੱਤਾ।

ਮੂਸੇ ਨੇ ਇਸ ਧਰਮ ਦੇ ਨਿਆਏਂ ਵਾਲੇ ਕਾਰਜ ਨੂੰ ਵੇਖ ਕੇ ਢਾਢੀਆਂ ਨੇ ਵਾਰ ਬਣਾ ਕੇ ਗਾਉਣਾ ਕੀਤਾ, ਜੋ ਇਸ ਪ੍ਰਕਾਰ ਹੈ। ਜੈਸਾ ਕਿ :

**ਤ੍ਰੈ ਸੌ ਸੱਠ ਮਰਾਤਬਾ ਇਕ ਘੁਰਿਐ ਡੱਗੇ।**
**ਚੜ੍ਹਿਆ ਮੂਸਾ ਪਾਤਸਾਹ ਸਭ ਸੁਣਿਆ ਜੱਗੇ।**

**ਦੰਦ ਚਿੱਟੇ ਬਡ ਹਾਥੀਆਂ ਕਹੁ ਕਿੱਤ ਵਰੱਗੇ।**
**ਰੁਤ ਪਛਾਤੀ ਬਗੁਲਿਆਂ ਘਟ ਕਾਲੀ ਬੱਗੇ।**
**ਏਹੀ ਕੀਤੀ ਮੂਸਿਆ ਕਿਸ ਕਰੀ ਨ ਅੱਗੇ।**[1]

ਇਹ ਵਾਰ ਸਮੇਂ ਅਨੁਸਾਰ ਛੇਵੇਂ ਪਾਤਸ਼ਾਹ ਜੀ ਦੇ ਕੋਲ ਢਾਢੀਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹੇਠਾਂ ਖਲੋ ਕੇ ਸਤਿਗੁਰਾਂ ਨੂੰ ਸੁਣਾਉਣਾ ਕੀਤੀ। ਇਹ ਵਾਰ ਸਤਿਗੁਰਾਂ ਦੇ ਚਿੱਤ ਵਿਚ ਭਾਅ ਗਈ ਅਤੇ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਦੇ ਪਾਸੋਂ 'ਮੂਸੇ ਕੀ ਵਾਰ ਕੀ ਧੁਨੀ' ਇਹ ਅੱਖਰ ਲਿਖਵਾ ਕੇ ਰਾਗੀਆਂ ਨੂੰ ਹੁਕਮ ਕੀਤਾ ਕਿ ਜਿਵੇਂ ਮੂਸੇ ਕੀ ਵਾਰ ਕੀ ਧੁਨੀ ਦੀ ਪਉੜੀ ਗਾਈ ਜਾਂਦੀ ਹੈ, ਉਸੇ ਤਰ੍ਹਾਂ ਕਾਨੜੇ ਦੀ ਵਾਰ ਤੁਸਾਂ ਨੇ ਗਾਉਣੀ ਹੈ।

**ਵਾ:** ਇਸੇ ਤਰ੍ਹਾਂ ਅੰਤਰੀਵ ਭਾਵ ਵਿਚ ਬਿਬੇਕ ਤੇ ਮੋਹ ਹਨ, ਇਸ ਵਾਰ ਵਿਚ ਬਿਬੇਕ ਦੀ ਜਿੱਤ ਤੇ ਮੋਹ ਦੀ ਹਾਰ ਵਾਲੀ ਧੁਨੀ ਉਚਾਰਨ ਕੀਤੀ ਹੋਈ ਹੈ।

# ੧ਓ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕ ਮਃ ੪ ॥

## ਰਾਮ ਨਾਮੁ ਨਿਧਾਨੁ ਹਰਿ; ਗੁਰਮਤਿ ਰਖੁ ਉਰ ਧਾਰਿ ॥

ਹੇ ਭਾਈ! ਜੋ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦਾ ਨਾਮ ਰੂਪੀ ਨਿਧਾਨ = ਖ਼ਜ਼ਾਨਾ ਹੈ **ਵਾ:** ਹਰਿ = ਹਰੇਕ ਖ਼ਜ਼ਾਨਿਆਂ ਵਿੱਚੋਂ ਪਰਮੇਸ਼ਰ ਦਾ ਨਾਮ ਰੂਪੀ ਖ਼ਜ਼ਾਨਾ ਸ੍ਰੇਸ਼ਟ ਹੈ, ਇਸ ਨੂੰ ਗੁਰਮਤਿ = ਗੁਰ ਸਿੱਖਿਆ ਦੁਆਰਾ ਉਰ = ਹਿਰਦੇ ਵਿਚ ਧਾਰਿ = ਧਾਰਨ, ਵਸਾ ਕੇ ਰਖੁ = ਰੱਖਣਾ ਕਰੋ। ਫੇਰ ਹੰਕਾਰ ਨਾ ਕਰੋ ਕਿ ਸਾਡੇ ਅੰਦਰ ਨਾਮ ਦਾ ਖ਼ਜ਼ਾਨਾ ਹੈ।

## ਦਾਸਨ ਦਾਸਾ ਹੋਇ ਰਹੁ; ਹਉਮੈ ਬਿਖਿਆ ਮਾਰਿ ॥

ਸਗੋਂ ਦੇਹ ਦੀ ਹਉਮੈ = ਹੰਗਤਾ ਤੇ ਬਿਖਿਆ = ਵਿਸ਼ਿਆਂ, ਮਾਇਆ ਦੀ ਇੱਛਾ ਨੂੰ ਅੰਦਰੋਂ ਮਾਰਿ = ਨਵਿਰਤ ਕਰਕੇ ਪਰਮੇਸ਼ਰ ਦੇ ਦਾਸਨ = ਸੇਵਕਾਂ ਦੇ ਦਾਸਾਂ = ਸੇਵਕ ਹੋਇ = ਹੋ ਕੇ ਰਹੁ = ਰਹਿਣਾ ਕਰੋ।

## ਜਨਮੁ ਪਦਾਰਥੁ ਜੀਤਿਆ; ਕਦੇ ਨ ਆਵੈ ਹਾਰਿ ॥

ਜਿਨ੍ਹਾਂ ਨੇ ਇਸ ਪ੍ਰਕਾਰ ਆਪਣੇ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਜੀਤਿਆ = ਜਿੱਤ ਲਿਆ ਹੈ ਭਾਵ ਸਹਿਤ ਗਿਆਨ ਰੂਪੀ ਫਲ ਦੇ ਕਰ ਲਿਆ ਹੈ, ਉਨ੍ਹਾਂ ਨੂੰ ਕਦੇ = ਕਦਾਚਿਤ ਵੀ ਇਸ ਸੰਸਾਰ ਵਿਚ ਹਾਰਿ ਨ = ਨਹੀਂ ਆਵੈ = ਆਉਂਦੀ **ਵਾ:** ਉਨ੍ਹਾਂ ਨੂੰ ਕਦਾਚਿਤ ਵੀ ਅਗਿਆਨ ਤੋਂ ਹਾਰ ਨਹੀਂ ਆਉਂਦੀ ਭਾਵ ਉਨ੍ਹਾਂ ਨੂੰ ਅਗਿਆਨ ਹਰਾਉਂਦਾ ਨਹੀਂ ਹੈ।

---

੧. ਇਸੇ ਪੰਜ ਤੁਕੀ ਪਉੜੀ ਨਾਲ 'ਕਾਨੜੇ ਕੀ ਵਾਰ' ਦੀ ਪੰਜ ਤੁਕੀ ਪਉੜੀ ਦੀ ਧੁਨੀ ਮਿਲਾ ਕੇ ਸਤਿਗੁਰਾਂ ਨੇ ਗਾਉਣ ਦੀ ਧਾਰਨਾ ਥਾਪੀ ਹੈ। ਜੈਸਾ ਕਿ: **"ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥"**

## ਧਨੁ ਧਨੁ ਵਡਭਾਗੀ ਨਾਨਕਾ; ਜਿਨ ਗੁਰਮਤਿ ਹਰਿ ਰਸੁ ਸਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਧਨੁ ਧਨੁ = ਧੰਨਤਾ ਦੇ ਯੋਗ ਹਨ **ਵਾ:** ਉਹ ਆਪ ਵਡਭਾਗੀ ਪੁਰਖ ਆਪ ਵੀ ਧੰਨ ਹਨ ਤੇ ਉਨ੍ਹਾਂ ਦੇ ਮਾਤਾ-ਪਿਤਾ ਵੀ ਧੰਨ ਹਨ, ਜਿਨ = ਜਿਨ੍ਹਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰੂਪੀ ਰਸ ਨੂੰ ਸਾਰਿ = ਸੰਭਾਲਿਆ, ਪ੍ਰਾਪਤ ਕੀਤਾ ਹੈ ॥੧॥

## ਮਃ ੪ ॥

## ਗੋਵਿੰਦੁ ਗੋਵਿਦੁ ਗੋਵਿਦੁ ਹਰਿ; ਗੋਵਿਦੁ ਗੁਣੀ ਨਿਧਾਨੁ ॥

ਹੇ ਭਾਈ! ਗੋਵਿੰਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਪਰਮੇਸ਼ਰ ਸਤਿਜੁਗ ਵਿਚ ਵੀ ਸੀ, ਸ਼ੁਭ ਗੁਣਾਂ ਦਾ ਖ਼ਜ਼ਾਨਾ ਗੋਵਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਪਰਮੇਸ਼ਰ ਤ੍ਰੇਤੇ ਯੁਗ ਵਿਚ ਵੀ ਸ਼ੁਭ ਗੁਣਾਂ ਦਾ ਖ਼ਜ਼ਾਨਾ ਸੀ, ਗੋਵਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਪਰਮੇਸ਼ਰ ਦੁਆਪਰ ਯੁੱਗ ਵਿਚ ਵੀ ਸ਼ੁਭ ਗੁਣਾਂ ਦਾ ਖ਼ਜ਼ਾਨਾ ਸੀ, ਹਰਿ = ਪਰਮੇਸ਼ਰ ਹੁਣ ਕਲਿਜੁਗ ਵਿਚ ਵੀ ਸ਼ੁਭ ਗੁਣਾਂ ਦਾ ਖ਼ਜ਼ਾਨਾ ਹੈ। ਇਉਂ ਚੌਹਾਂ ਜੁਗਾਂ ਤੇ ਚਾਰ ਖਾਣੀਆਂ ਵਿਚ ਹੀ (ਗੋ + ਵਿਦੁ) ਗੋ = ਪ੍ਰਿਥਵੀ ਦੀ ਵਿਦੁ = ਰੱਖਿਆ ਕਰਨ ਵਾਲਾ ਪਰਮੇਸ਼ਰ ਸ਼ੁਭ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ।

## ਗੋਵਿਦੁ ਗੋਵਿਦੁ ਗੁਰਮਤਿ ਧਿਆਈਐ; ਤਾਂ ਦਰਗਹ ਪਾਈਐ ਮਾਨੁ ॥

ਹੇ ਭਾਈ! ਜਦ ਗੋਵਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਤੇ (ਗੋ + ਵਿਦੁ) ਗੋ = ਵੇਦਾਂ ਕਰਨੇ ਵਿਦੁ = ਜਾਨਣੇ ਯੋਗ ਪਰਮੇਸ਼ਰ ਦੇ ਨਾਮ ਨੂੰ ਗੁਰਮਤਿ = ਗੁਰ ਸਿੱਖਿਆ ਦੁਆਰਾ ਧਿਆਈਐ = ਧਿਆਉਣਾ ਕਰੀਏ ਤਾਂ = ਤਦ ਪਰਮੇਸ਼ਰ ਦੀ ਸੱਚੀ ਦਰਗਹ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਈਐ = ਪਾਉਣਾ ਕਰੀਦਾ ਹੈ।

[ਅੰਗ ੧੩੧੩]

## ਗੋਵਿਦੁ ਗੋਵਿਦੁ ਗੋਵਿਦੁ ਜਪਿ; ਮੁਖੁ ਊਜਲਾ ਪਰਧਾਨੁ ॥

ਹੇ ਭਾਈ! ਗੋਵਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਮਨ ਕਰਕੇ ਵੀ ਜਪਿ = ਜਾਪ ਕਰੋ, ਗੋਵਿਦੁ = ਪਰਮੇਸ਼ਰ ਦਾ ਬਾਣੀ ਕਰਕੇ ਵੀ ਜਪਿ = ਜਾਪ ਕਰੋ, ਗੋਵਿਦੁ = ਪਰਮੇਸ਼ਰ ਦਾ ਸਰੀਰ ਜਾਂ ਸਰੀਰ ਦੇ ਰੋਮ ਰੋਮ ਕਰਕੇ ਵੀ ਜਾਪ ਕਰੋ, ਫੇਰ ਤੁਹਾਡਾ ਇਸ ਲੋਕ ਵਿਚ ਵੀ ਮੁਖੁ = ਮੁਖੜਾ ਊਜਲਾ = ਉਜਲਾ ਹੋਵੇਗਾ ਤੇ ਤੁਸੀਂ ਵਿਕਾਰਾਂ ਨੂੰ ਜਿੱਤਣੇ ਕਰਕੇ ਪ੍ਰਲੋਕ ਵਿਚ ਵੀ ਪਰਧਾਨੁ = ਮੁਖੀ ਹੋਵੋਗੇ।

## ਨਾਨਕ, ਗੁਰੁ ਗੋਵਿੰਦੁ ਹਰਿ; ਜਿਤੁ ਮਿਲਿ ਹਰਿ ਪਾਇਆ ਨਾਮੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੋਵਿੰਦੁ = ਪ੍ਰਿਥਵੀ ਦਾ ਪਾਲਕ ਹਰਿ = ਪਰਮੇਸ਼ਰ ਆਪ ਹੀ ਗੁਰੁ = ਸਤਿਗੁਰੂ ਸਰੂਪ ਹੈ **ਵਾ:** ਗੁਰੂ ਹਰੀ ਪਰਮੇਸ਼ਰ ਦਾ ਰੂਪ ਹੈ, ਜਿਤੁ = ਜਿਸ ਗੁਰਾਂ ਨਾਲ ਮਿਲਿ = ਮਿਲਾਪ ਕਰਕੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪਾਇਆ = ਪਾਉਣਾ ਕੀਤਾ ਹੈ ॥੨॥

## ਪਉੜੀ ॥

## ਤੂੰ ਆਪੇ ਹੀ ਸਿਧ ਸਾਧਿਕੋ; ਤੂ ਆਪੇ ਹੀ ਜੁਗ ਜੋਗੀਆ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਚੌਰਾਸੀ ਸਿੱਧਾਂ ਤੇ ਸਾਧਿਕੋ = ਸਾਧਨਾਂ ਕਰਨ ਵਾਲੇ ਪੁਰਖਾਂ ਦੇ ਅੰਦਰ ਹੈਂ **ਵਾ:** ਤੂੰ ਆਪ ਹੀ ਚੌਰਾਸੀ ਸਿੱਧ ਤੇ ਸਾਧਨਾ ਕਰਨ ਵਾਲੇ ਪੁਰਖਾਂ ਨੂੰ ਰਚਣ ਵਾਲਾ ਹੈਂ **ਵਾ:** ਤੂੰ ਆਪ ਹੀ ਸਿਧ = ਮੁਕਤ ਰੂਪ ਪੁਰਖਾਂ ਵਿਚ ਤੇ ਆਪ ਹੀ ਵੈਰਾਗ ਬਿਬੇਕ ਰੂਪੀ ਸਾਧਨਾ ਕਰਨ ਵਾਲੇ ਪੁਰਖਾਂ ਦੇ ਅੰਦਰ ਹੈਂ **ਵਾ:** ਤੂੰ ਆਪ ਹੀ ਸਿੱਧ ਰੂਪ ਤੇ ਆਪ ਹੀ ਸਾਧਨ ਕਰਨ ਵਾਲਾ ਅਧਿਕਾਰੀ ਰੂਪ ਹੈਂ, ਤੂੰ ਆਪੇ = ਆਪ ਹੀ ਜੁਗ = ਜੁਗਾਂ ਜੁਗਾਂ ਵਿਚ ਜੋਗੀਆ = ਜੁੜਿਆ ਹੋਇਆ ਹੈਂ **ਵਾ:** ਜੁਗ = ਦੋ ਭਾਵ ਜੀਵ ਈਸ ਦੀ ਏਕਤਾ ਦੇ ਜੋਗ ਨੂੰ ਜੋੜਨ ਵਾਲਾ ਹੈਂ **ਵਾ:** ਜੋ ਸਤਿਗੁਰੂ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਤੇਰੇ ਸਰੂਪ ਵਿਚ ਜੋੜਨ ਵਾਲਾ ਹੈ, ਉਹ ਜੋੜਨ ਵਾਲਾ ਸਤਿਗੁਰੂ ਰੂਪ ਵੀ ਤੂੰ ਆਪ ਹੀ ਹੈਂ **ਵਾ:** ਤੂੰ ਆਪ ਹੀ ਸਰੂਪ ਦੀ ਪ੍ਰਾਪਤੀ ਕਰਨ ਦੇ ਜੋਗ = ਲਾਇਕ ਜਗਿਆਸੂ ਰੂਪ ਹੈਂ, ਤੂੰ ਆਪ ਹੀ ਜੋੜਨ ਵਾਲਾ ਅਧਿਕਾਰੀ ਰੂਪ ਹੈਂ **ਵਾ:** ਤੂੰ ਆਪ ਹੀ ਲੈ ਜੋਗ, ਮੰਤਰ ਜੋਗ, ਭਗਤ ਜੋਗ ਆਦਿ ਜੋਗਾਂ ਨੂੰ ਕਮਾਉਣ ਵਾਲਾ ਜੋਗੀ ਰੂਪ ਹੈਂ।

## ਤੂ ਆਪੇ ਹੀ ਰਸ ਰਸੀਅੜਾ; ਤੂ ਆਪੇ ਹੀ ਭੋਗ ਭੋਗੀਆ ॥

ਹੇ ਪਰਮੇਸ਼ਰ ! ਤੂੰ ਆਪ ਹੀ ਸਾਰੇ ਰਸਾਂ ਵਿਚ ਰਸੀਅੜਾ = ਰਸਿਆ ਹੋਇਆ ਹੈਂ ਤੇ ਤੂੰ ਆਪ ਹੀ ਭੋਗ = ਮਾਇਕੀ ਪਦਾਰਥਾਂ ਦੇ ਭੋਗੀਆ = ਭੋਗਣ ਵਾਲਾ ਹੈਂ **ਵਾ:** ਭੋਗ ਰੂਪ ਤੇ ਭੋਗੀਆ = ਭੋਗੀ ਰੂਪ ਹੈਂ।

**ਅਥਵਾ** ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਆਤਮਾਨੰਦ ਰੂਪ ਰਸ ਨੂੰ ਦੇਣ ਵਾਲਾ ਸਤਿਗੁਰੂ ਰੂਪ ਹੈਂ ਤੇ ਆਪ ਹੀ ਆਤਮਾਨੰਦ ਰੂਪੀ ਰਸੀਅੜਾ = ਰਸ ਨੂੰ ਲੈਣ ਵਾਲਾ ਜਗਿਆਸੂ ਰੂਪ ਹੈਂ, ਤੂੰ ਆਪੇ = ਆਪ ਹੀ ਬ੍ਰਹਮਾਨੰਦ ਰੂਪੀ ਭੋਗ ਹੈਂ। ਆਪ ਹੀ ਤੱਤਬੇਤਾ ਰੂਪ ਹੋ ਕੇ ਬ੍ਰਹਮਾਨੰਦ ਰੂਪੀ ਭੋਗ ਨੂੰ ਭੋਗੀਆ = ਭੋਗ ਰਿਹਾ ਹੈਂ।

## ਤੂ ਆਪੇ ਆਪਿ ਵਰਤਦਾ; ਤੂ ਆਪੇ ਕਰਹਿ ਸੁ ਹੋਗੀਆ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਜੀਵ ਦੇ ਤੇ ਆਪ ਹੀ ਈਸ਼ਰ ਦੇ ਅੰਦਰ ਵਰਤਦਾ = ਵਰਤ ਰਿਹਾ ਹੈਂ, ਤੂੰ ਆਪੇ = ਆਪ ਹੀ, ਜੋ ਤਿੰਨੇ ਕਾਲਾਂ ਵਿਚ ਕਰਹਿ = ਕਰਦਾ ਹੈਂ, ਸੁ = ਉਹੋ ਹੀ ਹੋਗੀਆ = ਹੁੰਦਾ ਹੈ **ਵਾ:** ਜੋ ਤੂੰ ਆਪ ਹੀ ਜੋ ਪਿੱਛੇ ਕਰਦਾ ਸੀ, ਉਹ ਹੁੰਦਾ ਸੀ, ਜੋ ਹੁਣ ਕਰਦਾ ਹੈਂ, ਉਹ ਹੁੰਦਾ ਹੈ ਅਤੇ ਜੋ ਅੱਗੇ ਤੂੰ ਕਰੇਂਗਾ, ਉਹੋ ਹੀ ਹੋਵੇਗਾ **ਵਾ:** ਜੋ ਤੂੰ ਆਪ ਕਰਦਾ ਹੈਂ ਸੁ = ਉਹੋ ਹੀ ਗੱਲ ਤਿੰਨੇ ਕਾਲਾਂ ਵਿਚ ਹੁੰਦੀ ਹੈ।

## ਸਤਸੰਗਤਿ ਸਤਿਗੁਰ ਧੰਨੁ ਧਨੋ, ਧੰਨ ਧੰਨ ਧਨੋ;
## ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥

ਸਤਿਗੁਰ = ਸੱਚੇ ਗੁਰੂ ਦੀ ਸਤਿਸੰਗਤ ਪਿੱਛੇ ਭੂਤਕਾਲ ਵਿਚ ਵੀ ਧੰਨੁ ਧਨੋ = ਧੰਨਤਾ ਦੇ ਯੋਗ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਧੰਨ ਧੰਨ = ਧੰਨਤਾ ਦੇ ਯੋਗ ਹੈ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਧਨੋ = ਧੰਨਤਾ ਦੇ ਯੋਗ ਹੋਵੇਗੀ, ਜਿਤੁ = ਜਿਸ ਸਤਿਗੁਰਾਂ ਦੀ ਸਤਿਸੰਗਤ ਨਾਲ ਮਿਲਿ = ਮਿਲਾਪ ਕਰਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨਪੂਰਬਕ ਬੁਲਗ = ਬਚਨਾਂ ਨੂੰ ਬੁਲੋਗੀਆ = ਬੋਲੀਦਾ ਹੈ।

**ਅਥਵਾ** ਸਤਿਗੁਰੂ ਜੀ ਦੀ ਸਤਿਸੰਗਤ ਵੀ ਧੰਨੁ ਧਨੋ = ਧੰਨਤਾ ਦੇ ਯੋਗ ਹੈ, ਸਤਿਸੰਗਤ ਨੂੰ ਬਣਾਉਣ

ਵਾਲੇ ਸਤਿਗੁਰੂ ਜੀ ਵੀ ਧੰਨ ਧੰਨ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਸਤਿਸੰਗਤ ਦੁਆਰਾ ਗੁਰਾਂ ਦੇ ਉਪਦੇਸ਼ ਨੂੰ ਧਾਰਨ ਕੀਤਾ ਹੈ, ਉਹ ਧਨੋ = ਧੰਨਤਾ ਦੇ ਯੋਗ ਹਨ **ਵਾ:** ਸਤਿਗੁਰਾਂ ਦੀ ਸਤਿਸੰਗਤ ਦੁਆਰਾ ਨਾਮ ਦਾ ਸ੍ਵਵਨ ਕਰਨ ਵਾਲੇ ਧੰਨੁ ਧਨੋ = ਧੰਨਤਾ ਦੇ ਯੋਗ ਹਨ, ਨਾਮ ਦਾ ਮੰਨਣ ਕਰਨ ਵਾਲੇ ਵੀ ਧੰਨਤਾ ਦੇ ਯੋਗ ਹਨ, ਨਾਮ ਦਾ ਨਿਧਿਆਸਣ ਕਰਨ ਵਾਲੇ ਵੀ ਧੰਨਤਾ ਦੇ ਯੋਗ ਹਨ, ਇਉਂ ਜਿਨ੍ਹਾਂ ਨੇ ਸਤਿਗੁਰਾਂ ਦੀ ਸਤਿਸੰਗਤ ਦੇ ਨਾਲ ਮਿਲਿ = ਮਿਲਣਾ ਕੀਤਾ ਹੈ, ਉਨ੍ਹਾਂ ਤੋਂ ਸਤਿਗੁਰੂ ਜੀ ਗਿਆਨ ਵਾਲੇ ਬੋਲ ਬੁਲਾ ਦਿੰਦੇ ਹਨ।

## ਸਭਿ ਕਹਹੁ ਮੁਖਹੁ ਹਰਿ ਹਰਿ ਹਰੇ, ਹਰਿ ਹਰਿ ਹਰੇ; ਹਰਿ ਬੋਲਤ, ਸਭਿ ਪਾਪ ਲਹੋਗੀਆ ॥੧॥

ਹੇ ਭਾਈ ! ਸਭਿ = ਸਾਰੇ ਹੀ ਆਪਣੇ ਮੁਖਹੁ = ਮੂੰਹੋਂ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਹਰੇ = ਪਰਮੇਸ਼ਰ ਦੇ ਨਾਮ ਨੂੰ ਕਹਹੁ = ਕਥਨ ਕਰੋ, ਹਰੀ ਪਰਮੇਸ਼ਰ ਦੇ ਹਰਿ ਨਾਮ ਨੂੰ ਕਥਨ ਕਰੋ **ਵਾ:** ਮਨ ਕਰਕੇ ਵੀ ਹਰਿ ਹਰਿ, ਬਾਣੀ ਕਰਕੇ ਵੀ ਹਰਿ ਹਰਿ ਤੇ ਸਰੀਰ ਦੇ ਰੋਮ ਰੋਮ ਕਰਕੇ ਵੀ ਹਰਿ ਹਰਿ ਨਾਮ ਨੂੰ ਕਹਿਣਾ ਕਰੋ **ਵਾ:** ਜੋ ਹਰਿ = ਪਰਮੇਸ਼ਰ ਪਿੱਛੇ ਸਭ ਨੂੰ ਆਪਣੀ ਚੇਤਨ ਸੱਤਾ ਨਾਲ ਹਰੇ-ਭਰੇ ਕਰਨ ਵਾਲਾ ਸੀ, ਜੋ ਹਰੀ ਹੁਣ ਵੀ ਹਰੇ-ਭਰੇ ਕਰਨ ਵਾਲਾ ਹੈ ਤੇ ਜੋ ਹਰੀ ਅੱਗੇ ਨੂੰ ਵੀ ਹਰੇ-ਭਰੇ ਕਰਨ ਵਾਲਾ ਹੋਵੇਗਾ, ਉਸ ਦੇ ਜੱਸ, ਨਾਮ ਨੂੰ ਸਾਰੇ ਆਪਣੇ ਮੂੰਹੋਂ ਕਥਨ ਕਰਨਾ ਕਰੋ **ਵਾ:** ਜੋ ਹਰੀ ਸਤਿਜੁਗ ਦੇ ਜੀਵਾਂ ਦੇ ਪਾਪਾਂ ਨੂੰ ਹਰੇ = ਹਰਨ ਵਾਲਾ ਹੈ, ਜੋ ਹਰੀ ਤ੍ਰੇਤੇ ਯੁੱਗ ਦੇ ਜੀਵਾਂ ਦੇ ਪਾਪਾਂ ਨੂੰ ਹਰੇ = ਹਰਨ ਵਾਲਾ ਹੈ, ਜੋ ਹਰੀ ਦੁਆਪਰ ਯੁੱਗ ਦੇ ਜੀਵਾਂ ਦੇ ਪਾਪਾਂ ਨੂੰ ਹਰਿ = ਹਰਨ ਵਾਲਾ ਹੈ, ਜੋ ਹਰੀ ਕਲਿਜੁਗ ਦੇ ਜੀਵਾਂ ਦੇ ਪਾਪਾਂ ਨੂੰ ਹਰਨ ਵਾਲਾ ਹੈ **ਵਾ:** ਜੋ ਹਰੀ ਪ੍ਰਮਾਣਗਤ ਸੰਸੇ ਦਾ ਹਰਿ = ਹਾਰਕ ਹੈ, ਜੋ ਹਰਿ = ਹਰੀ ਪ੍ਰਮੇਯਗਤ ਸੰਸੇ ਦਾ ਹਰਿ = ਹਾਰਕ ਹੈ, ਜੋ ਹਰੀ ਵਿਪਰਜੇ ਬੁੱਧੀ ਦਾ ਹਰਿ = ਹਾਰਕ ਹੈ, ਉਸ ਹਰੀ ਦੇ ਜੱਸ ਨੂੰ ਸਾਰੇ ਆਪਣੇ ਮੁਖੋਂ ਬੋਲਣਾ ਕਰੋ, ਕਿਉਂਕਿ ਉਸ ਹਰਿ = ਪਰਮੇਸ਼ਰ ਦਾ ਨਾਮ, ਜੱਸ ਬੋਲਤ = ਬੋਲਣ ਕਰਕੇ ਸਭਿ = ਸਾਰੇ ਪਾਪ = ਗੁਨਾਹ ਲਹੋਗੀਆ = ਲਹਿ ਜਾਂਦੇ ਹਨ, ਪਿਛਲਿਆਂ ਦੇ ਲਹਿ ਗਏ ਹਨ, ਹੁਣ ਦਿਆਂ ਲਹਿ ਰਹੇ ਹਨ ਅਤੇ ਅੱਗੇ ਵਾਲਿਆਂ ਦੇ ਲਹਿ ਜਾਣਗੇ॥੧॥

## ਸਲੋਕ ਮਃ ੪ ॥

## ਹਰਿ ਹਰਿ ਹਰਿ ਹਰਿ ਨਾਮੁ ਹੈ; ਗੁਰਮੁਖਿ ਪਾਵੈ ਕੋਇ ॥

ਹੇ ਭਾਈ ! ਜੋ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ, ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਹੈ **ਵਾ:** ਜੋ ਪਰਮੇਸ਼ਰ ਦਾ ਨਾਮ ਕਾਮ ਨੂੰ ਹਰਿ = ਹਰਨ ਵਾਲਾ ਹੈ, ਕ੍ਰੋਧ, ਨੂੰ ਹਰਿ = ਹਰਨ ਵਾਲਾ ਹੈ, ਮੋਹ ਨੂੰ ਹਰਿ = ਹਰਨ ਵਾਲਾ ਹੈ, ਲੋਭ ਨੂੰ ਹਰਿ = ਹਰਨ ਵਾਲਾ ਹੈ, ਹੰਕਾਰ ਨੂੰ ਹਰਨ ਵਾਲਾ ਹੈ, ਉਸ ਹਰੀ ਦੇ ਨਾਮ ਨੂੰ ਕੋਇ = ਕੋਈ ਵਿਰਲਾ ਗੁਰਮੁਖ ਅਧਿਕਾਰੀ ਹੀ ਗੁਰਾਂ ਦੁਆਰਾ ਪਾਵੈ = ਪਾਉਂਦਾ ਹੈ।

## ਹਉਮੈ ਮਮਤਾ ਨਾਸੁ ਹੋਇ; ਦੁਰਮਤਿ ਕਢੈ ਧੋਇ ॥

ਨਾਮ ਦੇ ਪ੍ਰਤਾਪ ਕਰਕੇ ਦੇਹ ਦੀ ਹਉਮੈ = ਹੰਗਤਾ ਤੇ ਪਦਾਰਥਾਂ ਦੀ ਮਮਤਾ = ਮੇਰ ਨਾਸੁ = ਨਸ਼ਟ, ਮੁੱਕ ਜਾਂਦੀ ਹੈ ਅਤੇ ਪਰਮੇਸ਼ਰ ਦਾ ਨਾਮ ਦੁਰਮਤਿ = ਖੋਟੀ ਬੁੱਧੀ ਨੂੰ ਧੋਇ = ਧੋ ਕੇ ਬਾਹਰ ਕੱਢ ਦਿੰਦਾ ਹੈ **ਵਾ:** ਖੋਟੀ ਸਿੱਖਿਆ ਨੂੰ ਹਿਰਦੇ ਵਿੱਚੋਂ ਧੋ ਕੇ ਬਾਹਰ ਕੱਢ ਦਿੰਦਾ ਹੈ।

## ਨਾਨਕ, ਅਨਦਿਨੁ ਗੁਣ ਉਚਰੈ; ਜਿਨ ਕਉ ਧੁਰਿ ਲਿਖਿਆ ਹੋਇ ॥੧ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪੁਰਖ ਅਨਦਿਨੁ = ਰਾਤ ਦਿਨੇ ਮਨ, ਬਾਣੀ, ਸਰੀਰ ਕਰਕੇ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਉਚਰੈ = ਉਚਾਰਦੇ ਹਨ, ਜਿਨ = ਜਿਨ੍ਹਾਂ ਕਉ = ਦੇ ਮੱਥੇ ਉਪਰ ਧੁਰਿ = ਆਦਿ ਤੋਂ ਹੀ ਸ੍ਰੇਸ਼ਟ ਲੇਖ ਲਿਖਿਆ ਹੋਇ = ਹੁੰਦਾ ਹੈ ॥੧॥

## ਮਃ ੪ ॥

## ਹਰਿ ਆਪੇ ਆਪਿ ਦਇਆਲੁ ਹਰਿ; ਆਪੇ ਕਰੇ ਸੁ ਹੋਇ ॥

ਹਰਿ = ਪਰਮੇਸ਼ਰ ਆਪੇ = ਆਪ ਹੀ ਜੀਵ ਰੂਪ ਹੈ, ਆਪ ਹੀ ਈਸ਼ਰ ਰੂਪ ਹੈ, ਹਰਿ = ਪ੍ਰਭੂ ਆਪ ਹੀ ਗੁਰੂ ਸਰੂਪ ਹੋ ਕੇ ਦਇਆਲੁ = ਦਇਆਲਤਾ ਕਰਨ ਵਾਲਾ ਹੈ, ਆਪੇ = ਆਪ ਹੀ ਮਾਇਆ ਸਬਲ ਹੋ ਕੇ ਜੋ ਕੁਝ ਕਰੇ = ਕਰਦਾ ਹੈ, ਸੁ = ਉਹ ਹੋਇ = ਹੋ ਰਿਹਾ ਹੈ।

## ਹਰਿ ਆਪੇ ਆਪਿ ਵਰਤਦਾ; ਹਰਿ ਜੇਵਡੁ ਅਵਰੁ ਨ ਕੋਇ ॥

ਹਰਿ = ਪਰਮੇਸ਼ਰ ਆਪੇ ਆਪ ਹੀ ਲੋਕ-ਪ੍ਰਲੋਕ ਵਿਚ ਵਰਤਦਾ = ਵਰਤ ਰਿਹਾ ਹੈ, ਉਸ ਹਰਿ = ਪਰਮੇਸ਼ਰ ਜੇਵਡੁ = ਜਿੱਡਾ ਵੱਡਾ ਸੰਸਾਰ ਵਿਚ ਅਵਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੈ।

## ਜੋ ਹਰਿ ਪ੍ਰਭ ਭਾਵੈ, ਸੋ ਥੀਐ; ਜੋ ਹਰਿ ਪ੍ਰਭੁ ਕਰੇ ਸੁ ਹੋਇ ॥

ਜੋ = ਜਿਹੜਾ ਕੁਝ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਨੂੰ ਚਾਰੇ ਜੁਗਾਂ ਵਿਚ ਭਾਵੈ = ਭਾਉਂਦਾ ਹੈ, ਸੋ = ਉਹੋ ਥੀਐ = ਹੁੰਦਾ ਹੈ, ਜੋ = ਜਿਹੜਾ ਕੁਝ ਵੀ ਹਰਿ ਪ੍ਰਭੁ = ਹਰੀ ਪਰਮੇਸ਼ਰ ਤਿੰਨੇ ਕਾਲਾਂ ਵਿਚ ਕਰੇ = ਕਰਦਾ ਹੈ, ਸੁ = ਉਹੋ ਹੋਇ = ਹੁੰਦਾ ਹੈ।

**ਅਥਵਾ** ਜੋ ਹਰੀ ਪਰਮੇਸ਼ਰ ਨੂੰ ਪਿੱਛੇ ਭਾਉਂਦਾ ਸੀ, ਉਹੋ ਹੀ ਪਿੱਛੇ ਹੁੰਦਾ ਸੀ, ਹੁਣ ਹੋ ਰਿਹਾ ਹੈ ਤੇ ਅੱਗੇ ਨੂੰ ਹੋਵੇਗਾ। ਜੋ ਗੁਰਾਂ ਦੁਆਰਾ ਹਰੀ ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਦਾ ਹੈ, ਉਹ ਹਰੀ ਦਾ ਰੂਪ ਹੀ ਹੋ ਜਾਂਦਾ ਹੈ।

## ਕੀਮਤਿ ਕਿਨੈ ਨ ਪਾਈਆ; ਬੇਅੰਤੁ ਪ੍ਰਭੂ ਹਰਿ ਸੋਇ ॥

ਉਸ ਪਰਮੇਸ਼ਰ ਦੀ ਮਹਿਮਾ ਰੂਪ ਵਿਚ **ਵਾ**: ਸਰੂਪ ਦੀ ਕੀਮਤਿ = ਕਦਰ ਕਿਨੈ = ਕਿਸੇ ਪਾਸੋਂ ਵੀ ਨ = ਨਹੀਂ ਪਾਈਆ = ਪਾਈ ਜਾਂਦੀ, ਕਿਉਂਕਿ ਸੋਇ = ਉਹ ਪ੍ਰਭੂ = ਸਮਰੱਥ ਹਰਿ = ਪਰਮੇਸ਼ਰ ਬੇਅੰਤੁ = ਅੰਤ ਤੋਂ ਰਹਿਤ ਹੈ **ਵਾ**: ਬੇਅੰਤ ਸਰੂਪ ਹੈ।

## ਨਾਨਕ, ਗੁਰਮੁਖਿ ਹਰਿ ਸਾਲਾਹਿਆ; ਤਨੁ ਮਨੁ ਸੀਤਲੁ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪੁਰਖਾਂ ਨੇ ਗੁਰਮੁਖਾਂ ਦੀ ਸੰਗਤ ਦੁਆਰਾ **ਵਾ**: ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਸਾਲਾਹਿਆ = ਸਾਲਾਹੁਣਾ ਕੀਤਾ ਹੈ, ਉਨ੍ਹਾਂ ਦਾ ਤਨ = ਸਰੀਰ ਤੇ ਮਨੁ = ਚਿੱਤ ਵਾਸ਼ਨਾ ਤੋਂ ਰਹਿਤ ਹੋ ਕੇ ਸੀਤਲੁ = ਠੰਢਾ ਹੋਇ = ਹੋ ਜਾਂਦਾ ਹੈ ॥੨॥

## ਪਉੜੀ ॥

## ਸਭ ਜੋਤਿ ਤੇਰੀ ਜਗਜੀਵਨਾ; ਤੂ ਘਟਿ ਘਟਿ ਹਰਿ ਰੰਗ ਰੰਗਨਾ ॥

ਹੇ ਜਗਜੀਵਨਾ = ਜਗਤ ਦੇ ਜੀਵਨ ਚੇਤਨ ਸਰੂਪ ਬ੍ਰਹਮ! ਸਭਿ = ਸਾਰਿਆਂ ਵਿਚ ਤੇਰੀ ਜੋਤ ਵਰਤ ਰਹੀ ਹੈ, ਹੇ ਹਰਿ = ਪਰਮੇਸ਼ਰ! ਤੂੰ ਸਾਰਿਆਂ ਘਟਿ ਘਟਿ = ਘਟਾਂ ਘਟਾਂ ਵਿਚ ਵਿਆਪਕ ਤੇ ਹਰੇਕ ਖਾਣੀਆਂ ਦੇ ਰੰਗਾਂ ਰੰਗਾਂ ਵਿਚ ਰੰਗਨਾ = ਰੰਗਿਆ ਹੋਇਆ ਹੈਂ **ਵਾ:** ਹੇ ਰੰਗ = ਅਨੰਦ ਸਰੂਪ ਪਰਮੇਸ਼ਰ! ਤੂੰ ਘਟਾਂ ਘਟਾਂ ਨੂੰ ਆਪਣੀ ਚੇਤਨ ਸੱਤਾ ਨਾਲ ਰੰਗਨ ਵਾਲਾ ਹੈਂ, ਭਾਵ ਸਾਰੇ ਤੇਰੀ ਚੇਤਨ ਸੱਤਾ ਆਸਰੇ ਹਨ।

## ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ; ਤੂ ਸਤਿ ਸਤਿ ਪੁਰਖ ਨਿਰੰਜਨਾ ॥

ਹੇ ਮੇਰੇ ਪ੍ਰੀਤਮਾ = ਪਿਆਰੇ ਪਰਮੇਸ਼ਰ! ਸਭਿ = ਸਾਰੇ ਤੁਧੁ = ਤੈਨੂੰ ਧਿਆਵਹਿ = ਧਿਆਉਂਦੇ ਹਨ, ਹੇ ਨਿਰੰਜਨਾ = ਮਾਇਆ ਦੀ ਕਾਲਖ ਤੋਂ ਰਹਿਤ ਪੁਰਖ = ਪੂਰਨ ਪਰਮੇਸ਼ਰ! ਤੂੰ ਤਿੰਨੇ ਕਾਲਾਂ ਵਿਚ ਸਤਿ = ਸੱਚਾ ਹੋਣ ਕਰਕੇ ਸਤਿ = ਸੱਚ ਸਰੂਪ ਹੈਂ **ਵਾ:** ਹੇ ਪਰਮੇਸ਼ਰ! ਸੰਤ ਜਨਾਂ ਨੇ ਇਹੋ ਨਿਸਚਾ ਕੀਤਾ ਹੈ ਕਿ ਸਤਿ = ਸੱਚ ਸਰੂਪ ਹੈਂ, ਸਤਿ = ਸੱਚਾ ਪੁਰਖ ਹੈਂ, ਨਿਰੰਜਨਾ = ਮਾਇਆ ਦੀ ਕਾਲਖ ਤੋਂ ਰਹਿਤ ਹੈਂ।

## ਇਕੁ ਦਾਤਾ, ਸਭੁ ਜਗਤੁ ਭਿਖਾਰੀਆ; ਹਰਿ ਜਾਚਹਿ ਸਭ ਮੰਗ ਮੰਗਨਾ ॥

ਹੇ ਪਰਮੇਸ਼ਰ! ਇਕ ਤੂੰ ਹੀ ਦਾਤਾ = ਦਾਤਾਰ ਹੈਂ, ਭਾਵ ਦਾਤਾਂ ਦੇਣ ਵਾਲਾ ਹੈਂ, ਹੋਰ ਸਭੁ = ਸਾਰਾ ਜਗਤੁ = ਸੰਸਾਰ ਤੇਰੇ ਦਰ ਦਾ ਭਿਖਾਰੀਆ = ਮੰਗਤਾ ਹੈ, ਹੇ ਹਰਿ = ਪਰਮੇਸ਼ਰ! ਆਪੋ-ਆਪਣੀਆਂ ਮੰਗ = ਮੰਗਣੀਆਂ ਅਨੁਸਾਰ ਸਭ = ਸਾਰੇ ਪਦਾਰਥਾਂ ਦੇ ਮੰਗਤੇ ਬਣ ਕੇ ਤੇਰੇ ਪਾਸੋਂ ਦਾਤਾਂ ਮੰਗਨਾ = ਮੰਗਦੇ ਹਨ **ਵਾ:** ਸਭ = ਸਾਰੇ ਮੰਗ = ਮੰਗਨੇ ਵਾਲੇ ਹੋ ਕੇ ਤੇਰੇ ਪਾਸੋਂ ਮੰਗਨਾ = ਮੰਗਾਂ ਨੂੰ ਜਾਚਹਿ = ਮੰਗਦੇ ਹਨ।

## ਸੇਵਕੁ ਠਾਕੁਰੁ ਸਭੁ ਤੂਹੈ ਤੂਹੈ; ਗੁਰਮਤੀ ਹਰਿ ਚੰਗ ਚੰਗਨਾ ॥

ਹੇ ਪਰਮੇਸ਼ਰ! ਤੂਹੈ = ਤੂੰ ਆਪ ਹੀ ਸੇਵਕੁ = ਦਾਸ ਰੂਪ ਹੈਂ, ਤੂਹੈ = ਤੂੰ ਆਪ ਹੀ ਸਭੁ = ਸਾਰਿਆਂ ਦਾ ਠਾਕੁਰੁ = ਸੁਆਮੀ, ਈਸ਼ਰ ਰੂਪ ਹੈਂ, ਹੇ ਹਰਿ = ਪਰਮੇਸ਼ਰ! ਗੁਰਮੁਖ ਜਨਾਂ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਤੈਨੂੰ ਚੰਗ ਚੰਗਨਾ = ਭਲਿਆ ਤੋਂ ਭਲਾ ਨਿਸਚੇ ਕੀਤਾ ਹੈ **ਵਾ:** ਗੁਰ ਸਿੱਖਿਆ ਨੂੰ ਧਾਰਨ ਕਰਨ ਵਾਲਿਆਂ ਨੂੰ ਤੂੰ ਚੰਗਿਆਂ ਤੋਂ ਚੰਗਾ ਬਣਾ ਦਿੰਦਾ ਹੈਂ **ਵਾ:** ਗੁਰ ਸਿੱਖਿਆ ਦੁਆਰਾ ਤੇਰੇ ਸਰੂਪ ਨੂੰ ਪਛਾਣਨ ਵਾਲੇ ਸ਼ੁਭ ਗੁਣਾਂ ਰੂਪੀ ਚੰਗਿਆਈ ਦੇ ਸਹਿਤ ਹੋ ਕੇ ਸ੍ਰੇਸ਼ਟ ਜੀਵਨ ਵਾਲੇ ਹੋ ਗਏ ਹਨ।

## ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ, ਰਿਖੀਕੇਸੁ ਹਰੇ;
## ਜਿਤੁ ਪਾਵਹਿ ਸਭ ਫਲ ਫਲਨਾ ॥੨॥

ਹੇ ਭਾਈ! ਸਭਿ = ਸਾਰੇ ਆਪਣੇ ਮੁਖਹੁ = ਮੂੰਹੋਂ ਰਿਖੀਕੇਸ਼ ਹਰੇ, ਰਿਖੀਕੇਸ਼ ਹਰੇ ਕਹਹੁ = ਕਥਨ ਕਰੋ **ਵਾ:** ਸਭਿ = ਸਾਰੇ (ਰਿਖੀਕ + ਏਸੁ) ਰਿਖੀਕ = ਇੰਦਰੀਆਂ ਦੇ ਏਸ = ਈਸ਼ਰ, ਮਾਲਕ ਹਰੇ = ਪਰਮੇਸ਼ਰ ਦਾ ਨਾਮ ਆਪਣੇ ਮੁਖੋਂ ਕਹਿਣਾ ਕਰੋ (ਰਿਖੀ + ਕੇਸੁ) ਰਿਖੀ = ਰਿਖੀਆਂ, ਮਹਾਤਮਾ ਦੇ ਕੇਸੁ ਭਾਵ ਏਸ, ਈਸ਼ਰ ਹਰੇ = ਪਰਮੇਸ਼ਰ ਦਾ ਨਾਮ ਆਪਣੇ ਮੁਖੋਂ ਕਹਿਣਾ ਕਰੋ। ਜਿਤੁ = ਜਿਸ ਕਰਕੇ ਸਭ = ਸਾਰਿਆਂ ਧਰਮ, ਅਰਥ, ਕਾਮ, ਮੋਖ ਆਦਿ ਫਲਾਂ ਦਾ ਫਲਨਾ ਪਾਵਹਿ = ਪਾਵੋਗੇ **ਵਾ:** ਤੁਹਾਨੂੰ ਸਾਰੇ ਫਲ ਫਲਨਾ = ਪ੍ਰਫੁੱਲਤ ਹੋ ਕੇ ਪ੍ਰਾਪਤ ਹੋ ਜਾਣਗੇ **ਵਾ:** ਸਾਰਿਆਂ ਫਲਾਂ ਵਿੱਚੋਂ ਬ੍ਰਹਮ ਗਿਆਨ ਰੂਪੀ ਫਲ ਪਾ ਲਵੋਗੇ ॥੨॥

## ਸਲੋਕ ਮਃ ੪ ॥

## ਹਰਿ ਹਰਿ ਨਾਮੁ ਧਿਆਇ ਮਨ; ਹਰਿ ਦਰਗਹ ਪਾਵਹਿ ਮਾਨੁ ॥

ਹੇ ਭਾਈ ! ਮਨ = ਚਿੱਤ ਕਰਕੇ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਧਿਆਇ = ਧਿਆਇਆ ਕਰ, ਫੇਰ ਤੂੰ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਵਹਿ = ਪਾਉਣਾ ਕਰੇਂਗਾ।

## ਜੋ ਇਛਹਿ ਸੋ ਫਲੁ ਪਾਇਸੀ; ਗੁਰ ਸਬਦੀ ਲਗੈ ਧਿਆਨੁ ॥

ਹੇ ਭਾਈ ! ਜਦ ਤੇਰਾ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਵਿਚ **ਵਾ:** ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਵਿਚ ਧਿਆਨ ਲਗੈ = ਲੱਗ ਜਾਵੇਗਾ, ਤਦ ਤੂੰ ਜੋ = ਜਿਹੜੀ ਇਛਹਿ = ਇੱਛਾ ਕਰੇਂਗਾ, ਸੋ = ਉਹ ਫਲ ਪਾਇਸੀ = ਪ੍ਰਾਪਤ ਕਰ ਲਵੇਂਗਾ।

## ਕਿਲਵਿਖ ਪਾਪ ਸਭਿ ਕਟੀਅਹਿ; ਹਉਮੈ ਚੁਕੈ ਗੁਮਾਨੁ ॥

ਫੇਰ ਚਾਰ ਪ੍ਰਕਾਰ ਦੇ ਕਿਲਵਿਖ = ਪਾਪ ਤੇ ਪਿਛਲੇ ਜਨਮਾਂ-ਜਨਮਾਂਤਰਾਂ ਦੇ ਸਭਿ = ਸਾਰੇ ਪਾਪ = ਗੁਨਾਹ ਕਟੀਅਹਿ = ਕੱਟੇ ਜਾਂਦੇ ਹਨ, ਅੰਦਰੋਂ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਗੁਮਾਨੁ = ਹੰਕਾਰ ਵੀ ਚੁਕੈ = ਚੁੱਕਿਆ ਜਾਂਦਾ ਹੈ।

## ਗੁਰਮੁਖਿ ਕਮਲੁ ਵਿਗਸਿਆ; ਸਭੁ ਆਤਮ ਬ੍ਰਹਮੁ ਪਛਾਨੁ ॥

ਹੇ ਭਾਈ ! ਜਿਨ੍ਹਾਂ ਦਾ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਰਿਦੇ ਰੂਪੀ ਕਮਲ ਸ਼ੁਭ ਗੁਣਾਂ ਰੂਪੀ ਪੰਖੜੀਆਂ ਦੇ ਸਹਿਤ ਵਿਗਸਿਆ = ਖਿੜ ਆਇਆ ਹੈ, ਉਨ੍ਹਾਂ ਨੇ ਸਭੁ = ਸਾਰਿਆਂ ਵਿਚ ਬ੍ਰਹਮ ਆਤਮਾ ਨੂੰ ਪਛਾਨੁ = ਪਹਿਚਾਣ (ਸਿਆਣ) ਲਿਆ ਹੈ **ਵਾ:** ਸਾਰਿਆਂ 'ਚ ਆਤਮ = ਆਪਣਾ ਆਪ ਰੂਪ ਬ੍ਰਹਮ ਪਛਾਣ ਲਿਆ ਹੈ **ਵਾ:** ਸਾਰਿਆਂ ਵਿਚ ਬ੍ਰਹਮਾ ਆਤਮਾ ਨੂੰ ਅਭੇਦ ਰੂਪ ਪਛਾਣ ਲਿਆ ਹੈ।

## ਹਰਿ ਹਰਿ ਕਿਰਪਾ ਧਾਰਿ ਪ੍ਰਭ; ਜਨ ਨਾਨਕ ਜਪਿ ਹਰਿ ਨਾਮੁ ॥੧॥

ਹੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਪ੍ਰਭ = ਪਰਮੇਸ਼ਰ ! ਜਿਨ੍ਹਾਂ ਪਿਆਰਿਆਂ ਉੱਤੇ ਤੂੰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨਾ ਕੀਤੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਿਆਰੇ ਜਨ = ਦਾਸ ਤੇਰੇ ਨਾਮ ਨੂੰ ਜਪਿ = ਜਪਦੇ ਹਨ **ਵਾ:** ਹੇ ਪਰਮੇਸ਼ਰ ! ਮੇਰੇ ਉੱਤੇ ਕਿਰਪਾ ਦ੍ਰਿਸ਼ਟੀ ਧਾਰਨਾ ਕਰ, ਤਾਂ ਕਿ ਹੇ ਹਰੀ ! ਮੈਂ ਜਨ = ਦਾਸ ਤੇਰੇ ਨਾਮ ਅੰਮ੍ਰਿਤ ਨੂੰ ਜਪਿ = ਜਪਣਾ ਕਰਾਂ ॥੧॥

## ਮਃ ੪ ॥

## ਹਰਿ ਹਰਿ ਨਾਮੁ ਪਵਿਤੁ ਹੈ; ਨਾਮੁ ਜਪਤ ਦੁਖੁ ਜਾਇ ॥

ਹੇ ਭਾਈ ! ਸਾਰਿਆਂ ਨਾਮਾਂ ਵਿੱਚੋਂ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਹੀ ਪਵਿਤੁ = ਪਵਿੱਤਰ ਹੈ **ਵਾ:** ਪਵਿੱਤਰ ਕਰਨ ਵਾਲਾ ਹੈ, ਕਿਉਂਕਿ ਪਰਮੇਸ਼ਰ ਦਾ ਨਾਮ ਜਪਤ = ਜਪਣੇ ਕਰਕੇ ਪ੍ਰਤੱਖ, ਜੰਮਣ ਮਰਣ ਦਾ ਦੁਖੁ = ਕਸ਼ਟ ਚਲਿਆ ਜਾਇ = ਜਾਂਦਾ ਹੈ।

## ਜਿਨ ਕਉ ਪੂਰਬਿ ਲਿਖਿਆ; ਤਿਨ ਮਨਿ ਵਸਿਆ ਆਇ ॥

ਜਿਨ = ਜਿਨ੍ਹਾਂ ਕਉ = ਦੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਮੱਥੇ ਉੱਤੇ ਲਿਖਿਆ = ਲਿਖ ਦਿੱਤਾ ਹੈ, ਤਿਨ = ਉਨ੍ਹਾਂ ਦੇ ਹੀ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਮਨਿ = ਚਿੱਤ ਅੰਦਰ ਨਾਮ ਵਸਿਆ = ਵੱਸ ਗਿਆ ਹੈ।

## ਸਤਿਗੁਰ ਕੈ ਭਾਣੈ, ਜੋ ਚਲੈ; ਤਿਨ ਦਾਲਦੁ ਦੁਖੁ ਲਹਿ ਜਾਇ ॥

ਸਤਿਗੁਰ = ਸੱਚੇ ਗੁਰੂ ਕੈ = ਦੇ ਭਾਣੈ = ਹੁਕਮ ਵਿਚ ਅੱਗੇ ਨੂੰ ਵੀ ਜੋ = ਜਿਹੜਾ ਜਿਹੜਾ ਪੁਰਖ ਚਲੈ = ਚੱਲੇਗਾ, ਤਿਨ = ਉਨ੍ਹਾਂ ਦਾ ਅਵਿੱਦਿਆ ਰੂਪੀ ਦਾਲਦੁ = ਦਲਿੱਦਰ ਤੇ ਜੰਮਣ ਮਰਣ ਦਾ ਦੁਖੁ = ਕਸ਼ਟ ਲਹਿ = ਉਤਰ ਜਾਇ = ਜਾਵੇਗਾ।

## ਆਪਣੈ ਭਾਣੈ ਕਿਨੈ ਨ ਪਾਇਓ; ਜਨ ਵੇਖਹੁ ਮਨਿ ਪਤੀਆਇ ॥

ਆਪਣੈ = ਆਪ ਦੇ ਭਾਣੈ = ਖ਼ੁਦ ਪਸੰਦੀ ਵਾਲੇ ਸੁਭਾਅ ਵਿਚ ਚੱਲਣ ਵਾਲੇ ਪੁਰਖਾਂ ਵਿੱਚੋਂ ਕਿਨੈ = ਕਿਸੇ ਨੇ ਵੀ ਪਰਮੇਸ਼ਰ ਨੂੰ ਨ = ਨਹੀਂ ਪਾਇਓ = ਪਾਉਣਾ ਕੀਤਾ, ਹੇ ਜਨ = ਪੁਰਖੋ, ਸੰਤ ਜਨੋਂ, ਪਿਆਰਿਓ! ਭਾਵੇਂ ਆਪਣੇ ਮਨਿ = ਹਿਰਦੇ ਵਿਚ ਪਤੀਆਇ = ਪ੍ਰਤੀਤ, ਭਰੋਸਾ (ਅਜ਼ਮਾਇਸ਼) ਕਰਕੇ ਵੇਖਹੁ = ਦੇਖ ਲੈਣ ਕਰੋ।

## ਜਨੁ ਨਾਨਕੁ, ਦਾਸਨ ਦਾਸੁ ਹੈ; ਜੋ ਸਤਿਗੁਰ ਲਾਗੇ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਉਨ੍ਹਾਂ ਦੇ ਦਾਸਨ ਦਾਸ = ਸੇਵਕਾਂ ਦਾ ਸੇਵਕ ਹਾਂ, ਜੋ = ਜਿਹੜੇ ਆ ਕੇ ਸਤਿਗੁਰ = ਸੱਚੇ ਗੁਰੂ ਦੇ ਆ ਕੇ ਪਾਇ = ਚਰਨੀਂ ਲਾਗੇ = ਲੱਗੇ ਹਨ ॥੨॥

**[ਅੰਗ ੧੩੧੪]**

## ਪਉੜੀ ॥

## ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ; ਸਭ ਤੇਰੀ ਬਣਤ ਬਣਾਵਣੀ ॥

ਹੇ ਕਰਤੇ = ਰਚਨਹਾਰ ਪਰਮੇਸ਼ਰ! ਤੂੰ ਆਪ ਹੀ ਥਾਨ = ਥਾਵਾਂ ਤੇ ਥਨੰਤਰਿ = ਥਾਵਾਂ ਦੇ ਅੰਦਰ ਭਰਪੂਰੁ = ਵਿਆਪਕ ਹੋ ਰਿਹਾ ਹਹਿ = ਹੈਂ, ਇਹ ਸਭ = ਸਾਰੀ ਤੇਰੀ = ਆਪ ਜੀ ਦੀ ਪੰਜਾਂ ਤੱਤਾਂ ਦੁਆਰਾ ਸ੍ਰਿਸ਼ਟੀ ਦੀ ਬਣਤ = ਬਨਾਵਟ ਬਣਾਵਣੀ = ਬਣਾਈ ਹੋਈ ਹੈ।

## ਰੰਗ ਪਰੰਗ ਸਿਸਟਿ ਸਭ ਸਾਜੀ; ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥

ਇਕ ਰੰਗ ਦੇ ਕਾਲੇ ਕਾਂ ਜਾਂ ਸਾਵੇਂ ਰੰਗ ਦੇ ਤੋਤਿਆਂ ਆਦਿ ਵਾਲੀ ਤੇ ਪਰੰਗ = ਮਿਸ਼ਰਤ ਰੰਗਾਂ ਵਾਲੀ **ਵਾ:** ਰੰਗ ਪਰੰਗ = ਰੰਗਾਂ ਬਰੰਗਾਂ ਵਾਲੀ ਇਹ ਸਭ = ਸਾਰੀ ਸਿਸਟਿ = ਸ੍ਰਿਸ਼ਟੀ ਤੇਰੀ ਹੀ ਸਾਜੀ = ਰਚੀ, ਬਣਾਈ ਹੋਈ ਹੈ ਤੇ ਬਹੁ = ਬਹੁਤ ਬਿਧਿ = ਵਿਧੀਆਂ ਦੁਆਰਾ ਤੂੰ ਹੀ ਅੰਡਜ, ਜੇਰਜ, ਸੇਤਜ, ਉਤਭੁਜ ਆਦਿ ਬਹੁ = ਬਹੁਤ ਭਾਂਤਿ = ਤਰ੍ਹਾਂ ਦੀ ਉਪਾਵਣੀ = ਪੈਦਾ ਕੀਤੀ ਹੈ।

**ਅਥਵਾ** ਹੇ ਪਰਮੇਸ਼ਰ! ਤੂੰ ਰੰਗਾਂ ਰੰਗਾਂ ਦੀ ਸਭ = ਸਾਰੀ ਸ੍ਰਿਸ਼ਟੀ ਬਹੁ = ਬਹੁਤ ਵਿਧੀ ਨਾਲ ਸਾਜੀ = ਰਚੀ ਹੈ ਅਤੇ ਪਰੰਗ = ਮਿਸ਼ਰਤ ਰੰਗਾਂ ਦੀ ਬਹੁਤ ਤਰ੍ਹਾਂ ਨਾਲ ਉਪਾਵਣੀ = ਪੈਦਾ ਕੀਤੀ ਹੈ, ਭਾਵ ਕੋਈ ਰਜੋ ਗੁਣੀ, ਕੋਈ ਤਮੋ ਗੁਣੀ ਤੇ ਕੋਈ ਸਤੋਗੁਣੀ ਆਦਿ ਮਿਸ਼ਰਤ ਰੰਗਾਂ ਦੀ ਸ੍ਰਿਸ਼ਟੀ ਸਾਜਨਾ ਕੀਤੀ ਹੈ।

## ਸਭ ਤੇਰੀ ਜੋਤਿ, ਜੋਤੀ ਵਿਚਿ ਵਰਤਹਿ; ਗੁਰਮਤੀ ਤੁਧੈ ਲਾਵਣੀ ॥

ਹੇ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ! ਸਭ = ਸਭਨਾਂ ਜੀਵਾਂ ਵਿਚਿ = ਅੰਦਰ ਤੇਰੀ ਜੋਤ (ਚੇਤਨ ਸੱਤਾ) ਵਰਤਹਿ = ਵਰਤ ਰਹੀ ਹੈ, ਇਸੇ ਕਰਕੇ ਜਗਿਆਸੂਆਂ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਤੁਧੈ = ਤੇਰੇ ਵਿਚ ਬਿਰਤੀ ਲਾਵਣੀ = ਲਾਉਣੀ ਕੀਤੀ ਹੈ।

## ਜਿਨ ਹੋਹਿ ਦਇਆਲੁ, ਤਿਨ ਸਤਿਗੁਰੁ ਮੇਲਹਿ;
## ਮੁਖਿ ਗੁਰਮੁਖਿ ਹਰਿ ਸਮਝਾਵਣੀ ॥

ਹੇ ਪਰਮੇਸ਼ਰ ! ਜਿਨ = ਜਿਨ੍ਹਾਂ ਉੱਤੇ ਤੂੰ ਦਇਆਲੁ = ਦਿਆਲੂ ਹੋਹਿ = ਹੁੰਦਾ ਹੈਂ, ਤਿਨ = ਉਨ੍ਹਾਂ ਨੂੰ ਤੂੰ ਸਤਿਗੁਰੁ = ਸੱਚੇ ਗੁਰਾਂ ਦੀ ਸੰਗਤ ਨਾਲ ਮੇਲਹਿ = ਮੇਲਦਾ ਹੈਂ, ਹੇ ਹਰਿ = ਪਰਮੇਸ਼ਰ ! ਫੇਰ ਹੀ ਉਨ੍ਹਾਂ ਗੁਰਮੁਖਾਂ ਨੂੰ ਮੁਖਿ = ਮੁਖੀ ਸਤਿਗੁਰਾਂ ਦੁਆਰਾ ਤੇਰੇ ਸਰੂਪ ਦੀ ਸਮਝਾਵਣੀ = ਸਮਝ ਆਉਂਦੀ ਹੈ **ਵਾ:** ਹੇ ਪਰਮੇਸ਼ਰ ! ਫੇਰ ਉਨ੍ਹਾਂ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਆਪਣੇ ਅੰਤਹਕਰਣ ਰੂਪੀ ਮੁਖ ਵਿਚ ਤੇਰੇ ਸਰੂਪ ਦੀ ਸਮਝ ਆਉਂਦੀ ਹੈ।

## ਸਭਿ ਬੋਲਹੁ ਰਾਮ ਰਮੋ, ਸ੍ਰੀ ਰਾਮ ਰਮੋ;
## ਜਿਤੁ ਦਾਲਦੁ ਦੁਖ ਭੁਖ, ਸਭ ਲਹਿ ਜਾਵਣੀ ॥੩॥

ਹੇ ਭਾਈ ! ਜੋ ਸ੍ਰੀ = ਸ਼ਿਰੋਮਣੀ ਤੇ ਰਮੋ = ਰਮਿਆ ਹੋਇਆ ਰਾਮ = ਪਰਮੇਸ਼ਰ ਹੈ, ਉਸ ਰਮੋ = ਸੁੰਦਰ ਰਾਮ = ਪਰਮੇਸ਼ਰ ਦੇ ਜੱਸ ਨੂੰ ਸਭਿ = ਸਾਰੇ ਬੋਲਹੁ = ਬੋਲਣਾ ਕਰੋ, ਜਿਤੁ = ਜਿਸ ਦੇ ਪ੍ਰਤਾਪ ਕਰਕੇ ਅਵਿੱਦਿਆ ਰੂਪੀ ਦਾਲਦੁ = ਦਲਿੱਦਰ, ਜੰਮਣ ਮਰਣ ਦਾ ਦੁਖ ਤੇ ਆਸਾ ਰੂਪੀ ਭੁੱਖ ਆਦਿ ਸਭਿ = ਸਾਰੀ ਲਹਿ = ਉਤਰ, ਦੂਰ ਹੋ ਜਾਵਣੀ = ਜਾਂਦੀ ਹੈ ॥੩॥

## ਸਲੋਕ ਮਃ ੪ ॥
## ਹਰਿ ਹਰਿ ਅੰਮ੍ਰਿਤੁ ਨਾਮ ਰਸੁ; ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥

ਹੇ ਭਾਈ ! ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਬਾਣੀ ਦੁਆਰਾ ਰਸੁ = ਪ੍ਰੇਮ ਨਾਲ ਜਪਣਾ ਕਰੋ **ਵਾ:** ਬਾਣੀ ਕਰਕੇ ਨਾਮ ਅੰਮ੍ਰਿਤ ਦਾ ਰਸ ਪ੍ਰਾਪਤ ਕਰੋ ਤੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ, ਵਸਾਉਣਾ ਕਰੋ।

**ਅਥਵਾ** ਜੋ ਹਰੀ ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪੀ ਰਸ ਹੈ, ਉਹ ਹਰਿ ਹਰਿ ਨਾਮ ਅੰਮ੍ਰਿਤ ਨੂੰ ਹਿਰਦੇ ਵਿਚ ਧਾਰਨ, ਵਸਾਉਣਾ ਕਰੋ।

## ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ; ਬੁਝਹੁ ਸਬਦ ਵੀਚਾਰਿ ॥

ਪਾਪਾਂ ਦਾ ਹਰਿ = ਹਾਰਕ ਪ੍ਰਭੁ = ਪਰਮੇਸ਼ਰ ਸੰਗਤਿ ਦੇ ਵਿਚਿ = ਅੰਦਰ ਸਾਖਿਆਤ (ਪ੍ਰਤੱਖ) ਹੋ ਕੇ ਵਰਤਦਾ = ਵਰਤ ਰਿਹਾ ਹੈ, ਗੁਰ ਸਬਦ = ਉਪਦੇਸ਼ ਦੀ ਵੀਚਾਰ ਕਰਕੇ ਉਸ ਨੂੰ ਬੁਝਹੁ = ਬੁੱਝਣਾ, ਸਮਝਣਾ ਕਰੋ।

## ਮਨਿ ਹਰਿ ਹਰਿ ਨਾਮੁ ਧਿਆਇਆ; ਬਿਖੁ ਹਉਮੈ ਕਢੀ ਮਾਰਿ ॥

ਜਿਨ੍ਹਾਂ ਨੇ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨਿ = ਚਿੱਤ ਕਰਕੇ

ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਹਉਮੈ = ਹੰਗਤਾ ਰੂਪੀ ਬਿਖੁ = ਜ਼ਹਿਰ ਸਮ ਦਮ ਰੂਪੀ ਸਾਧਨਾਂ ਦੇ ਨਾਲ ਮਾਰ ਕੇ ਰਿਦੇ 'ਚੋਂ ਬਾਹਰ ਕਢੀ = ਕੱਢ ਦਿੱਤੀ ਹੈ।

## ਜਿਨ ਹਰਿ ਹਰਿ ਨਾਮੁ ਨ ਚੇਤਿਓ; ਤਿਨ ਜੂਐ ਜਨਮੁ ਸਭੁ ਹਾਰਿ ॥

ਜਿਨ = ਜਿਨ੍ਹਾਂ ਨੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਚੇਤਿਓ = ਚੇਤੇ, ਯਾਦ ਨ = ਨਹੀਂ ਕੀਤਾ, ਤਿਨ = ਉਨ੍ਹਾਂ ਨੇ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣਾ ਸਭੁ = ਸਾਰਾ ਮਨੁੱਖਾ ਜਨਮ ਹਾਰ ਲਿਆ ਹੈ।

## ਗੁਰਿ ਤੁਠੈ ਹਰਿ ਚੇਤਾਇਆ; ਹਰਿ ਨਾਮਾ ਹਰਿ ਉਰ ਧਾਰਿ ॥

ਜਿਨ੍ਹਾਂ ਉੱਤੇ ਪੂਰਨ ਗੁਰਿ = ਸਤਿਗੁਰੂ ਜੀ ਤੁਠੈ = ਪ੍ਰਸੰਨ ਹੋਏ ਹਨ, ਉਨ੍ਹਾਂ ਨੂੰ ਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਚੇਤਾਇਆ = ਚੇਤੇ, ਯਾਦ ਕਰਾਇਆ ਹੈ, ਉਨ੍ਹਾਂ ਨੇ ਹਰਿ = ਹਰੇਕ ਨਾਮਾਂ ਵਿੱਚੋਂ ਹਰਿ = ਪਰਮੇਸ਼ਰ ਦੇ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਿਆ, ਵਸਾਇਆ ਹੈ।

## ਜਨ ਨਾਨਕ ਤੇ ਮੁਖ ਉਜਲੇ; ਤਿਤੁ ਸਚੈ ਦਰਬਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਜਨ = ਪੁਰਖ ਇਸ ਲੋਕ ਵਿਚ ਵੀ ਉਜਲੇ = ਨਿਰਮਲ ਸ੍ਰੇਸ਼ਟ ਮੁਖ = ਮੁਖੜੇ ਵਾਲੇ ਹਨ ਅਤੇ ਤਿਤੁ = ਉਸ ਪਰਮੇਸ਼ਰ ਦੇ ਸਚੈ = ਸੱਚੇ ਸਤਿਸੰਗਤ, ਸੱਚਖੰਡ ਰੂਪੀ ਦਰਬਾਰ ਵਿਚ ਵੀ ਉੱਜਲ ਮੁਖੜੇ ਵਾਲੇ ਹਨ **ਵਾ:** ਤਿਤੁ = ਉਸ ਪਰਮੇਸ਼ਰ ਦੇ ਸੱਚੇ ਸਤਿਸੰਗਤ, ਸੱਚਖੰਡ ਰੂਪੀ ਦਰਬਾਰ ਵਿਚ ਤੇ = ਉਹ ਜਨ = ਪੁਰਖ ਉਜਲ ਮੁਖੜੇ ਵਾਲੇ ਹਨ ॥੧॥

## ਮਃ ੪ ॥

## ਹਰਿ ਕੀਰਤਿ ਉਤਮੁ ਨਾਮੁ ਹੈ; ਵਿਚਿ ਕਲਿਜੁਗ ਕਰਣੀ ਸਾਰੁ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਨਾਮ ਦੀ ਕੀਰਤਿ = ਸਿਫ਼ਤਿ-ਸਾਲਾਹ ਉਤਮੁ = ਸ੍ਰੇਸ਼ਟ ਹੈ **ਵਾ:** ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਤੇ ਨਾਮ ਉਤਮੁ = ਸ੍ਰੇਸ਼ਟ ਹੈ, ਕਲਿਜੁਗ ਦੇ ਸਮੇਂ ਵਿਚਿ = ਅੰਦਰ ਇਹੋ ਸਾਰੁ = ਸ੍ਰੇਸ਼ਟ ਕਰਣੀ = ਕਮਾਈ ਹੈ।

## ਮਤਿ ਗੁਰਮਤਿ ਕੀਰਤਿ ਪਾਈਐ; ਹਰਿ ਨਾਮਾ ਹਰਿ ਉਰਿ ਹਾਰੁ ॥

ਪਰੰਤੂ ਗੁਰਮਤਿ = ਗੁਰ ਸਿੱਖਿਆ ਦੁਆਰਾ ਹੀ ਮਤਿ = ਬੁੱਧੀ ਵਿਚ ਉਹ ਕੀਰਤਿ = ਸਿਫ਼ਤਿ-ਸਾਲਾਹ, ਕੀਰਤਨ ਭਗਤੀ ਪਾਈਐ = ਪਾਉਣਾ ਕਰੀਦੀ ਹੈ ਜਾਂ ਫਿਰ ਹਰਿ ਹਰਿ ਨਾਮ ਰੂਪੀ ਹਾਰ ਰਿਦੇ ਰੂਪੀ ਗਲ ਵਿਚ ਪਹਿਨਣਾ ਕਰੀਦਾ ਹੈ, ਭਾਵ ਹਰ ਵਕਤ ਸਾਸ ਗਿਰਾਸ ਨਾਮ ਜਪਦੇ ਰਹੀਦਾ ਹੈ।

## ਵਡਭਾਗੀ ਜਿਨ ਹਰਿ ਧਿਆਇਆ; ਤਿਨ ਸਉਪਿਆ ਹਰਿ ਭੰਡਾਰੁ ॥

ਜਿਨ = ਜਿਨ੍ਹਾਂ ਵਡਭਾਗੀ = ਵੱਡਿਆਂ ਕਰਮਾਂ ਵਾਲਿਆਂ ਨੇ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ = ਉਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਪ੍ਰੇਮਾ-ਭਗਤੀ ਦਾ ਭੰਡਾਰੁ = ਖ਼ਜ਼ਾਨਾ ਹੀ ਸਉਪਿਆ = ਸੌਂਪ ਦਿੱਤਾ ਹੈ।

## ਬਿਨੁ ਨਾਵੈ ਜਿ ਕਰਮ ਕਮਾਵਣੇ; ਨਿਤ ਹਉਮੈ ਹੋਇ ਖੁਆਰੁ ॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜਿ = ਜਿਹੜੇ ਹੋਰ ਸਕਾਮ ਜਾਂ ਨਖਿੱਧ ਕਰਮ ਕਮਾਵਣੇ = ਕਮਾਉਣੇ ਹਨ, ਉਹ ਨਿਸਫਲ ਹਨ, ਉਨ੍ਹਾਂ ਕਰਮਾਂ ਦੀ ਹਉਮੈ = ਹੰਗਤਾ ਕਾਰਨ ਹੀ ਜੀਵ ਨਿਤ = ਨਿਤਾਪ੍ਰਤੀ ਵਿਕਾਰਾਂ ਵਿਚ ਪੈ ਕੇ ਖੁਆਰੁ = ਖ਼ਰਾਬ ਹੋਇ = ਹੁੰਦਾ ਹੈ।

ਅੱਗੇ ਸਤਿਗੁਰੂ ਜੀ ਕਰਮਾਂ ਦੀ ਨਿਸਫਲਤਾ ਉੱਤੇ ਦ੍ਰਿਸ਼ਟਾਂਤ ਦਿੰਦੇ ਹਨ।

## ਜਲਿ ਹਸਤੀ ਮਲਿ ਨਾਵਾਲੀਐ; ਸਿਰਿ ਭੀ ਫਿਰਿ ਪਾਵੈ ਛਾਰੁ ॥

ਜਿਵੇਂ ਹਸਤੀ = ਹਾਥੀ ਨੂੰ ਜਲਿ = ਪਾਣੀ ਵਿਚ ਮਲ ਕੇ ਨਾਵਾਲੀਐ = ਨਵਾਈਦਾ ਹੈ, ਉਹ ਪਾਣੀ ਵਿੱਚੋਂ ਬਾਹਰ ਨਿਕਲ ਕੇ ਆਪਣੀ ਸੁੰਢ ਨਾਲ ਫਿਰਿ = ਮੁੜ ਫੇਰ ਆਪਣੇ ਸਿਰਿ = ਸੀਸ ਉੱਤੇ ਛਾਰੁ = ਸੁਆਹ (ਮਿੱਟੀ) ਪਾਵੈ = ਪਾ ਲੈਂਦਾ ਹੈ **ਵਾ:** ਇਸੇ ਪ੍ਰਕਾਰ ਜੇਕਰ ਜੀਵ, ਰੂਪੀ ਹਾਥੀ ਦੇ ਮਨ ਵਿੱਚੋਂ ਪਾਪਾਂ ਰੂਪੀ ਮੈਲ ਕੱਢਣ ਵਾਸਤੇ ਸ਼ਾਸਤ੍ਰ ਗਿਆਨ ਰੂਪੀ ਪਾਣੀ ਨਾਲ ਮਲ ਮਲ ਕੇ ਇਸ਼ਨਾਨ ਕਰਾਉਣਾ ਕਰੀਏ ਤਾਂ ਉਹ ਮੁੜ ਫੇਰ ਅੰਤਹਕਰਣ ਰੂਪੀ ਸਿਰ ਦੇ ਵਿਚ ਹੰਕਾਰ ਧਾਰਨ ਰੂਪ ਸੁਆਹ ਪਾ ਲੈਂਦਾ ਹੈ।

## ਹਰਿ ਮੇਲਹੁ ਸਤਿਗੁਰੁ ਦਇਆ ਕਰਿ; ਮਨਿ ਵਸੈ ਏਕੰਕਾਰੁ ॥

ਜਿਨ੍ਹਾਂ ਨੂੰ ਸਤਿਗੁਰੁ = ਸੱਚਾ ਗੁਰੂ ਦਇਆ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਹਰਿ = ਪਰਮੇਸ਼ਰ ਨਾਲ ਮੇਲਹੁ = ਮੇਲਦਾ ਹੈ, ਉਨ੍ਹਾਂ ਦੇ ਮਨਿ = ਚਿੱਤ ਵਿਚ ਏਕੰਕਾਰੁ = ਇਕ ਓਅੰਕਾਰ ਵਾਹਿਗੁਰੂ ਆ ਵਸੈ = ਵੱਸਦਾ ਹੈ **ਵਾ:** ਹੇ ਹਰਿ = ਪਰਮੇਸ਼ਰ! ਮੇਰੇ ਉੱਤੇ ਦਇਆ ਦ੍ਰਿਸ਼ਟੀ ਕਰਕੇ ਮੈਨੂੰ ਸਤਿਗੁਰਾਂ ਦੇ ਨਾਲ ਮੇਲਣਾ ਕਰੋ, ਜਿਸ ਕਰਕੇ ਹੇ ਏਕੰਕਾਰੁ = ਪਰਮੇਸ਼ਰ! ਤੇਰਾ ਨਾਮ ਮੇਰੇ ਹਿਰਦੇ ਵਿਚ ਵੱਸ ਜਾਵੇ।

## ਜਿਨ ਗੁਰਮੁਖਿ ਸੁਣਿ ਹਰਿ ਮੰਨਿਆ; ਜਨ ਨਾਨਕ ਤਿਨ ਜੈਕਾਰੁ ॥੨॥

ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਸੁਣਿ = ਸਰਵਣ ਕਰਕੇ ਫੇਰ ਮੰਨਿਆ = ਮੰਨਣਾ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਜਨ = ਪੁਰਖਾਂ ਦਾ ਲੋਕ-ਪ੍ਰਲੋਕ ਵਿਚ ਜੈ ਜੈਕਾਰ ਹੁੰਦਾ ਹੈ ॥੨॥

## ਪਉੜੀ ॥

## ਰਾਮ ਨਾਮੁ ਵਖਰੁ ਹੈ ਊਤਮੁ; ਹਰਿ ਨਾਇਕੁ ਪੁਰਖੁ ਹਮਾਰਾ ॥

ਹੇ ਭਾਈ! ਜੋ ਪੁਰਖੁ = ਪੂਰਨ ਹਰਿ = ਪਰਮੇਸ਼ਰ ਹਮਾਰਾ = ਸਾਡਾ ਜੀਵ ਰੂਪੀ ਵਣਜਾਰਿਆਂ ਦਾ ਨਾਇਕੁ = ਪ੍ਰੇਰਕ, ਸੁਆਮੀ ਹੈ, ਉਸ ਰਾਮ = ਪਰਮੇਸ਼ਰ ਦਾ ਨਾਮ ਰੂਪੀ ਲਾਭਦਾਇਕ ਵਖਰੁ = ਸੌਦਾ ਸਭ ਤੋਂ ਉੱਤਮ = ਸ੍ਰੇਸ਼ਟ ਹੈ।

## ਹਰਿ ਖੇਲੁ ਕੀਆ, ਹਰਿ ਆਪੇ ਵਰਤੈ; ਸਭੁ ਜਗਤੁ ਕੀਆ ਵਣਜਾਰਾ ॥

ਇਹ ਸੰਸਾਰ ਦਾ ਖੇਲੁ = ਖੇਡ ਹਰਿ = ਪਰਮੇਸ਼ਰ ਨੇ ਆਪ ਰਚਨਾ ਕੀਆ = ਕੀਤਾ ਹੈ ਅਤੇ ਆਪੇ = ਆਪ ਹੀ ਹਰਿ = ਪਰਮੇਸ਼ਰ ਇਸ ਵਿਚ ਵਰਤੈ = ਵਰਤ ਰਿਹਾ ਹੈ, ਆਪ ਹੀ ਪਰਮੇਸ਼ਰ ਨੇ ਸਭੁ = ਸਾਰਾ ਜਗਤੁ = ਸੰਸਾਰ ਵਣਜਾਰਾ = ਵਣਜ ਕਰਨ ਵਾਲਾ ਵਾਪਾਰੀ ਬਣਾਉਣਾ ਕੀਆ = ਕੀਤਾ ਹੈ।

## ਸਭ ਜੋਤਿ ਤੇਰੀ, ਜੋਤੀ ਵਿਚਿ ਕਰਤੇ; ਸਭੁ ਸਚੁ ਤੇਰਾ ਪਾਸਾਰਾ ॥

ਹੇ ਕਰਤੇ = ਰਚਨਹਾਰ ਪਰਮੇਸ਼ਰ ! ਚੰਦ, ਸੂਰਜ, ਤਾਰੇ ਆਦਿ ਸਭ = ਸਾਰੀਆਂ ਜੋਤੀ = ਜੋਤੀਆਂ ਵਿਚਿ = ਅੰਦਰ ਤੇਰੀ ਹੀ ਜੋਤ ਪ੍ਰਕਾਸ਼ ਰਹੀ ਹੈ **ਵਾ:** ਹੇ ਜੋਤੀ = ਪ੍ਰਕਾਸ਼ ਸਰੂਪ ਤੇ ਕਰਤੇ = ਰਚਨਹਾਰ ਪਰਮੇਸ਼ਰ ! ਸਭ = ਸਾਰਿਆਂ ਵਿਚਿ = ਅੰਦਰ, ਤੇਰੀ ਜੋਤ ਹੀ ਪ੍ਰਕਾਸ਼ ਰਹੀ ਹੈ **ਵਾ:** ਜੋਤੀ = ਬੁੱਧੀ ਅੰਦਰ ਤੇਰੀ ਜੋਤ ਪ੍ਰਕਾਸ਼ ਰਹੀ ਹੈ ਅਤੇ ਹੇ ਸਚੁ = ਸੱਚੇ ਪਰਮਸ਼ੇਰ ! ਇਹ ਸਭੁ = ਸਾਰਾ ਪਾਸਾਰਾ = ਖਿਲਾਰਾ ਤੇਰਾ ਹੀ ਹੈ **ਵਾ:** ਤੂੰ ਹੀ ਸਾਰਿਆਂ ਅੰਦਰ ਵਿਵਰਤਬਾਦ ਰੂਪ **ਵਾ:** ਸਾਖੀ ਰੂਪ ਹੋ ਕੇ ਵਰਤ ਰਿਹਾ ਹੈ। ਇਸ ਕਰਕੇ ਤੇਰਾ ਸਾਰਾ ਪਸਾਰਾ ਸੱਚਾ ਹੀ ਹੈ।

## ਸਭਿ ਧਿਆਵਹਿ ਤੁਧੁ, ਸਫਲ ਸੇ ਗਾਵਹਿ; ਗੁਰਮਤੀ ਹਰਿ ਨਿਰੰਕਾਰਾ ॥

ਹੇ ਨਿਰੰਕਾਰਾ = ਮਾਇਕੀ ਆਕਾਰਾਂ ਤੋਂ ਰਹਿਤ ਹਰਿ = ਪਰਮੇਸ਼ਰ ! ਜੋ ਗੁਰਮਤੀ = ਗੁਰ ਸਿੱਖਿਆ ਦੁਆਰਾ ਸਭਿ = ਸਾਰੇ ਤੁਧੁ = ਤੈਨੂੰ ਮਨ ਕਰਕੇ ਧਿਆਵਹਿ = ਧਿਆਉਂਦੇ ਹਨ ਤੇ ਬਾਣੀ ਕਰਕੇ ਤੇਰਾ ਜੱਸ ਗਾਵਹਿ = ਗਾਉਂਦੇ ਹਨ, ਸੇ = ਉਹ ਸਫਲ = ਸਫਲੇ ਹਨ।

## ਸਭਿ ਚਵਹੁ ਮੁਖਹੁ, ਜਗੰਨਾਥੁ ਜਗੰਨਾਥੁ ਜਗਜੀਵਨੋ; ਜਿਤੁ ਭਵਜਲ ਪਾਰਿ ਉਤਾਰਾ ॥੪॥

ਹੇ ਭਾਈ ! ਤੁਸੀਂ ਸਭਿ = ਸਾਰੇ ਆਪਣੇ ਮੁਖਹੁ = ਮੁਖੋਂ ਉਸ ਦਾ ਜੱਸ ਚਵਹੁ = ਉਚਾਰਨ ਕਰੋ ਜੋ ਜਗੰਨਾਥੁ = ਜਗਤ ਦਾ ਸੁਆਮੀ ਹੈ, ਜੋ ਸਾਰੇ ਸੰਸਾਰ ਨੂੰ ਆਪਣੀ ਹੁਕਮ ਰੂਪੀ ਨੱਥ ਨਾਲ ਨੱਥਣ ਵਾਲਾ ਹੈ ਤੇ ਸਾਰੇ ਜਗਜੀਵਨੋ = ਜਗਤ ਦਾ ਜੀਵਨ ਰੂਪ ਹੈ, ਜਿਤੁ = ਜਿਸ ਦਾ ਜੱਸ ਉਚਾਰਨ ਕਰਕੇ ਤੁਹਾਡਾ ਜੰਮਣ ਮਰਣ ਦੇ ਭਵਜਲ = ਭੈ ਰੂਪੀ ਜਲ ਨਾਲ ਭਰੇ ਹੋਏ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰਾ ਹੋ ਜਾਵੇਗਾ ॥੪॥

## ਸਲੋਕ ਮਃ ੪ ॥

## ਹਮਰੀ ਜਿਹਬਾ ਏਕ ਪ੍ਰਭ; ਹਰਿ ਕੇ ਗੁਣ ਅਗਮ ਅਥਾਹ ॥

ਹੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ! ਆਪ ਜੀ ਕੇ = ਦੇ ਗੁਣ ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮ = ਗੰਮਤਾ ਤੋਂ ਪਰ੍ਹੇ ਅਤੇ ਅਥਾਹ = ਬੇਅੰਤ ਹਨ **ਵਾ:** ਬਾਣੀ ਕਰਕੇ ਅਥਾਹ = ਥਾਹ ਤੋਂ ਰਹਿਤ ਹਨ ਅਤੇ ਹਮਰੀ = ਸਾਡੀ ਜਿਹਬਾ = ਜ਼ੁਬਾਨ, ਰਸਨਾ ਤਾਂ ਏਕ = ਇੱਕੋ ਹੀ ਹੈ।

## ਹਮ ਕਿਉ ਕਰਿ ਜਪਹ ਇਆਣਿਆ; ਹਰਿ ਤੁਮ ਵਡ ਅਗਮ ਅਗਾਹ ॥

ਹੇ ਪਰਮੇਸ਼ਰ ! ਹਮ = ਅਸੀਂ ਇਆਣਿਆ = ਬੱਚਿਆਂ ਦੀ ਨਿਆਈਂ ਅਗਿਆਨੀ ਜੀਵ ਕਿਉ = ਕਿਸ ਪ੍ਰਕਾਰ ਆਪ ਜੀ ਦਾ ਜਪਹ = ਜਾਪ ਕਰ ਸਕਦੇ ਹਾਂ **ਵਾ:** ਕਿਸ ਤਰ੍ਹਾਂ ਕਰਿ = ਕਰਕੇ ਆਪ ਜੀ ਨੂੰ ਜਪਹ = ਜਾਣ ਸਕਦੇ ਹਾਂ, ਕਿਉਂਕਿ ਹੇ ਹਰਿ = ਪਰਮੇਸ਼ਰ ! ਤੁਮ = ਆਪ ਜੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਵੱਡੇ ਦੇਵਤਿਆਂ ਤੋਂ ਵਡ = ਵੱਡੇ, ਅਗੰਮ = ਮਨ ਦੀ ਗੰਮਤਾ ਤੋਂ ਰਹਿਤ ਤੇ ਅਗਾਹ = ਅਗਾਧ ਹੋ **ਵਾ:** ਅਗਾਹ = ਗ੍ਰਹਿਣ (ਪਕੜਨ) ਤੋਂ ਰਹਿਤ ਹੋ।

## ਹਰਿ ਦੇਹੁ ਪ੍ਰਭੂ, ਮਤਿ ਊਤਮਾ; ਗੁਰ ਸਤਿਗੁਰ ਕੈ ਪਗਿ ਪਾਹ ॥

ਹੇ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਪ੍ਰਭੂ = ਪਰਮੇਸ਼ਰ ! ਸਾਨੂੰ ਊਤਮਾ = ਸ੍ਰੇਸ਼ਟ ਮਤਿ = ਬੁੱਧੀ

**ਵਾ:** ਸਿੱਖਿਆ ਦੇਹੁ = ਦੇਣਾ ਕਰੋ, ਜਿਸ ਕਰਕੇ ਅਸੀਂ ਗੁਰ = ਪੂਜਨੀਕ ਸਤਿਗੁਰ = ਸੱਚੇ ਗੁਰਾਂ ਕੈ = ਦੇ ਪਗਿ = ਚਰਨੀਂ ਆਪਣੇ ਆਪ ਨੂੰ ਪਾਹ = ਪਾਉਣਾ ਕਰੀਏ।

## ਸਤਸੰਗਤਿ ਹਰਿ ਮੇਲਿ ਪ੍ਰਭ; ਹਮ ਪਾਪੀ ਸੰਗਿ ਤਰਾਹ ॥

ਹੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ! ਸਾਨੂੰ ਆਪ ਜੀ ਦੀ ਪ੍ਰਾਪਤੀ ਵਾਲੀ ਗੁਰਾਂ ਦੀ ਸਤਿਸੰਗਤ ਨਾਲ ਮੇਲਿ = ਮੇਲਣਾ ਕਰ, ਜਿਸ ਕਰਕੇ ਸਤਿਸੰਗਤ ਸੰਗਿ = ਨਾਲ ਮਿਲ ਕੇ ਹਮ = ਅਸੀਂ ਪਾਪੀ = ਗੁਨਾਹੀ ਜੀਵ ਵੀ ਸੰਸਾਰ-ਸਮੁੰਦ੍ਰ ਤੋਂ ਤਰਾਹ = ਤਰ ਜਾਈਏ।

## ਜਨ ਨਾਨਕ ਕਉ ਹਰਿ ਬਖਸਿ ਲੈਹੁ; ਹਰਿ ਤੁਠੈ ਮੇਲਿ ਮਿਲਾਹ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਸਾਨੂੰ ਜਨ = ਦਾਸਾਂ ਕਉ = ਨੂੰ ਕਿਰਪਾ ਕਰਕੇ ਬਖ਼ਸ਼ ਲੈਹੁ = ਲੈਣਾ ਕਰੋ, ਹੇ ਹਰਿ = ਪਰਮੇਸ਼ਰ ! ਜੇ ਤੁਸੀਂ ਸਾਡੇ ਉਪਰ ਅਤਿਅੰਤ ਤੁਠੈ = ਪ੍ਰਸੰਨ ਹੋਏ ਹੋ ਤਾਂ ਸਾਨੂੰ ਆਪਣੇ ਸਰੂਪ ਦੇ ਮੇਲ ਵਿਚ ਮਿਲਾਹ = ਮਿਲਾ ਲੈਣਾ ਕਰੋ।

## ਹਰਿ ਕਿਰਪਾ ਕਰਿ ਸੁਣਿ ਬੇਨਤੀ; ਹਮ ਪਾਪੀ ਕਿਰਮ ਤਰਾਹ ॥੧॥

ਹੇ ਹਰਿ = ਪਰਮੇਸ਼ਰ ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਸਾਡੀ ਬੇਨਤੀ = ਅਰਜ਼ੋਈ ਸੁਣਿ = ਸੁਣਨਾ ਕਰੋ ਅਤੇ ਹਮ = ਅਸਾਂ ਪਾਪੀ = ਗੁਨਾਹੀ ਕਿਰਮ = ਛੋਟੇ ਕੀੜੇ ਭਾਵ ਤੁੱਛ ਜੀਵਾਂ ਨੂੰ ਤਰਾਹ = ਤਾਰ ਲੈਣਾ ਕਰੋ ॥੧॥

## ਮਃ ੪ ॥

## ਹਰਿ ਕਰਹੁ ਕ੍ਰਿਪਾ ਜਗਜੀਵਨਾ; ਗੁਰੁ ਸਤਿਗੁਰੁ ਮੇਲਿ ਦਇਆਲੁ ॥

ਹੇ ਜਗਜੀਵਨਾ = ਜਗਤ ਦੇ ਜੀਵਨ ਰੂਪ ਹਰਿ = ਪਰਮੇਸ਼ਰ ! ਸਾਡੇ ਉੱਤੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰਨਾ ਕਰੋ, ਸਾਨੂੰ ਦਇਆਲੁ = ਦਇਆ ਦੇ ਘਰ ਗੁਰੁ = ਪੂਜਨੀਕ ਸਤਿਗੁਰੁ = ਸੱਚੇ ਗੁਰੂ ਨਾਲ ਮੇਲਿ = ਮੇਲਣਾ ਕਰੋ।

## ਗੁਰ ਸੇਵਾ ਹਰਿ ਹਮ ਭਾਈਆ; ਹਰਿ ਹੋਆ ਹਰਿ ਕਿਰਪਾਲੁ ॥

ਹੇ ਹਰਿ = ਪਰਮੇਸ਼ਰ ! ਹਮ = ਅਸਾਂ ਜੀਵਾਂ ਨੂੰ ਹਰ ਵਕਤ ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨੀ ਭਾਈਆ = ਭਾਉਂਦੀ (ਚੰਗੀ) ਲੱਗਦੀ ਹੈ, ਪਰੰਤੂ ਹੇ ਹਰਿ = ਹਰੀ ਹਰਿ = ਪਰਮੇਸ਼ਰ ! ਜਿਨ੍ਹਾਂ ਉੱਤੇ ਤੂੰ ਕਿਰਪਾਲੁ = ਕ੍ਰਿਪਾਲੂ ਹੋਆ = ਹੁੰਦਾ ਹੈ, ਉਨ੍ਹਾਂ ਨੇ ਹੀ ਸਤਿਗੁਰਾਂ ਦੀ ਸੇਵਾ ਕੀਤੀ ਹੈ।

[ਅੰਗ ੧੩੧੫]

## ਸਭ ਆਸਾ ਮਨਸਾ ਵਿਸਰੀ; ਮਨਿ ਚੂਕਾ ਆਲ ਜੰਜਾਲੁ ॥

ਉਨ੍ਹਾਂ ਦੀ ਸਭ = ਸਾਰੀ ਲੋਕ ਪ੍ਰਲੋਕ ਦੇ ਪਦਾਰਥਾਂ ਦੀ ਆਸਾ = ਉਮੀਦ ਤੇ ਬੁੱਧੀ ਦੀ ਮਨਸਾ = ਵਾਸ਼ਨਾ **ਵਾ:** ਮਨਸਾ = ਬੁੱਧੀ ਵਿੱਚੋਂ ਸਾਰੀ ਆਸਾ ਵਿਸਰੀ = ਭੁੱਲ ਗਈ ਹੈ ਅਤੇ ਉਨ੍ਹਾਂ ਦੇ ਮਨਿ = ਚਿੱਤ ਅੰਦਰੋਂ ਆਲ = ਘਰ ਦਾ ਸਾਰਾ ਮੋਹ ਰੂਪ ਜੰਜਾਲ = ਬੰਧਨ ਵੀ ਚੂਕਾ = ਚੁੱਕਿਆ ਗਿਆ ਹੈ **ਵਾ:** ਸਰੀਰ, ਸੰਸਾਰ ਰੂਪੀ ਆਲ = ਘਰ ਵਿਚ ਲਿਆਉਣ ਵਾਲਾ ਬੰਧਨ ਵੀ ਸਾਰਾ ਚੁੱਕਿਆ ਗਿਆ ਹੈ **ਵਾ:** ਅਗਿਆਨ ਕਾਰਨ ਪਏ ਹੋਏ ਆਲ = ਸਮੂਹ ਜੰਜਾਲ ਵੀ ਚੁੱਕੇ ਗਏ ਹਨ।

## ਗੁਰਿ ਤੁਠੈ ਨਾਮੁ ਦ੍ਰਿੜਾਇਆ; ਹਮ ਕੀਏ ਸਬਦਿ ਨਿਹਾਲੁ ॥

ਗੁਰਿ = ਸਤਿਗੁਰਾਂ ਨੇ ਤੁਠੈ = ਪ੍ਰਸੰਨ ਹੋ ਕੇ ਵਾਹਿਗੁਰੂ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾ ਦਿੱਤਾ ਹੈ, ਇਉਂ ਹਮ = ਅਸਾਂ ਨੂੰ ਆਪਣੇ ਸਬਦਿ = ਉਪਦੇਸ਼ ਦੁਆਰਾ ਨਾਮ ਅੰਮ੍ਰਿਤ ਦੇ ਕੇ ਨਿਹਾਲ ਕੀਏ = ਕੀਤਾ ਹੈ **ਵਾ:** ਨਿਹਾਲੁ = ਦੁੱਖਾਂ ਤੋਂ ਰਹਿਤ ਕੀਤਾ ਹੈ।

## ਜਨ ਨਾਨਕਿ, ਅਤੁਟੁ ਧਨੁ ਪਾਇਆ; ਹਰਿ ਨਾਮਾ ਹਰਿ ਧਨੁ ਮਾਲੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਜਨ = ਦਾਸਾਂ ਨੇ ਅਤੁਟੁ = ਤੋਟ (ਮੁੱਕਣ) ਤੋਂ ਰਹਿਤ ਨਾਮ ਰੂਪੀ ਧਨ ਪਾਇਆ = ਪਾਉਣਾ ਕੀਤਾ ਹੈ, ਕਿਉਂਕਿ ਹਰਿ = ਹਰੇਕ ਨਾਮਾਂ ਵਿੱਚੋਂ ਹਰਿ = ਪ੍ਰਭੂ ਦਾ ਨਾਮ ਰੂਪੀ ਧਨ ਸਾਡਾ ਹਾਥੀ, ਘੋੜੇ ਆਦਿ ਮਾਲ ਹੈ **ਵਾ:** ਸ੍ਰਵਨ, ਮੰਨਣ, ਨਿਧਿਆਸਣ ਰੂਪੀ ਮਾਲ ਹੈ॥੨॥

## ਪਉੜੀ ॥

## ਹਰਿ, ਤੁਮ ਵਡ ਵਡੇ ਵਡੇ ਵਡ ਊਚੇ; ਸਭ ਊਪਰਿ ਵਡੇ ਵਡੌਨਾ ॥

ਹੇ ਹਰਿ = ਪਰਮੇਸ਼ਰ ! ਤੁਮ = ਤੂੰ ਪਿੱਛੇ ਭੂਤਕਾਲ ਵਿਚ ਵੀ ਵਡ = ਵੱਡਿਆਂ ਤੋਂ ਵੱਡਾ ਤੇ ਊਚੇ = ਉੱਚਾ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਵਡੇ = ਵੱਡਿਆਂ ਤੋਂ ਵੱਡਾ ਤੇ ਊਚੇ = ਸ੍ਰੇਸ਼ਟ ਹੈਂ, ਅੱਗੇ ਭਵਿੱਖਤ ਕਾਲ ਵਿਚ ਵੀ ਸਭ = ਸਾਰਿਆਂ ਨੂੰ ਊਪਰਿ = ਉੱਤੇ ਵਡੇ = ਵੱਡਿਆਂ ਤੋਂ ਵਡੌਨਾ = ਵੱਡਾ ਹੋਵੇਂਗਾ **ਵਾ:** ਵੱਡਿਆਂ ਤੋਂ ਵੱਡਾ ਅਸਚਰਜ ਰੂਪ ਹੋਵੇਂਗਾ **ਵਾ:** ਹੇ ਪਰਮੇਸ਼ਰ ! ਜੋ ਮਨੁੱਖਾਂ ਤੋਂ ਵੱਡੇ ਰਾਜੇ ਲੋਕ ਹਨ, ਰਾਜਿਆਂ ਤੋਂ ਵੱਡੇ ਦੇਵਤੇ ਹਨ। ਦੇਵਤਿਆਂ ਤੋਂ ਵੱਡੇ ਇੰਦਰ ਆਦਿ ਹਨ, ਇੰਦਰ ਆਦਿਕਾਂ ਤੋਂ ਵੱਡੇ ਬ੍ਰਿਹਸਪਤ ਹਨ, ਬ੍ਰਿਹਸਪਤ ਆਦਿਕ ਤੋਂ ਵੱਡੇ ਬ੍ਰਹਮਾ ਆਦਿਕ ਹਨ, ਬ੍ਰਹਮਾ ਆਦਿਕਾਂ ਤੋਂ ਵੱਡੇ ਵਿਸ਼ਨੂੰ ਆਦਿ ਹਨ, ਇਨ੍ਹਾਂ ਸਭਨਾਂ ਤੋਂ ਤੂੰ ਵੱਡਾ ਤੇ ਉੱਚਾ ਹੈਂ ਅਤੇ ਜੋ ਸਾਰਿਆਂ ਤੋਂ ਉੱਤੇ ਅਬਿਆਕ੍ਰਿਤ, ਹਿਰਨ ਗਰਭ ਆਦਿ ਹਨ, ਉਨ੍ਹਾਂ ਵੱਡਿਆਂ ਤੋਂ ਵੀ ਤੂੰ ਵੱਡਾ ਹੈਂ।

## ਜੋ ਧਿਆਵਹਿ ਹਰਿ, ਅਪਰੰਪਰੁ ਹਰਿ ਹਰਿ; ਹਰਿ ਧਿਆਇ, ਹਰੇ ਤੇ ਹੋਨਾ ॥

ਹੇ ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ! ਜੋ = ਜਿਹੜੇ ਤੈਨੂੰ ਮਨ, ਬਾਣੀ, ਸਰੀਰ ਕਰਕੇ ਧਿਆਵਹਿ = ਧਿਆਉਂਦੇ ਹਨ, ਹੇ ਹਰਿ = ਪਰਮੇਸ਼ਰ ! ਤੇ = ਉਹ ਤੈਨੂੰ ਧਿਆਇ = ਧਿਆਉਣ ਵਾਲੇ ਪ੍ਰੇਮ ਰੂਪੀ, ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਰੇ-ਭਰੇ ਹੋਨਾ = ਹੋ ਜਾਂਦੇ ਹਨ **ਵਾ:** ਹੇ ਹਰੀ ਪਰਮੇਸ਼ਰ ! ਜੋ ਤੈਨੂੰ ਧਿਆਉਣਾ ਕਰਨਗੇ, ਉਹ ਤੇਰਾ ਹੀ ਰੂਪ ਹੋ ਜਾਣਗੇ।

## ਜੋ ਗਾਵਹਿ ਸੁਣਹਿ ਤੇਰਾ ਜਸੁ, ਸੁਆਮੀ; ਤਿਨ ਕਾਟੇ ਪਾਪ ਕਟੋਨਾ ॥

ਹੇ ਸਾਰਿਆਂ ਦੇ ਸੁਆਮੀ = ਮਾਲਕ ਪਰਮੇਸ਼ਰ ! ਜੋ = ਜਿਹੜੇ ਤੇਰਾ = ਆਪ ਜੀ ਦਾ ਜਸੁ = ਕੀਰਤਨ ਪ੍ਰੇਮ ਨਾਲ ਗਾਵਹਿ = ਗਾਉਂਦੇ ਜਾਂ ਸੁਣਹਿ = ਸੁਣਦੇ ਹਨ, ਤਿਨ = ਉਨ੍ਹਾਂ ਦੇ ਆਪ ਜੀ ਨੇ ਕਟੋਨਾ = ਕੱਟਣ ਵਾਲੇ ਹੋ ਕੇ ਸਾਰੇ ਪਾਪ = ਗੁਨਾਹ ਕਾਟੇ = ਕੱਟ ਦਿੱਤੇ ਹਨ **ਵਾ:** ਕੱਟਣ ਵਾਲੇ ਸਾਰੇ ਪਾਪ ਕੱਟ ਦਿੱਤੇ ਹਨ **ਵਾ:** ਜਿਸ ਪ੍ਰਕਾਰ ਸੁਨਿਆਰਾ ਸੋਨੇ ਦੀ ਮੈਲ ਦੇ ਤਾਈਂ ਸੁਹਾਗੇ ਨਾਲ ਕੱਟ ਲੈਂਦਾ ਹੈ, ਇਉਂ ਆਪ ਜੀ ਵੀ ਗੁਰੂ ਰੂਪ ਸੁਨਿਆਰੇ ਦੁਆਰਾ ਸੰਤੋਖ ਰੂਪੀ ਸੁਹਾਗਾ ਪਾ ਕੇ ਅੰਤਹਕਰਣ ਰੂਪੀ ਸੋਨੇ ਦੀ ਮਲ, ਵਿਖੇਪ, ਅਵਰਨ ਆਦਿ ਦੀ ਮੈਲ ਨੂੰ ਕੱਟਣ ਵਾਲਾ ਹੋ ਕੇ ਕੱਟ ਦੇਂਦੇ ਹੋ।

## ਤੁਮ ਜੈਸੇ ਹਰਿ ਪੁਰਖ ਜਾਨੇ, ਮਤਿ ਗੁਰਮਤਿ; ਮੁਖਿ ਵਡ ਵਡ ਭਾਗ ਵਡੋਨਾ ॥

ਹੇ ਹਰਿ = ਪਰਮੇਸ਼ਰ ! ਗੁਰਮਤਿ = ਗੁਰ ਸਿੱਖਿਆ ਦੁਆਰਾ ਮਤਿ = ਬੁੱਧੀ ਦੇ ਅੰਦਰ ਜਿਨ੍ਹਾਂ ਪੁਰਖਾਂ ਨੇ ਜੈਸੇ = ਜਿਹੋ ਜਿਹਾ ਤੁਮ = ਆਪ ਜੀ ਦਾ ਸਤ ਚਿੱਤ ਅਨੰਦ ਸਰੂਪ ਹੈ, ਉਹ ਜਾਨੇ = ਜਾਣ ਲਿਆ ਹੈ, ਉਹ ਇਸ ਲੋਕ ਵਿਚ ਮੁਖਿ = ਮੁਖੀ ਹਨ, ਤੇ ਉਹ ਪ੍ਰਲੋਕ ਵਿਚ ਵੀ ਵਡ = ਵੱਡਿਆਂ ਤੋਂ ਵਡ = ਵੱਡੇ ਭਾਗ = ਕਰਮਾਂ ਵਾਲਿਆਂ ਤੋਂ ਵੀ ਵਡੋਨਾ = ਵੱਡੇ ਹਨ **ਵਾ:** ਉਹ ਤਿੰਨਾਂ ਕਾਲਾਂ ਵਿਚ ਵੱਡਿਆਂ ਤੋਂ ਵੱਡੇ ਹਨ ਅਤੇ ਉਨ੍ਹਾਂ ਦੇ ਮਨ, ਬਾਣੀ, ਸਰੀਰ ਕਰਕੇ ਵੱਡੇ ਭਾਗ ਹਨ **ਅਥਵਾ** ਜਿਨ੍ਹਾਂ ਮੁਖਿ = ਮੁਖੀ ਗੁਰਾਂ ਦੇ ਵਡ = ਵੱਡਿਆਂ ਤੋਂ ਵਡ = ਵੱਡੇ ਭਾਗ = ਕਰਮ ਹਨ, ਐਸੇ ਜੋ ਵਡੋਨਾ = ਵੱਡੇ ਗੁਰੂ ਹਨ, ਹੇ ਪਰਮੇਸ਼ਰ ! ਪੁਰਖ = ਪੂਰਨ ਉਨ੍ਹਾਂ ਗੁਰਮੁਖ ਜਨ ਤੇ ਗੁਰਮਤਿ = ਗੁਰਾਂ ਦੀ ਸਿੱਖਿਆ ਮਤਿ = ਬੁੱਧੀ ਵਿਚ ਧਾਰ ਕੇ ਜੈਸਾ ਆਪ ਜੀ ਦਾ ਸਤ ਚਿੱਤ ਅਨੰਦ ਸਰੂਪ ਹੈ, ਤਿਹੋ ਜਿਹਾ ਜਾਣਿਆ ਹੈ।

## ਸਭਿ ਧਿਆਵਹੁ ਆਦਿ ਸਤੇ, ਜੁਗਾਦਿ ਸਤੇ ਪਰਤਖਿ ਸਤੇ, ਸਦਾ ਸਦਾ ਸਤੇ; ਜਨੁ ਨਾਨਕੁ ਦਾਸੁ ਦਸੋਨਾ ॥੫॥

ਹੇ ਭਾਈ ! ਸਭਿ = ਸਾਰੇ ਉਸ ਪਰਮੇਸ਼ਰ ਨੂੰ ਧਿਆਵਹਿ = ਧਿਆਉਣਾ ਕਰੋ, ਜੋ ਸਾਰਿਆਂ ਦੇ ਆਦਿ = ਮੁੱਢ ਵਿਚ ਭਾਵ ਸੰਸਾਰ ਦੀ ਉਤਪਤੀ ਤੋਂ ਪਹਿਲਾਂ ਵੀ ਸਤੇ = ਸੱਚ ਸਰੂਪ ਸੀ, ਜੁਗਾਦਿ = ਜੁਗਾਂ ਦੇ ਆਦਿ ਵਿਚ ਵੀ ਸਤੇ = ਸੱਚ ਸਰੂਪ ਸੀ, ਪਰਤਖਿ = ਹੁਣ ਵਰਤਮਾਨ ਸਮੇਂ ਵਿਚ ਵੀ ਸਤੇ = ਸਤ ਸਰੂਪ ਹੈ ਅਤੇ ਜੋ ਅੱਗੇ ਭਵਿੱਖਤ ਕਾਲ ਵਿਚ ਵੀ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਸਤੇ = ਸੱਚ ਸਰੂਪ ਹੋਵੇਗਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਉਸ ਪਰਮੇਸ਼ਰ ਦੇ ਦਾਸੁ = ਸੇਵਕਾਂ ਦਾ ਦਸੋਨਾ = ਸੇਵਕ ਸਦਾਉਣਾ ਕਰਦਾ ਹਾਂ ॥੫॥

## ਸਲੋਕ ਮਃ ੪ ॥

## ਹਮਰੇ ਹਰਿ ਜਗਜੀਵਨਾ; ਹਰਿ ਜਪਿਓ ਹਰਿ ਗੁਰ ਮੰਤ ॥

ਹੇ ਭਾਈ ! ਜੋ ਹਮਰੇ = ਸਾਡੇ ਰੱਖਿਅਕ ਜਗਜੀਵਨਾ = ਜਗਤ ਦੇ ਜੀਵਨ ਚੇਤਨ ਸਰੂਪ ਹਰਿ = ਪਰਮੇਸ਼ਰ ਜੀ ਹਨ, ਅਸੀਂ ਉਸ ਹਰਿ ਹਰਿ = ਹਰੀ ਪਰਮੇਸ਼ਰ ਦਾ ਨਾਮ ਗੁਰ = ਗੁਰਾਂ ਦੇ ਮੰਤ = ਉਪਦੇਸ਼ ਦੁਆਰਾ ਜਪਿਓ = ਜਪਿਆ ਹੈ।

## ਹਰਿ ਅਗਮੁ ਅਗੋਚਰੁ ਅਗਮੁ ਹਰਿ; ਹਰਿ ਮਿਲਿਆ ਆਇ ਅਚਿੰਤ ॥

ਜੋ ਹਰਿ = ਪਰਮੇਸ਼ਰ ਸ਼ਾਸਤ੍ਰਾਂ ਕਰਕੇ ਵੀ ਅਗਮੁ = ਅਗੰਮ ਹੈ, ਇੰਦਰੀਆਂ ਦੇ ਅਗੋਚਰੁ = ਅਵਿਸ਼ੇ ਹੈ ਤੇ ਜੋ ਹਰਿ = ਪਰਮੇਸ਼ਰ ਮਨ ਦੇ ਸੰਕਲਪਾਂ-ਵਿਕਲਪਾਂ ਤੋਂ ਵੀ ਅਗੰਮ ਹੈ, ਉਹ ਹਰਿ = ਪਰਮੇਸ਼ਰ ਅਚਿੰਤ = ਅਚਨਚੇਤ, ਅਕਸ ਮਾਤਰ ਹੀ ਗੁਰਾਂ ਦੀ ਕਿਰਪਾ ਦੁਆਰਾ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਮਿਲਿਆ = ਮਿਲ ਗਿਆ ਹੈ।

## ਹਰਿ ਆਪੇ ਘਟਿ ਘਟਿ ਵਰਤਦਾ; ਹਰਿ ਆਪੇ ਆਪਿ ਬਿਅੰਤ ॥

ਹਰਿ = ਪਰਮੇਸ਼ਰ ਆਪੇ = ਆਪ ਹੀ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਦੇ ਵਿਚ ਵਰਤਦਾ = ਵਰਤ ਰਿਹਾ ਹੈ, ਹਰਿ = ਪਰਮੇਸ਼ਰ ਆਪੇ = ਆਪਣੇ ਆਪ ਹੀ ਨਿਰਗੁਣ ਸਰੂਪ ਹੋਣ ਕਰਕੇ ਬਿਅੰਤ = ਅੰਤ ਤੋਂ ਰਹਿਤ ਸਰੂਪ ਹੈ **ਵਾ:** ਆਪੇ ਆਪ ਹੀ ਪਰਮੇਸ਼ਰ ਬੇਅੰਤ ਸਰੂਪ ਹੈ।

## ਹਰਿ ਆਪੇ ਸਭ ਰਸ ਭੋਗਦਾ; ਹਰਿ ਆਪੇ ਕਵਲਾ ਕੰਤ ॥

ਹਰਿ = ਪਰਮੇਸ਼ਰ ਆਪੇ = ਆਪ ਹੀ ਸਭ = ਸਾਰਿਆਂ ਰਸਾਂ ਨੂੰ ਭੋਗਦਾ = ਭੋਗਣ ਵਾਲਾ ਹੈ **ਵਾ:** ਪਰਮੇਸ਼ਰ ਆਪ ਹੀ ਰਸ ਰੂਪ ਹੈ ਤੇ ਆਪ ਹੀ ਰਸਾਂ ਨੂੰ ਭੋਗਣ ਵਾਲਾ ਹੈ, ਭਾਵ ਰਸ ਰੂਪ ਬ੍ਰਹਮ ਸਾਰਿਆਂ ਦੇ ਭਾਵਨਾ ਨਾਲ ਅਰਪੇ ਹੋਏ ਪਦਾਰਥਾਂ ਨੂੰ ਗ੍ਰਹਿਣ ਕਰਦਾ ਹੈ ਅਤੇ ਹਰਿ = ਪਰਮੇਸ਼ਰ ਆਪੇ = ਆਪ ਕਵਲਾ = ਲਛਮੀ ਦਾ ਕੰਤ = ਪਤੀ ਰੂਪ ਹੈ, ਭਾਵ ਮਾਇਆ ਸਬਲ ਹੈ **ਵਾ:** ਆਪ ਹੀ ਭਗਤੀ ਰੂਪ ਲਛਮੀ ਦਾ ਕੰਤ = ਮਾਲਕ ਹੈ।

## ਹਰਿ ਆਪੇ ਭਿਖਿਆ ਪਾਇਦਾ; ਸਭ ਸਿਸਟਿ ਉਪਾਈ ਜੀਅ ਜੰਤ ॥

ਪਰਮੇਸ਼ਰ ਨੇ ਆਪ ਹੀ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵਾਂ ਦੀ ਸਭ = ਸਾਰੀ ਸਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ ਅਤੇ ਹਰਿ = ਪਰਮੇਸ਼ਰ ਆਪ ਹੀ ਸਾਰੇ ਜੀਵਾਂ ਨੂੰ ਖਾਨ ਪਾਨ ਆਦਿ ਦੀ ਭਿਖਿਆ = ਖੈਰ ਪਾਇਦਾ = ਪਾਉਂਦਾ ਹੈ **ਵਾ:** ਅਧਿਕਾਰੀ ਜਗਿਆਸੂਆਂ ਦੇ ਰਿਦੇ ਰੂਪੀ ਪੱਲੇ ਵਿਚ ਨਾਮ ਰੂਪੀ ਖੈਰ ਪਾਉਂਦਾ ਹੈ।

## ਹਰਿ ਦੇਵਹੁ ਦਾਨੁ, ਦਇਆਲ ਪ੍ਰਭ; ਹਰਿ ਮਾਂਗਹਿ ਹਰਿ ਜਨ ਸੰਤ ॥

ਹੇ ਦਇਆਲ = ਦਇਆ ਦੇ ਘਰ, ਪ੍ਰਭ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ! ਸਾਨੂੰ ਵੀ ਉਸ ਆਪਣੇ ਨਾਮ ਅੰਮ੍ਰਿਤ ਦਾ ਦਾਨ ਦੇਵਹੁ = ਦੇਣਾ ਕਰੋ, ਹੇ ਹਰਿ = ਪਰਮੇਸ਼ਰ! ਜਿਸ ਹਰਿ ਨਾਮ ਨੂੰ ਤੇਰੇ ਸੰਤ ਜਨ ਹਰ ਵਕਤ ਤੇਰੇ ਪਾਸੋਂ ਮਾਂਗਹਿ = ਮੰਗਦੇ ਰਹਿੰਦੇ ਹਨ।

## ਜਨ ਨਾਨਕ ਕੇ ਪ੍ਰਭ, ਆਇ ਮਿਲੁ; ਹਮ ਗਾਵਹ ਹਰਿ ਗੁਣ ਛੰਤ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਨ = ਦਾਸਾਂ ਕੇ = ਦੇ ਪਿਆਰੇ ਪ੍ਰਭ = ਪਰਮੇਸ਼ਰ ਜੀ! ਤੁਸੀਂ ਸਾਨੂੰ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਮਿਲੁ = ਮਿਲਣਾ ਕਰੋ, ਹੇ ਹਰਿ = ਪਰਮੇਸ਼ਰ! ਹਮ = ਅਸੀਂ ਆਪ ਜੀ ਦੇ ਗੁਣ ਛੰਤ = ਕਵਿਤਾ ਭਾਵ ਕੀਰਤਨ ਵਿਚ ਪਾ ਕੇ **ਵਾ:** ਛੰਤ = ਰਾਗਾਂ ਵਿਚ ਪਾ ਕੇ ਗਾਵਹ = ਗਾਉਣਾ ਕਰੀਏ **ਵਾ:** ਛੰਤ = ਜੱਸ ਰੂਪ ਗੁਣਾਂ ਨੂੰ ਮਨ, ਬਾਣੀ, ਸਰੀਰ ਕਰਕੇ ਗਾਉਣਾ ਕਰੀਏ ॥੧॥

## ਮਃ ੪ ॥

## ਹਰਿ ਪ੍ਰਭੁ ਸਜਣੁ ਨਾਮੁ ਹਰਿ; ਮੈ ਮਨਿ ਤਨਿ ਨਾਮੁ ਸਰੀਰਿ ॥

ਹੇ ਭਾਈ! ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਸਜਣੁ = ਮਿੱਤਰ ਪ੍ਰਭੁ = ਪਰਮੇਸ਼ਰ ਦਾ ਨਾਮ ਅੰਮ੍ਰਿਤ ਹੈ **ਵਾ:** ਜੋ ਹਰੀ ਪਰਮੇਸ਼ਰ ਦਾ ਨਾਮ ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਅਸਲੀ ਸੱਜਣ ਹੈ। ਮੈਂ ਉਸ ਨਾਮ ਨੂੰ ਮਨਿ = ਚਿੱਤ, ਤਨਿ = ਸਰੀਰ ਅਤੇ ਸਰੀਰ ਦੇ ਰੋਮ ਰੋਮ ਵਿਚ ਵਸਾਉਣਾ ਕੀਤਾ ਹੈ **ਵਾ:** ਮੈਂ ਉਹ ਨਾਮ ਸਰੀਰ ਦੇ ਤਨਿ = ਨਾਲ ਹੀ ਮਨਿ = ਚਿੱਤ ਵਿਚ ਵਸਾਇਆ ਹੈ **ਵਾ:** ਨਾਮ = ਪ੍ਰਸਿੱਧ ਹਰੀ ਪਰਮੇਸ਼ਰ ਸੱਜਣ ਪ੍ਰਭੂ ਦਾ ਨਾਮ ਸਰੀਰ ਦੇ ਨਾਲ ਹੀ ਮਨ ਵਿਚ ਵੱਸਿਆ ਹੈ **ਵਾ:** ਮੇਰੇ ਮਨਿ = ਸੂਖਮ ਸਰੀਰ ਵਿਚ, ਤਨਿ = ਕਾਰਨ ਦੇਹ ਵਿਚ ਅਤੇ ਸਥੂਲ ਸਰੀਰ ਵਿਚ ਪਰਮੇਸ਼ਰ ਦਾ ਨਾਮ ਹੀ ਵੱਸ ਰਿਹਾ ਹੈ, ਭਾਵ ਮੇਰੇ ਮਨ ਤੇ ਤਨ ਵਿਚ ਨਿਰੰਤਰ ਹੀ ਪਰਮੇਸ਼ਰ ਦੇ ਨਾਮ ਦਾ ਨਿਵਾਸ ਹੈ।

## ਸਭਿ ਆਸਾ ਗੁਰਮੁਖਿ ਪੂਰੀਆ; ਜਨ ਨਾਨਕ ਸੁਣਿ ਹਰਿ ਧੀਰ ॥੨॥

ਮੇਰੀਆਂ ਸਭਿ = ਸਾਰੀਆਂ ਆਸਾ = ਉਮੀਦਾਂ ਗੁਰਮੁਖਾਂ ਦੀ ਸੰਗਤ ਨੇ **ਵਾ:** ਮੁਖੀ ਗੁਰਾਂ ਨੇ ਪੂਰੀਆ =

ਪੂਰਨ ਕੀਤੀਆਂ ਹਨ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੁਣ ਜਨ = ਦਾਸਾਂ ਦਾ ਚਿੱਤ ਵੀ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਾਂ ਦੁਆਰਾ ਸੁਣਿ = ਸ੍ਰਵਣ ਕਰਕੇ ਧੀਰ = ਧੀਰਜਤਾ ਦੇ ਸਹਿਤ ਹੋ ਗਿਆ ਹੈ, ਭਾਵ ਹੁਣ ਮਨ ਡੋਲਦਾ ਨਹੀਂ ਹੈ॥੨॥

## ਪਉੜੀ ॥

## ਹਰਿ ਊਤਮੁ ਹਰਿਆ ਨਾਮੁ ਹੈ; ਹਰਿ ਪੁਰਖੁ ਨਿਰੰਜਨੁ ਮਉਲਾ ॥

ਹੇ ਭਾਈ! ਸਾਰੇ ਸੰਸਾਰ ਨੂੰ ਆਪਣੀ ਚੇਤਨ ਸੱਤਾ ਨਾਲ ਹਰਿਆ = ਹਰਾ-ਭਰਾ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਊਤਮੁ = ਸ੍ਰੇਸ਼ਟ ਹੈ **ਵਾ:** ਊਤਮੁ = ਸ੍ਰੇਸ਼ਟ ਹਰਿ = ਪਰਮੇਸ਼ਰ ਦਾ ਨਾਮ ਸ਼ੁਭ ਗੁਣਾਂ ਨਾਲ ਹਰਿਆਂ ਕਰਨ ਵਾਲਾ ਹੈ, ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਪੁਰਖੁ = ਪੂਰਨ ਹਰਿ = ਪਰਮੇਸ਼ਰ ਸਾਰਿਆਂ ਵਿਚ ਮਉਲਾ = ਮਿਲਿਆ ਹੋਇਆ ਹੈ **ਵਾ:** ਪ੍ਰਫੁੱਲਤ ਰੂਪ ਹੈ।

## ਜੋ ਜਪਦੇ ਹਰਿ ਹਰਿ ਦਿਨਸੁ ਰਾਤਿ; ਤਿਨ ਸੇਵੇ ਚਰਨ ਨਿਤ ਕਉਲਾ ॥

ਜੋ = ਜਿਹੜੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਦਿਨਸੁ = ਦਿਨ ਰਾਤ ਜਪਦੇ = ਸਿਮਰਦੇ ਹਨ, ਤਿਨ = ਉਨ੍ਹਾਂ ਦੇ ਚਰਨਾਂ ਨੂੰ ਕਉਲਾ = ਲਛਮੀ ਵੀ ਨਿਤ = ਹਮੇਸ਼ਾਂ ਸੇਵੇ = ਸੇਵਨਾ ਕਰਦੀ ਹੈ ਕਿ ਮੈਂ ਵੀ ਪਰਮੇਸ਼ਰ ਦੇ ਦਰ 'ਤੇ ਪ੍ਰਵਾਨ ਹੋ ਜਾਵਾਂ।

## ਨਿਤ ਸਾਰਿ ਸਮ੍ਾਲੇ ਸਭ ਜੀਅ ਜੰਤ;
## ਹਰਿ ਵਸੈ ਨਿਕਟਿ ਸਭ ਜਉਲਾ ॥

ਉਹ ਪਰਮੇਸ਼ਰ ਹੀ ਸਭ = ਸਾਰੇ ਜੀਅ = ਸਥੂਲ ਜੀਵਾਂ ਤੇ ਜੰਤ = ਸੂਖਮ ਜੀਵਾਂ ਦੀ **ਵਾ:** ਜੀਵਾਂ ਰੂਪੀ ਜੰਤ = ਵਾਜਿਆਂ ਦੀ ਨਿਤ = ਨਿਤਾਪ੍ਰਤੀ ਸਾਰ ਸਮ੍ਾਲੇ = ਸੰਭਾਲ ਕਰਦਾ ਹੈ **ਵਾ:** ਸਾਰਿ = ਭਲੀ ਪ੍ਰਕਾਰ ਸੰਭਾਲ ਕਰਦਾ ਹੈ, ਹਰਿ = ਪਰਮੇਸ਼ਰ ਸਾਰਿਆਂ ਦੇ ਨਿਕਟਿ = ਨੇੜੇ ਵਸੈ = ਵੱਸਦਾ ਹੋਇਆ ਵੀ ਪਾਪ-ਪੁੰਨ, ਮਿੱਤਰ-ਸ਼ਤਰੂਪੁਣੇ ਤੋਂ ਰਹਿਤ ਹੋਣ ਕਰਕੇ ਸਭ = ਸਾਰਿਆਂ ਤੋਂ ਜਉਲਾ = ਜੁਦਾ (ਵੱਖਰਾ, ਸੁਤੰਤਰ) ਰਹਿੰਦਾ ਹੈ।

## ਸੋ ਬੂਝੈ, ਜਿਸੁ ਆਪਿ ਬੁਝਾਇਸੀ; ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ ॥

ਪਰੰਤੂ ਇਸ ਗੱਲ ਨੂੰ ਸੋ = ਉਹ ਬੂਝੈ = ਸਮਝਦਾ ਹੈ, ਜਿਸ ਨੂੰ ਪ੍ਰਭੂ ਆਪ ਬੁਝਾਇਸੀ = ਸਮਝਾਉਂਦਾ ਹੈ।

***ਪ੍ਰਸ਼ਨ :*** *ਸਮਝਦਾ ਕੌਣ ਹੈ ?*

***ਗੁਰ-ਉੱਤਰ :*** ਜਿਸ ਉੱਤੇ ਪ੍ਰਭ = ਪਰਮੇਸ਼ਰ ਦਾ ਸਰੂਪ ਪੁਰਖੁ = ਪੂਰਨ ਸਤਿਗੁਰੁ = ਸੱਚਾ ਗੁਰੂ ਸਉਲਾ = ਕ੍ਰਿਪਾਲੂ ਹੁੰਦਾ ਹੈ **ਵਾ:** ਜਿਸ ਨੂੰ ਪਰਮੇਸ਼ਰ ਦਾ ਸਰੂਪ ਪੂਰਨ ਸਤਿਗੁਰੂ ਜੀ ਸਉਲਾ = ਸਹਿਤ ਗਿਆਨ ਰੂਪੀ ਲਾਹੇ ਦੇ ਪ੍ਰਾਪਤ ਹੋਏ ਹਨ **ਵਾ:** ਸਫਲੇ ਸਤਿਗੁਰੂ ਜੀ ਪ੍ਰਾਪਤ ਹੋਏ ਹਨ **ਵਾ:** ਜਿਸ ਨੂੰ ਪਰਮੇਸ਼ਰ ਦਾ ਸਰੂਪ ਪੂਰਨ ਤੇ ਸਉਲਾ = ਅਨੁਕੂਲੀ ਸਤਿਗੁਰੂ ਮਿਲਿਆ ਹੈ **ਵਾ:** ਜਿਸ ਨੂੰ ਪ੍ਰਭੂ ਪ੍ਰਾਪਤੀ ਦੇ ਸਉਲਾ = ਅਨੁਕੂਲ ਬਣਾਉਣ ਵਾਲਾ ਪੂਰਨ ਸਤਿਗੁਰੂ ਮਿਲਿਆ ਹੈ **ਵਾ:** ਜਿਸ ਨੂੰ ਪੂਰਨ ਸਤਿਗੁਰੂ ਮਿਲਿਆ ਹੈ, ਉਹ ਸਉਲਾ = ਸਵਲੈ (ਸਾਂਵਲੇ) ਰੂਪ ਰੰਗ ਨੂੰ ਧਾਰਨ ਵਾਲੇ **ਵਾ:** ਮਾਇਆ ਸਬਲ ਰੂਪ ਨੂੰ ਧਾਰਨ ਵਾਲੇ ਪਰਮੇਸ਼ਰ ਨੂੰ ਸਮਝੇਗਾ **ਵਾ:** ਉਸ ਨੂੰ ਸਉਲਾ = ਸਸਤਾ, ਭਾਵ ਸੁਖੈਨ ਹੀ ਪਰਮੇਸ਼ਰ ਮਿਲ ਜਾਵੇਗਾ।

**ਸਭਿ ਗਾਵਹੁ, ਗੁਣ ਗੋੱਵਿੰਦ ਹਰੇ, ਗੋੱਵਿੰਦ ਹਰੇ, ਗੋੱਵਿੰਦ ਹਰੇ;**
**ਗੁਣ ਗਾਵਤ ਗੁਣੀ ਸਮਉਲਾ ॥੬॥**

ਹੇ ਭਾਈ ! ਸਭਿ = ਸਾਰੇ ਮਨ ਕਰਕੇ ਵੀ ਗੋੱਵਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਹਰੇ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹੁ = ਗਾਉਣਾ ਕਰੋ, ਬਾਣੀ ਕਰਕੇ ਵੀ ਗੋੱਵਿੰਦ = ਪ੍ਰਿਥਵੀ ਵੀ ਰੱਖਿਆ ਕਰਨ ਵਾਲੇ ਹਰੇ = ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੋ, ਸਰੀਰ ਦੇ ਰੋਮ ਰੋਮ ਕਰਕੇ ਵੀ ਗੋੱਵਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਹਰੇ = ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੋ, ਕਿਉਂਕਿ ਗੁਣਾਂ ਦੇ ਗਾਵਤ = ਗਾਉਣੇ ਕਰਕੇ ਗੁਣੀ ਪਰਮੇਸ਼ਰ ਵਿਚ ਸਮਉਲਾ = ਸਮਾਅ ਜਾਵੋਗੇ ॥੬॥

## ਸਲੋਕ ਮਃ ੪ ॥

**ਸੁਤਿਆ ਹਰਿ ਪ੍ਰਭੁ ਚੇਤਿ ਮਨਿ; ਹਰਿ ਸਹਜਿ ਸਮਾਧਿ ਸਮਾਇ ॥**

ਹੇ ਭਾਈ ! ਪ੍ਰਭੁ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਨੂੰ ਸੁਤਿਆ = ਸੌਣ ਲੱਗਿਆਂ ਵੀ ਮਨਿ = ਚਿੱਤ ਨਾਲ ਚੇਤਿ = ਯਾਦ ਕਰ ਅਤੇ ਜਾਗ੍ਰਤ ਅਵਸਥਾ ਵਿਚ ਵੀ ਸਹਜਿ = ਸੁਤੇ-ਸਿੱਧ ਪਰਮੇਸ਼ਰ ਦੇ ਧਿਆਨ ਵਿਚ ਸਮਾਧਿ = ਸਮਾਧੀ ਲਾ ਕੇ ਸਮਾਇ = ਲੀਨ ਹੋਣਾ ਕਰ।

**ਜਨ ਨਾਨਕ, ਹਰਿ ਹਰਿ ਚਾਉ ਮਨਿ; ਗੁਰੁ ਤੁਠਾ ਮੇਲੇ ਮਾਇ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨ = ਦਾਸਾਂ ਨੂੰ ਸੁਪਨ ਅਵਸਥਾ ਵਿਚ ਵੀ ਮਨਿ = ਚਿੱਤ ਅੰਦਰ ਹਰਿ ਹਰਿ = ਹਰੀ ਪਰਮੇਸ਼ਰ ਦੀ ਪ੍ਰਾਪਤੀ ਦਾ ਚਾਉ = ਉਤਸ਼ਾਹ ਹੈ, ਹੇ ਮਾਇ = ਮਾਤਾ ਪਿਤਾ ਰੂਪ ਸੰਤ ਜਨੋਂ ! ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਤੁਠਾ = ਪ੍ਰਸੰਨ ਹੋ ਕੇ ਆਪਣੇ ਨਾਲ ਮੇਲੇ = ਮੇਲ ਲੈਂਦੇ ਹਨ ॥੧॥

### ਦੂਸਰਾ ਅਰਥ

**ਸੁਤਿਆ ਹਰਿ ਪ੍ਰਭੁ ਚੇਤਿ ਮਨਿ; ਹਰਿ ਸਹਜਿ ਸਮਾਧਿ ਸਮਾਇ ॥**

ਹੇ ਜੀਵ ! ਤੂੰ ਅਵਿੱਦਿਆ ਰੂਪੀ ਨੀਂਦ ਵਿਚ ਸੁੱਤਾ ਪਿਆ ਹੈਂ, ਜੇ ਤੂੰ ਹਰੀ ਪਰਮੇਸ਼ਰ ਨੂੰ ਮਨਿ = ਹਿਰਦੇ ਨਾਲ ਚੇਤਿ = ਯਾਦ ਕਰੇਂਗਾ, ਫੇਰ ਤੈਨੂੰ ਗਿਆਨ ਰੂਪੀ ਜਾਗ੍ਰਤ ਅਵਸਥਾ ਦੀ ਪ੍ਰਾਪਤੀ ਹੋ ਜਾਵੇਗੀ ਅਤੇ ਤੂੰ ਸਹਜਿ = ਗਿਆਨ, ਸ਼ਾਂਤ ਸਰੂਪ ਹਰਿ = ਪਰਮੇਸ਼ਰ ਦਾ ਧਿਆਨ ਕਰਨ ਰੂਪ ਸਮਾਧੀ ਵਿਚ ਸਮਾਇ = ਸਮਾਅ, ਲੀਨ ਹੋ ਜਾਵੇਂਗਾ **ਵਾ:** ਸ਼ਾਂਤ ਸਰੂਪ ਪਰਮੇਸ਼ਰ ਵਿਚ (ਸਮਾ + ਧਿ) ਧਿ = ਬੁੱਧੀ ਨੂੰ ਸਮਾ = ਲੀਨ ਕਰਕੇ ਉਸ ਦੇ ਸਰੂਪ ਵਿਚ ਸਮਾਇ = ਸਮਾਉਣਾ ਕਰ।

**ਜਨ ਨਾਨਕ, ਹਰਿ ਹਰਿ ਚਾਉ ਮਨਿ; ਗੁਰੁ ਤੁਠਾ ਮੇਲੇ ਮਾਇ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਜਿਸ ਵੇਲੇ ਤੇਰੇ ਮਨਿ = ਚਿੱਤ ਅੰਦਰ ਗੁਰਮੁਖ ਜਨਾਂ ਦੀ ਸੰਗਤ ਕਰਕੇ ਹਰਿ ਹਰਿ = ਹਰੀ ਪਰਮੇਸ਼ਰ ਦੇ ਨਾਮ ਜਪਣ ਦਾ ਚਾਉ = ਉਤਸ਼ਾਹ ਹੋਵੇਗਾ, ਹੇ ਮਾਤਾ-ਪਿਤਾ ਰੂਪ ਸੰਤ ਜਨੋਂ ! ਉਸ ਵੇਲੇ ਸਤਿਗੁਰੂ ਜੀ ਪ੍ਰਸੰਨ ਹੋ ਕੇ ਵਾਹਿਗੁਰੂ ਦੇ ਨਾਲ ਮੇਲ ਦੇਣਗੇ ॥੧॥

## ਮਃ ੪ ॥

## ਹਰਿ ਇਕਸੁ ਸੇਤੀ ਪਿਰਹੜੀ; ਹਰਿ ਇਕੋ ਮੇਰੈ ਚਿਤਿ ॥

ਹੇ ਭਾਈ ! ਇਕਸੁ = ਇਕ ਅਕਾਲ ਪੁਰਖ ਦੇ ਸੇਤੀ = ਨਾਲ ਹੀ ਜਨਾਂ ਦੀ ਪਿਰਹੜੀ = ਪ੍ਰੀਤੀ ਹੈ, ਇੱਕੋ ਹਰਿ = ਪਰਮੇਸ਼ਰ ਹੀ ਮੇਰੇ ਚਿਤਿ = ਹਿਰਦੇ ਵਿਚ ਵੱਸਿਆ ਹੋਇਆ ਹੈ।

## ਜਨ ਨਾਨਕ ਇਕੁ ਅਧਾਰੁ ਹਰਿ; ਪ੍ਰਭ ਇਕਸ ਤੇ ਗਤਿ ਪਤਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਨਾਂ ਨੂੰ ਬੁੱਧੀ ਦੇ ਅੰਦਰ ਵੀ ਇਕ ਹਰਿ = ਪਰਮੇਸ਼ਰ ਦਾ ਅਧਾਰੁ = ਆਸਰਾ ਹੈ, ਇਕਸ = ਇਕ ਪ੍ਰਭ = ਪਰਮੇਸ਼ਰ ਤੇ = ਤੋਂ ਹੀ ਜਨਾਂ ਨੇ ਗਤਿ = ਮੁਕਤੀ ਤੇ ਨਿਰ-ਵਿਕਾਰ ਜੀਵਨ ਰੱਖਣ ਵਾਲੀ ਪਤਿ = ਇੱਜ਼ਤ ਪਾਉਣਾ ਕੀਤੀ ਹੈ **ਵਾ:** ਇਕ ਵਾਹਿਗੁਰੂ ਤੋਂ ਹੀ ਲੋਕ-ਪ੍ਰਲੋਕ ਵਿਚ ਪਤਿ = ਪ੍ਰਤਿਸ਼ਠਾ (ਇੱਜ਼ਤ) ਦੀ ਗਤਿ = ਪ੍ਰਾਪਤੀ ਹੁੰਦੀ ਹੈ ॥੨॥

## ਪਉੜੀ ॥

## ਪੰਚੇ ਸਬਦ ਵਜੇ ਮਤਿ ਗੁਰਮਤਿ; ਵਡਭਾਗੀ ਅਨਹਦੁ ਵਜਿਆ ॥

ਜਿਨ੍ਹਾਂ ਦੀ ਮਤਿ = ਬੁੱਧੀ ਵਿਚ ਗੁਰਮਤਿ = ਗੁਰ ਸਿੱਖਿਆ ਨੂੰ ਧਾਰਨ ਕਰਕੇ ਜੋਗਾ ਅਭਿਆਸੀ ਵਾਲੇ ਦਸਮ ਦੁਆਰ ਵਿਚਲੇ ਪੰਚੇ = ਪੰਜ ਸ਼ਬਦ ਤੱਤ ਤੰਤੀ ਆਦਿ ਜਾਂ ਪੰਜੇ ਅਨਾਹਦ ਸ਼ਬਦ ਵਜੇ = ਵੱਜ ਆਏ ਹਨ **ਵਾ:** ਜਿਨ੍ਹਾਂ ਦੀ ਬੁੱਧੀ ਅੰਦਰ ਗੁਰ ਸਿੱਖਿਆ ਨੂੰ ਧਾਰਨ ਕਰਕੇ ਪੰਜੇ ਸਤ, ਸੰਤੋਖ, ਦਇਆ, ਧਰਮ, ਵਿਚਾਰ ਰੂਪੀ **ਵਾ:** ਪੰਚੇ = ਸ੍ਰੇਸ਼ਟ ਸਤਿਨਾਮ ਵਾਹਿਗੁਰੂ ਰੂਪੀ ਸ਼ਬਦ ਜਾਂ ਪੰਚੇ = ਸ੍ਰੇਸ਼ਟ ਮਹਾਤਮਾ ਦੇ ਸਬਦ = ਉਪਦੇਸ਼ ਦੁਆਰਾ ਬੁੱਧੀ ਵਿਚ ਗੁਰ ਸਿੱਖਿਆ ਨੂੰ ਧਾਰਨ ਕਰਕੇ ਨਾਮ ਰੂਪੀ ਵਾਜੇ ਵੱਜ ਆਏ ਹਨ **ਵਾ:** ਜਿਨ੍ਹਾਂ ਦੀ ਬੁੱਧੀ ਵਿਚ ਗੁਰ ਸਿੱਖਿਆ ਨੂੰ ਧਾਰਨ ਕਰਕੇ ਪੰਚੇ = ਚੇਤਨ ਸਬਦ = ਬ੍ਰਹਮ ਦਾ ਵਜੇ = ਉਚਾਰਨ ਹੁੰਦਾ ਹੈ, ਉਨ੍ਹਾਂ ਵਡਭਾਗੀ = ਵੱਡੇ ਭਾਗਾਂ ਵਾਲੇ ਪੁਰਖਾਂ ਦੇ ਅੰਦਰ ਅਨਹਦੁ = ਹੱਦ ਤੋਂ ਰਹਿਤ, ਇਕ ਰਸ ਪਰਮੇਸ਼ਰ ਵਜਿਆ = ਪ੍ਰਗਟ ਹੋ ਆਇਆ ਹੈ **ਵਾ:** ਉਨ੍ਹਾਂ ਦੇ ਅੰਦਰੋਂ (ਵਡ + ਭਾਗੀ) ਵਡ = ਵਡਿਆਈ ਦੀ ਇੱਛਾ ਭਾਗੀ = ਭੱਜ ਗਈ ਹੈ ਅਤੇ ਉਨ੍ਹਾਂ ਦੇ ਅੰਦਰ ਇਕ ਰਸ ਪਰਮੇਸ਼ਰ ਪ੍ਰਗਟ ਹੋ ਆਇਆ ਹੈ।

## ਆਨਦ ਮੂਲੁ ਰਾਮੁ ਸਭੁ ਦੇਖਿਆ; ਗੁਰ ਸਬਦੀ ਗੋਵਿਦੁ ਗਜਿਆ ॥

ਜਿਨ੍ਹਾਂ ਦੇ ਅੰਦਰ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਗੋਵਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਸਰੂਪ ਦੀ ਗਜਿਆ = ਗੱਜ ਪੈਣ ਲੱਗ ਗਈ ਹੈ, ਭਾਵ ਪਰਮੇਸ਼ਰ ਪ੍ਰਗਟ ਹੋ ਗਿਆ ਹੈ ਜਾਂ (ਜਿਵੇਂ ਬੱਦਲ ਦੇ ਪ੍ਰਗਟ ਹੋਣ ਨਾਲ ਗਰਜ ਪੈਂਦੀ ਹੈ, ਤਿਵੇਂ ਬ੍ਰਹਮ ਦੀ ਅੰਦਰ ਸਾਖਿਆਤ ਹੋਣ ਰੂਪ ਗਰਜ ਪੈਂਦੀ ਹੈ), ਇਸੇ ਕਰਕੇ ਉਨ੍ਹਾਂ ਨੇ ਸੰਸਾਰ ਦੇ ਮੂਲੁ = ਕਾਰਨ ਰੂਪ ਤੇ ਆਨਦ = ਅਨੰਦ ਸਰੂਪ ਰਾਮੁ = ਪਰਮੇਸ਼ਰ ਨੂੰ ਸਭੁ = ਸਾਰਿਆਂ ਥਾਵਾਂ ਵਿਚ ਰਮਿਆ ਹੋਇਆ ਦੇਖਿਆ = ਵੇਖ ਲਿਆ ਹੈ।

## ਆਦਿ ਜੁਗਾਦਿ ਵੇਸੁ ਹਰਿ ਏਕੋ; ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥

('ਭਜਿਆ' ਦਾ ਉਚਾਰਣ ਪੋਲਾ ਹੈ)

ਜੋ ਸੰਸਾਰ ਦੇ ਆਦਿ = ਮੁੱਢ ਵਿਚ ਵੀ ਤੇ ਜੁਗਾਦਿ = ਜੁੱਗਾਂ ਆਦਿਕਾਂ ਵਿਚ ਵੀ **ਵਾ:** ਆਦਿ ਜੁਗਾਦਿ = ਸਦਾ ਸਦਾ ਜੋ ਏਕੋ = ਇੱਕੋ ਵੇਸੁ = ਸਰੂਪ ਵਾਲਾ ਹਰਿ = ਪਰਮੇਸ਼ਰ ਹੈ, ਭਾਵ ਉਹ ਭਾਵੇਂ ਆਪਣੀ

ਕੁਦਰਤ ਨਾਲ ਸਰਗੁਣ ਸਰੂਪ ਵਿਚ ਕਿਤਨੇ ਆਕਾਰ ਧਾਰਦਾ ਹੈ, ਪਰੰਤੂ ਸਤ ਚਿੱਤ ਆਨੰਦ ਸਰੂਪ ਇੱਕੋ ਹੀ ਰੱਖਦਾ ਹੈ। ਉਸ ਪਾਪਾਂ ਦੇ ਹਰਿ = ਹਾਰਕ ਪ੍ਰਭੁ = ਪਰਮੇਸ਼ਰ ਨੂੰ ਗੁਰਮੁਖ ਜਨਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਆਪਣੀ ਮਤਿ = ਬੁੱਧੀ ਦੇ ਅੰਦਰ ਭਜਿਆ = ਜਪਿਆ ਹੈ।

## ਹਰਿ ਦੇਵਹੁ ਦਾਨੁ, ਦਇਆਲ ਪ੍ਰਭ; ਜਨ ਰਾਖਹੁ ਹਰਿ ਪ੍ਰਭ ਲਜਿਆ ॥

ਹੇ ਦਇਆਲ = ਦਇਆ ਦੇ ਘਰ ਪ੍ਰਭ = ਸਮਰੱਥ ਹਰਿ = ਪਰਮੇਸ਼ਰ ! ਸਾਨੂੰ ਆਪਣੇ ਨਾਮ ਦਾ ਦਾਨ ਦੇਵਹੁ = ਦੇਣਾ ਕਰੋ **ਵਾ:** ਗਿਆਨ ਰੂਪੀ ਦਾਨ ਦੇਣਾ ਕਰੋ **ਵਾ:** ਆਪਣੇ ਸਰੂਪ ਦਾ ਦਾਨ = ਜਾਨਣਾ ਦਿਉ। ਹੇ ਹਰਿ = ਹਰੀ ਪ੍ਰਭ = ਪਰਮੇਸ਼ਰ ! ਸਾਡੀ ਜਨ = ਦਾਸਾਂ ਦੀ ਲੋਕ ਪ੍ਰਲੋਕ ਵਿਚ ਲਜਿਆ = ਇੱਜ਼ਤ ਰੱਖਣਾ ਕਰੋ।

[ਅੰਗ ੧੩੧੬]

## ਸਭਿ ਧੰਨੁ ਕਹਹੁ ਗੁਰੁ ਸਤਿਗੁਰੂ, ਗੁਰੁ ਸਤਿਗੁਰੂ; ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥

ਹੇ ਭਾਈ ! ਸਭਿ = ਸਾਰੇ ਮਨ ਕਰਕੇ ਇਉਂ ਕਹਹੁ = ਕਹਿਣਾ ਕਰੋ ਕਿ ਗੁਰੁ = ਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਜੀ ਧੰਨੁ = ਧੰਨਤਾ ਦੇ ਯੋਗ ਹਨ, ਗੁਰੁ = ਪੂਜਨੀਕ ਸਤਿਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਸਾਹਿਬ ਜੀ ਧੰਨਤਾ ਦੇ ਯੋਗ ਹਨ, ਜਿਤੁ = ਜਿਸ ਗੁਰਾਂ ਨਾਲ ਮਿਲਿ = ਮਿਲਣ ਕਰਕੇ ਹਰਿ = ਪਰਮੇਸ਼ਰ ਨੇ ਜਨਾਂ ਦਾ ਲੋਕ-ਪ੍ਰਲੋਕ ਵਿਚ ਪੜਦਾ = ਪਰਦਾ ਕਜਿਆ = ਢਕਿਆ ਹੈ, ਭਾਵ ਪਰਮੇਸ਼ਰ ਨੇ ਔਗੁਣਾਂ ਨੂੰ ਚੇਤੇ ਨਹੀਂ ਕੀਤਾ, ਸਗੋਂ ਹਿਰਦੇ ਵਿਚ ਗੁਣਾਂ ਦਾ ਪ੍ਰਕਾਸ਼ ਕਰ ਦਿੱਤਾ ਹੈ **ਵਾ:** ਜਿਸ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦੀ ਮਿਲਿ = ਪ੍ਰਾਪਤੀ ਕੀਤੀ ਹੈ, ਉਸ ਪਰਮੇਸ਼ਰ ਨੇ ਬੇਪਰਦ ਕਰਨ ਵਾਲੇ ਕਾਮ ਆਦਿ ਵਿਕਾਰਾਂ ਦੀ ਨਵਿਰਤੀ ਕਰਕੇ ਲੋਕ-ਪ੍ਰਲੋਕ ਵਿਚ ਪਰਦਾ ਕੱਜਿਆ ਹੈ।

**ਅਥਵਾ** ਜੋ ਗੁਰੁ = ਵੱਡੇ ਗੁਰੁ = ਪੂਜਨੀਕ ਸਤਿਗੁਰੂ (ਸਤਿ + ਗੁਰੂ) ਸਤਿ = ਤ੍ਰੈਕਾਲ ਅਬਾਧ ਤੇ ਗੁਰੂ = ਚੇਤਨ ਦਾ ਰੂਪ ਹਨ, ਉਨ੍ਹਾਂ ਨੂੰ ਸਭਿ = ਸਾਰੇ ਧੰਨੁ = ਧੰਨਤਾ ਦੇ ਯੋਗ ਕਹਿਣਾ ਕਰੋ, ਜਿਤੁ = ਜਿਸ ਗੁਰਾਂ ਦੇ ਮਿਲਾਪ ਦੁਆਰਾ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਕੇ ਲੋਕ-ਪ੍ਰਲੋਕ ਵਿਚ ਪੜਦਾ ਢੱਕਿਆ ਜਾਂਦਾ ਹੈ ॥੭॥

## ਸਲੋਕੁ ਮਃ ੪ ॥

## ਭਗਤਿ ਸਰੋਵਰੁ ਉਛਲੈ; ਸੁਭਰ ਭਰੇ ਵਹੰਨਿ ॥

ਭਗਤਿ = ਭਗਤੀ ਦੇ ਸਰੋਵਰੁ = ਤਲਾਅ ਗੁਰੂ ਸਾਹਿਬ ਜੀ ਅਧਿਕਾਰੀ ਜਗਿਆਸੂਆਂ ਨੂੰ ਉਪਦੇਸ਼ ਦੇਣ ਰੂਪ ਉਛਲੈ = ਉਛਾਲੇ ਮਾਰਦੇ ਹਨ, ਜੋ ਨਾਮ ਰੂਪੀ ਜਲ ਨਾਲ ਸੁਭਰ = ਲਬਾਲਬ ਭਰੇ ਹੋਏ ਨਦੀ ਵਾਂਗ ਵਹੰਨਿ = ਵਗ ਰਹੇ ਹਨ, ਭਾਵ ਆਪ ਨਾਮ ਨਾਲ ਪੂਰਤ ਹਨ ਅਤੇ ਹੋਰਨਾਂ ਨੂੰ ਨਾਮ ਜਪਾਉਂਦੇ ਹਨ।

**ਅਥਵਾ** ਭਗਤੀ ਦੇ ਸਰੋਵਰ ਗੁਰੂ ਸਾਹਿਬ ਜੀ ਦੇ ਮੁਖੋਂ ਜਦ ਨਾਮ ਬਾਣੀ ਦੇ ਬਚਨ ਨਿਕਲਦੇ ਹਨ, ਉਦੋਂ ਅਧਿਕਾਰੀ ਜਗਿਆਸੂਆਂ ਦੇ ਮਨ ਉਪਦੇਸ਼ ਲੈਣ ਲਈ ਉਛਾਲੇ ਮਾਰਦੇ ਹਨ **ਵਾ:** ਗੁਰੂ ਸਾਹਿਬ ਜੀ ਨੇ ਸਿੱਖਾਂ ਦੇ ਹਿਰਦੇ ਭਗਤੀ ਦੇ ਸਰੋਵਰ ਬਣਾਏ ਹੋਏ ਹਨ, ਇਸੇ ਕਰਕੇ ਜਦੋਂ ਉਹ ਆਪਣੇ ਮੁਖੋਂ ਪ੍ਰੇਮ ਨਾਲ ਭਗਤੀ ਦੇ ਬਚਨ ਕਰਦੇ ਹਨ, ਉਦੋਂ ਅਧਿਕਾਰੀ ਜਗਿਆਸੂਆਂ ਦੇ ਮਨ ਉਪਦੇਸ਼ ਲੈਣ ਲਈ ਉਛਾਲੇ ਮਾਰਦੇ ਹਨ, ਕਿਉਂਕਿ ਉਨ੍ਹਾਂ ਗੁਰਸਿੱਖਾਂ ਦੇ ਅੰਤਹਕਰਣ ਸ਼ੁਭ ਗੁਣਾਂ ਨਾਲ ਲਬਾਲਬ ਭਰੇ ਹੋਏ ਵਗ ਰਹੇ ਹਨ।

**ਅਥਵਾ** ਭਗਤੀ ਦੇ ਸਰੋਵਰ ਪਰਮੇਸ਼ਰ ਜੀ ਆਪਣੀ ਭਗਤੀ ਕਰਨ ਵਾਲੇ ਭਗਤਾਂ ਦੀ ਰੱਖਿਆ ਕਰਨ

ਵਾਸਤੇ ਜਾਂ ਆਪਣੇ ਭਗਤਾਂ ਨੂੰ ਦਰਸ਼ਨ ਦੇਣ ਵਾਸਤੇ ਸਰਗੁਣ ਸਰੂਪ ਨੂੰ ਧਾਰਨ ਰੂਪ ਉਛਾਲੇ ਮਾਰਦੇ ਹਨ ਅਤੇ ਬ੍ਰਹਮ ਗਿਆਨ ਦੀ ਦਾਤ ਦੇਣ ਵਾਸਤੇ ਸ਼ੁਭ ਗੁਣਾਂ ਨਾਲ ਲਬਾਲਬ ਭਰੇ ਹੋਏ ਨਦੀ ਦੀ ਨਿਆਈਂ ਵਹਿ ਰਹੇ ਹਨ।

## ਜਿਨਾ ਸਤਿਗੁਰੁ ਮੰਨਿਆ; ਜਨ ਨਾਨਕ ਵਡਭਾਗ ਲਹੰਨਿ ॥੧॥

ਜਿਨ੍ਹਾਂ ਨੇ ਸ਼ਰਧਾ ਦੇ ਸਹਿਤ ਹੋ ਕੇ ਸਤਿਗੁਰੁ = ਸੱਚੇ ਗੁਰੂ ਦੇ ਉਪਦੇਸ਼ ਨੂੰ ਮੰਨਿਆ = ਮੰਨ ਲਿਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਵਡਭਾਗ = ਵੱਡੇ ਕਰਮਾਂ ਵਾਲੇ ਜਨ = ਪੁਰਖ ਪਰਮੇਸ਼ਰ ਨੂੰ ਲਹੰਨਿ = ਲਖ, ਜਾਣ ਲੈਂਦੇ ਹਨ॥੧॥

## ਮ: ੪ ॥

## ਹਰਿ ਹਰਿ ਨਾਮ ਅਸੰਖ ਹਰਿ; ਹਰਿ ਕੇ ਗੁਨ ਕਥਨੁ ਨ ਜਾਹਿ ॥

ਹੇ ਭਾਈ! ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵੀ ਅਸੰਖ = ਅਣਗਿਣਤ ਹਨ ਤੇ ਹਰਿ = ਪਰਮੇਸ਼ਰ ਦੇ ਵਿਚ ਗੁਣ ਵੀ ਅਣਗਿਣਤ ਹਨ, ਇਸੇ ਕਰਕੇ ਉਸ ਹਰਿ = ਪਰਮੇਸ਼ਰ ਕੇ = ਦੇ ਗੁਣ ਕਿਸੇ ਪਾਸੋਂ ਵੀ ਕਥਨੁ = ਕਹੇ ਨ = ਨਹੀਂ ਜਾਹਿ = ਜਾਂਦੇ।

## ਹਰਿ ਹਰਿ ਅਗਮੁ ਅਗਾਧਿ ਹਰਿ;<br>ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥

ਹਰਿ = ਪਰਮੇਸ਼ਰ ਪਿੱਛੇ ਵੀ ਅਗਮੁ = ਗੰਮਤਾ ਤੋਂ ਰਹਿਤ ਸੀ, ਹਰਿ = ਪਰਮੇਸ਼ਰ ਹੁਣ ਵੀ ਅਗੰਮ ਹੈ ਅਤੇ ਹਰਿ = ਪਰਮੇਸ਼ਰ ਅੱਗੇ ਨੂੰ ਵੀ ਅਗਾਧਿ = ਡੂੰਘਾ ਹੋਵੇਗਾ, ਅਸੀਂ ਜਨ = ਦਾਸ ਕਿਤੁ = ਕਿਸ ਬਿਧਿ = ਵਿਧੀ ਦੁਆਰਾ ਉਸ ਨਾਲ ਮਿਲਹਿ = ਮਿਲਣਾ ਕਰੀਏ? ਕਿਉਂਕਿ ਸਾਡੇ ਮਨ ਵਿਚ ਉਸ ਨਾਲ ਮਿਲਾਹਿ = ਮਿਲਣ ਦੀ ਬਹੁਤ ਇੱਛਾ ਹੈ **ਵਾ:** ਹੇ ਗੁਰੂ ਜੀ! ਅਸੀਂ ਜਨ ਕਿਸ ਪ੍ਰਕਾਰ ਪਰਮੇਸ਼ਰ ਨਾਲ ਮਿਲਣਾ ਕਰੀਏ? ਕਿਰਪਾ ਕਰਕੇ ਸਾਨੂੰ ਉਸ ਨਾਲ ਮਿਲਾਹਿ = ਮਿਲਾਉਣਾ ਕਰੋ।

## ਹਰਿ ਹਰਿ ਜਸੁ ਜਪਤ ਜਪੰਤ ਜਨ; ਇਕੁ ਤਿਲੁ ਨਹੀ ਕੀਮਤਿ ਪਾਇ ॥

ਜਿਹੜੇ ਜਨ = ਪੁਰਖ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਵਿਚ ਪਾ ਕੇ ਨਾਮ ਨੂੰ ਆਪ ਜਪਤ = ਜਪਦੇ ਹਨ ਤੇ ਹੋਰਨਾਂ ਤੋਂ ਜਪੰਤ = ਜਪਾਉਂਦੇ ਹਨ, ਉਨ੍ਹਾਂ ਦੁਆਰਾ ਹਰੀ ਮਿਲਦਾ ਹੈ, ਪਰੰਤੂ ਉਸ ਪਰਮੇਸ਼ਰ ਦੇ ਸਰੂਪ ਦੀ ਇਕ ਤਿਲ ਮਾਤਰ ਵੀ ਕੀਮਤ ਨਹੀਂ ਪਾਇ = ਪਾ ਸਕੀਦੀ **ਵਾ:** ਉਨ੍ਹਾਂ ਪੁਰਖਾਂ ਦੇ ਗੁਣਾਂ ਦੀ ਇਕ ਤਿਲ ਮਾਤਰ ਵੀ ਕੀਮਤ ਨਹੀਂ ਪਾ ਸਕਦੇ।

## ਜਨ ਨਾਨਕ, ਹਰਿ ਅਗਮ ਪ੍ਰਭ; ਹਰਿ ਮੇਲਿ ਲੈਹੁ ਲੜਿ ਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਗਮ = ਗੰਮਤਾ ਤੋਂ ਰਹਿਤ ਪ੍ਰਭ = ਸਮਰੱਥ ਹਰਿ = ਪਰਮੇਸ਼ਰ! ਸਾਡੇ ਜਨ = ਦਾਸਾਂ ਉੱਤੇ ਦਇਆ ਦ੍ਰਿਸ਼ਟੀ ਕਰੋ ਅਤੇ ਹੇ ਹਰਿ = ਪਰਮੇਸ਼ਰ! ਸਾਨੂੰ ਦਾਸਾਂ ਨੂੰ ਆਪਣੇ ਸ਼ਰਨ ਰੂਪੀ ਲੜਿ = ਪੱਲੇ ਨਾਲ ਲਾਇ = ਲਾ ਕੇ **ਵਾ:** ਸਾਧ ਸੰਗਤ, ਪ੍ਰੇਮ ਰੂਪੀ ਪੱਲੇ ਨਾਲ ਲਾ ਕੇ ਆਪਣੇ ਸਰੂਪ ਦੇ ਨਾਲ ਮੇਲ ਲੈਹੁ = ਲੈਣਾ ਕਰੋ॥੨॥

## ਪਉੜੀ ॥

## ਹਰਿ ਅਗਮੁ ਅਗੋਚਰੁ ਅਗਮੁ ਹਰਿ; ਕਿਉ ਕਰਿ ਹਰਿ ਦਰਸਨੁ ਪਿਖਾ ॥

ਜੋ ਹਰਿ = ਪਰਮੇਸ਼ਰ ਸ਼ਾਸਤ੍ਰਾਂ ਕਰਕੇ ਅਗੰਮ ਹੈ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ, ਜੋ ਹਰਿ = ਪਰਮੇਸ਼ਰ ਮਨ ਦੇ ਸੰਕਲਪਾਂ-ਵਿਕਲਪਾਂ ਤੋਂ ਵੀ ਅਗੰਮ ਹੈ, ਉਸ ਹਰਿ = ਪਰਮੇਸ਼ਰ ਦੇ ਦਰਸਨੁ = ਦੀਦਾਰ ਨੂੰ ਕਿਉ = ਕਿਵੇਂ ਕਰਿ = ਕਰਕੇ ਪਿਖਾ = ਵੇਖਣਾ ਕਰੀਏ।

## ਕਿਛੁ ਵਖਰੁ ਹੋਇ ਸੁ ਵਰਨੀਐ; ਤਿਸੁ ਰੂਪੁ ਨ ਰਿਖਾ ॥

ਜੇਕਰ ਕਿਛੁ = ਕੁਝ ਵਖਰੁ = ਵਸਤੂ ਹੋਇ = ਹੋਵੇ ਤਾਂ ਸੁ = ਉਸ ਦੇ ਸਰੂਪ ਦਾ ਵਰਨੀਐ = ਕਥਨ ਵੀ ਕਰੀਏ, ਤਿਸੁ = ਉਸ ਪਰਮੇਸ਼ਰ ਦਾ ਕੋਈ ਰੂਪੁ = ਆਕਾਰ ਤੇ ਮੱਛ, ਕੱਛ ਆਦਿ ਰਿਖਾ = ਲਕੀਰ ਵੀ ਨ = ਨਹੀਂ ਹੈ।

## ਜਿਸੁ ਬੁਝਾਏ, ਆਪਿ ਬੁਝਾਇ ਦੇਇ; ਸੋਈ ਜਨੁ ਦਿਖਾ ॥

ਜਿਸ ਨੂੰ ਆਪ ਪਰਮੇਸ਼ਰ ਗੁਰਾਂ ਦੁਆਰਾ ਤ੍ਵੰ ਪਦ ਦੇ ਲਖ ਨੂੰ ਬੁਝਾਏ = ਬੁਝਾ, ਸਮਝਾ ਦੇਵੇ, ਉਸ ਨੂੰ ਆਪ ਪਰਮੇਸ਼ਰ ਤੱਤ ਪਦ ਦਾ ਲੱਖ ਅਰਥ (ਆਪਣਾ ਸਰੂਪ) ਬੁਝਾਇ = ਬੁਝਾ, ਸਮਝਾ ਦੇਇ = ਦਿੰਦਾ ਹੈ, ਸੋਈ = ਉਹੋ ਜਨੁ = ਪੁਰਖ ਹੀ ਵਾਹਿਗੁਰੂ ਦੇ ਸਰੂਪ ਨੂੰ ਦਿਖਾ = ਦੇਖਦਾ ਹੈ।

## ਸਤਸੰਗਤਿ ਸਤਿਗੁਰ ਚਟਸਾਲ ਹੈ; ਜਿਤੁ ਹਰਿ ਗੁਣ ਸਿਖਾ ॥

ਸਤਿਗੁਰ = ਸੱਚੇ ਗੁਰੂ ਦੀ ਸਤਿਸੰਗਤ ਦੁਨਿਆਵੀ ਬੱਚਿਆਂ ਦੀ ਪਾਠਸ਼ਾਲਾ ਵਾਂਗ ਜਗਿਆਸੂ ਰੂਪ ਬੱਚਿਆਂ ਦੀ ਚਟਸਾਲ = ਪਾਠਸ਼ਾਲਾ ਹੈ, ਜਿਤੁ = ਜਿਸ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦੇ ਗੁਣ ਸਿਖਾ = ਸਿੱਖਣਾ ਕਰੀਦੇ ਹਨ।

## ਧਨੁ ਧੰਨੁ ਸੁ ਰਸਨਾ ਧੰਨੁ ਕਰ, ਧੰਨੁ ਸੁ ਪਾਧਾ ਸਤਿਗੁਰੂ; ਜਿਤੁ ਮਿਲਿ, ਹਰਿ ਲੇਖਾ ਲਿਖਾ ॥੮॥

ਸੁ = ਉਹ ਰਸਨਾ = ਜਿਹਵਾ ਵੀ ਧਨੁ ਧੰਨੁ = ਧੰਨਤਾ ਦੇ ਯੋਗ ਹੈ, ਜੋ ਪ੍ਰਭੂ ਦੇ ਗੁਣਾਂ ਨੂੰ ਉਚਾਰਨ ਕਰਦੀ ਹੈ, ਉਹ ਕਰ = ਹੱਥ ਵੀ ਧੰਨੁ = ਧੰਨਤਾ ਦੇ ਯੋਗ ਹਨ, ਜੋ ਪ੍ਰਭੂ ਦੇ ਨਾਮ ਨੂੰ ਲਿਖਦੇ ਹਨ ਜਾਂ ਗੁਰਾਂ, ਸੰਗਤਾਂ ਦੀ ਸੇਵਾ ਕਰਦੇ ਹਨ, ਸੁ = ਉਹ ਪਾਧਾ = ਪੱਧਤੀਆ ਨੂੰ ਦੱਸਣ ਵਾਲਾ ਸਤਿਗੁਰੂ = ਸੱਚਾ ਗੁਰੂ ਵੀ ਧੰਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਨਾਲ ਮਿਲਿ = ਮਿਲਾਪ ਕਰਕੇ ਹਰਿ = ਪਰਮੇਸ਼ਰ ਦਾ ਨਾਮ ਰੂਪੀ ਲੇਖਾ ਅੰਤਹਕਰਣ ਰੂਪੀ ਕਾਗ਼ਜ਼ ਉੱਤੇ ਲਿਖਾ = ਲਿਖ ਲਿਆ ਹੈ।

**ਅਥਵਾ** ਉਹ ਪ੍ਰੀਤ ਰੂਪੀ ਰਸਨਾ ਵੀ ਧੰਨਤਾ ਦੇ ਯੋਗ ਹੈ, ਉਹ ਸ਼ਰਧਾ ਭਾਵਨਾ ਰੂਪੀ ਹੱਥ ਵੀ ਧੰਨ ਹਨ, ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਪਧਤੀਆ ਨੂੰ ਦੱਸਣ ਵਾਲਾ ਉਹ ਸੱਚਾ ਗੁਰੂ ਵੀ ਧੰਨ ਹੈ, ਜਿਸ ਨਾਲ ਮਿਲ ਕੇ ਹਰੀ ਦੀ ਪ੍ਰਾਪਤੀ ਵਾਲੀ ਬ੍ਰਹਮ ਵਿੱਦਿਆ ਜਾਂ ਬ੍ਰਹਮ ਗਿਆਨ ਦਾ ਲੇਖਾ ਲਿਖੀਦਾ ਹੈ ॥੮॥

## ਸਲੋਕ ਮਃ ੪ ॥

## ਹਰਿ ਹਰਿ ਨਾਮੁ ਅੰਮ੍ਰਿਤੁ ਹੈ; ਹਰਿ ਜਪੀਐ ਸਤਿਗੁਰ ਭਾਇ ॥

ਹੇ ਭਾਈ ! ਜੋ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਹੈ, ਉਸ

ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਸਤਿਗੁਰ = ਸੱਚੇ ਗੁਰਾਂ ਦੇ ਭਾਇ = ਅਨੁਸਾਰੀ ਹੋ ਕੇ **ਵਾ:** ਸੱਚੇ ਗੁਰਾਂ ਦੇ ਉਪਦੇਸ਼ ਨਾਲ ਭਾਇ = ਪ੍ਰੇਮ ਕਰਕੇ ਭਾਵਨਾ ਨਾਲ ਜਪੀਐ = ਜਪਣਾ ਕਰੀਏ।

## ਹਰਿ ਹਰਿ ਨਾਮੁ ਪਵਿਤੁ ਹੈ; ਹਰਿ ਜਪਤ ਸੁਨਤ, ਦੁਖੁ ਜਾਇ ॥

ਜੋ ਹਰਿ = ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਪਵਿਤੁ = ਪਵਿੱਤਰ ਹੈ ਜਾਂ ਜੀਵਨ ਨੂੰ ਪਵਿੱਤਰ ਕਰਨ ਵਾਲਾ ਹੈ, ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਭਾਵਨਾ ਨਾਲ ਜਪਤ = ਜਪਦਿਆਂ ਤੇ ਸੁਨਤ = ਸੁਣਦਿਆਂ ਜੰਮਣ-ਮਰਣ ਦਾ ਦੁਖੁ = ਕਸ਼ਟ ਨਵਿਰਤ ਹੋ ਜਾਇ = ਜਾਂਦਾ ਹੈ।

## ਹਰਿ ਨਾਮੁ ਤਿਨੀ ਆਰਾਧਿਆ;<br>ਜਿਨ, ਮਸਤਕਿ ਲਿਖਿਆ ਧੁਰਿ ਪਾਇ ॥

ਤਿਨੀ = ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਦਿਲ ਦੀ ਭਾਵਨਾ ਨਾਲ ਆਰਾਧਿਆ = ਯਾਦ ਕੀਤਾ ਹੈ, ਜਿਨ = ਜਿਨ੍ਹਾਂ ਦੇ ਧੁਰਿ = ਆਦੋਂ ਮਸਤਕਿ = ਮੱਥੇ ਉੱਤੇ ਈਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਪ੍ਰਭੂ ਦੇ ਨਾਮ ਦੀ ਪ੍ਰਾਪਤੀ ਦਾ ਲੇਖ ਲਿਖ ਪਾਇ = ਪਾਇਆ ਹੈ।

## ਹਰਿ ਦਰਗਹ ਜਨ ਪੈਨਾਈਅਨਿ; ਜਿਨ ਹਰਿ ਮਨਿ ਵਸਿਆ ਆਇ ॥

ਉਹਨਾਂ ਗੁਰਮੁਖ ਜਨਾਂ ਨੂੰ ਹਰਿ = ਪਰਮੇਸ਼ਰ ਦੀ ਸੱਚੀ ਦਰਗਹ = ਨਿਆਏ ਸੁਭਾ ਵਿਚ ਜੱਸ, ਭਗਤੀ ਰੂਪੀ ਸਿਰੋਪਾਉ ਪੈਨਾਈਅਨਿ = ਪਹਿਨਾਇਆ ਜਾਂਦਾ ਹੈ, ਭਾਵ ਉਹ ਭਗਤੀ ਰੂਪ ਸਿਰੋਪਾਉ ਦੇ ਕੇ ਵਡਿਆਏ ਜਾਂਦੇ ਹਨ, ਜਿਨ = ਜਿਨ੍ਹਾਂ ਦੇ ਮਨਿ = ਚਿੱਤ ਵਿਚ ਗੁਰਾਂ ਦੁਆਰਾ ਹਰਿ = ਪਰਮੇਸ਼ਰ ਆਇ = ਆ ਕੇ ਵਸਿਆ = ਵੱਸ ਗਿਆ ਹੈ।

## ਜਨ ਨਾਨਕ ਤੇ ਮੁਖ ਉਜਲੇ; ਜਿਨ ਹਰਿ ਸੁਣਿਆ ਮਨਿ ਭਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਗੁਰਮੁਖ ਜਨ ਲੋਕ-ਪ੍ਰਲੋਕ ਵਿਚ ਉਜਲੇ = ਨਿਰਮਲੇ ਮੁਖੁ = ਮੁੱਖੜੇ ਵਾਲੇ ਹਨ **ਵਾ:** ਇਸ ਲੋਕ ਵਿਚ ਮੁਖੀ ਤੇ ਪ੍ਰਲੋਕ ਵਿਚ ਉੱਜਲੇ ਹਨ, ਜਿਨ = ਜਿਨ੍ਹਾਂ ਨੇ ਮਨਿ = ਚਿੱਤ ਦੀ ਭਾਇ = ਭਾਵਨਾ ਨਾਲ ਹਰਿ = ਪਰਮੇਸ਼ਰ ਦੇ ਜੱਸ ਨੂੰ ਸੁਣਿਆ = ਸ੍ਰਵਣ ਕੀਤਾ ਹੈ ॥੧॥

## ਮਃ ੪ ॥

## ਹਰਿ ਹਰਿ ਨਾਮੁ ਨਿਧਾਨੁ ਹੈ; ਗੁਰਮੁਖਿ ਪਾਇਆ ਜਾਇ ॥

ਹੇ ਭਾਈ ! ਜੋ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਹੈ, ਉਹ ਗੁਰਮੁਖਾਂ ਦੀ ਸੰਗਤ ਕਰਕੇ ਜਾਂ ਮੁਖੀ ਗੁਰਾਂ ਦੁਆਰਾ ਪਾਇਆ = ਪ੍ਰਾਪਤ ਕੀਤਾ ਜਾਇ = ਜਾ ਸਕਦਾ ਹੈ।

## ਜਿਨ ਧੁਰਿ ਮਸਤਕਿ ਲਿਖਿਆ; ਤਿਨ ਸਤਿਗੁਰੁ ਮਿਲਿਆ ਆਇ ॥

ਜਿਨ = ਜਿਨ੍ਹਾਂ ਦੇ ਮਸਤਕਿ = ਮੱਥੇ ਉੱਤੇ ਧੁਰਿ = ਆਦੋਂ ਹੀ ਈਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ = ਲਿਖ ਦਿੱਤਾ ਹੈ, ਤਿਨ = ਉਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਸਤਿਗੁਰੁ = ਸੱਚਾ ਗੁਰੂ ਮਿਲਿਆ = ਮਿਲ ਗਿਆ ਹੈ।

## ਤਨੁ ਮਨੁ ਸੀਤਲੁ ਹੋਇਆ; ਸਾਂਤਿ ਵਸੀ ਮਨਿ ਆਇ ॥

ਸਤਿਗੁਰਾਂ ਦੇ ਨਾਲ ਮਿਲਣ ਕਰਕੇ ਉਨ੍ਹਾਂ ਦਾ ਤਨ ਮਨ ਸੀਤਲ = ਠੰਢਾ ਹੋਇਆ = ਹੋ ਗਿਆ ਹੈ, ਭਾਵ ਤਨ ਦੀ ਹੰਗਤਾ ਤੇ ਮਨ ਵਿੱਚੋਂ ਵਿਸ਼ਿਆਂ ਦੀ ਵਾਸ਼ਨਾ ਮਿਟਣੇ ਕਰਕੇ ਠੰਢਾ ਹੋ ਗਿਆ ਹੈ, ਕਿਉਂਕਿ ਮਨਿ = ਚਿੱਤ ਵਿਚ ਸਾਂਤਿ = ਸ਼ਾਂਤੀ ਆਇ = ਆ ਕੇ ਵਸੀ = ਵੱਸ ਗਈ ਹੈ।

## ਨਾਨਕ, ਹਰਿ ਹਰਿ ਚਉਦਿਆ; ਸਭੁ ਦਾਲਦੁ ਦੁਖੁ ਲਹਿ ਜਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਚਉਦਿਆ = ਉਚਾਰਦਿਆਂ (ਸਿਮਰਦਿਆਂ) ਹੋਇਆਂ ਸਭੁ = ਸਾਰਾ ਅਵਿੱਦਿਆ ਦਾ ਦਾਲਦੁ = ਦਲਿੱਦਰ ਤੇ ਜੰਮਣ ਮਰਣ ਦਾ ਦੁਖੁ = ਕਸ਼ਟ ਲਹਿ = ਉਤਰ ਜਾਇ = ਜਾਂਦਾ ਹੈ ॥੨॥

## ਪਉੜੀ ॥

## ਹਉ ਵਾਰਿਆ ਤਿਨ ਕਉ ਸਦਾ ਸਦਾ;
## ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥

ਹਉ = ਅਸੀਂ ਤਿਨ = ਉਨ੍ਹਾਂ ਕਉ = ਦੇ ਉਪਰੋਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਵਾਰਿਆ = ਬਲਿਹਾਰ ਜਾਂਦੇ ਹਾਂ, ਜਿਨ੍ਹਾਂ ਨੇ ਮੇਰਾ = ਸਾਡਾ ਪਿਆਰਾ ਸਤਿਗੁਰੂ ਪ੍ਰਤੱਖ ਨੇਤਰਾਂ ਨਾਲ ਦੇਖਿਆ = ਦੇਖਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਸਾਡੇ ਪਿਆਰੇ ਸਤਿਗੁਰੂ ਦਾ ਮਨ ਬੁੱਧ ਰੂਪ, ਪ੍ਰੋਖ-ਅਪ੍ਰੋਖ ਗਿਆਨ ਰੂਪੀ ਨੇਤਰਾਂ ਨਾਲ ਦਰਸ਼ਨ ਦੇਖਣਾ ਕੀਤਾ ਹੈ।

## ਤਿਨ ਕਉ ਮਿਲਿਆ ਮੇਰਾ ਸਤਿਗੁਰੂ;
## ਜਿਨ ਕਉ ਧੁਰਿ ਮਸਤਕਿ ਲੇਖਿਆ ॥

ਪਰੰਤੂ ਤਿਨ = ਉਨ੍ਹਾਂ ਗੁਰਮੁਖਾਂ ਕਉ = ਨੂੰ ਮੇਰਾ = ਸਾਡਾ ਸਤਿਗੁਰੂ = ਸੱਚਾ ਗੁਰੂ ਮਿਲਿਆ = ਪ੍ਰਾਪਤ ਹੋਇਆ ਹੈ, ਜਿਨ = ਜਿਨ੍ਹਾਂ ਕਉ = ਦੇ ਮਸਤਕਿ = ਮੱਥੇ ਉੱਤੇ ਧੁਰਿ = ਆਦੋਂ ਹੀ ਈਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਗੁਰੂ ਪ੍ਰਾਪਤੀ ਦਾ ਜਾਂ ਗੁਰੂ ਸ਼ਰਨ ਆਉਣ ਦਾ ਲੇਖ ਲੇਖਿਆ = ਲਿਖਿਆ ਹੋਇਆ ਹੈ।

## ਹਰਿ ਅਗਮੁ ਧਿਆਇਆ ਗੁਰਮਤੀ; ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥

ਉਨ੍ਹਾਂ ਗੁਰਮੁਖਾਂ ਜਨਾਂ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਅਗਮੁ = ਗੰਮਤਾ ਤੋਂ ਰਹਿਤ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਸੁ = ਉਸ ਪ੍ਰਭ = ਪਰਮੇਸ਼ਰ ਦਾ ਕੋਈ ਵੀ ਰੂਪ = ਆਕਾਰ ਤੇ ਰੇਖਿਆ = ਲਕੀਰ ਨਹੀਂ ਹੈ।

## ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ;
## ਤੇ ਠਾਕੁਰ ਸੇਵਕ ਰਲਿ ਏਕਿਆ ॥

ਜਿਨ੍ਹਾਂ ਸੇਵਕ ਜਨਾਂ ਨੇ ਅਗਮੁ = ਗੰਮਤਾ ਤੋਂ ਰਹਿਤ ਹਰਿ = ਪਰਮੇਸ਼ਰ ਨੂੰ ਗੁਰ ਬਚਨਿ = ਉਪਦੇਸ਼ ਦੁਆਰਾ ਧਿਆਇਆ = ਧਿਆਉਣਾ ਕੀਤਾ ਹੈ, ਤੇ = ਉਹ ਠਾਕੁਰ = ਸੁਆਮੀ ਪਰਮੇਸ਼ਰ ਤੇ ਸੇਵਕ = ਦਾਸ ਆਪਸ ਵਿਚ ਰਲਿ = ਮਿਲ ਕੇ ਏਕਿਆ = ਇੱਕੋ ਰੂਪ ਹੋ ਜਾਂਦੇ ਹਨ, ਭਾਵ ਜੀਵ ਈਸ ਦੀ ਏਕਤਾ ਹੋ ਜਾਂਦੀ ਹੈ।

## ਸਭਿ ਕਹਹੁ ਮੁਖਹੁ, ਨਰ ਨਰਹਰੇ, ਨਰ ਨਰਹਰੇ, ਨਰ ਨਰਹਰੇ; ਹਰਿ ਲਾਹਾ, ਹਰਿ ਭਗਤਿ ਵਿਸੇਖਿਆ ॥੯॥

ਹੇ ਭਾਈ ! ਸਭਿ = ਸਾਰੇ ਆਪਸ ਵਿਚ ਮਿਲ ਕੇ ਆਪਣੇ ਮੁਖਹੁ = ਮੂੰਹੋਂ ਉਸ ਦੇ ਜੱਸ ਨੂੰ ਕਹਹੁ = ਕਥਨ ਕਰੋ, ਜੋ ਸਾਰੇ ਨਰ = ਮਨੁੱਖਾਂ ਨੂੰ ਆਪਣੀ ਚੇਤਨ ਸੱਤਾ ਨਾਲ ਨਰਹਰੇ = ਹਰੇ-ਭਰੇ ਕਰਨ ਵਾਲਾ ਹੈ, ਜੋ ਨਰ = ਨਿਅੰਤਾ, ਪ੍ਰੇਰਕ ਪਰਮੇਸ਼ਰ ਨਰਹਰੇ = ਨਰ ਸਿੰਘ ਆਦਿ ਰੂਪਾਂ ਨੂੰ ਧਾਰਨ ਵਾਲਾ ਹੈ, ਜੋ ਮਨੁੱਖਾਂ ਨੂੰ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਨਰਹਰੇ = ਹਰੇ-ਭਰੇ ਕਰਨ ਵਾਲਾ ਹੈ **ਵਾ:** ਜੋ ਨਰ = ਨਰਾਂ ਦਾ ਨਰ = ਨਿਅੰਤਾ (ਪ੍ਰੇਰਕ) ਤੇ ਨਰਾਂ ਨੂੰ ਹਰੇ-ਭਰੇ ਕਰਨ ਵਾਲਾ, ਨਰ ਸਿੰਘ ਆਦਿ ਰੂਪ ਨੂੰ ਧਾਰਨ ਵਾਲਾ ਨਰਹਰੇ = ਪਰਮੇਸ਼ਰ ਹੈ, ਉਸ ਨਰਹਰੇ = ਪਰਮੇਸ਼ਰ ਦੇ ਨਾਮ ਨੂੰ ਸਾਰੇ ਆਪਣੇ ਮੂੰਹੋਂ ਕਥਨ ਕਰੋ, ਫੇਰ ਹਰਿ ਹਰਿ = ਹਰੀ ਪਰਮੇਸ਼ਰ ਦੀ ਭਗਤਿ = ਭਗਤੀ ਦਾ ਵਿਸੇਖਿਆ = ਵਿਸ਼ੇਸ਼ ਕਰਕੇ ਬਹੁਤਾ ਲਾਹਾ = ਲਾਭ ਪ੍ਰਾਪਤ ਹੋਵੇਗਾ ॥੯॥

## ਸਲੋਕ ਮਃ ੪ ॥

## ਰਾਮ ਨਾਮੁ ਰਮੁ ਰਵਿ ਰਹੇ; ਰਮੁ ਰਾਮੋ ਰਾਮੁ ਰਮੀਤਿ ॥

ਰਮੁ = ਰਮੇ ਹੋਏ ਰਾਮ = ਪਰਮੇਸ਼ਰ ਦੇ ਨਾਮ ਨੂੰ ਗੁਰਮੁਖ ਜਨ ਮਨ ਕਰਕੇ ਵੀ ਰਵਿ = ਉਚਾਰਨ ਕਰ ਰਹੇ ਹਨ, ਰਮੁ = ਰਮੇ ਹੋਏ ਰਾਮੋ = ਪਰਮੇਸ਼ਰ ਦੇ ਨਾਮ ਨੂੰ ਬਾਨੀ ਕਰਕੇ ਵੀ ਉਚਾਰਨ ਕਰ ਰਹੇ ਹਨ, ਰਮੀਤਿ = ਰਮੇ ਹੋਏ ਰਾਮੁ = ਪਰਮੇਸ਼ਰ ਦੇ ਨਾਮ ਨੂੰ ਸਰੀਰ ਦੇ ਰੋਮ ਰੋਮ ਕਰਕੇ ਵੀ ਉਚਾਰਨ ਕਰ ਰਹੇ ਹਨ **ਵਾ:** ਬੈਖਰੀ, ਮਧਮਾ, ਪਸੰਤੀ, ਪਰਾ ਬਾਨੀ ਦੁਆਰਾ ਉਚਾਰਨ ਕਰ ਰਹੇ ਹਨ।

**ਵਾ:** ਗੁਰਮੁਖ ਜਨ, ਰਾਮ = ਰਮੇ ਹੋਏ ਰਮੁ = ਸੁੰਦਰ ਪਰਮੇਸ਼ਰ ਨੂੰ ਪਿੱਛੇ ਭੂਤਕਾਲ ਵਿਚ ਵੀ ਉਚਾਰਨ ਕਰਦੇ ਸਨ, ਹੁਣ ਵਰਤਮਾਨ ਸਮੇਂ ਵਿਚ ਵੀ ਸੁੰਦਰ ਪਰਮੇਸ਼ਰ ਨੂੰ ਉਚਾਰਨ ਕਰ ਰਹੇ ਹਨ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਸੁੰਦਰ ਪਰਮੇਸ਼ਰ ਨੂੰ ਰਮੀਤਿ = ਉਚਾਰਨ ਕਰਦੇ ਰਹਿਣਗੇ।

**ਵਾ:** ਜੋ ਗੁਰਮੁਖ ਜਨ ਰਮੁ = ਸੁੰਦਰ ਰਾਮ = ਪਰਮੇਸ਼ਰ ਦੇ ਨਾਮ ਨੂੰ ਰਵਿ = ਉਚਾਰਨ ਕਰ ਰਹੇ ਹਨ, ਉਹ ਰਮੁ = ਰਮੇ ਹੋਏ ਰਾਮੋ = ਹਰੀ ਰਾਮੁ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਉਸ ਵਿਚ ਹੀ ਰਮੀਤਿ = ਰਮ, ਅਭੇਦ ਹੋ ਜਾਣਗੇ।

## ਘਟਿ ਘਟਿ ਆਤਮ ਰਾਮੁ ਹੈ; ਪ੍ਰਭਿ ਖੇਲੁ ਕੀਓ ਰੰਗਿ ਰੀਤਿ ॥

ਜੋ ਰਾਮੁ = ਪਰਮੇਸ਼ਰ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਆਤਮ = ਆਪਣਾ ਆਪ ਰੂਪ ਹੈ, ਉਸ ਪ੍ਰਭਿ = ਪਰਮੇਸ਼ਰ ਨੇ ਹੀ ਇਹ ਸੰਸਾਰ ਰਚਨਾ ਦਾ ਖੇਲੁ = ਖੇਡ ਕੀਓ = ਕੀਤਾ ਹੈ ਅਤੇ ਆਪ ਹੀ ਸਾਰੇ ਰੰਗਿ = ਰੰਗਾਂ ਵਿਚ ਰੀਤਿ = ਰੱਤਿਆ ਹੋਇਆ ਹੈ **ਵਾ:** ਪਰਮੇਸ਼ਰ ਨੇ ਆਪ ਹੀ ਰੰਗਾਂ ਰੰਗਾਂ ਦਾ ਖੇਲ ਰਚਨਾ ਕੀਤਾ ਹੈ ਤੇ ਆਪ ਹੀ ਵਿਚ ਰੱਤਿਆ ਹੋਇਆ ਹੈ **ਵਾ:** ਆਪ ਹੀ ਗੁਰਮੁਖ ਅਧਿਕਾਰੀਆਂ ਨੂੰ ਪ੍ਰੇਮ ਰੂਪੀ ਰੰਗ ਵਿਚ ਰੀਤਿ = ਰੰਗਣ ਵਾਲਾ ਹੈ **ਵਾ:** ਗੁਰਮੁਖ ਜਨਾਂ ਦੇ ਅੰਦਰ ਆਪ ਹੀ ਐਸੀ ਨਾਮ ਜਪਣ ਦੀ ਰੀਤਿ = ਮਰਯਾਦਾ ਪਾ ਦਿੱਤੀ ਹੈ ਕਿ ਉਹ ਆਤਮਿਕ ਅਨੰਦ ਦੇ ਵਿਚ ਰੰਗੇ ਗਏ ਹਨ।

## ਹਰਿ ਨਿਕਟਿ ਵਸੈ ਜਗਜੀਵਨਾ; ਪਰਗਾਸੁ ਕੀਓ ਗੁਰ ਮੀਤਿ ॥

ਸਾਰੇ ਜਗਜੀਵਨਾ = ਜਗਤ ਦਾ ਜੀਵਨ (ਚੇਤਨ) ਰੂਪ ਹਰਿ = ਪਰਮੇਸ਼ਰ ਨਿਕਟਿ = ਨੇੜੇ ਹੀ ਵਸੈ = ਵੱਸ ਰਿਹਾ ਹੈ, ਮੀਤਿ = ਮਿੱਤਰ ਗੁਰਾਂ ਨੇ ਇਹ ਰਿਦੇ ਵਿਚ ਪਰਗਾਸੁ = ਪ੍ਰਕਾਸ਼ ਕੀਓ = ਕੀਤਾ ਹੈ।

[ਅੰਗ ੧੩੧੭]

## ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ; ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥

ਤਿਨ = ਉਨ੍ਹਾਂ ਨੂੰ ਪ੍ਰਭੁ = ਰੱਖਿਆ ਕਰਨ ਵਾਲੇ ਪਾਪਾਂ ਦੇ ਹਰਿ = ਹਾਰਕ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋਏ ਹਨ, ਜਿਨ = ਜਿਨ੍ਹਾਂ ਦੇ ਧੁਰਿ = ਆਦੋਂ ਹੀ ਮੱਥੇ ਉੱਤੇ ਇਸ ਮਨੁੱਖਾ ਜਨਮ ਵਿਚ ਹਰਿ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਦਾ ਲੇਖ ਲਿਖਿਆ ਹੋਇਆ ਹੈ।

## ਜਨ ਨਾਨਕ, ਨਾਮੁ ਧਿਆਇਆ;
## ਗੁਰ ਬਚਨਿ ਜਪਿਓ ਮਨਿ ਚੀਤਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ ਪਰਮੇਸ਼ਰ ਦੇ ਨਾਮ ਨੂੰ ਇਕ ਚਿੱਤ ਹੋ ਕੇ ਧਿਆਇਆ = ਧਿਆਉਣਾ ਕੀਤਾ ਹੈ।

***ਪ੍ਰਸ਼ਨ :*** *ਕਿਸ ਪ੍ਰਕਾਰ ਧਿਆਉਣਾ ਕੀਤਾ ਹੈ ?*

***ਗੁਰ-ਉਤਰ :*** ਗੁਰ = ਸਤਿਗੁਰਾਂ ਦੇ ਬਚਨਿ = ਉਪਦੇਸ਼ ਦੁਆਰਾ ਮਨਿ = ਹਿਰਦੇ ਤੇ ਚੀਤਿ = ਚਿੱਤ ਵਿਚ ਜਪਿਓ = ਜਪਣਾ ਕੀਤਾ ਹੈ **ਵਾ:** ਗੁਰ ਉਪਦੇਸ਼ ਦੁਆਰਾ ਮਨਿ = ਸ਼੍ਰੋਮਣੀ ਪਰਮੇਸ਼ਰ ਨੂੰ ਚੀਤਿ = ਚਿੱਤ ਵਿਚ ਜਪਣਾ ਕੀਤਾ ਹੈ **ਵਾ:** ਮਨ ਵਿਚ ਚੀਤਿ = ਚੇਤਨ ਸਰੂਪ ਨੂੰ ਜਪਣਾ ਕੀਤਾ ਹੈ **ਵਾ:** ਮਨ ਵਿਚ ਮੰਨਣ ਕੀਤਾ ਹੈ ਤੇ ਚਿੱਤ ਦੁਆਰਾ ਜਪਣਾ ਕੀਤਾ ਹੈ ॥੧॥

## ਮਃ ੪ ॥

## ਹਰਿ ਪ੍ਰਭੁ ਸਜਣੁ ਲੋੜਿ ਲਹੁ; ਭਾਗਿ ਵਸੈ ਵਡਭਾਗਿ ॥

ਹੇ ਭਾਈ! ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਸਜਣੁ = ਮਿੱਤਰ ਪ੍ਰਭੁ = ਪਰਮੇਸ਼ਰ ਨੂੰ ਗੁਰ ਉਪਦੇਸ਼ ਦੁਆਰਾ ਲੋੜਿ ਲਹੁ = ਚਾਹ, ਲੱਭ ਲੈਣਾ ਕਰ, ਉਹ ਪਰਮੇਸ਼ਰ ਭਾਗਿ = ਕਰਮਾਂ ਵਿੱਚੋਂ ਵਡਭਾਗਿ = ਵੱਡੇ ਕਰਮਾਂ ਭਾਵ ਨਿਸ਼ਕਾਮ ਕਰਮਾਂ ਸਦਕਾ ਹਿਰਦੇ ਵਿਚ ਆ ਕੇ ਵਸੈ = ਵੱਸਦਾ ਹੈ **ਵਾ:** ਜਦ ਨਿਸ਼ਕਾਮ ਕਰਮਾਂ ਦੇ ਸਦਕਾ ਤੈਨੂੰ ਗੁਰਾਂ ਦੇ ਉਪਦੇਸ਼ ਦਾ ਭਾਗਿ = ਛਾਂਦਾ ਪ੍ਰਾਪਤ ਹੋਵੇਗਾ, ਫੇਰ ਤੇਰੇ ਅੰਦਰੋਂ (ਵਡ + ਭਾਗਿ) ਵਡ = ਵਡਿਆਈ ਦੀ ਇੱਛਾ ਭਾਗਿ = ਭੱਜ ਜਾਵੇਗੀ ਅਤੇ ਤੇਰੇ ਮਨ ਵਿਚ ਪਰਮੇਸ਼ਰ ਆ ਕੇ ਵੱਸ ਜਾਵੇਗਾ, ਕਿਉਂਕਿ :

## ਗੁਰਿ ਪੂਰੈ ਦੇਖਾਲਿਆ; ਨਾਨਕ, ਹਰਿ ਲਿਵ ਲਾਗਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਪਰਮੇਸ਼ਰ ਦਾ ਸਰੂਪ ਅੰਦਰੋਂ ਪ੍ਰਗਟ ਕਰਕੇ ਦੇਖਾਲਿਆ = ਵਿਖਾ ਦਿੱਤਾ ਹੈ, ਉਨ੍ਹਾਂ ਦੀ ਹਰਿ = ਪਰਮੇਸ਼ਰ ਵਿਚ ਹਰ ਵਕਤ ਲਿਵ = ਬਿਰਤੀ ਲਾਗਿ = ਲੱਗੀ ਰਹਿੰਦੀ ਹੈ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਨਾਮ ਨਾਲ ਬਿਰਤੀ ਲਾਗਿ = ਲਗਾ ਕੇ ਅਧਿਕਾਰੀ ਜਗਿਆਸੂ ਨੂੰ ਪੂਰਨ ਗੁਰਾਂ ਨੇ ਪਰਮੇਸ਼ਰ ਦਾ ਸਰੂਪ ਅੰਦਰੋਂ ਪ੍ਰਗਟ ਕਰਕੇ ਵਿਖਾ ਦਿੱਤਾ ਹੈ, ਇਸ ਲਈ ਹੇ ਭਾਈ! ਤੂੰ ਵੀ ਪਰਮੇਸ਼ਰ ਦੀ ਲਿਵ ਵਿਚ ਲੱਗਣਾ ਕਰ, ਫੇਰ ਤੇਰੇ ਅੰਦਰੋਂ ਵੀ ਪੂਰਨ ਗੁਰੂ ਸੱਚ ਸਰੂਪ ਨੂੰ ਪ੍ਰਗਟ ਕਰਕੇ ਵਿਖਾ ਦੇਵੇਗਾ ॥੨॥

## ਪਉੜੀ ॥

## ਧਨੁ ਧਨੁ ਸੁਹਾਵੀ ਸਫਲ ਘੜੀ; ਜਿਤੁ ਹਰਿ ਸੇਵਾ ਮਨਿ ਭਾਣੀ ॥

ਉਹ ਸੁਹਾਵੀ = ਸ਼ੋਭਨੀਕ ਤੇ ਸਫਲ ਘੜੀ ਧਨੁ ਧਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਵਕਤ ਹਰਿ = ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਮੇਰੇ ਮਨਿ = ਚਿੱਤ ਵਿਚ ਭਾਣੀ = ਚੰਗੀ ਲੱਗੀ ਹੈ।

## ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ; ਮੇਰੇ ਹਰਿ ਪ੍ਰਭ ਅਕਥ ਕਹਾਣੀ ॥

ਹੇ ਮੇਰੇ ਗੁਰਸਿਖਹੁ = ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖੋ! ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਸਰੂਪ ਲਖਣਾ, ਤਟੱਸਥੀ ਲਖਣਾ ਵਾਲੀ ਕਥਾ ਨੂੰ ਸੁਣਾਵਹੁ = ਸੁਣਾਉਣਾ ਕਰੋ, ਮੇਰੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਦੀ ਅਕਥ = ਕਥਨ ਤੋਂ ਰਹਿਤ ਕਹਾਣੀ = ਕਥਾ ਹੈ **ਵਾ:** ਜੋ ਮੇਰੇ ਹਰੀ ਪਰਮੇਸ਼ਰ ਦੀ ਸ਼ਕਤੀ ਬਿਰਤੀ ਕਰਕੇ ਕਥਨ ਤੋਂ ਰਹਿਤ ਕਥਾ ਹੈ, ਹੇ ਮੇਰੇ ਗੁਰਸਿੱਖੋ! ਉਸ ਹਰੀ ਦੀ ਕਥਾ ਨੂੰ ਸੁਣਾਉਣਾ ਕਰੋ।

## ਕਿਉ ਪਾਈਐ ਕਿਉ ਦੇਖੀਐ; ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥

ਹੇ ਗੁਰਸਿੱਖੋ! ਜੋ ਮੇਰਾ ਹਰਿ = ਹਰੀ ਪ੍ਰਭੁ = ਪਰਮੇਸ਼ਰ ਸੁਘੜੁ = ਸ੍ਰੇਸ਼ਟ ਘਾੜਤਾਂ ਦੇ ਘੜਨ ਵਾਲਾ ਤੇ ਸੁਜਾਣੀ = ਚਤੁਰ, ਅੰਤਰਜਾਮੀ ਹੈ, ਉਸ ਦੇ ਨਿਰਗੁਣ ਸਰੂਪ ਨੂੰ ਕਿਉ = ਕਿਵੇਂ ਪਾਈਐ = ਪਾਉਣਾ ਕਰੀਏ ਅਤੇ ਸਰਗੁਣ ਸਰੂਪ ਦੇ ਦਰਸ਼ਨ ਕਿਉ = ਕਿਵੇਂ ਦੇਖੀਐ = ਦੇਖਣਾ ਕਰੀਏ **ਵਾ:** ਉਸ ਦੇ ਸਤ ਚਿੱਤ ਅਨੰਦ ਸਰੂਪ ਨੂੰ ਕਿਵੇਂ ਪਾਉਣਾ ਕਰੀਏ ਅਤੇ ਉਸ ਦੇ ਸਰਗੁਣ ਸਰੂਪ ਨੂੰ ਆਪਣਾ ਆਤਮਾ ਰੂਪ ਕਰਕੇ ਜਾਂ ਸਾਖਿਆਤ ਕਰਕੇ ਕਿਵੇਂ ਵੇਖਣਾ ਕਰੀਏ।

## ਹਰਿ ਮੇਲਿ ਦਿਖਾਏ ਆਪਿ ਹਰਿ; ਗੁਰ ਬਚਨੀ ਨਾਮਿ ਸਮਾਣੀ ॥

ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਗੁਰਾਂ ਨਾਲ ਮੇਲਿ = ਮੇਲਣਾ ਕਰਦਾ ਹੈ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਆਪ ਆਪਣਾ ਸਰੂਪ ਪ੍ਰਗਟ ਕਰਕੇ ਦਿਖਾਏ = ਵਿਖਾਉਂਦਾ ਹੈ।

***ਪ੍ਰਸ਼ਨ :*** *ਕਿਸ ਪ੍ਰਕਾਰ ਵਿਖਾਉਂਦਾ ਹੈ ?*

***ਗੁਰ-ਉੱਤਰ :*** ਜਦੋਂ ਗੁਰ = ਸਤਿਗੁਰੂ ਸਾਹਿਬ ਜੀ ਦੇ ਬਚਨੀ = ਬਚਨਾਂ ਦੀ ਕਮਾਈ ਕਰਕੇ ਨਾਮ ਜਪਣ ਵਿਚ ਬਿਰਤੀ ਸਮਾਣੀ = ਸਮਾਅ ਜਾਂਦੀ ਹੈ, ਉਦੋਂ ਪਰਮੇਸ਼ਰ ਆਪਣਾ ਆਪ ਰੂਪ ਵਿਖਾਉਂਦਾ ਹੈ।

## ਤਿਨ ਵਿਟਹੁ ਨਾਨਕੁ ਵਾਰਿਆ; ਜੋ ਜਪਦੇ ਹਰਿ ਨਿਰਬਾਣੀ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਦੇ ਵਿਟਹੁ = ਉਪਰੋਂ ਅਸੀਂ ਵਾਰਿਆ = ਕੁਰਬਾਨ ਜਾਂਦੇ ਹਾਂ, ਜੋ = ਜਿਹੜੇ ਹਰ ਵਕਤ ਨਿਰਬਾਣੀ = ਨਿਰਬੰਧ (ਬੰਧਨਾਂ ਤੋਂ ਰਹਿਤ) ਹਰਿ = ਪਰਮੇਸ਼ਰ ਦਾ ਨਾਮ ਜਪਦੇ ਹਨ **ਵਾ:** ਜਿਹੜੇ ਸਾਰੀਆਂ ਨਿਰਬਾਣੀ = ਆਦਤਾਂ ਤੋਂ ਰਹਿਤ ਹੋ ਕੇ ਨਿਰਬੰਧ ਰੂਪ ਪਰਮੇਸ਼ਰ ਦਾ ਜਾਪ ਕਰਦੇ ਹਨ ॥੧੦॥

## ਸਲੋਕ ਮਃ ੪ ॥

## ਹਰਿ ਪ੍ਰਭ ਰਤੇ ਲੋਇਣਾ; ਗਿਆਨ ਅੰਜਨੁ ਗੁਰੁ ਦੇਇ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਪ੍ਰਤੱਖ, ਮਨ ਬੁੱਧ ਰੂਪੀ ਨੇਤਰਾਂ ਵਿਚ ਪੂਰਨ ਗੁਰੁ = ਸਤਿਗੁਰੂ ਸਾਹਿਬ ਜੀ

ਗਿਆਨ ਰੂਪੀ ਅੰਜਨੁ = ਸੁਰਮਾ ਪਾ ਦੇਇ = ਦਿੰਦਾ ਹੈ, ਉਨ੍ਹਾਂ ਦੇ ਪ੍ਰਤੱਖ **ਵਾ:** ਮਨ ਬੁੱਧ ਰੂਪ ਲੋਇਣਾ = ਨੇਤਰ ਹਰਿ ਪ੍ਰਭ = ਹਰੀ ਪਰਮੇਸ਼ਰ ਦੇ ਪ੍ਰਾਪਤੀ ਵਾਲੇ ਪ੍ਰੇਮ ਰੂਪੀ ਰੰਗ ਵਿਚ ਰਤੇ = ਰੰਗੇ ਗਏ ਹਨ।

## ਮੈ ਪ੍ਰਭੁ ਸਜਣੁ ਪਾਇਆ; ਜਨ ਨਾਨਕ, ਸਹਜਿ ਮਿਲੇਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਮੈਂ ਜਨ = ਦਾਸ ਨੇ ਸਹਜਿ = ਗਿਆਨ, ਸ਼ਾਂਤੀ ਸਰੂਪ ਗੁਰਾਂ ਨਾਲ ਮਿਲੇਇ = ਮਿਲਣਾ ਕੀਤਾ, ਤਦ ਮੈਂ ਲੋਕ ਪ੍ਰਲੋਕ ਦੇ ਸਜਣੁ = ਮਿੱਤਰ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ॥੧॥

## ਮਃ ੪ ॥

## ਗੁਰਮੁਖਿ ਅੰਤਰਿ ਸਾਂਤਿ ਹੈ; ਮਨਿ ਤਨਿ ਨਾਮਿ ਸਮਾਇ ॥

ਗੁਰਮੁਖ ਜਨਾਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦੀ ਪ੍ਰਾਪਤੀ ਹੋਣ ਕਰਕੇ ਆਤਮਿਕ ਸਾਂਤਿ = ਸ਼ਾਂਤੀ ਹੈ, ਕਿਉਂਕਿ ਉਹ ਮਨਿ = ਚਿੱਤ ਤੇ ਤਨਿ = ਸਰੀਰ ਕਰਕੇ ਹਰ ਵਕਤ ਪਰਮੇਸ਼ਰ ਦੇ ਨਾਮ ਵਿਚ ਸਮਾਇ = ਮਸਤ, ਮਿਲੇ ਰਹਿੰਦੇ ਹਨ **ਵਾ:** ਉਨ੍ਹਾਂ ਦਾ ਮਨ ਤੇ ਤਨ ਪਰਮੇਸ਼ਰ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ।

## ਨਾਮੁ ਚਿਤਵੈ, ਨਾਮੋ ਪੜੈ; ਨਾਮਿ ਰਹੈ ਲਿਵ ਲਾਇ ॥

ਉਹ ਨਾਮ ਨੂੰ ਹੀ ਚਿਤਵੈ = ਚਿਤਵਦੇ ਹਨ, ਨਾਮੋ = ਨਾਮ ਦੀ ਪੜ੍ਹਾਈ ਹੀ ਹਰ ਵਕਤ ਪੜੈ = ਪੜਦੇ ਹਨ **ਵਾ:** ਨਾਮ ਸੰਬੰਧੀ ਹੀ ਗ੍ਰੰਥਾਂ ਨੂੰ ਪੜ੍ਹਦੇ ਹਨ ਅਤੇ ਨਾਮ ਵਿਚ ਹੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹੈ = ਰਹਿੰਦੇ ਹਨ, ਭਾਵ ਹਰ ਵਕਤ ਬਿਰਤੀ ਨੂੰ ਬ੍ਰਹਮਾਕਾਰ ਕਰੀ ਰੱਖਦੇ ਹਨ।

## ਨਾਮੁ ਪਦਾਰਥੁ ਪਾਈਐ; ਚਿੰਤਾ ਗਈ ਬਿਲਾਇ ॥

ਜਦੋਂ ਤੋਂ ਉਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਨਾਮ ਰੂਪੀ ਪਦਾਰਥ ਨੂੰ ਪਾਈਐ = ਪਾਉਣਾ ਕੀਤਾ ਹੈ, ਤਦ ਤੋਂ ਉਨ੍ਹਾਂ ਦੀ ਸਾਰੀ ਚਿੰਤਾ ਬਿਲਾਇ = ਦੂਰ ਹੋ ਗਈ ਹੈ।

## ਸਤਿਗੁਰਿ ਮਿਲਿਐ, ਨਾਮੁ ਊਪਜੈ; ਤ੍ਰਿਸਨਾ ਭੁਖ ਸਭ ਜਾਇ ॥

ਪੂਰਨ ਸਤਿਗੁਰਿ = ਸੱਚੇ ਗੁਰੂ ਦੇ ਨਾਲ ਮਿਲਿਐ = ਮਿਲਣੇ ਕਰਕੇ ਹੀ ਹਿਰਦੇ ਦੇ ਅੰਦਰ ਪਰਮੇਸ਼ਰ ਦਾ ਨਾਮ ਊਪਜੈ = ਪ੍ਰਗਟ ਹੁੰਦਾ ਹੈ **ਵਾ:** ਸਤਿਗੁਰਾਂ ਦੇ ਨਾਲ ਮਿਲਣੇ ਕਰਕੇ ਨਾਮ ਦੁਆਰਾ ਪੁਰਖ ਵਿਕਾਰਾਂ ਤੋਂ ਊਪਜੈ = ਉਭਰਦਾ, ਬਚਦਾ ਹੈ ਅਤੇ ਸਭ = ਸਾਰੀ ਰਸਾਂ-ਕਸਾਂ ਦੀ ਤ੍ਰਿਸ਼ਨਾ ਤੇ ਆਸਾ, ਪਦਾਰਥਾਂ ਰੂਪੀ ਭੁੱਖ ਚਲੀ ਜਾਇ = ਜਾਂਦੀ ਹੈ।

## ਨਾਨਕ, ਨਾਮੇ ਰਤਿਆ; ਨਾਮੋ ਪਲੈ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਾਮੇ = ਨਾਮ ਵਿਚ ਰਤਿਆ = ਰੰਗੇ ਹੋਏ ਹਨ, ਉਨ੍ਹਾਂ ਦੇ ਅੰਤਹਕਰਣ ਰੂਪੀ ਪੱਲੇ ਵਿਚ ਨਾਮੋ = ਪ੍ਰਸਿੱਧ ਬ੍ਰਹਮ ਪਾਇ = ਪੈਂਦਾ ਹੈ, ਪ੍ਰਾਪਤ ਹੋ ਜਾਂਦਾ ਹੈ, ਭਾਵ ਉਨ੍ਹਾਂ ਨੂੰ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ ॥੨॥

## ਪਉੜੀ ॥

## ਤੁਧੁ ਆਪੇ ਜਗਤੁ ਉਪਾਇ ਕੈ; ਤੁਧੁ ਆਪੇ ਵਸਗਤਿ ਕੀਤਾ ॥

ਹੇ ਪਰਮੇਸ਼ਰ! ਤੁਧੁ = ਤੂੰ ਆਪੇ = ਆਪ ਹੀ ਸਾਰੇ ਜਗਤੁ = ਸੰਸਾਰ ਨੂੰ ਉਪਾਇ = ਪੈਦਾ ਕੈ = ਕਰਕੇ ਫੇਰ ਤੁਧੁ = ਤੂੰ ਆਪੇ = ਆਪ ਹੀ ਇਸ ਨੂੰ ਆਪਣੇ ਵਸਗਤਿ = ਅਧੀਨ ਕੀਤਾ = ਕਰਿਆ ਹੋਇਆ ਹੈ **ਵਾ:** ਤੂੰ ਆਪ ਹੀ ਸੰਸਾਰ ਵਿਚ ਰਹਿਣ ਵਾਲੇ ਉੱਤਮ, ਮੱਧਮ, ਕਨਿਸ਼ਟ ਪੁਰਖਾਂ ਦੀ ਗਤਿ = ਰੀਤੀ, ਚਾਲ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ।

## ਇਕਿ ਮਨਮੁਖ ਕਰਿ ਹਾਰਾਇਅਨੁ; ਇਕਨਾ ਮੇਲਿ ਗੁਰੂ, ਤਿਨਾ ਜੀਤਾ ॥

ਇਕਿ = ਇਕਨਾਂ ਆਸੁਰੀ ਸੰਪਦਾ ਵਿਚ ਪਏ ਮਨਮੁਖ ਪੁਰਖ ਪਰਮੇਸ਼ਰ ਨੇ ਅਗਿਆਨ ਕਰਿ = ਕਰਕੇ ਇਥੇ ਮਨੁੱਖਾ ਜਨਮ ਰੂਪੀ ਬਾਜ਼ੀ ਵਿਚ ਹਾਰਾਇਅਨੁ = ਹਰਾ ਦਿੱਤੇ ਹਨ, ਜਿਨ੍ਹਾਂ ਇਕਨਾਂ ਗੁਰਮੁਖਾਂ ਨੂੰ ਪੂਰੇ ਗੁਰੂ ਦੇ ਨਾਲ ਮੇਲਿ = ਮੇਲਣਾ ਕੀਤਾ ਹੈ, ਤਿਨਾ = ਉਨ੍ਹਾਂ ਨੇ ਆਪਣੇ ਮਨੁੱਖਾ ਜਨਮ ਨੂੰ ਜੀਤਾ = ਜਿੱਤ ਲਿਆ ਹੈ।

## ਹਰਿ ਊਤਮੁ ਹਰਿ ਪ੍ਰਭ ਨਾਮੁ ਹੈ; ਗੁਰ ਬਚਨਿ ਸਭਾਗੈ ਲੀਤਾ ॥

ਜੋ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭ = ਸਮਰੱਥ ਹਰਿ = ਹਰੀ ਹਰਿ = ਪਰਮੇਸ਼ਰ ਦਾ ਊਤਮੁ = ਸ੍ਰੇਸ਼ਟ ਨਾਮ ਹੈ, ਗੁਰ ਬਚਨਿ = ਉਪਦੇਸ਼ ਦੁਆਰਾ ਉਸ ਨਾਮ ਨੂੰ ਸਭਾਗੈ = ਸ੍ਰੇਸ਼ਟ ਭਾਗਾਂ ਵਾਲਿਆਂ ਨੇ ਲੀਤਾ = ਲਿਆ ਹੈ, ਪ੍ਰਾਪਤ ਕੀਤਾ ਹੈ।

## ਦੁਖੁ ਦਾਲਦੁ ਸਭੋ ਲਹਿ ਗਇਆ; ਜਾਂ ਨਾਉ ਗੁਰੂ ਹਰਿ ਦੀਤਾ ॥

ਜਾਂ = ਜਦੋਂ ਗੁਰੂ = ਸਤਿਗੁਰੂ ਸਾਹਿਬ ਜੀ ਕਿਸੇ ਸ੍ਰੇਸ਼ਟ ਕਰਮਾਂ ਵਾਲੇ ਨੂੰ ਹਰਿ = ਪਰਮੇਸ਼ਰ ਦਾ ਨਾਉ = ਨਾਮ ਦੀਤਾ = ਦੇਣਾ ਕੀਤਾ, ਤਦੋਂ ਉਸ ਪੁਰਖ ਦਾ ਜੰਮਣ ਮਰਣ ਦਾ ਦੁਖੁ = ਕਸ਼ਟ ਤੇ ਅਵਿੱਦਿਆ ਦਾ ਦਾਲਦੁ = ਦਲਿੱਦਰ ਸਭੋ = ਸਾਰਾ ਲਹਿ = ਉਤਰ, ਦੂਰ ਹੋ ਗਿਆ।

## ਸਭਿ ਸੇਵਹੁ ਮੋਹਨੋ ਮਨਮੋਹਨੋ, ਜਗਮੋਹਨੋ;
## ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥੧੧॥

ਹੇ ਭਾਈ! ਸੰਤਾਂ ਦੇ ਮਨਮੋਹਨੋ = ਮਨ ਵਿੱਚੋਂ ਮੋਹ ਨੂੰ ਮੇਟਣ ਵਾਲੇ ਮੋਹਨੋ = ਮੋਹਣ ਪਰਮੇਸ਼ਰ ਨੂੰ ਸਭਿ = ਸਾਰੇ ਸੇਵਹੁ = ਸੇਵਨਾ ਕਰੋ **ਵਾ:** ਉਸ ਪਰਮੇਸ਼ਰ ਨੂੰ ਸਾਰੇ ਸੇਵਨਾ ਕਰੋ, ਜੋ ਸੰਤਾਂ ਭਗਤਾਂ ਦੇ ਮਨ ਵਿੱਚੋਂ ਮੋਹਨੋ = ਮੋਹ ਨੂੰ ਮੇਟਣ ਵਾਲਾ ਹੈ, ਆਪਣੀ ਪ੍ਰੇਮਾ-ਭਗਤੀ ਕਰਕੇ ਆਪਣੇ ਸਰੂਪ ਵਿਚ ਸੰਤਾਂ ਭਗਤਾਂ ਦੇ ਮਨ ਨੂੰ ਮੋਹਿਤ ਕਰ ਲੈਂਦਾ ਹੈ, ਜਿਸ ਦੀ ਜਗਮੋਹਨੋ = ਜਗਤ ਨੂੰ ਮੋਹਿਤ ਕਰਨ ਵਾਲੀ ਮਾਇਆ ਨੇ ਸਾਰਾ ਜਗਤ ਮੋਹਿਤ ਕਰ ਲਿਆ ਹੈ ਅਤੇ ਜਿਨਿ = ਜਿਸ ਨੇ ਸਭੋ = ਸਾਰਾ ਜਗਤੁ = ਸੰਸਾਰ ਉਪਾਇ = ਪੈਦਾ ਕਰਕੇ ਆਪਣੇ ਵਸਿ = ਅਧੀਨ ਕੀਤਾ ਹੋਇਆ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਸਾਰੇ ਮੋਹਣ ਪਰਮੇਸ਼ਰ ਨੂੰ ਸੇਵਨਾ ਕਰੋ।

**ਅਥਵਾ** ਹੇ ਭਾਈ! ਤੁਸੀਂ ਸਭਿ = ਸਾਰੇ ਪਰਮੇਸ਼ਰ ਨੂੰ ਸੇਵਨਾ ਕਰੋ।

***ਪ੍ਰਸ਼ਨ :*** *ਉਹ ਕਿਹੋ ਜਿਹਾ ਹੈ ?*

***ਗੁਰ-ਉੱਤਰ :*** (ਮੋਹਨੋ) ਜਿਹੜਾ ਸਾਰਿਆਂ ਦੇ ਮਨਾਂ ਨੂੰ ਮੋਹਨੋ = ਮੋਹਿਤ ਕਰਨ ਵਾਲਾ ਹੈ।

***ਪ੍ਰਸ਼ਨ :*** *ਮੋਹਿਤ ਕਰਨ ਵਾਲੀ ਤਾਂ ਮਾਇਆ ਵੀ ਹੈ ?*

***ਗੁਰ-ਉੱਤਰ :*** (ਜਗਮੋਹਨੋ) ਜਿਸ ਦੀ ਚੇਤਨ ਸੱਤਾ ਰੂਪੀ ਅਸਚਰਜਤਾ ਨੂੰ ਵੇਖ ਕੇ ਸਾਰਾ ਜਗਮੋਹਨੋ = ਸੰਸਾਰ ਮੋਹਿਤ ਹੋ ਰਿਹਾ ਹੈ, ਉਸ ਨੂੰ ਸੇਵਨਾ ਕਰੋ, ਅਤੇ :

**ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥੧੧॥**

ਜਿਸ ਨੇ ਸਾਰੇ ਸੰਸਾਰ ਨੂੰ ਪੈਦਾ ਕਰਕੇ ਆਪਣੇ ਅਧੀਨ ਕੀਤਾ ਹੋਇਆ ਹੈ ॥੧੧॥

## ਸਲੋਕ ਮਃ ੪ ॥

## ਮਨ ਅੰਤਰਿ ਹਉਮੈ ਰੋਗੁ ਹੈ; ਭ੍ਰਮਿ ਭੂਲੇ ਮਨਮੁਖ ਦੁਰਜਨਾ ॥

ਮਨਮੁਖਾਂ ਦੇ ਮਨ = ਚਿੱਤ ਅੰਤਰਿ = ਵਿਚ ਹਉਮੈ = ਹੰਗਤਾ ਰੂਪੀ ਦੀਰਘ ਰੋਗ ਹੈ, ਇਸੇ ਕਰਕੇ ਮਨਮੁਖ ਦੁਰਜਨਾ = ਖੋਟੇ ਪੁਰਖ ਭਰਮ ਵਿਚ ਪੈ ਕੇ ਆਪਣੇ ਸਰੂਪ ਵੱਲੋਂ ਭੂਲੇ = ਭੁੱਲੇ ਹੋਏ ਹਨ।

## ਨਾਨਕ, ਰੋਗੁ ਵਵਾਇ; ਮਿਲਿ ਸਤਿਗੁਰ ਸਾਧੂ ਸਜਨਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧੂ = ਸ੍ਰੇਸ਼ਟ ਸਜਨਾ = ਸੱਜਣ ਸਤਿਗੁਰ = ਸੱਚੇ ਗੁਰੂ ਨਾਲ ਮਿਲਿ = ਮਿਲਣੇ ਕਰਕੇ **ਵਾ:** ਸਾਧੂ = ਸੰਤ ਜਨਾਂ ਦੇ ਪਿਆਰੇ ਸੱਜਣ ਸਤਿਗੁਰੂ ਨਾਲ ਮਿਲ ਕਰਕੇ ਇਹ ਹਉਮੈ ਰੂਪੀ ਦੀਰਘ ਰੋਗ ਵਵਾਇ = ਗੁਆਇਆ ਜਾ ਸਕਦਾ ਹੈ, ਦੂਰ ਹੋ ਜਾਂਦਾ ਹੈ **ਵਾ:** ਹੇ ਭਾਈ! ਸਾਧੂ = ਸ੍ਰੇਸ਼ਟ ਵੈਰਾਗ, ਬਿਬੇਕ ਰੂਪੀ ਸਾਧਨ ਦੇਣ ਵਾਲੇ ਸਤਿਗੁਰਾਂ ਨਾਲ ਮਿਲ ਕੇ ਅਤੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਸੱਜਣਾਂ ਨਾਲ ਮਿਲ ਕੇ ਇਹ ਹੰਗਤਾ ਰੂਪੀ ਰੋਗ ਨੂੰ ਗੁਆਉਣਾ ਕਰ ॥੧॥

## ਮਃ ੪ ॥

## ਮਨੁ ਤਨੁ ਤਾਮਿ ਸਗਾਰਵਾ; ਜਾਂ ਦੇਖਾ ਹਰਿ ਨੈਣੇ ॥

(ਦੂਸਰਾ ਪਾਠ 'ਤਾਮਿਸ ਗਾਰਵਾ' ਹੈ)

ਹੇ ਭਾਈ! ਤਾਮਿ = ਤਦੋਂ ਹੀ ਮਨੁ = ਚਿੱਤ ਤੇ ਤਨੁ = ਸਰੀਰ ਸਗਾਰਵਾ = ਸਹਿਤ ਬ੍ਰਹਮ ਗਿਆਨ ਦੀ ਗੌਰਵਤਾ (ਵਡਿਆਈ) ਦੇ ਹੋਵੇਗਾ **ਵਾ:** ਸ਼ੁਭ ਗੁਣਾਂ ਦੇ ਸ਼ਿੰਗਾਰ ਸਹਿਤ ਸਗਾਰਵਾ = ਸਕਾਰਥਾ (ਸਫਲਾ) ਹੋਵੇਗਾ **ਵਾ:** ਤਦੋਂ ਮਨ ਤੇ ਤਨ ਵਿੱਚੋਂ ਤਾਮਿਸ ਗਾਰਵਾ = ਤਮੋ ਗੁਣ ਦਾ ਗਾਲਣਾ ਹੋਵੇਗਾ ਜਾਂ = ਜਦੋਂ ਹਰਿ = ਪਰਮੇਸ਼ਰ ਦੇ ਪ੍ਰਤੱਖ, ਮਨ ਬੁੱਧ ਰੂਪ ਨੈਣੇ = ਨੇਤਰਾਂ ਨਾਲ ਦਰਸ਼ਨ ਦੇਖਾ = ਦੇਖਣਾ ਕਰਾਂਗੇ।

## ਨਾਨਕ, ਸੋ ਪ੍ਰਭੁ ਮੈ ਮਿਲੈ; ਹਉ ਜੀਵਾ ਸਦੁ ਸੁਣੇ ॥੨॥

('ਸੱਦੁ' ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ ਸੋ = ਉਹ ਪ੍ਰਭੁ = ਪਰਮੇਸ਼ਰ ਮੈਂ = ਮੇਰੇ ਤਾਈਂ ਮਿਲੈ = ਮਿਲ ਪਵੇ ਤਾਂ ਹਉ = ਮੈਂ ਉਸ ਦੇ ਸਦੁ = ਜੱਸ ਨੂੰ ਸੁਣੇ = ਸ੍ਰਵਨ ਕਰਕੇ ਆਤਮਿਕ ਜੀਵਨ ਵੱਲ ਜੀਵਾ = ਜਿਉਣਾ ਕਰਦਾ ਹਾਂ ॥੨॥

## ਪਉੜੀ ॥

## ਜਗੰਨਾਥ ਜਗਦੀਸਰ ਕਰਤੇ; ਅਪਰੰਪਰ ਪੁਰਖੁ ਅਤੋਲੁ ॥

ਜੋ ਜਗੰਨਾਥ = ਜਗਤ ਦਾ ਸੁਆਮੀ, ਜਗਦੀਸਰ = ਜਗਤ ਦਾ ਈਸ਼ਰ ਸਾਰਿਆਂ ਦਾ ਕਰਤਾ ਹੈ **ਵਾ:**

ਜੋ ਪਿੱਛੋਂ ਵੀ ਜਗਤ ਦਾ ਸੁਆਮੀ ਸੀ, ਹੁਣ ਵੀ ਜਗਤ ਦਾ ਰਾਜਾ ਰੂਪ ਹੈ ਅਤੇ ਅੱਗੇ ਨੂੰ ਵੀ ਸਾਰਿਆਂ ਦਾ ਕਰਤਾ ਭਾਵ ਸੁਆਮੀ ਹੋਵੇਗਾ, ਅਪਰੰਪਰ = ਪ੍ਰਕਿਰਤੀ ਤੋਂ ਪਰ੍ਹੇ, ਪੁਰਖੁ = ਪੂਰਨ ਤੇ ਅਤੋਲੁ = ਤੋਲਣ ਤੋਂ ਰਹਿਤ ਪਰਮੇਸ਼ਰ ਹੈ **ਵਾ:** ਜੋ ਅਤੋਲੁ = ਵੀਚਾਰ ਤੋਂ ਰਹਿਤ ਪਰਮੇਸ਼ਰ ਹੈ, ਭਾਵ ਜੋ ਬੁੱਧ ਰੂਪ ਤਰਾਜ਼ੂ ਦੇ ਨਾਲ ਸ਼ਾਸਤ੍ਰ ਪ੍ਰਮਾਣ ਰੂਪੀ ਵੱਟਿਆਂ ਨਾਲ ਤੋਲਿਆ ਨਹੀਂ ਜਾ ਸਕਦਾ।

**ਹਰਿ ਨਾਮੁ ਧਿਆਵਹੁ ਮੇਰੇ ਗੁਰਸਿਖਹੁ; ਹਰਿ ਊਤਮੁ ਹਰਿ ਨਾਮੁ ਅਮੋਲੁ ॥**

ਹੇ ਮੇਰੇ ਗੁਰਸਿੱਖੋ! ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹੁ = ਧਿਆਉਣਾ ਕਰੋ, ਕਿਉਂਕਿ ਊਤਮੁ = ਸ੍ਰੇਸ਼ਟ ਹਰਿ = ਪਰਮੇਸ਼ਰ ਦਾ ਹਰਿ ਨਾਮ ਅਮੋਲੁ = ਅਮੋਲਕ ਹੈ **ਵਾ:** ਹਰਿ = ਹਰੇਕ ਊਤਮੁ = ਸ੍ਰੇਸ਼ਟ ਸਾਧਨਾ ਵਿੱਚੋਂ ਹਰਿ = ਪਰਮੇਸ਼ਰ ਦਾ ਨਾਮ ਹੀ ਅਮੋਲਕ ਹੈ।

**ਜਿਨ੍ ਧਿਆਇਆ ਹਿਰਦੈ ਦਿਨਸੁ ਰਾਤਿ; ਤੇ ਮਿਲੇ, ਨਹੀ ਹਰਿ ਰੋਲੁ ॥**

ਜਿਨ੍ = ਜਿਨ੍ਹਾਂ ਨੇ ਹਿਰਦੈ = ਚਿੱਤ ਵਿਚ ਦਿਨਸੁ = ਦਿਨ ਰਾਤ ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤੇ = ਉਹ ਹਰੀ ਨਾਲ ਮਿਲੇ = ਮਿਲ ਗਏ ਹਨ, ਇਸ ਵਿਚ ਕੋਈ ਵੀ ਰੋਲੁ = ਰੌਲਾ ਗੌਲਾ ਨਹੀਂ ਹੈ **ਵਾ:** ਉਹ ਜੂਨਾਂ, ਮਾਤਾ ਦੇ ਗਰਭ ਵਿਚ ਪੈ ਕੇ ਰੋਲੁ = ਰੁਲਦੇ ਨਹੀਂ ਹਨ।

**ਵਡਭਾਗੀ ਸੰਗਤਿ ਮਿਲੈ; ਗੁਰ ਸਤਿਗੁਰ ਪੂਰਾ ਬੋਲੁ ॥**

ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਹੀ ਗੁਰਮੁਖਾਂ ਦੀ, ਗੁਰਾਂ ਦੀ ਸੰਗਤ ਵਿਚ ਮਿਲੈ = ਮਿਲਦੇ ਹਨ ਅਤੇ ਗੁਰ = ਪੂਜਨੀਕ ਪੂਰਾ = ਪੂਰਨ ਸਤਿਗੁਰਾਂ ਦਾ ਕਲਿਆਣ ਕਰਨ ਵਾਲਾ ਬੋਲੁ = ਬਚਨ ਸੁਣਦੇ ਹਨ।

**ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ;**
**ਜਿਤੁ ਚੂਕਾ ਜਮ ਝਗੜੁ ਝਗੋਲੁ ॥੧੨॥**

ਹੇ ਨਰ = ਪੁਰਖੋ! ਸਭਿ = ਸਾਰੇ ਨਾਰਾਇਣੋ = ਪਰਮੇਸ਼ਰ ਨੂੰ ਧਿਆਵਹੁ = ਧਿਆਉਣਾ ਕਰੋ, ਨਾਰਾਇਣੋ = ਪਰਮੇਸ਼ਰ ਨੂੰ ਧਿਆਉਣਾ ਕਰੋ **ਵਾ:** ਜਿਸ ਦਾ ਨਰਾਂ (ਨਰ + ਆਇਣੋ) ਨਰ = ਨਰਾਂ ਵਿਚ ਆਇਣੋ = ਘਰ ਹੈ, ਜਿਸ ਵਿਚ (ਨਾ + ਰਾਇਣੋ) ਅਵਿੱਦਿਆ ਰੂਪੀ ਰਾਇਣੋ = ਰਾਤ ਨਾ = ਨਹੀਂ ਹੈ **ਵਾ:** ਜਿਸ ਵਿਚ (ਨ + ਅਰ + ਆਇਣੋ) ਕਾਮ ਕ੍ਰੋਧ ਰੂਪੀ ਅਰ = ਦੁਸ਼ਮਣਾਂ ਦਾ ਆਇਣੋ = ਘਰ ਨ = ਨਹੀਂ ਹੈ **ਵਾ:** ਜੋ ਨਾਰਾਇਣ ਨਰ ਸਿੰਘ ਆਦਿ ਰੂਪਾਂ ਨੂੰ ਧਾਰਨ ਵਾਲਾ ਹੈ **ਵਾ:** ਜੋ (ਨਾਰ + ਆਇਣੋ) ਨਾਰ = ਪਾਣੀ ਆਦਿ ਪੰਜਾਂ ਤੱਤਾਂ ਦਾ ਸਰੀਰ ਰੂਪੀ ਆਇਣੋ ਘਰ ਬਣਾਉਣ ਵਾਲਾ ਹੈ, ਉਸ ਨੂੰ ਸਭਿ = ਸਾਰੇ ਧਿਆਵਹੁ = ਧਿਆਉਣਾ ਕਰੋ, ਜਿਤੁ = ਜਿਸ ਪਰਮੇਸ਼ਰ ਦਾ ਭਜਨ ਕਰਕੇ ਜਮ = ਜਮਦੂਤਾਂ ਦਾ ਝਗੜੁ = ਝਗੜਾ ਵੀ ਤੇ ਝਗੋਲੁ = ਝਗੜਾਲੂ ਜਮ ਵੀ ਚੂਕਾ = ਚੁੱਕਿਆ ਜਾਂਦਾ ਹੈ **ਵਾ:** ਜਮ ਮਾਰਗ **ਵਾ:** ਝਗੜਾ ਕਰਨ ਵਾਲਾ ਜਮ ਤੇ ਨਰਕਾਂ ਦਾ ਝਗੋਲੁ = ਝਗੋਲਨਾ (ਮੰਡਨਾ) ਵੀ ਚੁੱਕਿਆ ਜਾਂਦਾ ਹੈ॥੧੨॥

**ਸਲੋਕ ਮਃ ੪ ॥**

**ਹਰਿਜਨ, ਹਰਿ ਹਰਿ ਚਉਦਿਆ; ਸਰੁ ਸੰਧਿਆ ਗਾਵਾਰ ॥**

ਹਰਿ = ਪਰਮੇਸ਼ਰ ਦੇ ਭਗਤ ਜਨ ਹਰ ਵਕਤ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਚਉਦਿਆ = ਉਚਾਰਦੇ ਰਹਿੰਦੇ ਹਨ, ਜੇ ਕਿਸੇ ਗਾਵਾਰ = ਮੂਰਖ ਨੇ ਭਗਤ ਜਨਾਂ ਨੂੰ ਮਾਰਨ ਵਾਸਤੇ ਪ੍ਰਤੱਖ ਸਰੁ = ਤੀਰ ਸੰਧਿਆ = ਸਿੰਨ੍ਹਿਆ ਹੋਵੇ।

# ਨਾਨਕ, ਹਰਿਜਨ ਹਰਿ ਲਿਵ ਉਬਰੇ; ਜਿਨ ਸੰਧਿਆ, ਤਿਸੁ ਫਿਰਿ ਮਾਰ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਭਗਤ ਜਨ ਹਰਿ = ਪਰਮੇਸ਼ਰ ਦੇ ਨਾਮ ਨਾਲ ਚਿੱਤ ਦੀ ਲਿਵ = ਬਿਰਤੀ ਲਾ ਕੇ ਉਬਰੇ = ਬਚ ਜਾਂਦੇ ਹਨ, ਜਿਨ = ਜਿਸ ਮੂਰਖ ਨੇ ਭਗਤ ਜਨਾਂ ਨੂੰ ਮਾਰਨ ਵਾਸਤੇ ਤੀਰ ਸੰਧਿਆ = ਸਿੰਨ੍ਹਿਆ ਸੀ, ਫਿਰਿ = ਮੁੜ ਉਲਟ ਕੇ ਉਸੇ ਦੇ ਹੀ ਲੱਗਦਾ ਹੈ, ਜਿਸ ਕਰਕੇ ਉਹ ਮਾਰ = ਮਾਰਿਆ ਜਾਂਦਾ ਹੈ ॥੧॥

**ਦੂਸਰਾ ਅਰਥ :**

**ਹਰਿਜਨ, ਹਰਿ ਹਰਿ ਚਉਦਿਆ; ਸਰੁ ਸੰਧਿਆ ਗਾਵਾਰ ॥**

ਜੋ ਪਰਮੇਸ਼ਰ ਦੇ ਭਗਤ ਜਨ ਹਰੀ ਪਰਮੇਸ਼ਰ ਦੇ ਨਾਮ ਨੂੰ ਉਚਾਰਦੇ ਰਹਿੰਦੇ ਹਨ, ਜੇ ਕਿਸੇ ਮੂਰਖ ਨੇ ਭਗਤ ਜਨਾਂ ਦੀ ਨਿੰਦਿਆ ਕਰਨ ਰੂਪ ਮਾਰਨ ਵਾਸਤੇ ਈਰਖਾ ਰੂਪੀ ਤੀਰ ਸਿੰਨ੍ਹਿਆ ਹੋਵੇ।

**ਨਾਨਕ, ਹਰਿਜਨ ਹਰਿ ਲਿਵ ਉਬਰੇ; ਜਿਨ ਸੰਧਿਆ, ਤਿਸੁ ਫਿਰਿ ਮਾਰ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਹਰੀ ਦੇ ਭਗਤ ਜਨ ਤਾਂ ਪਰਮੇਸ਼ਰ ਦੇ ਨਾਮ ਨਾਲ ਲਿਵ ਲਾ ਕਰਕੇ ਬਚ ਜਾਂਦੇ ਹਨ, ਜਿਸ ਨੇ ਈਰਖਾ ਰੂਪੀ ਤੀਰ ਸਿੰਨ੍ਹਿਆ ਹੁੰਦਾ ਹੈ, ਉਹ ਮੁੜ ਉਸੇ ਦੇ ਹੀ ਵੱਜਦਾ ਹੈ, ਜਿਸ ਕਰਕੇ ਉਸ ਨੂੰ ਪ੍ਰਤੱਖ ਮਾਰ ਪੈਂਦੀ ਹੈ ਜਾਂ ਨਰਕਾਂ ਵਿਚ ਮਾਰ ਪੈਂਦੀ ਹੈ **ਵਾ:** ਉਹ ਆਤਮਿਕ ਮੌਤ ਕਰਕੇ ਮਾਰਿਆ ਜਾਂਦਾ ਹੈ ॥੧॥

**[ਅੰਗ ੧੩੧੮]**

## ਮਃ ੪ ॥

# ਅਖੀ ਪ੍ਰੇਮਿ ਕਸਾਈਆ; ਹਰਿ ਹਰਿ ਨਾਮੁ ਪਿਖੰਨਿ੍ ॥

ਹੇ ਭਾਈ! ਅਖੀ = ਨੇਤਰਾਂ ਵਿਚ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਪ੍ਰੇਮ ਦੀ ਕਸਾਈਆ = ਖਿੱਚ ਆਈ ਹੋਈ ਹੈ, ਇਸੇ ਕਰਕੇ ਹਰਿ ਹਰਿ = ਹਰੀ ਪਰਮੇਸ਼ਰ ਦਾ ਨਾਮ ਜਪਣ ਵਾਲਿਆਂ ਨੂੰ ਪਿਖੰਨਿ੍ = ਵੇਖਣਾ ਚਾਹੁੰਦੀਆਂ ਹਨ **ਵਾ:** ਜਿਸ ਦਾ ਹਰਿ = ਹਰੀ ਦਾ ਹਰਿ = ਹਰੇਕ ਸ੍ਰਿਸ਼ਟੀ ਨਾਮ ਜਪਦੀ ਹੈ, ਉਸ ਨਾਮੀ ਪਰਮੇਸ਼ਰ ਨੂੰ ਵੇਖਣਾ ਚਾਹੁੰਦੀਆਂ ਹਨ **ਵਾ:** ਨਾਮੁ = ਪ੍ਰਸਿੱਧ ਹਰੀ ਪਰਮੇਸ਼ਰ ਨੂੰ ਵੇਖਣਾ ਚਾਹੁੰਦੀਆਂ ਹਨ।

# ਜੇ ਕਰਿ ਦੂਜਾ ਦੇਖਦੇ; ਜਨ ਨਾਨਕ, ਕਢਿ ਦਿਚੰਨਿ੍ ॥੨॥

ਜੇ = ਜੇਕਰ ਨੇਤਰ ਵਾਹਿਗੁਰੂ ਨੂੰ ਛੱਡ ਕੇ ਹੋਰਨਾਂ ਦੂਜਾ = ਦੂਜਿਆਂ ਵੱਲ ਮਿੱਤਰ ਸ਼ਤਰੂ ਦੀ ਦ੍ਰਿਸ਼ਟੀ ਨਾਲ ਦੇਖਦੇ = ਵੇਖਦੇ ਹਨ ਤਾਂ ਭਗਤ ਜਨ ਉਨ੍ਹਾਂ ਨੇਤਰਾਂ ਨੂੰ ਬਾਹਰ ਕੱਢ ਦਿਚੰਨਿ੍ = ਦਿੰਦੇ ਹਨ, ਭਾਵ ਮਿੱਤਰ ਸ਼ਤਰੂ ਦੀ ਦ੍ਰਿਸ਼ਟੀ ਵੱਲੋਂ ਹਟਾ ਕੇ ਪਰਮੇਸ਼ਰ ਦਾ ਨਾਮ ਜਪਣ ਵਾਲਿਆਂ ਵੱਲ ਵੇਖਣ ਰੂਪ ਕੱਢਣਾ ਕਰਦੇ ਹਨ **ਵਾ:** ਜੇਕਰ ਨੇਤਰ ਹਰੀ ਨਾਮ ਜਪਣ ਵਾਲੇ ਗੁਰਮੁਖਾਂ ਤੋਂ ਬਗ਼ੈਰ ਕਿਸੇ ਹੋਰ ਦੂਸਰੇ ਵੱਲ ਵੇਖਦੇ ਹਨ ਤਾਂ ਉਹ ਨੇਤਰ ਬਾਹਰ ਕੱਢ ਦੇਣੇ ਚਾਹੀਦੇ ਹਨ।

**ਵਾ:** ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਸਰੂਪ **ਵਾ:** ਬੰਦਗੀ ਵਾਲੇ ਪੁਰਖਾਂ ਦੇ ਦਰਸ਼ਨ ਦੇਖਣ ਵੱਲ ਆਪਣੇ ਨੇਤਰ ਲਾਏ ਹੋਏ ਹਨ ॥੨॥

## ਪਉੜੀ ॥

## ਜਲਿ ਥਲਿ ਮਹੀਅਲਿ ਪੂਰਨੋ; ਅਪਰੰਪਰੁ ਸੋਈ ॥

ਹੇ ਭਾਈ ! ਸੋਈ = ਉਹ ਅਪਰੰਪਰੁ = ਪ੍ਰਕਿਰਤੀ ਦੇ ਪਾਰਵਾਰ ਤੋਂ ਪਰ੍ਹੇ ਪਰਮੇਸ਼ਰ ਜਲਿ = ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ ਪੂਰਨੋ = ਵਿਆਪਕ ਹੈ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਪੂਰਨ ਹੈ।

## ਜੀਅ ਜੰਤ ਪ੍ਰਤਿਪਾਲਦਾ; ਜੋ ਕਰੇ ਸੁ ਹੋਈ ॥

ਪਰਮੇਸ਼ਰ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਆਦਿ ਸਭਨਾਂ ਦੇ (ਪ੍ਰਤਿ + ਪਾਲਦਾ) ਪ੍ਰਤਿ = ਤਾਈਂ ਪਾਲਦਾ = ਪਾਲਣਾ ਕਰਦਾ ਹੈ ਅਤੇ ਜੋ = ਜਿਹੜਾ ਕੁਝ ਵੀ ਤਿੰਨੇ ਕਾਲਾਂ ਵਿਚ ਕਰੇ = ਕਰਦਾ ਹੈ, ਸੁ = ਉਹੋ ਕੁਝ ਹੀ ਹੋਈ = ਹੁੰਦਾ ਹੈ।

## ਮਾਤ ਪਿਤਾ ਸੁਤ ਭ੍ਰਾਤ ਮੀਤ; ਤਿਸੁ ਬਿਨੁ, ਨਹੀ ਕੋਈ ॥

ਮਾਤ = ਮਾਂ, ਪਿਤਾ = ਪਿਉ, ਸੁਤ = ਪੁੱਤਰ, ਭ੍ਰਾਤ = ਭਰਾ, ਮੀਤ = ਮਿੱਤਰ ਆਦਿ ਸਭ ਸਾਕ ਨਾਤੇ ਪਰਮੇਸ਼ਰ ਨੇ ਬਣਾਏ ਹਨ, ਇਸ ਲਈ ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਕੋਈ ਵੀ ਕਿਸੇ ਦਾ ਸਹਾਇਕ ਨਹੀਂ ਹੈ **ਅਥਵਾ** ਖਿਮਾ ਰੂਪੀ ਮਾਤਾ, ਸੰਤੋਖ ਰੂਪੀ ਪਿਤਾ, ਗਿਆਨ ਰੂਪੀ ਪੁੱਤਰ, ਸ੍ਰਵਣ, ਮੰਨਣ ਨਿਧਿਆਸਣ ਰੂਪੀ ਭਰਾ ਤੇ ਵੈਰਾਗ, ਬਿਬੇਕ, ਖੱਟ ਸੰਪਤੀ ਰੂਪੀ ਮਿੱਤਰ ਆਦਿ ਸਾਧਨ ਭਾਵੇਂ ਚੰਗੇ ਹਨ, ਪਰੰਤੂ ਸਾਨੂੰ ਜਨਾਂ ਨੂੰ ਉਸ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਵੀ ਚੰਗਾ ਨਹੀਂ ਲੱਗਦਾ।

## ਘਟਿ ਘਟਿ ਅੰਤਰਿ ਰਵਿ ਰਹਿਆ; ਜਪਿਅਹੁ ਜਨ ਕੋਈ ॥

ਜੋ ਪਰਮੇਸ਼ਰ ਸਾਰਿਆਂ ਘਟਿ ਘਟਿ = ਘਟਾਂ ਘਟਾਂ ਅੰਤਰਿ = ਵਿਚ ਇਕ ਰਸ ਰਵਿ = ਵਿਆਪਕ ਹੋ ਰਿਹਾ ਹੈ, ਹੇ ਜਨ = ਪੁਰਖੋ ! ਉਸ ਪਰਮੇਸ਼ਰ ਨੂੰ ਕੋਈ ਵੀ ਪ੍ਰੇਮ ਨਾਲ ਜਪਿਅਹੁ = ਜਪਣਾ ਕਰੋ, ਸਭ ਦੀ ਕਲਿਆਣ ਕਰੇਗਾ।

## ਸਗਲ ਜਪਹੁ ਗੋਪਾਲ ਗੁਨ; ਪਰਗਟੁ ਸਭ ਲੋਈ ॥੧੩॥

ਹੇ ਭਾਈ ! ਸਗਲ = ਸਾਰੇ ਉਸ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਜਪਹੁ = ਜਪਣਾ ਕਰੋ, ਜੋ ਸਭ = ਸਾਰੀ ਲੋਈ = ਲੁਕਾਈ (ਦੁਨੀਆਂ) ਵਿਚ ਪ੍ਰਗਟ ਹੈ **ਵਾ:** ਫੇਰ ਸਾਰਿਆਂ ਦਾ ਲੋਈ = ਪ੍ਰਕਾਸ਼ਕ ਪਰਮੇਸ਼ਰ ਰਿਦੇ ਵਿੱਚੋਂ ਹੀ ਪਰਗਟੁ = ਸਾਖਿਆਤ ਹੋ ਆਵੇਗਾ, ਉਸ ਦੀ ਪ੍ਰਗਟਤਾ ਨੂੰ ਪਾ ਕੇ ਨਿਹਾਲ ਹੋ ਜਾਵੋਗੇ ॥੧੩॥

## ਸਲੋਕ ਮਃ ੪ ॥

## ਗੁਰਮੁਖਿ ਮਿਲੇ ਸਿ ਸਜਣਾ; ਹਰਿ ਪ੍ਰਭ ਪਾਇਆ ਰੰਗੁ ॥

ਜੋ ਗੁਰਮੁਖਿ = ਮੁਖੀ ਗੁਰਾਂ ਦੇ ਨਾਲ ਮਿਲੇ = ਮਿਲਦੇ ਹਨ, ਸਿ = ਉਹ ਸਜਣਾ = ਚੰਗੇ ਜੀਵਨ ਵਾਲੇ ਪੁਰਖ ਹਨ **ਵਾ:** ਜੋ ਤੱਤਬੇਤੇ ਗੁਰਮੁਖ ਜਨਾਂ ਨਾਲ ਮਿਲਦੇ ਹਨ, ਉਹ ਜਗਿਆਸੂ ਪਰਮੇਸ਼ਰ ਦੇ ਪਿਆਰੇ

ਸਜਣਾ = ਮਿੱਤਰ ਹਨ, ਕਿਉਂਕਿ ਉਨ੍ਹਾਂ ਨੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਦੇ ਰੰਗੁ = ਅਨੰਦ ਨੂੰ ਪਾਇਆ = ਪਾ ਲਿਆ ਹੈ **ਵਾ:** ਉਨ੍ਹਾਂ ਨੇ ਪ੍ਰਭੂ ਦੇ ਨਾਲ ਰੰਗੁ = ਪ੍ਰੇਮ ਕਰਕੇ ਹਰਿ = ਪਰਮੇਸ਼ਰ ਨੂੰ ਪਾ ਲਿਆ ਹੈ।

## ਜਨ ਨਾਨਕ, ਨਾਮੁ ਸਲਾਹਿ ਤੂ; ਲੁਡਿ ਲੁਡਿ ਦਰਗਹਿ ਵੰਞੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਨ = ਪੁਰਖਾ ! ਜੇ ਤੂੰ ਵੀ ਪਰਮੇਸ਼ਰ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਤੂੰ ਅੱਠੇ ਪਹਿਰ ਪਰਮੇਸ਼ਰ ਦੇ ਨਾਮ ਦੀ ਸਲਾਹਿ = ਸਿਫ਼ਤ ਕਰ ਅਤੇ ਪ੍ਰਤੱਖ ਸੱਜੀ ਖੱਬੀ ਭੁਜਾ ਨੂੰ **ਵਾ:** ਮਨ ਬੁੱਧ ਰੂਪ ਭੁਜਾ ਨੂੰ ਲੁਡਿ = ਘੁਮਾ ਕੇ ਲੁਡਿ = ਬੇਫ਼ਿਕਰੀ (ਬੇਪ੍ਰਵਾਹੀ) ਨਾਲ ਪਰਮੇਸ਼ਰ ਦੀ ਦਰਗਹਿ = ਨਿਆਏਂ ਸਭਾ ਵੱਲ ਨੂੰ ਵੰਞੁ = ਜਾਣਾ ਕਰ ਜਾਂ ਚਲਾਉਣਾ ਕਰ **ਵਾ:** ਮਨ ਦੀਆਂ ਬਿਰਤੀਆਂ ਰੂਪ ਭੁਜਾਵਾਂ ਨੂੰ ਲੁਡਿ ਲੁਡਿ = ਫੁਲਾ ਫੁਲਾ ਕੇ (ਆਤਮਿਕ) ਅਨੰਦ ਦੇ ਸਹਿਤ ਦਰਗਹ ਵੱਲ ਨੂੰ ਚੱਲਣਾ ਕਰ **ਵਾ:** ਸਾਧ ਸੰਗਤ ਰੂਪੀ ਦਰਗਹ ਵੱਲ ਨੂੰ ਚੱਲਣਾ ਕਰ **ਵਾ:** ਲੁਡਿ = ਅਨੰਦ ਦੇ ਸਹਿਤ ਲੁਡਿ = ਬੇਫ਼ਿਕਰੀ ਨਾਲ ਆਪਣੇ ਮਨ ਦੀ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਪਰਮੇਸ਼ਰ ਦੇ ਸਰੂਪ ਰੂਪੀ **ਵਾ:** ਤੁਰੀਆ ਪਦ ਰੂਪੀ ਦਰਗਹਿ = ਦਰਬਾਰ ਵੱਲ ਨੂੰ ਚੱਲਣਾ ਜਾਂ ਚਲਾਉਣਾ ਕਰ ॥੧॥

### ਮਃ ੪ ॥

## ਹਰਿ, ਤੂਹੈ ਦਾਤਾ ਸਭਸ ਦਾ; ਸਭਿ ਜੀਅ ਤੁਮ੍ਹਾਰੇ ॥

ਹੇ ਹਰਿ = ਪਰਮੇਸ਼ਰ ! ਤੂਹੈ = ਤੂੰ ਆਪ ਹੀ ਸਭਸ = ਸਾਰਿਆਂ ਦਾ ਦਾਤਾ = ਦਾਤਾਰ ਹੈਂ ਅਤੇ ਸਭਿ = ਸਾਰੇ ਜੀਅ = ਜੀਵ ਤੁਮ੍ਹਾਰੇ = ਤੇਰੇ ਦਰ ਦੇ ਮੰਗਤੇ ਹਨ **ਵਾ:** ਸਾਰੇ ਜੀਵ ਤੇਰੇ ਹਨ।

## ਸਭਿ ਤੁਧੈ ਨੋ ਆਰਾਧਦੇ; ਦਾਨੁ ਦੇਹਿ ਪਿਆਰੇ ॥

ਹੇ ਪਰਮੇਸ਼ਰ ! ਸਭਿ = ਸਾਰੇ ਜੀਵ ਆਪੋ-ਆਪਣੀ ਬੋਲੀ ਅਨੁਸਾਰ ਤੁਧੈ = ਤੈਨੂੰ ਆਰਾਧਦੇ = ਯਾਦ ਕਰਦੇ ਹਨ, ਹੇ ਪਿਆਰੇ ਪਰਮੇਸ਼ਰ ! ਤੂੰ ਆਪ ਹੀ ਸਭਨਾਂ ਜੀਵਾਂ ਨੂੰ ਰੋਜ਼ੀ, ਵਿੱਦਿਆ, ਧਨ ਤੇ ਪਦਾਰਥ ਆਦਿ ਦਾ ਦਾਨ ਦੇਹਿ = ਦਿੰਦਾ ਹੈਂ **ਵਾ:** ਤੱਤਬੇਤੇ ਮਹਾਤਮਾ ਨੂੰ ਆਪਣੇ ਦਰਸ਼ਨਾਂ ਦਾ ਦਾਨ ਦਿੰਦਾ ਹੈਂ।

## ਹਰਿ ਦਾਤੈ ਦਾਤਾਰਿ ਹਥੁ ਕਢਿਆ; ਮੀਹੁ ਵੁਠਾ ਸੈਸਾਰੇ ॥

ਸਾਰਿਆਂ ਦਾਤੈ = ਦਾਤਿਆਂ ਦੇ ਸ਼੍ਰੋਮਣੀ ਦਾਤਾਰਿ = ਦਾਤੇ ਹਰਿ = ਪਰਮੇਸ਼ਰ ਨੇ ਜਦ ਆਪਣੇ ਸਰਗੁਣ ਸਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਰੂਪ ਹੱਥ ਬਾਹਰ ਸੰਸਾਰ ਅੰਦਰ ਕੱਢਿਆ **ਵਾ:** ਜਦ ਅਧਿਕਾਰੀ ਜਗਿਆਸੂਆਂ ਨੂੰ ਆਪਣੇ ਸਰੂਪ ਵਿਚ ਮੇਲਣ ਵਾਸਤੇ ਕਿਰਪਾ ਰੂਪੀ ਹੱਥ ਕੱਢਿਆ, ਤਦ ਗੁਰੂ ਨਾਨਕ ਦੇਵ ਰੂਪ ਬੱਦਲ ਹੋ ਕੇ ਸਾਰੇ ਸੈਸਾਰੇ = ਸੰਸਾਰ ਦੇ ਅੰਦਰ ਨਾਮ ਬਾਣੀ ਦਾ ਮੀਹੁ = ਮੀਂਹ ਵੁਠਾ = ਵਰਸਾਉਣਾ ਕੀਤਾ।

## ਅੰਨੁ ਜੰਮਿਆ ਖੇਤੀ ਭਾਉ ਕਰਿ; ਹਰਿ ਨਾਮੁ ਸਮ੍ਹਾਰੇ ॥

ਹਿਰਦੇ ਵਿਚ ਪ੍ਰਭੂ ਪ੍ਰਾਪਤੀ ਵਾਲਾ ਭਾਉ = ਪ੍ਰੇਮ ਪੈਦਾ ਕਰਿ = ਕਰਨ ਰੂਪ ਖੇਤੀ = ਫ਼ਸਲ ਬੀਜਣ ਨਾਲ ਸ਼ੁਭ ਗੁਣਾਂ ਰੂਪੀ ਅੰਨੁ = ਅਨਾਜ ਜੰਮਿਆ = ਜੰਮ ਪਿਆ ਹੈ **ਵਾ:** ਜਦ ਹਰੀ ਜੱਸ ਨੂੰ ਸ੍ਰਵਣ ਕਰਨ ਰੂਪ ਖੇਤੀ ਬੀਜਣਾ ਕੀਤੀ, ਤਦ ਮੰਨਣ ਕਰਨ ਰੂਪ ਖੇਤੀ ਹਰੀ ਹੋਈ ਤੇ ਨਿਧਿਆਸਣ ਕਰਕੇ ਪਰਮੇਸ਼ਰ ਦਾ ਰਿਦੇ ਵਿਚ ਭਾਉ = ਪ੍ਰਕਾਸ਼ ਹੋਣ ਰੂਪ **ਵਾ:** ਪ੍ਰਕਾਸ਼ ਕਰਨ ਵਾਲਾ ਸ਼ੁਭ ਗੁਣਾਂ ਰੂਪੀ ਅਨਾਜ ਜੰਮ ਪਿਆ ਹੈ, ਜੋ ਹਰਿ = ਪਰਮੇਸ਼ਰ ਦਾ ਨਾਮ ਸਮ੍ਹਾਰੇ = ਸੰਭਾਲਨਾ, ਯਾਦ ਕਰਨਾ ਹੈ, ਇਹ ਬੋਹਲ ਲੱਗਿਆ ਹੋਇਆ ਹੈ।

## ਜਨੁ ਨਾਨਕੁ ਮੰਗੈ ਦਾਨੁ, ਪ੍ਰਭ; ਹਰਿ ਨਾਮੁ ਅਧਾਰੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਅਸੀਂ ਜਨੁ = ਦਾਸ ਇਹੋ ਦਾਨ ਮੰਗੈ = ਮੰਗਦੇ ਹਾਂ।

***ਪ੍ਰਸ਼ਨ :*** *ਕੀ ਦਾਨ ਮੰਗਦੇ ਹੋ ?*

***ਗੁਰ-ਉੱਤਰ :*** ਹੇ ਹਰਿ = ਪਰਮੇਸ਼ਰ ! ਅਸੀਂ ਦਾਸ ਆਪ ਜੀ ਦੇ ਨਾਮ ਦਾ ਅਧਾਰੇ = ਆਸਰਾ ਰੂਪੀ ਦਾਨ ਮੰਗਦੇ ਹਾਂ ॥੨॥

## ਪਉੜੀ ॥
## ਇਛਾ ਮਨ ਕੀ ਪੂਰੀਐ; ਜਪੀਐ ਸੁਖ ਸਾਗਰੁ ॥

ਸੁੱਖਾਂ ਦੇ ਸਾਗਰੁ = ਸਮੁੰਦਰ ਵਾਹਿਗੁਰੂ ਦੇ ਨਾਮ ਨੂੰ ਜਪੀਐ = ਜਪਣਾ ਕਰੀਏ ਤਾਂ ਮਨ = ਚਿੱਤ ਕੀ = ਦੀ ਹਰੇਕ ਇਛਾ = ਕਾਮਨਾ ਪੂਰੀਐ = ਪੂਰਨ ਹੋ ਜਾਂਦੀ ਹੈ।

## ਹਰਿ ਕੇ ਚਰਨ ਅਰਾਧੀਅਹਿ; ਗੁਰ ਸਬਦਿ ਰਤਨਾਗਰੁ ॥

ਇਸ ਲਈ ਵੈਰਾਗ ਬਿਬੇਕ ਆਦਿ ਸ਼ੁਭ ਗੁਣਾਂ ਰੂਪ ਰਤਨਾਗਰੁ (ਰਤਨ + ਆਗਰੁ) ਰਤਨਾਂ ਦੀ ਆਗਰੁ = ਖਾਣੀ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ **ਵਾ:** ਸ੍ਰੇਸ਼ਟ ਰਤਨ ਰੂਪ ਗੁਰਾਂ ਦੇ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਕੇ = ਦੇ ਪੂਜਨੀਕ ਚਰਨਾਂ ਨੂੰ ਦਿਲ ਦੀ ਭਾਵਨਾ ਨਾਲ ਅਰਾਧੀਅਹਿ = ਆਰਾਧਨਾ ਕਰੀਏ।

## ਮਿਲਿ ਸਾਧੂ ਸੰਗਿ ਉਧਾਰੁ ਹੋਇ; ਫਾਟੈ ਜਮ ਕਾਗਰੁ ॥

ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ, ਸ੍ਰੇਸ਼ਟ ਗੁਰਾਂ ਦੀ ਸੰਗਿ = ਸੰਗਤ ਨਾਲ ਮਿਲਿ = ਮਿਲਣੇ ਕਰਕੇ ਜੀਵ ਦਾ ਸੰਸਾਰ-ਸਮੁੰਦ੍ਰ ਤੋਂ ਉਧਾਰ ਹੋਇ = ਹੋ ਜਾਂਦਾ ਹੈ ਅਤੇ ਜਮ = ਜਮਰਾਜ ਦਾ ਲੇਖੇ ਵਾਲਾ ਕਾਗਰੁ = ਕਾਗ਼ਜ਼ ਫਾਟੈ = ਫਟ ਜਾਂਦਾ ਹੈ **ਵਾ:** ਜੋ ਅੰਤਹਕਰਣ ਦੇਹ ਅਧਿਆਸ ਦੇ ਸੰਸਕਾਰਾਂ ਸਹਿਤ ਹੈ, ਇਹੋ ਹੀ ਜਮਾਂ ਦਾ ਕਾਗ਼ਜ਼ ਹੈ, ਜੋ ਫਟ ਜਾਂਦਾ ਹੈ, ਭਾਵ ਜੋ ਅੰਤਹਕਰਣ ਦੇ ਅੰਦਰ ਬਾਲਕਪੁਣੇ ਤੋਂ ਲਾ ਕੇ ਕੀਤੇ ਚੰਗੇ ਮੰਦੇ ਕਰਮਾਂ ਦੀ **ਵਾ:** ਦੇਹ ਅਧਿਆਸ ਦੇ ਸੰਸਕਾਰਾਂ ਦੀ ਫ਼ਹਿਰਸਤ (ਸੂਚੀ) ਬਣੀ ਹੋਈ ਹੈ, ਇਹ ਫਟ ਜਾਂਦੀ ਹੈ **ਵਾ:** ਜਮ = ਜੰਮਣ ਮਰਣ ਦੇ ਦੇਣ ਵਾਲੇ ਸੰਚਤ, ਕਿਰੇਮਾਨ ਤੇ ਪ੍ਰਾਲਬਧ ਰੂਪ ਆਦਿ ਸਾਰੇ ਕਰਮਾਂ ਦੇ ਲੇਖੇ-ਜੋਖੇ ਵਾਲੇ ਕਾਗ਼ਜ਼ ਫਟ ਜਾਂਦੇ ਹਨ।

## ਜਨਮ ਪਦਾਰਥੁ ਜੀਤੀਐ; ਜਪਿ ਹਰਿ ਬੈਰਾਗਰੁ ॥

ਸੰਸਾਰ ਤੋਂ ਬੈਰਾਗਰੁ = ਉਪਰਾਮ ਰਹਿਣ ਵਾਲੇ ਜਾਂ ਵੈਰਾਗ ਰੱਖਣ ਵਾਲੇ ਹਰਿ = ਪਰਮੇਸ਼ਰ ਦਾ ਨਾਮ ਗੁਰ ਉਪਦੇਸ਼ ਦੁਆਰਾ ਜਪਿ = ਜਪਣ ਨਾਲ **ਵਾ:** ਬੈ = ਹੀਰਿਆਂ ਦੀ ਆਗਰੁ = ਖਾਣੀ ਪਰਮੇਸ਼ਰ ਦਾ ਨਾਮ ਜਪਣ ਨਾਲ ਆਪਣਾ ਮਨੁੱਖਾ ਜਨਮ ਰੂਪੀ ਪਦਾਰਥ ਜੀਤੀਐ = ਜਿੱਤ ਲਈਦਾ ਹੈ, ਭਾਵ ਸਫਲਾ ਕਰ ਲਈਦਾ ਹੈ।

## ਸਭਿ ਪਵਹੁ ਸਰਨਿ ਸਤਿਗੁਰੂ ਕੀ; ਬਿਨਸੈ ਦੁਖ ਦਾਗਰੁ ॥੧੪॥

ਹੇ ਭਾਈ ! ਸਭਿ = ਸਾਰੇ ਸਤਿਗੁਰੂ = ਸੱਚੇ ਗੁਰੂ ਕੀ = ਦੀ ਸਰਨਿ = ਓਟ ਵਿਚ ਪਵਹੁ = ਪੈਣਾ ਕਰੋ,

ਫੇਰ ਜੰਮਣ ਮਰਣ ਦਾ ਦੁੱਖ ਤੇ ਪਾਪਾਂ ਦੇ ਦਾਗਰੁ = ਕਲੰਕ ਬਿਨਸੈ = ਨਾਸ਼ ਹੋ ਜਾਂਦੇ ਹਨ **ਵਾ:** ਦੁੱਖਾਂ ਦੇ ਕਲੰਕ ਨਾਸ਼ ਹੋ ਜਾਂਦੇ ਹਨ **ਵਾ:** ਦੁੱਖ ਤੇ ਦਾਗਰੁ = ਕਲੰਕ ਲਗਾਉਣ ਵਾਲੇ ਕਾਮਾਦਿਕ ਵਿਕਾਰ ਵੀ ਬਿਨਸੈ = ਨਾਸ਼ ਹੋ ਜਾਂਦੇ ਹਨ ॥੧੪॥

## ਸਲੋਕ ਮਃ ੪ ॥

## ਹਉ ਢੂੰਢੇਂਦੀ ਸਜਣਾ; ਸਜਣੁ ਮੈਡੈ ਨਾਲਿ ॥

ਹੇ ਮਹਾਤਮਾ ਰੂਪ ਸਖੀਏ ! ਹਉ = ਮੈਂ ਸਜਣਾ = ਮਿੱਤਰ ਅਕਾਲ ਪੁਰਖ ਨੂੰ ਬਾਹਰ ਜੰਗਲਾਂ ਆਦਿ ਵਿਚ ਢੂੰਢੇਂਦੀ = ਭਾਲਦੀ ਫਿਰਦੀ ਸਾਂ, ਪਰੰਤੂ ਹੁਣ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਣ ਤੋਂ ਮੈਂ ਜਾਣ ਲਿਆ ਹੈ ਕਿ ਸਜਣੁ = ਮਿੱਤਰ ਪਰਮੇਸ਼ਰ ਮੈਡੈ = ਮੇਰੇ ਨਾਲਿ = ਸਾਥ ਹੀ ਹੈ।

## ਜਨ ਨਾਨਕ, ਅਲਖੁ ਨ ਲਖੀਐ; ਗੁਰਮੁਖਿ ਦੇਹਿ ਦਿਖਾਲਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕੋਈ ਵੀ ਜਨ = ਪੁਰਖ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਗੁਰਾਂ ਦੇ ਉਪਦੇਸ਼ ਬਗ਼ੈਰ ਲਖੀਐ = ਜਾਣ ਨ = ਨਹੀਂ ਸਕਦਾ, ਗੁਰਮੁਖਿ = ਮੁਖੀ ਗੁਰੂ ਸਾਹਿਬ ਜੀ ਕਿਰਪਾ ਕਰਕੇ ਅੰਦਰੋਂ ਸੱਚ ਸਰੂਪ ਨੂੰ ਪ੍ਰਗਟ ਕਰਕੇ ਦਿਖਾਲਿ = ਦਿਖਾ ਦੇਹਿ = ਦਿੰਦੇ ਹਨ **ਵਾ:** ਪਰਮੇਸ਼ਰ ਜੀ ਗੁਰਮੁਖਾਂ ਦੀ ਸੰਗਤ ਦੁਆਰਾ ਆਪਣਾ ਆਪ ਅੰਦਰੋਂ ਪ੍ਰਗਟ ਕਰਕੇ ਦਿਖਾ ਦਿੰਦੇ ਹਨ ॥੧॥

## ਮਃ ੪ ॥

## ਨਾਨਕ, ਪ੍ਰੀਤਿ ਲਾਈ ਤਿਨਿ ਸਚੈ; ਤਿਸੁ ਬਿਨੁ ਰਹਣੁ ਨ ਜਾਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨਿ = ਉਸ ਸਚੈ = ਸੱਚੇ ਅਕਾਲ ਪੁਰਖ ਨੇ ਆਪ ਹੀ ਆਪਣੇ ਚਰਨਾਂ ਨਾਲ ਸਾਡੀ ਪ੍ਰੀਤਿ = ਪ੍ਰੀਤੀ ਲਾਈ = ਲਾ ਲਈ ਹੈ, ਇਸ ਕਰਕੇ ਹੁਣ ਤਿਸੁ = ਉਸ ਸੱਚੇ ਪਰਮੇਸ਼ਰ ਤੋਂ ਬਿਨੁ = ਬਗ਼ੈਰ ਸਾਡੇ ਕੋਲੋਂ ਰਹਣੁ = ਰਿਹਾ ਨ = ਨਹੀਂ ਜਾਈ = ਜਾਂਦਾ।

## ਸਤਿਗੁਰੁ ਮਿਲੈ ਤ ਪੂਰਾ ਪਾਈਐ; ਹਰਿ ਰਸਿ ਰਸਨ ਰਸਾਈ ॥੨॥

ਜੇਕਰ ਸਤਿਗੁਰੁ = ਸੱਚਾ ਗੁਰੂ ਮਿਲੈ = ਮਿਲ ਜਾਵੇ ਤ = ਤਾਂ ਪੂਰਾ = ਪੂਰਨ ਪਰਮੇਸ਼ਰ ਦਾ ਗਿਆਨ, ਪੂਰਨ ਪਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਪਾਈਐ = ਪਾਉਣਾ ਕਰੀਦਾ ਹੈ, ਅਤੇ ਮਨ ਵੀ ਹਰਿ = ਪਰਮੇਸ਼ਰ ਦੇ ਪ੍ਰੇਮ ਰੂਪੀ ਰਸ ਵਿਚ ਰਮਿਆ ਰਹਿੰਦਾ ਹੈ ਤੇ ਰਸਨ = ਜਿਹਵਾ ਵੀ ਹਰੀ ਦੇ ਨਾਮ ਰਸ ਵਿਚ ਰਸਾਈ ਰਹਿੰਦੀ ਹੈ **ਵਾ:** ਹਰੀ ਦੇ ਨਾਮ ਰੂਪੀ ਰਸ ਦੇ ਰਸੀਏ ਹੋ ਕੇ ਪ੍ਰੀਤ ਰੂਪੀ ਰਸਨਾ ਨੂੰ ਨਾਮ ਰਸ ਵਿਚ ਰਸਾਉਣਾ ਕੀਤਾ ਹੈ ॥੨॥

## ਪਉੜੀ ॥

## ਕੋਈ ਗਾਵੈ, ਕੋ ਸੁਣੈ; ਕੋ ਉਚਰਿ ਸੁਨਾਵੈ ॥

ਭਾਵੇਂ ਇਸ ਨਾਮ ਰੂਪ ਬਾਣੀ ਨੂੰ ਕੋਈ ਰਾਗਾਂ ਵਿਚ ਪਾ ਕੇ ਪ੍ਰੇਮ ਨਾਲ ਗਾਵੈ = ਗਾ ਲਵੇ, ਭਾਵੇਂ ਕੋ = ਕੋਈ ਸਰੋਤਾ ਬਣ ਕੇ ਸੁਣੈ = ਸ੍ਰਵਣ ਕਰ ਲਵੇ, ਭਾਵੇਂ ਕੋ = ਕੋਈ ਆਪਣੇ ਮੁਖੋਂ ਇਸ ਨਾਮ ਰੂਪ ਬਾਣੀ ਨੂੰ ਪਾਠ ਜਾਂ ਕਥਾ ਦੁਆਰਾ ਉਚਰਿ = ਉਚਾਰਨ ਕਰਕੇ ਸੁਨਾਵੈ = ਸੁਣਾ ਦੇਵੇ।

**ਵਾ:** ਭਾਵੇਂ ਕੋਈ ਕੀਰਤਨ ਵਿਚ ਪਾ ਕੇ ਪ੍ਰੀਤ ਰੂਪ ਰਸਨਾ ਨਾਲ ਗਾ ਲਵੇ, ਭਾਵੇਂ ਕੋਈ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਸੁਣ ਲਵੇ, ਭਾਵੇਂ ਕੋਈ ਆਪਣੇ ਮੁਖੋਂ ਉਚਾਰਨ ਕਰਕੇ ਸ਼ਰਧਾ ਨਾਲ ਸੁਣਾ ਦੇਵੇ।

## ਜਨਮ ਜਨਮ ਕੀ ਮਲੁ ਉਤਰੈ, ਮਨ ਚਿੰਦਿਆ ਪਾਵੈ ॥

ਇਨ੍ਹਾਂ ਸਭਨਾਂ ਦੀ ਜਨਮ ਜਨਮ = ਜਨਮਾਂ-ਜਨਮਾਂਤਰਾਂ ਕੀ = ਦੀ ਪਾਪਾਂ ਰੂਪ ਮਲੁ = ਮੈਲ ਉਤਰੈ = ਉਤਰ (ਲਹਿ) ਜਾਵੇਗੀ ਅਤੇ ਮਨ ਚਿੰਦਿਆ = ਇੱਛਤ ਫਲਾਂ ਨੂੰ ਪਾਵੈ = ਪਾ ਲੈਣਗੇ।

## ਆਵਣੁ ਜਾਣਾ ਮੇਟੀਐ; ਹਰਿ ਕੇ ਗੁਣ ਗਾਵੈ ॥

ਜੋ ਪ੍ਰੇਮੀ ਜਨ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਵੈ = ਗਾਉਂਦੇ ਹਨ, ਉਨ੍ਹਾਂ ਦਾ ਜਨਮ ਧਾਰ ਕੇ ਆਵਣੁ = ਆਉਣਾ ਤੇ ਮਰ ਕੇ ਜਾਣਾ ਇਹ ਦੋਵੇਂ ਮੇਟੀਐ = ਮਿਟ ਜਾਂਦੇ ਹਨ।

## ਆਪਿ ਤਰਹਿ, ਸੰਗੀ ਤਰਾਹਿ; ਸਭ ਕੁਟੰਬੁ ਤਰਾਵੈ ॥

ਉਹ ਆਪ ਹੀ ਸੰਸਾਰ-ਸਮੁੰਦ੍ਰ ਤੋਂ ਤਰਹਿ = ਤਰ ਜਾਂਦੇ ਹਨ, ਉਹ ਆਪਣੇ ਸੰਗੀ = ਸਾਥੀਆਂ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਤਰਾਹਿ = ਤਰਾ ਦਿੰਦੇ ਹਨ ਅਤੇ ਆਪਣੇ ਸਭਿ = ਸਾਰੇ ਕੁਟੰਬੁ = ਪਰਿਵਾਰ ਨੂੰ ਸੰਸਾਰ-ਸਮੁੰਦ੍ਰ ਤੋਂ ਤਰਾਵੈ = ਤਰਾ ਦਿੰਦੇ ਹਨ।

## ਜਨੁ ਨਾਨਕੁ, ਤਿਸੁ ਬਲਿਹਾਰਣੈ; ਜੋ ਮੇਰੇ ਹਰਿ ਪ੍ਰਭ ਭਾਵੈ ॥੧੫॥੧॥ ਸੁਧੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਿਸੁ = ਉਸ ਪਿਆਰੇ ਦੇ ਉਪਰੋਂ ਬਲਿਹਾਰਣੈ = ਕੁਰਬਾਨ ਜਾਂਦਾ ਹਾਂ, ਜੋ = ਜਿਹੜਾ ਮੇਰੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ ॥੧੫॥੧॥

ਸੁਧੁ = ਇਹ ਬਾਣੀ ਸੁਧੁ ਕੀਤੀ ਹੋਈ ਹੈ। ਕੋਈ ਇਸ ਉੱਤੇ ਕਲਮ ਨਾ ਉਠਾਏ ਕਿ ਮੈਂ 'ਮਹੱਲੇ' ਵੱਖੋ- ਵੱਖਰੇ ਕਰ ਦਿਆਂ, ਸਲੋਕ ਜਾਂ ਪਉੜੀਆਂ ਹੋਰ ਥਾਂ ਕਰ ਦੇਵਾਂ, ਕਿਸੇ ਨੂੰ ਵੀ ਬਾਣੀ ਦੀ ਅਦਲਾ-ਬਦਲੀ ਕਰਨ ਦਾ ਕੋਈ ਹੱਕ ਨਹੀਂ ਹੈ। ਇਸ ਨੂੰ ਪੜ੍ਹ ਕੇ ਸੁਧੁ = ਸ੍ਰੇਸ਼ਟ ਗਿਆਤ ਪ੍ਰਾਪਤ ਕਰੋ, ਜਦੋਂ ਸ਼ੁਧ ਗਿਆਤ ਪ੍ਰਾਪਤ ਕਰੋਗੇ ਤਾਂ ਤੁਹਾਡੇ ਹਿਰਦੇ ਨੂੰ ਗੁਰਬਾਣੀ ਸੁਧੁ = ਨਿਰਮਲ ਕਰ ਦੇਵੇਗੀ। ਜਦੋਂ ਹਿਰਦਾ ਸ਼ੁਧ ਹੋ ਗਿਆ, ਉਦੋਂ ਸ਼ੁਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ **ਵਾ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀਆਂ ਵਾਰਾਂ ਵਿਚ ਇਹ ਨਿਯਮ ਰੱਖਿਆ ਹੈ ਕਿ ਆਪ ਤੋਂ ਵੱਡੇ ਗੁਰੂ ਸਾਹਿਬਾਨਾਂ ਦੀਆਂ ਵਾਰਾਂ ਵਿਚ 'ਸੁਧੁ' ਅੱਖਰ ਲਿਖਦੇ ਆ ਰਹੇ ਹਨ। ਇਸ ਦਾ ਭਾਵ ਹੈ ਕਿ ਵੱਡੇ ਗੁਰੂ ਸਾਹਿਬਨਾਂ ਨੇ ਜੋ ਅੱਖਰ ਲਿਖੇ ਹਨ, ਉਹ ਸ਼ੁੱਧ ਹਨ। ਜੋ ਆਪਣੀ ਰਚਿਤ ਵਾਰ ਹੈ, ਉਸ ਵਿਚ ਭਾਵਨਾ ਧਾਰ ਕੇ ਵੱਡੇ ਗੁਰੂ **ਵਾ:** ਅਕਾਲ ਪੁਰਖ ਨੂੰ ਬੇਨਤੀ ਪੂਰਬਕ 'ਸੁਧੁ ਕੀਚੇ' ਅੱਖਰ ਲਿਖੇ ਹਨ। ਇਹ ਗੁਰੂ ਜੀ ਨੇ ਆਪ ਦੀ ਨਿਮਰਤਾ ਜਣਾਈ ਹੈ।

# ਭਗਤ ਬਾਣੀ ਆਰੰਭ

## ਰਾਗੁ ਕਾਨੜਾ, ਬਾਣੀ ਨਾਮਦੇਵ ਜੀਉ ਕੀ; ੧ਓ ਸਤਿਗੁਰ ਪ੍ਰਸਾਦਿ ॥

ਰਾਗ ਕਾਨੜਾ ਦੇ ਅੰਦਰ ਪੰਜਵੇਂ ਸਤਿਗੁਰੂ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਭਗਤ ਨਾਮਦੇਵ ਜੀ ਕੀ = ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਲਿਖਵਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਐਸੋ ਰਾਮ ਰਾਇ; ਅੰਤਰਜਾਮੀ ॥

ਹੇ ਭਾਈ ! ਅੰਤਰਜਾਮੀ = ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਰਾਇ = ਰਾਜਾ ਰੂਪ **ਵਾ:** ਪ੍ਰਕਾਸ਼ ਰੂਪ ਰਾਮ = ਪਰਮੇਸ਼ਰ ਐਸੋ = ਅਜਿਹਾ ਹੈ। ਜੈਸਾ ਅੱਗੇ ਕਹਿੰਦੇ ਹਨ :

## ਜੈਸੇ ਦਰਪਨ ਮਾਹਿ; ਬਦਨ ਪਰਵਾਨੀ ॥੧॥ਰਹਾਉ॥

ਜੈਸੇ = ਜਿਸ ਪ੍ਰਕਾਰ ਸਾਫ਼ ਦਰਪਨ = ਸ਼ੀਸ਼ੇ ਦੇ ਮਾਹਿ = ਵਿਚ (ਜੀਵ ਦਾ) ਬਦਨ = ਚਿਹਰਾ ਪ੍ਰਤੀਬਿੰਬ ਰੂਪ ਹੋ ਕੇ ਪਰਵਾਨੀ = ਪ੍ਰਵਾਣਿਤ (ਪ੍ਰਤੱਖ) ਦਿੱਸਦਾ ਹੈ, ਭਾਵ ਚਿਹਰੇ ਦੇ ਤਾਈਂ ਪ੍ਰਤੀਬਿੰਬ ਨਹੀਂ ਸਮਝੀਦਾ, ਉਸ ਨੂੰ ਪ੍ਰਵਾਣਿਕ ਸਮਝੀਦਾ ਹੈ, ਭਾਵ ਆਪਣਾ ਚਿਹਰਾ ਸਮਝੀਦਾ ਹੈ।

ਇਸੇ ਪ੍ਰਕਾਰ ਜਿਨ੍ਹਾਂ ਦਾ ਅੰਤਹਕਰਣ ਰੂਪੀ ਸ਼ੀਸ਼ਾ ਰਾਗ ਦਵੈਖ ਰੂਪੀ ਸ਼ਾਹੀਆਂ ਤੋਂ ਬਗ਼ੈਰ **ਵਾ:** ਤਿੰਨਾਂ ਗੁਣਾਂ ਦੀ ਤਰੇੜ ਤੋਂ ਰਹਿਤ ਕਰਕੇ ਨਾਮ ਰੂਪੀ ਪੋਚੇ ਦੇ ਨਾਲ ਸਾਫ਼ ਕੀਤਾ ਹੋਇਆ ਹੈ, ਉਨ੍ਹਾਂ ਨੂੰ ਉਸ ਅੰਤਹਕਰਣ ਰੂਪੀ ਸਾਫ਼ ਸ਼ੀਸ਼ੇ ਦੇ ਵਿਚ ਬਦਨ = ਚਿਹਰੇ ਦੀ ਨਿਆਈਂ ਪਰਮੇਸ਼ਰ ਦਾ ਸਰੂਪ ਪ੍ਰਮਾਣਿਕ (ਪ੍ਰਤੱਖ) ਦਿੱਸਦਾ ਹੈ, ਭਾਵ ਜੈਸਾ ਪਰਮੇਸ਼ਰ ਦਾ ਸਤ ਚਿੱਤ ਅਨੰਦ ਸਰੂਪ ਹੈ, ਤੈਸਾ ਹੀ ਪ੍ਰਗਟ ਹੋ ਆਉਂਦਾ ਹੈ।

**ਅਥਵਾ** ਜਿਸ ਪ੍ਰਕਾਰ ਸਾਫ਼ ਦਰਪਨ = ਸ਼ੀਸ਼ੇ ਦੇ ਮਾਹਿ = ਵਿਚ ਬਦਨ = ਚਿਹਰਾ ਪਰਵਾਨੀ = ਪਰਵਾਨ ਕਰੀਦਾ ਹੈ, ਜਾਣੀਦਾ ਹੈ, ਭਾਵ ਸ਼ੀਸ਼ੇ ਵਿਚ ਦਿਸਦਾ ਹੋਇਆ ਨਿਰਲੇਪ ਹੁੰਦਾ ਹੈ, ਤਿਵੇਂ ਹੀ ਸਾਰਿਆਂ ਵਿਚ ਵੱਸਦਾ ਹੋਇਆ ਹਰੀ ਨਿਰਲੇਪ ਹੈ ॥੧॥ਰਹਾਉ॥

## ਬਸੈ ਘਟਾ ਘਟ; ਲੀਪ ਨ ਛੀਪੈ ॥

('ਨ' ਦੇਹਲੀ ਦੀਪਕ ਹੈ)

ਭਾਵੇਂ ਉਹ ਪਰਮੇਸ਼ਰ ਘਟਾ ਘਟ = ਸਰੀਰਾਂ ਸਰੀਰਾਂ ਵਿਚ **ਵਾ:** (ਘਟ ਅਘਟ) ਘਟਾਂ ਘਟਾਂ ਦੇ ਵਿਚ ਅਘਟ = ਇਕ ਰਸ ਬਸੈ = ਵੱਸ ਰਿਹਾ ਹੈ, ਫਿਰ ਵੀ ਉਹ ਪਾਪਾਂ, ਮਾਇਆ ਰੂਪੀ ਛੀਪੈ = ਛਾਪੇ ਕਰਕੇ ਲੀਪ = ਲੁਪਾਏਮਾਨ ਨ = ਨਹੀਂ ਹੁੰਦਾ **ਵਾ:** ਪਾਪਾਂ ਕਰਕੇ ਲੀਪ = ਲੁਪਾਏਮਾਨ ਨਹੀਂ ਹੁੰਦਾ ਅਤੇ ਛੀਪੈ = ਛਿਪਦਾ ਭਾਵ ਨਾਸ਼ ਵੀ ਨਹੀਂ ਹੁੰਦਾ **ਵਾ:** ਵਿਖੇਪ ਸ਼ਕਤੀ ਕਰਕੇ ਛਿਪਦਾ ਵੀ ਨਹੀਂ ਹੈ।

## ਬੰਧਨ ਮੁਕਤਾ; ਜਾਤੁ ਨ ਦੀਸੈ ॥੧॥

ਉਹ ਪਰਮੇਸ਼ਰ ਕਰਤਾ ਭੋਗਤਾ ਦੇ ਬੰਧਨ = ਜੰਜਾਲਾਂ ਤੋਂ ਮੁਕਤਾ = ਛੁੱਟਿਆ ਹੋਇਆ ਹੈ ਅਤੇ ਕਿਤੇ

ਜਾਤੁ = ਜਾਂਦਾ ਆਉਂਦਾ ਵੀ ਨ = ਨਹੀਂ ਦੀਸੈ = ਦਿਸਦਾ **ਵਾ:** ਨਾ ਉਹ ਜਾਤੁ = ਪੈਦਾ ਹੁੰਦਾ ਹੈ ਅਤੇ ਨਾ ਹੀ ਕਿਤੇ ਜਾਂਦਾ ਦਿੱਸਦਾ ਹੈ॥੧॥

**ਪਾਨੀ ਮਾਹਿ; ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ; ਬੀਠਲੁ ਐਸਾ ॥੨॥੧॥**

ਜੈਸਾ = ਜਿਸ ਪ੍ਰਕਾਰ ਪਾਨੀ = ਜਲ ਮਾਹਿ = ਵਿਚ ਮੁਖੁ = ਮੁਖੜਾ ਦੇਖੁ = ਵੇਖੀਦਾ ਹੈ, ਭਾਵ ਜਲ ਵਿਚ ਦਿੱਸਦਾ ਹੋਇਆ ਨਿਰਲੇਪ ਹੁੰਦਾ ਹੈ, ਇਸੇ ਤਰ੍ਹਾਂ ਸਾਰਿਆਂ ਵਿਚ ਵੱਸਦਾ ਹੋਇਆ ਪਰਮੇਸ਼ਰ ਨਿਰਲੇਪ ਹੈ **ਵਾ:** ਪਾਣੀ ਵਿਚ ਜਿਸ ਪ੍ਰਕਾਰ ਮੁਖੜਾ ਪ੍ਰਤੀਬਿੰਬ ਰੂਪ ਹੋ ਕੇ ਦਿਸਦਾ ਹੈ, ਉਸੇ ਤਰ੍ਹਾਂ ਅੰਤਹਕਰਣ ਰੂਪ ਪਾਣੀ ਦੇ ਵਿਚ ਚਿਹਰੇ ਵਤ ਪਰਮੇਸ਼ਰ ਪ੍ਰਤੀਬਿੰਬ ਸਾਖੀ ਰੂਪ ਹੋ ਕੇ ਦਿਸ ਰਿਹਾ ਹੈ।

ਭਗਤ ਨਾਮੇ = ਨਾਮਦੇਵ ਜੀ ਕਥਨ ਕਰਦੇ ਹਨ ਕਿ ਮੇਰਾ ਨਾਮੇ ਕੋ = ਦਾ ਸੁਆਮੀ = ਮਾਲਕ ਬੀਠਲੁ = ਪਰਮੇਸ਼ਰ ਐਸਾ = ਅਜਿਹਾ ਹੈ, ਜਿਹੋ ਜਿਹਾ ਉਪਰ ਕਥਨ ਕੀਤਾ ਹੈ॥੨॥੧॥

[ਰਾਗੁ ਕਾਨੜਾ ਸਮਾਪਤੰ]

# ਰਾਗੁ ਕਲਿਆਨ

ਕਲਿਆਣ ਥਾਟ ਦੇ ਆਸ਼ਰਯ ਰਾਗ ਕਲਿਆਣ ਨੂੰ ਭਾਰਤੀ ਸੰਗੀਤ ਵਿਚ ਮਹੱਤਵਪੂਰਨ ਰਾਗ ਵਜੋਂ ਪਹਿਚਾਨਿਆ ਜਾਂਦਾ ਹੈ। ਜਿਸ ਦਾ ਪ੍ਰਚਾਰ ਰਾਗਾਂਗ ਵਜੋਂ ਵਿਸ਼ੇਸ਼ ਰੂਪ ਵਿਚ ਹੋਇਆ ਹੈ। ਭੂਪ ਕਲਿਆਣ, ਸ਼ੁੱਧ ਕਲਿਆਣ, ਸ਼ਾਮ ਕਲਿਆਣ, ਪੂਰੀਆ ਕਲਿਆਣ ਆਦਿ ਵਰਗੇ ਅਨੇਕ ਰਾਗ ਇਸ ਰਾਗ ਦੇ ਪ੍ਰਕਾਰ ਵਜੋਂ ਪ੍ਰਚਾਰ ਵਿਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਸ ਰਾਗ ਅਧੀਨ ਮਹਲਾ ੪ ਅਤੇ ਮਹਲਾ ੫ ਦੀ ਬਾਣੀ ਅੰਕਿਤ ਹੈ। ਸੰਗੀਤ ਜਗਤ ਵਿਚ ਇਸ ਦੇ ਪ੍ਰਚਲਨ ਤੇ ਸਿਖਲਾਈ ਲਈ ਆਧਾਰ ਰਾਗ ਵਜੋਂ ਪ੍ਰਚਾਰ ਹੋਣ ਕਰਕੇ ਇਸ ਰਾਗ ਦਾ ਨਿਮਨ ਲਿਖਤ ਸਰੂਪ ਸਰਬ ਪ੍ਰਵਾਨਿਤ ਹੈ। ਇਸ ਰਾਗ ਵਿਚ ਮਧਿਅਮ ਤੀਵਰ ਅਤੇ ਬਾਕੀ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਥਾਟ ਕਲਿਆਣ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਸੰਪੂਰਣ ਹੈ।

ਆਰੋਹ—ਨ਼ੀ ਰੇ ਗ, ਮੰ ਪ, ਮੰ ਧ, ਨੀ, ਸੰ।
ਅਵਰੋਹ—ਸੰ ਨੀ ਧ ਪ, ਮੰ ਗ, ਰੇ ਨ਼ੀ ਰੇ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਲਿਆਨ ਰਾਗ ਦਾ ਰਾਗਾਂ ਵਿਚ ਉਨੱਤੀਵਾਂ ਅਸਥਾਨ ਹੈ।

## ਕਲਿਆਣ ਭੋਪਾਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਕਲਿਆਣ ਭੋਪਾਲੀ, ਰਾਗਾਂਗ ਰਾਗ ਕਲਿਆਣ ਦੇ ਇਕ ਪ੍ਰਕਾਰ ਵਜੋਂ ਦਰਜ ਹੈ, ਜਿਸ ਅਧੀਨ ਸ੍ਰੀ ਗੁਰੂ ਰਾਮਦਾਸ ਜੀ ਸਾਹਿਬ ਜੀ ਨੇ ਆਪਣੀ ਬਾਣੀ ਉਚਾਰਨ ਕੀਤੀ ਹੋਈ ਹੈ। ਜਿਵੇਂ ਕਿ ਇਸ ਰਾਗ ਦੇ ਨਾਮ ਤੋਂ ਹੀ ਸਪੱਸ਼ਟ ਹੈ ਕਿ ਇਹ ਰਾਗ ਕਲਿਆਣ ਤੇ ਭੋਪਾਲੀ ਦੇ ਆਪਸੀ ਸੁਮੇਲ ਤੋਂ ਬਣਿਆ ਹੈ। ਇਸ ਰਾਗ ਦੇ ਅਵਰੋਹ ਵਿਚ ਮਧਿਅਮ ਅਤੇ ਨਿਸ਼ਾਦ ਵਰਜਿਤ ਕਰਦਿਆਂ ਆਰੋਹ ਵਿਚ ਤੀਵਰ ਮਧਿਅਮ ਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ। ਇਸ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਸੰਪੂਰਣ-ਔੜਵ ਹੈ।

ਆਰੋਹ—ਸ, ਨ਼ੀ ਰੇ ਗ, ਮੰ ਪ, ਮ ਧ ਨੀ ਸੰ।
ਅਵਰੋਹ—ਸੰ, ਧ ਪ, ਗ ਰੇ, ਸ।

**[ਅੰਗ ੧੩੧੯]**

## ਰਾਗੁ ਕਲਿਆਨ ਮਹਲਾ ੪

ਰਾਗ ਕਲਿਆਨ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੀਵਾਂ ਦੀ ਕਲਿਆਣ ਹਿਤ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ,

ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ (ਮੌਤ) ਤੋਂ ਰਹਿਤ ਮੂਰਤਿ = ਹਸਤੀ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮਾਤਮਾ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਮਾ, ਰਮ ਰਾਮੈ; ਅੰਤੁ ਨ ਪਾਇਆ ॥

ਹੇ ਰਮ = ਸੁੰਦਰ ਰਾਮਾ = ਪਰਮਾਤਮਾ ਜੋ ਤੇਰਾ ਜੱਸ ਰਾਮੈ = ਉਚਾਰਨ ਕਰਦੇ ਹਨ, ਉਨ੍ਹਾਂ ਨੇ ਵੀ ਤੇਰਾ ਅੰਤੁ = ਅਖ਼ੀਰ ਨਹੀਂ ਪਾਇਆ = ਪਾਉਣਾ ਕੀਤਾ, ਭਾਵ ਤੂੰ ਬੇਅੰਤ ਹੈਂ।

## ਹਮ ਬਾਰਿਕ ਪ੍ਰਿਤਿਪਾਰੇ ਤੁਮਰੇ;
## ਤੂ ਬਡ ਪੁਰਖੁ, ਪਿਤਾ ਮੇਰਾ ਮਾਇਆ ॥੧॥ਰਹਾਉ॥

ਹੇ ਪ੍ਰਭੂ! ਹਮ = ਅਸੀਂ ਤੁਮਰੇ = ਤੇਰੇ ਪ੍ਰਤਿਪਾਰੇ = ਪਾਲੇ ਹੋਏ ਬਾਰਿਕ = ਬੱਚੇ ਹਾਂ, ਤੂੰ ਸਭ ਤੋਂ ਬਡ = ਵੱਡਾ ਪੁਰਖ ਹੈਂ ਅਭਿੰਨ ਨਮਿੱਤ, ਉਪਦਾਨ ਕਾਰਨ ਹੋਣ ਕਰਕੇ, ਤੂੰ ਹੀ ਮੇਰਾ ਪਿਤਾ ਤੇ ਮਾਇਆ = ਮਾਤਾ ਰੂਪ ਹੈਂ ॥੧॥ਰਹਾਉ॥

## ਹਰਿ ਕੇ ਨਾਮ ਅਸੰਖ ਅਗਮ ਹਹਿ; ਅਗਮ ਅਗਮ ਹਰਿ ਰਾਇਆ ॥

ਹੇ ਹਰਿ = ਹਰੀ ਆਪ ਜੀ ਕੇ = ਦੇ ਨਾਮ ਅਸੰਖ = ਅਣਗਿਣਤ ਹਨ, ਗੁਣ ਵੀ ਅਗਮ = ਅਪਹੁੰਚ ਹਹਿ = ਹਨ। ਹੇ ਰਾਇਆ = ਰਾਜਾ, ਪ੍ਰਕਾਸ਼ ਰੂਪ ਹਰਿ = ਪ੍ਰਭੂ! ਤੂੰ ਆਪ ਸ਼ਾਸਤ੍ਰਾਂ ਕਰਕੇ ਵੀ ਅਗਮ = ਗੰਮਤਾ ਤੋਂ ਰਹਿਤ ਹੈਂ ਅਤੇ ਵੇਦਾਂ ਕਰਕੇ ਵੀ ਅਗਮ = ਗੰਮਤਾ ਤੋਂ ਰਹਿਤ ਹੈਂ।

## ਗੁਣੀ ਗਿਆਨੀ ਸੁਰਤਿ ਬਹੁ ਕੀਨੀ;
## ਇਕੁ ਤਿਲੁ ਨਹੀ ਕੀਮਤਿ ਪਾਯਾ ॥੧॥

ਗੁਣੀ = ਗੁਣਵਾਨਾਂ ਅਤੇ ਤੱਤਾਂ ਦੇ ਨਿਰਣੇ ਕਰਨ ਵਾਲੇ ਗਿਆਨੀ = ਗਿਆਨਵਾਨਾਂ ਆਦਿ ਨੇ ਮਿਲ ਕੇ ਬਹੁ = ਬਹੁਤ ਸੁਰਤਿ = ਗਿਆਤ, ਵਿਚਾਰ ਕੀਨੀ = ਕੀਤੀ ਹੈ, ਪਰ ਉਨ੍ਹਾਂ ਸਾਰਿਆਂ ਨੇ ਇਕ ਤਿਲੁ = ਰੰਚਕ ਮਾਤ੍ਰ ਵੀ ਤੇਰੀ ਕੀਮਤ ਨੂੰ ਨਹੀਂ ਪਾਯਾ = ਪਾਉਣਾ ਕੀਤਾ **ਵਾ:** ਤੇਰੀ ਮਾਇਆ ਤਿਲ ਦੀ ਨਿਆਈਂ ਹੈ ਪਰ ਉਨ੍ਹਾਂ ਨੇ ਇਸ ਦੀ ਵੀ ਕੀਮਤ ਨੂੰ ਪਾਉਣਾ ਨਹੀਂ ਕੀਤਾ॥੧॥

## ਗੋਬਿਦ ਗੁਣ ਗੋਬਿਦ ਸਦ ਗਾਵਹਿ; ਗੁਣ ਗੋਬਿਦ ਅੰਤੁ ਨ ਪਾਇਆ ॥

ਹੇ (ਗੋ + ਬਿਦ) ਗੋ = ਵੇਦਾਂ, ਬਾਣੀ ਕਰਕੇ ਬਿਦ = ਜਾਨਣੇ ਜੋਗ ਗੋਬਿਦ = ਪਰਮਾਤਮਾ ਜੋ ਸਦਾ = ਹਮੇਸ਼ਾਂ ਤੇਰੇ ਗੁਣਾਂ ਨੂੰ ਗਾਵਹਿ = ਗਾਉਣਾ ਕਰਦੇ ਹਨ। ਹੇ ਗੋਬਿਦ = ਪ੍ਰਭੂ! ਉਨ੍ਹਾਂ ਨੇ ਵੀ ਤੇਰੇ ਗੁਣਾਂ ਦਾ ਵੀ ਅੰਤ ਨਹੀਂ ਪਾਇਆ = ਪਾਉਣਾ ਕੀਤਾ।

## ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ; ਬਹੁ ਜਪੀਐ ਥਾਹ ਨ ਪਾਇਆ ॥੨॥

ਹੇ ਸੁਆਮੀ = ਮਾਲਕ ਪ੍ਰਭੂ! ਤੂੰ ਸ਼ਾਸਤ੍ਰ ਪ੍ਰਮਾਣਾਂ ਕਰਕੇ ਅਮਿਤਿ = ਮਿਣਤੀ ਤੋਂ ਰਹਿਤ, ਬੁੱਧ ਰੂਪ ਤੱਕੜੀ ਕਰਕੇ ਅਤੋਲੁ = ਤੋਲਣ ਤੋਂ ਰਹਿਤ ਅਤੇ ਪ੍ਰਕਿਰਤੀ ਕਰਕੇ ਅਪਰੰਪਰ = ਪਾਰਾਵਾਰ ਤੋਂ ਰਹਿਤ ਹੈਂ

**ਵਾ:** ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ ਸਰੂਪ ਹੈਂ। ਬਹੁ = ਬਹੁਤ ਜਪੀਐ = ਜਪਣ ਕਰਕੇ ਵੀ ਤੇਰਾ ਥਾਹ = ਅੰਤ ਨਹੀਂ ਪਾਇਆ ਜਾਂਦਾ ॥੨॥

## ਉਸਤਤਿ ਕਰਹਿ ਤੁਮਰੀ ਜਨ ਮਾਧੌ; ਗੁਨ ਗਾਵਹਿ ਹਰਿ ਰਾਇਆ ॥

ਹੇ ਮਾਧੌ = ਮਾਇਆ ਦੇ ਪਤੀ ਪ੍ਰਭੂ ! ਤੇਰੇ ਜਨ = ਭਗਤ ਤੇਰੀ ਉਸਤਤਿ = ਵਡਿਆਈ ਕਰਹਿ = ਕਰਦੇ ਹਨ। ਹੇ ਰਾਇਆ = ਰਾਜਾ ਰੂਪ ਹਰਿ = ਪ੍ਰਭੂ ! ਤੇਰੇ ਗੁਣਾਂ ਨੂੰ ਗਾਵਹਿ = ਗਾਉਣਾ ਕਰਦੇ ਹਨ।

## ਤੁਮ ਜਲ ਨਿਧਿ ਹਮ ਮੀਨੇ ਤੁਮਰੇ; ਤੇਰਾ ਅੰਤੁ ਨ ਕਤਹੂ ਪਾਇਆ ॥੩॥

ਹੇ ਪ੍ਰਭੂ ! ਤੁਮ = ਤੂੰ ਜਲ ਨਿਧਿ = ਸਮੁੰਦਰ ਰੂਪ ਹੈਂ ਅਤੇ ਹਮ = ਅਸੀਂ ਤੇਰੇ ਵਿਚ ਰਹਿਣ ਵਾਲੇ ਤੁਮਰੇ = ਤੇਰੇ ਮੀਨੇ = ਮੱਛ ਹਾਂ। ਕਿਸੇ ਕੋਲੋਂ ਕਤਹੂ = ਕਿਤੇ ਵੀ ਤੇਰਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ ॥੩॥

## ਜਨ ਕਉ ਕ੍ਰਿਪਾ ਕਰਹੁ ਮਧਸੂਦਨ; ਹਰਿ ਦੇਵਹੁ ਨਾਮੁ ਜਪਾਇਆ ॥

ਹੇ ਮਧਸੂਦਨ = ਮਧੁ ਦੈਂਤ ਦੀ ਨਿਆਈਂ ਹੰਕਾਰ ਨੂੰ ਕੱਟਣ ਵਾਲੇ ਪ੍ਰਭੂ ! ਮੈਂ ਜਨ = ਦਾਸ ਕਉ = ਦੇ ਤਾਈਂ ਆਪਣੀ ਕ੍ਰਿਪਾ = ਮਿਹਰ ਕਰਹੁ = ਕਰੋ। ਹੇ ਹਰਿ = ਹਰੀ ! ਜਿਵੇਂ ਤੁਸੀਂ ਹੋਰਨਾਂ ਭਗਤਾਂ ਤੋਂ ਆਪਣਾ ਨਾਮ ਜਪਾਇਆ = ਜਪਾਉਣਾ ਕੀਤਾ ਹੈ। ਇਉ ਮੇਰੇ ਤੋਂ ਵੀ ਆਪਣਾ ਨਾਮ ਜਪਾ ਦੇਵਹੁ = ਦੇਣਾ ਕਰੋ **ਵਾ:** ਮੈਨੂੰ ਆਪਣਾ ਨਾਮ ਦੇਣਾ ਕਰੋ ਅਤੇ ਉਨ੍ਹਾਂ ਭਗਤਾਂ ਵਾਂਗ ਜਪਾਉਣਾ ਕਰੋ।

## ਮੈ ਮੂਰਖ ਅੰਧੁਲੇ ਨਾਮੁ ਟੇਕ ਹੈ; ਜਨ ਨਾਨਕ ਗੁਰਮੁਖਿ ਪਾਇਆ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਸ਼ਾਸਤ੍ਰਾਂ ਦੀ ਵਿਚਾਰ ਤੋਂ ਰਹਿਤ ਮੂਰਖ ਅਤੇ ਬਿਬੇਕ, ਵੈਰਾਗ ਰੂਪੀ ਨੇਤ੍ਰਾਂ ਤੋਂ ਰਹਿਤ ਅੰਧੁਲੇ = ਅੰਨ੍ਹੇ ਨੂੰ ਤੇਰੇ ਨਾਮ ਦੀ ਟੇਕ = ਓਟ ਹੈ। ਤੇਰੇ ਜਨ = ਦਾਸਾਂ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਤੇਰਾ ਨਾਮ, ਸਰੂਪ ਪਾਇਆ = ਪਾਉਣਾ ਕੀਤਾ ਹੈ ॥੪॥੧॥

## ਕਲਿਆਨੁ ਮਹਲਾ ੪ ॥

## ਹਰਿ ਜਨੁ; ਗੁਨ ਗਾਵਤ ਹਸਿਆ ॥

ਹਰਿ = ਪ੍ਰਭੂ ਦਾ ਜਨ = ਭਗਤ ਪ੍ਰਭੂ ਦੇ ਗੁਣ ਗਾਵਤ = ਗਾਉਂਦਿਆਂ ਹਸਿਆ = ਖਿੜਿਆ, ਅਨੰਦ ਦੇ ਸਹਿਤ ਰਹਿੰਦਾ ਹੈ।

## ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ; ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ਰਹਾਉ॥

ਜਿਨ੍ਹਾਂ ਦੇ ਮਸਤਕਿ = ਮੱਥੇ ਉੱਪਰ ਧੁਰਿ = ਧੁਰੋਂ ਦਰਗਾਹ ਤੋਂ ਪ੍ਰਭਿ = ਪਰਮਾਤਮਾ ਨੇ ਸ੍ਰੇਸ਼ਟ ਲੇਖ ਲਿਖਿਆ = ਲਿਖ ਦਿੱਤਾ ਹੈ, ਉਨ੍ਹਾਂ ਦੀ ਮਤਿ = ਬੁੱਧੀ ਦੇ ਅੰਦਰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪ੍ਰਭੂ ਦੀ ਸ੍ਰਵਣ, ਸਿਮਰਨ ਰੂਪ ਭਗਤਿ = ਭਗਤੀ ਬਣ ਰਹੀ ਹੈ ॥੧॥ਰਹਾਉ॥

## ਗੁਰ ਕੇ ਪਗ ਸਿਮਰਉ ਦਿਨੁ ਰਾਤੀ; ਮਨਿ ਹਰਿ ਹਰਿ ਹਰਿ ਬਸਿਆ ॥

ਗੁਰਾਂ ਕੇ = ਦੇ ਪਗ = ਚਰਨ ਕਮਲਾਂ ਨੂੰ ਦਿਨ ਰਾਤ ਸਿਮਰਉ = ਸਿਮਰਨਾ ਕਰੋ। ਭਾਵ ਚਰਨਾਂ ਦਾ ਧਿਆਨ ਕਰੋ ਜਿਨ੍ਹਾਂ ਨੇ ਧਿਆਨ ਧਾਰਨਾ ਕੀਤਾ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੇਕ ਨੂੰ ਆਪਣੀ ਸੱਤਾ ਦੁਆਰਾ ਹਰਿ = ਹਰਾ-ਭਰਾ ਕਰਨ ਵਾਲਾ ਹਰਿ = ਪਰਮਾਤਮਾ ਬਸਿਆ = ਵੱਸ ਗਿਆ, ਸਾਖਸ਼ਾਤ ਹੋ ਗਿਆ ਹੈ।

## ਹਰਿ ਹਰਿ ਹਰਿ ਕੀਰਤਿ ਜਗਿ ਸਾਰੀ; ਘਸਿ ਚੰਦਨੁ ਜਸੁ ਘਸਿਆ ॥੧॥

ਹਰਿ = ਹਰੇਕ ਨੂੰ ਆਪਣੀ ਸੱਤਾ ਨਾਲ ਹਰਿ = ਹਰਾ-ਭਰਾ ਕਰਨ ਵਾਲੇ ਹਰਿ = ਪਰਮਾਤਮਾ ਦੀ ਕੀਰਤਿ = ਵਡਿਆਈ, ਕੀਰਤਨ ਭਗਤੀ ਜਗਿ = ਸੰਸਾਰ ਵਿਚ ਸਾਰੀ = ਸ੍ਰੇਸ਼ਟ ਹੈ ਘਸਿ ਚੰਦਨ = ਘਸੇ ਚੰਦਨ ਵਤ ਸ਼ੀਤਲ ਕਰਨ ਵਾਲਾ ਹਰੀ ਦਾ ਜੱਸ ਘਸਿਆ = ਘਸਾਈਏ ਭਾਵ ਬਾਰੰਬਾਰ ਜੱਸ ਉਚਾਰਨਾ ਕਰੀਏ **ਵਾ:** ਭਗਤੀ ਰੂਪ ਚੰਦਨ ਦਾ ਅਭਿਆਸ ਰੂਪ ਘਸਾ ਕੇ ਜੋ ਹਰੀ ਦਾ ਜੱਸ ਕਰਨਾ ਹੈ, ਇਹ ਚੰਦਨ ਨੂੰ ਘਸਾਉਣਾ ਕਰੀਏ।

## ਹਰਿਜਨ ਹਰਿ ਹਰਿ ਹਰਿ ਲਿਵ ਲਾਈ; ਸਭਿ ਸਾਕਤ ਖੋਜਿ ਪਇਆ ॥

ਹਰਿ = ਪਰਮਾਤਮਾ ਦੇ ਜਨ = ਸੇਵਕ ਹਰਿ = ਹਰੇਕ ਨੂੰ ਆਪਣੀ ਸੱਤਾ ਨਾਲ ਹਰਿ = ਹਰਾ-ਭਰਾ ਕਰਨ ਵਾਲੇ ਹਰਿ = ਪ੍ਰਭੂ ਵਿਚ ਲਿਵ = ਬਿਰਤੀ, ਪ੍ਰੀਤੀ ਲਾਈ ਰੱਖਦੇ ਹਨ, ਹੋਰ ਸਾਕਤ = ਕਠੋਰ ਚਿੱਤ ਵਾਲੇ ਸਭਿ = ਸਾਰੇ ਪੁਰਖਾਂ ਨੇ ਉਨ੍ਹਾਂ ਦੀ ਖੋਜਿ = ਪੈੜ, ਰਸਤੇ ਵਿਚ ਪਇਆ = ਪੈਣਾ ਕੀਤਾ ਹੈ ਭਾਵ ਕਿ ਉਨ੍ਹਾਂ ਵਿਚ ਕੁਝ ਨਾ ਕੁਝ ਦੂਸ਼ਨ ਅਰੋਪਨ ਲਈ ਸੋਚਦੇ ਰਹਿੰਦੇ ਹਨ।

## ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ;
## ਪਗੁ ਨਾਗਨਿ ਛੁਹਿ ਜਲਿਆ ॥੨॥

ਜਿਉ = ਜਿਵੇਂ ਨਿੰਦਕੁ = ਨਿੰਦਿਆ ਕਰਨ ਵਾਲਾ ਨਰ = ਪੁਰਖ ਪੂਰਬਲੇ ਕਿਰਤ = ਕੀਤੇ ਹੋਏ ਕਰਮਾਂ ਦੇ ਸੰਜੋਗਿ = ਮਿਲਾਪ ਕਰਕੇ ਪ੍ਰਭੂ ਦੇ ਜਨਾਂ ਨੂੰ ਦੂਸ਼ਣ ਲਾਉਣ, ਦੁੱਖ ਦੇਣ ਲਈ ਚਲਿਓ = ਚੱਲਿਆ ਹੈ ਤਿਸ ਪ੍ਰਕਾਰ ਉਸ ਦਾ ਮਨ ਰੂਪੀ ਪੈਰ ਈਰਖਾ, ਮਾਇਆ ਰੂਪੀ ਨਾਗਿਨ = ਸਪਨੀ ਨਾਲ ਛੁਹਿ = ਛੂਹ ਕੇ ਭਾਵ ਉਸ ਦੇ ਡੰਗ ਮਾਰਨ ਨਾਲ ਨਰਕ ਦੀ ਅੱਗ ਵਿਚ ਪੈ ਕੇ ਜਲਿਆ = ਸੜਿਆ ਹੈ ॥੨॥

## ਜਨ ਕੇ ਤੁਮ ਹਰਿ ਰਾਖੇ ਸੁਆਮੀ; ਤੁਮ ਜੁਗਿ ਜੁਗਿ ਜਨ ਰਖਿਆ ॥

ਹੇ ਸੁਆਮੀ = ਮਾਲਕ ਹਰਿ = ਪ੍ਰਭੂ ! ਤੁਮ = ਤੁਸੀਂ ਆਪਣੇ ਜਨ = ਭਗਤਾਂ ਕੇ = ਦੇ ਸਦਾ ਰਾਖੇ = ਰਖਵਾਲੇ ਹੋ। ਤੁਮ = ਤੁਸੀਂ ਜੁਗਾਂ ਜੁਗਾਂ ਵਿਚ ਆਪਣੇ ਜਨ = ਭਗਤਾਂ ਨੂੰ ਬਚਾ ਕੇ ਰਖਿਆ = ਰੱਖਣਾ ਕੀਤਾ ਹੈ।

## ਕਹਾ ਭਇਆ ਦੈਤਿ ਕਰੀ ਬਖੀਲੀ; ਸਭ ਕਰਿ ਕਰਿ ਝਰਿ ਪਰਿਆ ॥੩॥

ਕਹਾ = ਕੀ ਭਇਆ = ਹੋਇਆ ਜੇਕਰ ਦੈਤਿ = ਰਾਖਸ਼ ਹਰਣਾਖਸ਼ ਨੇ ਪ੍ਰਹਿਲਾਦ ਭਗਤ ਦੇ ਨਾਲ ਬਖੀਲੀ = ਈਰਖਾ, ਦੁਸ਼ਮਨੀ ਕਰੀ = ਕੀਤੀ ਸੀ। ਉਹ ਸਭ = ਸਾਰਾ ਕੁਝ ਕਰਕੇ ਅੰਤ ਨੂੰ ਝਰਿ = ਡਿੱਗ

ਪਰਿਆ = ਪਿਆ। ਭਾਵ ਪ੍ਰਹਿਲਾਦ ਨੂੰ ਉਸਨੇ ਅਨੇਕਾਂ ਕਸ਼ਟ ਦੇਣਾ ਕੀਤੇ ਪਰ ਪ੍ਰਹਿਲਾਦ ਦਾ ਕੁਝ ਨਾ ਵਿਗੜਿਆ ਤੇ ਅੰਤ ਨੂੰ ਆਪਣੀ ਮੌਤ ਸਹੇੜ ਬੈਠਾ ॥੩॥

**ਜੇਤੇ ਜੀਅ ਜੰਤ ਪ੍ਰਭਿ ਕੀਏ; ਸਭਿ ਕਾਲੈ ਮੁਖਿ ਗ੍ਰਸਿਆ ॥**

ਪ੍ਰਭੂ ਨੇ ਜੇਤੇ = ਜਿਤਨੇ ਵੀ ਸੂਖਮ ਅਸਥੂਲ ਜੀਵ ਜੰਤ ਪੈਦਾ ਕੀਏ = ਕੀਤੇ ਹਨ, ਉਹ ਸਭਿ = ਸਾਰੇ ਅੰਤ ਨੂੰ ਕਾਲੈ = ਕਾਲ ਦੇ ਮੁਖਿ = ਮੂੰਹ ਵਿਚ ਗ੍ਰਸਿਆ = ਪਕੜੇ ਗਏ ਹਨ।

**ਹਰਿਜਨ ਹਰਿ ਹਰਿ ਹਰਿ ਪ੍ਰਭਿ ਰਾਖੇ; ਜਨ ਨਾਨਕ ਸਰਨਿ ਪਇਆ ॥੪॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪ੍ਰਭੂ ਦੇ ਜਨ = ਭਗਤ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਹਰੀ ਪ੍ਰਭਿ = ਪਰਮਾਤਮਾ ਨੇ ਆਪ ਬਚਾ ਕੇ ਰਾਖੇ = ਰੱਖਣਾ ਕੀਤੇ ਹਨ, ਮੈਂ ਜਨ = ਦਾਸ ਵੀ ਪ੍ਰਭੂ ਦੀ ਸਰਨਿ = ਓਟ ਵਿਚ ਪਇਆ = ਪਿਆ ਹਾਂ ॥੪॥੨॥

**[ਅੰਗ ੧੩੨੦]**

## ਕਲਿਆਨ ਮਹਲਾ ੪ ॥

**ਮੇਰੇ ਮਨ; ਜਪੁ ਜਪਿ ਜਗੰਨਾਥੇ ॥**

ਹੇ ਮੇਰੇ ਮਨਾਂ! ਜਪੁ = ਜਪਨੇ ਜੋਗ ਜਗੰਨਾਥੇ = ਜਗਤ ਦੇ ਮਾਲਕ ਨੂੰ ਜਪਿ = ਜਪਿਆ ਕਰ।

**ਗੁਰ ਉਪਦੇਸਿ ਹਰਿ ਨਾਮੁ ਧਿਆਇਓ;**
**ਸਭਿ ਕਿਲਬਿਖ ਦੁਖ ਲਾਥੇ ॥੧॥ਰਹਾਉ॥**

ਜਿਸ ਨੇ ਗੁਰਾਂ ਦੇ ਉਪਦੇਸ਼ ਦੁਆਰਾ ਹਰਿ = ਪਰਮਾਤਮਾ ਦਾ ਨਾਮ ਧਿਆਇਓ = ਧਿਆਉਣਾ ਕੀਤਾ ਹੈ, ਉਸ ਦੇ ਸਾਰੇ ਕਿਲਬਿਖ = ਪਾਪ ਅਤੇ ਜੰਮਣ ਮਰਨ ਆਦਿ ਦੇ ਦੁੱਖ ਲਾਥੇ = ਲਹਿ ਗਏ ਹਨ ॥੧॥ਰਹਾਉ॥

**ਰਸਨਾ ਏਕ ਜਸੁ ਗਾਇ ਨ ਸਾਕੈ; ਬਹੁ ਕੀਜੈ ਬਹੁ ਰਸੁਨਥੇ ॥**

ਮੇਰੀ ਏਕ = ਇਕ ਰਸਨਾ = ਜੀਭਾ ਪ੍ਰਭੂ ਦੇ ਜਸ ਨੂੰ ਗਾਇ = ਗਾ ਨਹੀਂ ਸਕਦੀ। ਹੇ ਪ੍ਰਭੂ! ਤੇਰਾ ਜੱਸ ਗਾਉਣ ਲਈ ਬਹੁ = ਬਹੁਤ ਤੋਂ ਬਹੁ = ਬਹੁਤ ਰਸੁਨਥੇ = ਜੀਭਾਂ ਕੀਜੈ = ਕਰ ਦੇਵੋ। ਭਾਵ ਰੋਮ ਰੋਮ ਕਰਕੇ ਤੇਰੇ ਜੱਸ ਨੂੰ ਗਾਉਣਾ ਕਰੀਏ।

**ਬਾਰ ਬਾਰ ਖਿਨੁ ਪਲ ਸਭਿ ਗਾਵਹਿ;**
**ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ ॥੧॥**

ਹੇ ਪ੍ਰਭੂ! ਤੇਰੇ ਜਨ ਨੂੰ ਬਾਰ ਬਾਰ = ਮੁੜ-ਮੁੜ **ਵਾ:** ਬਾਰ ਬਾਰ = ਦਿਨਾਂ-ਦਿਨਾਂ ਵਿਚ **ਵਾ:** ਬਾਰ ਬਾਰ = ਰੋਮ-ਰੋਮ ਕਰਕੇ ਖਿਨ ਪਲ ਨਾਲ ਵਿਚ ਸਭਿ = ਸਾਰੇ ਗਾਵਹਿ = ਗਾਉਣਾ ਕਰਦੇ ਹਨ। ਹੇ ਪ੍ਰਭੂ! ਪਰ ਫੇਰ ਵੀ ਤੁਮਨਥੇ = ਤੇਰੇ ਗੁਣ ਸਮੱਗਰ ਰੂਪ ਵਿਚ ਕਹਿ = ਆਖ ਨਹੀਂ ਸਕਦੇ ॥੧॥

**ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ; ਹਮ ਲੋਚਹ ਪ੍ਰਭੁ ਦਿਖਨਥੇ ॥**

ਹੇ ਸੁਆਮੀ = ਮਾਲਕ ਪ੍ਰਭੁ = ਪਰਮਾਤਮਾ! ਹਮ = ਸਾਨੂੰ ਤੇਰੇ ਨਾਲ ਬਹੁ = ਬਹੁਤ ਪ੍ਰੀਤਿ = ਪ੍ਰੀਤੀ

ਲਾਗੀ = ਲੱਗ ਰਹੀ ਹੈ, ਹੇ ਪ੍ਰਭੂ = ਪ੍ਰਭੂ ਹਮ = ਅਸੀਂ ਤੈਨੂੰ ਦਿਖਨਥੇ = ਦੇਖਣ ਲਈ ਲੋਚਹ = ਚਾਹੁਣਾ ਕਰਦੇ ਹਾਂ।

**ਤੁਮ ਬਡ ਦਾਤੇ ਜੀਅ ਜੀਅਨ ਕੇ; ਤੁਮ ਜਾਨਹੁ ਹਮ ਬਿਰਥੇ ॥੨॥**

ਹੇ ਪ੍ਰਭੂ! ਤੁਮ = ਤੁਸੀਂ ਸਾਰੇ ਜੀਅ ਜੀਅਨ = ਜੀਵਾਂ-ਜੀਵਾਂ ਕੇ = ਦੇ ਬਡ = ਵੱਡੇ ਦਾਤੇ ਹੋ, ਤੁਮ = ਤੁਸੀਂ ਹੀ ਹਮ = ਸਾਡੀ ਬਿਰਥੇ = ਪੀੜਾ ਨੂੰ ਜਾਨਹੁ = ਜਾਣਦੇ ਹੋ ॥੨॥

**ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ; ਕਹੁ ਤਿਨ੍ ਕਉ ਕਿਆ ਦਿਨਥੇ ॥**

ਪ੍ਰਸ਼ਨ ਰੂਪ ਵਿਚ ਕਹਿੰਦੇ ਹਨ ਕਿ ਸਾਰੇ ਮਾਰਗੁ = ਰਸਤਿਆਂ ਵਿੱਚੋਂ ਕੋਈ ਪ੍ਰਭ = ਪਰਮਾਤਮਾ ਕਾ = ਦਾ ਪੰਥ = ਰਸਤਾ ਬਤਾਵੈ = ਦੱਸਣਾ ਕਰੇ, ਤਾਂ ਕਹੁ = ਦੱਸੋ ਖ਼ਾਂ ਕਿ ਤਿਨ੍ = ਉਨ੍ਹਾਂ ਕਉ = ਨੂੰ ਕਿਆ = ਕੀ ਦਿਨਥੇ = ਦੇਣਾ ਕਰੋਗੇ।

**ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ; ਕੋਈ ਮੇਲੈ ਪ੍ਰਭ ਮਿਲਥੇ ॥੩॥**

ਉੱਤਰ ਰੂਪ ਵਿਚ ਕਥਨ ਕਰਦੇ ਹਨ ਕਿ ਜੇਕਰ ਕੋਈ ਮਿਲਥੇ = ਮਿਲਿਆ ਹੋਇਆ ਪ੍ਰਭੂ ਨਾਲ ਮੇਲੈ = ਮੇਲ ਦੇਵੇ ਤਾਂ ਮੈਂ ਆਪਣਾ ਸਭੁ = ਸਾਰਾ ਤਨ ਤੇ ਮਨ ਉਸ ਨੂੰ ਅਰਪਉ = ਭੇਟ ਕਰ ਦੇਵਾਂਗਾ ਅਤੇ ਇਨ੍ਹਾਂ ਦੇ ਅਰਪਿ = ਅਰਪਨੇ ਦੀ ਹੰਗਤਾ ਵੀ ਅਰਾਪਉ = ਭੇਟ ਕਰ ਦੇਵਾਂਗਾ ਭਾਵ ਤਿਆਗ ਦਾ ਵੀ ਤਿਆਗ ਕਰ ਦੇਵਾਂਗਾ ॥੩॥

**ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ; ਹਮ ਤੁਛ ਕਰਿ ਕਰਿ ਬਰਨਥੇ ॥**

ਹੇ ਹਰਿ = ਪਰਮਾਤਮਾ! ਆਪ ਜੀ ਕੇ = ਦੇ ਬਹੁਤ ਬਹੁਤ = ਬੇਅੰਤ ਤੋਂ ਬੇਅੰਤ ਗੁਣ ਅਤੇ ਬਹੁ = ਬੇਅੰਤ ਤੋਂ ਬੇਅੰਤ ਸ਼ੋਭਾ = ਵਡਿਆਈ ਹੈ, ਹਮ = ਅਸੀਂ ਤੁਛ = ਥੋੜੇ ਕਰ ਕਰਕੇ ਬਰਨਥੇ = ਵਰਣਨ ਕਰਦੇ ਹਾਂ।

**ਹਮਰੀ ਮਤਿ ਵਸਗਤਿ ਪ੍ਰਭ ਤੁਮਰੈ;**
**ਜਨ ਨਾਨਕ ਕੇ ਪ੍ਰਭ ਸਮਰਥੇ ॥੪॥੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਕੇ = ਦੇ ਸਮਰਥੇ = ਸਰਬ ਸ਼ਕਤੀਮਾਨ ਪ੍ਰਭੂ! ਹਮਰੀ = ਸਾਡੀ ਮਤਿ = ਬੁੱਧ ਤੁਮਰੇ = ਤੇਰੇ ਵਸਗਤਿ = ਅਧੀਨ ਹੈ ॥੪॥੩॥

**ਕਲਿਆਨ ਮਹਲਾ ੪ ॥**
**ਮੇਰੇ ਮਨ; ਜਪਿ ਹਰਿ ਗੁਨ ਅਕਥ ਸੁਨਥਈ ॥**

ਹੇ ਮੇਰੇ ਮਨਾਂ! ਹਰਿ = ਪਰਮਾਤਮਾ ਦੇ ਗੁਣ ਜਪ ਅਤੇ ਅਕਥ = ਕਥਨ ਤੋਂ ਰਹਿਤ ਕਥਾ ਨੂੰ ਸੁਨਥਈ = ਸੁਣਨਾ ਕਰ **ਵਾ:** ਸਾਧਸੰਗਤ ਰੂਪੀ ਥਈ = ਥਾਂ ਵਿਚ ਇਸਥਿੱਤ ਹੋ ਕੇ ਸੁਣਨਾ ਕਰ।

**ਧਰਮੁ ਅਰਥੁ ਸਭੁ ਕਾਮੁ ਮੋਖੁ ਹੈ; ਜਨ ਪੀਛੈ ਲਗਿ ਫਿਰਥਈ ॥੧॥ਰਹਾਉ॥**

ਜੋ ਧਰਮ, ਅਰਥ = ਧਨ, ਕਾਮੁ = ਕਾਮਨਾ ਅਤੇ ਮੋਖੁ = ਮੁਕਤੀ ਆਦਿ ਸਭੁ = ਸਾਰੇ ਪਦਾਰਥ ਹੈ = ਹਨ, ਇਹ ਪ੍ਰਭੂ ਦੇ ਜਨ = ਭਗਤਾਂ ਦੇ ਪੀਛੈ = ਮਗਰ ਲਗਿ = ਲੱਗੇ ਫਿਰਥਈ = ਫਿਰਦੇ ਹਨ ॥੧॥ਰਹਾਉ॥

## ਸੋ ਹਰਿ ਹਰਿ ਨਾਮੁ ਧਿਆਵੈ ਹਰਿਜਨੁ; ਜਿਸੁ ਬਡਭਾਗ ਮਥਈ ॥

ਸੋ = ਉਹ ਹਰਿ = ਪ੍ਰਭੂ ਦਾ ਜਨੁ = ਭਗਤ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਧਿਆਵੈ = ਧਿਆਉਣਾ ਕਰਦਾ ਹੈ ਜਿਸ ਦੇ ਮਥਈ = ਮੱਥੇ ਦੇ ਬਡਭਾਗ = ਵੱਡੇ ਭਾਗ ਹੁੰਦੇ ਹਨ।

## ਜਹ ਦਰਗਹਿ ਪ੍ਰਭੁ ਲੇਖਾ ਮਾਗੈ; ਤਹ ਛੁਟੈ ਨਾਮੁ ਧਿਆਇਥਈ ॥੧॥

ਜਹ =ਜਿਥੇ ਦਰਗਹਿ = ਦਰਗਾਹ ਵਿਚ ਪ੍ਰਭੁ = ਪਰਮਾਤਮਾ ਜੀਵਾਂ ਦੇ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਮਾਗੈ = ਮੰਗਦਾ ਹੈ, ਤਹ = ਉਥੇ ਪ੍ਰਭੂ ਦਾ ਨਾਮ ਧਿਆਇਥਈ = ਧਿਆ, ਸਿਮਰ ਕੇ ਹੀ ਛੁਟੈ = ਛੁੱਟੀਦਾ ਹੈ ॥੧॥

## ਹਮਰੇ ਦੋਖ ਬਹੁ ਜਨਮ ਜਨਮ ਕੇ; ਦੁਖੁ ਹਉਮੈ ਮੈਲੁ ਲਗਥਈ ॥

ਹਮਰੇ = ਸਾਡੇ ਤਾਈਂ ਬਹੁ = ਬਹੁਤ ਜਨਮ ਜਨਮ = ਜਨਮਾਂ-ਜਨਮਾਂਤ੍ਰਾਂ ਕੇ = ਦੇ ਸ਼ਬਦ ਸੰਘਰਸ਼ ਆਦਿ ਦੋਖ = ਦੋਸ਼ ਚਿੰਬੜੇ ਹੋਏ ਹਨ, ਜੰਮਣ ਮਰਨ ਦੇ ਦੁੱਖ ਅਤੇ ਹਉਮੈ = ਹੰਗਤਾ ਮਮਤਾ ਦੀ ਮੈਲੁ = ਮਲੀਨਤਾਈ ਲਗਥਈ = ਲੱਗ ਰਹੀ ਹੈ।

## ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ;
## ਸਭ ਕਿਲਬਿਖ ਪਾਪ ਗਥਈ ॥੨॥

(‘ਨਾਵਾਏ’ ਭਾਰਾ ਬੋਲੋ)

ਜਿਨ੍ਹਾਂ ਉੱਪਰ ਗੁਰਿ = ਗੁਰਾਂ ਨੇ ਆਪਣੀ ਕ੍ਰਿਪਾ = ਮਿਹਰ ਧਾਰਿ = ਧਾਰਨ ਕਰਕੇ ਹਰਿ = ਪਰਮਾਤਮਾ ਦੇ ਨਾਮ ਰੂਪੀ ਜਲਿ = ਪਾਣੀ ਵਿਚ ਨਾਵਾਏ = ਇਸ਼ਨਾਨ ਕਰਵਾ ਦਿੱਤਾ ਹੈ। ਉਨ੍ਹਾਂ ਦੇ ਬੱਜਰ ਕਿਲਬਿਖ = ਪਾਪ ਅਤੇ ਪਿਛਲੇ ਜਨਮਾਂ ਦੇ ਪਾਪ ਸਭ = ਸਾਰੇ ਹੀ ਗਥਈ = ਚਲੇ ਗਏ ਹਨ ਭਾਵ ਨਾਸ਼ ਹੋ ਗਏ ਹਨ ॥੨॥

## ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ; ਜਨ ਹਰਿ ਹਰਿ ਨਾਮੁ ਭਜਥਈ ॥

ਆਪਣੇ ਜਨ = ਭਗਤਾਂ ਕੈ = ਦੇ ਰਿਦ = ਹਿਰਦੇ ਅੰਤਰਿ = ਵਿਚ ਸੁਆਮੀ = ਮਾਲਕ ਪ੍ਰਭੁ = ਪਰਮਾਤਮਾ ਵੱਸਦਾ ਹੈ ਅਤੇ ਭਗਤ ਜਨ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਭਜਥਈ = ਸਿਮਰਦੇ ਰਹਿੰਦੇ ਹਨ।

## ਜਹ ਅੰਤੀ ਅਉਸਰੁ ਆਇ ਬਨਤੁ ਹੈ; ਤਹ ਰਾਖੈ ਨਾਮੁ ਸਾਥਈ ॥੩॥

ਜਹ = ਜਿਥੇ ਅੰਤੀ = ਅੰਤ ਦਾ ਅਉਸਰੁ = ਸਮਾਂ ਆਇ = ਆ ਬਨਤੁ = ਬਣਦਾ ਹੈ, ਤਹ = ਉੱਥੇ ਪਰਮਾਤਮਾ ਦਾ ਨਾਮ ਹੀ ਸਾਥਈ = ਸਾਥੀ ਹੋ ਕੇ ਰਾਖੈ = ਰੱਖਿਆ ਕਰਦਾ ਹੈ ॥੩॥

## ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ; ਹਰਿ ਜਪਿਓ ਜਗੰਨਥਈ ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰੀ ਪ੍ਰਭੂ ! ਤੇਰੇ ਜਨ = ਭਗਤ ਤੇਰਾ ਜੱਸ ਗਾਵਹਿ = ਗਾਉਣਾ ਕਰਦੇ ਹਨ, ਹੇ ਜਗੰਨਥਈ = ਜਗਤ ਦੇ ਮਾਲਕ ਹਰਿ = ਪ੍ਰਭੂ ! ਉਨ੍ਹਾਂ ਨੇ ਮਨ ਬਾਣੀ ਸਰੀਰ ਕਰਕੇ ਤੇਰੇ ਨਾਮ ਨੂੰ ਜਪਿਓ = ਜਪਣਾ ਕੀਤਾ ਹੈ।

**ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ; ਹਮ ਪਾਥਰ ਰਖੁ ਬੁਡਥਈ ॥੪॥੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਆਪਣੇ ਭਗਤ ਜਨਾਂ ਕੇ = ਦੇ ਰਾਖੇ = ਰਖਵਾਲੇ ਸੁਆਮੀ = ਮਾਲਕ ਪ੍ਰਭੂ ! ਹਮ = ਅਸੀਂ ਪਾਥਰ = ਪੱਥਰ ਵਾਂਗ ਪਾਪਾਂ ਦੇ ਭਾਰ ਕਰਕੇ ਸੰਸਾਰ-ਸਮੁੰਦ੍ਰ ਵਿਚ ਬੁਡਥਈ = ਡੁੱਬ ਰਹੇ ਹਾਂ, ਤੂੰ ਸਾਨੂੰ ਬਚਾ ਕੇ ਸਾਧਸੰਗਤ ਰੂਪੀ ਥਾਂ ਵਿਚ ਮਿਲਾ ਕੇ ਰਖੁ = ਰੱਖਣਾ ਕਰ ॥੪॥੪॥

**ਕਲਿਆਨ ਮਹਲਾ ੪ ॥**

**ਹਮਰੀ ਚਿਤਵਨੀ; ਹਰਿ ਪ੍ਰਭੁ ਜਾਨੈ ॥**

ਹਮਰੀ = ਸਾਡੀ ਚਿਤਵਨੀ = ਸੋਚ ਵਿਚਾਰ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਆਪ ਹੀ ਜਾਨੈ = ਜਾਣਦਾ ਹੈ।

**ਅਉਰੁ ਕੋਈ ਨਿੰਦ ਕਰੈ ਹਰਿਜਨ ਕੀ;**
**ਪ੍ਰਭੁ ਤਾ ਕਾ ਕਹਿਆ, ਇਕੁ ਤਿਲੁ ਨਹੀ ਮਾਨੈ ॥੧॥ਰਹਾਉ॥**

ਅਉਰੁ = ਹੋਰ ਜੋ ਕੋਈ ਹਰਿ = ਪਰਮਾਤਮਾ ਦੇ ਜਨ = ਭਗਤਾਂ ਕੀ = ਦੀ ਨਿੰਦ = ਅਪਕੀਰਤੀ ਕਰੈ = ਕਰਦਾ ਹੈ, ਮੇਰਾ ਪ੍ਰਭੁ = ਪਰਮਾਤਮਾ ਤਾ = ਉਸ ਨਿੰਦਕ ਪੁਰਖ ਕਾ = ਦਾ ਕਹਿਆ = ਆਖਿਆ ਬੋਲ ਇਕ ਤਿਲੁ = ਰੰਚਕ ਮਾਤ੍ਰ ਵੀ ਨਹੀਂ ਮਾਨੈ = ਮੰਨਦਾ ॥੧॥ਰਹਾਉ॥

**ਅਉਰ ਸਭ ਤਿਆਗਿ, ਸੇਵਾ ਕਰਿ ਅਚੁਤ;**
**ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥**

ਇਸ ਲਈ ਹੇ ਭਾਈ ! ਅਉਰ = ਹੋਰ ਸਭ = ਸਾਰੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਤਿਆਗਿ = ਛੱਡ ਕੇ ਉਸ ਅਚੁੱਤ = ਅਗਿੜ ਰੂਪ ਪਰਮਾਤਮਾ ਦੀ ਭਗਤੀ ਰੂਪੀ ਸੇਵਾ = ਟਹਿਲ ਕਰ, ਜੋ = ਜਿਹੜਾ (ਬ੍ਰਹਮਾ, ਵਿਸ਼ਨੂੰ ਆਦਿ) ਸਭ = ਸਾਰਿਆਂ ਤੇ = ਤੋਂ ਉੱਚਾ, ਸਭ ਦਾ ਠਾਕੁਰੁ = ਸੁਆਮੀ ਅਤੇ ਖਟ ਭਗਾਂ ਸੰਪੰਨ ਪੂਰਨ ਭਗਵਾਨੈ = ਪਰਮਾਤਮਾ ਹੈ।

**ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ; ਚਰਨੀ ਆਇ ਪਵੈ ਹਰਿ ਜਾਨੈ ॥੧॥**

ਹਰਿ = ਪਰਮਾਤਮਾ ਦੀ ਭਗਤੀ ਰੂਪੀ ਸੇਵਾ = ਟਹਿਲ ਕਰਨ ਤੇ = ਤੋਂ ਕਾਲ ਵੀ ਬੁਰੀ ਨਜ਼ਰ ਨਾਲ ਜੋਹਿ = ਤੱਕ, ਤਾੜ ਨਹੀਂ ਸਾਕੈ = ਸਕਦਾ, ਉਹ ਤਾਂ ਹਰਿ = ਪਰਮਾਤਮਾ ਦਾ ਜਾਨੈ = ਭਗਤਾਂ ਦੇ **ਵਾ:** ਜੋ ਹਰੀ ਨੂੰ ਜਾਨੈ ਜਾਣਦੇ ਹਨ, ਉਨ੍ਹਾਂ ਦੇ ਚਰਨੀ = ਪੈਰੀਂ ਆਇ = ਆ ਕੇ ਪਵੈ = ਪੈਂਦਾ ਹੈ ॥੧॥

**ਜਾ ਕਉ ਰਾਖਿ ਲੇਇ ਮੇਰਾ ਸੁਆਮੀ; ਤਾ ਕਉ ਸੁਮਤਿ ਦੇਇ ਪੈ ਕਾਨੈ ॥**

ਜਾ = ਜਿਸ ਮਨੁੱਖ ਨੂੰ ਮੇਰਾ ਸੁਆਮੀ = ਮਾਲਕ ਪ੍ਰਭੂ ਆਪਣਾ ਬਣਾ ਕੇ ਰਾਖਿ = ਰੱਖ ਲੇਇ = ਲੈਂਦਾ ਹੈ, ਤਾ = ਉਸ ਕਉ = ਨੂੰ ਕਾਨੈ = ਕੰਨਾਂ ਦੇ ਪੈ = ਪਾਸ, ਵਿਚ ਸੁਮਤਿ = ਸ੍ਰੇਸ਼ਟ ਬੁੱਧ ਦੇਇ = ਦੇਣਾ ਕਰਦਾ ਹੈ **ਵਾ:** ਪੈ = ਬਹੁੜੋ ਸੰਸਾਰ ਤੋਂ ਕਾਨੈ = ਕਿਨਾਰੇ ਕਰਨ ਲਈ ਸ੍ਰੇਸ਼ਟ ਆਤਮ ਵਿਸ਼ੈਣੀ ਬੁੱਧ ਦੇਣਾ ਕਰਦਾ ਹੈ।

**ਤਾ ਕਉ ਕੋਈ ਅਪਰਿ ਨ ਸਾਕੈ; ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥੨॥**

ਤਾ = ਉਸ ਪੁਰਖ ਕਉ = ਦੇ ਤਾਈਂ ਕੋਈ ਦੁੱਖ ਦੇਣ ਲਈ ਅਪਰਿ = ਪਹੁੰਚ ਨਹੀਂ ਸਾਕੈ = ਸਕਦਾ,

ਜਾ = ਜਿਸ ਮਨੁੱਖ ਕੀ = ਦੀ ਕੀਤੀ ਹੋਈ ਭਗਤਿ = ਭਗਤੀ ਨੂੰ ਮੇਰਾ ਪ੍ਰਭੁ = ਪਰਮਾਤਮਾ ਮਾਨੈ = ਮੰਨ, ਪਰਵਾਨ ਕਰ ਲੈਂਦਾ ਹੈ ॥੨॥

**ਹਰਿ ਕੇ ਚੋਜ ਵਿਡਾਨ ਦੇਖੁ ਜਨ; ਜੋ ਖੋਟਾ ਖਰਾ ਇਕ ਨਿਮਖ ਪਛਾਨੈ ॥**

ਹੇ ਗੁਰਮੁਖ ਜਨੋਂ ! ਹਰਿ = ਪਰਮਾਤਮਾ ਕੇ = ਦੇ ਵਿਡਾਨ = ਅਸਚਰਜ ਚੋਜ = ਕੌਤਕਾਂ ਨੂੰ ਦੇਖ = ਵੇਖਣਾ ਕਰੋ, ਜੋ = ਜਿਹੜਾ ਪ੍ਰਭੂ ਇਕ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਵਿਚ ਹੀ ਖੋਟਾ ਖਰਾ = ਮੰਦਾ ਚੰਗਾ (ਨਕਲੀ ਤੇ ਅਸਲੀ) ਪਛਾਨੈ = ਪਛਾਣ ਲੈਂਦਾ ਹੈ।

**ਤਾ ਤੇ ਜਨ ਕਉ ਅਨਦੁ ਭਇਆ ਹੈ; ਰਿਦ ਸੁਧ ਮਿਲੇ ਖੋਟੇ ਪਛੁਤਾਨੈ ॥੩॥**

ਤਾ ਤੇ = ਇਸ ਵਾਸਤੇ ਗੁਰਮੁਖ ਜਨਾਂ ਕਉ = ਨੂੰ ਸਦਾ ਆਨੰਦ ਪ੍ਰਾਪਤ ਭਇਆ = ਹੋਇਆ ਹੈ, ਜੋ ਸ਼ੁੱਧ = ਨਿਰਮਲ ਰਿਦ = ਹਿਰਦੇ ਵਾਲੇ ਹਨ। ਉਹ ਪ੍ਰਭੂ ਨਾਲ ਮਿਲ ਗਏ ਹਨ ਅਤੇ ਖੋਟੇ = ਖੋਟਤਾਈ ਵਾਲੇ ਪਛੁਤਾਨੈ = ਪਸ਼ਚਾਤਾਪ ਕਰਦੇ ਹਨ ॥੩॥

**ਤੁਮ ਹਰਿ ਦਾਤੇ ਸਮਰਥ ਸੁਆਮੀ; ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ ॥**

ਹੇ ਹਰਿ = ਹਰੀ ਤੁਮ = ਤੁਸੀਂ ਸਭ ਪਦਾਰਥਾਂ ਦੇ ਦਾਤੇ = ਦੇਣ ਵਾਲੇ, ਸਮਰੱਥ = ਸ਼ਕਤੀਵਾਨ ਅਤੇ ਸਭ ਦੇ ਸੁਆਮੀ = ਮਾਲਕ ਹੋ। ਹੇ ਹਰਿ = ਹਰੀ ! ਮੈਂ ਤੁਝ = ਤੁਹਾਡੇ ਪਾਸਹੁ = ਕੋਲੋਂ ਇਕ ਦਾਨੈ = ਦਾਨ ਮਾਗਉ = ਮੰਗਦਾ ਹਾਂ।

**ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ;**
**ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ ॥੪॥੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ! ਮੈਂ ਜਨ = ਦਾਸ ਕਉ = ਨੂੰ ਆਪਣੀ ਕ੍ਰਿਪਾ = ਮਿਹਰ ਕਰਿ = ਕਰਕੇ ਇਹ ਦਾਨ ਦੀਜੈ = ਦੇਣਾ ਕਰੋ, ਕਿ ਤੇਰੇ ਹਰਿ ਨਾਮ ਰੂਪੀ ਚਰਾਨੈ = ਚਰਨ ਸਦ = ਹਮੇਸ਼ਾਂ ਮੋਹਿ = ਮੇਰੇ ਰਿਦੈ = ਹਿਰਦੇ ਵਿਚ ਬਸਹਿ = ਵੱਸਦੇ ਰਹਿਣ ॥੪॥੫॥

**[ਅੰਗ ੧੩੨੧]**

## ਕਲਿਆਨ ਮਹਲਾ ੪ ॥

**ਪ੍ਰਭ ਕੀਜੈ ਕ੍ਰਿਪਾ ਨਿਧਾਨ; ਹਮ ਹਰਿ ਗੁਨ ਗਾਵਹਗੇ ॥**

ਹੇ ਕ੍ਰਿਪਾ = ਮਿਹਰ ਦੇ ਨਿਧਾਨ = ਖ਼ਜ਼ਾਨੇ ਪ੍ਰਭ = ਪਰਮੇਸ਼ਰ ! ਸਾਡੇ ਉੱਪਰ ਆਪਣੀ ਮਿਹਰ ਕੀਜੈ = ਕਰ, ਹੇ ਹਰੀ ! ਹਮ = ਅਸੀਂ ਤੇਰੇ ਗੁਣਾਂ ਨੂੰ ਗਾਵਹਗੇ = ਗਾਉਂਦੇ ਰਹਾਂਗੇ **ਵਾ:** ਗੁਣਾਂ ਨੂੰ ਗਾਉਂਦੇ ਰਹੀਏ।

**ਹਉ ਤੁਮਰੀ ਕਰਉ ਨਿਤ ਆਸ ਪ੍ਰਭ;**
**ਮੋਹਿ ਕਬ ਗਲਿ ਲਾਵਹਿਗੇ ॥੧॥ਰਹਾਉ॥**

ਹੇ ਪ੍ਰਭ = ਪਰਮਾਤਮਾ ! ਹਉ= ਮੈਂ ਨਿਤ = ਨਿਤਾਪ੍ਰਤੀ ਤੁਮਰੀ = ਤੇਰੀ ਹੀ ਆਸ = ਉਮੀਦ ਕਰਉ = ਕਰ ਰਿਹਾ ਹਾਂ ਕਿ ਮੋਹਿ = ਮੈਨੂੰ ਕਬ = ਕਦੋਂ ਆਪਣੇ ਅਭੇਦ ਨਿਸਚੇ ਰੂਪੀ ਗਲਿ = ਕੰਠ ਨਾਲ ਲਾਵਹਿਗੇ = ਲਾਉਣਾ ਕਰੋਗੇ ॥੧॥ਰਹਾਉ॥

## ਹਮ ਬਾਰਿਕ ਮੁਗਧ ਇਆਨ; ਪਿਤਾ ਸਮਝਾਵਹਿਗੇ ॥

ਹੇ ਪ੍ਰਭੂ ! ਹਮ = ਅਸੀਂ ਤੇਰੇ ਬਾਰਿਕ = ਬੱਚੇ ਸ਼ਾਸਤ੍ਰ ਗਿਆਨ ਤੋਂ ਰਹਿਤ ਮੁਗਧ = ਮੂਰਖ ਅਤੇ ਪਰਮਾਰਥ ਗਿਆਨ ਤੋਂ ਰਹਿਤ ਇਆਨ ਅਨਜਾਣ ਹਾਂ ਪਰ ਇਹ ਨਿਸਚਾ ਹੈ ਕਿ ਤੁਸੀਂ ਪਿਤਾ ਰੂਪ ਹੋ ਕੇ ਸਮਝਾਵਹਿਗੇ = ਸਮਝਾ ਲਵੋਂਗੇ **ਵਾ:** ਹੇ ਪਿਤਾ ਪ੍ਰਭੂ ਜੀ ! ਜੇ ਤੁਸੀਂ ਸਮਝਾਵੋਂਗੇ ਤਾਂ ਹੀ ਅਸੀਂ ਸਮਝਾਂਗੇ।

## ਸੁਤੁ ਖਿਨੁ ਖਿਨੁ ਭੂਲਿ ਬਿਗਾਰਿ; ਜਗਤ ਪਿਤ ਭਾਵਹਿਗੇ ॥੧॥

ਜਿਵੇਂ ਸੁਤੁ = ਪੁੱਤਰ ਖਿਨ ਖਿਨ ਕਾਲ ਵਿਚ ਭੁੱਲ ਕੇ ਕਈ ਕਾਰਜ ਬਿਗਾਰਿ = ਵਿਗਾੜ ਦੇਂਦਾ ਹੈ, ਪਰ ਫੇਰ ਵੀ ਜਗਤ = ਸੰਸਾਰ ਅੰਦਰ ਪਿਤ = ਪਿਤਾ ਨੂੰ ਭਾਵਹਿਗੇ = ਭਾਅ ਜਾਂਦਾ ਹੈ, ਤਿਵੇਂ ਅਸੀਂ ਖਿਨ ਖਿਨ ਕਾਲ ਵਿਚ ਤੇਰੇ ਨਾਮ ਵੱਲੋਂ ਭੁੱਲ ਕੇ ਆਪਣੇ ਪਰਮਾਰਥ ਦੇ ਕਾਰਜ ਵਿਗਾੜ ਲੈਂਦੇ ਹਾਂ ਪਰ ਫੇਰ ਵੀ ਹੇ ਜਗਤ ਦੇ ਪਿਤਾ ਰੂਪ ਪ੍ਰਭੂ ! ਤੈਨੂੰ ਭਾਅ ਜਾਵਾਂਗੇ **ਵਾ:** ਭਾਉਂਦੇ ਹਾਂ ਭਾਵ ਇਹ ਨਿਸਚਾ ਹੈ ਕਿ ਤੂੰ ਸਾਨੂੰ ਜ਼ਰੂਰ ਬਖ਼ਸ਼ ਲਵੇਂਗਾ ॥੧॥

## ਜੋ ਹਰਿ ਸੁਆਮੀ ਤੁਮ ਦੇਹੁ; ਸੋਈ ਹਮ ਪਾਵਹਗੇ ॥

ਹੇ ਸੁਆਮੀ = ਮਾਲਕ ਹਰਿ = ਪ੍ਰਭੂ ! ਜੋ = ਜਿਹੜਾ ਕੁਝ ਤੁਮ = ਤੁਸੀਂ ਸਾਨੂੰ ਦੇਵਹੁ = ਦੇਣਾ ਕਰੋਗੇ, ਸੋਈ = ਉਹੋ ਹੀ ਹਮ = ਅਸੀਂ ਪਾਵਹਗੇ = ਪਾਉਣਾ ਕਰਾਂਗੇ **ਵਾ:** ਪਾਉਂਦੇ ਹਾਂ।

## ਮੋਹਿ ਦੂਜੀ ਨਾਹੀ ਠਉਰ; ਜਿਸੁ ਪਹਿ ਹਮ ਜਾਵਹਗੇ ॥੨॥

ਹੇ ਪ੍ਰਭੂ ! ਤੇਰੇ ਤੋਂ ਬਿਨਾਂ ਮੋਹਿ = ਮੈਨੂੰ ਦੂਜੀ = ਦੂਸਰੀ ਹੋਰ ਕੋਈ ਠਉਰ = ਥਾਂ ਨਹੀਂ ਸੁੱਝਦੀ, ਜਿਸ ਦੇ ਪਹਿ = ਪਾਸ ਹਮ = ਅਸੀਂ ਜੀਵ ਜਾਵਹਗੇ = ਜਾਣਾ ਕਰਾਂਗੇ ॥੨॥

## ਜੋ ਹਰਿ ਭਾਵਹਿ ਭਗਤਿ; ਤਿਨਾ ਹਰਿ ਭਾਵਹਿਗੇ ॥

ਹੇ ਹਰਿ = ਹਰੀ ਜੋ = ਜਿਹੜੇ ਭਗਤਿ = ਭਗਤੀ ਕਰਨ ਵਾਲੇ ਸੇਵਕ ਤੈਨੂੰ ਭਾਵਹਿ = ਭਾਉਂਦੇ ਹਨ। ਹੇ ਹਰਿ = ਹਰੀ ! ਤਿਨਾ = ਉਨ੍ਹਾਂ ਨੂੰ ਤੁਸੀਂ ਭਾਵਹਿਗੇ = ਭਾਉਗੇ **ਵਾ:** ਭਾਉਂਦੇ ਹੋ।

## ਜੋਤੀ ਜੋਤਿ ਮਿਲਾਇ; ਜੋਤਿ ਰਲਿ ਜਾਵਹਗੇ ॥੩॥

ਹੇ ਜੋਤੀ ਸਰੂਪ ਬ੍ਰਹਮ ! ਜਿਨ੍ਹਾਂ ਦੀ ਜੋਤ, ਬੁੱਧ ਤੂੰ ਆਪਣੇ ਵਿਚ ਮਿਲਾਇ = ਮਿਲਾਉਣਾ ਕੀਤੀ ਹੈ, ਉਹ ਤੇਰੀ ਅਦ੍ਵੈਤ ਅਨੰਦ ਰੂਪੀ ਜੋਤ ਵਿਚ ਰਲਿ = ਮਿਲ ਜਾਵਹਗੇ = ਜਾਣਗੇ **ਵਾ:** ਮਿਲ ਜਾਂਦੇ ਹਨ ॥੩॥

## ਹਰਿ ਆਪੇ ਹੋਇ ਕ੍ਰਿਪਾਲੁ; ਆਪਿ ਲਿਵ ਲਾਵਹਿਗੇ ॥

ਹੇ ਹਰਿ = ਪ੍ਰਭੂ ਤੁਸੀਂ ਆਪੇ = ਆਪ ਹੀ ਜਿਨ੍ਹਾਂ ਉੱਪਰ ਕ੍ਰਿਪਾਲੁ = ਮਿਹਰਵਾਨ ਹੋਇ = ਹੁੰਦੇ ਹੋ, ਉਨ੍ਹਾਂ ਦੀ ਆਪ ਆਪਣੇ ਸਰੂਪ ਵਿਚ ਲਿਵ = ਬਿਰਤੀ ਲਾਵਹਿਗੇ = ਲਗਾਉਣਾ ਕਰਦੇ ਹੋ **ਵਾ:** ਉਹ ਆਪ ਤੇਰੇ ਸਰੂਪ ਵਿਚ ਲਿਵ ਲਾਵਹਿਗੇ = ਲਾਉਣਾ ਕਰਨਗੇ **ਵਾ:** ਕਰਦੇ ਹਨ।

## ਜਨੁ ਨਾਨਕੁ ਸਰਨਿ ਦੁਆਰਿ; ਹਰਿ ਲਾਜ ਰਖਾਵਹਿਗੇ ॥੪॥੬॥ਛਕਾ ੧॥

('ਛਕਾ ੧' ਦਾ 'ਛੱਕਾ ਇਕ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ ਜਨ = ਦਾਸ ਤੇਰੇ ਦੁਆਰਿ = ਦਰ

ਸਾਧਸੰਗਤ ਦੀ ਸਰਨਿ = ਓਟ ਵਿਚ ਆਏ ਹਾਂ। ਹੇ ਹਰੀ ! ਤੁਸੀਂ ਗੁਰਾਂ ਦੁਆਰਾ ਮੇਰੀ ਲਾਜ = ਲੱਜਾ, ਇੱਜ਼ਤ ਰਖਾਵਹਿਗੇ = ਰੱਖਣਾ ਕਰੋਗੇ **ਵਾ:** ਰੱਖੋਗੇ ॥੪॥੬॥

ਛਕਾ ੧ = ਏਥੇ ਛੇ ਸ਼ਬਦਾਂ ਦਾ ਇਕ ਇਕੱਠ, ਜੋੜ ਆਇਆ ਹੈ। ਭਾਵ ਸ੍ਰੀ ਗੁਰੂ ਰਾਮਦਾਸ ਜੀ ਦੇ ਛੇ ਸ਼ਬਦ ਹੋ ਚੁੱਕੇ ਹਨ।

## ਕਲਿਆਨੁ ਭੋਪਾਲੀ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥

ਕਲਿਆਨ ਅਤੇ ਕਲਿਆਣ ਥਾਟ ਦੀ ਔੜਵ ਰਾਗਣੀ ਭੋਪਾਲੀ **ਵਾ:** ਕਲਿਆਨ ਅਤੇ ਕਲਿਆਨ ਦੀ ਜਾਤੀ ਭੋਪਾਲੀ ਦੋਹਾਂ ਨੂੰ ਮੇਲ ਕੇ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ **ਅਥਵਾ** (ਭੋ + ਪਾਲੀ) ਭੋ = ਪ੍ਰਿਥਵੀ ਦੇ ਜੀਵਾਂ ਦਾ ਪਾਲੀ = ਪਾਲਕ ਪਰਮਾਤਮਾ ਹੀ ਸਭ ਜੀਵਾਂ ਦੀ ਕਲਿਆਨੁ = ਮੁਕਤੀ ਕਰਨ ਵਾਲਾ ਹੈ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪਾਰਬ੍ਰਹਮੁ ਪਰਮੇਸੁਰੁ ਸੁਆਮੀ; ਦੂਖ ਨਿਵਾਰਣੁ ਨਾਰਾਇਣੇ ॥

ਹੇ ਨਾਰਾਇਣੇ = ਨਰਾਂ-ਨਰਾਂ ਵਿਚ ਆਏ ਹੋਏ ਪ੍ਰਭੂ ! ਤੂੰ ਸਾਰੇ ਦੁੱਖਾਂ ਨੂੰ ਨਿਵਾਰਣੁ = ਨਵਿਰਤ ਕਰਨ ਵਾਲਾ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ, ਬ੍ਰਹਮੁ = ਵਿਆਪਕ ਸਰੂਪ, ਪਰਮੇਸੁਰੁ = ਵੱਡਾ ਈਸ਼ਰ ਰੂਪ ਤੇ ਸਭ ਦਾ ਸੁਆਮੀ = ਮਾਲਕ ਹੈਂ।

## ਸਗਲ ਭਗਤ ਜਾਚਹਿ ਸੁਖ ਸਾਗਰ;<br>ਭਵ ਨਿਧਿ ਤਰਣ ਹਰਿ ਚਿੰਤਾਮਣੇ ॥੧॥ਰਹਾਉ॥

ਹੇ ਸੁੱਖਾਂ ਦੇ ਸਾਗਰ = ਸਮੁੰਦਰ ਰੂਪ ਪ੍ਰਭੂ ! ਸਗਲ = ਸਾਰੇ ਭਗਤ = ਭਗਤੀ ਕਰਨ ਵਾਲੇ ਸੇਵਕ ਤੇਰੇ ਪਾਸੋਂ ਹੀ ਦਾਤਾਂ ਜਾਚਹਿ = ਮੰਗਦੇ ਹਨ। ਹੇ ਚਿੰਤਾਮਣੇ = ਮਨ ਦੀਆਂ ਚਿਤਵਨੀਆਂ ਨੂੰ ਪੂਰਾ ਕਰਨ ਵਾਲੇ ਹਰਿ = ਪ੍ਰਭੂ ! ਤੂੰ ਭਵ = ਸੰਸਾਰ ਨਿਧਿ = ਸਮੁੰਦਰ ਤੋਂ ਪਾਰ ਕਰਨ ਲਈ ਤਰਣ = ਜਹਾਜ਼ ਰੂਪ ਹੈਂ ॥੧॥ਰਹਾਉ॥

## ਦੀਨ ਦਇਆਲ ਜਗਦੀਸ ਦਮੋਦਰ; ਹਰਿ ਅੰਤਰਜਾਮੀ ਗੋਬਿੰਦੇ ॥

ਹੇ (ਗੋ+ਬਿੰਦੇ) ਗੋ = ਪ੍ਰਿਥਵੀ ਦੇ ਬਿੰਦੇ = ਪਾਲਕ ਹਰਿ = ਪ੍ਰਭੂ ! ਤੂੰ ਸਭ ਦੇ ਅੰਤਰਜਾਮੀ = ਅੰਦਰ ਹੀ ਜਾਨਣ ਵਾਲਾ, ਦੀਨ = ਗ਼ਰੀਬਾਂ ਉੱਪਰ ਦਇਆਲ = ਮਿਹਰਵਾਨ ਹੋਣ ਵਾਲਾ, ਜਗਦੀਸ = ਜਗਤ ਦਾ ਈਸ਼ਰ ਰੂਪ ਹੈਂ ਤੇ ਤੂੰ (ਦਾਮ+ਉਦਰ) ਸਾਰੇ ਦਾਮ = ਵਿਸ਼ੂ ਨੂੰ ਆਪਣੇ ਉਦਰ = ਪੇਟ ਵਿਚ ਬੰਨ੍ਹਿਆ ਹੋਇਆ ਹੈ **ਵਾ:** ਪ੍ਰੇਮ ਰੂਪੀ ਰੱਸੀ ਨਾਲ ਆਪਣੇ ਆਪ ਨੂੰ ਬੰਨ੍ਹਾਉਣ ਵਾਲਾ ਦਮੋਦਰ ਰੂਪ ਹੈਂ।

## ਤੇ ਨਿਰਭਉ ਜਿਨ੍ ਸ੍ਰੀਰਾਮੁ ਧਿਆਇਆ;<br>ਗੁਰਮਤਿ ਮੁਰਾਰਿ ਹਰਿ ਮੁਕੰਦੇ ॥੧॥

ਹੇ ਮੁਕੰਦੇ = ਮੁਕਤੀ ਦੇ ਦਾਤੇ ਅਤੇ ਮੁਰਾਰਿ = ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲੇ ਹਰਿ = ਪ੍ਰਭੂ ! ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਜਿਨ੍ = ਜਿਨ੍ਹਾਂ ਨੇ ਤੇਰਾ ਸ੍ਰੀ ਰਾਮ ਨਾਮ ਧਿਆਇਆ = ਅਰਾਧਣਾ ਕੀਤਾ ਹੈ, ਤੇ = ਉਹ ਪੁਰਖ ਸਦਾ ਲਈ ਕਾਲ ਆਦਿ ਦੇ ਨਿਰਭਉ = ਭੈ ਤੋਂ ਰਹਿਤ ਹੋਏ ਹਨ ॥੧॥

## ਜਗਦੀਸੁਰ ਚਰਨ ਸਰਨ ਜੋ ਆਏ; ਤੇ ਜਨ ਭਵ ਨਿਧਿ ਪਾਰਿ ਪਰੇ ॥

ਹੇ ਜਗਦੀਸੁਰ = ਜਗਤ ਦੇ ਈਸ਼ਰ ਪ੍ਰਭੂ ! ਜੋ ਤੇਰੇ ਚਰਨਾਂ ਦੀ ਸ਼ਰਨ = ਓਟ ਵਿਚ ਆਏ ਹਨ, ਤੇ = ਉਹ ਜਨ = ਪੁਰਖ ਭਵ = ਸੰਸਾਰ ਨਿਧਿ = ਸਮੁੰਦਰ ਤੋਂ ਪਾਰ ਪਰੇ = ਪਏ ਹਨ।

## ਭਗਤ ਜਨਾ ਕੀ ਪੈਜ ਹਰਿ ਰਾਖੈ; ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥੨॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ ! ਤੂੰ ਆਪ ਹੀ ਆਪਣੇ ਜਨ = ਦਾਸਾਂ ਉੱਪਰ ਆਪਣੀ ਕ੍ਰਿਪਾ = ਮਿਹਰ ਕਰੇ = ਕਰਦਾ ਹੈਂ ਅਤੇ ਹੇ ਹਰਿ = ਹਰੀ ! ਤੂੰ ਆਪ ਹੀ ਆਪਣੇ ਭਗਤ ਜਨਾਂ ਕੀ = ਦੀ ਪੈਜ = ਇੱਜ਼ਤ, ਪ੍ਰਤੱਗਿਆ ਰਾਖੈ = ਰੱਖਦਾ ਹੈਂ ॥੨॥੧॥੭॥

## ਰਾਗੁ ਕਲਿਆਨੁ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਰਾਗੁ ਕਲਿਆਨ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਜਗਿਆਸੂ ਨੂੰ ਪਰਮਾਤਮਾ ਦੇ ਸਨਮੁਖ ਬੇਨਤੀ ਕਰਨ ਦੀ ਜਾਂਚ ਦੱਸਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਮਾਰੈ; ਏਹ ਕਿਰਪਾ ਕੀਜੈ ॥

ਹੇ ਪ੍ਰਭੂ ! ਹਮਾਰੈ = ਸਾਡੇ ਉੱਪਰ ਇਹ ਕਿਰਪਾ = ਮਿਹਰ ਕੀਜੈ = ਕਰ।

## ਅਲਿ ਮਕਰੰਦ ਚਰਨ ਕਮਲ ਸਿਉ; ਮਨੁ ਫੇਰਿ ਫੇਰਿ ਰੀਝੈ ॥੧॥ਰਹਾਉ॥

ਜਿਵੇਂ ਅਲਿ = ਭੌਰੇ ਦੀ ਕਮਲ ਦੇ ਨਾਲ ਪ੍ਰੀਤੀ ਹੁੰਦੀ ਹੈ ਅਤੇ ਉਹ ਕਮਲ ਵਿਚਲੇ ਮਕਰੰਦ = ਰਸ ਵਾਲੀਆਂ ਤੁਰੀਆਂ ਨੂੰ ਗ੍ਰਹਿਣ ਕਰਦਾ ਹੈ, ਏਸੇ ਪ੍ਰਕਾਰ ਕਮਲ ਦੀ ਨਿਆਈਂ ਤੇਰੇ ਨਾਮ ਰੂਪੀ ਚਰਨ ਨਿਰਮਲ ਕਰਨ ਵਾਲੇ ਹਨ, ਸਾਡਾ ਮਨ ਰੂਪੀ ਭੌਰਾ ਤੇਰੇ ਚਰਨ ਕਮਲਾਂ ਨਾਲ ਪ੍ਰੀਤੀ ਕਰਦਾ ਰਹੇ ਅਤੇ ਸ਼ਰਧਾ ਰੂਪੀ ਮਕਰੰਦ = ਧੂੜੀ **ਵਾ:** ਪ੍ਰੇਮ ਰੂਪੀ ਮਕਰੰਦ = ਰਸ ਗ੍ਰਹਿਣ ਕਰਦਾ ਰਹੇ, ਸਾਡਾ ਮਨ ਤੇਰੇ ਚਰਨ ਕਮਲਾਂ ਅਤੇ ਸ਼ਰਧਾ ਰੂਪੀ ਧੂੜੀ ਉੱਪਰ ਫੇਰਿ ਫੇਰਿ = ਮੁੜ-ਮੁੜ ਰੀਝੈ = ਪ੍ਰਸੰਨ ਹੁੰਦਾ ਰਹੇ ॥੧॥ਰਹਾਉ॥

## ਆਨ ਜਲਾ ਸਿਉ ਕਾਜੁ ਨ ਕਛੂਐ; ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥੧॥

ਜਿਸ ਪ੍ਰਕਾਰ ਬਬੀਹੇ ਦਾ ਆਨ = ਹੋਰ ਜਲਾ = ਪਾਣੀ ਦੇ ਸਿਉ = ਨਾਲ ਕਛੂਐ = ਕੁਝ ਵੀ ਕਾਜੁ = ਕੰਮ ਨਹੀਂ ਹੁੰਦਾ ਹੈ, ਉਹ ਸ੍ਵਾਂਤੀ ਬੂੰਦ ਹੀ ਚਾਹੁੰਦਾ ਹੈ। ਏਸੇ ਪ੍ਰਕਾਰ ਹੋਰ ਉਪਦੇਸ਼ਾਂ, ਪਦਾਰਥਾਂ ਰੂਪੀ ਪਾਣੀ ਦੇ ਨਾਲ ਸਾਡਾ ਕੋਈ ਕੰਮ ਨਹੀਂ ਹੈ, ਹੇ ਹਰਿ = ਹਰੀ ! ਮੇਰੇ ਮਨ ਰੂਪੀ ਚਾਤ੍ਰਿਕ = ਪਪੀਹੇ ਨੂੰ ਅਭੇਦ ਬੋਧ ਰੂਪੀ ਸ੍ਵਾਂਤੀ ਬੂੰਦ ਦੀਜੈ = ਦੇਣਾ ਕਰ ॥੧॥

## ਬਿਨੁ ਮਿਲਬੇ ਨਾਹੀ ਸੰਤੋਖਾ; ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਨਾਲ ਮਿਲਬੇ = ਮਿਲਣ ਤੋਂ ਬਿਨੁ = ਬਗ਼ੈਰ ਮਨ ਅੰਦਰ ਸੰਤੋਖਾ = ਸਬਰ ਨਹੀਂ ਆਉਂਦਾ, ਤੇਰੇ ਦਰਸਨੁ = ਦੀਦਾਰ ਪੇਖਿ = ਵੇਖ ਕਰਕੇ ਹੀ ਸਾਡਾ ਜੀਜੈ = ਜਿਉਣਾ ਹੁੰਦਾ ਹੈ **ਵਾ:** ਤੇਰੇ ਦਰਸਨ ਵੇਖ ਕਰਕੇ ਅਸੀਂ ਆਤਮਿਕ ਜੀਵਨ ਵਿਚ ਜਿਉਂਦੇ ਹੋਈਏ ॥੨॥੧॥

## ਕਲ੍ਯਾਨ ਮਹਲਾ ੫ ॥
## ਜਾਚਿਕੁ; ਨਾਮੁ ਜਾਚੈ ਜਾਚੈ ॥

ਹੇ ਪ੍ਰਭੂ ! ਮੈ ਜਾਚਿਕੁ = ਮੰਗਤਾ ਤੇਰੇ ਦਰ ਤੋਂ ਮਨ ਕਰਕੇ ਤੇਰਾ ਨਾਮ ਜਾਚੈ = ਮੰਗਦਾ ਹਾਂ, ਬਾਣੀ ਅਤੇ ਸਰੀਰ ਕਰਕੇ ਵੀ ਤੇਰਾ ਨਾਮ ਜਾਚੈ = ਮੰਗਦਾ ਹਾਂ।

## ਸਰਬ ਧਾਰ ਸਰਬ ਕੇ ਨਾਇਕ; ਸੁਖ ਸਮੂਹ ਕੇ ਦਾਤੇ ॥੧॥ਰਹਾਉ॥

ਹੇ ਪ੍ਰਭੂ ! ਤੁਸੀਂ ਸਰਬ = ਸਾਰਿਆਂ ਨੂੰ ਆਪਣੇ ਆਸਰੇ ਧਾਰ = ਧਾਰਨਾ ਕਰਦੇ ਹੋ, ਸਰਬ = ਸਾਰਿਆਂ ਕੇ = ਦੇ ਨਾਇਕ = ਪ੍ਰੇਰਕ ਹੋ ਅਤੇ ਸਮੂਹ = ਸਾਰੇ ਸੁੱਖਾਂ ਕੇ = ਦੇ ਦਾਤੇ = ਦਾਤਾਂ ਦੇਣ ਵਾਲੇ ਹੋ ॥੧॥ਰਹਾਉ॥

## ਕੇਤੀ ਕੇਤੀ ਮਾਂਗਨਿ ਮਾਗੈ; ਭਾਵਨੀਆ ਸੋ ਪਾਈਐ ॥੧॥

ਸਾਰੀ ਸ੍ਰਿਸ਼ਟੀ ਕੇਤੀ ਕੇਤੀ = ਕਿਤਨੀਆਂ ਹੀ ਕਿਤਨੀਆਂ ਮਾਂਗਨਿ = ਮੰਗਾਂ ਨੂੰ ਮਾਗੈ = ਮੰਗਦੀ ਹੈ, ਪਰ ਜੋ ਤੈਨੂੰ ਭਾਵਨੀਆ = ਭਾਉਂਦੀ ਹੈ, ਸੋ = ਉਹ ਹੀ ਮੁਰਾਦ ਪਾਈਐ = ਪਾਈਦੀ ਹੈ **ਵਾ:** ਜੋ ਭਾਵਨੀਆ = ਭਾਵਨਾ ਨਾਲ ਮੰਗਦਾ ਹੈ, ਉਹ ਤੇਰੇ ਪਾਸੋਂ ਦਾਤ ਪਾ ਲੈਂਦਾ ਹੈ ॥੧॥

## ਸਫਲ ਸਫਲ ਸਫਲ ਦਰਸੁ ਰੇ; ਪਰਸਿ ਪਰਸਿ ਗੁਨ ਗਾਈਐ ॥

ਰੇ = ਹੇ ਭਾਈ ! ਸਤਿਗੁਰਾਂ ਦਾ ਦਰਸੁ = ਦਰਸ਼ਨ ਸਫਲ ਸਫਲ ਸਫਲ = ਤਿੰਨਾਂ ਕਾਲਾਂ ਵਿਚ ਸਫਲਾ ਹੈ **ਵਾ:** ਸਫਲ ਸਰੂਪ ਸਤਿਗੁਰਾਂ ਦਾ ਦਰਸ਼ਨ ਸਫਲ = ਸਹਿਤ ਗਿਆਨ ਫਲ ਦੇ ਹੈ, ਜੋ ਦਰਸ਼ਨ ਕਰਦਾ ਹੈ ਉਹ ਵੀ ਸਫਲ = ਸਹਿਤ ਗਿਆਨ ਫਲ ਦੇ ਹੋ ਜਾਂਦਾ ਹੈ। ਗੁਰੂ ਦੇ ਚਰਨਾਂ ਨੂੰ ਪਰਸਿ ਪਰਸਿ = ਛੂਹ-ਛੂਹ ਕੇ ਪਰਮਾਤਮਾ ਦੇ ਗੁਣਾਂ ਨੂੰ ਗਾਇਐ = ਗਾਉਣਾ ਕਰੀਏ।

## ਨਾਨਕ ਤਤ ਤਤ ਸਿਉ ਮਿਲੀਐ; ਹੀਰੈ ਹੀਰੁ ਬਿਧਾਈਐ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਪਾਣੀ ਆਦਿਕ ਤਤ ਤੱਤਾਂ ਦੇ ਸਿਉ = ਨਾਲ ਮਿਲੀਐ = ਮਿਲ ਜਾਂਦੇ ਹਨ, ਇਉਂ ਤਤ ਪਦ ਦੇ ਲੱਖ ਅਰਥ ਨਾਲ ਤ੍ਵੰ ਪਦ ਦਾ ਲੱਖ ਅਰਥ ਮਿਲ ਜਾਂਦਾ ਹੈ **ਵਾ:** ਤਤ ਜੋ ਪ੍ਰਤਕ ਚੇਤਨ ਹੈ, ਉਹ ਅਦ੍ਵੈਤ ਅਨੰਦ ਰੂਪ ਤਤ ਵਿਚ ਮਿਲ ਜਾਂਦਾ ਹੈ ਅਤੇ ਜਿਵੇਂ ਹੀਰੇ ਨਾਲ ਹੀਰੁ = ਹੀਰਾ ਬਿਧਾਈਐ = ਵਿੰਨ੍ਹਿਆ ਜਾਂਦਾ ਹੈ, ਇਉਂ ਹੀਰੇ ਦੀ ਨਿਆਈ ਪਰਮਾਤਮਾ ਦੇ ਨਾਮ ਦੀ ਕਣੀ ਨਾਲ ਮਨ ਰੂਪੀ ਹੀਰਾ ਵਿੰਨ੍ਹਿਆ ਜਾਂਦਾ ਹੈ **ਵਾ:** ਗੁਰਾਂ ਦੇ ਉਪਦੇਸ਼ ਰੂਪੀ ਹੀਰੇ ਦੁਆਰਾ ਬ੍ਰਹਮ ਰੂਪੀ ਹੀਰੇ ਵਿਚ ਮਿਲ ਜਾਈਦਾ ਹੈ।

**ਅਥਵਾ** ਜਿਵੇਂ ਹੀਰੇ ਨਾਲ ਹੀਰਾ ਵਿੰਨ੍ਹਿਆ ਜਾਂਦਾ ਹੈ, ਤਿਵੇਂ ਗੁਰ ਉਪਦੇਸ਼ ਰੂਪੀ ਹੀਰੇ ਨਾਲ ਮਨ ਰੂਪੀ ਹੀਰੇ ਦਾ ਕਠੋਰ ਸੁਭਾਅ ਵਿੰਨ੍ਹ ਲਈਏ ਤਾਂ ਫੇਰ ਤਤ ਰੂਪ ਹੋ ਕੇ ਤਤ ਸਰੂਪ ਬ੍ਰਹਮ ਨਾਲ ਮਿਲ ਜਾਈਦਾ ਹੈ ॥੨॥੨॥

[ਅੰਗ ੧੩੨੨]

## ਕਲਿਆਨ ਮਹਲਾ ੫ ॥

## ਮੇਰੇ ਲਾਲਨ ਕੀ; ਸੋਭਾ ॥ ਸਦ ਨਵਤਨ; ਮਨ ਰੰਗੀ ਸੋਭਾ ॥੧॥ਰਹਾਉ॥

ਹੇ ਸੰਤ ਜਨੋਂ ! ਜੋ ਮੇਰੇ ਲਾਲਨ = ਪਿਆਰੇ ਪ੍ਰਭੂ ਕੀ = ਦੀ ਸੋਭਾ = ਵਡਿਆਈ ਹੈ। ਉਹ ਸਦ = ਹਮੇਸ਼ਾਂ ਨਵਤਨ = ਨਵੀਨ ਸਰੂਪ ਹੈ ਅਤੇ ਉਹ ਸੋਭਾ = ਵਡਿਆਈ ਮਨ ਨੂੰ ਰੰਗੀ = ਅਨੰਦ ਦੇਣ ਵਾਲੀ ਹੈ **ਵਾ:** ਉਸ ਸੋਭਾ ਵਿਚ ਮੇਰੇ ਮਨ ਦੀ ਬਿਰਤੀ ਰੰਗੀ ਹੋਈ ਹੈ ॥੧॥ਰਹਾਉ॥

## ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ; ਭਗਤਿ ਦਾਨੁ ਜਸੁ ਮੰਗੀ ॥੧॥

ਬ੍ਰਹਮ = ਬ੍ਰਹਮਾ, ਮਹੇਸ = ਸ਼ਿਵਜੀ, ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ, ਮੁਨਿ = ਮੁਨੀ ਅਤੇ ਇੰਦ੍ਰਾ = ਲਛਮੀ **ਵਾ:** ਮੁਨਿ = ਮੁਨੀਆਂ ਦੇ ਇੰਦ੍ਰਾ = ਇੰਦਰ ਭਾਵ ਵੱਡੇ ਵੱਡੇ ਮੁਨੀ ਆਦਿ ਸਾਰੇ ਪ੍ਰਭੂ ਦੇ ਦਰ ਤੋਂ ਭਗਤਿ = ਭਗਤੀ ਦਾ ਦਾਨ ਅਤੇ ਜਸੁ = ਕੀਰਤਨ ਕਰਨਾ ਹੀ ਮੰਗੀ = ਮੰਗਦੇ ਹਨ ॥੧॥

## ਜੋਗ ਗਿਆਨ ਧਿਆਨ ਸੇਖਨਾਗੈ; ਸਗਲ ਜਪਹਿ ਤਰੰਗੀ ॥

ਜੋਗ ਕਰਨ ਵਾਲੇ ਜੋਗੀ, ਗਿਆਨ ਕਥਨ ਕਰਨ ਵਾਲੇ ਗਿਆਨੀ, ਧਿਆਨ ਲਾਉਣ ਵਾਲੇ ਧਿਆਨੀ ਅਤੇ ਸੇਖਨਾਗੈ = ਸ਼ੇਸ਼ਨਾਗ ਆਦਿ ਸਗਲ = ਸਾਰੇ ਤਰੰਗੀ = ਸੰਸਾਰ ਰੂਪੀ ਲਹਿਰਾਂ ਦੇ ਮਾਲਕ ਪ੍ਰਭੂ ਨੂੰ ਜਪਹਿ = ਜਪਦੇ ਹਨ।

## ਕਹੁ ਨਾਨਕ ਸੰਤਨ ਬਲਿਹਾਰੈ; ਜੋ ਪ੍ਰਭ ਕੇ ਸਦ ਸੰਗੀ ॥੨॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਉਨ੍ਹਾਂ ਸੰਤਨ = ਸੰਤ ਜਨਾਂ ਦੇ ਉੱਪਰੋਂ ਬਲਿਹਾਰੈ = ਕੁਰਬਾਨ ਜਾਂਦਾ ਹਾਂ, ਜੋ = ਜਿਹੜੇ ਸਦ = ਹਮੇਸ਼ਾਂ ਪ੍ਰਭ = ਪਰਮਾਤਮਾ ਕੇ = ਦੇ ਸੰਗੀ = ਨਾਲ ਰਹਿੰਦੇ ਹਨ ਭਾਵ ਲਿਵ ਲਗਾ ਕੇ ਪ੍ਰਭੂ ਨਾਲ ਜੁੜੇ ਰਹਿੰਦੇ ਹਨ ॥੨॥੩॥

## ਕਲਿਆਨ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਕਲਿਆਨ ਰਾਗ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤੇਰੈ ਮਾਨਿ; ਹਰਿ ਹਰਿ ਮਾਨਿ ॥

ਹੇ ਜੀਵ ! ਤੇਰੇ ਮਾਨਿ = ਮੰਨਣ ਜੋਗ ਹਰਿ ਹਰਿ ਪਤਮਾਤਮਾ ਦਾ ਨਾਮ ਹੈ, ਤੂੰ ਉਸਨੂੰ ਮਾਨਿ = ਮੰਨਣਾ ਕਰ **ਵਾ:** ਜੇਕਰ ਤੂੰ ਹਰਿ ਹਰਿ ਪਰਮਾਤਮਾ ਦੇ ਨਾਮ ਦਾ ਮਾਨਿ = ਮੰਨਣ ਕਰੇਂਗਾ ਤਾਂ ਤੇਰੇ ਤਾਈਂ ਲੋਕ-ਪ੍ਰਲੋਕ ਵਿਚ ਮਾਨਿ = ਆਦਰ ਮਿਲੇਗਾ **ਵਾ:** ਜੋ ਹਰੀ ਤੇਰੇ ਮਨ ਵਿਚ ਹੈ, ਉਸ ਹਰੀ ਦਾ ਮੰਨਣ ਕਰ।

## ਨੈਨ ਬੈਨ ਸ੍ਰਵਨ ਸੁਨੀਐ; ਅੰਗ ਅੰਗੇ ਸੁਖ ਪ੍ਰਾਨਿ ॥੧॥ਰਹਾਉ॥

ਨੈਨ = ਨੇਤ੍ਰਾਂ ਨਾਲ ਦਰਸ਼ਨ ਕਰੀਏ, ਬੈਨ = ਬਚਨਾਂ ਕਰਕੇ ਹਰੀ ਦੇ ਗੁਣ ਗਾਈਏ, ਸ੍ਰਵਨ = ਕੰਨਾਂ

ਨਾਲ ਹਰੀ ਦਾ ਜੱਸ ਸੁਨੀਐ = ਸੁਣਨਾ ਕਰੀਏ, ਫੇਰ ਅੰਗ ਅੰਗੇ = ਹਰੇਕ ਅੰਗ ਅਤੇ ਪ੍ਰਾਨਿ = ਪ੍ਰਾਣਾਂ ਵਿਚ ਸੁੱਖ ਪ੍ਰਾਪਤ ਹੁੰਦਾ ਹੈ **ਵਾ**: ਅੰਗ = ਹਿਰਦੇ ਦੇ ਅੰਦਰ ਅੰਗੇ = ਪਿਆਰਾ ਜਾਣ ਕੇ ਉਸਨੂੰ ਪ੍ਰਾਨਿ = ਪਛਾਨਣਾ ਕਰੀਏ ਤਾਂ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ ॥੧॥ਰਹਾਉ॥

## ਇਤ ਉਤ ਦਹ ਦਿਸਿ ਰਵਿਓ; ਮੇਰ ਤਿਨਹਿ ਸਮਾਨਿ ॥੧॥

ਉਹ ਪ੍ਰਭੂ ਇਤ ਉਤ = ਇੱਧਰ-ਉੱਧਰ, ਲੋਕ-ਪ੍ਰਲੋਕ, ਦਹ ਦਿਸਿ = ਦਸੇ ਦਿਸ਼ਾਵਾਂ ਵਿਚ ਰਵਿਓ = ਵਿਆਪਕ ਹੋ ਰਿਹਾ, ਮਿਲ ਰਿਹਾ ਹੈ। ਮੇਰ = ਸੁਮੇਰ ਪਰਬਤ ਤੋਂ ਲੈ ਕੇ ਤਿਨਹਿ = ਘਾਹ ਆਦਿ ਵਿਚ ਇਕ-ਸਮਾਨ ਹੈ **ਵਾ**: ਸਮਾਇਆ ਹੋਇਆ ਹੈ **ਵਾ**: ਸੁਮੇਰ ਦੀ ਨਿਆਈਂ ਹਾਥੀ ਤੇ ਕੱਖ ਦੀ ਨਿਆਈਂ ਕੀੜੀ ਆਦਿ ਵਿਚ **ਵਾ**: ਸੁਮੇਰ ਦੀ ਨਿਆਈਂ ਬ੍ਰਹਮਾ ਅਤੇ ਕੱਖ ਦੀ ਨਿਆਈਂ ਮੱਛਰ ਆਦਿ ਵਿਚ **ਵਾ**: ਸੁਮੇਰ ਦੀ ਨਿਆਈ ਈਸ਼ਰ ਅਤੇ ਕੱਖ ਦੀ ਨਿਆਈ ਜੀਵ ਅੰਦਰ ਵੀ ਇਕ ਸਮਾਨ ਮਿਲਿਆ ਹੋਇਆ ਹੈ ॥੧॥

## ਜਤ ਕਤਾ ਤਤ ਪੇਖੀਐ; ਹਰਿ ਪੁਰਖ ਪਤਿ ਪਰਧਾਨ ॥

ਜਤ ਕਤਾ = ਜਿਥੇ ਕਿਤੇ ਵੀ ਪੇਖੀਐ = ਵੇਖਣਾ ਕਰੀਏ, ਤਤ = ਉਥੇ ਸਭ ਦਾ ਪਤਿ = ਪਤੀ ਤੇ ਪਰਧਾਨ = ਮੁਖੀ ਹਰਿ = ਪ੍ਰਭੂ ਪੁਰਖ = ਪੂਰਨ ਵਿਆਪਕ ਹੋ ਰਿਹਾ ਹੈ।

## ਸਾਧਸੰਗਿ ਭ੍ਰਮ ਭੈ ਮਿਟੇ; ਕਥੇ ਨਾਨਕ ਬ੍ਰਹਮ ਗਿਆਨ ॥੨॥੧॥੪॥

ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਰਕੇ ਭਰਮ ਤੇ ਭੈ = ਡਰ ਆਦਿ ਮਿਟੇ = ਮਿੱਟ ਜਾਂਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਤ ਬ੍ਰਹਮ ਗਿਆਨ ਦੇ ਬਚਨ ਕਥੇ = ਕਥਨ ਕਰਦੀ ਹੈ ॥੨॥੧॥੪॥

## ਕਲਿਆਨ ਮਹਲਾ ੫ ॥
## ਗੁਨ ਨਾਦ; ਧੁਨਿ ਅਨੰਦ ਬੇਦ ॥

ਮੁਨੀ ਜਨ ਅਨੰਦ ਸਰੂਪ ਅਤੇ ਬੇਦ = ਗਿਆਨ ਸਰੂਪ ਪ੍ਰਭੂ ਦੇ ਗੁਣਾਂ ਨੂੰ ਨਾਦ = ਵਾਜਿਆਂ ਦੁਆਰਾ ਧੁਨਿ = ਉਚਾਰਨ ਕਰਦੇ ਹਨ **ਵਾ**: ਪਰਮਾਤਮਾ ਦੇ ਗੁਣਾਂ ਨੂੰ ਗੁਰਾਂ ਦੇ ਨਾਦ = ਉਪਦੇਸ਼ ਦੁਆਰਾ ਉਚਾਰਨ ਕਰਦੇ ਹਨ ਅਤੇ ਅਨੰਦ ਸਰੂਪ ਪਰਮਾਤਮਾ ਨੂੰ ਬੇਦ = ਜਾਨਣਾ ਕਰਦੇ ਹਨ।

## ਕਥਤ ਸੁਨਤ ਮੁਨਿ ਜਨਾ; ਮਿਲਿ ਸੰਤ ਮੰਡਲੀ ॥੧॥ਰਹਾਉ॥

ਸੰਤ = ਸ਼ਾਂਤ-ਚਿੱਤ ਮਹਾਤਮਾ ਜਨਾਂ ਦੀ ਮੰਡਲੀ = ਸਭਾ ਵਿਚ ਮਿਲ ਕਰਕੇ ਮੁਨੀ ਜਨ ਪ੍ਰਭੂ ਦੇ ਜੱਸ ਨੂੰ ਕਥਤ = ਕਥਨ ਕਰਕੇ ਅਤੇ ਸਰੂਪ, ਤੱਟਸਥੀ ਲਖਣਾਂ ਵਾਲੀ ਕਥਾ ਨੂੰ ਸੁਨਤ = ਸ੍ਰਵਨ ਕਰਦੇ ਹਨ ॥੧॥ਰਹਾਉ॥

## ਗਿਆਨ ਧਿਆਨ ਮਾਨ ਦਾਨ;
## ਮਨ ਰਸਿਕ ਰਸਨ ਨਾਮੁ ਜਪਤ; ਤਹ ਪਾਪ ਖੰਡਲੀ ॥੧॥

ਮੁਨੀ ਜਨ ਸਤਿਸੰਗਤ ਵਿਚ ਮਿਲ ਕੇ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ ਧਰਦੇ ਹਨ, ਮਾਨ = ਸਤਿਕਾਰ ਦੇਂਦੇ, ਬ੍ਰਹਮ ਗਿਆਨ ਦਾ ਦਾਨ ਦੇਣਾ ਕਰਦੇ ਹਨ, ਮਨ ਅੰਦਰ

ਰਸਿਕ = ਰਸੀਏ, ਪ੍ਰੇਮੀ ਹੋ ਕੇ ਰਸਨ = ਜੀਭਾਂ ਦੁਆਰਾ ਪਰਮਾਤਮਾ ਦਾ ਨਾਮ ਜਪਤ = ਜਪਦੇ ਹਨ, ਤਹ = ਉਥੇ ਸਾਧਸੰਗਤ ਵਿਚ ਸਾਰੇ ਪਾਪ ਖੰਡਲੀ = ਨਾਸ਼ ਹੋ ਜਾਂਦੇ ਹਨ ॥੧॥

## ਜੋਗ ਜੁਗਤਿ, ਗਿਆਨ ਭੁਗਤਿ; ਸੁਰਤਿ ਸਬਦ, ਤਤਬੇਤੇ, ਜਪੁ ਤਪੁ ਅਖੰਡਲੀ ॥

ਉਹ ਮੁਨੀ ਜਨ ਜੋਗ ਦੀ ਜੁਗਤਿ = ਜੁਗਤੀ **ਵਾ:** ਬ੍ਰਹਮ ਵਿਚ ਜੋਗ = ਜੁੜਨ ਦੀ ਜੁਗਤੀ ਪ੍ਰਾਪਤ ਕਰਦੇ ਹਨ, ਗਿਆਨ ਦੀ ਭੁਗਤਿ = ਖ਼ੁਰਾਕ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਧਰਮ, ਅਰਥ, ਕਾਮ, ਮੋਖ ਰੂਪੀ ਭੁਗਤਿ = ਭੋਜਨ ਛਕਦੇ ਹਨ, ਗੁਰਾਂ ਦੇ ਸਬਦ = ਉਪਦੇਸ਼ ਵਿਚ ਸੁਰਤਿ = ਸੁਰਤੀ ਜੋੜ ਕੇ ਤਤ ਸਰੂਪ ਦੇ ਬੇਤੇ = ਜਾਣੂ ਹੋਏ ਹਨ ਅਤੇ ਅਖੰਡਲੀ = ਖੰਡਨ ਤੋਂ ਰਹਿਤ ਇਕ-ਰਸ ਜਪ ਤਪ ਕਰਦੇ ਰਹਿੰਦੇ ਹਨ।

## ਓਤਿ ਪੋਤਿ ਮਿਲਿ ਜੋਤਿ ਨਾਨਕ; ਕਛੂ ਦੁਖੁ ਨ ਡੰਡਲੀ ॥੨॥੨॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮੁਨੀ ਜਨ ਓਤਿ ਪੋਤਿ = ਤਾਣੇ ਪੇਟੇ ਵਾਂਗ ਜੋਤਿ = ਜੋਤੀ ਸਰੂਪ ਵਿਚ ਮਿਲੇ ਰਹਿੰਦੇ ਹਨ, ਅਤੇ ਉਨ੍ਹਾਂ ਨੂੰ ਕਛੂ = ਕੁਝ ਵੀ ਜੰਮਣ ਮਰਣ ਦਾ ਦੁੱਖ ਅਤੇ ਜਮਾਂ ਦਾ ਡੰਡਲੀ = ਡੰਡ ਨਹੀਂ ਲੱਗਦਾ ॥੨॥੨॥੫॥

## ਕਲਿਆਨੁ ਮਹਲਾ ੫ ॥

ਸਤਿਗੁਰੂ ਜੀ ਜਗਿਆਸੂ ਰੂਪ ਵਿਚ ਪ੍ਰਸ਼ਨ ਕਰਦੇ ਹਨ।

## ਕਉਨੁ ਬਿਧਿ ਤਾ ਕੀ; ਕਹਾ ਕਰਉ ॥

ਹੇ ਸਤਿਗੁਰੂ ਜੀ ! ਤਾ = ਤਿਸ ਪਰਮਾਤਮਾ ਕੀ = ਦੀ ਪ੍ਰਾਪਤੀ ਦੀ ਕਉਨੁ = ਕਿਹੜੀ ਬਿਧਿ = ਵਿਧੀ ਹੈ ? ਅਤੇ ਮੈਂ ਉਸਦੀ ਪ੍ਰਾਪਤੀ ਲਈ ਕਹਾ = ਕੀ ਸਾਧਨ ਕਰਉ = ਕਰਾਂ ?

## ਧਰਤ ਧਿਆਨੁ ਗਿਆਨੁ ਸਸਤ੍ਰਗਿਆ; ਅਜਰ ਪਦੁ ਕੈਸੇ ਜਰਉ ॥੧॥ਰਹਾਉ॥

ਕਈ ਧਿਆਨ ਧਰਤ = ਧਰਦੇ ਹਨ, ਕਈ ਗਿਆਨ ਕਥਨ ਕਰਦੇ ਹਨ ਅਤੇ ਕਈ ਸਸਤ੍ਰਗਿਆ = ਸ਼ਾਸਤ੍ਰਾਂ ਦੇ ਗਿਆਤੇ ਹਨ, ਮੈਂ ਅਜਰ = ਜਰਨ ਤੋਂ ਰਹਿਤ ਪਦ = ਪਦਵੀ ਨੂੰ ਕੈਸੇ = ਕਿਸ ਪ੍ਰਕਾਰ ਜਰਉ = ਜਰਨਾ ਕਰਾਂ **ਵਾ:** ਨਾ ਜਰੇ ਜਾਣ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਕਿਵੇਂ ਜਰ, ਰੋਕ ਕੇ ਰੱਖਣਾ ਕਰਾਂ ॥੧॥ਰਹਾਉ॥

## ਬਿਸਨ ਮਹੇਸ ਸਿਧ ਮੁਨਿ ਇੰਦ੍ਰਾ; ਕੈ ਦਰਿ ਸਰਨਿ ਪਰਉ ॥੧॥

ਬਿਸਨ = ਵਿਸ਼ਨੂੰ, ਮਹੇਸ = ਸ਼ਿਵਜੀ, ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ, ਮੁਨਿ = ਮੁਨੀ ਜਨ, ਇੰਦ੍ਰਾ = ਲਛਮੀ **ਵਾ:** ਇੰਦ੍ਰਾ = ਇੰਦ੍ਰ ਆਦਿ ਦੇਵਤੇ ਆਦਿਕਾਂ ਵਿੱਚੋਂ ਮੈਂ ਕੈ = ਕਿਸ ਦੇ ਦਰਿ = ਦੁਆਰੇ ਦੀ ਸਰਨਿ = ਓਟ ਵਿਚ ਪਰਉ = ਪੈਣਾ ਕਰਾਂ ॥੧॥

## ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ; ਕੋਟਿ ਮਧੇ ਮੁਕਤਿ ਕਹਉ ॥

ਕਾਹੂ = ਕਿਸੇ ਪਹਿ = ਪਾਸੋਂ ਦੁਨੀਆਂ ਦਾ ਰਾਜ ਮਿਲਦਾ ਹੈ, ਕਾਹੂ = ਕਿਸੇ ਪਹਿ = ਪਾਸੋਂ ਸੁਰਗਾ =

ਸੁੑਰਗ ਦੀ ਪ੍ਰਾਪਤੀ ਹੁੰਦੀ ਹੈ, ਤੁਸੀਂ ਕਹਉ = ਕਹਿਣਾ, ਦੱਸਣਾ ਕਰੋ ਕਿ ਕੋਟਿ = ਕ੍ਰੋੜਾਂ ਵਿੱਚੋਂ ਮੁਕਤਿ = ਮੁਕਤੀ ਕਿਹੜਾ ਦੇਵੇਗਾ ?

## ਕਹੁ ਨਾਨਕ ਨਾਮ ਰਸੁ ਪਾਈਐ; ਸਾਧੂ ਚਰਨ ਗਹਉ ॥੨॥੩॥੬॥

ਉੱਤਰ ਵਿਚ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਚਰਨਾਂ ਦੀ ਸਰਨ ਗਹਉ = ਗ੍ਰਹਿਣ ਕਰੋ, ਉਨ੍ਹਾਂ ਦੁਆਰਾ ਨਾਮ ਰਸ ਪਾਈਐ = ਪ੍ਰਾਪਤ ਕਰੀਦਾ ਹੈ, ਤਦੋਂ ਹੀ ਪ੍ਰਭੂ ਦੀ ਪ੍ਰਾਪਤੀ ਵਾਲੀ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ॥੨॥੩॥੬॥

## ਕਲਿਆਨ ਮਹਲਾ ੫ ॥
## ਪ੍ਰਾਨਪਤਿ, ਦਇਆਲ ਪੁਰਖ; ਪ੍ਰਭ ਸਖੇ ॥

ਹੇ ਸਖੇ = ਮਿੱਤਰ ਰੂਪ ਪ੍ਰਭ = ਪਰਮਾਤਮਾ ! ਤੁਸੀਂ ਪ੍ਰਾਨਪਤਿ = ਪ੍ਰਾਣਾਂ ਦੇ ਪਤੀ, ਦਇਆਲ = ਮਿਹਰਵਾਨ ਅਤੇ ਪੁਰਖ = ਪੂਰਨ ਵਿਆਪਕ ਹੋ।

## ਗਰਭ ਜੋਨਿ ਕਲਿ ਕਾਲ ਜਾਲ; ਦੁਖ ਬਿਨਾਸਨੁ ਹਰਿ ਰਖੇ ॥੧॥ਰਹਾਉ॥

ਗਰਭ = ਮਾਤਾ ਦੇ ਪੇਟ ਦੀਆਂ ਜੋਨਿ = ਜੂਨਾਂ, ਕਲਿ = ਕਲਿਜੁਗ ਦੇ ਸਮੇਂ ਵਿਚ, ਕਾਲ = ਮੌਤ ਦੀ ਜਾਲ = ਫਾਹੀ ਆਦਿ ਦੁੱਖਾਂ ਨੂੰ ਬਿਨਾਸਨੁ = ਨਾਸ਼ ਕਰਕੇ ਹੇ ਹਰੀ ! ਤੁਸੀਂ ਰਖੇ = ਰੱਖਿਆ ਕਰਨ ਵਾਲੇ ਹੋ ॥੧॥ਰਹਾਉ॥

## ਨਾਮ ਧਾਰੀ; ਸਰਨਿ ਤੇਰੀ ॥ ਪ੍ਰਭ ਦਇਆਲ; ਟੇਕ ਮੇਰੀ ॥੧॥

ਹੇ ਪ੍ਰਭੂ ! ਅਸੀਂ ਨਾਮ ਧਾਰੀ = ਨਾਮ ਧਰੀਕ (ਕੇਵਲ ਕਹਿਣ ਨੂੰ ਨਾਮ ਮਾਤ੍ਰ) ਹਾਂ ਪਰ ਫੇਰ ਵੀ ਤੇਰੀ ਸਰਨਿ = ਓਟ ਗ੍ਰਹਿਣ ਕੀਤੀ ਹੋਈ ਹੈ **ਵਾ:** ਤੇਰਾ ਨਾਮ ਸੁਣ ਕੇ ਹਿਰਦੇ ਅੰਦਰ ਤੇਰੀ ਸ਼ਰਨ ਧਾਰਨ ਕੀਤੀ ਹੋਈ ਹੈ **ਵਾ:** ਤੇਰੀ ਸ਼ਰਨ ਵਿਚ ਪੈ ਕੇ ਤੇਰੇ ਨਾਮ ਦੀ ਓਟ ਧਾਰਨਾ ਕੀਤੀ ਹੈ। ਹੇ ਦਇਆਲ = ਮਿਹਰਵਾਨ ਪ੍ਰਭ = ਪਰਮਾਤਮਾ ! ਤੁਸੀਂ ਹੀ ਮੇਰੀ ਟੇਕ = ਓਟ ਹੋ ॥੧॥

## ਅਨਾਥ ਦੀਨ; ਆਸਵੰਤ ॥ ਨਾਮੁ ਸੁਆਮੀ; ਮਨਹਿ ਮੰਤ ॥੨॥

ਹੇ ਪ੍ਰਭੂ ! ਅਸੀਂ ਅਨਾਥ = ਯਤੀਮ, ਦੀਨ = ਗ਼ਰੀਬ ਅਤੇ ਆਪ ਜੀ ਦੀ ਆਸਵੰਤ = ਆਸਾ ਵਾਲੇ ਹਾਂ **ਵਾ:** ਆਸ = ਇੱਛਾ ਦੇ ਸੰਯੁਕਤ ਆਪ ਜੀ ਦੀ ਪ੍ਰਾਪਤੀ ਦੀ ਆਸਾ ਵਾਲੇ ਹਾਂ।

ਹੇ ਸੁਆਮੀ = ਮਾਲਕ ਪ੍ਰਭੂ ! ਤੇਰਾ ਨਾਮ ਹੀ ਸਾਡੇ ਮਨਹਿ = ਮਨ ਵਿਚ ਕਾਮ ਕ੍ਰੋਧ ਆਦਿ ਸੱਪਾਂ ਨੂੰ ਵੱਸ ਕਰਨ ਲਈ ਮੰਤ = ਮੰਤ੍ਰ ਰੂਪ ਹੈ ॥੨॥

## ਤੁਝ ਬਿਨਾ, ਪ੍ਰਭ; ਕਿਛੂ ਨ ਜਾਨੂ ॥
## ਸਰਬ ਜੁਗ ਮਹਿ; ਤੁਮ ਪਛਾਨੂ ॥੩॥

ਹੇ ਪ੍ਰਭ = ਪ੍ਰਭੂ ! ਤੁਝ = ਤੇਰੇ ਤੋਂ ਬਿਨਾ = ਬਗ਼ੈਰ ਅਸੀਂ ਕਿਛੁ = ਕੁਝ ਵੀ ਨਹੀਂ ਜਾਨੂ = ਜਾਣਦੇ।

ਹੇ ਪ੍ਰਭ ! ਸਰਬ = ਸਾਰੇ ਜੁਗਾਂ ਮਹਿ = ਵਿਚ ਤੁਮ = ਤੈਨੂੰ ਹੀ ਆਪ ਦਾ ਆਸਰਾ ਰੂਪ ਕਰਕੇ ਪਛਾਨੂ = ਪਛਾਣਨਾ ਕੀਤਾ ਹੈ ॥੩॥

## ਹਰਿ, ਮਨਿ ਬਸੇ; ਨਿਸਿ ਬਾਸਰੋ ॥ ਗੋਬਿੰਦ; ਨਾਨਕ ਆਸਰੋ ॥੪॥੪॥੭॥

ਹੇ ਹਰਿ = ਪ੍ਰਭੂ ! ਤੁਸੀਂ ਨਿਸਿ ਬਾਸਰੋ = ਰਾਤ ਦਿਨ ਇਕ-ਰਸ ਮੇਰੇ ਮਨਿ = ਹਿਰਦੇ ਵਿਚ ਬਸੇ = ਵੱਸਦੇ ਹੋ **ਵਾ:** ਵੱਸਣਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੋਬਿੰਦ = ਪ੍ਰਭੂ ! ਸਾਨੂੰ ਲੋਕ-ਪ੍ਰਲੋਕ ਵਿਚ ਤੇਰਾ ਹੀ ਆਸਰੋ = ਆਸਰਾ, ਸਹਾਰਾ ਹੈ ॥੪॥੪॥੭॥

## ਕਲਿਆਨ ਮਹਲਾ ੫ ॥

## ਮਨਿ ਤਨਿ; ਜਾਪੀਐ ਭਗਵਾਨ ॥

ਹੇ ਭਾਈ ! ਆਪਣੇ ਮਨਿ = ਹਿਰਦੇ ਅਤੇ ਤਨਿ = ਸਰੀਰ (ਰੋਮ ਰੋਮ) ਕਰਕੇ ਭਗਵਾਨ = ਪਰਮਾਤਮਾ ਨੂੰ ਜਾਪੀਐ = ਜਪਣਾ ਕਰੀਏ।

## ਗੁਰ ਪੂਰੇ ਸੁਪ੍ਰਸੰਨ ਭਏ; ਸਦਾ ਸੂਖ ਕਲਿਆਨ ॥੧॥ਰਹਾਉ॥

ਜਿਸ ਉੱਪਰ ਪੂਰੇ = ਪੂਰਨ ਗੁਰੂ ਸਾਹਿਬ ਜੀ ਸੁਪ੍ਰਸੰਨ = ਭਲੀ ਪ੍ਰਕਾਰ ਪ੍ਰਸੰਨ ਭਏ = ਹੋਏ ਹਨ, ਉਸ ਨੂੰ ਸਦਾ = ਸਦੀਵੀ ਆਤਮਿਕ ਸੁੱਖ ਕਲਿਆਨ = ਕੈਵਲ ਮੋਖ ਦੀ ਪ੍ਰਾਪਤੀ ਹੋਈ ਹੈ ॥੧॥

## ਸਰਬ ਕਾਰਜ ਸਿਧਿ ਭਏ; ਗਾਇ ਗੁਨ ਗੁਪਾਲ ॥

ਗੁਪਾਲ = ਪਰਮਾਤਮਾ ਦੇ ਗੁਣ ਗਾਇ = ਗਾਉਣ ਕਰਕੇ ਵਿਵਹਾਰਕ ਤੇ ਪਰਮਾਰਥ ਦੇ ਸਰਬ = ਸਾਰੇ ਕਾਰਜ = ਕੰਮ ਸਿਧਿ = ਪੂਰੇ ਭਏ = ਹੋਏ ਹਨ।

## ਮਿਲਿ ਸਾਧਸੰਗਤਿ ਪ੍ਰਭੂ ਸਿਮਰੇ; ਨਾਠਿਆ ਦੂਖ ਕਾਲ ॥੧॥

ਜਿਸ ਨੇ ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦੇ ਨਾਮ ਨੂੰ ਸਿਮਰੇ = ਸਿਮਰਿਆ ਹੈ, ਉਸ ਦੇ ਅੰਦਰੋਂ ਕਾਲ ਦਾ ਦੁੱਖ ਨਾਠਿਆ = ਭੱਜ ਗਿਆ ਹੈ।

## ਕਰਿ ਕਿਰਪਾ ਪ੍ਰਭ ਮੇਰਿਆ; ਕਰਉ ਦਿਨੁ ਰੈਨਿ ਸੇਵ ॥

ਹੇ ਮੇਰੇ ਪ੍ਰਭ = ਪਰਮਾਤਮਾ ! ਤੂੰ ਮੇਰੇ ਉੱਪਰ ਆਪਣੀ ਕਿਰਪਾ = ਮਿਹਰ ਕਰ, ਤਾਂ ਜੋ ਮੈਂ ਦਿਨ ਰੈਨਿ = ਰਾਤ ਤੇਰੀ ਭਗਤੀ ਰੂਪੀ ਸੇਵ = ਟਹਿਲ ਕਰਉ = ਕਰਦਾ ਰਹਾਂ।

**[ਅੰਗ ੧੩੨੩]**

## ਨਾਨਕ ਦਾਸ ਸਰਣਾਗਤੀ; ਹਰਿ ਪੁਰਖ ਪੂਰਨ ਦੇਵ ॥੨॥੫॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪੁਰਖ = ਵਿਆਪਕ, ਪੂਰਨ, ਦੇਵ = ਪ੍ਰਕਾਸ਼ ਰੂਪ ਹਰਿ = ਪ੍ਰਭੂ ! ਮੈਂ ਦਾਸ = ਸੇਵਕ ਤੇਰੀ ਸਰਣਾਗਤ = ਸ਼ਰਨ ਵਿਚ ਆ ਕੇ ਪ੍ਰਾਪਤ ਹੋਇਆ ਹਾਂ ॥੨॥੫॥੮॥

## ਕਲਿਆਨੁ ਮਹਲਾ ੫ ॥

## ਪ੍ਰਭੁ ਮੇਰਾ; ਅੰਤਰਜਾਮੀ ਜਾਣੁ ॥

ਹੇ ਭਾਈ ! ਮੇਰਾ ਪ੍ਰਭ = ਪਰਮਾਤਮਾ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਜਾਣੁ = ਜਾਨਣਾ ਕਰੋ, ਅਤੇ ਉਸ ਅੱਗੇ ਬੇਨਤੀ ਕਰੋ ਕਿ :

**ਕਰਿ ਕਿਰਪਾ ਪੂਰਨ ਪਰਮੇਸਰ; ਨਿਹਚਲੁ ਸਚੁ ਸਬਦੁ ਨੀਸਾਣੁ ॥੧॥ਰਹਾਉ॥**

ਹੇ ਪੂਰਨ = ਵਿਆਪਕ ਪਰਮੇਸਰ = ਵੱਡੇ ਐਸ਼ਵਰਯ ਵਾਲੇ ਪ੍ਰਭੂ ! ਤੂੰ ਆਪਣੀ ਕਿਰਪਾ = ਮਿਹਰ ਕਰ ! ਮੈਨੂੰ ਨਿਹਚਲੁ = ਅਚੱਲ ਕਰਨ ਵਾਲਾ ਸਚੁ = ਸੱਚੇ ਸਬਦੁ = ਉਪਦੇਸ਼ ਦਾ ਨੀਸਾਣ ਪਰਵਾਨਾ, ਟੌਂਬੂ ਮਿਲੇ ॥੧॥ਰਹਾਉ॥

**ਹਰਿ ਬਿਨੁ ਆਨ ਨ ਕੋਈ ਸਮਰਥੁ; ਤੇਰੀ ਆਸ ਤੇਰਾ ਮਨਿ ਤਾਣੁ ॥**

ਹੇ ਹਰਿ = ਪ੍ਰਭੂ ! ਤੇਰੇ ਤੋਂ ਬਿਨੁ = ਬਗ਼ੈਰ ਆਨ = ਹੋਰ ਕੋਈ ਸਮਰਥੁ = ਸਰਬ ਸ਼ਕਤੀਵਾਨ ਨਹੀਂ ਹੈ, ਮੈਨੂੰ ਸਰੀਰ ਕਰਕੇ ਤੇਰੀ ਹੀ ਆਸ = ਉਮੀਦ ਹੈ ਅਤੇ ਤੇਰਾ ਹੀ ਮਨਿ = ਹਿਰਦੇ ਵਿਚ ਤਾਣੁ = ਬਲ ਹੈ।

**ਸਰਬ ਘਟਾ ਕੇ ਦਾਤੇ ਸੁਆਮੀ; ਦੇਹਿ ਸੁ ਪਹਿਰਣੁ ਖਾਣੁ ॥੧॥**

ਹੇ ਸੁਆਮੀ = ਮਾਲਕ ਪ੍ਰਭੂ ਜੀ ! ਸਰਬ = ਸਾਰੇ ਘਟਾ ਕੇ = ਦੇ ਦਾਤੇ ਹੋ, ਜੋ ਕੁਝ ਤੁਸੀਂ ਦੇਹਿ = ਦੇਣਾ ਕਰਦੇ ਹੋ, ਸੁ = ਉਹੋ ਕੁਝ ਵੀ ਅਸੀਂ ਬਸਤ੍ਰਾਂ ਦਾ ਪਹਿਰਣੁ = ਪਹਿਨਣਾ ਤੇ ਭੋਜਨ ਦਾ ਖਾਣੁ = ਖਾਣਾ ਕਰਦੇ ਹਾਂ **ਵਾ:** ਸੁ ਆਪਣੇ ਨਾਮ ਦਾ ਸ੍ਰਵਨ ਰੂਪੀ ਬਸਤ੍ਰ ਪਹਿਨਣ ਅਤੇ ਮੰਨਣ ਰੂਪੀ ਭੋਜਨ ਦਾ ਖਾਣਾ ਦੇਣਾ ਕਰੋ ॥੧॥

**ਸੁਰਤਿ ਮਤਿ ਚਤੁਰਾਈ ਸੋਭਾ; ਰੂਪੁ ਰੰਗੁ ਧਨੁ ਮਾਣੁ ॥**

ਜੋ ਹਰੀ ਦੀ ਸੁਰਤਿ = ਗਿਆਤ, ਵਿਚਾਰ, ਵਿਵਹਾਰ ਦੀ ਮਤਿ = ਬੁੱਧ, ਸ਼ਾਸਤ੍ਰਾਂ ਦੀ ਚਤੁਰਾਈ = ਚਤੁਰਤਾ **ਵਾ:** ਸੁਰਤੀ ਦੇ ਮੱਤ ਦੀ ਚਤੁਰਾਈ, ਦੁਨੀਆਂ ਅੰਦਰ ਸੋਭਾ = ਵਡਿਆਈ, ਸੁੰਦਰ ਰੂਪ = ਆਕਾਰ, ਸੋਹਣਾ ਰੰਗ, ਧਨ = ਦੌਲਤ ਅਤੇ ਮਾਣੁ = ਆਦਰ ਆਦਿ ਜੋ ਕੁਝ ਵੀ ਹੈ।

**ਸਰਬ ਸੂਖ ਆਨੰਦ ਨਾਨਕ; ਜਪਿ ਰਾਮ ਨਾਮੁ ਕਲਿਆਣੁ ॥੨॥੬॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੁਨਾ ਸਰਬ = ਸਾਰੇ ਸੁੱਖ, ਅਨੰਦ ਅਤੇ ਕਲਿਆਣੁ = ਮੁਕਤੀ ਆਦਿ ਪਦਾਰਥ ਰਾਮ = ਪਰਮਾਤਮਾ ਦਾ ਨਾਮ ਜਪ ਕੇ ਮਿਲ ਜਾਂਦੇ ਹਨ ॥੨॥੬॥੯॥

**ਕਲਿਆਣੁ ਮਹਲਾ ੫ ॥**

**ਹਰਿ ਚਰਨ ਸਰਨ; ਕਲਿਆਨ ਕਰਨ ॥**

**ਪ੍ਰਭ ਨਾਮੁ; ਪਤਿਤ ਪਾਵਨੋ ॥੧॥ਰਹਾਉ॥**

ਹਰਿ = ਪਰਮਾਤਮਾ ਦੇ ਚਰਨਾਂ ਦੀ ਸ਼ਰਨ ਕਲਿਆਨ = ਮੁਕਤ ਕਰਨ ਵਾਲੀ ਹੈ। ਪ੍ਰਭ = ਪਰਮਾਤਮਾ ਦਾ ਨਾਮ ਪਤਿਤ = ਪਾਪੀਆਂ ਨੂੰ ਵੀ ਪਾਵਨੋ = ਪਵਿੱਤਰ ਕਰਨ ਵਾਲਾ ਹੈ ॥੧॥ਰਹਾਉ॥

**ਸਾਧਸੰਗਿ ਜਪਿ ਨਿਸੰਗ; ਜਮਕਾਲੁ ਤਿਸੁ ਨ ਖਾਵਨੋ ॥੧॥**

ਜੋ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਨਿਸੰਗ = ਨਿਸ਼ੰਕ ਹੋ ਕੇ ਪਰਮਾਤਮਾ ਦਾ ਨਾਮ ਜਪਿ = ਜਪਦਾ ਹੈ, ਤਿਸੁ = ਉਸ ਨੂੰ ਜਮਕਾਲੁ = ਕਾਲ ਕਰਨ ਵਾਲਾ ਜਮ ਨਹੀਂ ਖਾਵਨੋ = ਖਾਣਾ ਕਰਦਾ **ਵਾ:** ਜੰਮਣ ਮਰਣ ਰੂਪੀ ਕਾਲ ਉਸਨੂੰ ਨਾਸ਼ ਨਹੀਂ ਕਰਦਾ ॥੧॥

## ਮੁਕਤਿ ਜੁਗਤਿ ਅਨਿਕ ਸੂਖ; ਹਰਿ ਭਗਤਿ ਲਵੈ ਨ ਲਾਵਨੋ ॥

ਜੋ ਮੁਕਤਿ = ਮੁਕਤੀਆਂ ਦੀਆਂ ਜੁਗਤਿ = ਜੁਗਤੀਆਂ ਅਤੇ ਅਨਿਕ = ਅਨੇਕਾਂ ਪਦਾਰਥਾਂ ਦੇ ਸੁੱਖ ਹਨ, ਇਹ ਹਰਿ = ਪਰਮਾਤਮਾ ਦੀ ਭਗਤਿ = ਭਗਤੀ ਦੇ ਲਵੈ = ਬਰਾਬਰ ਨਹੀਂ ਲਾਵਨੋ = ਲਾਏ ਜਾ ਸਕਦੇ, ਭਾਵ ਹਰੀ ਦੀ ਭਗਤੀ ਸਭ ਤੋਂ ਸ਼ਿਰੋਮਣੀ ਹੈ।

## ਪ੍ਰਭ ਦਰਸ ਲੁਬਧ ਦਾਸ ਨਾਨਕ; ਬਹੁੜਿ ਜੋਨਿ ਨ ਧਾਵਨੋ ॥੨॥੭॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਦਾਸ = ਸੇਵਕ ਪ੍ਰਭ = ਪਰਮਾਤਮਾ ਦੇ ਦਰਸ = ਦਰਸ਼ਨਾਂ ਦੇ ਲੁਬਧ = ਲੁਭਾਇਮਾਨ ਹੋਏ ਹਨ, ਉਨ੍ਹਾਂ ਦਾ ਬਹੁੜਿ = ਮੁੜ ਕੇ ਜੋਨਿ = ਜੂਨਾਂ ਵਿਚ ਧਾਵਨੋ = ਦੌੜਨਾ ਨਹੀਂ ਹੁੰਦਾ ॥੨॥੭॥੧੦॥

## ਕਲਿਆਨ ਮਹਲਾ ੪ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

ਜਿਸ ਸਮੇਂ ਮਾਤਾ ਦਇਆ ਕੌਰ ਜੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਘਰ ਵਾਪਸ ਲੈ ਗਏ ਸਨ, ਉਥੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਵਿਛੋੜੇ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਬਹੁਤ ਉਪਰਾਮ ਰਿਹਾ ਕਰਦੇ ਸਨ। ਮਾਤਾ ਜੀ ਨੇ ਸਤਿਗੁਰਾਂ ਦੀ ਇਹ ਹਾਲਤ ਦੇਖ ਕੇ ਇਲਾਜ ਕਰਨ ਲਈ ਇਕ ਜੋਗੀ ਤੇ ਇਕ ਸੰਨਿਆਸੀ ਹਕੀਮ ਨੂੰ ਬੁਲਾਉਣਾ ਕੀਤਾ, ਤਦ ਉਨ੍ਹਾਂ ਦੇ ਪ੍ਰਥਾਏ ਇਹ ਅਸਟਪਦੀਆਂ ਦੀ ਬਾਣੀ ਉਚਾਰਨ ਕਰਦੇ ਹਨ।[੧]

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਮਾ, ਰਮ ਰਾਮੋ; ਸੁਨਿ ਮਨੁ ਭੀਜੈ ॥

ਰਾਮਾ = ਹੇ ਭਾਈ ! ਰਮ = ਸੁੰਦਰ ਰਾਮੋ = ਪਰਮਾਤਮਾ ਦੇ ਨਾਮ ਨੂੰ ਸੁਨਿ = ਸੁਣਨਾ ਕਰ, ਇਸ ਨਾਲ ਮਨ ਭੀਜੈ = ਪ੍ਰਸੰਨ ਹੋ ਜਾਂਦਾ ਹੈ।

## ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ;<br>ਗੁਰਮਤਿ ਸਹਜੇ ਪੀਜੈ ॥੧॥ਰਹਾਉ॥

ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ, ਬ੍ਰਹਮਾਨੰਦ ਦਾ ਰਸ ਦੇਣ ਵਾਲਾ ਅਤਿਅੰਤ ਮੀਠਾ = ਮਿੱਠਾ ਪਿਆਰਾ ਹੈ, ਉਹ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸਹਿਜੇ ਹੀ ਪੀਜੈ = ਪੀਣਾ ਕਰੀਦਾ ਹੈ ॥੧॥ਰਹਾਉ॥

---

੧. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋਗੀ ਹਕੀਮ ਤੇ ਸੰਨਿਆਸੀ ਹਕੀਮ, ਇਨ੍ਹਾਂ ਦੋਵਾਂ ਦੇ ਪ੍ਰਥਾਏ ਚਾਰ ਰਾਗਾਂ ਵਿਚ ਛੇ-ਛੇ ਅਸਟਪਦੀਆਂ ਉਚਾਰਨ ਕੀਤੀਆਂ ਹਨ ਅਤੇ ਉਨ੍ਹਾਂ ਦੋਵਾਂ ਨੂੰ ਉਪਦੇਸ਼ ਦੇ ਕੇ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕੀਤੀ ਸੀ, ਇਸੇ ਖ਼ਿਆਲ ਅਨੁਸਾਰ ਪੁਰਾਤਨ ਸਿੰਘ ਛੇ ਅਸਟਪਦੀਆਂ ਬਿਲਾਵਲ ਰਾਗ ਦੀਆ, ਛੇ ਅਸਟਪਦੀਆਂ ਨਟ ਨਾਰਾਇਣ ਰਾਗ ਦੀਆਂ, ਛੇ ਅਸਟਪਦੀਆਂ ਕਾਨੜੇ ਰਾਗ ਦੀਆਂ ਅਤੇ ਛੇ ਅਸਟਪਦੀਆਂ ਕਲਿਆਨ ਰਾਗ ਦੀਆਂ, ਇਨ੍ਹਾਂ ਚੌਹਾਂ ਰਾਗਾਂ ਦੀਆਂ (੬ x ੪ = ੨੪) ਚੌਵੀ ਅਸਟਪਦੀਆਂ ਦਾ ਨਿਤਨੇਮ ਕਰਦੇ ਸਨ ਅਤੇ ਇਸ ਬਾਣੀ ਦਾ ਸਾਰੇ ਗੁਰਸਿੱਖਾਂ ਵਿਚ 'ਸੁਖਮਨਾ ਸਾਹਿਬ' ਕਰਕੇ ਨਾਮ ਪ੍ਰਚੱਲਤ ਹੈ।

## ਕਾਸਟ ਮਹਿ ਜਿਉ ਹੈ ਬੈਸੰਤਰੁ; ਮਥਿ ਸੰਜਮਿ ਕਾਢਿ ਕਢੀਜੈ ॥

ਜਿਉ = ਜਿਵੇਂ ਕਾਸਟ = ਲੱਕੜ ਮਹਿ = ਵਿਚ ਬੈਸੰਤਰੁ = ਅਗਨੀ ਹੁੰਦੀ ਹੈ, ਜੋ ਕਾਢਿ = ਕੱਢਣ ਵਾਲਾ ਮਨੁੱਖ ਸੰਜਮਿ = ਯਤਨ ਨਾਲ ਮਥਿ = ਰਗੜ, ਨਿਰਨਾ ਕਰਕੇ ਕਢੀਜੈ = ਕੱਢ ਲੈਂਦਾ ਹੈ।

**ਅਥਵਾ** ਏਸੇ ਪ੍ਰਕਾਰ ਕਾਠ ਦੀ ਨਿਆਈਂ ਸਾਰੇ ਸਰੀਰਾਂ ਵਿਚ ਪਰਮਾਤਮਾ ਦੀ ਚੇਤਨ ਸੱਤਾ ਰੂਪੀ ਅਗਨੀ ਹੈ, ਜੇਕਰ ਵਿਵੇਕ ਵੈਰਾਗ ਰੂਪੀ ਸੰਜਮਿ = ਸਾਧਨਾਂ ਦੁਆਰਾ ਨਾਮ ਅਭਿਆਸ ਕਰਨ ਰੂਪ ਮਥਿ = ਰਿੜਕਨਾ, ਰਗੜਨਾ ਕਰੀਏ ਤਾਂ ਕੱਢਣ ਵਾਲੇ ਹੋ ਕੇ ਚੇਤਨ ਸੱਤਾ ਰੂਪੀ ਅਗਨੀ ਕੱਢ ਲਈਦੀ ਹੈ, ਭਾਵ ਪਰਮਾਤਮਾ ਨੂੰ ਅੰਦਰੋਂ ਹੀ ਪ੍ਰਾਪਤ ਕਰ ਲਈਦਾ ਹੈ **ਵਾ:** ਪਾਪਾਂ ਰੂਪੀ ਲੱਕੜਾਂ ਨੂੰ ਤੇ ਅਗਿਆਨ ਰੂਪੀ ਕੂੜੇ ਨੂੰ ਨਾਮ ਅਭਿਆਸ ਰੂਪੀ ਅਗਨੀ ਨਾਲ ਸਾੜ ਲਈਦਾ ਹੈ।

## ਰਾਮ ਨਾਮੁ ਹੈ ਜੋਤਿ ਸਬਾਈ; ਤਤੁ ਗੁਰਮਤਿ ਕਾਢਿ ਲਈਜੈ ॥੧॥

ਏਸੇ ਪ੍ਰਕਾਰ ਨਾਮੁ = ਪ੍ਰਸਿੱਧ ਰਾਮ = ਪਰਮਾਤਮਾ ਦੀ ਸੱਤਾ ਰੂਪੀ ਜੋਤ ਸਬਾਈ = ਸਾਰੀ ਸ੍ਰਿਸ਼ਟੀ ਵਿਚ ਆਈ ਹੋਈ ਹੈ, ਤਤੁ = ਉਸ ਜੋਤ ਨੂੰ ਗੁਰਮਤਿ = ਗੁਰ ਸਿੱਖਿਆ ਦੁਆਰਾ ਹਿਰਦੇ ਅੰਦਰੋਂ ਕੱਢ ਲਈਜੈ = ਲਈਦਾ ਹੈ ॥੧॥

## ਨਉ ਦਰਵਾਜ ਨਵੇ ਦਰ ਫੀਕੇ; ਰਸੁ ਅੰਮ੍ਰਿਤੁ ਦਸਵੇ ਚੁਈਜੈ ॥

ਇਸ ਸਰੀਰ ਦੀਆਂ ਨਉ ਦਰਵਾਜ = ਨੌਂ ਗੋਲਕਾਂ ਹਨ ਜੋ ਨਵੇ = ਨੌਂ ਗੋਲਕਾਂ ਰੂਪੀ ਦਰ = ਦਰਵਾਜ਼ੇ ਪਰਮਾਤਮਾ ਦੇ ਨਾਮ ਰਸ ਵੱਲੋਂ ਫੀਕੇ = ਫਿੱਕੇ ਰਹਿੰਦੇ ਹਨ **ਵਾ:** ਨੌਂ ਗੋਲਕਾਂ ਦੇ ਅੰਦਰ ਦਸ ਇੰਦ੍ਰੇ ਹਨ, ਜੋ ਆਪੋ-ਆਪਣੇ ਵਿਸ਼ੇ ਰਸਾਂ ਵਿਚ ਲੱਗੇ ਹੋਏ ਹਨ **ਵਾ:** ਇਹ ਨੌਂ ਫੀਕੇ = ਫੈਂਕ ਦੇਣ ਵਾਲੇ, ਬੇ-ਰਸੀ ਕਰਨ ਵਾਲੇ ਹਨ, ਦਸਵੇਂ ਦੁਆਰ ਵਿਚ ਜੋਗਾਨੰਦ ਅੰਮ੍ਰਿਤ ਰਸ ਚੁਈਜੈ = ਚੋਂਦਾ ਹੈ **ਵਾ:** ਨੌਆਂ ਗੋਲਕਾਂ ਦੇ ਅੰਦਰ ਦਸਵਾਂ ਜੋ ਚੇਤਨ ਹੈ ਉਸ ਦੇ ਬ੍ਰਹਮਾਨੰਦ ਅੰਮ੍ਰਿਤ ਰਸ ਨੂੰ ਬ੍ਰਹਮਾਕਾਰ ਬਿਰਤੀ ਕਰਕੇ ਚੋਅ ਲਈਦਾ ਹੈ **ਵਾ:** ਪੰਜ ਗੁਣ (ਸਤ, ਸੰਤੋਖ, ਦਇਆ, ਧਰਮ, ਵੀਚਾਰ) ਤੇ ਪੰਜਾਂ ਤੱਤਾਂ ਦੀ ਧਾਰਨਾ ਇਨ੍ਹਾਂ ਦਸਾਂ ਗੁਣਾਂ ਦੇ ਸਹਿਤ ਹੋਣ ਕਰਕੇ ਵਾਸਤਵ ਸਰੂਪ ਦਾ ਅੰਮ੍ਰਿਤ ਰੂਪੀ ਰਸ ਚੋਂਦਾ ਹੈ।

## ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ; ਗੁਰ ਸਬਦੀ ਹਰਿ ਰਸੁ ਪੀਜੈ ॥੨॥

ਇਉਂ ਬੇਨਤੀ ਕਰੀਏ ਕਿ ਹੇ ਪਿਆਰੇ ਪ੍ਰਭੂ ! ਸਾਡੇ ਉੱਪਰ ਆਪਣੀ ਕ੍ਰਿਪਾ = ਮਿਹਰ ਕਰ, ਕ੍ਰਿਪਾ = ਮਿਹਰ ਕਰ, ਕਿਰਪਾ = ਮਿਹਰ ਕਰ (ਤਿੰਨ ਵਾਰ ਕਹਿਣ ਤੋਂ ਭਾਵ ਨਿਸਚੇ ਵਾਚਕ ਅਰਥ ਹੈ) **ਵਾ:** ਮਨ ਬਾਣੀ ਸਰੀਰ ਕਰਕੇ ਕਿਰਪਾ ਕਰ **ਵਾ:** ਹੇ ਕਿਰਪਾ ਦੀ ਖਾਣ ਪਿਆਰੇ ਪ੍ਰਭੂ ! ਜਿਵੇਂ ਪਿਛਲੇ ਭਗਤਾਂ ਉੱਪਰ ਆਪਣੀ ਕਿਰਪਾ ਕਰਦੇ ਸੀ, ਉਵੇਂ ਸਾਡੇ ਉੱਪਰ ਆਪਣੀ ਕਿਰਪਾ ਦ੍ਰਿਸ਼ਟੀ ਕਰੋ, ਹੇ ਹਰੀ ! ਤਾਂ ਜੋ ਅਸੀਂ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਤੇਰੇ ਬ੍ਰਹਮਾਨੰਦ ਰੂਪੀ ਰਸ ਨੂੰ ਪੀਜੈ = ਪੀਣਾ ਕਰੀਏ ॥੨॥

## ਕਾਇਆ ਨਗਰੁ ਨਗਰੁ ਹੈ ਨੀਕੋ; ਵਿਚਿ ਸਉਦਾ ਹਰਿ ਰਸੁ ਕੀਜੈ ॥

ਇਹ ਅੱਖਾਂ ਕਾਇਆ = ਸਰੀਰ ਰੂਪੀ ਨਗਰੁ = ਸ਼ਹਿਰ, ਚੌਰਾਸੀ ਲੱਖ ਜੂਨਾਂ ਰੂਪੀ ਨਗਰੁ = ਸ਼ਹਿਰ ਤੋਂ ਨੀਕੋ = ਚੰਗਾ ਹੈ, ਇਸ ਮਨੁੱਖਾ ਸਰੀਰ ਦੇ ਵਿਚਿ = ਅੰਦਰ ਹਰਿ = ਪਰਮਾਤਮਾ ਦੇ ਰਸੁ = ਪ੍ਰੇਮ **ਵਾ:** ਨਾਮ ਰਸ ਦਾ ਸੌਦਾ ਕੀਜੈ = ਕਰਨਾ ਕਰੀਏ।

## ਰਤਨ ਲਾਲ ਅਮੋਲ ਅਮੋਲਕ; ਸਤਿਗੁਰ ਸੇਵਾ ਲੀਜੈ ॥੩॥

ਹੇ ਭਾਈ ! ਜੋ ਰਤਨ = ਮਾਣਿਕ ਤੇ ਲਾਲ = ਕੀਮਤੀ ਪੱਥਰ ਅਮੋਲ ਅਮੋਲਕ = ਅਮੋਲਕ ਤੋਂ ਅਮੋਲਕ ਹਨ **ਵਾ:** ਰਤਨਾਂ ਤੇ ਲਾਲਾਂ ਨਾਲੋਂ ਜੋ ਅਮੋਲਕ ਨਾਮ ਹੈ, ਉਸ ਅਮੋਲਕ ਨਾਮ ਨੂੰ ਸਤਿਗੁਰਾਂ ਦੀ ਸੇਵਾ ਕਰਕੇ ਲੀਜੈ = ਲੈਣਾ ਕਰੀਏ।

**ਅਥਵਾ** ਵੈਰਾਗ ਰੂਪੀ ਰਤਨ, ਪ੍ਰੇਮ ਰੂਪੀ ਲਾਲ, ਅਮੋਲਕ ਪਰਮਾਤਮਾ ਦੀ ਪ੍ਰਾਪਤੀ ਕਰਾਉਣ ਵਾਲਾ ਅਮੋਲਕ ਨਾਮ ਸਤਿਗੁਰਾਂ ਦੀ ਸੇਵਾ ਕਰਕੇ ਪ੍ਰਾਪਤ ਕਰ ਲਈਦਾ ਹੈ।

## ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ; ਭਰਿ ਸਾਗਰ ਭਗਤਿ ਕਰੀਜੈ ॥

ਸਤਿਗੁਰੂ ਜੀ ਸ਼ਾਸਤ੍ਰਾਂ ਕਰਕੇ ਅਗਮੁ = ਗੰਮਤਾ ਤੋਂ ਰਹਿਤ, ਵੇਦਾਂ ਕਰਕੇ ਵੀ ਅਗਮੁ = ਗੰਮਤਾ ਤੋਂ ਰਹਿਤ ਠਾਕੁਰੁ = ਸੁਆਮੀ ਪ੍ਰਭੂ ਦਾ ਸਰੂਪ ਹਨ, ਪਦਾਰਥਾਂ, ਵਿਸ਼ਿਆਂ ਰੂਪੀ ਪਾਣੀ ਨਾਲ ਭਰਿ = ਭਰੇ ਹੋਏ ਸੰਸਾਰ-ਸਮੁੰਦ੍ਰ ਵਿਚ ਉਨ੍ਹਾਂ ਸਤਿਗੁਰਾਂ ਦੀ ਭਗਤਿ = ਭਗਤੀ, ਸੇਵਾ ਕਰੀਜੈ = ਕਰੋ **ਵਾ:** ਭਰਿ = ਭਲੀ ਪ੍ਰਕਾਰ ਸਾਗਰ ਰੂਪ ਸਤਿਗੁਰਾਂ ਦੀ ਭਗਤੀ ਕਰੋ **ਵਾ:** ਹਿਰਦੇ ਰੂਪੀ ਸਾਗਰ ਨੂੰ ਪ੍ਰੇਮ ਨਾਲ ਭਰ ਕੇ ਸਤਿਗੁਰਾਂ ਦੀ ਭਗਤੀ ਕਰੋ।

## ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ; ਇਕ ਬੂੰਦ ਨਾਮੁ ਮੁਖਿ ਦੀਜੈ ॥੪॥

ਹੇ ਕਿਰਪਾ ਦੀ ਖਾਣੀ ਪ੍ਰਭੂ ! ਤੂੰ ਮੇਰੇ ਉੱਪਰ ਆਪਣੀ ਕਿਰਪਾ ਕਰ, ਹਮ = ਮੈਂ ਦੀਨ = ਗ਼ਰੀਬ ਜਗਿਆਸੂ ਰੂਪ ਸਾਰਿੰਗ = ਪਪੀਹਾ ਤੇਰੀ ਸ਼ਰਨ ਵਿਚ ਆਇਆ ਹਾਂ, ਤੂੰ ਮੇਰੇ ਅੰਤਹਕਰਨ ਰੂਪੀ ਮੁਖ ਵਿਚ ਆਪਣੀ ਇਕ ਨਾਮ ਰੂਪੀ ਸ੍ਵਾਂਤੀ ਬੂੰਦ ਦੀਜੈ = ਦੇਣਾ ਕਰੋ ॥੪॥

## ਲਾਲਨੁ ਲਾਲੁ ਲਾਲੁ ਹੈ ਰੰਗਨੁ; ਮਨੁ ਰੰਗਨ ਕਉ ਗੁਰ ਦੀਜੈ ॥

ਜੋ ਲਾਲਨੁ = ਪਿਆਰਿਆਂ ਤੋਂ ਲਾਲੁ = ਪਿਆਰਾ ਪ੍ਰਭੂ ਹੈ, ਉਸ ਦਾ ਸਰੂਪ ਲਾਲੁ = ਪਿਆਰੇ ਸਤਿਗੁਰਾਂ ਕੋਲ ਭਗਤੀ ਰੂਪੀ ਮਜੀਠ ਰੰਗ ਦੀ ਰੰਗਨ = ਮੱਟੀ ਹੈ, ਆਪਣੇ ਮਨ ਰੂਪੀ ਬਸਤਰ ਨੂੰ ਰੰਗਨ ਕਉ = ਦੇ ਲਈ ਗੁਰਾਂ ਨੂੰ ਦੀਜੈ = ਦੇਣਾ, ਭੇਟ ਕਰਨਾ ਕਰੋ।

## ਰਾਮ ਰਾਮ ਰਾਮ ਰੰਗਿ ਰਾਤੇ; ਰਸ ਰਸਿਕ ਗਟਕ ਨਿਤ ਪੀਜੈ ॥੫॥

ਰਾਮ = ਹੇ ਭਾਈ ! ਜੋ ਰਾਮ = ਰਮੇ ਹੋਏ ਰਾਮ = ਪਰਮਾਤਮਾ ਦੇ ਰੰਗ = ਪ੍ਰੇਮ ਵਿਚ ਰਾਤੇ = ਰੰਗੇ ਰਹਿੰਦੇ ਹਨ, ਉਹ ਰਸਿਕ = ਰਸੀਏ ਹੋ ਕੇ ਨਿਤ = ਨਿਤਾਪ੍ਰਤੀ ਆਤਮਾਨੰਦ ਰੂਪੀ ਰਸ ਗਟਕ = ਗਟ-ਗਟ ਕਰਕੇ ਪੀਜੈ = ਪੀਣਾ ਕਰਦੇ ਹਨ ॥੫॥

## ਬਸੁਧਾ ਸਪਤ ਦੀਪ ਹੈ ਸਾਗਰ; ਕਢਿ ਕੰਚਨੁ ਕਾਢਿ ਧਰੀਜੈ ॥

ਜੋ ਸਪਤ = ਸੱਤ ਦੀਪਾਂ ਅਤੇ ਸੱਤ ਸਮੁੰਦ੍ਰਾਂ ਵਾਲੀ ਬਸੁਧਾ = ਧਰਤੀ ਹੈ , ਜੇਕਰ ਇਸ ਵਿੱਚੋਂ ਕੰਚਨੁ = ਸੋਨਾ ਕਾਢਿ ਕਾਢਿ = ਕੱਢ ਕੱਢ ਕੇ ਹਰੀ ਜਨਾਂ ਦੇ ਅੱਗੇ ਧਰੀਜੈ = ਧਰ, ਰੱਖ ਦੇਈਏ।

## ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ; ਹਰਿ ਮਾਗਹਿ ਹਰਿ ਰਸੁ ਦੀਜੈ ॥੬॥

ਪਰ ਜੋ ਮੇਰੇ ਠਾਕੁਰ = ਸੁਆਮੀ ਪ੍ਰਭੂ ਕੇ = ਦੇ ਜਨ = ਦਾਸ ਇਨਹੁ = ਇਨ੍ਹਾਂ ਮਾਇਕੀ ਪਦਾਰਥਾਂ ਨੂੰ

ਬਾਛਹਿ = ਚਾਹਣਾ ਨਹੀਂ ਕਰਦੇ, ਉਹ ਹਰਿ = ਪਰਮਾਤਮਾ ਪਾਸੋਂ ਇਹੋ ਦਾਤ ਮਾਗਹਿ = ਮੰਗਦੇ ਹਨ ਕਿ ਹੇ ਹਰਿ = ਹਰੀ ! ਸਾਨੂੰ ਆਪਣਾ ਆਤਮਾਨੰਦ ਦਾ ਰਸ ਦੀਜੈ = ਦੇਣਾ ਕਰ ॥੬॥

## ਸਾਕਤ ਨਰ ਪ੍ਰਾਨੀ ਸਦ ਭੂਖੇ; ਨਿਤ ਭੂਖਨ ਭੂਖ ਕਰੀਜੈ ॥

ਸਾਕਤ = ਕਠੋਰ ਚਿੱਤ ਵਾਲੇ ਪ੍ਰਾਨੀ = ਪ੍ਰਾਣਾਂਧਾਰੀ ਨਰ = ਮਨੁੱਖ ਸਦ = ਹਮੇਸ਼ਾਂ ਭੂਖੇ = ਭੁੱਖੇ ਹੀ ਰਹਿੰਦੇ ਹਨ ਅਤੇ ਨਿਤ = ਨਿਤਾਪ੍ਰਤੀ ਭੂਖਨ ਭੂਖ = ਭੁੱਖ ਹੀ ਭੁੱਖ ਕਰੀਜੈ = ਕਰਦੇ ਰਹਿੰਦੇ ਹਨ **ਵਾ:** ਉਨ੍ਹਾਂ ਨੂੰ ਭੂਖਨ = ਸੋਨੇ ਆਦਿ ਦੇ ਗਹਿਣਿਆਂ ਦੀ ਭੁੱਖ ਲੱਗੀ ਰਹਿੰਦੀ ਹੈ।

## ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ;
## ਲਖ ਕੋਸਨ ਕਉ ਬਿਥਿ ਦੀਜੈ ॥੭॥

ਉਹ ਪੁਰਖ ਮਾਇਆ ਵਿਚ ਪ੍ਰੀਤਿ = ਪ੍ਰੀਤੀ ਕਾਰਨ ਧਾਵਤੁ = ਦੌੜਦਿਆਂ ਹੋਇਆਂ ਧਾਇ = ਦੌੜ, ਭਟਕ-ਭਟਕ ਕੇ ਵਿਅਰਥ ਧਾਵਹਿ = ਦੌੜਦੇ ਭਟਕਦੇ ਰਹਿੰਦੇ ਹਨ **ਵਾ:** ਧਾਵਨੇ ਵਾਲੀ ਮਾਇਆ ਵਿਚ ਪ੍ਰੀਤੀ ਕਰਕੇ ਧਾਇ = ਧਾਵਨੇ ਵਾਲੇ ਹੋ ਕੇ ਧਾਵਹਿ = ਦੌੜਦੇ ਰਹਿੰਦੇ ਹਨ (**ਵਾ:** ਮਾਇਆ ਵਿਚ ਪ੍ਰੀਤੀ ਕਰਕੇ ਧਾਵਨੇ ਵਾਲੇ ਪਦਾਰਥਾਂ ਵਾਸਤੇ ਧਾਵਨੇ ਵਾਲੇ ਹੋ ਕੇ ਦੌੜਦੇ ਰਹਿੰਦੇ ਹਨ) ਅਤੇ ਆਪਣੇ ਸੰਬੰਧੀਆਂ ਆਦਿ ਕਉ = ਨੂੰ ਲਖ = ਲੱਖਾਂ ਕੋਸਨ = ਕੋਹਾਂ ਦੀ ਵਿੱਥ ਦੀਜੈ = ਦੇ ਜਾਂਦੇ ਹਨ ਭਾਵ ਮਾਇਆ ਇਕੱਠੀ ਕਰਨ ਲਈ ਆਪਣਾ ਦੇਸ਼ ਛੱਡ ਕੇ ਪ੍ਰਦੇਸ਼ਾਂ ਆਦਿ ਵਿਚ ਚਲੇ ਜਾਂਦੇ ਹਨ। ਉਹ ਮਾਇਆ ਪਰਾਲਬਧ ਤੋਂ ਬਿਨਾਂ ਲੱਖਾਂ ਕੋਹਾਂ ਦੀ ਵਿੱਥ ਪਾ ਕੇ ਦੂਰ ਚਲੀ ਜਾਂਦੀ ਹੈ ॥੭॥

## ਹਰਿ ਹਰਿ ਹਰਿ ਹਰਿ ਹਰਿਜਨ ਊਤਮ; ਕਿਆ ਉਪਮਾ ਤਿਨ੍ ਦੀਜੈ ॥

ਹੇ ਭਾਈ ! ਜੋ ਹਰਿ ਹਰਿ ਪ੍ਰਭੂ ਦਾ ਮਨ ਕਰਕੇ ਜਾਪ ਕਰਦੇ ਹਨ, ਜੋ ਹਰਿ ਹਰਿ ਪ੍ਰਭੂ ਦਾ ਬਾਣੀ ਕਰਕੇ ਜਾਪ ਕਰਦੇ ਹਨ, ਉਹ ਹਰਿਜਨ = ਹਰੀ ਦੇ ਸੇਵਕ ਊਤਮ = ਸ੍ਰੇਸ਼ਟ ਜੀਵਨ ਵਾਲੇ ਹਨ, ਤਿਨ੍ = ਉਨ੍ਹਾਂ ਪਿਆਰਿਆਂ ਨੂੰ ਕਿਆ = ਕੀ ਉਪਮਾ = ਵਡਿਆਈ = ਦੀਜੈ = ਦੇਣਾ ਕਰੀਏ, ਭਾਵ ਉਨ੍ਹਾਂ ਦੀ ਬੇਅੰਤ ਵਡਿਆਈ ਹੈ।

[ਅੰਗ ੧੩੨੪]

## ਰਾਮ ਨਾਮ ਤੁਲਿ ਅਉਰੁ ਨ ਉਪਮਾ; ਜਨ ਨਾਨਕ ਕ੍ਰਿਪਾ ਕਰੀਜੈ ॥੮॥੧॥

ਰਾਮ ਨਾਮ ਨੂੰ ਜਪਣ ਵਾਲਿਆ ਦੇ ਤੁਲਿ = ਬਰਾਬਰ ਅਉਰ = ਹੋਰ ਕੋਈ ਉਪਮਾ = ਵਡਿਆਈ ਦਿੱਤੀ ਨਹੀਂ ਜਾ ਸਕਦੀ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ਸਾਡੇ ਜਨਾਂ ਉੱਪਰ ਵੀ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੀਜੈ = ਕਰੀਏ **ਵਾ:** ਕ੍ਰਿਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਜਨਾਂ ਦੀ ਸੰਗਤ ਦੇਣਾ ਕਰੋ ॥੮॥੧॥

## ਕਲਿਆਨ ਮਹਲਾ ੪ ॥
## ਰਾਮ ਗੁਰੁ ਪਾਰਸੁ; ਪਰਸੁ ਕਰੀਜੈ ॥

ਹੇ ਰਾਮ = ਪ੍ਰਭੂ ! ਗੁਰੂ ਰੂਪੀ ਪਾਰਸ ਦੇ ਨਾਲ ਮੇਰਾ ਪਰਸੁ = ਸਪਰਸ਼, ਮਿਲਾਪ ਕਰੀਜੈ = ਕਰ ਦੇਹ।

## ਹਮ ਨਿਰਗੁਣੀ ਮਨੂਰ ਅਤਿ ਫੀਕੇ; ਮਿਲਿ ਸਤਿਗੁਰ ਪਾਰਸੁ ਕੀਜੈ ॥੧॥ਰਹਾਉ॥

ਹਮ = ਅਸੀਂ ਜੀਵ ਨਿਰਗੁਣੀ = ਸ਼ੁਭ ਗੁਣਾਂ ਤੋਂ ਹੀਣ, ਮਨੂਰ = ਲੋਹੇ ਦੀ ਮੈਲ ਵਤ ਨਿਕੰਮੇ ਅਤੇ ਅਤਿ = ਅਤਿਅੰਤ ਫੀਕੇ = ਬੇ-ਰਸੀ ਵਾਲੇ ਬਚਨ ਬੋਲਣ ਵਾਲੇ ਹਾਂ, ਸਾਨੂੰ ਸਤਿਗੁਰਾਂ ਦੇ ਮੇਲ ਵਿਚ ਮਿਲਾ ਕੇ ਪਾਰਸ ਵਤ ਭਾਵ ਬ੍ਰਹਮ ਰੂਪ ਕੀਜੈ = ਕਰ ਦੇਹ ॥੧॥ਰਹਾਉ॥

## ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ; ਨਿਤਿ ਆਸਾ ਆਸ ਕਰੀਜੈ ॥

ਸੁਰਗ = ਦੇਵ-ਲੋਕ ਅਤੇ ਬੈਕੁੰਠ ਦੀਆਂ ਮੁਕਤੀਆਂ ਨੂੰ ਸਭਿ = ਸਾਰੇ ਹੀ ਬਾਂਛਹਿ = ਚਾਹੁੰਦੇ ਹਨ ਅਤੇ ਨਿਤਿ = ਨਿਤਾਪ੍ਰਤੀ ਤਿਨ੍ਹਾਂ ਦੀ ਆਸਾ ਆਸ = ਆਸ ਹੀ ਆਸ ਕਰੀਜੈ = ਕਰਦੇ ਹਨ **ਵਾ:** ਆਸਾ ਵਾਲੇ ਹੋ ਕੇ ਉਨ੍ਹਾਂ ਮਨੁੱਖਾ ਦੇਹ ਦੀ ਆਸ ਲਾਉਣ ਵਾਲੇ ਦੇਵਤਿਆਂ ਦੀ ਪਦਵੀ ਦੀ ਇੱਛਾ ਕਰਦੇ ਹਨ।

## ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ; ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥੧॥

ਜੋ ਜਨ = ਪੁਰਖ ਹਰਿ = ਪਰਮਾਤਮਾ ਦੇ ਦਰਸਨ = ਦੀਦਾਰਾਂ ਕੇ = ਦੇ ਇੱਛਾਵਾਨ ਹਨ, ਉਹ ਬੈਕੁੰਠ ਦੀਆਂ ਮੁਕਤਿ = ਮੁਕਤੀਆਂ ਨਹੀਂ ਮਾਂਗਹਿ = ਮੰਗਦੇ, ਉਹ ਪਰਮਾਤਮਾ ਦੇ ਦਰਸ਼ਨ ਮਿਲਨ ਨਾਲ ਹੀ ਤ੍ਰਿਪਤਿ = ਰੱਜਦੇ ਹਨ ਅਤੇ ਉਨ੍ਹਾਂ ਦਾ ਮਨ ਧੀਜੈ = ਧੀਰਜ ਵਾਲਾ ਹੁੰਦਾ ਹੈ ॥੧॥

## ਮਾਇਆ ਮੋਹੁ ਸਬਲੁ ਹੈ ਭਾਰੀ; ਮੋਹੁ ਕਾਲਖ ਦਾਗ ਲਗੀਜੈ ॥

ਮਾਇਆ ਦਾ ਮੋਹ ਬਹੁਤ ਭਾਰੀ ਸਬਲੁ = ਸਹਿਤ ਬਲ ਦੇ, ਪਰਬਲ ਹੈ, ਇਸ ਮੋਹ ਦੇ ਕਾਰਨ ਜੀਵ ਦੇ ਅੰਤਹਕਰਨ ਰੂਪੀ ਮੁਖ ਉੱਪਰ ਪਾਪਾਂ ਦੀ ਕਾਲਖ = ਕਾਲਸ ਦਾ ਦਾਗ਼ ਲਗੀਜੈ = ਲੱਗ ਜਾਂਦਾ ਹੈ।

## ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ; ਜਿਉ ਮੁਰਗਾਈ ਪੰਕੁ ਨ ਭੀਜੈ ॥੨॥

ਮੇਰੇ ਠਾਕੁਰ = ਸੁਆਮੀ ਕੇ = ਦੇ ਜਨ = ਦਾਸ ਮਾਇਆ ਦੇ ਮੋਹ ਤੋਂ ਇਉਂ ਅਲਿਪਤ = ਨਿਰਲੇਪ ਅਤੇ ਮੁਕਤ = ਮੁਕਤ ਰਹਿੰਦੇ ਹਨ, ਜਿਉ = ਜਿਵੇਂ ਮੁਰਗਾਈ ਦੇ ਪੰਕੁ = ਖੰਭ ਪਾਣੀ ਵਿਚ ਭਿੱਜਦੇ ਨਹੀਂ ਹਨ, ਇਸ ਪ੍ਰਕਾਰ ਭਗਤ ਜਨਾਂ ਦੇ ਸੰਕਲਪ ਰੂਪੀ ਖੰਭ ਪਦਾਰਥਾਂ ਰੂਪੀ ਪਾਣੀ ਵਿਚ ਭਿੱਜਦੇ ਨਹੀਂ ਹਨ ॥੨॥

## ਚੰਦਨ ਵਾਸੁ ਭੁਇਅੰਗਮ ਵੇੜੀ; ਕਿਵ ਮਿਲੀਐ ਚੰਦਨੁ ਲੀਜੈ ॥

ਜਿਸ ਪ੍ਰਕਾਰ ਚੰਦਨ ਦੀ ਵਾਸੁ = ਸੁਗੰਧੀ ਭੁਇਅੰਗਮ = ਸੱਪਾਂ ਨੇ ਵੇੜੀ = ਘੇਰੀ ਹੁੰਦੀ ਹੈ, ਫੇਰ ਚੰਦਨ ਨੂੰ ਕਿਸ ਪ੍ਰਕਾਰ ਮਿਲੀਐ = ਮਿਲਣਾ ਕਰੀਏ ਅਤੇ ਚੰਦਨ ਦੀ ਸੁਗੰਧੀ ਲੀਜੈ = ਲੈਣਾ ਕਰੀਏ।

**ਅਥਵਾ** ਏਸੇ ਪ੍ਰਕਾਰ ਬ੍ਰਹਮ ਰੂਪੀ ਚੰਦਨ ਦੀ ਭਗਤੀ ਰੂਪੀ ਸੁਗੰਧੀ ਕਾਮ ਕ੍ਰੋਧ ਰੂਪੀ ਸੱਪਾਂ ਨੇ ਘੇਰੀ ਹੋਈ ਹੈ, ਫੇਰ ਬ੍ਰਹਮ ਰੂਪੀ ਚੰਦਨ ਨੂੰ ਕਿਵੇ ਮਿਲਣਾ ਕਰੀਏ ਅਤੇ ਭਗਤੀ ਰੂਪੀ ਸੁਗੰਧੀ ਲੈਣਾ ਕਰੀਏ।

## ਕਾਢਿ ਖੜਗੁ ਗੁਰ ਗਿਆਨੁ ਕਰਾਰਾ; ਬਿਖੁ ਛੇਦਿ ਛੇਦਿ ਰਸੁ ਪੀਜੈ ॥੩॥

ਉੱਤਰ ਵਿਚ ਕਹਿੰਦੇ ਹਨ ਕਿ ਗੁਰਾਂ ਦਾ ਗਿਆਨ ਰੂਪੀ ਕਰਾਰਾ = ਤਕੜਾ ਖੜਗੁ = ਖੰਡਾ, ਤਲਵਾਰ

ਕਾਢਿ = ਕੱਢ ਕੇ ਭਾਵ ਗੁਰਾਂ ਦੁਆਰਾ ਮਨ ਵਿਚ ਗਿਆਨ ਧਾਰਨ ਕਰਕੇ ਬਿਖੁ = ਵਿਹੁ ਵਾਲੇ ਕਾਮ ਆਦਿਕ ਸੱਪਾਂ ਨੂੰ ਛੇਦਿ ਛੇਦਿ = ਕੱਟ ਕੱਟ ਕੇ ਬ੍ਰਹਮਾਨੰਦ ਰੂਪੀ ਰਸ ਨੂੰ ਪੀਜੈ = ਪੀਣਾ ਕਰੀਦਾ ਹੈ ॥੩॥

## ਆਨਿ ਆਨਿ ਸਮਧਾ ਬਹੁ ਕੀਨੀ; ਪਲੁ ਬੈਸੰਤਰ ਭਸਮ ਕਰੀਜੈ ॥

ਜਿਵੇਂ ਸਮਧਾ = ਲੱਕੜਾਂ ਆਨਿ ਆਨਿ = ਲਿਆ ਲਿਆ ਕੇ ਬਹੁ = ਬਹੁਤ ਉੱਚੀ ਢੇਰੀ ਇਕੱਤਰ ਕੀਨੀ = ਕਰ ਦਿੱਤੀ ਜਾਵੇ, ਉਸ ਨੂੰ ਥੋੜ੍ਹੇ ਮਾਤ੍ਰ ਬੈਸੰਤਰ ਅੱਗ ਪਲ ਵਿਚ ਹੀ ਭਸਮ = ਸੁਆਹ ਕਰੀਜੈ = ਕਰ ਦੇਂਦੀ ਹੈ **ਅਥਵਾ** ਏਸੇ ਪ੍ਰਕਾਰ ਅਨੇਕਾਂ ਜਨਮਾਂ-ਜਨਮਾਤ੍ਰਾਂ ਦੀਆਂ ਪਾਪਾਂ ਰੂਪ ਲੱਕੜਾਂ ਨੂੰ ਸਾਧਸੰਗਤ ਵਿਚ ਲਿਆ ਲਿਆ ਕੇ ਪਲ ਕੁ ਮਾਤਰ ਚਿੱਤ ਦੀ ਬਿਰਤੀ ਨੂੰ ਪਰਮੇਸ਼ਰ ਨਾਲ ਲਾਉਣ ਰੂਪ ਜਾਂ ਬ੍ਰਹਮ ਅਭਿਆਸ ਕਰਨ ਰੂਪ ਅੱਗ ਲਾਉਣਾ ਕਰੀਏ ਤਾਂ ਸਾਰੇ ਪਾਪ ਸੜ ਕੇ ਸੁਆਹ ਹੋ ਜਾਂਦੇ ਹਨ।

## ਮਹਾ ਉਗ੍ਰ ਪਾਪ ਸਾਕਤ ਨਰ ਕੀਨੇ; ਮਿਲਿ ਸਾਧੂ ਲੂਕੀ ਦੀਜੈ ॥੪॥

ਤਿਵੇਂ ਜੋ ਸਾਕਤ = ਕਠੋਰ ਚਿੱਤ ਵਾਲੇ ਨਰ = ਪੁਰਖਾਂ ਨੇ ਮਹਾ = ਬਹੁਤ ਉਗ੍ਰ = ਭਿਆਨਕ, ਵੱਡੇ ਪਾਪ ਕੀਨੇ = ਕੀਤੇ ਹਨ, ਜੇਕਰ ਸਾਧੂਆਂ ਨਾਲ ਮਿਲ ਕੇ ਨਾਮ ਰੂਪੀ ਲੂਕੀ = ਚੁਆਤੀ ਦੀਜੈ = ਦੇਣਾ ਕਰੀਏ ਤਾਂ ਸਾਰੇ ਸੰਚਤ ਪਾਪ ਨਾਸ਼ ਹੋ ਜਾਂਦੇ ਹਨ **ਵਾ:** ਸਾਧਸੰਗਤ ਨਾਲ ਮਿਲ ਕੇ ਬ੍ਰਹਮ ਅਭਿਆਸ ਰੂਪੀ ਅਗਨੀ ਦੀ ਚੁਆਤੀ ਲਾ ਦੇਣਾ ਕਰੀਏ ਤਾਂ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ ॥੪॥

## ਸਾਧੂ ਸਾਧ ਸਾਧ ਜਨ ਨੀਕੇ; ਜਿਨ੍ ਅੰਤਰਿ ਨਾਮੁ ਧਰੀਜੈ ॥

ਹੇ ਭਾਈ! ਉਹ ਵੈਰਾਗ ਬਿਬੇਕ ਖਟ ਸੰਪਤੀ ਤੇ ਮੋਖ ਇੱਛਾ ਰੂਪ ਸਾਧ = ਸਾਧਨ ਕਰਨ ਵਾਲੇ **ਵਾ:** ਸਾਧ = ਸ੍ਰੇਸ਼ਟ ਸਤਿਗੁਰਾਂ ਦੇ ਉਪਦੇਸ਼ ਦੁਆਰਾ ਨਾਮ ਅਭਿਆਸ ਪ੍ਰਭੂ ਪ੍ਰਾਪਤੀ ਵਾਲਾ ਸਾਧ = ਸਾਧਨ ਕਰਨ ਵਾਲੇ ਸਾਧੂ = ਸ੍ਰੇਸ਼ਟ ਸੰਤ ਜਨ ਨੀਕੇ = ਚੰਗੇ ਜੀਵਨ ਵਾਲੇ ਹਨ, ਜਿਨ੍ = ਜਿਨ੍ਹਾਂ ਨੇ ਆਪਣੇ ਹਿਰਦੇ ਅੰਤਰਿ = ਵਿਚ ਪਰਮਾਤਮਾ ਦਾ ਨਾਮ ਧਰੀਜੈ = ਧਾਰਨ ਕੀਤਾ ਹੋਇਆ ਹੈ।

## ਪਰਸ ਨਿਪਰਸੁ ਭਏ ਸਾਧੂ ਜਨ; ਜਨੁ ਹਰਿ ਭਗਵਾਨੁ ਦਿਖੀਜੈ ॥੫॥

ਜੋ ਨਿਪਰਸੁ = ਨਾ ਛੂਹਣੇ ਜੋਗ ਪਤਿਤ ਲੋਕ ਸਾਧੂ = ਸ੍ਰੇਸ਼ਟ ਸੰਤ ਜਨਾਂ ਨਾਲ ਪਰਸ = ਸਪਰਸ਼ ਭਏ = ਹੋਏ ਭਾਵ ਮਿਲੇ ਹਨ, ਉਨ੍ਹਾਂ ਜਨਾਂ ਨੂੰ ਸੰਤ ਜਨਾਂ ਨੇ ਹਰੀ ਭਗਵਾਨ ਪ੍ਰਗਟ ਕਰਕੇ ਦਿਖੀਜੈ = ਦਿਖਾ ਦਿੱਤਾ ਹੈ ॥੫॥

## ਸਾਕਤ ਸੂਤੁ ਬਹੁ ਗੁਰਝੀ ਭਰਿਆ; ਕਿਉ ਕਰਿ ਤਾਨੁ ਤਨੀਜੈ ॥

ਸਾਕਤ = ਕਠੋਰ ਚਿੱਤ ਵਾਲਾ ਪੁਰਖ ਇਕ ਸੂਤੁ = ਧਾਗੇ ਦੀ ਨਿਆਈਂ ਹੈ, ਜੋ ਬਾਹਰੋਂ ਵਿਪਰੀਤ ਸੁਭਾਅ ਅਤੇ ਅੰਦਰੋਂ ਸੰਕਲਪਾਂ ਵਿਕਲਪਾਂ ਜਾਂ ਵਾਸ਼ਨਾਂ ਰੂਪੀ ਗੁਰਝੀ = ਗੁੰਝਲਾਂ ਨਾਲ ਭਰਿਆ ਹੋਇਆ ਹੈ, ਇਸ ਨਾਲ ਸ੍ਵਨ, ਮੰਨਣ ਰੂਪ ਤਾਨੁ = ਤਾਣਾ ਕਿਉ = ਕਿਵੇਂ ਕਰਿ = ਕਰਕੇ ਤਨੀਜੈ = ਤਾਣਿਆ ਜਾ ਸਕਦਾ।

## ਤੰਤੁ ਸੂਤੁ ਕਿਛੁ ਨਿਕਸੈ ਨਾਹੀ; ਸਾਕਤ ਸੰਗੁ ਨ ਕੀਜੈ ॥੬॥

ਸਾਕਤ ਪੁਰਖ ਰੂਪੀ ਸੂਤ ਦਾ ਦਿਲ ਦੀ ਸਫਾਈ ਰੂਪੀ ਕਿਛੁ = ਕੁਝ ਤੰਤ = ਤੰਦ ਭਾਵ ਗੁਣ ਨਹੀਂ ਨਿਕਸੈ = ਨਿਕਲਦਾ ਜੋ ਤਤ ਸਰੂਪ ਦੇ ਗਿਆਨ ਦੇ ਸਹਿਤ ਮਨ ਨੇ ਸ਼ੁੱਧ ਹੋ ਕੇ ਸੂਤਰ ਹੋਣਾ ਹੈ, ਇਹ ਚੰਗੇ

ਸੰਸਕਾਰ ਰੂਪੀ ਤੰਦ ਨਹੀਂ ਨਿਕਲਦਾ, ਇਸ ਲਈ ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖਾਂ ਦਾ ਸੰਗ = ਸਾਥ ਨਾ ਕੀਜੈ = ਕਰੋ ॥੬॥

## ਸਤਿਗੁਰ ਸਾਧਸੰਗਤਿ ਹੈ ਨੀਕੀ; ਮਿਲਿ ਸੰਗਤਿ ਰਾਮੁ ਰਵੀਜੈ ॥

ਸਤਿਗੁਰਾਂ ਦੀ ਸਾਧਸੰਗਤ **ਵਾ:** ਸਾਧ = ਸ੍ਰੇਸ਼ਟ ਸਤਿਗੁਰਾਂ ਦੀ ਸੰਗਤ ਨੀਕੀ = ਚੰਗੀ ਹੈ, ਇਸ ਲਈ ਗੁਰਾਂ ਦੀ ਸੰਗਤ ਵਿਚ ਮਿਲ ਕਰਕੇ ਰਾਮੁ = ਪਰਮਾਤਮਾ ਦਾ ਨਾਮ ਰਵੀਜੈ = ਉਚਾਰਨ ਕਰੋ।

## ਅੰਤਰਿ ਰਤਨ ਜਵੇਹਰ ਮਾਣਕ; ਗੁਰ ਕਿਰਪਾ ਤੇ ਲੀਜੈ ॥੭॥

ਹਿਰਦੇ ਦੇ ਅੰਤਰਿ = ਵਿਚ ਹੀ ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵੇਹਰ ਅਤੇ ਸ੍ਰਵਣ ਮੰਨਣ ਰੂਪ ਮਾਣਕ ਹੈ, ਉਹ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਲੀਜੈ = ਲੈਣਾ ਕਰੋ **ਵਾ:** ਇਹ ਗੁਣ ਸਤਿਗੁਰਾਂ ਦੀ ਕਿਰਪਾ ਤੋਂ ਬੁੱਧੀ ਦੇ ਅੰਦਰੋਂ ਹੀ ਲੈਣਾ ਕਰੋ ॥੭॥

## ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ; ਹਮ ਕਿਉ ਕਰਿ ਮਿਲਹ ਮਿਲੀਜੈ ॥

ਮੇਰਾ ਠਾਕੁਰੁ = ਪ੍ਰਭੂ ਵਡਾ ਵਡਾ = ਵੱਡਿਆ ਤੋਂ ਵੱਡਾ ਤੇ ਸਭ ਦਾ ਸੁਆਮੀ = ਮਾਲਕ ਹੈ, ਹਮ = ਅਸੀਂ ਕਿਉ = ਕਿਵੇਂ ਕਰਿ = ਕਰਕੇ ਮਿਲੀਜੈ = ਮਿਲਣੇ ਵਾਲੇ ਹੋ ਕੇ ਮਿਲਹ = ਮਿਲਣਾ ਕਰੀਏ।

## ਨਾਨਕ ਮੇਲਿ ਮਿਲਾਏ ਗੁਰੁ ਪੂਰਾ; ਜਨ ਕਉ ਪੂਰਨੁ ਦੀਜੈ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰਾ = ਪੂਰਨ ਗੁਰੂ ਹੀ ਪਰਮਾਤਮਾ ਦੇ ਮੇਲ ਵਿਚ ਮਿਲਾਏ = ਮਿਲਾਉਣਾ ਕਰਦਾ ਹੈ, ਇਸ ਲਈ ਇਉਂ ਬੇਨਤੀ ਕਰੋ ਕਿ ਹੇ ਹਰੀ ! ਆਪਣੇ ਜਨਾਂ ਕੋ = ਨੂੰ ਪੂਰਨ ਗੁਰੂ ਦੀ ਸ਼ਰਨ ਦੀਜੈ = ਦੇਣਾ ਕਰ **ਵਾ:** ਪੂਰਨ ਗੁਰਾਂ ਦੁਆਰਾ ਪੂਰਨ ਗਿਆਨ ਦੇਣਾ ਕਰ ॥੮॥੨॥

## ਕਲਿਆਨੁ ਮਹਲਾ ੪ ॥
## ਰਾਮਾ; ਰਮ ਰਾਮੋ ਰਾਮੁ ਰਵੀਜੈ ॥

ਰਾਮਾ = ਹੇ ਭਾਈ ! ਰਮ = ਸੁੰਦਰ ਅਤੇ ਰਾਮੋ = ਰਮੇ ਹੋਏ ਰਾਮੁ = ਪਰਮਾਤਮਾ ਦੇ ਜੱਸ, ਨਾਮ ਨੂੰ ਰਵੀਜੈ = ਉਚਾਰਨ ਕਰੀਏ।

## ਸਾਧੂ ਸਾਧ ਸਾਧ ਜਨ ਨੀਕੇ; ਮਿਲਿ ਸਾਧੂ ਹਰਿ ਰੰਗੁ ਕੀਜੈ ॥੧॥ਰਹਾਉ॥

ਹੇ ਭਾਈ ! ਸਾਧ = ਸਾਧਨਾ ਕਰਨ ਵਾਲੇ ਅਤੇ ਆਪਣੇ ਮਨ ਨੂੰ ਸਾਧ = ਸੱਧਨ ਵਾਲੇ ਸਾਧੂ = ਸ੍ਰੇਸ਼ਟ ਮਹਾਤਮਾ ਜਨ ਨੀਕੇ = ਚੰਗੇ ਜੀਵਨ ਵਾਲੇ ਹਨ, ਉਨ੍ਹਾਂ ਸਾਧੂ = ਸ੍ਰੇਸ਼ਟ ਸੰਤ ਜਨਾਂ ਨਾਲ ਮਿਲ ਕਰਕੇ ਹਰਿ = ਪਰਮਾਤਮਾ ਨਾਲ ਰੰਗੁ = ਪ੍ਰੇਮ ਕੀਜੈ = ਕਰੀਏ ॥੧॥ਰਹਾਉ॥

## ਜੀਅ ਜੰਤ ਸਭੁ ਜਗੁ ਹੈ ਜੇਤਾ; ਮਨੁ ਡੋਲਤ ਡੋਲ ਕਰੀਜੈ ॥

ਜੋ ਸੂਖਮ ਅਸਥੂਲ ਜੀਵ ਜੰਤਾਂ ਵਾਲਾ ਜੇਤਾ = ਜਿਤਨਾ ਵੀ ਸਭੁ = ਸਾਰਾ ਜਗੁ = ਸੰਸਾਰ ਹੈ ਤਿਨਾਂ ਸਭਨਾਂ ਦਾ ਮਨ ਡੋਲਤ ਡੋਲੁ = ਡੋਲਣਾ ਹੀ ਡੋਲਣਾ ਕਰੀਜੈ = ਕਰਦਾ ਹੈ, **ਵਾ:** ਡੋਲ ਵਤ ਡੋਲਣਾ ਕਰਦਾ ਹੈ **ਵਾ:** ਡੋਲਣ ਵਾਲਾ ਹੋ ਕਰਕੇ ਵਾਰ ਵਾਰ ਪਦਾਰਥਾਂ, ਮਾਇਆ ਕਰਕੇ ਡੋਲਣਾ ਕਰਦਾ ਹੈ **ਵਾ:** ਜਿਵੇਂ

ਚੰਡੋਲ (ਪੰਘੂੜਾ) ਝੂਲਦਾ ਹੁੰਦਾ ਹੈ ਤਿਵੇਂ ਮਾਇਆ ਰੂਪੀ ਚੰਡੋਲ ਦੇ ਵਿਚ ਮਨ ਡੋਲਣ ਵਾਲਾ ਹੋ ਕੇ ਜੂਨਾਂ ਵਿਚ ਡੋਲਦਾ ਰਹਿੰਦਾ ਹੈ।

## ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ; ਜਗੁ ਥੰਮਨ ਕਉ ਥੰਮੁ ਦੀਜੈ ॥੧॥

ਇਉਂ ਬੇਨਤੀ ਕਰੋ ਕਿ ਹੇ ਕਿਰਪਾ ਦੀ ਖਾਣ ਹਰੀ ! ਸਾਡੇ ਉੱਪਰ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਮਿਲਾਵਹੁ = ਮਿਲਾਉਣਾ ਕਰੋ ਅਤੇ ਜਗੁ = ਜਗਤ, ਜੀਵਾਂ ਦੇ ਮਨ ਰੂਪ ਮੰਦਰ ਨੂੰ ਥੰਮਨ = ਠਹਿਰਾਉਣ, ਸਹਾਰਾ ਦੇਣ ਕਉ = ਦੇ ਲਈ ਆਪਣਾ ਨਾਮ, ਗੁਰ ਉਪਦੇਸ਼ ਰੂਪ ਥੰਮ ਦੀਜੈ = ਦੇਣਾ ਕਰੋ ॥੧॥

(ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਮਹੱਤਤਾ ਦਾ ਕਾਰਨ ਨਿੰਮ੍ਰਤਾ ਹੈ, ਉਸ ਨਿੰਮ੍ਰਤਾ ਨੂੰ ਧਾਰਨ ਕਰੋ।)

## ਬਸੁਧਾ ਤਲੈ, ਤਲੈ ਸਭ ਊਪਰਿ; ਮਿਲਿ ਸਾਧੂ ਚਰਨ ਰੁਲੀਜੈ ॥

ਜਿਸ ਪ੍ਰਕਾਰ ਬਸੁਧਾ = ਧਰਤੀ ਤਲੈ = ਹੇਠਾਂ ਹੈ ਅਤੇ ਧੂੜ ਰੂਪ ਹੋ ਕੇ ਤਲੈ = ਹੇਠਾਂ ਤੋਂ ਸਭ = ਸਾਰਿਆਂ ਦੇ ਊਪਰਿ = ਉੱਤੇ ਹੋ ਜਾਂਦੀ ਹੈ **ਵਾ:** ਜਿਵੇਂ ਧਰਤੀ ਪੈਰਾਂ ਦੀਆਂ ਤਲੈ = ਤਲੀਆਂ ਦੇ ਤਲੈ = ਥੱਲੇ ਹੈ ਅਤੇ ਮਰਨ ਤੋਂ ਬਾਅਦ ਜਾਂ ਧੂੜ ਰੂਪ ਹੋ ਕੇ ਸਭ ਦੇ ਉੱਪਰ ਆ ਪੈਂਦੀ ਹੈ, ਇਉਂ ਆਪਣੇ ਸਰੀਰ ਗੁਣਾਂ ਆਦਿ ਦੀ ਹੰਗਤਾ ਛੱਡ ਕੇ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਨਾਲ ਮਿਲ ਕੇ ਉਨ੍ਹਾਂ ਦੇ ਚਰਨਾਂ ਵਿਚ ਰੁਲੀਜੈ = ਰੁਲਨਾ ਕਰੀਏ ਭਾਵ ਉਨ੍ਹਾਂ ਦੇ ਚਰਨਾਂ ਦੀ ਧੂੜ ਬਣੀਏ ਅਰਥਾਤ ਅਤਿਅੰਤ ਨਿੰਮ੍ਰਤਾਵਾਨ ਹੋਣਾ ਕਰੋ।

## ਅਤਿ ਊਤਮ ਅਤਿ ਊਤਮ ਹੋਵਹੁ; ਸਭ ਸਿਸਟਿ ਚਰਨ ਤਲ ਦੀਜੈ ॥੨॥

ਫੇਰ ਸਭ = ਸਾਰੀ ਸਿਸਟਿ = ਸ੍ਰਿਸ਼ਟੀ ਦੇ ਚਰਨਾਂ ਤਲ = ਥੱਲੇ ਆਪਣਾ ਸਿਰ ਦੀਜੈ = ਦੇਣਾ ਕਰੋ, ਭਾਵ ਹੰਕਾਰ ਦੇ ਤਿਆਗ ਦਾ ਵੀ ਤਿਆਗ ਕਰੋ, ਇਸ ਨਾਲ ਅਤਿ ਊਤਮ = ਅਤਿਅੰਤ ਸ੍ਰੇਸ਼ਟ, ਅਤਿ ਊਤਮ = ਅਤਿਅੰਤ ਸ੍ਰੇਸ਼ਟ ਹੋਵਹੁ = ਹੋ ਜਾਵੋਗੇ **ਵਾ:** ਅਤਿ = ਅਤਿਅੰਤ ਉੱਤਮ ਜੀਵਨ ਜੋ ਬ੍ਰਹਮਾ ਵਿਸ਼ਨੂੰ ਆਦਿ ਮੰਨੇ ਹਨ ਉਨ੍ਹਾਂ ਨਾਲੋਂ ਵੀ ਅਤਿ = ਅਤਿਅੰਤ ਉੱਤਮ ਜੀਵਨ ਵਾਲੇ ਤੱਤਬੇਤੇ ਹੋ ਜਾਵੋਗੇ ॥੨॥

## ਗੁਰਮੁਖਿ ਜੋਤਿ ਭਲੀ ਸਿਵ ਨੀਕੀ; ਆਨਿ ਪਾਨੀ ਸਕਤਿ ਭਰੀਜੈ ॥

ਜਿਨ੍ਹਾਂ ਗੁਰਮੁਖਾਂ ਨੂੰ ਸਿਵ = ਕਲਿਆਣ ਸਰੂਪ ਹਰੀ ਦੀ ਭਲੀ = ਚੰਗੀ ਜੋਤ ਪ੍ਰਾਪਤ ਹੋਈ ਹੈ, ਉਹ ਨੀਕੀ = ਚੰਗੀ ਕਿਰਿਆ ਕਰਦੇ ਹਨ, ਸਕਤਿ = ਮਾਇਆ ਵੀ ਆਨਿ = ਆ ਕੇ ਉਨ੍ਹਾਂ ਦੇ ਅੱਗੇ ਪਾਨੀ ਭਰੀਜੈ = ਭਰਦੀ ਹੈ **ਵਾ:** ਸਾਰੀਆਂ ਰਿੱਧੀਆਂ-ਸਿੱਧੀਆਂ ਵਾਲੀਆ ਸ਼ਕਤੀਆ ਉਨ੍ਹਾਂ ਦਾ ਪਾਣੀ ਭਰਨ ਲੱਗ ਜਾਂਦੀਆਂ ਹਨ ਭਾਵ ਉਨ੍ਹਾਂ ਦੇ ਅਧੀਨ ਹੋ ਜਾਂਦੀਆਂ ਹਨ।

## ਮੈਨਦੰਤ ਨਿਕਸੇ ਗੁਰ ਬਚਨੀ; ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥੩॥

ਗੁਰਾਂ ਦੇ ਬਚਨੀ = ਬਚਨਾਂ ਦੁਆਰਾ ਉਨ੍ਹਾਂ ਗੁਰਮੁਖਾਂ ਦੇ ਗਿਆਨ-ਵੈਰਾਗ **ਵਾ:** ਹਿਰਦੇ ਦੀ ਕੋਮਲਤਾ ਰੂਪੀ ਮੈਨ = ਮੋਮ ਦੇ ਦੰਤ = ਦੰਦ ਨਿਕਸੇ = ਨਿਕਲੇ ਹਨ, ਉਨ੍ਹਾਂ ਦੰਦਾਂ ਨਾਲ ਉਹ ਸਾਰੁ = ਲੋਹੇ ਨੂੰ ਭਾਵ ਸੰਸਾਰ ਨੂੰ ਮਿਥਿਆ ਨਿਸਚੇ ਕਰਨ ਰੂਪ ਚਬਿ ਚਬਿ = ਚਿੱਥ ਚਿੱਥ ਕੇ **ਵਾ:** ਕਾਮ ਕ੍ਰੋਧ ਰੂਪੀ ਲੋਹੇ ਨੂੰ ਚਿੱਥ ਚਿੱਥ ਭਾਵ ਇਨ੍ਹਾਂ ਦਾ ਮਲੀਆ ਮੇਟ ਕਰਕੇ ਹਰਿ = ਪਰਮਾਤਮਾ ਦੇ ਰਸੁ = ਅਨੰਦ **ਵਾ:** ਆਤਮਾ ਰਸ ਨੂੰ ਪੀਜੈ = ਪੀਣਾ ਕਰਦੇ ਹਨ ॥੩॥

## ਰਾਮ ਨਾਮ ਅਨੁਗ੍ਰਹੁ ਬਹੁ ਕੀਆ; ਗੁਰ ਸਾਧੂ ਪੁਰਖ ਮਿਲੀਜੈ ॥

ਜਿਨ੍ਹਾਂ ਨੇ ਰਾਮ = ਪਰਮਾਤਮਾ ਦਾ ਨਾਮ ਜਪਿਆ ਹੈ, ਉਨ੍ਹਾਂ ਉੱਪਰ ਗੁਰਾਂ ਨੇ ਬਹੁ = ਬਹੁਤ ਅਨੁਗ੍ਰਹੁ = ਕ੍ਰਿਪਾਲਤਾ ਨੂੰ ਕੀਆ = ਕੀਤਾ ਹੈ, ਇਸ ਲਈ ਉਸ ਸਾਧੂ = ਸ੍ਰੇਸ਼ਟ ਪੁਰਖ ਗੁਰੂ ਸਾਹਿਬ ਜੀ ਨੂੰ ਮਿਲੀਜੈ = ਮਿਲਣਾ ਕਰੀਏ।

## ਗੁਨ ਰਾਮ ਨਾਮ ਬਿਸਥੀਰਨ ਕੀਏ; ਹਰਿ ਸਗਲ ਭਵਨ ਜਸੁ ਦੀਜੈ ॥੪॥

ਗੁਰਮੁਖ ਜਨਾਂ ਨੇ ਰਾਮ ਨਾਮ ਦੇ ਪਤਿਤ ਪਾਵਨ, ਸੱਤ ਚਿੱਤ ਆਨੰਦ ਰੂਪ ਗੁਣ ਸੰਸਾਰ ਵਿਚ **ਵਾ:** ਅਧਿਕਾਰੀ ਜਗਿਆਸੂਆਂ ਦੇ ਹਿਰਦੇ ਵਿਚ ਬਿਸਥੀਰਨ = ਫੈਲਾਉਣਾ ਕੀਏ = ਕੀਤੇ ਹਨ, ਇਸੇ ਕਰਕੇ ਹਰਿ = ਹਰੀ ਨੇ ਸਗਲ = ਸਾਰੇ ਭਵਨ = ਲੋਕਾਂ ਅੰਦਰ ਉਨ੍ਹਾਂ ਦਾ ਜੱਸ ਫੈਲਾਅ ਦੀਜੈ = ਦੇਣਾ ਕੀਤਾ ਹੈ ॥੪॥

## ਸਾਧੂ ਸਾਧ ਸਾਧ ਮਨਿ ਪ੍ਰੀਤਮ; ਬਿਨੁ ਦੇਖੇ ਰਹਿ ਨ ਸਕੀਜੈ ॥

ਹੇ ਭਾਈ! ਸਾਧ = ਸਾਧਨਾ ਕਰਨ ਵਾਲੇ ਅਤੇ ਆਪਣੇ ਮਨ ਨੂੰ ਸਾਧ = ਸਾਧਨ ਵਾਲੇ ਸਾਧੂ = ਸ੍ਰੇਸ਼ਟ ਸੰਤ ਜਨਾਂ ਦੇ ਮਨਿ = ਹਿਰਦੇ ਵਿਚ ਪ੍ਰੀਤਮ = ਪਿਆਰਾ ਪ੍ਰਭੂ ਵੱਸਦਾ ਹੈ, ਉਨ੍ਹਾਂ ਕੋਲੋਂ ਪ੍ਰਭੂ ਨੂੰ ਦੇਖੇ = ਦੇਖਣ ਤੋਂ ਬਿਨੁ = ਬਗ਼ੈਰ ਰਹਿ = ਰਿਹਾ ਨ = ਨਹੀਂ ਜਾ ਸਕੀਜੈ = ਸਕਦਾ।

## ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ; ਖਿਨੁ ਜਲ ਬਿਨੁ ਫੂਟਿ ਮਰੀਜੈ ॥੫॥

ਜਿਉਂ = ਜਿਵੇਂ ਜਲ = ਪਾਣੀ ਵਿਚ ਪੈਦਾ ਹੋਈ ਮੀਨ = ਮੱਛੀ ਦੀ ਜਲੰ ਜਲ = ਪਾਣੀ ਹੀ ਪਾਣੀ ਨਾਲ ਪ੍ਰੀਤਿ = ਪ੍ਰੀਤੀ ਹੁੰਦੀ ਹੈ, ਉਹ ਜਲ = ਪਾਣੀ ਤੋਂ ਬਿਨੁ = ਬਗ਼ੈਰ ਇਕ ਖਿਨ ਮਾਤ੍ਰ ਕਾਲ ਵਿਚ ਫੂਟਿ = ਫੁੱਟ ਭਾਵ ਤੜਫ ਕੇ ਮਰੀਜੈ = ਮਰ ਜਾਂਦੀ ਹੈ **ਅਥਵਾ** ਏਸੇ ਪ੍ਰਕਾਰ ਸਾਧੂ ਨਾਮ ਰੂਪੀ ਜਲ ਦੇ ਵਿਚ ਰਹਿਣ ਵਾਲੇ ਮੱਛ ਹਨ, ਉਨ੍ਹਾਂ ਦੀ ਨਾਮ ਹੀ ਨਾਮ ਨਾਲ ਪ੍ਰੀਤੀ ਹੈ ਭਾਵ ਆਪ ਨਾਮ ਜਪਦੇ ਅਤੇ ਹੋਰਨਾਂ ਨੂੰ ਜਪਾਉਂਦੇ ਰਹਿੰਦੇ ਹਨ, ਉਹ ਨਾਮ ਰੂਪੀ ਜਲ ਤੋਂ ਬਿਨਾਂ ਖਿਨ ਵਿਚ ਫੁੱਟ ਕੇ ਮਰਦੇ ਹਨ ਭਾਵ ਨਾਮ ਤੋਂ ਬਿਨਾਂ ਅਤਿਅੰਤ ਦੁਖੀ ਹੁੰਦੇ ਹਨ ॥੫॥

[ਅੰਗ ੧੩੨੫]

## ਮਹਾ ਅਭਾਗ ਅਭਾਗ ਹੈ ਜਿਨ ਕੇ; ਤਿਨ ਸਾਧੂ ਧੂਰਿ ਨ ਪੀਜੈ ॥

ਜਿਨ = ਜਿਨ੍ਹਾਂ ਕੈ = ਦੇ ਮਹਾ = ਬਹੁਤ ਵੱਡੇ ਅਭਾਗ = ਖੋਟੇ ਭਾਗ ਹਨ, ਅਭਾਗ = ਖੋਟੇ ਭਾਗ ਹਨ **ਵਾ:** ਜਿਨ੍ਹਾਂ ਅਭਾਗ = ਮੰਦ ਭਾਗੀਆਂ ਦੇ ਬਹੁਤ ਅਭਾਗ = ਮੰਦੇ ਭਾਗ ਹਨ, ਤਿਨ = ਉਨ੍ਹਾਂ ਨੇ ਸਾਧੂ = ਸ੍ਰੇਸ਼ਟ ਸੰਤ ਜਨਾਂ ਦੇ ਚਰਨਾਂ ਦੀ ਧੂਰਿ = ਧੂੜੀ ਨਹੀਂ ਪੀਜੈ = ਪੀਣਾ ਕੀਤੀ, ਭਾਵ ਸਾਧੂਆਂ ਦੀ ਸੰਗਤ ਦੁਆਰਾ ਕੋਈ ਲਾਭ ਨਹੀਂ ਉਠਾਉਣਾ ਕੀਤਾ।

## ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ; ਡੰਡੁ ਧਰਮਰਾਇ ਕਾ ਦੀਜੈ ॥੬॥

ਤਿਨਾ = ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਰੂਪੀ ਜਲਤ = ਅਗਨੀ ਜਲਤ = ਬਲਦੀ ਹੋਈ ਬੂਝਹਿ = ਬੁਝਦੀ ਨਹੀਂ ਹੈਂ **ਵਾ:** ਉਹ ਤ੍ਰਿਸ਼ਨਾ ਦੀ ਅੱਗ ਨਾਲ ਜਲਤ = ਸੜਦੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਦੀ ਜਲਤ = ਜਲਨਤਾ ਨਹੀਂ ਬੁਝਦੀ ਅਤੇ ਉਨ੍ਹਾਂ ਨੂੰ ਧਰਮ ਰਾਜੇ ਕਾ = ਦਾ ਡੰਡ ਦੀਜੈ = ਦਿੱਤਾ ਜਾਂਦਾ ਹੈ ॥੬॥

**ਸਭਿ ਤੀਰਥ ਬਰਤ ਜਗ੍ ਪੁੰਨ ਕੀਏ; ਹਿਵੈ ਗਾਲਿ ਗਾਲਿ ਤਨੁ ਛੀਜੈ ॥**

ਜੇਕਰ ਸਭਿ = ਸਾਰੇ ਤੀਰਥਾਂ ਦੇ ਇਸ਼ਨਾਨ, ਯਾਤ੍ਰਾ, ਵਰਤ, ਜਗ ਅਤੇ ਪੁੰਨ ਆਦਿਕ ਕੀਏ = ਕੀਤੇ ਜਾਣ ਅਤੇ ਹਿਮਾਲੇ ਦੀ ਹਿਵੈ = ਬਰਫ਼ ਨਾਲ ਤਨੁ = ਸਰੀਰ ਗਾਲ ਗਾਲ ਕੇ ਛੀਜੈ = ਨਾਸ਼ ਕੀਤਾ ਜਾਵੇ।

**ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ; ਕੋ ਪੁਜੈ ਨ ਤੋਲ ਤੁਲੀਜੈ ॥੭॥**

ਪਰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਜੋ ਰਾਮ = ਪਰਮਾਤਮਾ ਦਾ ਨਾਮ ਜਪਣਾ ਹੈ, ਇਸ ਦਾ ਤੋਲ ਅਤੁਲਾ = ਤੋਲਣ ਤੋਂ ਰਹਿਤ ਹੈ, ਇਨ੍ਹਾਂ ਉਪਰੋਕਤ ਸਾਧਨਾ ਵਿੱਚੋਂ ਕੋ = ਕੋਈ ਵੀ ਸਾਧਨ ਨਾਮ ਦੇ ਬਰਾਬਰ ਨਹੀਂ ਪੁਜੈ = ਪੁੱਜ ਸਕਦਾ, ਚਾਹੇ ਬੁੱਧ ਰੂਪੀ ਤੋਲ = ਤੱਕੜੀ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੁਲੀਜੈ = ਤੋਲ ਲੈਣਾ ਕਰੋ ॥੭॥

**ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ; ਜਨ ਨਾਨਕ ਸਰਨਿ ਪਰੀਜੈ ॥**

ਹੇ ਬ੍ਰਹਮ = ਪ੍ਰਭੂ! ਜੋ ਤਵ = ਤੇਰੇ ਗੁਣ ਹਨ, ਹੇ ਬ੍ਰਹਮ = ਪ੍ਰਭੂ! ਉਨ੍ਹਾਂ ਗੁਣਾਂ ਨੂੰ ਤੂੰ ਆਪ ਹੀ ਜਾਨਹਿ = ਜਾਣਦਾ ਹੈਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ ਆਪ ਜੀ ਦੀ ਸਰਨਿ = ਓਟ ਵਿਚ ਪਰੀਜੈ = ਪਏ ਰਹੀਏ।

**ਤੂ ਜਲ ਨਿਧਿ ਮੀਨ ਹਮ ਤੇਰੇ; ਕਰਿ ਕਿਰਪਾ ਸੰਗਿ ਰਖੀਜੈ ॥੮॥੩॥**

ਹੇ ਪ੍ਰਭੂ! ਤੂੰ ਜਲ ਦਾ ਨਿਧਿ = ਖ਼ਜ਼ਾਨਾ ਭਾਵ ਸਮੁੰਦ੍ਰ ਦੀ ਨਿਆਈਂ ਹੈਂ ਅਤੇ ਅਸੀਂ ਜੀਵ ਤੇਰੇ ਸਰੂਪ ਵਿਚ ਰਹਿਣ ਵਾਲੇ ਮੀਨ = ਮੱਛ ਦੀ ਨਿਆਈਂ ਹਾਂ, ਤੂੰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸਾਨੂੰ ਆਪਣੇ ਸੰਗਿ = ਨਾਲ ਭਾਵ ਆਪਣੀ ਸਤਿਸੰਗਤ ਵਿਚ ਰਖੀਜੈ = ਰੱਖਣਾ ਕਰ ॥੮॥੩॥

## ਕਲਿਆਨ ਮਹਲਾ ੪ ॥

**ਰਾਮਾ; ਰਮ, ਰਾਮੋ ਪੂਜ ਕਰੀਜੈ ॥**

ਰਾਮਾ = ਹੇ ਭਾਈ! ਰਮ = ਸੁੰਦਰ ਰਾਮੋ = ਪਰਮਾਤਮਾ ਦੀ ਪੂਜ = ਪੂਜਾ ਕਰੀਜੈ = ਕਰੋ।

**ਮਨੁ ਤਨੁ ਅਰਪਿ ਧਰਉ ਸਭੁ ਆਗੈ; ਰਸੁ ਗੁਰਮਤਿ ਗਿਆਨੁ ਦ੍ਰਿੜੀਜੈ ॥੧॥ਰਹਾਉ॥**

ਆਪਣੇ ਮਨ ਦਾ ਮਾਣ, ਤਨ ਦਾ ਤਾਣ ਆਦਿ ਸਭੁ = ਸਾਰਾ ਕੁਝ ਪ੍ਰਭੂ ਆਗੈ = ਅੱਗੇ ਅਰਪਿ = ਭੇਂਟ ਧਰਉ = ਧਰ ਦੇਵੋ ਅਤੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਰਸ = ਪ੍ਰੇਮ ਪੂਰਬਕ ਪਰਮਾਤਮਾ ਦੇ ਗਿਆਨ ਨੂੰ ਦ੍ਰਿੜੀਜੈ = ਦ੍ਰਿੜ੍ਹ, ਪ੍ਰਪੱਕ ਕਰੋ **ਵਾ:** ਫੇਰ ਗੁਰੂ ਜੀ ਆਪਣੀ ਸਿੱਖਿਆ ਦੇ ਕੇ ਪ੍ਰੇਮ ਦੇ ਨਾਲ ਪਰਮਾਤਮਾ ਦਾ ਗਿਆਨ ਦ੍ਰਿੜ੍ਹ ਕਰਵਾ ਦੇਣਗੇ।

**ਬ੍ਰਹਮ ਨਾਮ ਗੁਣ ਸਾਖ ਤਰੋਵਰ; ਨਿਤ ਚੁਨਿ ਚੁਨਿ ਪੂਜ ਕਰੀਜੈ ॥**

ਬ੍ਰਹਮ = ਪਰਮਾਤਮਾ ਆਪ ਤਰੋਵਰ = ਬ੍ਰਿਛ ਰੂਪ ਹੈ, ਉਸ ਦਾ ਨਾਮ ਬੀਜ ਰੂਪ ਹੈ ਅਤੇ ਗੁਣ ਸਾਖ = ਟਾਹਣੀਆਂ ਰੂਪ ਹਨ **ਵਾ:** ਗੁਣ ਅਤੇ ਨਾਮ ਫੁੱਲ ਰੂਪ ਹਨ, ਇਨ੍ਹਾਂ ਫੁੱਲਾਂ ਨੂੰ ਨਿਤ = ਨਿਤਾਪ੍ਰਤੀ ਚੁਣ ਚੁਣ ਕੇ ਹਿਰਦੇ ਅੰਦਰ ਪੂਜਾ ਕਰੀਜੈ = ਕਰੋ।

**ਅਥਵਾ** ਬ੍ਰਹਮ ਭਾਵ ਵੇਦ ਬ੍ਰਿਛ ਦੀ ਨਿਆਈਂ ਹੈ, ਉਸ ਵਿਚ ਪਰਮਾਤਮਾ ਦਾ ਨਾਮ ਬੀਜ ਰੂਪ ਹੈ

ਅਤੇ ਪਰਮਾਤਮਾ ਦੇ ਕਥਨ ਕੀਤੇ ਗੁਣ ਟਾਹਣੀਆਂ ਰੂਪ ਹਨ, ਇਸ ਵੇਦ ਰੂਪੀ ਬ੍ਰਿਛ ਤੋਂ ਸ੍ਰਵਨ, ਮੰਨਣ ਨਿਧਿਆਸਣ ਰੂਪ ਫੁੱਲ ਚੁਣ ਚੁਣ ਕੇ ਪਰਮਾਤਮਾ ਦੀ ਪੂਜਾ ਕਰੋ।

**ਅਥਵਾ** ਬ੍ਰਹਮ = ਪ੍ਰਤਕ ਚੇਤਨ ਸਾਰਿਆਂ ਦੇ ਹਿਰਦੇ ਅੰਦਰ ਇਕ ਬ੍ਰਿਛ ਦੀ ਨਿਆਈਂ ਹੈ, ਉਸ ਪ੍ਰਤੀ ਜੋ ਸ਼ਰਧਾ ਉਤਪੰਨ ਹੋਣੀ ਹੈ, ਇਹ ਬੀਜ ਰੂਪ ਹੈ, ਜੋ ਉਸ ਦੇ ਨਾਵਾਂ ਦਾ ਉਚਾਰਨ ਕਰਨਾ ਹੈ, ਇਹ ਫੁੱਲ ਰੂਪ ਹੈ ਅਤੇ ਜੋ ਗੁਣ ਉਚਾਰਣ ਕਰਨੇ ਹਨ, ਇਹ ਟਾਹਣੀਆਂ ਰੂਪ ਹੈ, ਇਨ੍ਹਾਂ ਗੁਣਾਂ, ਨਾਮ ਨੂੰ ਚੁਣ ਚੁਣ ਭਾਵ ਧਾਰਣ ਕਰ ਕਰ ਕੇ ਉਸ ਪਰਤਕ ਚੇਤਨ ਦੀ ਪੂਜਾ ਕਰੋ।

**ਅਥਵਾ** ਗੁਰੂ ਸਾਹਿਬ ਜੀ ਆਪ ਬ੍ਰਹਮ ਦਾ ਸਰੂਪ ਰੂਪੀ ਬ੍ਰਿਛ ਹਨ ਉਨ੍ਹਾਂ ਦੁਆਰਾ ਪਰਮਾਤਮਾ ਦੇ ਨਾਮ ਦਾ ਬੀਜ ਹਿਰਦੇ ਰੂਪੀ ਧਰਤੀ ਵਿਚ ਬੀਜਣਾ ਕਰੋ, ਅਤੇ ਬ੍ਰਹਮ ਦੇ ਸੱਤ ਚਿੱਤ ਅਨੰਦ ਰੂਪੀ ਗੁਣ ਧਾਰਨ ਕਰੋ, ਇਨ੍ਹਾਂ ਗੁਣਾਂ ਨੂੰ ਨਿਤਾਪ੍ਰਤੀ ਚੁਣ ਚੁਣ ਭਾਵ ਧਾਰਨ ਕਰ ਕਰਕੇ ਗੁਰੂ ਸਾਹਿਬ ਜੀ ਦਾ ਪੂਜਣ ਕਰੋ।

**ਅਥਵਾ** ਬ੍ਰਹਮ ਦਾ ਸਰੂਪ ਸਤਿਸੰਗਤ ਇਕ ਬ੍ਰਿਛ ਦੀ ਨਿਆਈਂ ਹੈ, ਇਸ ਵਿਚ ਪ੍ਰਾਪਤ ਹੋਣ ਵਾਲੇ ਗਿਆਨ ਆਦਿਕ ਗੁਣ ਫਲ ਰੂਪ ਹਨ, ਨਾਮ ਰੂਪੀ ਫੁੱਲ ਹਨ, ਸਤ ਸੰਤੋਖ ਆਦਿ ਪੱਤੇ ਹਨ, ਸਾਖ = ਗਵਾਹੀ ਦੇਣ ਵਾਲੇ ਸੰਤ ਮਹਾਤਮਾ ਹੁੰਦੇ ਹਨ, ਉਥੇ ਨਿਤਾਪ੍ਰਤੀ ਸ਼ੁਭ ਗੁਣਾਂ ਨੂੰ ਚੁਣ ਚੁਣ ਭਾਵ ਧਾਰਨ ਕਰ ਕਰ ਕੇ ਵਾਹਿਗੁਰੂ ਦਾ ਪੂਜਣ ਕਰੋ।

## ਆਤਮ ਦੇਉ ਦੇਉ ਹੈ ਆਤਮੁ; ਰਸਿ ਲਾਗੈ ਪੂਜ ਕਰੀਜੈ ॥੧॥

ਹੇ ਭਾਈ! ਆਤਮ = ਜੀਵਾਤਮਾ ਦੇਉ = ਪ੍ਰਕਾਸ਼, ਚੇਤਨ ਸਰੂਪ ਹੈ ਅਤੇ ਦੇਉ = ਚੇਤਨ ਸਰੂਪ ਹਰੀ ਆਤਮੁ = ਜੀਵਾਤਮਾ ਰੂਪ ਹੈ, ਐਸਾ ਨਿਸਚਾ ਕਰਕੇ ਪ੍ਰਭੂ ਦੇ ਰਸਿ = ਪ੍ਰੇਮ ਵਿਚ ਲਾਗੈ = ਲੱਗ ਕੇ ਉਸ ਆਤਮ ਦੇਉ ਦੀ ਪੂਜਾ ਕਰੀਜੈ = ਕਰੋ ॥੧॥

## ਬਿਬੇਕ ਬੁਧਿ ਸਭ ਜਗ ਮਹਿ ਨਿਰਮਲ; ਬਿਚਰਿ ਬਿਚਰਿ ਰਸੁ ਪੀਜੈ ॥

ਹੇ ਭਾਈ! ਬਿਬੇਕ = ਗਿਆਨ ਵਾਲੀ ਬੁਧਿ = ਮੱਤ ਵਾਲੇ ਪੁਰਖ ਸਭ = ਸਾਰੇ ਜਗ = ਸੰਸਾਰ ਮਹਿ = ਵਿਚ ਹੀ ਨਿਰਮਲ = ਉੱਜਲ ਜੀਵਨ ਵਾਲੇ ਹੁੰਦੇ ਹਨ **ਵਾ:** ਗਿਆਨ ਵਾਲੀ ਬੁੱਧੀ ਸਾਰੇ ਸੰਸਾਰ ਵਿਚ ਨਿਰਮਲ ਹੈ, ਇਹ ਸਾਧਸੰਗਤ ਵਿਚ ਬਿਚਰਿ ਬਿਚਰਿ = ਵਿਚਾਰ ਵਿਚਾਰ ਕੇ ਆਤਮ ਰਸ ਨੂੰ ਪੀਜੈ = ਪੀਣਾ ਕਰੋ।

## ਗੁਰਪਰਸਾਦਿ ਪਦਾਰਥੁ ਪਾਇਆ; ਸਤਿਗੁਰ ਕਉ ਇਹੁ ਮਨੁ ਦੀਜੈ ॥੨॥

ਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਹੀ ਨਾਮ ਰੂਪੀ ਪਦਾਰਥ ਪਾਇਆ ਜਾਂਦਾ ਹੈ, ਇਸ ਲਈ ਸਤਿਗੁਰਾਂ ਨੂੰ ਆਪਣਾ ਇਹ ਮਨ ਦੀਜੈ = ਦੇਣਾ ਕਰੋ ॥੨॥

## ਨਿਰਮੋਲਕੁ ਅਤਿ ਹੀਰੋ ਨੀਕੋ; ਹੀਰੈ ਹੀਰੁ ਬਿਧੀਜੈ ॥

ਹੇ ਭਾਈ! ਪਰਮਾਤਮਾ ਦਾ ਨਾਮ ਨੀਕੋ = ਚੰਗੇ ਹੀਰੋ = ਹੀਰੇ ਦੀ ਨਿਆਈਂ ਅਤਿ = ਅਤਿਅੰਤ ਨਿਰਮੋਲਕੁ = ਅਮੋਲਕ ਹੈ, ਇਸ ਨਾਮ ਰੂਪੀ ਹੀਰੇ ਨਾਲ ਮਨ ਰੂਪੀ ਹੀਰਾ ਬਿਧੀਜੈ = ਵਿੰਨ੍ਹਣਾ ਕਰੋ **ਵਾ:** ਇਸ ਨਾਮ ਰੂਪੀ ਹੀਰੇ ਨਾਲ ਹਰੀ ਰੂਪੀ ਹੀਰੇ ਵਿਚ ਬਿਧੀਜੈ = ਮਿਲਣਾ ਕਰੋ **ਵਾ:** ਅਮੋਲਕ ਪਰਮੇਸ਼ਰ ਦਾ ਨਾਮ ਹੀਰੇ ਨਿਆਈਂ ਅਤਿਅੰਤ ਨੀਕੇ = ਸੁੰਦਰ ਹੈ, ਇਸ ਨਾਮ ਰੂਪੀ ਹੀਰੇ ਨਾਲ ਹਰੀ ਰੂਪ ਹੀਰੇ ਵਿਚ ਮਿਲਣਾ ਹੁੰਦਾ ਹੈ, **ਵਾ:** ਉਸ ਵਿਚ ਆਪਣੇ ਮਨ ਨੂੰ ਵਿੰਨ੍ਹਣਾ ਕਰੋ ਭਾਵ ਜੀਵ ਦੇ ਛੇ ਔਗੁਣ ਤੇ ਈਸ਼ਰ ਦੇ ਛੇ ਗੁਣਾਂ ਦਾ ਤਿਆਗ ਕਰਕੇ ਜੀਵ ਈਸ਼ ਦੀ ਏਕਤਾ ਕਰਨੀ ਹੈ, ਇਹੋ ਹੀ ਹੀਰੇ ਦਾ ਵਿੰਨ੍ਹਣਾ ਹੈ।

## ਮਨੁ ਮੋਤੀਸਾਲੁ ਹੈ ਗੁਰ ਸਬਦੀ; ਜਿਤੁ ਹੀਰਾ ਪਰਖਿ ਲਈਜੈ ॥੩॥

ਜਿਵੇਂ ਜੌਹਰੀ ਕੋਲ ਹੀਰੇ ਵਿਚ ਛੇਕ ਪਾਉਣ ਵਾਸਤੇ ਹੀਰੇ ਦੀ ਕਣੀ ਵਾਲਾ ਵਰਮਾ ਹੁੰਦਾ ਹੈ, ਇਸੇ ਪ੍ਰਕਾਰ ਗੁਰਮੁਖ ਜਨਾਂ ਦਾ ਮਨ ਗੁਰਿ ਸਬਦਿ = ਉਪਦੇਸ਼ ਦੀ ਵਿਚਾਰ ਕਰਕੇ ਮੋਤੀਸਾਲੁ = ਮੋਤੀ, ਹੀਰੇ ਵਿਚ ਸੱਲ੍ਹ, ਛੇਕ ਪਾਉਣ ਵਤ **ਵਾ:** ਜੌਹਰੀ ਰੂਪ ਬਣਿਆ ਹੋਇਆ ਹੈ, ਜਿਸ ਰਾਹੀਂ ਨਾਮ ਰੂਪੀ ਹੀਰਾ ਪਰਖ ਲਈਦਾ ਹੈ **ਵਾ:** ਗੁਰ ਉਪਦੇਸ਼ ਨੂੰ ਕਮਾਉਣ ਵਾਲੇ ਗੁਰਮੁਖ ਜਨਾਂ ਦਾ ਮਨ (ਮੋਤੀ+ਸਾਲ) ਮੋਤੀ ਦੀ ਨਿਆਈਂ ਸ਼ੁਭ ਗੁਣਾਂ ਦੇ ਸਹਿਤ ਸਾਲ = ਸ੍ਰੇਸ਼ਟ ਬਣ ਜਾਂਦਾ ਹੈ, ਜਿਸ ਸ਼ੁਧ ਮਨ ਦੇ ਨਾਲ ਬ੍ਰਹਮ ਰੂਪ ਹੀਰਾ ਪਰਖ ਲਈਦਾ ਭਾਵ ਪ੍ਰਾਪਤ ਕਰ ਲਈਦਾ ਹੈ।

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਹੀਰੇ ਨੂੰ ਵਿੰਨ੍ਹਣ ਵਾਸਤੇ ਭਾਵ ਉਸ ਵਿਚ ਛੇਕ ਕਰਨ ਵਾਸਤੇ ਹੀਰੇ ਦਾ ਹੀ ਵਰਮਾ ਚਾਹੀਦਾ ਹੈ, ਉਵੇਂ ਜੇਕਰ ਅਹਿਰਣ ਉੱਪਰ ਹੀਰੇ ਨੂੰ ਰੱਖ ਕੇ ਉੱਪਰੋਂ ਹਥੌੜੇ ਨਾਲ ਉਸ ਨੂੰ ਭੰਨਣਾ ਕਰੀਏ ਤਾਂ ਉਹ ਹੀਰਾ ਅਹਿਰਣ ਜਾਂ ਹਥੌੜੇ ਦੇ ਵਿਚ ਹੀ ਖੁੱਭ ਜਾਂਦਾ ਹੈ। ਇਸ ਲਈ ਹੀਰੇ ਵਿਚ ਛੇਕ ਪਾਉਣ ਵਾਲੇ ਵਰਮੇ ਦੇ ਅੱਗੇ ਹੀਰੇ ਦੀ ਕਣੀ ਲਾ ਕੇ ਹੀ ਉਸ ਵਿਚ ਛੇਕ ਕਰਦੇ ਹਨ, ਇਉਂ ਹੀਰੇ ਨੂੰ ਹੀਰਾ ਹੀ ਵਿੰਨ੍ਹਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੇਕਰ ਮਨ ਰੂਪੀ ਹੀਰੇ ਨੂੰ ਤਪੱਸਿਆ ਰੂਪੀ ਅਹਿਰਣ ਤੇ ਵੇਦ ਵਾਕਾਂ ਰੂਪੀ ਹਥੌੜੇ ਨਾਲ ਤੋੜਨਾ ਚਾਹੇ ਤਾਂ ਜਿਵੇਂ ਹੀਰਾ ਅਹਿਰਣ ਤੇ ਹਥੌੜੇ ਵਿਚ ਹੀ ਖੁੱਭ ਜਾਂਦਾ ਹੈ, ਇਉਂ ਮਨ ਰੂਪੀ ਹੀਰਾ ਤਪੱਸਿਆ ਤੇ ਵੇਦਾਂ ਦੀ ਪੜ੍ਹਾਈ ਦੀ ਹੰਗਤਾ ਵਿਚ ਖੁੱਭ ਜਾਂਦਾ ਹੈ, ਪਰੰਤੂ ਜੋ ਮਨ ਰੂਪੀ ਹੀਰੇ ਨੂੰ ਵਿੰਨ੍ਹਣ ਵਾਲੇ ਸੰਤ ਜਨ ਹਨ, ਉਹ ਮਨ ਰੂਪੀ ਹੀਰੇ ਨੂੰ ਗੁਰਾਂ ਦੇ ਉਪਦੇਸ਼ ਰੂਪ ਹੀਰੇ ਦੀ ਕਣੀ ਨਾਲ ਪੁਨਾ ਪੁਨਾ ਅਭਿਆਸ ਕਰਨ ਰੂਪ ਚਲਾਉਣਾ ਕਰ ਕੇ ਉਸ ਹੀਰੇ ਰੂਪੀ ਹਰੀ ਵਿੱਚੋਂ ਮਿਲਣ ਰੂਪ ਛੇਕ ਕੱਢ ਲੈਂਦੇ ਹਨ।

**ਅਥਵਾ** ਹੀਰੇ ਰੂਪੀ ਈਸ਼ਰ ਦੇ ਤਤਪਦ ਦਾ ਸੰਸ਼ੋਧਨ ਤੇ ਹੀਰਾ ਰੂਪ ਜੀਵ ਦੇ ਤ੍ਵੰ ਪਦ ਦਾ ਸੰਸ਼ੋਧਨ ਕਰ ਕੇ ਸੱਤ ਚਿੱਤ ਅਨੰਦ ਸਰੂਪ ਬ੍ਰਹਮ ਨਾਲ ਵਿੰਨ੍ਹਣਾ ਕਰੇ ਭਾਵ ਅਭੇਦ ਹੋਣਾ ਕਰੇ **ਵਾ:** ਜਦੋਂ ਹਰੀ ਰੂਪੀ ਹੀਰੇ ਵਿਚ ਜੀਵਾਤਮਾ ਰੂਪ ਹੀਰਾ ਮਿਲ ਜਾਂਦਾ ਹੈ ਭਾਵ ਗੁਰਾਂ ਦੇ ਸ਼ਬਦ ਦੁਆਰਾ ਹਿਰਦਾ ਵਿੰਨ੍ਹ ਲਿਆ ਤੇ ਪ੍ਰੇਮ ਰੂਪ ਛੇਕ ਪੈ ਗਿਆ ਤਾਂ ਉਦੋਂ ਮਨ ਦੀ ਚੰਚਲਤਾ ਮਿਟ ਜਾਂਦੀ ਹੈ ਤੇ ਉਹ ਪਾਵਨ ਪਵਿੱਤਰ ਹੋ ਜਾਂਦਾ ਹੈ ਅਤੇ ਸਹਿਜ ਸਰੂਪ ਵਿਚ ਸਮਾਇਆ ਰਹਿੰਦਾ ਹੈ ॥੩॥

## ਸੰਗਤਿ ਸੰਤ ਸੰਗਿ ਲਗਿ ਊਚੇ; ਜਿਉ ਪੀਪ ਪਲਾਸ ਖਾਇ ਲੀਜੈ ॥

ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸੰਗਤ ਦੇ ਸੰਗਿ = ਨਾਲ ਲੱਗ, ਮਿਲ ਕਰਕੇ ਊਚੇ = ਉੱਚੇ, ਸ੍ਰੇਸ਼ਟ ਜੀਵਨ ਵਾਲੇ ਹੋ ਜਾਈਦਾ ਹੈ, ਜਿਉਂ = ਜਿਵੇਂ ਪੀਪ = ਪਿੱਪਲ ਦਾ ਬ੍ਰਿਛ ਪਲਾਸ = ਪਲਾਹ ਨੂੰ ਖਾਇ = ਖਾ ਲੀਜੈ = ਲੈਂਦਾ ਹੈ।

## ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ; ਰਾਮ ਨਾਮੈ ਬਾਸੁ ਬਸੀਜੈ ॥੪॥

ਉਹ ਪ੍ਰਾਨੀ = ਪ੍ਰਾਣਾਂਧਾਰੀ ਜੀਵ ਸਭ = ਸਾਰੇ ਨਰ = ਪੁਰਖਾਂ ਮਹਿ = ਵਿੱਚੋਂ ਊਤਮੁ = ਸ੍ਰੇਸ਼ਟ ਜੀਵਨ ਵਾਲਾ ਹੋਵੈ = ਹੋ ਜਾਂਦਾ ਹੈ, ਜਿਸ ਦੇ ਅੰਦਰ ਰਾਮ = ਪਰਮਾਤਮਾ ਦੇ ਨਾਮੈ = ਨਾਮ ਦੀ ਭਗਤੀ ਰੂਪੀ ਬਾਸੁ = ਸੁਗੰਧੀ ਬਸੀਜੈ = ਵੱਸ ਜਾਂਦੀ ਹੈ ॥੪॥

## ਨਿਰਮਲ ਨਿਰਮਲ ਕਰਮ ਬਹੁ ਕੀਨੇ; ਨਿਤ ਸਾਖਾ ਹਰੀ ਜੜੀਜੈ ॥

ਨਿਰਮਲ = ਉੱਜਲ ਜੀਵਨ ਵਾਲੇ ਸੰਤ ਜਨਾਂ ਨਾਲ ਮਿਲ ਕੇ ਨਿਰਮਲ = ਉੱਜਲ ਕਰਨ ਵਾਲੇ

ਬਹੁ = ਬਹੁਤ ਕਰਮ ਕੀਨੇ = ਕੀਤੇ ਹਨ (ਇਹ ਮੁੱਢ ਹੈ) ਨਿਤ = ਨਿਤਾਪ੍ਰਤੀ ਹਰੀ = ਪਰਮਾਤਮਾ ਦਾ ਨਾਮ ਜਪਣ ਰੂਪ ਸਾਖਾ = ਟਾਹਣੀਆਂ ਜੜੀਜੈ = ਜੜਨਾ ਕੀਤੀਆਂ ਹਨ **ਵਾ:** ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪੀ ਹਰੀਆਂ ਟਾਹਣੀਆਂ ਜੜਨਾ ਕੀਤੀਆਂ ਹਨ।

## ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ; ਬਹਕਾਰ ਬਾਸੁ ਜਗਿ ਦੀਜੈ ॥੫॥

ਧਰਮ ਰੂਪੀ ਫੁੱਲ ਲੱਗੇ ਹਨ, ਜੋ ਗੁਰਾਂ ਨੇ ਗਿਆਨ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ, ਇਹ ਫਲ ਲੱਗੇ ਹਨ ਅਤੇ ਜਗਿ = ਸੰਸਾਰ ਵਿਚ ਪਰਮਾਤਮਾ ਦੀ ਭਗਤੀ ਰੂਪ ਬਾਸੁ = ਸੁਗੰਧੀ ਨਾਲ ਬਹਕਾਰ = ਮਹਿਕਾ ਦੀਜੈ = ਦੇਣਾ ਕੀਤਾ ਹੈ ॥੫॥

## ਏਕ ਜੋਤਿ ਏਕੋ ਮਨਿ ਵਸਿਆ; ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥

ਏਕ = ਇਕ ਜੋਤਿ = ਜੋਤੀ ਸਰੂਪ ਪਰਮਾਤਮਾ ਹੈ, ਉਹ ਏਕੋ = ਇੱਕੋਂ ਜਿਸ ਦੇ ਮਨਿ = ਹਿਰਦੇ ਵਿਚ ਵਸਿਆ = ਵੱਸ ਗਿਆ ਹੈ, ਉਸ ਉੱਪਰ ਗੁਰੂ ਜੀ ਐਸੀ ਕਿਰਪਾ ਕੀਜੈ = ਕਰ ਦਿੰਦੇ ਹਨ ਕਿ ਉਸ ਨੂੰ ਇਕ ਬ੍ਰਹਮ ਹੀ ਸਭ = ਸਾਰਿਆਂ ਥਾਵਾਂ ਵਿਚ ਦ੍ਰਿਸਟਿ = ਦ੍ਰਿਸ਼ਟੀ ਆਉਣ ਲੱਗ ਜਾਂਦਾ ਹੈ।

## ਆਤਮ ਰਾਮੁ ਸਭ ਏਕੈ ਹੈ ਪਸਰੇ; ਸਭ ਚਰਨ ਤਲੇ ਸਿਰੁ ਦੀਜੈ ॥੬॥

ਆਤਮ = ਜੀਵਾਤਮਾ ਅੰਦਰ **ਵਾ:** ਆਤਮ = ਆਪਣਾ ਆਪ ਰੂਪ ਰਾਮੁ = ਪਰਮਾਤਮਾ ਸਭ = ਸਾਰੀਆਂ ਥਾਵਾਂ ਅੰਦਰ ਏਕੈ = ਇਕ-ਸਮਾਨ ਹੋ ਕੇ ਪਸਰਿਆ ਹੋਇਆ ਹੈ, ਇਸ ਲਈ ਸਭ = ਸਾਰਿਆਂ ਦੇ ਚਰਨ = ਪੈਰਾਂ ਦੇ ਤਲੇ = ਥੱਲੇ ਆਪਣਾ ਸਿਰ ਦੀਜੈ = ਦੇਣਾ ਕਰੋ ਭਾਵ ਅਤਿਅੰਤ ਨਿੰਮ੍ਰਤਾ ਧਾਰਨ ਕਰਕੇ ਸਭ ਦੇ ਚਰਨਾਂ ਦੀ ਧੂੜ ਹੋ ਕੇ ਰਹੋ ॥੬॥

## ਨਾਮ ਬਿਨਾ ਨਕਟੇ ਨਰ ਦੇਖਹੁ; ਤਿਨ ਘਸਿ ਘਸਿ ਨਾਕ ਵਢੀਜੈ ॥

ਹੇ ਭਾਈ ! ਦੇਖਹੁ = ਵੇਖਣਾ ਕਰੋ ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਨਰ = ਪੁਰਖ ਨਕਟੇ = ਨੱਕ ਵੱਢੇ ਹੋਏ ਭਾਵ ਇੱਜ਼ਤ ਤੋਂ ਬਿਨਾਂ ਹਨ, ਤਿਨ = ਉਨ੍ਹਾਂ ਦਾ ਜੱਸ ਰੂਪੀ ਨਾਕ = ਨੱਕ ਘਸਿ ਘਸਿ = ਘਸਾ-ਘਸਾ ਕੇ ਵਢੀਜੈ = ਵੱਢਿਆ ਜਾਂਦਾ ਹੈ।

## ਸਾਕਤ ਨਰ ਅਹੰਕਾਰੀ ਕਹੀਅਹਿ; ਬਿਨੁ ਨਾਵੈ ਧ੍ਰਿਗੁ ਜੀਵੀਜੈ ॥੭॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਨਰ = ਪੁਰਖ ਅਹੰਕਾਰੀ = ਹੰਕਾਰ ਦੇ ਸਹਿਤ ਕਹੀਅਹਿ = ਆਖੇ ਜਾਂਦੇ ਹਨ, ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਉਨ੍ਹਾਂ ਦਾ ਜੀਵੀਜੈ = ਜੀਵਨਾ ਧ੍ਰਿਗੁ = ਧ੍ਰਿਕਾਰ ਜੋਗ ਹੈ ॥੭॥

## ਜਬ ਲਗੁ ਸਾਸੁ ਸਾਸੁ ਮਨ ਅੰਤਰਿ; ਤਤੁ ਬੇਗਲ ਸਰਨਿ ਪਰੀਜੈ ॥

ਇਸ ਲਈ ਜਬ = ਜਦੋਂ ਲਗੁ = ਤੱਕ ਮਨ ਦੇ ਅੰਤਰਿ = ਵਿੱਚੋਂ ਸਾਸੁ ਸਾਸੁ = ਸ੍ਵਾਸਾਂ ਦੇ ਸ੍ਵਾਸ ਰੂਪ ਪ੍ਰਭੂ ਦੀ ਜੋਤ ਪ੍ਰਕਾਸ਼ ਰਹੀ ਹੈ **ਵਾ:** ਜਦੋਂ ਤੱਕ ਮਨ ਭਾਵ ਸਰੀਰ ਦੇ ਅੰਦਰ ਸ੍ਵਾਸ ਆ ਰਹੇ ਅਤੇ ਸ੍ਵਾਸ ਬਾਹਰ ਨੂੰ ਜਾ ਰਹੇ ਹਨ, ਭਾਵ ਸ੍ਵਾਸਾਂ ਦੀ ਕਿਰਿਆ ਚੱਲ ਰਹੀ ਹੈ, ਤਤੁ ਬੇਗਲ = ਛੇਤੀ ਤੋਂ ਛੇਤੀ ਪਰਮਾਤਮਾ ਦੀ ਸਰਨਿ = ਓਟ ਵਿਚ ਪਰੀਜੈ = ਪੈਣਾ ਕਰੋ।

## ਨਾਨਕ ਕ੍ਰਿਪਾ ਕ੍ਰਿਪਾ ਕਰਿ ਧਾਰਹੁ; ਮੈ ਸਾਧੂ ਚਰਨ ਪਖੀਜੈ ॥੮॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਕ੍ਰਿਪਾ = ਮਿਹਰ ਕਰਨ ਵਾਲੇ ਪ੍ਰਭੂ ਸਾਡੇ ਉੱਪਰ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰਹੁ = ਧਾਰਨ ਕਰੋ, ਜੋ ਮੈਂ ਤੇਰੇ ਸਾਧੂ = ਸ੍ਰੇਸ਼ਟ ਸੰਤ ਜਨਾਂ ਦੇ ਚਰਨਾਂ ਨੂੰ ਪਖੀਜੈ = ਧੋਣਾ ਕਰਾਂ **ਵਾ:** ਸਾਧੂ ਦੀ ਚਰਨ ਸ਼ਰਨ ਦਾ ਪੱਖ ਲੈਣਾ ਕਰਾਂ ॥੮॥੪॥

## ਕਲਿਆਨ ਮਹਲਾ ੪ ॥
## ਰਾਮਾ; ਮੈ ਸਾਧੂ ਚਰਨ ਧੁਵੀਜੈ ॥

ਹੇ ਰਾਮਾ = ਪ੍ਰਭੂ ! ਮੈਂ ਤੇਰੇ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਚਰਨ ਕਮਲਾਂ ਨੂੰ ਧੁਵੀਜੈ = ਧੋਣਾ ਕਰਾਂ।

## ਕਿਲਬਿਖ ਦਹਨ ਹੋਹਿ ਖਿਨ ਅੰਤਰਿ; ਮੇਰੇ ਠਾਕੁਰ ਕਿਰਪਾ ਕੀਜੈ ॥੧॥ਰਹਾਉ॥

ਜਿਨ੍ਹਾ ਚਰਨਾਂ ਦੇ ਧੋਣ ਨਾਲ ਖਿਨ ਅੰਤਰਿ = ਵਿਚ ਹੀ ਮੇਰੇ ਅੰਦਰੋਂ ਕਿਲਬਿਖ = ਪਾਪ ਦਹਨ = ਸੜ, ਨਾਸ਼ ਹੋਹਿ = ਹੋ ਜਾਣ, ਹੇ ਮੇਰੇ ਠਾਕੁਰ = ਸੁਆਮੀ ! ਮੇਰੇ ਉੱਪਰ ਆਪਣੀ ਐਸੀ ਹੀ ਕਿਰਪਾ = ਮਿਹਰ ਕੀਜੈ = ਕਰੋ ॥੧॥ਰਹਾਉ॥

## ਮੰਗਤ ਜਨ ਦੀਨ ਖਰੇ ਦਰਿ ਠਾਢੇ; ਅਤਿ ਤਰਸਨ ਕਉ ਦਾਨੁ ਦੀਜੈ ॥

ਹੇ ਪ੍ਰਭੂ ! ਜਿਵੇਂ ਮੰਗਤ = ਭਿਖਾਰੀ ਲੋਕ ਰਾਜਿਆਂ ਦੇ ਬੂਹੇ ਅੱਗੇ ਖਰੇ = ਖੜੇ ਰਹਿੰਦੇ ਹਨ, ਇਉਂ ਅਸੀਂ ਦੀਨ = ਗ਼ਰੀਬ ਜਨ ਤੇਰੇ ਸਾਧਸੰਗਤ ਰੂਪੀ ਦਰਿ = ਦੁਆਰੇ ਉੱਪਰ ਠਾਢੇ = ਖਲੋਤੇ ਹਾਂ, ਤੇਰੇ ਦਰਸ਼ਨਾਂ ਲਈ ਅਤਿਅੰਤ ਤਰਸਨ = ਤਰਸਦਿਆਂ ਹੋਇਆਂ ਕਉ = ਨੂੰ ਆਪਣੇ ਨਾਮ, ਦਰਸ਼ਨਾਂ ਦਾ ਦਾਨ ਦੀਜੈ = ਦੇਣਾ ਕਰੋ।

## ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ; ਮੋਕਉ ਗੁਰਮਤਿ ਨਾਮੁ ਦ੍ਰਿੜੀਜੈ ॥੧॥

ਹੇ ਪ੍ਰਭੂ ! ਤ੍ਰਾਹਿ ਤ੍ਰਾਹਿ = ਰੱਖਿਆ ਕਰੋ, ਰੱਖਿਆ ਕਰੋ, ਅਸੀਂ ਜੀਵ ਮਨ, ਬਾਣੀ, ਸਰੀਰ ਕਰਕੇ ਤੇਰੀ ਸਰਨਿ = ਓਟ ਵਿਚ ਆਏ ਹਾਂ, ਮੋ = ਮੇਰੇ ਕਉ = ਤਾਈਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਪਣਾ ਨਾਮ ਦ੍ਰਿੜੀਜੈ = ਦ੍ਰਿੜ੍ਹ, ਪ੍ਰਪੱਕ ਕਰਵਾਉ ॥੧॥

## ਕਾਮ ਕਰੋਧੁ ਨਗਰ ਮਹਿ ਸਬਲਾ; ਨਿਤ ਉਠਿ ਉਠਿ ਜੂਝੁ ਕਰੀਜੈ ॥

ਹੇ ਪ੍ਰਭੂ ! ਇਸ ਸਰੀਰ ਰੂਪੀ ਨਗਰ ਮਹਿ = ਵਿਚ ਕਾਮ ਤੇ ਕ੍ਰੋਧ ਆਦਿ ਵਿਕਾਰ ਸਬਲਾ = ਸਹਿਤ ਬਲ ਦੇ ਹੋ ਰਹੇ ਹਨ, ਨਿਤ = ਨਿਤਾਪ੍ਰਤੀ ਉੱਠ ਉੱਠ ਕੇ ਇਨ੍ਹਾਂ ਵਿਕਾਰਾਂ ਨਾਲ ਜੂਝੁ = ਜੂਝਨਾ ਕਰੀਜੈ = ਕਰਦੇ ਹਾਂ, ਭਾਵ ਨਿਤਾਪ੍ਰਤੀ ਇਨ੍ਹਾਂ ਵਿਕਾਰਾਂ ਨਾਲ ਲੜਨਾ ਪੈਂਦਾ ਹੈ।

## ਅੰਗੀਕਾਰੁ ਕਰਹੁ ਰਖਿ ਲੇਵਹੁ; ਗੁਰ ਪੂਰਾ ਕਾਢਿ ਕਢੀਜੈ ॥੨॥

ਹੇ ਪ੍ਰਭੂ ! ਇਸ ਕਰਕੇ ਸਾਡਾ ਅੰਗੀਕਾਰੁ = ਪੱਖ ਕਰਹੁ = ਕਰੋ ਅਤੇ ਇਨ੍ਹਾਂ ਵਿਕਾਰਾਂ ਤੋਂ ਬਚਾ ਕੇ ਆਪਣੀ ਸ਼ਰਨ ਵਿਚ ਰੱਖ ਲੇਵਹੁ = ਲੈਣਾ ਕਰੋ, ਪੂਰਾ = ਪੂਰਨ ਗੁਰੂ ਮੇਲ ਕੇ ਕਾਢਿ = ਕੱਢਣ ਵਾਲਾ ਹੋ ਕੇ ਇਨ੍ਹਾਂ ਵਿਕਾਰਾਂ ਤੋਂ ਕਢੀਜੈ = ਕੱਢ ਲਵੋ **ਵਾ:** ਇਨ੍ਹਾਂ ਵਿਕਾਰਾਂ ਦੀ ਕਾਢਿ = ਖੁੱਭਣ ਵਿੱਚੋਂ ਕਢੀਜੈ = ਕੱਢ ਲਵੋ।

**ਵਾ:** ਹੇ ਪ੍ਰਭੂ ! ਤੁਸੀਂ ਹੀਰਿਆਂ ਦੀ ਕਾਢਿ = ਖਾਣ ਵਤ ਹੋ, ਇਸ ਲਈ ਤੁਸੀਂ ਮੇਰੇ ਹਿਰਦੇ ਅੰਦਰੋਂ ਗੁਰਾਂ ਦੁਆਰਾ ਆਪਣੇ ਸੱਤ ਸਰੂਪ ਰੂਪੀ ਹੀਰੇ ਨੂੰ ਕੱਢ, ਪ੍ਰਗਟ ਕਰ ਦੇਵੋ ॥੨॥

## ਅੰਤਰਿ ਅਗਨਿ ਸਬਲ ਅਤਿ ਬਿਖਿਆ; ਹਿਵ ਸੀਤਲੁ ਸਬਦੁ ਗੁਰ ਦੀਜੈ ॥

ਹੇ ਪ੍ਰਭੂ ! ਸਾਡੇ ਹਿਰਦੇ ਅੰਤਰਿ = ਵਿਚ ਬਿਖਿਆ = ਵਿਸ਼ਿਆਂ, ਮਾਇਆ ਦੀ ਅਗਨਿ = ਅੱਗ ਅਤਿ = ਅਤਿਅੰਤ ਸਬਲ = ਪ੍ਰਬਲ, (ਸਹਿਤ ਬਲ ਦੇ) ਹੋ ਕੇ ਲੱਗੀ ਹੋਈ ਹੈ, ਇਸ ਨੂੰ ਮੇਟਣ ਵਾਸਤੇ ਹਿਵ = ਬਰਫ਼ ਵਤ ਸੀਤਲੁ = ਠੰਢਾ ਕਰਨ ਵਾਲਾ ਗੁਰਾਂ ਦਾ ਸਬਦੁ = ਉਪਦੇਸ਼ ਦੀਜੈ = ਦੇਣਾ ਕਰੋ।

[ਅੰਗ ੧੩੨੬]

## ਤਨਿ ਮਨਿ ਸਾਂਤਿ ਹੋਇ ਅਧਿਕਾਈ; ਰੋਗੁ ਕਾਟੈ ਸੂਖਿ ਸਵੀਜੈ ॥੩॥

ਜਿਸ ਉਪਦੇਸ਼ ਨਾਲ ਸਾਡਾ ਮਨ ਵਾਸ਼ਨਾ ਤੇ ਤਨ ਵਿਕਾਰਾਂ ਵੱਲੋਂ ਅਧਿਕਾਈ = ਅਧਿਕ ਤੋਂ ਅਧਿਕ ਸਾਂਤਿ = ਸ਼ਾਂਤੀ ਦੇ ਸਹਿਤ ਹੋਇ = ਹੋ ਜਾਵੇ, ਗੁਰਾਂ ਦਾ ਸ਼ਬਦ ਸਾਡੇ ਅੰਦਰੋਂ ਅਗਿਆਨ ਦਾ ਰੋਗ ਕਾਟੈ = ਕੱਟ ਦੇਵੇ ਅਤੇ ਅਸੀਂ ਸੂਖਿ = ਸੁੱਖ ਪੂਰਬਕ **ਵਾ:** ਨਿਰ-ਵਿਕਲਪ ਸਮਾਧੀ ਵਿਚ ਸਵੀਜੈ = ਸੌਣਾ ਕਰੀਏ ॥੩॥

## ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ; ਸਭ ਘਟਿ ਘਟਿ ਰਾਮੁ ਰਵੀਜੈ ॥

ਜਿਉਂ = ਜਿਵੇਂ ਸੂਰਜ ਆਪਣੀ ਕਿਰਨਾਂ ਦੇ ਸਹਿਤ ਸਰਬ = ਸਾਰੀਆਂ ਠਾਈ = ਥਾਵਾਂ ਅੰਦਰ ਰਵਿਆ = ਵਿਆਪਕ ਹੋ ਰਿਹਾ ਹੈ, ਇਉਂ ਸਭ = ਸਾਰੇ ਘਟਾਂ ਘਟਾਂ, ਸਰੀਰਾਂ-ਸਰੀਰਾਂ ਅੰਦਰ ਰਾਮੁ = ਪਰਮਾਤਮਾ ਆਪਣੀ ਚੇਤਨ ਸੱਤਾ ਰੂਪੀ ਕਿਰਨਾਂ ਦੇ ਸਹਿਤ ਰਵੀਜੈ = ਵਿਆਪਕ ਹੋ ਰਿਹਾ ਹੈ **ਵਾ:** ਜੋ ਸਾਰਿਆਂ ਘਟਾਂ ਵਿਚ ਰਾਮ ਰਮਿਆ ਹੋਇਆ ਹੈ, ਉਸਦਾ ਜੱਸ ਰਵੀਜੈ = ਉਚਾਰਨ ਕਰੀਏ।

## ਸਾਧੂ ਸਾਧ ਮਿਲੇ ਰਸੁ ਪਾਵੈ; ਤਤੁ ਨਿਜ ਘਰਿ ਬੈਠਿਆ ਪੀਜੈ ॥੪॥

ਜੋ ਸਾਧੂ = ਸ੍ਰੇਸ਼ਟ ਅਧਿਕਾਰੀ ਸਾਧ = ਸੰਤ ਰੂਪ ਗੁਰਾਂ ਨਾਲ ਮਿਲੇ ਹਨ, ਉਹ ਆਪਣੇ ਅੰਤਹਕਰਨ ਵਿਚ ਬ੍ਰਹਮਾਨੰਦ ਰੂਪੀ ਰਸ ਨੂੰ ਪਾਵੈ = ਪਾਉਣਾ ਕਰਦੇ ਹਨ ਅਤੇ ਨਿਜ = ਆਪਣੇ ਸਰੂਪ ਰੂਪੀ **ਵਾ:** ਸੰਗਤ ਰੂਪੀ ਘਰ ਵਿਚ ਬੈਠਿਆ = ਬੈਠੇ ਹੋਏ ਤਤੁ = ਆਤਮ ਰਸ ਨੂੰ ਪੀਜੈ = ਪੀਣਾ ਕਰਦੇ ਹਨ ॥੪॥

## ਜਨ ਕਉ ਪ੍ਰੀਤਿ ਲਗੀ ਗੁਰ ਸੇਤੀ; ਜਿਉ ਚਕਵੀ ਦੇਖਿ ਸੂਰੀਜੈ ॥

ਗੁਰਮੁਖ ਜਨਾਂ ਕਉ = ਨੂੰ ਗੁਰਾਂ ਦੇ ਸੇਤੀ = ਨਾਲ ਇਉਂ ਪ੍ਰੀਤਿ = ਪ੍ਰੀਤੀ ਲੱਗ ਰਹੀ ਹੈ, ਜਿਉ = ਜਿਵੇਂ ਚੱਕਵੀ ਦੀ ਸੂਰਜ ਦੇਖਣ ਵੱਲ ਪ੍ਰੀਤੀ ਲੱਗੀ ਹੁੰਦੀ ਹੈ।

## ਨਿਰਖਤ ਨਿਰਖਤ ਰੈਨਿ ਸਭ ਨਿਰਖੀ; ਮੁਖੁ ਕਾਢੈ ਅੰਮ੍ਰਿਤੁ ਪੀਜੈ ॥੫॥

ਚੱਕਵੀ ਨਿਰਖਤ ਨਿਰਖਤ = ਵੇਖਦਿਆਂ ਵੇਖਦਿਆਂ ਸਭ = ਸਾਰੀ ਰੈਨਿ = ਰਾਤ ਨਿਰਖੀ = ਵੇਖਦੀ ਰਹਿੰਦੀ ਹੈ, ਜਦੋਂ ਸੂਰਜ ਆਪਣਾ ਮੁਖ ਕੱਢਦਾ ਹੈ ਤਦੋਂ ਚੱਕਵੇ ਦਾ ਮਿਲਾਪ ਰੂਪ ਅੰਮ੍ਰਿਤ ਪੀਣਾ ਕਰਦੀ ਹੈ।

**ਅਥਵਾ** ਏਸੇ ਪ੍ਰਕਾਰ ਜਗਿਆਸੂ ਰੂਪੀ ਚੱਕਵੀ ਨੇ ਗੁਰੂ ਰੂਪੀ ਸੂਰਜ ਨੂੰ ਦੇਖਦਿਆਂ ਦੇਖਦਿਆਂ ਸਾਰੀ ਅਵਸਥਾ ਰੂਪੀ ਰਾਤ ਬਤੀਤ ਕੀਤੀ ਹੈ, ਜਦੋਂ ਗੁਰੂ ਰੂਪੀ ਸੂਰਜ ਨੇ ਆਪਣਾ ਮੁਖ ਕੱਢਿਆ ਭਾਵ ਕ੍ਰਿਪਾਲੂ ਹੋ ਕੇ ਉਪਦੇਸ਼ ਬਖ਼ਸ਼ਿਸ਼ ਕੀਤਾ ਤਦੋਂ ਚੱਕਵੇਂ ਦੀ ਨਿਆਈਂ ਬ੍ਰਹਮ ਦੇ ਅਨੰਦ ਰੂਪੀ ਅੰਮ੍ਰਿਤ ਨੂੰ ਪੀਣਾ ਕੀਤਾ ॥੫॥

## ਸਾਕਤ ਸੁਆਨ ਕਹੀਅਹਿ ਬਹੁ ਲੋਭੀ; ਬਹੁ ਦੁਰਮਤਿ ਮੈਲੁ ਭਰੀਜੈ ॥

ਸਾਕਤ = ਕਠੋਰ ਚਿੱਤ ਵਾਲੇ ਪੁਰਖ ਸੁਆਨ = ਕੁੱਤੇ ਦੇ ਸੁਭਾਵ ਵਾਲੇ ਬਹੁ = ਬਹੁਤ ਲੋਭੀ = ਲਾਲਚੀ

ਕਹੀਅਹਿ = ਆਖੇ ਜਾਂਦੇ ਹਨ, ਉਹ ਦੁਰਮਤਿ = ਖੋਟੀ ਮੱਤ ਰੂਪੀ ਮੈਲੁ = ਮਲੀਨਤਾਈ ਨਾਲ ਬਹੁ = ਬਹੁਤ ਭਰੀਜੈ = ਭਰੇ ਰਹਿੰਦੇ ਹਨ।

**ਆਪਨ ਸੁਆਇ ਕਰਹਿ ਬਹੁ ਬਾਤਾ; ਤਿਨਾ ਕਾ ਵਿਸਾਹੁ ਕਿਆ ਕੀਜੈ ॥੬॥**

ਉਹ ਆਪਨ = ਆਪਣੇ ਸੁਆਇ = ਮਤਲਬ, ਪ੍ਰਯੋਜਨ ਵਾਸਤੇ ਬਹੁ = ਬਹੁਤ ਮਿੱਠੀਆਂ-ਮਿੱਠੀਆਂ ਬਾਤਾ = ਗੱਲਾਂ ਕਰਹਿ = ਕਰਦੇ ਹਨ, ਤਿਨਾ = ਉਨ੍ਹਾਂ ਕਾ = ਦਾ ਵਿਸਾਹੁ = ਭਰੋਸਾ ਕਿਆ = ਕੀ ਹੈ ਭਾਵ ਉਨ੍ਹਾਂ ਉੱਪਰ ਕੋਈ ਭਰੋਸਾ ਵੀ ਨਹੀਂ ਕਰਨਾ ਚਾਹੀਦਾ ॥੬॥

**ਸਾਧੂ ਸਾਧ ਸਰਨਿ ਮਿਲਿ ਸੰਗਤਿ; ਜਿਤੁ ਹਰਿ ਰਸੁ ਕਾਢਿ ਕਢੀਜੈ ॥**

ਸਾਧ = ਮਨ ਨੂੰ ਸਾੱਧਨ ਵਾਲੇ ਸਾਧੂ = ਸ੍ਰੇਸ਼ਟ ਸਤਿਗੁਰਾਂ ਦੀ ਸੰਗਤ ਦੀ ਸ਼ਰਨ ਵਿਚ ਮਿਲ ਕੇ **ਵਾ:** ਸ੍ਰੇਸ਼ਟ ਗੁਰਾਂ ਦੀ ਸ਼ਰਨ ਅਤੇ ਸ੍ਰੇਸ਼ਟ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲਣਾ ਕਰੀਏ, ਜਿਤੁ = ਜਿਸ ਦੁਆਰਾ ਹਰਿ = ਪਰਮਾਤਮਾ ਦੇ ਨਾਮ ਰਸ ਨੂੰ ਕਾਢਿ = ਕੱਢਣ ਵਾਲਾ ਹੋ ਕੇ ਹਿਰਦੇ ਵਿੱਚੋਂ ਕਢੀਜੈ = ਕੱਢਣਾ ਕਰੀਏ **ਵਾ:** ਹਰੀ ਦੀ ਰਸੁ = ਪ੍ਰੇਮ ਰੂਪੀ ਕਾਢਿ = ਖਾਣ ਨੂੰ ਹਿਰਦੇ ਦੇ ਅੰਦਰੋਂ ਕੱਢ ਲੈਣਾ ਕਰੀਏ।

**ਪਰਉਪਕਾਰ ਬੋਲਹਿ ਬਹੁ ਗੁਣੀਆ; ਮੁਖਿ ਸੰਤ ਭਗਤ ਹਰਿ ਦੀਜੈ ॥੭॥**

ਬਹੁ = ਬਹੁਤ ਗੁਣੀਆ = ਗੁਣ ਵਾਲੇ **ਵਾ:** ਗੁਣੀਆ = ਗਿਆਨ ਵਾਲੇ ਸੰਤ ਜਨ ਪਰਉਪਕਾਰ = ਪਰਾਏ ਦੇ ਭਲੇ ਵਾਲੇ ਬਚਨ ਹੀ ਬੋਲਦੇ ਹਨ, ਹੇ ਹਰਿ = ਪ੍ਰਭੂ ! ਸਾਨੂੰ ਐਸੇ ਮੁਖਿ = ਮੁਖੀ ਸੰਤ ਭਗਤਾਂ ਦੀ ਸ਼ਰਨ ਦੀਜੈ = ਦੇਣਾ ਕਰੋ ॥੭॥

**ਤੂ ਅਗਮ ਦਇਆਲ ਦਇਆ ਪਤਿ ਦਾਤਾ; ਸਭ ਦਇਆ ਧਾਰਿ ਰਖਿ ਲੀਜੈ ॥**

ਹੇ ਪ੍ਰਭੂ ! ਤੂੰ ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ, ਦਇਆਲ = ਦਇਆ ਦਾ ਘਰ, ਦਇਆ = ਮਿਹਰ ਦਾ ਪਤਿ = ਪਤੀ, ਮਾਲਕ ਅਤੇ ਦਾਤਾ = ਦਾਨੀ ਹੈਂ, ਆਪਣੀ ਦਇਆ = ਮਿਹਰ ਧਾਰਿ = ਧਾਰਨ ਕਰਕੇ ਸਭ = ਸਾਰਿਆਂ ਨੂੰ ਆਪਣੀ ਸ਼ਰਨ ਵਿਚ ਰੱਖ ਲੀਜੈ = ਲੈਣਾ ਕਰੋ।

**ਸਰਬ ਜੀਅ ਜਗਜੀਵਨੁ ਏਕੋ; ਨਾਨਕ ਪ੍ਰਤਿਪਾਲ ਕਰੀਜੈ ॥੮॥੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਗਜੀਵਨੁ = ਜਗਤ ਦੇ ਜੀਵਨ ਰੂਪ ਪ੍ਰਭੂ ! ਏਕੋ = ਇਕ ਤੂੰ ਹੀ ਸਰਬ = ਸਭ ਜੀਵਾਂ ਦਾ ਆਸਰਾ ਰੂਪ ਹੈਂ, ਸਾਡੇ ਤਾਈਂ ਵੀ ਪ੍ਰਤਿਪਾਲ = ਪਾਲਣਾ ਕਰੀਜੈ = ਕਰੋ ॥੮॥੫॥

## ਕਲਿਆਨੁ ਮਹਲਾ ੪ ॥

**ਰਾਮਾ; ਹਮ ਦਾਸਨ ਦਾਸ ਕਰੀਜੈ ॥**

ਹੇ ਰਾਮਾ = ਪ੍ਰਭੂ ! ਹਮ = ਸਾਨੂੰ ਆਪਣੇ ਦਾਸਨ = ਸੇਵਕਾਂ ਦਾ ਮਨ, ਬਾਣੀ, ਸਰੀਰ ਕਰਕੇ ਸੇਵਕ ਬਣਾਉਣਾ ਕਰੀਜੈ = ਕਰੋ।

**ਜਬ ਲਗਿ ਸਾਸੁ ਹੋਇ ਮਨ ਅੰਤਰਿ; ਸਾਧੂ ਧੂਰਿ ਪਿਵੀਜੈ ॥੧॥ਰਹਾਉ॥**

ਜਬ = ਜਦੋਂ ਲਗਿ = ਤੱਕ ਮਨ ਭਾਵ ਸਰੀਰ ਅੰਤਰਿ = ਵਿਚ ਸਾਸ = ਸ੍ਵਾਸ, ਪ੍ਰਾਣ ਹੋਇ = ਹੁੰਦੇ ਹਨ,

ਉਤਨਾ ਚਿਰ ਤਕ ਮੈਂ ਸਾਧੂ = ਸ੍ਰੇਸ਼ਟ ਸੰਤ ਜਨਾਂ ਦੇ ਚਰਨਾਂ ਦੀ ਧੂਰਿ = ਧੂੜੀ ਨੂੰ ਪਿਵੀਜੈ = ਪੀਣਾ ਭਾਵ ਪ੍ਰਾਪਤ ਕਰਾਂ **ਵਾ:** ਸਾਧੂਆਂ ਦੀ ਸੰਗਤ ਦੀ ਸ਼ਰਧਾ ਰੂਪੀ ਧੂੜ ਪੀਣਾ ਕਰਾਂ ॥੧॥ਰਹਾਉ॥

## ਸੰਕਰੁ ਨਾਰਦੁ ਸੇਖਨਾਗ ਮੁਨਿ; ਧੂਰਿ ਸਾਧੂ ਕੀ ਲੋਚੀਜੈ ॥

ਸੰਕਰੁ = ਸ਼ਿਵਜੀ, ਨਾਰਦ, ਸ਼ੇਸ਼ਨਾਗ ਅਤੇ ਹੋਰ ਮੁਨਿ = ਮੁਨੀ ਜਨ ਵੀ ਸਾਧੂ = ਸ੍ਰੇਸ਼ਟ ਸੰਤ ਜਨਾਂ ਦੇ ਚਰਨਾਂ ਕੀ = ਦੀ ਧੂਰਿ = ਧੂੜੀ ਨੂੰ ਲੋਚੀਜੈ = ਚਾਹੁੰਦੇ ਹਨ।

**ਸਾਖੀ—ਇਕ ਪਿੰਗਲੇ ਬੱਚੇ ਦੇ ਅੰਗ ਸਾਬਤ ਹੋਣ ਦੀ :** ਇਕ ਬਹੁਤ ਵਿੱਦਿਆ ਪੜ੍ਹਿਆ ਹੋਇਆ ਪੰਡਿਤ ਸੀ, ਉਸਨੇ ਪੁੱਤਰ ਪ੍ਰਾਪਤੀ ਲਈ ਇਕ ਯਗ ਕੀਤਾ, ਯਗ ਕਰਨ ਵਿਚ ਫ਼ਰਕ ਰਹਿਣ ਕਾਰਨ ਉਸਦੇ ਘਰ ਪਿੰਗਲਾ ਪੁੱਤਰ ਪੈਦਾ ਹੋਇਆ ਪਰ ਪਿਛਲੇ ਕੀਤੇ ਪੁੰਨ ਕਰਮਾਂ ਅਨੁਸਾਰ ਗਿਆਨਵਾਨ ਸੀ। ਇਕ ਦਿਨ ਪੰਡਿਤ ਕਿਸੇ ਨਾਲ ਚਰਚਾ ਕਰ ਰਿਹਾ ਸੀ ਕਿ ਜਦੋਂ ਗਿਆਨਵਾਨ ਸੌਂ ਜਾਂਦਾ ਹੈ, ਉਸ ਸਮੇਂ ਉਹ ਅਗਿਆਨੀ ਵਰਗਾ ਹੋ ਜਾਂਦਾ ਹੈ ਅਤੇ ਜਾਗਦੇ ਨੂੰ ਹੀ ਸ਼ੇਸ਼ ਗਿਆਨ ਰਹਿੰਦਾ ਹੋਣਾ ਹੈ, ਫੇਰ ਗਿਆਨੀ ਤੇ ਅਗਿਆਨੀ ਵਿਚ ਕੀ ਫ਼ਰਕ ਹੈ ਇਉਂ ਨਿਰਣਾ ਨਾ ਕਰ ਸਕਿਆ, ਤਦ ਉਸਦਾ ਪਿੰਗਲਾ ਪੁੱਤਰ ਬੋਲਿਆ ਕਿ ਜਦੋਂ ਬ੍ਰਹਮ ਗਿਆਨੀ ਸੌਂਦਾ ਹੈ, ਉਸ ਸਮੇਂ ਉਸਦੀ ਬਿਰਤੀ ਸਤੋਗੁਣ ਵਿਚ ਲੀਨ ਹੁੰਦੀ ਹੈ। ਜੈਸਾ ਕਿ : "ਸਤੋ ਸੰਵਾਇਤੇ ਗਿਆਨਾ"।

ਪਿੰਗਲਾ ਕਹਿੰਦਾ ਕਿ ਸਤੋ ਗੁਣ ਦੀ ਅਧਿਕਤਾ ਕਰਕੇ ਗਿਆਨ ਰਹਿੰਦਾ ਹੈ ਅਤੇ ਉਸਦਾ ਚਿੱਤ ਗਿਆਨ ਵਿਚ ਇਸਥਿਤ ਰਹਿੰਦਾ ਹੈ। ਇਤਨਾ ਸੁਣ ਕੇ ਪੰਡਿਤ ਨੂੰ ਗ਼ੁੱਸਾ ਆ ਗਿਆ ਕਿ ਮੇਰੇ ਟੁਕੜਿਆਂ 'ਤੇ ਪਲ ਕੇ ਮੈਨੂੰ ਹੀ ਗਿਆਨ ਦੇਂਦਾ ਹੈ ਅਤੇ ਦੂਸਰਿਆਂ ਸਾਹਮਣੇ ਮੇਰੀ ਨਿਰਾਦਰੀ ਕਰਦਾ ਹੈ। ਇਉਂ ਗ਼ੁੱਸੇ ਵਿਚ ਆ ਕੇ ਪੰਡਿਤ ਆਪਣੇ ਪੁੱਤਰ ਨੂੰ ਬਾਹਰ ਜੰਗਲ ਵਿਚ ਛੱਡ ਆਇਆ। ਤਦੋਂ ਐਸੀ ਨੇਤ ਹੋਈ ਕਿ ਪਿੰਗਲੇ ਦੇ ਜੰਗਲ ਵਿਚ ਜਾਣ ਨਾਲ ਸੁੱਕੇ ਹੋਏ ਬ੍ਰਿਛ ਵੀ ਹਰੇ ਭਰੇ ਹੋ ਗਏ, ਪੰਛੀ ਫਲ ਤੋੜ ਕੇ ਇਸ ਦੇ ਨੇੜੇ ਸੁੱਟ ਜਾਇਆ ਕਰਨ ਅਤੇ ਇਹ ਪਿੰਗਲਾ ਆਪਣੇ ਟੁੰਡਾਂ ਨਾਲ ਚੁੱਕ ਕੇ ਖਾ ਲਿਆ ਕਰੇ। ਇਕ ਦਿਨ ਨਾਰਦ ਮੁਨੀ ਜੰਗਲ ਵਿਚ ਵਿਚਰਦਾ ਹੋਇਆ ਆਇਆ, ਉਸ ਨੇ ਵੇਖਿਆ ਕਿ ਸਾਰਾ ਜੰਗਲ ਹੀ ਸਵਰਗ ਵਾਂਗ ਹੋਇਆ ਪਿਆ ਹੈ। ਅੱਗੇ ਇਕ ਪਿੰਗਲੇ ਬੱਚੇ ਨੂੰ ਵੇਖਿਆ ਜਿਸ ਦੇ ਆਲੇ-ਦੁਆਲੇ ਪੰਛੀ ਬੈਠੇ ਹੋਏ ਸਨ। ਉਸ ਬੱਚੇ ਨੇ ਨਾਰਦ ਮੁਨੀ ਨੂੰ ਵੇਖ ਕੇ ਨਮਸਕਾਰ ਕੀਤੀ। ਨਾਰਦ ਮੁਨੀ ਨੇ ਖ਼ੁਸ਼ ਹੋ ਕੇ ਕਿਹਾ ਕਿ ਬੱਚਾ ਵਰ ਮੰਗੋ। ਅੱਗੋਂ ਬਾਲਕ ਨੇ ਕਿਹਾ ਕਿ ਮੁਨੀ ਜੀ ਨਾਰਾਜ਼ ਨਾ ਹੋਇਓ, ਤੁਸੀਂ ਵਰ ਮੇਰੇ ਕਰਮਾਂ ਅਨੁਸਾਰ ਦਿਓਗੇ ਜਾਂ ਕਰਮਾਂ ਤੋਂ ਉਲਟ ਆਪਣੇ ਵੱਲੋਂ ਦਿਓਗੇ। ਨਾਰਦ ਕਹਿਣ ਲੱਗਾ ਕਿ ਕਰਮਾਂ ਅਨੁਸਾਰ ਦੇਵਾਂਗਾ। ਅੱਗੋਂ ਬਾਲਕ ਨੇ ਕਿਹਾ ਕਿ ਫੇਰ ਕੀ ਮੰਗਾਂ, ਕਰਮਾਂ ਅਨੁਸਾਰ ਤਾਂ ਮਿਲ ਹੀ ਰਿਹਾ ਹੈ। ਇਹ ਸੁਣ ਕੇ ਨਾਰਦ ਮੁਨੀ ਖ਼ੁਸ਼ ਹੋਇਆ ਅਤੇ ਕਹਿਣ ਲੱਗਾ ਕਿ ਇਹ ਤਾਂ ਨਿਸ਼ਕਾਮੀ ਹੈ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲਾ ਹੈ। ਫੇਰ ਨਾਰਦ ਮੁਨੀ ਨੇ ਜਾ ਕੇ ਇੰਦਰ, ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਨੂੰ ਦੱਸਿਆ। ਉਹ ਇਹ ਸੁਣ ਕੇ ਨਿਸ਼ਕਾਮੀ ਬਾਲਕ ਦੇ ਦਰਸ਼ਨ ਕਰਨ ਲਈ ਆਏ। ਸਾਰਿਆਂ ਨੇ ਆ ਕੇ ਆਪੋ-ਆਪਣੀ ਵਾਰੀ ਅਨੁਸਾਰ ਉਸ ਬਾਲਕ ਨੂੰ ਵਰ ਮੰਗਣ ਲਈ ਕਿਹਾ, ਅੱਗੋ ਬਾਲਕ ਨੇ ਸਾਰਿਆਂ ਨੂੰ ਉਹੀ ਉੱਤਰ ਦਿੱਤਾ। ਸਾਰੇ ਦੇਵਤਾ ਬਹੁਤ ਹੈਰਾਨ ਹੋਏ ਕਿ ਇਹ ਤਾਂ ਬਹੁਤ ਨਿਸ਼ਕਾਮੀ ਬੱਚਾ ਹੈ। ਸਾਰੇ ਕਹਿਣ ਲੱਗੇ ਕਿ ਫੇਰ ਸਾਡੇ ਆਉਣ ਦਾ ਕੀ ਲਾਭ ਹੋਇਆ, ਆਪਾਂ ਇਉਂ ਕਰਦੇ ਹਾਂ ਕਿ ਪਰਮਾਤਮਾ ਅੱਗੇ ਬੇਨਤੀ ਕਰਕੇ ਇਸਦੇ ਅੰਗ ਸਾਬਤ ਕਰਵਾ ਦੇਂਦੇ ਹਾਂ, ਇਉਂ ਸਾਰਿਆਂ ਨੇ ਮਿਲ ਕੇ ਪਰਮਾਤਮਾ ਦੇ ਪਾਸ ਬੇਨਤੀ ਕੀਤੀ, ਤਦ ਪਰਮਾਤਮਾ ਨੇ ਬੇਨਤੀ ਮੰਨਦਿਆਂ ਉਸ ਪਿੰਗਲੇ ਬੱਚੇ ਦੀ ਕੰਚਨ ਵਰਗੀ ਸੁੰਦਰ ਦੇਹੀ ਬਣਾ ਦਿੱਤੀ।

ਸੋ ਇਸ ਪ੍ਰਕਾਰ ਵੱਡੇ ਵੱਡੇ ਦੇਵਤੇ ਵੀ ਸਾਧੂਆਂ ਦੇ ਦਰਸ਼ਨਾਂ, ਧੂੜੀ ਨੂੰ ਲੋਚਦੇ ਹਨ।

## ਭਵਨ ਭਵਨ ਪਵਿਤੁ ਹੋਹਿ ਸਭਿ; ਜਹ ਸਾਧੂ ਚਰਨ ਧਰੀਜੈ ॥੧॥

ਉਹ ਭਵਨ ਭਵਨ = ਘਰਾਂ ਦੇ ਘਰ **ਵਾ:** ਸਾਧੂਆਂ ਦੇ ਭਵਨ = ਵਿਚਰਨ ਵਾਲੇ ਭਵਨ = ਘਰ ਸਭਿ = ਸਾਰੇ ਪਵਿਤੁ = ਪਵਿੱਤਰ ਹੋ ਜਾਂਦੇ ਹਨ, ਜਹ = ਜਿਥੇ ਸਾਧੂ = ਸ੍ਰੇਸ਼ਟ ਮਹਾਤਮਾ ਜਨ ਆਪਣੇ ਚਰਨ ਧਰੀਜੈ = ਧਰਦੇ, ਰੱਖਦੇ ਹਨ **ਵਾ:** ਉਹ ਸਾਰੇ ਸਰੀਰ ਰੂਪੀ ਘਰ ਵੀ ਪਵਿੱਤਰ ਹਨ ਅਤੇ ਉਹ ਅੰਤਹਕਰਨ ਰੂਪੀ ਘਰ ਵੀ ਪਵਿੱਤਰ ਹਨ, ਜਿਥੇ ਸਾਧੂਆਂ ਦੇ ਚਰਨਾਂ ਦਾ ਧਿਆਨ ਧਰਨਾ ਕਰੀਦਾ ਹੈ ॥੧॥

## ਤਜਿ ਲਾਜ ਅਹੰਕਾਰੁ ਸਭੁ ਤਜੀਐ; ਮਿਲਿ ਸਾਧੂ ਸੰਗਿ ਰਹੀਜੈ ॥

ਦੁਨੀਆਂ ਦੀ ਲਾਜ = ਲੱਜਾ ਤਜਿ = ਛੱਡ ਕੇ, ਸਭੁ = ਸਾਰਾ ਅਹੰਕਾਰੁ = ਅਭਿਮਾਨ ਵੀ ਤਜੀਐ = ਤਿਆਗਣਾ ਕਰੀਏ ਅਤੇ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਨਾਲ ਮਿਲ ਕੇ ਉਨ੍ਹਾਂ ਦੀ ਸੰਗਤ ਵਿਚ ਰਹੀਜੈ = ਰਹਿਣਾ ਕਰੀਏ।

## ਧਰਮਰਾਇ ਕੀ ਕਾਨਿ ਚੁਕਾਵੈ; ਬਿਖੁ ਡੁਬਦਾ ਕਾਢਿ ਕਢੀਜੈ ॥੨॥

ਉਹ ਸੰਤ ਜਨ ਧਰਮ ਰਾਜੇ ਕੀ = ਦੀ ਕਾਨਿ = ਕਨੌਡ ਚੁਕਾਵੈ = ਚੁੱਕ ਦੇਂਦੇ ਹਨ ਅਤੇ ਬਿਖੁ = ਵਿਹੁ ਰੂਪੀ ਸੰਸਾਰ ਵਿਚ ਡੁੱਬਦਾ ਹੋਇਆ ਜੀਵਾਤਮਾ ਕਾਢਿ = ਕੱਢਣ ਵਾਲੇ ਹੋ ਕੇ ਮੁਕਤੀ ਰੂਪੀ ਕਿਨਾਰੇ 'ਤੇ ਕਢੀਜੈ = ਕੱਢ ਲੈਂਦੇ ਹਨ ॥੨॥

## ਭਰਮਿ ਸੂਕੇ ਬਹੁ ਉਭਿਸੁਕ ਕਹੀਅਹਿ; ਮਿਲਿ ਸਾਧੂ ਸੰਗਿ ਹਰੀਜੈ ॥

ਜਿਨ੍ਹਾਂ ਦੇ ਹਿਰਦੇ ਭਰਮ ਕਰਕੇ ਪਰਮਾਤਮਾ ਦੇ ਪ੍ਰੇਮ ਵੱਲੋਂ ਸੂਕੇ = ਸੁੱਕੇ ਹੋਏ ਹਨ, ਉਹ ਬਹੁਤ ਜ਼ਿਆਦਾ ਉਭਿਸੁਕ = ਖੜ ਸੋਕੜ ਬ੍ਰਿਛਾਂ ਵਾਂਗ ਕਹੀਅਹਿ = ਆਖੇ ਜਾਂਦੇ ਹਨ, ਉਨ੍ਹਾਂ ਦੀ ਸ਼ਰਧਾ ਰੂਪੀ ਜੜ੍ਹ ਸੁੱਕ ਜਾਂਦੀ ਹੈ, ਜੇਕਰ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਮਿਲ ਜਾਵੇ ਤਾਂ ਉਹ ਸ਼ੁਭ ਗੁਣਾਂ ਦੇ ਸਹਿਤ ਹਰੀਜੈ = ਹਰੇ-ਭਰੇ ਹੋ ਸਕਦੇ ਹਨ ਅਰਥਾਤ ਜੇਕਰ ਖੜ ਸੋਕੜ ਬ੍ਰਿਛ 'ਤੇ ਸ੍ਵਾਂਤੀ ਬੂੰਦ ਪੈ ਜਾਵੇ ਤਾਂ ਉਹ ਹਰਾ ਹੋ ਜਾਂਦਾ ਹੈ, ਇਸੇ ਪ੍ਰਕਾਰ ਜੇਕਰ ਖੜ ਸੋਕੜ ਬ੍ਰਿਛ ਦੀ ਨਿਆਈਂ ਸ਼ਰਧਾ ਤੋਂ ਹੀਣੇ ਹਿਰਦੇ ਵਿਚ ਸਾਧੂਆਂ ਦੀ ਸੰਗਤ ਦੁਆਰਾ ਨਾਮ ਰੂਪੀ ਅੰਮ੍ਰਿਤ ਦੀ ਸ੍ਵਾਂਤੀ ਬੂੰਦ ਪੈ ਜਾਵੇ ਤਾਂ ਸ਼ਰਧਾ ਰੂਪੀ ਜੜ੍ਹ ਫੇਰ ਹਰੀ ਭਰੀ ਹੋ ਜਾਂਦੀ ਹੈ ਭਾਵ ਭਰਮ ਰੂਪੀ ਸੁੱਕ ਚੁੱਕੀ ਜਾਂਦੀ ਹੈ।

## ਤਾ ਤੇ ਬਿਲਮੁ ਪਲੁ ਢਿਲ ਨ ਕੀਜੈ; ਜਾਇ ਸਾਧੂ ਚਰਨਿ ਲਗੀਜੈ ॥੩॥

ਤਾ ਤੇ = ਇਸ ਕਰਕੇ ਪਲ ਮਾਤ੍ਰ ਵੀ ਬਿਲਮੁ = ਦੇਰੀ ਅਤੇ ਕੋਈ ਢਿੱਲ ਨਾ ਕੀਜੈ = ਕਰੋ, ਜਾਇ = ਜਾ ਕੇ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਚਰਨਾਂ ਵਿਚ ਲਗੀਜੈ = ਲੱਗਣਾ ਕਰੋ ॥੩॥

## ਰਾਮ ਨਾਮ ਕੀਰਤਨ ਰਤਨ ਵਥੁ; ਹਰਿ ਸਾਧੂ ਪਾਸਿ ਰਖੀਜੈ ॥

ਰਾਮ = ਪਰਮਾਤਮਾ ਦਾ ਨਾਮ, ਗਿਆਨ ਕੀਰਤਨ = ਜੱਸ ਰਤਨ = ਮਾਨਿਕ ਵਤ ਅਮੋਲਕ ਵਥੁ = ਵਸਤੂ ਹਰਿ = ਪਰਮਾਤਮਾ ਨੇ ਆਪ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਪਾਸਿ = ਕੋਲ ਰਖੀਜੈ = ਰੱਖਣਾ ਕੀਤੀ ਹੈ।

## ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ; ਤਿਸੁ ਆਗੈ ਕਾਢਿ ਧਰੀਜੈ ॥੪॥

ਜੋ ਪੁਰਖ ਗੁਰਾਂ ਦੇ ਬਚਨਾਂ ਨੂੰ ਸਤਿ = ਨਿਸਚੇ ਨਾਲ ਸਤਿ = ਸੱਚੇ ਕਰਕੇ ਮਾਨੈ = ਮੰਨਦਾ ਹੈ,

ਤਿਸੁ = ਉਸ ਮਨੁੱਖ ਦੇ ਆਗੈ = ਅੱਗੇ, ਸਨਮੁਖ ਸੰਤ ਜਨ ਨਾਮ ਗਿਆਨ ਰੂਪੀ ਵਸਤੂ ਨੂੰ ਕੱਢ, ਸਾਖਸ਼ਾਤ ਕਰਕੇ ਧਰੀਜੈ = ਰੱਖ ਦੇਂਦੇ ਹਨ ॥੪॥

## ਸੰਤਹੁ ਸੁਨਹੁ ਸੁਨਹੁ ਜਨ ਭਾਈ; ਗੁਰਿ ਕਾਢੀ ਬਾਹ ਕੁਕੀਜੈ ॥

ਹੇ ਸੰਤਹੁ = ਸੰਤ ਜਨੋਂ ਸੁਨਹੁ = ਸੁਣਨਾ ਕਰੋ ! ਹੇ ਭਾਈ ਜਨੋਂ ! ਸ਼ਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ ਸਿਧਾਂਤ ਦੇ ਬਚਨਾਂ ਨੂੰ ਸੁਨਹੁ = ਸੁਣਨਾ ਕਰੋ ਗੁਰੂ ਜੀ ਆਪਣੀ ਪ੍ਰਤੱਖ **ਵਾ:** ਬਾਣੀ ਰੂਪੀ **ਵਾ:** ਕਿਰਪਾ ਰੂਪੀ ਬਾਹ = ਭੁਜਾ ਕਾਢੀ = ਕੱਢ ਕੇ ਕੁਕੀਜੈ = ਉੱਚੀ ਆਵਾਜ਼ ਨਾਲ ਕੂਕ ਰਹੇ ਹਨ ਭਾਵ ਜੀਵਾਂ ਨੂੰ ਸਮਝਾਉਣ ਵਾਸਤੇ ਬੋਲ ਰਹੇਂ ਹਨ।

## ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ;
## ਤਾਂ ਸਤਿਗੁਰ ਸਰਨਿ ਪਵੀਜੈ ॥੫॥

ਹੇ ਭਾਈ ! ਜੇ = ਜੇਕਰ ਤੁਸੀਂ ਆਤਮ = ਜੀਵਾਤਮਾ ਕਉ = ਨੂੰ ਸੁਖ ਸਰੂਪ ਬ੍ਰਹਮ ਦਾ ਆਤਮਿਕ ਸੁਖੁ = ਅਨੰਦ ਦੇਣ ਲਈ ਨਿਤ = ਨਿਤਾਪ੍ਰਤੀ ਲੋੜਹੁ = ਚਾਹੁੰਦੇ ਹੋ ਤਾਂ ਸਤਿਗੁਰਾਂ ਦੀ ਸਰਨਿ = ਓਟ ਵਿਚ ਪਵੀਜੈ = ਪੈਣਾ ਕਰੋ ॥੫॥

## ਜੇ ਵਡਭਾਗੁ ਹੋਇ ਅਤਿ ਨੀਕਾ; ਤਾਂ ਗੁਰਮਤਿ ਨਾਮੁ ਦ੍ਰਿੜੀਜੈ ॥

ਜੇਕਰ ਵਡਭਾਗੁ = ਵੱਡੇ ਭਾਗ ਭਾਵ ਨਿਸ਼ਕਾਮ ਕਰਮ ਹੋਣ ਅਤੇ ਅਤਿ = ਅਤਿਅੰਤ ਨੀਕਾ = ਚੰਗਾ, ਸ੍ਰੇਸ਼ਟਾਚਾਰ ਵਾਲਾ ਜੀਵਨ ਹੋਵੇ **ਵਾ:** ਜੇ = ਜੇਕਰ ਕੋਈ ਅਤਿ = ਅਤਿਅੰਤ ਨੀਕਾ = ਚੰਗਾ ਵਡਭਾਗੁ = ਵੱਡਾ ਭਾਗ ਹੋਇ = ਹੋਵੇ ਤਾਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਿਰਦੇ ਵਿਚ ਪਰਮਾਤਮਾ ਦਾ ਨਾਮ ਦ੍ਰਿੜੀਜੈ = ਦ੍ਰਿੜ੍ਹ, ਪ੍ਰਪੱਕ ਕਰੀਦਾ ਹੈ।

## ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ; ਸਹਜੇ ਹਰਿ ਰਸੁ ਪੀਜੈ ॥੬॥

ਫੇਰ ਸਭ ਮਾਇਆ ਦੇ ਮੋਹ ਵਾਲਾ ਬਿਖਮੁ = ਕਠਿਨਤਾਈ ਨਾਲ ਪਾਰ ਹੋਣ ਵਾਲਾ ਜਗੁ = ਸੰਸਾਰ-ਸਮੁੰਦ੍ਰ ਸੁਖੈਣ ਹੀ ਤਰੀਐ = ਤਰ ਜਾਈਦਾ ਹੈ, ਇਸ ਲਈ ਗੁਰਾਂ ਦੁਆਰਾ ਸਹਜੇ = ਸੁਭਾਵਿਕ ਹੀ ਹਰਿ = ਪਰਮਾਤਮਾ ਦੇ ਨਾਮ ਰਸ ਨੂੰ ਪੀਜੈ = ਪੀਣਾ ਕਰੋ ॥੬॥

## ਮਾਇਆ ਮਾਇਆ ਕੇ ਜੋ ਅਧਿਕਾਈ; ਵਿਚਿ ਮਾਇਆ ਪਚੈ ਪਚੀਜੈ ॥

ਜੋ = ਜਿਹੜੇ ਮਾਇਆ ਹੀ ਮਾਇਆ ਦੇ ਅਧਿਕਾਈ = ਅਧਿੱਕਤਾ ਵਾਲੇ ਹਨ, ਉਹ ਆਪ ਮਾਇਆ ਦੀ ਅੱਗ ਵਿਚ ਪਚੈ = ਸੜਦੇ ਹਨ ਅਤੇ ਹੋਰਨਾਂ ਨੂੰ ਪਚੀਜੈ = ਸਾੜਦੇ ਹਨ।

## ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ; ਅਹੰਕਾਰਿ ਭਾਰਿ ਲਦਿ ਲੀਜੈ ॥੭॥

ਉਨ੍ਹਾਂ ਦੇ ਹਿਰਦੇ ਅੰਦਰ ਅਗਿਆਨਤਾ ਦਾ ਅੰਧੇਰ = ਹਨੇਰਾ ਪਿਆ ਹੋਇਆ ਹੈ ਅਤੇ ਅੱਗੇ ਪ੍ਰਲੋਕ ਦਾ ਪੰਥੁ = ਰਸਤਾ ਮਹਾ = ਬਹੁਤ ਬਿਖੜਾ = ਕਠਨ ਹੈ, ਉਨ੍ਹਾਂ ਜੀਵਾਂ ਨੇ ਆਪਣੇ ਅੰਤਹਕਰਨ ਰੂਪੀ ਗੱਡੇ ਉੱਤੇ ਹੰਕਾਰ ਰੂਪੀ ਭਾਰ ਲੱਦ ਲੀਜੈ = ਲੈਣਾ ਕੀਤਾ ਹੈ **ਵਾ:** ਹੰਕਾਰ ਕਰਕੇ ਆਪਣੇ ਅੰਤਹਕਰਨ ਰੂਪੀ ਗੱਡੇ ਉੱਤੇ ਪਾਪਾਂ ਰੂਪੀ ਭਾਰ ਲੱਦ ਲਿਆ ਹੈ ॥੭॥

## ਨਾਨਕ, ਰਾਮ ਰਮ, ਰਮੁ ਰਮ; ਰਮ ਰਾਮੈ ਤੇ ਗਤਿ ਕੀਜੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਮ = ਸੁੰਦਰ ਰਾਮ = ਪਰਮਾਤਮਾ ਦੇ ਰਾਮ ਨਾਮ ਨੂੰ ਮਨ ਕਰਕੇ ਰਮੁ = ਉਚਾਰਣ ਕਰੋ, ਬਾਣੀ ਕਰਕੇ ਵੀ ਰਮ = ਉਚਾਰਣ ਕਰੋ **ਵਾ:** ਜੋ ਰਾਮ ਪਿੱਛੇ ਵੀ ਰਮ = ਰਮਿਆ ਹੋਇ ਰਮੁ = ਸੁੰਦਰ ਸੀ, ਹੁਣ ਵੀ ਰਮਿਆ ਹੋਇਆ ਹੈ ਅਤੇ ਅੱਗੇ ਵੀ ਰਮਿਆ ਹੋਇਆ ਸੁੰਦਰ ਹੋਵੇਗਾ, ਉਸ ਰਮ = ਸੁੰਦਰ ਰਾਮੈ = ਪਰਮਾਤਮਾ ਦੇ ਜੱਸ ਉਚਾਰਣ ਤੇ = ਤੋਂ ਉਹ ਪ੍ਰਭੂ ਗਤਿ = ਕਲਿਆਨ ਕੀਜੈ = ਕਰ ਦੇਂਦਾ ਹੈ।

## ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ;
## ਰਾਮ ਨਾਮੈ ਰਲੈ ਮਿਲੀਜੈ ॥੮॥੬॥ ਛਕਾ ੧ ॥

(‘ਛਕਾ ੧’ ਦਾ ਉਚਾਰਣ ‘ਛੱਕਾ ਇਕ’ ਹੈ, ‘ਪਹਿਲਾ’ ਨਹੀਂ ਉਚਾਰਣਾ)

ਹੇ ਭਾਈ ਜੇਕਰ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤਾ = ਤਦ ਉਹ ਗੁਰੂ ਜੀ ਰਾਮ ਦਾ ਨਾਮ ਦ੍ਰਿੜਾਏ = ਦ੍ਰਿੜ੍ਹ ਕਰਵਾ ਦੇਂਦੇ ਹਨ ਅਤੇ ਫੇਰ ਰਾਮ = ਪਰਮਾਤਮਾ ਦੇ ਨਾਮੈ = ਨਾਮ ਵਿਚ ਰਲੈ ਮਿਲੀਜੈ = ਰਲ ਮਿਲ ਜਾਈਦਾ ਹੈ **ਵਾ:** ਜੋ ਰਾਮ ਦੇ ਨਾਮ ਵਿਚ ਰਲ ਜਾਂਦਾ ਹੈ, ਉਹ ਰਾਮ ਦੇ ਸਰੂਪ ਵਿਚ ਹੀ ਮਿਲ ਜਾਂਦਾ ਹੈ ॥੮॥੬॥

ਛਕਾ ੧ = ਏਥੇ ਛੇ ਅਸਟਪਦੀਆਂ ਦਾ ਜੋੜ ਹੋਇਆ ਹੈ।

***ਨੋਟ :*** ਏਥੇ ਸਤਿਗੁਰੂ ਸਾਹਿਬ ਜੀ ਨੇ ਪਿਛਲੇ ਤਿੰਨ ਰਾਗਾਂ ਅਤੇ ਇਸ ਕਲਿਆਨ ਰਾਗ ਅੰਦਰ ਛੇ-ਛੇ ਅਸ਼ਟਪਦੀਆਂ ਉਚਾਰਣ ਕਰਕੇ ਇਸ ਬਾਣੀ ਦੀ ਸਮਾਪਤੀ ਕੀਤੀ ਹੈ। ਇਹ ਕੁਲ ਚੌਵੀ ਅਸਟਪਦੀਆਂ ਉਚਾਰਣ ਕੀਤੀਆਂ ਹਨ ਜਿਨ੍ਹਾਂ ਦੇ ਪੜ੍ਹਨ ਦਾ ਮਹਾਤਮ ਸ੍ਰੀ ਸੁਖਮਨੀ ਸਾਹਿਬ ਜੀ ਦੇ ਪੜ੍ਹਨ ਜਿਤਨਾ ਹੀ ਮਹਾਤਮ ਹੈ।

[ਰਾਗੁ ਕਲਿਆਣ ਸਮਾਪਤੰ]

# ਰਾਗ ਪਰਭਾਤੀ

## ਪ੍ਰਭਾਤੀ

ਗੁਰਮਤਿ ਸੰਗੀਤ ਵਿਚ ਇਹ ਭਿੰਨ ਰਾਗਨੀ ਹੈ ਅਤੇ ਗੁਰਮਤਿ ਸੰਗੀਤ ਵੱਲੋਂ ਹੀ ਪ੍ਰਚਾਰ ਹੋਈ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਨਿਵੇਕਲੇ ਰਾਗਾਂ ਵਿੱਚੋਂ ਇਸਦਾ ਆਪਣਾ ਇਕ ਵਿਸ਼ੇਸ਼ ਅਸਥਾਨ ਹੈ। ਜਿਸ ਅਧੀਨ ਪ੍ਰਭਾਤੀ ਬਿਭਾਸ, ਪ੍ਰਭਾਤੀ ਦੱਖਣੀ, ਬਿਭਾਸ ਪ੍ਰਭਾਤੀ ਰਾਗਾਂ ਦਾ ਉਲੇਖ ਕੀਤਾ ਗਿਆ ਹੈ। ਅੰਮ੍ਰਿਤ ਵੇਲੇ ਦੇ ਰਾਗਾਂ ਵਿੱਚੋਂ ਇਹ ਇਕ ਅਨੂਠਾ ਰਾਗ ਹੈ। ਇਸ ਰਾਗ ਵਿਚ ਭੈਰਵ, ਕਾਲਿੰਗੜਾ, ਲਲਿਤ ਵਰਗੇ ਰਾਗਾਂ ਦੀ ਝਲਕ ਪ੍ਰਤੀਤ ਹੁੰਦੀ ਹੈ, ਪਰ ਇਹ ਆਪਣੀਆਂ ਨਿਜੀ ਵਿਸ਼ੇਸ਼ਤਾਵਾਂ ਕਾਰਣ ਇਨ੍ਹਾਂ ਰਾਗਾਂ ਨਾਲੋਂ ਸਹਿਜੇ ਹੀ ਅਲੱਗ ਅਤੇ ਸੁਤੰਤਰ ਰਾਗ ਵਜੋਂ ਸਥਾਪਿਤ ਹੋ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਅਧੀਨ ਮਹਲਾ ੧, ੩, ੪, ੫, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਬੇਣੀ ਜੀ ਨੇ ਬਾਣੀ ਉਚਾਰਣ ਕੀਤੀ ਹੈ। ਪ੍ਰਾਚੀਨ ਸੰਗੀਤਕਾਰ ਇਸਨੂੰ ਆਸਾ ਤੇ ਭੈਰਵੀ ਦੇ ਮੇਲ ਤੋਂ ਬਣਿਆ ਮੰਨਦੇ ਹਨ। ਪਰਭਾਤੀ ਰਾਗ ਵਿਚ ਮਾਧਿਅਮ ਪੂਰਨ ਰੂਪ ਵਿਚ ਵਰਜਿਤ ਹੈ, ਇਸਦੇ ਅਰੋਹ ਵਿਚ ਨਿਸ਼ਾਦ ਦਾ ਵੀ ਪ੍ਰਯੋਗ ਨਹੀਂ ਕੀਤਾ ਜਾਂਦਾ ਅਤੇ ਬਾਕੀ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸਦਾ ਵਾਦੀ ਸ਼ੜਜ, ਸੰਵਾਦੀ ਪੰਚਮ, ਥਾਟ ਕਲਿਆਣ ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਸ਼ਾੜਵ ਹੈ।

ਆਰੋਹ—ਸ ਰੇ ਗ, ਪ, ਧ ਸੰ।
ਅਵਰੋਹ—ਸੰ ਨੀ ਧ ਨੀ ਪ, ਗ ਰੇ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਸਦਾ ੩੦ਵਾਂ ਅਸਥਾਨ ਹੈ।

## ਪ੍ਰਭਾਤੀ ਬਿਭਾਸ

ਰਾਗ ਪ੍ਰਭਾਤੀ ਬਿਭਾਸ ਇਕ ਅਪ੍ਰਚੱਲਤ ਰਾਗ ਹੈ। ਇਸ ਰਾਗ ਸੰਬੰਧੀ ਭਾਰਤੀ ਸੰਗੀਤ ਦੇ ਕਿਸੇ ਗ੍ਰੰਥ ਵਿਚ ਵਰਣਨ ਨਹੀਂ ਮਿਲਦਾ। ਪਰ ਸਤਿਗੁਰਾਂ ਨੇ ਇਸ ਰਾਗ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਸਥਾਨ ਦੇ ਕੇ ਸਤਿਕਾਰਿਆ ਹੈ।

ਰਾਗ ਪ੍ਰਭਾਤੀ ਬਿਭਾਸ ਦੀ ਸਿਰਜਣਾ ਰਾਗ ਪ੍ਰਭਾਤੀ ਅਤੇ ਬਿਭਾਸ ਰਾਗ ਦੀਆਂ ਮਧੁਰ ਸੁਰਾਵਲੀਆ ਦੇ ਸੰਜੋਗ ਤੋਂ ਹੋਈ ਹੈ। ਸੰਗੀਤ ਜਗਤ ਵਿਚ ਰਾਗ ਪ੍ਰਭਾਤੀ ਅਤੇ ਬਿਭਾਸ ਦੋਵੇਂ ਭਿੰਨ-ਭਿੰਨ ਰਾਗ ਤਾਂ ਪ੍ਰਚੱਲਤ ਹਨ ਪਰ ਪ੍ਰਭਾਤੀ ਬਿਭਾਸ ਬਹੁਤ ਘੱਟ ਸੁਣਨ ਵਿਚ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਦਾ ਉਲੇਖ ਰਾਗ ਪ੍ਰਭਾਤੀ ਦੇ ਇਕ ਪ੍ਰਕਾਰ ਵਜੋਂ ਕੀਤਾ ਗਿਆ ਹੈ। ਜਿਸ ਅਧੀਨ ਮਹਲਾ ੧, ੩, ੪, ਅਤੇ ੫ ਦੀ ਬਾਣੀ ਦਰਜ ਹੈ। ਆਰੋਹ ਵਿਚ ਮਧਿਅਮ, ਅਵਰੋਹ ਵਿਚ ਮਧਿਅਮ ਨਿਸ਼ਾਦ ਵਰਜਿਤ ਕਰਦਿਆਂ ਇਸ ਰਾਗ ਵਿਚ ਦੋਵੇਂ ਰਿਸ਼ਭ, ਦੋਵੇਂ ਧੈਵਤ ਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ ਇਸਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਸ਼ਾੜਵ-ਔੜਵ ਹੈ।

ਆਰੋਹ—ਸ ਰੇ ਗ ਪ ਧ, ਨੀ ਧ ਨੀ-ਪ, ਧ ਸੰ।
ਅਵਰੋਹ—ਸੰ ਧੁ ਪ, ਗ ਰੁ ਸ।

## ਬਿਭਾਸ ਪ੍ਰਭਾਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਪ੍ਰਭਾਤੀ ਅਧੀਨ ਅੰਕਿਤ ਰਾਗ ਬਿਭਾਸ ਪ੍ਰਭਾਤੀ ਇਕ ਨਿਵੇਕਲਾ ਅਤੇ ਗੁਰਮਤਿ ਸੰਗੀਤ ਪਰੰਪਰਾ ਦਾ ਮੌਲਿਕ ਰਾਗ ਹੈ।

ਜਿਸ ਦਾ ਉਲੇਖ ਭਾਰਤੀ ਸੰਗੀਤ ਗ੍ਰੰਥਾਂ ਵਿਚ ਉਪਲਬਧ ਨਹੀਂ, ਇਸਦੇ ਨਾਮ ਤੋਂ ਹੀ ਸਪੱਸ਼ਟ ਹੈ ਕਿ ਇਹ ਰਾਗ ਬਿਭਾਸ ਅਤੇ ਪ੍ਰਭਾਤੀ ਦੇ ਸੁਮੇਲ ਤੋਂ ਉਤਪੰਨ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਅਧੀਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਅਤੇ ਭਗਤ ਕਬੀਰ ਜੀ ਦੀ ਬਾਣੀ ਦਰਜ ਹੈ। ਇਸ ਰਾਗ ਦੇ ਆਰੋਹ ਵਿਚ ਮਧਿਅਮ, ਨਿਸ਼ਾਦ ਅਤੇ ਅਵਰੋਹ ਵਿਚ ਕੇਵਲ ਮਧਿਅਮ ਵਰਜਿਤ ਕਰਦਿਆਂ, ਰਿਸ਼ਭ ਅਤੇ ਧੈਵਤ ਦੇ ਦੋਵੇਂ ਰੂਪ ਪ੍ਰਯੋਗ ਕੀਤੇ ਜਾਂਦੇ ਹਨ। ਇਸਦਾ ਵਾਦੀ ਪੰਚਮ, ਸੰਵਾਦੀ ਸ਼ੜਜ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਸ਼ਾੜਵ ਹੈ।

ਆਰੋਹ—ਸ ਰੇ ਗ ਪ ਧੁ ਸं।
ਅਵਰੋਹ—ਸं ਨੀ ਧ ਨੀ ਪ, ਗ ਰੇ ਸ।

## ਪ੍ਰਭਾਤੀ ਦੱਖਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਪ੍ਰਭਾਤੀ ਅਧੀਨ ਪ੍ਰਭਾਤੀ ਦੱਖਣੀ ਦਾ ਉਲੇਖ ਸਪੱਸ਼ਟ ਰੂਪ ਵਿਚ ਮਿਲਦਾ ਹੈ, ਜਿਸਦਾ ਪ੍ਰਯੋਗ ਗਉੜੀ ਦੱਖਣੀ, ਰਾਮਕਲੀ ਦੱਖਣੀ, ਬਿਲਾਵਲ ਦੱਖਣੀ, ਵਡਹੰਸ ਦੱਖਣੀ, ਅਤੇ ਮਾਰੂ ਦੱਖਣੀ ਵਾਂਗੂ ਦੇਸ਼ਾਂਤਰ ਦੇ ਰਟਣਹਾਰ ਅਤੇ ਵੱਖ-ਵੱਖ ਸਭਿਆਚਾਰ ਦੇ ਲੋਕਾਂ ਦੇ ਉਪਦੇਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਆਪਣੀ ਬਾਣੀ ਦੇ ਸੰਚਾਰ ਲਈ ਕੀਤਾ। ਇਸ ਰਾਗ ਦੇ ਆਰੋਹ ਵਿਚ ਧੈਵਤ ਨਿਸ਼ਾਦ ਵਰਜਿਤ ਕਰਦਿਆਂ ਕੋਮਲ ਗੰਧਾਰ, ਕੋਮਲ ਧੈਵਤ ਅਤੇ ਕੋਮਲ ਨਿਸ਼ਾਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸਦਾ ਵਾਦੀ ਗੰਧਾਰ, ਸੰਵਾਦੀ ਧੈਵਤ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਔੜਵ-ਸੰਪੂਰਣ ਹੈ।

ਆਰੋਹ—ਸ ਮ ਰੇ, ਗੁ, ਪ ਮ, ਸ।
ਅਵਰੋਹ—ਸं ਨੀ ਧੁ ਪ ਮ ਪ ਗੁ, ਰੇ ਸ।

[ਅੰਗ ੧੩੨੭]

# ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸ੍ਰਿਸ਼ਟੀ ਦਾ ਰਚੈਤਾ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ, ਪ੍ਰਸਾਦਿ = ਅਨੰਦ ਸਰੂਪ ਹੈ।

**ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

# ਰਾਗੁ ਪਰਭਾਤੀ ਬਿਭਾਸ, ਮਹਲਾ ੧, ਚਉਪਦੇ, ਘਰੁ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ। ਉਸ ਸਮੇਂ ਸਿੱਖ ਸੰਗਤਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ!

ਸਾਨੂੰ ਜੀਵਾਂ ਨੂੰ ਦੁਨੀਆਂ ਦੇ ਅੰਦਰ ਸੰਸਾਰ ਤੋਂ ਤਰਨ ਦੀ ਇੱਛਾ, ਸੰਸਾਰ ਵਿਚ ਇੱਜ਼ਤ ਮਾਣ ਅਤੇ ਤੀਜੀ ਪੂਜਾ ਪ੍ਰਤਿਸ਼ਠਾ ਦੀ ਇੱਛਾ ਬਣੀ ਰਹਿੰਦੀ ਹੈ। ਹੇ ਸਤਿਗੁਰੂ ਜੀ! ਇਹ ਸਾਰੇ ਗੁਣ ਕਿਸ ਪ੍ਰਕਾਰ ਪ੍ਰਾਪਤ ਹੋਣ, ਤਦੋਂ ਪਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲ ਕੇ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਚਉਪਦੇ = ਚਾਰ-ਚਾਰ ਪਦਾਂ ਵਾਲੀ ਬਾਣੀ ਘਰੁ ੧ = ਪਹਿਲੇ ਸੁਰਤਾਲ ਅੰਦਰ ਉਚਾਰਣ ਕਰਦੇ ਹੋਏ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

***ਨੋਟ :*** ਪਰਭਾਤੀ = ਪ੍ਰਭਾਤ, ਅੰਮ੍ਰਿਤ ਵੇਲਾ ਭਾਵ ਮਨੁੱਖਾ ਸਰੀਰ ਅੰਮ੍ਰਿਤ ਵੇਲੇ ਦੀ ਨਿਆਈਂ ਹੈ, ਇਸ ਵਿਚ (ਬਿ + ਭਾਸ) ਬਿ = ਵਿਸ਼ੇਸ਼ ਕਰਕੇ ਪਰਮਾਤਮਾ ਦੇ ਅਪ੍ਰੋਖ ਗਿਆਨ ਦਾ ਭਾਸ = ਪ੍ਰਕਾਸ਼ ਪ੍ਰਾਪਤ ਕਰੋ।

## ਨਾਇ ਤੇਰੈ ਤਰਣਾ; ਨਾਇ ਪਤਿ ਪੂਜ ॥

ਹੇ ਪ੍ਰਭੂ! ਤੇਰੇ ਨਾਉ = ਨਾਮ ਕਰਕੇ ਹੀ ਸੰਸਾਰ ਤੋਂ ਜੀਵਾਂ ਦਾ ਤਰਣਾ ਹੁੰਦਾ ਹੈ, ਤੇਰੇ ਨਾਇ = ਨਾਮ ਕਰਕੇ ਹੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਅਤੇ ਪੂਜ = ਪੂਜਾ ਹੁੰਦੀ ਹੈ।

**ਅਥਵਾ** ਤੇਰੇ ਨਾਮ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਕਰਨ ਵਾਲਾ ਤਰਣਾ = ਜਹਾਜ਼ ਰੂਪ ਸਮਝਿਆ ਹੈ, ਤੇਰੇ ਨਾਮ ਨੂੰ ਹੀ ਆਪਣੀ ਪੱਤ ਸਮਝਦੇ ਹਾਂ ਅਤੇ ਤੇਰੇ ਨਾਮ ਦਾ ਹੀ ਪੂਜ = ਪੂਜਨ ਕਰਦੇ ਹਾਂ।

## ਨਾਉ ਤੇਰਾ ਗਹਣਾ; ਮਤਿ ਮਕਸੂਦੁ ॥

ਹੇ ਪ੍ਰਭੂ! ਤੇਰਾ ਨਾਉ = ਨਾਮ ਹੀ ਗਹਣਾ = ਭੂਖਨ ਰੂਪ ਸਮਝਿਆ ਹੋਇਆ ਹੈ **ਵਾ:** ਤੇਰਾ ਨਾਮ ਹੀ ਅਸੀਂ ਗਹਣਾ = ਗ੍ਰਹਿਣ ਕੀਤਾ ਹੋਇਆ ਹੈ **ਵਾ:** ਤੇਰਾ ਨਾਮ ਹੀ ਚੰਚਲ ਮਨ ਨੂੰ ਸੰਕਲਪਾਂ, ਵਿਕਲਪਾਂ ਵੱਲੋਂ ਗਹਣਾ = ਗ੍ਰਹਿਣ, ਪਕੜ ਕੇ ਇਸਥਿੱਤ ਰੱਖਣ ਵਾਲਾ ਹੈ, ਜੋ ਜੀਵਾਂ ਦੀ ਮਤਿ = ਬੁੱਧ ਦੇ ਅੰਦਰ ਤੇਰੀ ਪ੍ਰਾਪਤੀ ਕਰਾਉਣ ਰੂਪ ਮਕਸੂਦੁ = ਲਾਭ ਦੇਣ ਵਾਲਾ ਹੈ, **ਵਾ:** ਤੇਰਾ ਨਾਮ ਹੀ ਆਤਮ ਵਿਸ਼ੈਣੀ ਬੁੱਧ ਦੇਣ ਦਾ ਮਕਸੂਦੁ = ਪ੍ਰਯੋਜਨ ਹੈ।

## ਨਾਇ ਤੇਰੈ; ਨਾਉ ਮੰਨੇ ਸਭ ਕੋਇ ॥ ਵਿਣੁ ਨਾਵੈ; ਪਤਿ ਕਬਹੁ ਨ ਹੋਇ ॥੧॥

ਹੇ ਪ੍ਰਭੂ! ਤੇਰੇ ਨਾਮ ਕਰਕੇ **ਵਾ:** ਜੋ ਤੇਰੇ ਨਾਮ ਨੂੰ ਜਪਦੇ ਹਨ, ਉਨ੍ਹਾਂ ਦੇ ਨਾਉ = ਨਾਮ ਨੂੰ ਸਭ ਕੋਇ = ਕੋਈ ਮੰਨੇ = ਮੰਨਦਾ ਹੈ ਭਾਵ ਉਹ ਸਾਰੀ ਦੁਨੀਆਂ ਵਿਚ ਪ੍ਰਧਾਨ ਮੰਨੇ ਜਾਂਦੇ ਹਨ। ਤੇਰੇ ਨਾਮ ਤੋਂ ਵਿਣੁ = ਬਗ਼ੈਰ, ਜੀਵ ਦੀ ਪਤਿ = ਇੱਜ਼ਤ ਕਬਹੁ = ਕਦੇ ਵੀ ਨਹੀਂ ਹੋਇ = ਹੁੰਦੀ ॥੧॥

## ਅਵਰ ਸਿਆਣਪ; ਸਗਲੀ ਪਾਜੁ ॥ ਜੈ ਬਖਸੇ; ਤੈ ਪੂਰਾ ਕਾਜੁ ॥੧॥ਰਹਾਉ॥

ਤੇਰੇ ਨਾਮ ਤੋਂ ਬਿਨਾਂ ਜੋ ਅਵਰ = ਹੋਰ ਬੁੱਧੀ ਦੀ ਸਿਆਣਪ = ਚਤੁਰਾਈ ਹੈ, ਉਹ ਸਗਲੀ = ਸਾਰੀ ਪਾਜੁ = ਪਖੰਡ ਰੂਪ ਹੀ ਹੈ।

ਹੇ ਪ੍ਰਭੂ! ਜੈ = ਜਿਸ ਨੂੰ ਆਪਣੇ ਨਾਮ ਦੀ ਦਾਤ ਬਖਸੇ = ਬਖ਼ਸ਼ਦਾ ਹੈਂ, ਤੈ = ਉਸਦਾ ਵਿਵਹਾਰਕ, ਪਰਮਾਰਥ ਦਾ ਸਾਰਾ ਕਾਜੁ = ਕੰਮ ਪੂਰਾ = ਪੂਰਨ ਹੋ ਜਾਂਦਾ ਹੈ ॥੧॥ਰਹਾਉ॥

## ਨਾਉ ਤੇਰਾ ਤਾਣੁ; ਨਾਉ ਦੀਬਾਣੁ ॥ ਨਾਉ ਤੇਰਾ ਲਸਕਰੁ; ਨਾਉ ਸੁਲਤਾਨੁ ॥

ਹੇ ਪ੍ਰਭੂ! ਤੇਰਾ ਨਾਉ = ਨਾਮ ਹੀ ਸਾਡੇ ਤਨ ਦਾ ਤਾਣੁ = ਬਲ ਹੈ ਅਤੇ ਤੇਰਾ ਨਾਉ = ਨਾਮ ਹੀ ਸਾਡੇ ਮਨ ਦਾ ਦੀਬਾਣੁ = ਆਸਰਾ ਰੂਪ ਹੈ **ਵਾ:** ਤੇਰਾ ਨਾਮ ਹੀ ਬਿਬੇਕ ਰੂਪੀ ਬਲ ਦੇਣ ਵਾਲਾ ਹੈ ਅਤੇ ਤੇਰਾ

ਨਾਮ ਹੀ ਲੋਕ-ਪ੍ਰਲੋਕ ਵਿਚ ਆਸਰਾ ਦੇਣ ਵਾਲਾ ਹੈ **ਵਾ:** ਤੇਰਾ ਨਾਮ ਤੇਰੀ ਦੀਬਾਣੁ = ਸਭਾ ਭਾਵ ਸਤਿਸੰਗਤ ਵਿੱਚੋਂ ਪ੍ਰਾਪਤ ਹੁੰਦਾ ਹੈ।

ਤੇਰਾ ਨਾਉ = ਨਾਮ ਹੀ ਸਾਨੂੰ ਲਸਕਰੁ = ਫ਼ੌਜ ਦੀ ਨਿਆਈਂ ਹੈ ਅਤੇ ਤੇਰਾ ਨਾਉ = ਨਾਮ ਹੀ ਸਾਨੂੰ ਸੁਲਤਾਨੁ = ਪਾਤਸ਼ਾਹ ਦੀ ਨਿਆਈਂ ਹੈ **ਅਥਵਾ** ਤੇਰਾ ਨਾਮ ਹੀ ਸਾਨੂੰ ਸ਼ੁਭ ਗੁਣਾਂ ਰੂਪੀ ਫ਼ੌਜ ਦੀ ਓਟ ਦੇਣ ਵਾਲਾ ਹੈ ਅਤੇ ਤੇਰਾ ਨਾਮ ਸਾਨੂੰ ਸਰੀਰ ਰੂਪੀ ਕਿਲ੍ਹੇ ਨੂੰ ਜਿੱਤਣ ਵਾਲਾ ਪਾਤਸ਼ਾਹ ਬਣਾਉਣ ਵਾਲਾ ਹੈ **ਵਾ:** ਬ੍ਰਹਮ ਗਿਆਨ ਰੂਪੀ ਪਾਤਸ਼ਾਹੀ ਦੇਣ ਵਾਲਾ ਹੈ।

## ਨਾਇ ਤੇਰੈ; ਮਾਣੁ ਮਹਤ ਪਰਵਾਣੁ ॥
## ਤੇਰੀ ਨਦਰੀ; ਕਰਮਿ ਪਵੈ ਨੀਸਾਣੁ ॥੨॥

ਹੇ ਪ੍ਰਭੂ ! ਤੇਰੇ ਨਾਇ = ਨਾਮ ਕਰਕੇ ਮਾਣੁ = ਸਤਿਕਾਰ, ਮਹਤ = ਵੱਡਾ ਮਰਾਤਬਾ ਪ੍ਰਾਪਤ ਹੁੰਦਾ ਹੈ[੧] ਅਤੇ ਤੇਰੀ ਦਰਗਾਹ ਵਿਚ ਪਰਵਾਣ ਹੋਈਦਾ ਹੈ।

ਹੇ ਪ੍ਰਭੂ ! ਤੇਰੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਹੀ ਜੀਵਾਂ ਦੇ ਮੱਥੇ ਉੱਪਰ ਨਾਮ ਦੀ ਪ੍ਰਾਪਤੀ ਵਾਲਾ ਨਿਸ਼ਕਾਮ ਕਰਮਾਂ ਦਾ ਨੀਸਾਣ = ਲੇਖ ਪਵੈ = ਪੈਂਦਾ ਹੈ ॥੨॥

## ਨਾਇ ਤੇਰੈ ਸਹਜੁ; ਨਾਇ ਸਾਲਾਹ ॥
## ਨਾਉ ਤੇਰਾ ਅੰਮ੍ਰਿਤੁ; ਬਿਖੁ ਉਠਿ ਜਾਇ ॥

ਹੇ ਪ੍ਰਭੂ ! ਤੇਰੇ ਨਾਇ = ਨਾਮ ਕਰਕੇ ਸਹਜੁ = ਸ਼ਾਂਤੀ, ਗਿਆਨ ਪ੍ਰਾਪਤ ਹੁੰਦਾ ਹੈ, ਤੇਰੇ ਨਾਇ = ਨਾਮ ਕਰਕੇ ਹੀ ਸਾਲਾਹ = ਉਸਤਤੀ, ਜੱਸ ਪ੍ਰਾਪਤ ਹੁੰਦਾ ਹੈ **ਵਾ:** ਨਾਮ ਕਰਕੇ ਸਾਲਾਹ = ਬਿਹਤਰੀ, ਮੁਕਤੀ ਪ੍ਰਾਪਤ ਹੁੰਦੀ ਹੈ।

ਤੇਰਾ ਨਾਉ = ਨਾਮ ਅੰਮ੍ਰਿਤ ਰੂਪ ਹੈ **ਵਾ:** ਅੰਮ੍ਰਿਤ ਅਨੰਦ ਦੇਣ ਵਾਲਾ ਹੈ ਜਿਸ ਨਾਲ ਵਿਸ਼ਿਆਂ ਦੀ ਬਿਖੁ = ਵਿਹੁ ਉਠ ਜਾਇ = ਜਾਂਦੀ ਭਾਵ ਨਾਸ਼ ਹੋ ਜਾਂਦੀ ਹੈ **ਵਾ:** ਅੰਦਰੋਂ ਮਾਇਆ ਦੀ ਵਿਹੁ ਉੱਠ, ਨਾਸ਼ ਹੋ ਜਾਂਦੀ ਹੈ।

## ਨਾਇ ਤੇਰੈ; ਸਭਿ ਸੁਖ ਵਸਹਿ ਮਨਿ ਆਇ ॥

ਹੇ ਪ੍ਰਭੂ ! ਤੇਰੇ ਨਾਇ = ਨਾਮ ਕਰਕੇ ਮਨਿ = ਹਿਰਦੇ ਅੰਦਰ ਸਭ = ਸਾਰੇ ਸੁਖ ਆਇ = ਆ ਕੇ ਵਸਹਿ = ਵੱਸ ਜਾਂਦੇ ਹਨ।

## ਬਿਨੁ ਨਾਵੈ; ਬਾਧੀ ਜਮ ਪੁਰਿ ਜਾਇ ॥੩॥

ਤੇਰੇ ਨਾਵੈ = ਨਾਮ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਕਰਮਾਂ ਦੇ ਬੰਧਨਾਂ ਦੀ ਬਾਧੀ = ਬੱਝੀ ਹੋਈ ਜਮਾਂ ਦੀ ਪੁਰਿ = ਪੁਰੀ ਨੂੰ ਜਾਇ = ਜਾਂਦੀ ਹੈ ॥੩॥

## ਨਾਰੀ ਬੇਰੀ; ਘਰ ਦਰ ਦੇਸ ॥ ਮਨ ਕੀਆ ਖੁਸੀਆ; ਕੀਚਹਿ ਵੇਸ ॥

ਜੋ ਨਾਰੀ = ਇਸਤ੍ਰੀ, ਬੇਰੀ = ਬਗ਼ੀਚੀਆਂ **ਵਾ:** ਬੇਰੀ = ਬੇਲੀ ਆਦਿਕ **ਵਾ:** ਤਰਨ ਵਾਸਤੇ ਬੇਰੀ =

---

੧. ਮਾਨ ਉਹ ਹੁੰਦਾ ਹੈ, ਜੋ ਆਮ ਤੌਰ 'ਤੇ ਸਤਿਕਾਰ ਪ੍ਰਾਪਤ ਹੋਣਾ ਹੈ ਅਤੇ ਮਰਾਤਬਾ ਉਹ ਹੁੰਦਾ ਹੈ ਜੋ ਕਿਸੇ ਵੱਡੇ ਅਹੁਦੇ ਦੀ ਪ੍ਰਾਪਤੀ ਹੋਣੀ ਹੈ।

ਬੇੜੀਆਂ, ਸੁੰਦਰ ਘਰ, ਕਲਬੂਤੀ ਦਰ = ਦਰਵਾਜ਼ੇ, ਦੇਸ਼ਾਂ ਦੇ ਮਾਲਕ ਹੋਣਾ ਹੈ। ਅਤੇ ਜੋ ਅਨੇਕਾਂ ਵੇਸ = ਲਿਬਾਸ ਧਾਰਨ ਕੀਚਹਿ = ਕਰ ਲੈਂਣੇ ਹਨ, ਇਹ ਸਭ ਮਨ ਕੀਆ = ਦੀਆਂ ਹੀ ਖ਼ੁਸ਼ੀਆਂ ਹਨ।

## ਜਾਂ ਸਦੇ; ਤਾਂ ਢਿਲ ਨ ਪਾਇ ॥
## ਨਾਨਕ; ਕੂੜੁ ਕੂੜੋ ਹੋਇ ਜਾਇ ॥੪॥੧॥

ਹੇ ਪ੍ਰਭੂ ! ਜਾਂ = ਜਦੋਂ ਤੂੰ ਜੀਵ ਨੂੰ ਸਦੇ = ਸੱਦਾ ਭੇਜ ਕੇ ਬੁਲਾ ਲੈਂਦਾ ਹੈਂ, ਤਦੋਂ ਕਿਸੇ ਜੀਵ ਵੱਲੋਂ ਕੋਈ ਢਿੱਲ ਨਹੀਂ ਪਾਇ = ਪੈਂਦੀ, ਭਾਵ ਸਭ ਨੂੰ ਕੂਚ ਕਰਨਾ ਪੈਂਦਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦੋਂ ਅੰਤ ਵੇਲੇ ਕੂੜੁ = ਝੂਠੇ ਸੰਸਾਰ, ਪਦਾਰਥਾਂ, ਸੰਬੰਧੀਆਂ ਆਦਿ ਦਾ ਪਸਾਰਾ ਕੂੜੋ = ਝੂਠਾ ਹੀ ਹੋਇ = ਹੋ ਜਾਇ = ਜਾਂਦਾ ਹੈ, ਭਾਵ ਨਾਲ ਜਾਣ ਨੂੰ ਕੋਈ ਵੀ ਸਾਥੀ ਨਹੀਂ ਦਿੱਸਦਾ ॥੪॥੧॥

## ਪ੍ਰਭਾਤੀ ਮਹਲਾ ੧ ॥
## ਤੇਰਾ ਨਾਮੁ ਰਤਨੁ, ਕਰਮੁ ਚਾਨਣੁ; ਸੁਰਤਿ ਤਿਥੈ ਲੋਇ ॥

ਹੇ ਪ੍ਰਭੂ ! ਤੇਰਾ ਨਾਮ ਰਤਨ ਦੀ ਨਿਆਈਂ ਅਮੋਲਕ ਹੈ, ਜਿਸ ਦੀ ਕਰਮੁ = ਕਿਰਪਾ **ਵਾ:** ਕਮਾਈ ਕਰਕੇ ਗਿਆਨ ਦਾ ਚਾਨਣੁ = ਪ੍ਰਕਾਸ਼ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਚਾਨਣ ਕਿਥੇ ਪ੍ਰਾਪਤ ਹੁੰਦਾ ਹੈ ?*
***ਗੁਰ ਉੱਤਰ :*** ਹੇ ਪ੍ਰਭੂ ! ਜਿਸ ਦੀ ਤੇਰੇ ਵਿਚ ਸੁਰਤਿ = ਸੁਰਤੀ ਲੱਗੀ ਹੋਈ ਹੈ **ਵਾ:** ਸ੍ਰੇਸ਼ਟ ਪ੍ਰੀਤੀ ਲੱਗ ਰਹੀ ਹੈ, ਤਿਥੈ = ਉਥੇ ਹੀ ਗਿਆਨ ਦਾ ਲੋਇ = ਪ੍ਰਕਾਸ਼ ਹੁੰਦਾ ਹੈ।

## ਅੰਧੇਰੁ ਅੰਧੀ ਵਾਪਰੈ; ਸਗਲ ਲੀਜੈ ਖੋਇ ॥੧॥

ਹੋਰ ਜੋ ਵਾਪਰੈ = ਬਪੁੜੇ, ਵਿਚਾਰੇ ਮਨਮੁਖ ਹਨ, ਉਨ੍ਹਾਂ ਦੀ ਬੁੱਧੀ ਵੀ ਅੰਧੀ = ਅੰਨ੍ਹੀ ਹੈ, ਤੇ ਅਗਿਆਨ ਦਾ ਅੰਧੇਰੁ = ਹਨੇਰਾ ਪਿਆ ਰਹਿੰਦਾ ਹੈ **ਵਾ:** ਜਿਨ੍ਹਾਂ ਦੀ ਬੁੱਧੀ ਅੰਧੀ = ਅੰਨ੍ਹੀ ਹੈ, ਉਹ ਅਗਿਆਨਤਾ ਦੇ ਹਨੇਰੇ ਵਿਚ (ਵਾ + ਪਰੈ) ਵਾ = ਵਿਸ਼ੇਸ਼ ਕਰਕੇ ਪਰੈ = ਪਏ ਰਹਿੰਦੇ ਹਨ **ਵਾ:** ਅੰਧੀ ਬੁੱਧ ਵਾਲਿਆਂ ਦੇ ਅੰਦਰ ਅਗਿਆਨ ਦਾ ਹਨੇਰਾ ਵਾਪਰੈ = ਵਾਪਰਦਾ ਰਹਿੰਦਾ ਹੈ, ਉਹ ਆਪਣੇ ਸਗਲ = ਸਾਰੇ ਪੁੰਨ ਕਰਮ ਖੋਇ = ਗੁਆ ਲੀਜੈ = ਲੈਂਦੇ ਹਨ **ਵਾ:** ਉਨ੍ਹਾਂ ਦੇ ਸਗਲ = ਸਾਰੇ ਸ਼ੁਭ ਗੁਣਾਂ ਨੂੰ ਕਾਮਾਦਿਕ ਵਿਕਾਰ ਖੋਇ = ਖੋਹ ਲੀਜੈ = ਲੈਂਦੇ ਹਨ **ਵਾ:** ਜਮਦੂਤ ਪ੍ਰਲੋਕ ਦੇ ਰਸਤੇ ਵਿਚ ਸਾਰੇ ਸਕਾਮ ਕਰਮਾਂ ਨੂੰ ਖੋਹ ਲੈਂਦੇ ਹਨ ॥੧॥

## ਇਹੁ ਸੰਸਾਰੁ; ਸਗਲ ਬਿਕਾਰੁ ॥

ਇਹ ਸੰਸਾਰੁ = ਜਗਤ ਸਗਲ = ਸਾਰਾ ਕਾਮ ਕ੍ਰੋਧ ਆਦਿ ਬਿਕਾਰੁ = ਵਿਕਾਰਾਂ ਨਾਲ ਗ੍ਰਸਿਆ ਹੋਇਆ ਹੈ **ਵਾ:** (ਬਿ+ਕਾਰ) ਬਿ = ਦੂਜੀਆਂ ਦ੍ਵੈਤ ਵਾਲੀਆਂ ਕਾਰ = ਕਾਰਾਂ ਵਿਚ ਲੱਗਾ ਹੋਇਆ ਹੈ **ਵਾ:** ਵਿਕਾਰ ਰੂਪ ਹੈ ਅਰਥਾਤ ਪ੍ਰਣਵ ਭਾਵ ਨੂੰ ਪ੍ਰਾਪਤ ਹੁੰਦਾ ਜਾਂਦਾ ਹੈ।

## ਤੇਰਾ ਨਾਮੁ ਦਾਰੂ, ਅਵਰੁ ਨਾਸਤਿ; ਕਰਣਹਾਰੁ ਅਪਾਰੁ ॥੧॥ਰਹਾਉ॥

ਹੇ ਸਾਰੇ ਜਗਤ ਨੂੰ ਕਰਣਹਾਰੁ = ਰਚਣ ਵਾਲੇ ਅਪਾਰੁ = ਪਾਰਾਵਾਰ ਤੋਂ ਰਹਿਤ ਪ੍ਰਭੂ ! ਇਨ੍ਹਾਂ ਨੂੰ ਮੇਟਣ ਵਾਲਾ ਤੇਰਾ ਨਾਮ ਹੀ ਦਾਰੂ = ਔਸ਼ਧੀ ਰੂਪ ਹੈ, ਅਵਰੁ = ਹੋਰ ਕੋਈ ਪਦਾਰਥ ਦਾਰੂ ਰੂਪ ਨਾਸਤਿ = ਨਹੀਂ ਹੈ **ਵਾ:** ਤੇਰੇ ਨਾਮ ਤੋਂ ਬਿਨਾਂ ਅਵਰੁ = ਹੋਰ ਮਨਮੁਖ ਨਾਸਤਿ = ਨਾਸਤਕ ਹੋ ਰਹੇ ਹਨ ॥੧॥ਰਹਾਉ॥

## ਪਾਤਾਲ ਪੁਰੀਆ ਏਕ ਭਾਰ; ਹੋਵਹਿ ਲਾਖ ਕਰੋੜਿ ॥

ਸੱਤ ਪਤਾਲ, ਸ਼ਿਵ, ਵਿਸ਼ਨੂੰ ਆਦਿ ਦੀਆਂ ਪੁਰੀਆਂ ਦੇ ਲਾਖ ਕਰੋੜਿ = ਲੱਖਾਂ ਕ੍ਰੋੜਾਂ ਪਦਾਰਥ ਏਕ ਭਾਰ = ਇਕ ਛਾਬੇ ਵਿਚ ਹੋਵਹਿ = ਹੋ ਜਾਣ, ਤਾਂ ਵੀ ਤੇਰੇ ਨਾਮ ਦੇ ਤੁਲ ਨਹੀਂ ਪਹੁੰਚ ਸਕਦੇ।

## ਤੇਰੇ ਲਾਲ ਕੀਮਤਿ ਤਾ ਪਵੈ; ਜਾਂ ਸਿਰੈ ਹੋਵਹਿ ਹੋਰਿ ॥੨॥

ਹੇ ਲਾਲ = ਪਿਆਰੇ ਪ੍ਰਭੂ! ਤੇਰੇ ਨਾਮ ਦੀ ਕੀਮਤ ਤਾਂ ਪਵੈ = ਪੈ ਸਕਦੀ ਹੈ ਜਾਂ = ਜਦੋਂ ਦੂਜੇ ਸਿਰੇ ਤੇਰੇ ਮੁਕਾਬਲੇ ਤੇਰੇ ਵਰਗੇ ਗੁਣਾਂ ਵਾਲਾ ਕੋਈ ਹੋਰ ਹੋਵਹਿ = ਹੋਵੇ, ਭਾਵ ਤੇਰੇ ਵਰਗਾ ਕੋਈ ਨਹੀ ਹੈ ਇਸ ਕਰਕੇ ਤੇਰੇ ਨਾਮ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ ॥੨॥ ਜੈਸਾ ਕਿ:

**ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਅੰਗ ੨੬੫)*

**[ਅੰਗ ੧੩੨੮]**

## ਦੂਖਾ ਤੇ ਸੁਖ ਊਪਜਹਿ; ਸੂਖੀ ਹੋਵਹਿ ਦੂਖ ॥

ਪਰਾਲਬਧ ਅਨੁਸਾਰ ਐਸੀ ਮਰਯਾਦਾ ਹੈ ਕਿ ਦੂਖਾ = ਦੁੱਖਾਂ ਤੇ = ਤੋਂ ਸੁੱਖ ਊਪਜਹਿ = ਪੈਦਾ ਹੋ ਜਾਂਦੇ ਹਨ ਅਤੇ ਸੂਖੀ = ਸੁੱਖਾਂ ਤੋਂ ਦੁੱਖ ਪ੍ਰਾਪਤ ਹੋਵਹਿ = ਹੋ ਜਾਂਦੇ ਹਨ ਭਾਵ ਕਰਮਾਂ ਅਨੁਸਾਰ ਦੁੱਖਾਂ ਤੋਂ ਸੁੱਖ ਅਤੇ ਸੁੱਖਾਂ ਤੋਂ ਦੁੱਖ ਪ੍ਰਾਪਤ ਹੁੰਦੇ ਹਨ **ਅਥਵਾ** ਜਿਸ ਸਿਮਰਨ ਭਜਨ ਨੂੰ ਦੁੱਖ ਰੂਪ ਸਮਝਿਆ ਹੋਇਆ ਹੈ, ਇਸ ਤੋਂ ਵਾਹਿਗੁਰੂ ਦੀ ਪ੍ਰਾਪਤੀ, ਮੁਕਤ ਰੂਪੀ ਸੁੱਖ ਪੈਦਾ ਹੁੰਦਾ ਹੈ ਅਤੇ ਜੋ ਵਿਸ਼ਿਆਂ ਦੇ ਭੋਗਣ ਨੂੰ ਸੁੱਖ ਮੰਨਿਆ ਹੋਇਆ ਹੈ, ਇਸ ਤੋਂ ਅਨੇਕਾਂ ਰੋਗਾਂ ਰੂਪੀ ਦੁੱਖ ਪੈਦਾ ਹੁੰਦੇ ਹਨ।

## ਜਿਤੁ ਮੁਖਿ ਤੂ ਸਾਲਾਹੀਅਹਿ; ਤਿਤੁ ਮੁਖਿ ਕੈਸੀ ਭੂਖ ॥੩॥

ਹੇ ਪ੍ਰਭੂ! ਪਰ ਜਿਤੁ = ਜਿਸ ਮੁਖ ਦੁਆਰਾ ਤੈਨੂੰ ਸਾਲਾਹੀਅਹਿ = ਸਲਾਹਿਆ ਜਾਂਦਾ ਹੈ, ਤਿਤੁ = ਉਸ ਮੁਖ ਵਿਚ ਕੈਸੀ = ਕਿਹੋ ਜਿਹੀ ਭੁੱਖ ਰਹਿਣੀ ਸੀ ਭਾਵ ਕੋਈ ਭੁੱਖ ਨਹੀਂ ਰਹਿੰਦੀ **ਵਾ:** ਉਸ ਅੰਤਹਕਰਨ ਰੂਪੀ ਮੁਖ ਵਿਚ ਪਦਾਰਥਾਂ ਦੀ ਆਸਾ ਰੂਪ ਭੁੱਖ ਕਿਹੋ ਜਿਹੀ ਰਹਿਣੀ ਸੀ, ਭਾਵ ਕੋਈ ਭੁੱਖ ਨਹੀਂ ਰਹਿੰਦੀ ॥੩॥

## ਨਾਨਕ, ਮੂਰਖੁ ਏਕੁ ਤੂ; ਅਵਰੁ ਭਲਾ ਸੈਸਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਤੂੰ ਆਪਣੇ ਆਪ ਨੂੰ ਮੂਰਖ ਜਾਨਣਾ ਕਰ, ਅਵਰੁ = ਹੋਰ ਸੈਸਾਰੁ = ਜਗਤ ਭਲਾ = ਚੰਗਾ ਨਿਸਚੇ ਕਰ **ਵਾ:** ਹੋਰ ਸਾਰੇ ਜਗਤ ਨੂੰ ਭਲਾ ਸਮਝ ਅਤੇ ਇਕ ਮੂਰਖ ਨੂੰ ਤੂੰ ਨਿਸਚੇ ਕਰ ਕਿ ਉਹ ਭਲਾ ਨਹੀਂ ਹੈ **ਵਾ:** ਇਕ ਪਰਮਾਤਮਾ ਨੂੰ ਭਲਾ ਜਾਨਣਾ ਕਰ, ਹੋਰ ਸੰਸਾਰ ਮੂਰਖ ਹੈ **ਵਾ:** ਮੂਰਖ ਤੇ ਭਲਾ ਜੋ ਸੰਸਾਰ ਹੈ, ਹੇ ਹਰੀ! ਇਕ ਤੂੰ ਹੀ ਸਭ ਵਿਚ ਵਰਤ ਰਿਹਾ ਹੈਂ।

## ਜਿਤੁ ਤਨਿ ਨਾਮੁ ਨ ਊਪਜੈ; ਸੇ ਤਨ ਹੋਹਿ ਖੁਆਰ ॥੪॥੨॥

ਜਿਤੁ = ਜਿਸ ਤਨਿ = ਸਰੀਰ, ਮਨ ਵਿਚ ਪਰਮਾਤਮਾ ਦਾ ਨਾਮ ਊਪਜੈ = ਪ੍ਰਗਟ ਨਹੀਂ ਹੁੰਦਾ, ਸੇ = ਉਹ ਤਨ = ਸਰੀਰ ਵਿਸ਼ਿਆਂ ਦੀ ਕੁਸੰਗਤ ਕਰਕੇ ਖੁਆਰ = ਖ਼ਰਾਬ ਹੋਹਿ = ਹੁੰਦੇ ਹਨ ॥੪॥੨॥

## ਪ੍ਰਭਾਤੀ ਮਹਲਾ ੧ ॥

## ਜੈ ਕਾਰਣਿ ਬੇਦ ਬ੍ਰਹਮੈ ਉਚਰੇ; ਸੰਕਰਿ ਛੋਡੀ ਮਾਇਆ ॥

ਜੈ = ਜਿਸ ਵਾਹਿਗੁਰੂ ਦੀ ਪ੍ਰਾਪਤੀ ਦੇ ਕਾਰਣਿ = ਵਾਸਤੇ ਬ੍ਰਹਮੈ = ਬ੍ਰਹਮਾ ਨੇ ਵੇਦ ਉਚਰੈ = ਉਚਾਰਣ ਕੀਤੇ ਅਤੇ ਸੰਕਰ = ਸ਼ਿਵਜੀ ਨੇ ਮਾਇਆ ਛੋਡੀ = ਤਿਆਗਣਾ ਕੀਤੀ ਹੈ।

## ਜੈ ਕਾਰਣਿ ਸਿਧ ਭਏ ਉਦਾਸੀ; ਦੇਵੀ ਮਰਮੁ ਨ ਪਾਇਆ ॥੧॥

ਜੈ = ਜਿਸ ਵਾਹਿਗੁਰੂ ਦੀ ਪ੍ਰਾਪਤੀ ਦੇ ਕਾਰਣਿ = ਵਾਸਤੇ ਗੋਰਖ ਨਾਥ ਆਦਿ ਵਰਗੇ ਚੌਰਾਸੀ ਸਿੱਧ ਵੀ ਉਦਾਸੀ = ਉਪਰਾਮ ਭਏ = ਹੋਏ ਹਨ, ਉਸ ਪ੍ਰਭੂ ਦਾ ਨੌਂ ਕਰੋੜ ਦੇਵੀਆਂ **ਵਾ:** ਤੇਤੀ ਕ੍ਰੋੜ ਦੇਵਤਿਆਂ ਨੇ ਵੀ ਮਰਮੁ = ਭੇਤ ਨਹੀਂ ਪਾਇਆ = ਪਾਉਣਾ ਕੀਤਾ ॥੧॥

## ਬਾਬਾ, ਮਨਿ ਸਾਚਾ, ਮੁਖਿ ਸਾਚਾ ਕਹੀਐ; ਤਰੀਐ ਸਾਚਾ ਹੋਈ ॥

ਬਾਬਾ = ਹੇ ਭਾਈ! ਮਨਿ = ਹਿਰਦੇ ਵਿਚ ਸਾਚਾ = ਸੱਚਾ ਨਾਮ ਵਿਚਾਰਨਾ ਕਰੀਏ, ਮੁਖ ਦੁਆਰਾ ਸਾਚਾ = ਸੱਚਾ ਨਾਮ ਕਹੀਐ = ਉਚਾਰਣ ਕਰੀਏ, ਇਉ ਜਦੋਂ ਤਨ ਵਿਚ ਸਾਚਾ = ਸੱਚਾ ਪ੍ਰਤੀਤ ਹੋਈ = ਹੋ ਗਿਆ, ਤਦੋਂ ਉਸਦੀ ਪ੍ਰਾਪਤੀ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ।

## ਦੁਸਮਨੁ ਦੂਖੁ ਨ ਆਵੈ ਨੇੜੈ; ਹਰਿ ਮਤਿ ਪਾਵੈ ਕੋਈ ॥੧॥ਰਹਾਉ॥

ਹੇ ਭਾਈ! ਜੇਕਰ ਕੋਈ ਐਸੀ ਹਰਿ = ਪਰਮਾਤਮਾ ਦੇ ਨਾਮ ਜਪਣ ਵਾਲੀ ਮਤਿ = ਬੁੱਧੀ ਪਾਵੈ = ਪਾਉਂਣਾ ਕਰਦਾ ਹੈ, ਤਦ ਕਾਮ ਕ੍ਰੋਧ ਆਦਿ ਦੁਸ਼ਮਨ ਅਤੇ ਜੰਮਣ ਮਰਣ ਰੂਪੀ ਦੁੱਖ ਉਸਦੇ ਨੇੜੈ = ਕੋਲ ਨਹੀਂ ਆਵੈ = ਆਉਂਦੇ।

**ਅਥਵਾ** ਉਸਦੇ ਦੁਸ਼ਮਨ ਤੇ ਦੁਖ ਨੇੜੇ ਨਹੀਂ ਆਉਂਦਾ ਅਤੇ ਉਹ ਕੋਈ ਹੀ ਆਤਮ ਵਿਸ਼ੈਣੀ ਬੁੱਧੀ ਵਿਚ ਹਰੀ ਨੂੰ ਪਾਉਣਾ ਕਰਦਾ ਹੈ ॥੧॥ਰਹਾਉ॥

## ਅਗਨਿ ਬਿੰਬ ਪਵਣੈ ਕੀ ਬਾਣੀ; ਤੀਨਿ ਨਾਮ ਕੇ ਦਾਸਾ ॥

ਅਗਨਿ = ਅੱਗ, ਬਿੰਬ = ਪਾਣੀ, ਪਵਣੈ = ਹਵਾ ਆਦਿ ਪੰਜ ਤੱਤਾਂ ਕੀ = ਦੀ ਬਾਣੀ = ਬਨਾਵਟ ਬਨਾਉਣਾ ਕੀਤੀ ਹੈ **ਵਾ:** ਅੱਗ ਦੀ ਨਿਆਈਂ ਤਮੋਗੁਣ, ਪਾਣੀ ਦੀ ਨਿਆਈਂ ਸਤੋਗੁਣ ਅਤੇ ਪਉਣ ਦੀ ਨਿਆਈਂ ਰਜੋਗੁਣ ਇਨ੍ਹਾਂ ਤਿੰਨਾ ਗੁਣਾਂ ਦੀ ਸੰਸਾਰ, ਦੇਹ ਦੀ ਬਣਾਵਟ ਬਣੀ ਹੋਈ ਹੈ, ਪਰ ਇਹ ਤੀਨਿ = ਤਿੰਨੇ ਹੀ ਗੁਣ ਨਾਮ ਕੇ = ਦੇ ਦਾਸਾ = ਸੇਵਕ ਹਨ **ਵਾ:** ਤਿੰਨੇ ਵੱਡੇ ਦੇਵਤੇ ਨਾਮ ਜਪਣ ਵਾਲਿਆਂ ਦੇ ਸੇਵਕ ਹਨ।

## ਤੇ ਤਸਕਰ ਜੋ ਨਾਮੁ ਨ ਲੇਵਹਿ; ਵਾਸਹਿ ਕੋਟ ਪੰਚਾਸਾ ॥੨॥

ਤੇ = ਉਹ ਪੁਰਖ ਤਸਕਰ = ਚੋਰਾਂ ਦੀ ਨਿਆਈਂ ਹਨ, ਜੋ = ਜਿਹੜੇ ਪਰਮਾਤਮਾ ਦਾ ਨਾਮ ਨਹੀਂ ਲੇਵਹਿ = ਲੈਣਾ ਕਰਦੇ, ਉਹ ਸੱਪਾਂ ਦੇ ਸਰੀਰ ਨੂੰ ਧਾਰ ਕੇ ਪੰਚਾਸਾ = ਪੰਜਾਹਵਾਂ ਕੋਟ = ਕ੍ਰੋੜ ਧਰਤੀ ਦੇ ਹਿੱਸੇ ਵਿਚ (ਤਾਂਬੇ ਦੀ ਧਰਤੀ ਉੱਪਰ) ਵਾਸਹਿ = ਵੱਸਦੇ ਹਨ।

ਅਰਥਾਤ ਭਗਵਾਨ ਨੇ ਇਕ ਵਾਰ ਦੇਵਤਿਆਂ ਨੂੰ ਸਾਰੀ ਧਰਤੀ ਮਿਣ ਕੇ ਆਉਣ ਲਈ ਕਿਹਾ, ਜਦੋਂ ਦੇਵਤਿਆਂ ਨੇ ਉਨੰਜਾ ਕ੍ਰੋੜ ਜੋਜਨ ਧਰਤੀ ਮਿਣ ਲਈ, ਅਤੇ ਭਗਵਾਨ ਦੀ ਮਾਇਆ ਦੀ ਸ਼ਕਤੀ ਦੁਆਰਾ ਬਹੁਤ ਮਨਮੋਹਨੀ ਪੰਜਾਹਵਾਂ ਕ੍ਰੋੜ ਜੋਜਨ ਬਹੁਤ ਸੁੰਦਰ ਸੋਨੇ ਦੀ ਧਰਤੀ ਵੇਖ ਕੇ ਉਸ ਉਪਰ ਲੁਭਾਇਮਾਨ

ਹੋ ਗਏ ਅਤੇ ਆਪਸ ਵਿਚ ਕਹਿਣ ਲੱਗੇ ਕਿ ਇਹ ਸੁੰਦਰ ਧਰਤੀ ਅਸੀਂ ਆਪਣੇ ਵਾਸਤੇ ਰੱਖ ਲੈਂਦੇ ਹਾਂ, ਭਗਵਾਨ ਨੇ ਇਤਨੀ ਧਰਤੀ ਕੀ ਕਰਨੀ ਹੈ। ਤਦੋਂ ਭਗਵਾਨ ਕੋਲ ਜਾ ਕੇ ਕਿਹਾ ਕਿ ਸਾਰੀ ਧਰਤੀ ਉਨੰਜਾ ਕ੍ਰੋੜ ਜੋਜਨ ਹੈ। ਅੱਗੋਂ ਭਗਵਾਨ ਨੇ ਕਿਹਾ ਕਿ ਜੋ ਪੰਜਾਹਵਾਂ ਕ੍ਰੋੜ ਜੋਜਨ ਤੁਸੀਂ ਚੋਰੀ ਕੀਤੀ ਹੈ, ਉਹ ਤਾਂਬੇ ਦੀ ਬਣ ਜਾਵੇਗੀ ਅਤੇ ਉਥੇ ਪਾਪੀ ਲੋਕ ਸੱਪ ਬਣ ਕੇ ਤੜਫਿਆ ਕਰਨਗੇ। ਇਹ ਗੱਲ ਕਿਸ ਬ੍ਰਹਿਮੰਡ ਦੀ ਹੈ ਜਾਂ ਕਿਸ ਥਾਂ 'ਤੇ ਤਾਂਬੇ ਦੀ ਧਰਤੀ ਹੈ ਇਹ ਅੰਤਰਜਾਮੀ ਪ੍ਰਭੂ ਹੀ ਜਾਣੇ। ਪਰ ਇਸ ਵਿਚ ਦੇਵਤਿਆਂ ਦਾ ਭਗਵਾਨ ਨੂੰ ਅਨਜਾਣ ਜਾਨਣਾ ਅਤੇ ਲਾਲਚ ਵੱਸ ਹੋਣਾ, ਉਨ੍ਹਾਂ ਦਾ ਇਹ ਪਾਜ ਜ਼ਾਹਰ ਕੀਤਾ ਹੈ, ਦੂਸਰਾ ਨਾਮ ਨਾ ਜਪਣ ਵਾਲਿਆ ਨੂੰ ਸਜ਼ਾ ਦੇਣ ਰੂਪ ਤਾਂਬੇ ਦੀ ਧਰਤੀ ਕਿਤੇ ਵੀ ਹੋ ਸਕਦੀ ਹੈ।

## ਜੇ ਕੋ ਏਕ ਕਰੈ ਚੰਗਿਆਈ; ਮਨਿ ਚਿਤਿ ਬਹੁਤੁ ਬਫਾਵੈ ॥

ਜੇ = ਜੇਕਰ ਕੋ = ਕੋਈ ਜੀਵ ਏਕ = ਇਕ ਚੰਗਿਆਈ = ਭਲਾਈ ਦਾ ਕੰਮ ਕਰਦਾ ਹੈ, ਤਦ ਉਹ ਆਪਣੇ ਮਨ ਦੀ ਚਿਤਿ = ਚਿਤਵਨੀ ਵਿਚ ਬਹੁਤ ਬਫਾਵੈ = ਹੰਕਾਰ ਕਰਦਾ ਹੈ।

## ਏਤੇ ਗੁਣ ਏਤੀਆ ਚੰਗਿਆਈਆ; ਦੇਇ ਨ ਪਛੋਤਾਵੈ ॥੩॥

ਪਰ ਪਰਮਾਤਮਾ ਵਿਚ ਏਤੇ = ਇਤਨੇ ਗੁਣ ਅਤੇ ਏਤੀਆ = ਇਤਨੀਆਂ ਚੰਗਿਆਈਆ = ਭਲਿਆਈਆਂ ਹਨ ਜੋ ਸਭ ਨੂੰ ਦਾਤਾ ਦੇਇ = ਦੇ ਕੇ ਪਛੁਤਾਵੈ = ਪਸ਼ਚਾਤਾਪ ਵੀ ਨਹੀਂ ਕਰਦਾ ਕਿ ਇਨ੍ਹਾਂ ਨੇ ਮੇਰੀ ਦਿੱਤੀ ਦਾਤ ਦੀ ਕਦਰ ਨਹੀਂ ਜਾਣੀ ਭਾਵ ਫੇਰ ਵੀ ਉਹ ਬੇਅੰਤ ਦਾਤਾ ਦੇਈ ਜਾਂਦਾ ਹੈ ॥੩॥

## ਤੁਧੁ ਸਾਲਾਹਨਿ ਤਿਨ੍ ਧਨੁ ਪਲੈ; ਨਾਨਕ ਕਾ ਧਨੁ ਸੋਈ ॥

ਹੇ ਪ੍ਰਭੂ ! ਜਿਹੜੇ ਤੁਧੁ = ਤੈਨੂੰ ਸਾਲਾਹਨਿ = ਸਲਾਹੁੰਦੇ ਹਨ, ਤਿਨ੍ = ਉਨ੍ਹਾਂ ਦੇ ਹਿਰਦੇ ਰੂਪੀ ਪੱਲੇ ਵਿਚ ਤੇਰਾ ਨਾਮ ਰੂਪੀ ਧਨ ਵੱਸਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰਾ ਸੋਈ = ਉਹ ਨਾਮ ਹੀ ਸਾਡੇ ਜਨਾਂ ਕਾ = ਦਾ ਧਨ ਹੈ।

## ਜੇ ਕੋ ਜੀਉ ਕਹੈ ਓਨਾ ਕਉ; ਜਮ ਕੀ ਤਲਬ ਨ ਹੋਈ ॥੪॥੩॥

ਜੇ = ਜੇਕਰ ਓਨਾ = ਉਨ੍ਹਾਂ ਸੰਤ ਜਨਾਂ ਕਉ = ਨੂੰ ਕੋ = ਕੋਈ ਜੀਉ = ਜੀ ਕਹੈ = ਆਖ ਕੇ ਸੰਬੋਧਨ ਕਰੇ, ਉਸ ਨੂੰ ਜਮ = ਜਮਰਾਜ ਕੀ = ਦੀ ਤਲਬ ਨਹੀਂ ਹੋਈ = ਹੁੰਦੀ, ਭਾਵ ਜਮਰਾਜ ਦਾ ਸਖ਼ਤੀ ਨਾਲ ਸੱਦਾ ਨਹੀਂ ਆਉਂਦਾ ॥੪॥੩॥

**ਸਾਖੀ—ਭਗਤ ਜਲ੍ਹਣ ਜੀ ਦੀ :** ਇਕ ਜਲ੍ਹਣ ਨਾਮ ਦਾ ਭਗਤ ਜ਼ਿਮੀਂਦਾਰ ਘਰਾਣੇ ਵਿਚ ਪਿੰਡ ਭਡਾਣਾ ਜਿਲ੍ਹਾ ਅੰਮ੍ਰਿਤਸਰ ਸਿੱਧੂ ਗੋਤ ਵਿਚ ਪੈਦਾ ਹੋਇਆ, ਜੋ ਬਚਪਨ ਤੋਂ ਹੀ ਖੁੱਲ੍ਹੇ ਖ਼ੁਲਾਸੇ ਸੁਭਾਅ ਤੇ ਪ੍ਰੇਮਾ-ਭਗਤੀ ਵਾਲਾ ਸੀ। ਸਾਧੂ ਮਹਾਤਮਾ ਦੀ ਸੰਗਤ ਕਰਦਿਆਂ ਪਰਮਾਰਥੀ ਤ੍ਰਿਪਤੀ ਨਾ ਹੋਈ, ਇਸ ਅਤ੍ਰਿਪਤੀ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੰਗਤ ਪ੍ਰਾਪਤ ਹੋਈ ਤੇ ਪੂਰਨ ਪਦਵੀ ਨੂੰ ਪਹੁੰਚਿਆ। ਇਹ ਕਿਰਤੀ ਭਗਤ ਗ੍ਰਿਹਸਤ ਵਿਚ ਰਹਿੰਦਾ ਹੋਇਆ ਇਕ ਵੱਡਾ ਤਿਆਗੀ ਵੀ ਸੀ। ਗ੍ਰਿਹਸਤ ਜੀਵਨ ਵਿਚ ਇਸ ਨੂੰ ਜੋ ਜੀਵਨ ਸਾਥੀ ਮਿਲਿਆ, ਉਸਦਾ ਵੀ ਸੁਭਾਅ ਇਸਦੇ ਨਾਲ ਮਿਲਦਾ ਸੀ, ਜਿਸਦਾ ਨਾਮ ਰਾਮਕੀ ਸੀ। ਜ਼ਿਮੀਂਦਾਰਾ ਕਰਦਿਆਂ ਸਰਕਾਰੀ ਮਾਮਲਾ ਉਗਰਾਹੁਣ ਵਾਲਾ ਇਕ ਕਰਮਚਾਰੀ ਇਨ੍ਹਾਂ ਦੇ ਸੁਭਾਅ ਤੋਂ ਪ੍ਰਭਾਵਿਤ ਹੋ ਕੇ ਪਿਆਰ ਸਤਿਕਾਰ ਨਾਲ ਬੋਲਿਆ ਕਰਦਾ ਸੀ। ਜਿਸ ਕਰਕੇ ਮਹਾਤਮਾ ਦੀ ਉਸ ਦੇ ਉੱਤੇ ਦ੍ਰਿਸ਼ਟੀ ਹੋ ਗਈ। ਇਕ ਦਿਨ ਦੀ ਘਟਨਾ ਹੈ ਕਿ ਇਸ ਦੀ ਘਰਵਾਲੀ

ਰਾਮਕੀ ਹੱਥ ਜੋੜ ਕੇ ਚਰਨਾਂ ਵਿਚ ਖਲੋ ਗਈ, ਜਲ੍ਹਣ ਨੇ ਪੁੱਛਿਆ ਕਿ ਇਉਂ ਖਲੋਣ ਦਾ ਕੀ ਕਾਰਨ ਹੈ ? ਰਾਮਕੀ ਨੇ ਬੇਨਤੀ ਕੀਤੀ ਕਿ ਅੱਜ ਸਾਰੇ ਜੀਵਨ ਭਰ ਦੀਆਂ ਕੀਤੀਆਂ ਭੁੱਲਾਂ ਦੀ ਮੁਆਫ਼ੀ ਲਈ ਚਰਨਾਂ ਵਿਚ ਹਾਜ਼ਰ ਹੋਈ ਹਾਂ। ਭਗਤ ਜੀ ਨੇ ਹੈਰਾਨ ਹੋ ਕੇ ਪੁੱਛਿਆਂ ਕਿ ਤੇਰੇ ਸਾਰੇ ਜੀਵਨ ਵਿਚ ਮੈਂ ਕਦੇ ਗ਼ਲਤੀ ਨਹੀਂ ਦੇਖੀ, ਫੇਰ ਮੈਂ ਵੀ ਤੇਰੇ ਨਾਲ ਕਦੀ ਨਾਰਾਜ਼ ਜਾਂ ਗ਼ੁੱਸੇ ਨਹੀਂ ਹੋਇਆ। ਅੱਜ ਮੁਆਫ਼ੀ ਮੰਗਣ ਦਾ ਕੀ ਕਾਰਨ ਹੈ ? ਰਾਮਕੀ ਨੇ ਉੱਤਰ ਦਿੱਤਾ ਕਿ ਮੇਰੇ ਸੁਆਸ ਥੋੜ੍ਹੇ ਕੁ ਬਾਕੀ ਰਹਿ ਗਏ ਹਨ। ਤੁਸੀਂ ਆਗਿਆ ਦੇਵੋ ਮੈਂ ਬੈਕੁੰਠ ਧਾਮ ਨੂੰ ਜਾਵਾਂ। ਉਸ ਸਮੇਂ ਜਲ੍ਹਣ ਜੀ ਨੇ ਅਚਾਨਕ ਆਕਾਸ਼ ਵੱਲ ਵੇਖਿਆ, ਤਾਂ ਆਕਾਸ਼ ਮਾਰਗ ਰਾਹੀਂ ਜਮਦੂਤਾਂ ਦਾ ਪਕੜਿਆ ਉਹੀ ਸਰਕਾਰੀ ਕਰਮਚਾਰੀ (ਜੋ ਭਗਤ ਜਲ੍ਹਣ ਨੂੰ 'ਜੀ' ਕਹਿ ਕੇ ਬੁਲਾਉਂਦਾ ਸੀ) ਪ੍ਰਲੋਕ ਨੂੰ ਜਾ ਰਿਹਾ ਸੀ। ਭਗਤ ਜੀ ਨੂੰ ਉਸ ਉੱਪਰ ਬਹੁਤ ਦਇਆ ਆਈ ਅਤੇ ਰਾਮਕੀ ਨੂੰ ਕਿਹਾ ਕਿ ਹੇ ਰਾਮਕੀ ! ਜਿਵੇਂ ਤੂੰ ਅੱਗੇ ਸਾਰੀ ਜ਼ਿੰਦਗੀ ਸਾਡੀ ਆਗਿਆ ਦਾ ਪਾਲਣ ਕੀਤਾ ਹੈ, ਇਸੇ ਤਰ੍ਹਾਂ ਅੰਤ ਵੇਲੇ ਵੀ ਮੇਰੀ ਆਗਿਆ ਮੰਨ ਕੇ ਉਪਕਾਰ ਕਰਨਾ। ਬੈਕੁੰਠ ਜਾਣ ਤੋਂ ਪਹਿਲਾਂ ਧਰਮਰਾਜ ਦੀ ਕਚਹਿਰੀ ਪਹੁੰਚਣਾ, ਉਥੇ ਜਮਦੂਤਾਂ ਦਾ ਪਕੜਿਆ ਹੋਇਆ ਇਕ ਸਰਕਾਰੀ ਕਰਮਚਾਰੀ ਮਿਲੇਗਾ, ਜੋ ਸਾਨੂੰ 'ਜੀ' ਕਹਿ ਕੇ ਬੁਲਾਉਂਦਾ ਰਿਹਾ ਹੈ। ਤੂੰ ਧਰਮਰਾਜ ਨੂੰ ਮੇਰੇ ਵੱਲੋਂ ਸੁਨੇਹਾ ਦੇਣਾ ਕਿ ਇਹ ਕਰਮਚਾਰੀ ਭਗਤ ਜਲ੍ਹਣ ਨੂੰ 'ਜੀ' ਆਖ ਕੇ ਬੁਲਾਉਂਦਾ ਰਿਹਾ ਹੈ, ਇਸ ਲਈ ਇਸ ਦਾ ਲੇਖਾ-ਜੋਖਾ ਵਿਚਾਰ ਕੇ ਕਰਨਾ।

ਉਸ ਵੇਲੇ ਰਾਮਕੀ ਆਪਣੇ ਅਸਥੂਲ ਸਰੀਰ ਨੂੰ ਤਿਆਗ ਕੇ ਸੂਖਮ ਸਰੀਰ ਦੁਆਰਾ ਧਰਮਰਾਜ ਦੀ ਕਚਹਿਰੀ ਪਹੁੰਚੀ ਤੇ ਭਗਤ ਜਲ੍ਹਣ ਦਾ ਸੁਨੇਹਾ ਦਿੱਤਾ। ਤਦੋਂ ਧਰਮਰਾਜ ਨੇ ਉਸਦੇ ਕੀਤੇ ਕਰਮਾਂ ਦਾ ਲੇਖਾ ਮੁਆਫ਼ ਕਰਕੇ ਉਸ ਨੂੰ ਬੈਕੁੰਠ ਧਾਮ ਨੂੰ ਭੇਜ ਦਿੱਤਾ। ਰਾਮਕੀ ਸੋਚਦੀ ਹੈ ਕਿ ਭਗਤ ਜੀ ਨੂੰ ਧਰਮਰਾਜ ਨੇ ਜੋ ਮੇਰੇ ਪਤੀ ਦੀ ਆਗਿਆ ਦਾ ਪਾਲਣ ਕੀਤਾ, ਹੁਣ ਇਸਦਾ ਪਤਾ ਮੈਂ ਆਪਣੇ ਪਤੀ ਨੂੰ ਜਾ ਕੇ ਦੱਸ ਆਵਾਂ ਤੇ ਫੇਰ ਬੈਕੁੰਠ ਨੂੰ ਜਾਵਾਂਗੀ। ਇੱਧਰ ਲੋਕੀਂ ਉਸਦੇ ਮਰੀ ਤੋਂ ਜਲ੍ਹਣ ਜੀ ਕੋਲ ਅਫ਼ਸੋਸ ਕਰਨ ਲਈ ਆ ਰਹੇ ਸਨ। ਤਦੋਂ ਰਾਮਕੀ ਦੁਬਾਰਾ ਜਿਊਂਦੀ ਹੋ ਗਈ। ਜਲ੍ਹਣ ਨੇ ਪੁੱਛਿਆ ਕਿ ਤੂੰ ਵਾਪਿਸ ਕਿਉਂ ਆਈ ਹੈਂ। ਤੈਨੂੰ ਰੱਬ ਦੀ ਆਗਿਆ ਦਾ ਉਲੰਘਣ ਨਹੀਂ ਕਰਨਾ ਚਾਹੀਦਾ। ਰਾਮਕੀ ਨੇ ਬੇਨਤੀ ਕੀਤੀ ਹੇ ਪਤੀ ਦੇਵ ! ਖਿਮਾ ਕਰਨੀ, ਮੈਂ ਸਿਰਫ਼ ਇਤਨਾ ਦੱਸਣ ਆਈ ਸਾਂ ਕਿ ਧਰਮਰਾਜ ਨੇ ਆਪ ਜੀ ਦਾ ਹੁਕਮ ਮੰਨਦਿਆਂ ਸਰਕਾਰੀ ਕਰਮਚਾਰੀ ਨੂੰ ਬੈਕੁੰਠ ਧਾਮ ਵਿਚ ਭੇਜ ਦਿੱਤਾ ਹੈ। ਜਲ੍ਹਣ ਨੇ ਕਿਹਾ ਕਿ ਦੱਸਣ ਦੀ ਕੀ ਲੋੜ ਸੀ, ਇਹ ਤਾਂ ਮੈਨੂੰ ਪਤਾ ਹੀ ਹੈ ਕਿ ਧਰਮਰਾਜਾ ਪਰਮਾਤਮਾ ਰੱਬ ਦੇ ਪਿਆਰਿਆਂ ਦਾ ਹੁਕਮ ਨਹੀਂ ਮੋੜਦਾ।

## ਪ੍ਰਭਾਤੀ ਮਹਲਾ ੧ ॥

ਕਿਸੇ ਜੋਗੀ ਪ੍ਰਤੀ ਉਪਦੇਸ਼ ਕਥਨ ਕਰਦੇ ਹਨ।

## ਜਾ ਕੈ ਰੂਪੁ ਨਾਹੀ, ਜਾਤਿ ਨਾਹੀ; ਨਾਹੀ ਮੁਖੁ ਮਾਸਾ ॥

ਜਾ = ਜਿਸ ਪਰਮਾਤਮਾ ਕੈ = ਦੇ ਪਾਸ ਆਪਣਾ ਕੋਈ ਖ਼ਾਸ ਰੂਪੁ = ਅਕਾਰ ਨਹੀਂ ਹੈ, ਕੋਈ ਜਾਤਿ = ਜਾਤੀ ਨਹੀਂ ਹੈ ਅਤੇ ਨਾ ਹੀ ਮੁਖੁ = ਮੂੰਹ ਹੈ ਤੇ ਮਾਸਾ = ਮਾਸ ਵੀ ਨਹੀਂ ਹੈ।

## ਸਤਿਗੁਰਿ ਮਿਲੇ ਨਿਰੰਜਨੁ ਪਾਇਆ; ਤੇਰੈ ਨਾਮਿ ਹੈ ਨਿਵਾਸਾ ॥੧॥

ਜੇਕਰ ਜੀਵ ਸਤਿਗੁਰਾਂ ਦੇ ਨਾਲ ਮਿਲੇ = ਮਿਲ ਜਾਵੇ ਤਾਂ ਹੀ ਇਹ ਉਸ ਨਿਰੰਜਨ = ਸ਼ੁੱਧ ਸਰੂਪ ਨੂੰ ਪਾਇਆ = ਪਾਉਣਾ ਕਰਦਾ ਹੈ। ਹੇ ਪ੍ਰਭੂ ! ਉਸ ਦਾ ਤੇਰੇ ਨਾਮ ਵਿਚ ਨਿਵਾਸਾ = ਨਿਵਾਸ ਹੋਇਆ ਹੈ ॥੧॥

## ਅਉਧੂ; ਸਹਜੇ ਤਤੁ ਬੀਚਾਰਿ ॥
## ਜਾ ਤੇ; ਫਿਰਿ ਨ ਆਵਹੁ ਸੈਸਾਰਿ ॥੧॥ਰਹਾਉ॥

ਹੇ ਅਉਧੂ = ਜੋਗੀ ! ਤੂੰ ਸਹਜੇ = ਸੁਭਾਵਿਕ ਹੀ **ਵਾ:** ਸ਼ਾਂਤੀ ਪੂਰਬਕ ਤਤ ਸਰੂਪ ਦਾ ਵਿਚਾਰ ਕਰ। ਜਾ ਤੇ = ਜਿਸ ਕਰਕੇ ਫਿਰਿ = ਮੁੜ ਕੇ ਸੈਸਾਰਿ = ਜਗਤ ਵਿਚ ਨਹੀਂ ਆਵਹੁ = ਆਉਣਾ ਕਰੇਂਗਾ, ਭਾਵ ਜੰਮਣ ਮਰਣ ਤੋਂ ਛੁਟਕਾਰਾ ਹੋ ਜਾਵੇਗਾ ॥੧॥ਰਹਾਉ॥

## ਜਾ ਕੈ ਕਰਮੁ ਨਾਹੀ, ਧਰਮੁ ਨਾਹੀ; ਨਾਹੀ ਸੁਚਿ ਮਾਲਾ ॥

ਜਾ = ਜਿਸ ਪਰਮਾਤਮਾ ਕੈ = ਦੇ ਵਾਸਤਵ ਸਰੂਪ ਵਿਚ ਨਿਤ ਨਮਿੱਤ ਆਦਿ ਕਰਮ ਨਹੀਂ ਹੈ, ਯਗ ਆਦਿ ਧਰਮ ਨਹੀਂ ਹੈ ਅਤੇ ਨਾ ਹੀ ਸੁਚਿ = ਸੁੱਚਮਤਾ ਦੀ ਮਾਲਾ ਹੈ ਭਾਵ ਜਿਵੇਂ ਕਿਸੇ ਨੇ ਰੁਦ੍ਰਾਖੀ, ਕਿਸੇ ਨੇ ਉੱਨ ਆਦਿ ਦੀ ਮਾਲਾ ਪਵਿੱਤਰ ਮੰਨੀ ਹੈ, ਉਸ ਸਰੂਪ ਵਿਚ ਐਸੀ ਕੋਈ ਮਾਲਾ ਨਹੀਂ ਹੈ।

## ਸਿਵ ਜੋਤਿ ਕੰਨਹੁ ਬੁਧਿ ਪਾਈ; ਸਤਿਗੁਰੂ ਰਖਵਾਲਾ ॥੨॥

ਜੋ ਰਖਵਾਲਾ = ਰੱਖਿਆ ਕਰਨ ਵਾਲਾ ਸਤਿਗੁਰੂ ਹੈ, ਉਸਦੇ ਕੰਨਹੁ = ਪਾਸੋਂ ਐਸੇ ਸਿਵ = ਕਲਿਆਨ ਸਰੂਪ ਜੋਤਿ = ਪ੍ਰਕਾਸ਼ ਸਰੂਪ ਪਰਮਾਤਮਾ ਦੀ ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਬੁਧਿ = ਮੱਤ ਪਾਈਦੀ ਹੈ ॥੨॥

## ਜਾ ਕੈ ਬਰਤੁ ਨਾਹੀ, ਨੇਮੁ ਨਾਹੀ; ਨਾਹੀ ਬਕਬਾਈ ॥

ਜਾ = ਜਿਸ ਪਰਮਾਤਮਾ ਪ੍ਰਭੂ ਦੇ ਵਾਸਤਵ ਸਰੂਪ ਵਿਚ ਕੋਈ ਬਰਤੁ = ਵਰਤ, ਉਪਰਾਮ ਆਦਿ ਦਾ ਦਿਖਲਾਵਾ ਨਾਹੀ = ਨਹੀਂ ਹੈ, ਨੇਮੁ = ਕਰਮਕਾਂਡ ਅਨੁਸਾਰ ਨਿਤ ਦੀ ਕਿਰਿਆ ਵੀ ਨਾਹੀ = ਨਹੀਂ ਹੈ, ਅਤੇ ਨਾਹੀ = ਨਾ ਹੀ ਬਕਬਾਈ = ਬਕਬਾਦ ਕਰਨ ਭਾਵ ਵਿਅਰਥ ਬੋਲਣ ਦੀ ਆਦਤ ਹੈ।

## ਗਤਿ ਅਵਗਤਿ ਕੀ ਚਿੰਤ ਨਾਹੀ; ਸਤਿਗੁਰੂ ਫੁਰਮਾਈ ॥੩॥

ਗਤਿ = ਗ੍ਰਹਿਣ ਕਰਨ ਅਤੇ ਅਵਗਤਿ = ਤਿਆਗਣ **ਵਾ:** ਗਤਿ = ਮੁਕਤੀ ਨੂੰ ਪ੍ਰਾਪਤ ਹੋਣ ਅਤੇ ਅਵਗਤਿ = ਬੇ-ਗਤ ਹੋਣ **ਵਾ:** ਗਤਿ = ਜਾਣ ਅਤੇ ਅਵਗਤਿ = ਆਉਣ ਕੀ = ਦੀ ਕੋਈ ਚਿੰਤਾ ਨਾਹੀ = ਨਹੀਂ ਹੈ। ਇਹ ਗੱਲ ਸਤਿਗੁਰਾਂ ਨੇ ਫੁਰਮਾਈ = ਕਹਿਣਾ ਕੀਤੀ ਹੈ ॥੩॥

## ਜਾ ਕੈ ਆਸ ਨਾਹੀ; ਨਿਰਾਸ ਨਾਹੀ; ਚਿਤਿ ਸੁਰਤਿ ਸਮਝਾਈ ॥

ਜਾ = ਜਿਸ ਪਰਮਾਤਮਾ ਕੈ = ਦੇ ਵਾਸਤਵ ਸਰੂਪ ਵਿਚ ਦੀਰਘ ਕਾਲ ਤਕ ਬਣੀ ਹੋਈ ਕੋਈ ਆਸ = ਉਮੀਦ ਨਹੀਂ ਹੈ ਅਤੇ ਨਿਰਾਸ = ਨਿਰਾਸ਼ਤਾਈ ਵੀ ਨਹੀਂ ਹੈ, ਤਿਸ ਚਿਤਿ = ਚੇਤਨ ਸਰੂਪ ਦੀ ਸੁਰਤਿ = ਗਿਆਤ ਸਤਿਗੁਰਾਂ ਨੇ ਸਮਝਾਈ = ਸਮਝਾਉਣਾ ਕੀਤੀ ਹੈ **ਵਾ:** ਉਹ ਚਿਤਿ = ਚੇਤਨ ਸਰੂਪ ਤੇ ਸੁਰਤਿ ਗਿਆਨ ਸਰੂਪ ਹੈ, ਇਹ ਗੱਲ ਸਤਿਗੁਰਾਂ ਨੇ ਸਮਝਾਈ = ਸਮਝਾਉਣਾ ਕੀਤੀ ਹੈ।

## ਤੰਤ ਕਉ ਪਰਮ ਤੰਤੁ ਮਿਲਿਆ; ਨਾਨਕਾ ਬੁਧਿ ਪਾਈ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਗੁਰਾਂ ਦੁਆਰਾ ਐਸੀ ਆਤਮ ਵਿਸ਼ੈਣੀ ਬੁਧਿ = ਮੱਤ ਪਾਈ = ਪਾਉਣਾ ਕੀਤੀ, ਤਦੋਂ ਤੰਤ = ਜੀਵਾਤਮਾ ਕਉ = ਨੂੰ ਪਰਮ ਤੰਤ = ਵੱਡਾ ਤੱਤ ਸਰੂਪ ਹਰੀ ਦਾ ਮਿਲਿਆ = ਮਿਲਾਪ ਹੋਇਆ ਹੈ ॥੪॥੪॥

## ਪ੍ਰਭਾਤੀ ਮਹਲਾ ੧ ॥

**ਤਾ ਕਾ ਕਹਿਆ; ਦਰਿ ਪਰਵਾਣੁ ॥ ਬਿਖੁ ਅੰਮ੍ਰਿਤੁ ਦੁਇ; ਸਮ ਕਰਿ ਜਾਣੁ ॥੧॥**

ਹੇ ਭਾਈ ! ਤਾ = ਉਸ ਮਨੁੱਖ ਕਾ = ਦਾ ਕਹਿਆ = ਆਖਿਆ ਹੋਇਆ ਬਚਨ ਵਾਹਿਗੁਰੂ ਦੇ ਦਰ ਵਿਚ ਪਰਵਾਣੁ = ਪ੍ਰਵਾਣਿਕ ਹੁੰਦਾ ਹੈ।

ਜਿਸ ਨੇ ਬਿਖੁ = ਵਿਹੁ ਅਤੇ ਅੰਮ੍ਰਿਤ ਦੁਇ = ਦੋਵਾਂ ਨੂੰ ਸਮ = ਇਕ-ਸਮਾਨ ਕਰਿ = ਕਰਕੇ ਜਾਣੁ = ਜਾਨਣਾ ਕੀਤਾ ਹੈ।

**ਵਾ:** ਵਿਹੁ ਦੀ ਨਿਆਈਂ ਦੁੱਖ ਅਤੇ ਅੰਮ੍ਰਿਤ ਦੀ ਨਿਆਈਂ ਸੁੱਖ **ਵਾ:** ਵਿਹੁ ਦੀ ਨਿਆਈਂ ਕੌੜੇ ਬਚਨ ਅਤੇ ਅੰਮ੍ਰਿਤ ਦੀ ਨਿਆਈਂ ਉਸਤਤੀ ਦੇ ਮਿੱਠੇ ਬਚਨ, ਇਨ੍ਹਾਂ ਦੋਨਾਂ ਵਿਚ ਇਕ-ਸਮਾਨ ਬਿਰਤੀ ਕਰਕੇ ਜਾਨਣਾ ਕੀਤਾ ਹੈ ॥੧॥

**ਕਿਆ ਕਹੀਐ; ਸਰਬੇ ਰਹਿਆ ਸਮਾਇ ॥**
**ਜੋ ਕਿਛੁ ਵਰਤੈ; ਸਭ ਤੇਰੀ ਰਜਾਇ ॥੧॥ਰਹਾਉ॥**

ਹੇ ਪ੍ਰਭੂ ! ਅਸੀਂ ਕਿਆ = ਕੀ ਕਹੀਐ = ਕਹਿਣਾ ਕਰੀਏ, ਤੂੰ ਸਰਬੇ = ਸਭ ਸੰਸਾਰ ਵਿਚ ਹੀ ਸਮਾਇ = ਲੀਨ ਹੋ ਰਹਿਆ = ਰਿਹਾ ਹੈਂ।

ਜੋ = ਜਿਹੜਾ ਕਿਛੁ = ਕੁਝ ਵੀ ਸੰਸਾਰ ਅੰਦਰ ਵਰਤਾਰਾ ਵਰਤੈ = ਵਰਤ ਰਿਹਾ ਹੈ, ਉਹ ਸਭ = ਸਾਰਾ ਤੇਰੀ ਰਜਾਇ = ਰਜ਼ਾ ਵਿਚ ਹੀ ਵਰਤ ਰਿਹਾ ਹੈ ॥੧॥ਰਹਾਉ॥

**ਪ੍ਰਗਟੀ ਜੋਤਿ; ਚੂਕਾ ਅਭਿਮਾਨੁ ॥ ਸਤਿਗੁਰਿ ਦੀਆ; ਅੰਮ੍ਰਿਤ ਨਾਮੁ ॥੨॥**

ਉਸ ਮਨੁੱਖ ਦੇ ਹਿਰਦੇ ਅੰਦਰੋਂ ਅਭਿਮਾਨੁ = ਹੰਕਾਰ ਚੂਕਾ = ਚੁੱਕਿਆ ਗਿਆ ਹੈ ਅਤੇ ਵਾਹਿਗੁਰੂ ਦੀ ਜੋਤਿ = ਜੋਤੀ ਪ੍ਰਗਟੀ = ਪ੍ਰਗਟ ਹੋ ਆਈ ਹੈ।

ਜਿਸ ਮਨੁੱਖ ਨੂੰ ਸਤਿਗੁਰਾਂ ਨੇ ਅੰਮ੍ਰਿਤ ਰੂਪ ਨਾਮ ਦੀਆ = ਦੇਣਾ ਕੀਤਾ ਹੈ ॥੨॥

**ਕਲਿ ਮਹਿ ਆਇਆ; ਸੋ ਜਨੁ ਜਾਣੁ ॥ ਸਾਚੀ ਦਰਗਹ; ਪਾਵੈ ਮਾਣੁ ॥੩॥**

ਇਸ ਕਲਿ = ਕਲਿਜੁਗ ਦੇ ਮਹਿ = ਵਿਚ ਆਇਆ ਹੋਇਆ, ਸੋ = ਉਹੋ ਹੀ ਜਨੁ = ਮਨੁੱਖ ਸਫਲਾ ਜਾਣੁ = ਜਾਨਣਾ ਕਰੋ , ਅਤੇ ਉਹੋ ਹੀ ਮਨੁੱਖ ਪ੍ਰਭੂ ਦੀ ਸਾਚੀ = ਸੱਚੀ ਦਰਗਾਹ ਵਿਚ ਮਾਣੁ = ਸਤਿਕਾਰ ਪਾਵੈ = ਪਾਉਣਾ ਕਰਦਾ ਹੈ ॥੩॥

**ਕਹਣਾ ਸੁਨਣਾ; ਅਕਥ ਘਰਿ ਜਾਇ ॥**
**ਕਥਨੀ ਬਦਨੀ; ਨਾਨਕ ਜਲਿ ਜਾਇ ॥੪॥੫॥**

ਜੋ ਮਨੁੱਖ ਹਰੀ ਦਾ ਜੱਸ ਪ੍ਰੀਤ ਰੂਪੀ ਜੀਭਾ ਨਾਲ ਕਹਿਣਾ ਅਤੇ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਸੁਨਣਾ = ਸ੍ਰਵਣ ਕਰਦਾ ਹੈ, ਉਹ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਪ੍ਰਭੂ ਦੇ ਤੁਰੀਆ ਪਦ, ਸਰੂਪ ਰੂਪੀ ਘਰ ਵਿਚ ਜਾਇ = ਜਾ ਕੇ ਰਹਿੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਦੇ ਅੰਦਰੋਂ ਹੋਰ ਕਥਨੀ = ਕਥਾਵਾਂ ਤੇ ਬਦਨੀ = ਕਵੀਸ਼ਰੀਆਂ ਦੀ ਹਉਮੈ ਜਲਿ = ਸੜ ਜਾਇ = ਜਾਂਦੀ ਹੈ ॥੪॥੫॥

## ਪ੍ਰਭਾਤੀ ਮਹਲਾ ੧ ॥

## ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ; ਅਠਸਠਿ ਤੀਰਥ ਸੰਗਿ ਗਹੇ ॥

ਹੇ ਭਾਈ! ਗੁਰੂ ਰੂਪੀ ਤੀਰਥ ਵਿਚ ਨਾਮ ਅੰਮ੍ਰਿਤ ਰੂਪੀ ਨੀਰੁ = ਜਲ ਹੈ ਤੇ ਜੋ ਮਨ ਵਿਚ ਗਿਆਨ ਪ੍ਰਾਪਤ ਹੋਣਾ ਹੈ, ਇਹ ਮਜਨੁ = ਇਸ਼ਨਾਨ ਕਰਨਾ ਹੈ ਅਤੇ ਅਠਸਠਿ = ਅਠਾਹਠ ਤੀਰਥ ਵੀ ਪਵਿੱਤਰਤਾ, ਕਲਿਆਨ ਵਾਸਤੇ ਗੁਰਾਂ ਦੇ ਸੰਗਿ = ਸਾਥ ਨੂੰ ਗਹੇ = ਗ੍ਰਹਿਣ ਕਰਦੇ ਹਨ।

## ਗੁਰ ਉਪਦੇਸਿ ਜਵਾਹਰ ਮਾਣਕ; ਸੇਵੇ ਸਿਖੁ ਸੁੋ ਖੋਜਿ ਲਹੈ ॥੧॥

ਗੁਰਾਂ ਦਾ ਉਪਦੇਸ਼ ਹੀ ਜਵਾਹਰ ਤੇ ਮਾਣਕਾਂ ਦੀ ਨਿਆਈਂ ਹੈ ਜੋ ਸਿੱਖ ਸਤਿਗੁਰਾਂ ਦੀ ਸੇਵੇ = ਟਹਿਲ ਕਰਦਾ ਹੈ, ਸੁੋ = ਉਹ ਇਸ ਜਵਾਹਰ ਤੇ ਮਾਣਕ ਰੂਪ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨੂੰ ਖੋਜਿ = ਲੱਭ ਲਹੈ = ਲੈਂਦਾ ਹੈ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਅਤੇ ਗਿਆਨ ਰੂਪੀ ਜਵੇਹਰ ਖੋਜ ਲੈਂਦਾ ਹੈ ॥੧॥

## ਗੁਰ ਸਮਾਨਿ; ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ਰਹਾਉ॥

ਹੇ ਭਾਈ! ਗੁਰਾਂ ਦੇ ਸਮਾਨਿ = ਬਰਾਬਰ ਕੋਇ = ਕੋਈ ਵੀ ਤੀਰਥ ਨਹੀਂ ਹੈ। ਤਾਸੁ = ਤਿਸ ਗੁਰੂ ਨਾਲ ਮਿਲ ਕੇ ਸਿਖ ਸੰਤੋਖ ਆਦਿ ਦੈਵੀ ਗੁਣਾਂ ਦਾ ਸਰੁ = ਸਰੋਵਰ ਹੋਇ = ਹੋ ਜਾਂਦਾ ਹੈ **ਵਾ:** ਸੰਤੋਖ ਆਦਿ ਗੁਣਾਂ ਦਾ ਸਰੋਵਰ ਹਰੀ ਪ੍ਰਾਪਤ ਹੋ ਜਾਂਦਾ ਹੈ ॥੧॥ਰਹਾਉ॥

[ਅੰਗ ੧੩੨੯]

## ਗੁਰੁ ਦਰੀਆਉ, ਸਦਾ ਜਲੁ ਨਿਰਮਲੁ; ਮਿਲਿਆ ਦੁਰਮਤਿ ਮੈਲੁ ਹਰੈ ॥

ਗੁਰੂ ਸਾਹਿਬ ਜੀ ਦਰੀਆਉ = ਦਰਿਆ ਦੀ ਨਿਆਈਂ ਦ੍ਰਵੀ ਭੂਤ ਹਨ, ਤਿਨ੍ਹਾਂ ਦਾ ਉਪਦੇਸ਼ ਰੂਪੀ ਜਲ ਨਿਰਮਲ = ਉੱਜਲ ਹੈ (ਭਾਵ ਤੀਰਥਾਂ ਦਾ ਪਾਣੀ ਇੱਕੋ ਥਾਂ ਖੜ੍ਹਾ ਰਹਿੰਦਾ ਹੈ ਅਤੇ ਗੁਰੂ ਜੀ ਚੱਲਦੇ ਪ੍ਰਵਾਹ ਦੀ ਨਿਆਈਂ ਤੁਰ ਫਿਰ ਕੇ ਉਪਦੇਸ਼ ਦੇਣਾ ਕਰਦੇ ਹਨ) ਜਿਸ ਦੇ ਨਾਲ ਮਿਲਿਆ = ਮਿਲਣ ਕਰਕੇ ਦੁਰਮਤਿ = ਖੋਟੀ ਮੱਤ ਰੂਪੀ ਮੈਲੁ = ਮਲੀਨਤਾਈ ਹਰੈ = ਨਾਸ਼ ਹੋ ਜਾਂਦੀ ਹੈ।

## ਸਤਿਗੁਰਿ ਪਾਇਐ ਪੂਰਾ ਨਾਵਣੁ; ਪਸੂ ਪਰੇਤਹੁ ਦੇਵ ਕਰੈ ॥੨॥

ਸਤਿਗੁਰਾਂ ਦੇ ਪਾਇਐ = ਪਾਉਣ ਕਰਕੇ **ਵਾ:** ਸਤਿਗੁਰਾਂ ਪਾਸੋਂ ਨਾਮ, ਉਪਦੇਸ਼ ਪ੍ਰਾਪਤ ਕਰਕੇ ਅੰਤਹਕਰਨ ਦਾ ਪੂਰਾ = ਪੂਰਨ ਨਾਵਣੁ = ਇਸ਼ਨਾਨ ਪ੍ਰਾਪਤ ਹੁੰਦਾ ਹੈ। ਗੁਰੂ ਜੀ ਪ੍ਰਤੱਖ ਪਸ਼ੂਆਂ[੧] ਤੇ ਪਰੇਤਹੁ = ਪ੍ਰੇਤਾਂ[੨] **ਵਾ:** ਪ੍ਰੇਤ ਦੀ ਨਿਆਈਂ ਨੀਚ ਅਤੇ ਪਸ਼ੂਆਂ ਦੀ ਨਿਆਈਂ ਮੱਧਮ ਜੀਵ ਤੋਂ ਦੇਵ = ਦੇਵਤੇ ਕਰੈ = ਕਰ ਦੇਂਦੇ ਹਨ **ਵਾ:** ਪ੍ਰੇਤ ਦੀ ਨਿਆਈਂ ਅਪਵਿਤ੍ਰ ਅਤੇ ਪਸ਼ੂਆਂ ਦੀ ਨਿਆਈਂ ਅਗਿਆਤ ਜੀਵਾਂ

੧. **ਪਸ਼ੂ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਭੂ-ਖੰਡ ਵਿਚ ਗਏ ਸਨ, ਉਥੇ ਸਤਿਗਰਾਂ ਕੋਲੋਂ ਕੀਰਤਨ ਦੀ ਮਧੁਰ ਆਵਾਜ ਸੁਣ ਕੇ ਤਕਰੀਬਨ ਪੰਜ ਹਜ਼ਾਰ ਸ਼ੇਰ ਸਤਿਗੁਰਾਂ ਦੀ ਸ਼ਰਨ ਵਿਚ ਆਏ ਅਤੇ ਆਪਣੀ ਕਲਿਆਨ ਚਾਹੀ, ਤਦੋਂ ਸਤਿਗੁਰਾਂ ਦੀ ਕਿਰਪਾ ਸਦਕਾ ਉਹ ਸਾਰੇ ਸ਼ੇਰ ਜੂਨੀ ਵਾਲਾ ਸਰੀਰ ਛੱਡ ਕੇ ਸਿੱਖਾਂ ਦੇ ਘਰ ਜਨਮੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆ ਕੇ ਪਰਮਗਤੀ ਨੂੰ ਪ੍ਰਾਪਤ ਹੋਏ ਸਨ।

੨. **ਪਰੇਤ :** ਵਿਆਕਰਣ ਉਚਾਰਣ ਵਾਲਾ ਪਾਣਿਨੀ ਰਿਸ਼ੀ ਪ੍ਰੇਤ ਦੀ ਜੂਨੀ ਵਿਚ ਪਿਆ ਸੀ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਂਸ਼ੀ ਵਿਚ ਜਾ ਕੇ ਮੁਕਤ ਕੀਤਾ ਸੀ।

ਨੂੰ ਦੇਵਤਿਆਂ ਦੀ ਨਿਆਈਂ ਪੂਜਨੀਕ ਬਣਾ ਦਿੱਤਾ ਹੈ **ਵਾ:** ਪਸ਼ੂਆਂ ਦੀ ਨਿਆਈਂ ਖਾਣ ਪੀਣ ਸੌਣ ਤੇ ਭੋਗਣ ਵਿਚ ਲੱਗੇ ਹੋਏ ਗ੍ਰਿਹਸਥੀਆਂ ਅਤੇ ਪ੍ਰੇਤਾਂ ਦੀ ਨਿਆਈਂ ਦੇਹ ਅਭਿਮਾਨ ਰੂਪੀ ਤਮੋਗੁਣੀ ਭੋਜਨ ਖਾਣ ਵਾਲਿਆਂ ਨੂੰ ਦੇਵਤਿਆਂ ਦੇ ਸੁਭਾਅ ਵਾਲੇ ਬਣਾ ਦਿੱਤਾ ਹੈ॥੨॥

**ਸਾਖੀ—ਭਾਈ ਕੀਰਤੀਏ ਤੇ ਸੋਭਾ ਰਾਮ ਦੀ :** ਸਤਿਗੁਰੂ ਜੀ ਦੀ ਸਮਰੱਥਾ ਪਸ਼ੂਆਂ, ਪ੍ਰੇਤਾਂ ਆਦਿ ਦਾ ਉੱਧਾਰ ਕਰਨਾ ਅਤੇ ਉਨ੍ਹਾਂ ਨੂੰ ਦੈਵੀ ਗੁਣਾਂ ਦੇ ਸੰਯੁਕਤ ਕਰ ਦੇਣਾ, ਇਸ ਦੇ ਉੱਪਰ ਇਤਿਹਾਸ ਵਿੱਚੋਂ ਦਸਮੇ ਜਾਮੇ ਦੀ ਗੱਲ ਹੈ।

ਇਹ ਵਾਕਯ ੧੭੩੪ ਬਿਕ੍ਰਮੀ ਵਿਚ ਹੋਇਆ, ਸਤਿਗੁਰੂ ਸਾਹਿਬ ਜੀ ਆਨੰਦਪੁਰ ਸਾਹਿਬ ਦੀਵਾਨ ਵਿਚ ਬੈਠੇ ਸਨ, ਇਤਨੇ ਨੂੰ ਕਲੰਦਰ ਆਪਣੀ ਰੋਜ਼ੀ ਰੋਟੀ ਕਮਾਉਂਦਾ ਹੋਇਆ ਗੁਰੂ ਦਰਬਾਰ ਵਿਚ ਆ ਗਿਆ, ਤੇ ਸਤਿਗੁਰੂ ਜੀ ਨੂੰ, ਬਾਂਦਰ ਆਦਿ ਜਾਨਵਰ ਹੱਥ ਵਿਚ ਲੈ ਕੇ ਹੱਥ ਜੋੜ ਕੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ਸਾਨੂੰ ਆਗਿਆ ਦੇਵੋ ਅਸੀਂ ਆਪ ਜੀ ਨੂੰ ਤੇ ਸਿੰਘਾਂ ਨੂੰ ਬਾਂਦਰਾਂ ਤੇ ਰਿੱਛਾਂ ਦਾ ਤਮਾਸ਼ਾ ਦਿਖਾਉਣਾ ਚਾਹੁੰਦੇ ਹਾਂ। ਸਤਿਗੁਰਾਂ ਨੇ ਕਲੰਦਰ ਨੂੰ ਆਗਿਆ ਦੇ ਦਿੱਤੀ। ਸਾਰੇ ਸਿੱਖਾਂ ਨੇ ਤਮਾਸ਼ਾ ਦੇਖ ਕੇ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ। ਉਸ ਸਮੇਂ ਸਤਿਗੁਰਾਂ ਨੂੰ ਚੌਰ ਕਰਨ ਵਾਲਾ ਭਾਈ ਕੀਰਤੀਆ ਤਮਾਸ਼ਾ ਦੇਖ ਕੇ ਕਈ ਵਾਰ ਬਹੁਤ ਹੱਸਿਆ, ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਭਾਈ ਕੀਰਤੀਆ, ਜਿਸ ਰਿੱਛ ਨੂੰ ਦੇਖ ਕੇ ਤੂੰ ਹੱਸ ਰਿਹਾ ਹੈਂ, ਤੂੰ ਇਹ ਜਾਣਦਾ ਹੈਂ, ਕਿ ਉਹ ਕੌਣ ਹੈ, ਤਾਂ ਭਾਈ ਕੀਰਤੀਆ ਨੇ ਕਿਹਾ ਕਿ ਹੇ ਮਹਾਰਾਜ ਜੀ ਮੈਂ ਨਹੀਂ ਜਾਣਦਾ, ਮੈਂ ਤਾਂ ਰਿੱਛ ਦਾ ਤਮਾਸ਼ਾ ਦੇਖ ਕੇ ਹੱਸ ਰਿਹਾ ਹਾਂ ਕਿ ਰਿੱਛ ਨੂੰ ਕਲੰਦਰ ਨੇ ਕਿਤਨਾ ਸੁੰਦਰ ਤਮਾਸ਼ਾ ਕਰਨਾ ਸਿਖਾਇਆ ਹੋਇਆ ਹੈ, ਸਤਿਗੁਰੂ ਜੀ ਨੇ ਕਿਹਾ ਕਿ ਹੋਰ ਭਾਵੇਂ ਸਾਰੇ ਹੱਸਣ, ਪਰ ਤੂੰ ਨਾ ਹੱਸ, ਤੇਰੇ ਹੱਸਣ ਵਿਚ ਇਸ ਦਾ ਅਪਮਾਨ ਹੈ, ਤਾਂ ਭਾਈ ਕੀਰਤੀਆ ਨੇ ਕਿਹਾ ਕਿ ਮਹਾਰਾਜ ਮੈਨੂੰ ਇਹ ਗੱਲ ਸਮਝ ਨਹੀਂ ਆਈ ਕਿ ਮੇਰੇ ਹੱਸਣ ਨਾਲ ਇਸਦਾ ਅਪਮਾਨ ਕਿਵੇਂ ਹੈ, ਤਾਂ ਸਤਿਗੁਰਾਂ ਨੇ ਕਿਹਾ ਕਿ ਇਹ ਪਿਛਲੇ ਜਨਮ ਵਿਚ ਮਨੁੱਖਾ ਸਰੀਰ ਵਿਚ ਸੀ, ਉਦੋਂ ਇਸ ਦਾ ਨਾਮ ਸੋਭਾ ਰਾਮ ਸੀ, ਇਹ ਤੇਰੇ ਪਿਛਲੇ ਜਨਮ ਦਾ ਪਿਤਾ ਹੈ। ਇਸਨੇ ਅੱਠ ਸਾਲ ਪਹਿਲਾਂ ਮਨੁੱਖਾ ਸਰੀਰ ਤਿਆਗ ਕੇ ਉੱਤਰ ਕਾਂਸ਼ੀ ਦੇ ਇਲਾਕੇ ਵਿਚ ਰਿੱਛ ਜੂਨੀ ਪ੍ਰਾਪਤ ਕੀਤੀ, ਫੇਰ ਕਲੰਦਰ ਵੀ ਕਹਿਣ ਲੱਗਾ ਕਿ ਸਤਿਗੁਰੂ ਜੀ ਤੁਸੀਂ ਸੱਚ ਕਹਿ ਰਹੇ ਹੋ ਅਸੀਂ ਇਸ ਨੂੰ ਉਥੋਂ ਹੀ ਫੜ ਕੇ ਲਿਆਂਦਾ ਹੈ, ਤਾਂ ਭਾਈ ਕੀਰਤੀਏ ਦਾ ਹਾਸਾ ਸੋਕ, ਗ਼ਮ ਤੇ ਨਿਰਾਸਤਾ ਦੇ ਵਿਚ ਬਦਲ ਗਿਆ। ਅਤੇ ਚੌਰ ਰੱਖ ਕੇ ਸਤਿਗੁਰਾਂ ਅੱਗੇ ਦੋਵੇਂ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਮੇਰੇ ਪਿਤਾ ਨੇ ਸਤਵੇਂ, ਅੱਠਵੇਂ ਤੇ ਨਾਵੇਂ ਸਤਿਗੁਰਾਂ ਦੇ ਸੀਸ ਉੱਪਰ ਚੌਰ ਕਰਨ ਦੀ ਸੇਵਾ ਕੀਤੀ, ਸਤਿਗੁਰੂ ਜੀ ਉਸ ਸੇਵਾ ਦਾ ਇਹ ਫਲ ਪ੍ਰਾਪਤ ਹੋਇਆ ਕਿ ਮੇਰੇ ਪਿਤਾ ਨੂੰ ਕਲੰਦਰਾਂ ਦੇ ਵੱਸ ਪੈਣਾ ਪਿਆ ਤੇ ਰਿੱਛ ਬਣ ਕੇ ਦਰ-ਦਰ 'ਤੇ ਠੋਕਰਾਂ ਖਾ ਰਿਹਾ ਹੈ, ਜੇਕਰ ਗੁਰੂ ਦੀ ਸੇਵਾ ਦਾ ਇਹੋ ਹੀ ਫਲ ਹੈ ਤਾਂ ਮੈਨੂੰ ਵੀ ਫੇਰ ਬਾਂਦਰ ਆਦਿ ਦੀ ਜੂਨ ਪ੍ਰਾਪਤ ਹੋਵੇਗੀ। ਇਸ ਲਈ ਜੇਕਰ ਬਾਂਦਰ ਆਦਿ ਦੀ ਜੂਨ ਵਿਚ ਪੈ ਕੇ ਕਲੰਦਰਾਂ ਦੇ ਵੱਸ ਵਿਚ ਪੈ ਕੇ ਦਰ-ਦਰ ਦੀਆਂ ਠੋਕਰਾਂ ਹੀ ਖਾਣੀਆਂ ਹਨ ਤਾਂ ਮੈਂ ਆਪਣੇ ਘਰ ਹੀ ਠੀਕ ਹਾਂ, ਤਾਂ ਅੱਗੋਂ ਸਤਿਗੁਰੂ ਜੀ ਨੇ ਹੱਸ ਕੇ ਜਵਾਬ ਦਿੱਤਾ ਕਿ ਹੇ ਸਿੱਖਾ ਸੇਵਾ ਦਾ ਫਲ ਬਹੁਤ ਮਹਾਨ ਹੈ, ਪਰ ਤੇਰੇ ਪਿਤਾ ਨੇ ਰਿੱਛ ਦੀ ਜੂਨ ਵਿਚ ਪੈਣ ਦਾ ਕਰਮ ਕੀਤਾ ਸੀ, ਜਿਸ ਕਰਕੇ ਤੇਰੇ ਪਿਤਾ ਨੂੰ ਮਨੁੱਖ ਜੂਨੀ ਤੋਂ ਬਾਅਦ ਰਿੱਛ ਜੂਨੀ ਦੀ ਪ੍ਰਾਪਤੀ ਹੋਈ। ਜੇਕਰ ਤੂੰ ਵੀ ਬਾਂਦਰ ਦੀ ਜੂਨ ਵਿਚ ਪੈਣ ਵਾਲਾ ਕਰਮ ਕਰੇਂਗਾ ਤਾਂ ਤੂੰ ਵੀ ਬਾਂਦਰ ਜੂਨ ਵਿਚ ਪੈ ਸਕਦਾ ਹੈਂ, ਗੁਰੂ ਦਾ ਇਸ ਵਿਚ ਕੋਈ ਕਸੂਰ ਨਹੀਂ ਹੈ। ਫੇਰ ਸਾਰੇ ਸਿੱਖਾਂ ਨੇ ਬੇਨਤੀ ਕਰਕੇ ਸੋਭਾ ਰਾਮ ਦੇ ਰਿੱਛ ਜੂਨੀ ਵਿਚ ਪੈ ਜਾਣ ਦਾ ਕਾਰਨ ਪੁੱਛਿਆ ਤਾਂ ਸਤਿਗੁਰਾਂ ਨੇ ਦੱਸਿਆ ਕਿ ਪਿਛਲੇ ਜਨਮ ਵਿਚ ਇਹ ਸੋਭਾ ਰਾਮ ਜਦੋਂ ਸਿੱਖ ਦੇ ਰੂਪ ਵਿਚ ਗੁਰੂ ਦੀ ਟਹਿਲ ਕਮਾ ਰਿਹਾ ਸੀ ਤਾਂ ਦੀਵਾਨ ਦੀ ਸਮਾਪਤੀ ਤੋਂ ਬਾਅਦ ਦੇਗ ਵਰਤਣ ਦਾ ਸਮਾਂ ਹੋਇਆ ਤਾਂ ਸੋਭਾ ਰਾਮ ਪ੍ਰਸ਼ਾਦ ਵਰਤਾਉਣ ਲੱਗਾ। ਉੱਧਰ ਠੀਕ ਉਸੇ ਸਮੇਂ ਇਕ ਸਿੱਖ ਜਿਸ ਦਾ

ਨਾਮ ਭਾਈ ਧੰਨਾ ਸੀ। ਇਹ ਸਿੱਖ ਜ਼ਿਮੀਂਦਾਰ ਭੋਲਾ ਭਾਲਾ, ਸੱਚਾ ਸੁੱਚਾ ਨਿਸ਼ਕਪਟ ਧੰਨੇ ਭਗਤ ਵਰਗਾ ਹੀ ਸੀ, ਜਿਸ ਦਾ ਸੁਭਾਅ ਮਾਨੋਂ ਜ਼ਾਹਰ ਕਰਦਾ ਸੀ ਕਿ ਜਿਵੇਂ ਭਗਤ ਧੰਨਾ ਹੀ ਦੁਬਾਰਾ ਆ ਗਿਆ ਹੁੰਦਾ ਹੈ। ਇਸਨੇ ਆਪਣੀ ਜ਼ਿੰਦਗੀ ਵਿਚ ਕਦੀ ਝੂਠ ਨਹੀਂ ਸੀ ਬੋਲਿਆ। ਕਦੇ ਕਿਸੇ ਦੀ ਨਿੰਦਾ ਚੁਗ਼ਲੀ ਵੀ ਨਹੀਂ ਸੀ ਕੀਤੀ ਅਤੇ ਕਦੇ ਕਿਸੇ ਦਾ ਦਿਲ ਵੀ ਨਹੀਂ ਦੁਖਾਇਆ ਸੀ। ਭਾਵੇਂ ਕਈ ਵਾਰ ਘਰ ਵਿਚ ਗ਼ਰੀਬੀ ਦੇ ਦੌਰ ਚੱਲੇ, ਪਰ ਇਕ ਕੱਖ ਜਿਤਨੀ ਵੀ ਕਿਸੇ ਦੂਸਰੇ ਦੀ ਕਮਾਈ ਆਪਣੇ ਘਰ ਵਿਚ ਨਹੀਂ ਆਉਣ ਦਿੱਤੀ। ਬਲਕਿ ਫੇਰ ਵੀ ਗੁਰੂ ਘਰ ਵਾਸਤੇ ਆਪਣਾ ਦਸਵੰਧ ਦੇ ਕੇ ਫੇਰ ਆਪਣਾ ਨੌਂ ਹਿੱਸਿਆ ਵਿਚ ਹੀ ਗੁਜ਼ਾਰਾ ਕਰਦਾ ਸੀ, ਤੇ ਕਿਰਤ ਦੇ ਨਾਲ-ਨਾਲ ਬੰਦਗੀ ਵੀ ਕਰਨ ਵਾਲਾ ਸੀ। ਇਹ ਆਪਣੇ ਗੱਡੇ ਉੱਤੇ ਕੁਝ ਪਦਾਰਥ ਲੱਦ ਕੇ ਜਾ ਰਿਹਾ ਸੀ। ਜਦੋਂ ਇਸਨੇ ਗੁਰੂ ਦੀ ਸੰਗਤ ਦੀ ਇਕੱਤ੍ਰਤਾ ਦੇਖੀ, ਤਾਂ ਗੱਡਾ ਛੱਡ ਕੇ ਗੁਰੂ ਦੇ ਦਰਸ਼ਨ ਅਤੇ ਸੰਗਤ ਵਿਚ ਵਰਤਦਾ ਪ੍ਰਸ਼ਾਦ ਲੈਣ ਲਈ ਅੱਗੇ ਵਧਿਆ। ਦੂਰ ਤੋਂ ਹੀ ਗੁਰੂ ਜੀ ਨੂੰ ਨਮਸਕਾਰ ਕਰਕੇ ਭਾਈ ਸੋਭਾ ਰਾਮ ਅੱਗੇ ਕਾਹਲੀ ਨਾਲ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਿੱਖਾ ਮੈਨੂੰ ਜਲਦੀ-ਜਲਦੀ ਪ੍ਰਸ਼ਾਦ ਦੇ ਦੇ। ਇਸ ਦਾ ਜਲਦੀ ਦਾ ਕਾਰਨ ਇਹ ਸੀ ਕਿ ਸਿਆਣੇ ਬੈਲ, ਗੱਡੇ ਨੂੰ ਉਸੇ ਤਰ੍ਹਾਂ ਲੈ ਕੇ ਆਪਣੀ ਚਾਲ ਤੁਰੇ ਜਾ ਰਹੇ ਸਨ, ਇਸ ਲਈ ਇਹ ਜਲਦੀ ਆਪਣੇ ਗੱਡੇ ਤੱਕ ਪਹੁੰਚਣਾ ਚਾਹੁੰਦਾ ਸੀ, ਪਰ ਸੋਭਾ ਰਾਮ ਨੇ ਆਪਣੇ ਕ੍ਰੋਧੀ ਸੁਭਾਅ ਅਨੁਸਾਰ ਸਿੱਖ ਨੂੰ ਕਠੋਰ ਸ਼ਬਦਾਂ ਵਿਚ ਕੇਵਲ ਝਿੜਕਿਆ ਹੀ ਨਹੀਂ ਬਲਕਿ ਅਪਮਾਨ ਜਨਕ ਸ਼ਬਦ ਬੋਲਿਆ ਕਿ ਤੂੰ ਰਿੱਛ ਵਾਂਗ ਕਿਉਂ ਉੱਪਰ ਨੂੰ ਚੜ੍ਹਿਆ ਆ ਰਿਹਾ ਹੈਂ ? ਤਾਂ ਭਾਈ ਧੰਨੇ ਨੇ ਉਸ ਦੇ ਕੌੜੇ ਬਚਨਾਂ ਨੂੰ ਸਹਿਣ ਕਰਦਿਆਂ ਹੋਇਆਂ ਦੁਬਾਰਾ ਫੇਰ ਬੇਨਤੀ ਕੀਤੀ, ਤਾਂ ਉਸਨੇ ਅੱਗੇ ਨਾਲੋਂ ਵੀ ਕਠੋਰ ਬਚਨ ਕਹੇ, ਬੋਲਿਆ ਕਿ ਬੂਝੜ ਜੱਟ ਕਿਵੇਂ ਰਿੱਛ ਵਾਂਗੂੰ ਕੁੱਦਦਾ ਹੋਇਆ ਅੱਗੇ ਆਈ ਜਾਂਦਾ ਹੈ, ਤਾਂ ਭਾਈ ਧੰਨੇ ਨੇ ਕਿਹਾ ਕਿ ਮੇਰੇ ਬੈਲ ਗੱਡੇ ਸਮੇਤ ਅੱਗੇ ਨਿਕਲ ਚੁੱਕੇ ਹਨ, ਮੈਂ ਜਲਦੀ ਜਾਣਾ ਚਾਹੁੰਦਾ ਹਾਂ ਪਰ ਸੋਭਾ ਰਾਮ ਨੇ ਫੇਰ ਅਣਗੌਲਿਆਂ ਕਰ ਦਿੱਤਾ। ਤਾਂ ਭਾਈ ਧੰਨੇ ਨੇ ਕਿਹਾ ਕਿ ਗੁਰੂ ਦਾ ਪ੍ਰਸ਼ਾਦ ਲਏ ਬਿਨਾਂ ਮੈਂ ਜਾਣਾ ਨਹੀਂ ਚਾਹੁੰਦਾ, ਪਰ ਸਿੱਖ ਮੈਨੂੰ ਪ੍ਰਸ਼ਾਦ ਦੇਣਾ ਨਹੀਂ ਚਾਹੁੰਦਾ। ਜੇ ਬਹੁਤ ਦੇਰ ਨਾਲ ਦਿੱਤਾ ਤਾਂ ਮੇਰੇ ਬੈਲ ਗੱਡੇ ਬਹੁਤ ਦੂਰ ਨਿਕਲ ਜਾਣਗੇ। ਇਸਨੇ ਸਤਿਗੁਰਾਂ ਦਾ ਧਿਆਨ ਕਰਕੇ ਕਿਹਾ ਕਿ ਸਤਿਗੁਰੂ ਜੀ ਆਪ ਹੀ ਕਿਰਪਾ ਕਰੋ, ਫੇਰ ਇਸਨੇ ਸੋਚਿਆ ਕਿ ਤੀਸਰੀ ਵਾਰ ਫੇਰ ਪ੍ਰਸ਼ਾਦ ਮੰਗ ਕੇ ਵੇਖ ਲੈਂਦਾ ਹਾਂ, ਕੀ ਪਤਾ ਸਿੱਖ ਦੇ ਮਨ ਮੱਥੇ ਮਿਹਰ ਪੈ ਹੀ ਜਾਵੇ ਪਰ ਸੋਭਾ ਰਾਮ ਇਸਦੇ ਵਾਰ-ਵਾਰ ਪ੍ਰਸ਼ਾਦ ਮੰਗਣ 'ਤੇ ਕ੍ਰੋਧਿਤ ਹੋ ਚੁੱਕਾ ਸੀ। ਤਾਂ ਜਦੋਂ ਇਸ ਨੇ ਤੀਸਰੀ ਵਾਰ ਫੇਰ ਕਾਹਲੀ ਨਾਲ ਅੱਗੇ ਹੋ ਕੇ ਕਿਹਾ ਕਿ ਭਾਈ ਜੀ ਮੈਨੂੰ ਗੁਰੂ ਕਾ ਪ੍ਰਸ਼ਾਦ ਦੇਵੋ। ਤਾਂ ਸੋਭਾ ਰਾਮ ਨੇ ਕਿਹਾ ਕਿ ਤੂੰ ਬੰਦਾ ਹੈਂ ਕਿ ਕੀ ਹੈਂ, ਤੂੰ ਤਾਂ ਮੈਨੂੰ ਬੰਦੇ ਦੀ ਜੂਨ ਵਿਚ ਰਿੱਛ ਹੀ ਲੱਗਦਾ ਹੈਂ, ਤਾਂ ਪ੍ਰਸ਼ਾਦ ਲੈਣ ਵਾਲੇ ਸਿੱਖ ਹੱਸ ਪਏ। ਇਤਨੇ ਨੂੰ ਗੁਰੂ ਨੇ ਇਹ ਕਲਾ ਵਰਤਾਈ ਕਿ ਆਪਣੇ ਭੋਲੇ ਭਾਲੇ ਸਿੱਖ ਦੀ ਲਾਜ ਰੱਖਣ ਲਈ ਸੋਭਾ ਰਾਮ ਦੇ ਦੇਗ ਵਰਤਾਉਂਦਿਆਂ ਪ੍ਰਸ਼ਾਦ ਦਾ ਇਕ ਕਿਣਕਾ ਹੇਠਾਂ ਡਿੱਗ ਪਿਆ, ਭਾਈ ਧੰਨੇ ਨੇ ਆਪਣੇ ਨਸੀਬਾਂ ਦਾ ਪ੍ਰਸ਼ਾਦ ਸਮਝ ਕੇ ਉਹ ਕਿਣਕਾ ਚੁੱਕ ਕੇ ਆਪਣੇ ਮੂੰਹ ਵਿਚ ਪਾਇਆ, ਉਸ ਕਿਣਕੇ ਦੁਆਰਾ ਗੁਰੂ ਨੇ ਇਸਦੀ ਸਾਰੀ ਜ਼ਿੰਦਗੀ ਦੀ ਸੱਚ ਦੀ ਕਮਾਈ ਅਤੇ ਬੰਦਗੀ ਨੂੰ ਫਲ ਲਾਇਆ ਤੇ ਇਸਦੇ ਕਪਾਟ ਖੁੱਲ੍ਹ ਗਏ। ਪ੍ਰਸ਼ਾਦ ਦੇ ਕਿਣਕੇ ਦੁਆਰਾ ਗੁਰੂ ਨੇ ਸਭ ਰਿੱਧੀਆਂ ਸਿੱਧੀਆਂ ਦੀਆ ਬਰਕਤਾਂ ਇਸਦੀ ਰਸਨਾ 'ਤੇ ਬਖ਼ਸ਼ਿਸ਼ ਕਰ ਦਿੱਤੀਆਂ, ਤੇ ਸੁਭਾਵਿਕ ਹੀ ਧੰਨੇ ਸਿੱਖ ਨੇ ਕਹਿ ਦਿੱਤਾ ਕਿ ਮੈਨੂੰ ਵਾਰ-ਵਾਰ ਰਿੱਛ ਕਹਿਣ ਵਾਲਿਆ ਤੂੰ ਗੁਰੂ ਕੋਲ ਰਹਿ ਕੇ ਵੀ ਗੁਰਸਿੱਖੀ ਦੀ ਰੀਤੀ ਨਹੀਂ ਸਿੱਖੀ। ਗੁਰੂ ਤਾਂ ਸਿੱਖਾਂ ਨੂੰ ਆਪਣੇ ਪੁੱਤਾਂ ਵਾਂਗੂੰ ਪਿਆਰੇ ਹਨ। ਪਰ ਤੂੰ ਗੁਰਸਿੱਖਾਂ ਦਾ ਨਿਰਾਦਰ ਕਰਦਾ ਹੈਂ। ਕਿਵੇਂ ਹੱਥ ਹਿਲਾ ਕੇ ਨੱਕ ਚੜ੍ਹਾਅ ਕੇ ਮੈਨੂੰ ਰਿੱਛ ਕਿਹਾ ਹੈ। ਹੁਣ ਤੂੰ ਹੀ ਅਗਲੇ ਜਨਮ ਵਿਚ ਰਿੱਛ ਬਣੇਗਾ ਅਤੇ ਘਰ-ਘਰ ਨੱਕ ਚੜ੍ਹਾਅ ਕੇ ਆਪਣੇ ਨੱਚਣ ਦੇ ਤਮਾਸ਼ੇ ਦਿਖਾਇਆ ਕਰੇਂਗਾ, ਜਿੰਨ੍ਹੇ ਮੇਰੇ ਉੱਪਰ ਅੱਜ ਲੋਕ ਹੱਸੇ ਹਨ, ਉਦੋਂ ਲੋਕ ਤੇਰੇ ਉੱਪਰ ਰੋਜ਼ ਹੱਸਿਆ ਕਰਨਗੇ। ਕਲਗ਼ੀਧਰ ਜੀ ਨੇ ਕਿਹਾ ਕਿ ਹੇ ਭਾਈ ਕੀਰਤੀਆ ਜੇ ਤੇਰਾ ਪਿਤਾ

ਸਿਆਣਾ ਹੁੰਦਾ ਤਾਂ ਸਿੱਖ ਦੇ ਚਰਨ ਪਕੜ ਕੇ ਭੁੱਲ ਬਖ਼ਸ਼ਾ ਲੈਂਦਾ ਤਾਂ ਉਸੇ ਜਨਮ ਵਿਚ ਇਸਦਾ ਭਲਾ ਹੋ ਜਾਂਦਾ। ਪਰ ਇਹ ਹੰਕਾਰ ਦੇ ਵਿਚ ਰਿਹਾ। ਪਰ ਗੁਰੂ ਪਰਮੇਸ਼ਰ ਦਾ ਇਹ ਬਿਰਦ ਹੈ ਕਿ ਉਹ ਆਪਣਾ ਬਚਨ ਤਾਂ ਵਾਪਸ ਲੈ ਲੈਂਦੇ ਨੇ, ਪਰ ਸੰਤ, ਭਗਤ ਤੇ ਗੁਰਸਿੱਖਾਂ ਦੇ ਬਚਨ ਨੂੰ ਟਾਲ ਨਹੀਂ ਸਕਦੇ। ਜੈਸਾ ਕਿ:

**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥** *(ਸਾਰਗ ਮ: ੫, ਅੰਗ ੧੨੦੪)*

ਜੈਸਾ ਕਿ :

**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥੪੪੮॥**
*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਜਿਵੇਂ ਮਾਤਾ ਪਿਤਾ ਆਪਣੇ ਸੰਕਲਪ ਤੋਂ ਬਚਨ ਛੱਡ ਕੇ ਆਪਣੇ ਬੱਚਿਆਂ ਦੇ ਸੰਕਲਪ ਤੇ ਬਚਨ ਪੂਰੇ ਕਰਦੇ ਹਨ, ਤਿਵੇਂ ਗੁਰੂ ਤੇ ਈਸ਼ਰ ਆਪਣੇ ਭਗਤਾਂ ਸੰਤਾਂ, ਗੁਰਸਿੱਖਾਂ ਦੇ ਸੰਕਲਪ, ਬਚਨ ਪੂਰੇ ਕਰਦੇ ਹਨ, ਤਾਂ ਭਾਈ ਕੀਰਤੀਏ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ, ਫੇਰ ਗੁਰੂ ਦੀ ਸੇਵਾ ਦਾ ਕੀ ਫਲ ਹੋਇਆ, ਤਾਂ ਕਲਗੀਧਰ ਜੀ ਨੇ ਕਿਹਾ ਕਿ ਸਿੱਖ ਦੀ ਇਕ ਤਿਲ ਮਾਤਰ ਕੀਤੀ ਹੋਈ ਸੇਵਾ ਨੂੰ ਵੀ ਗੁਰੂ ਵਿਅਰਥ ਨਹੀਂ ਜਾਣ ਦਿੰਦਾ, ਇਸ ਦਾ ਮਹਾਤਮ ਹੁਣੇ ਦੱਸਦੇ ਹਾਂ, ਤਾਂ ਸਤਿਗੁਰੂ ਨੇ ਆਪਣਾ ਸੀਤ ਪ੍ਰਸ਼ਾਦ ਉਸ ਰਿੱਛ ਦੇ ਮੁਖ ਵਿਚ ਪਾਇਆ, ਉਸੇ ਵੇਲੇ ਰਿੱਛ ਨੇ ਧਰਤੀ 'ਤੇ ਡਿੱਗ ਕੇ ਆਪਣੇ ਪ੍ਰਾਣ ਤਿਆਗ ਦਿੱਤੇ ਤੇ ਉਸਦੇ ਸਰੀਰ ਵਿੱਚੋਂ ਇਕ ਦਿੱਬਯ ਦੇਹੀ ਭਾਵ ਸੂਖਮ ਸਰੀਰ ਪ੍ਰਕਾਸ਼ਮਯ ਪ੍ਰਗਟ ਹੋਇਆ ਉਸਨੇ ਆਪਣੇ ਹੱਥ ਜੋੜ ਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ ਅਤੇ ਆਪਣੇ ਪਿਛਲੇ ਜਨਮ ਦੀ ਕਹਾਣੀ ਜਿਉਂ ਦੀ ਤਿਉਂ ਕਹਿ ਸੁਣਾਈ, ਤੇ ਫੇਰ ਆਪਣੇ ਪੁੱਤਰ ਕੀਰਤੀਏ ਨੂੰ ਕਿਹਾ ਕਿ ਹੇ ਪੁੱਤਰ। ਸੇਵਾ ਦਾ ਫਲ ਮੈਨੂੰ ਇਹ ਪ੍ਰਾਪਤ ਹੋਇਆ ਹੈ ਕਿ ਮੈਂ ਹੁਣ ਮੁਕਤ ਹੋ ਕੇ ਬੈਕੁੰਠ ਧਾਮ ਨੂੰ ਚੱਲਿਆ ਹਾਂ। ਹੰਕਾਰ, ਕ੍ਰੋਧ ਅਤੇ ਸਿੱਖਾਂ ਦੇ ਨਿਰਾਦਰ ਦਾ ਫਲ ਇਹ ਪ੍ਰਾਪਤ ਹੋਇਆ ਕਿ ਮੈਂ ਰਿੱਛ ਜੂਨ ਵਿਚ ਕਈ ਸਾਲ ਧੱਕੇ ਖਾਧੇ। ਸਿੱਖ ਨੂੰ ਸੇਵਾ ਕਰਦਿਆਂ ਕਿਸੇ ਗੁਰਸਿੱਖ ਦੀ ਨਿਰਾਦਰੀ ਨਹੀਂ ਕਰਨੀ ਚਾਹੀਦੀ। ਮੈਨੂੰ ਸਿੱਖ ਦੀ ਨਿਰਾਦਰੀ ਦਾ ਹੀ ਇਹ ਫਲ ਪ੍ਰਾਪਤ ਹੋਇਆ ਸੀ, ਤੂੰ ਸੇਵਾ ਉੱਪਰ ਸ਼ੰਕਾ ਨਾ ਕਰ। ਪਰ ਸੇਵਾ ਗੁਰੂ ਦੇ ਹੁਕਮ ਵਿਚ ਰਹਿ ਕੇ ਪ੍ਰਵਾਨ ਹੁੰਦੀ ਹੈ। ਉਸੇ ਵੇਲੇ ਕਲਗ਼ੀਧਰ ਜੀ ਨੇ ਕਿਹਾ ਕਿ ਹੇ ਗੁਰਸਿੱਖ! ਇਹ ਗੁਰੂ ਨਾਨਕ ਦੇ ਦਰ ਦੇ ਕੜਾਹ ਪ੍ਰਸ਼ਾਦ ਦੀ ਬਰਕਤ ਤੁਸੀਂ ਵੇਖ ਲਈ ਹੈ। ਕੜਾਹ ਪ੍ਰਸ਼ਾਦ ਤੋਂ ਹੀ ਸੋਭਾ ਰਾਮ ਦੀ ਕਹਾਣੀ ਵਿਗੜੀ ਸੀ। ਕਿਣਕਾ ਮੂੰਹ ਵਿਚ ਪਾ ਕੇ ਭਾਈ ਧੰਨੇ ਨੇ ਜੋ ਬਚਨ ਕਿਹਾ, ਉਹ ਪੂਰਾ ਹੋਇਆ। ਅਤੇ ਹੁਣ ਵੀ ਇਸਦੇ ਮੁਖ ਵਿਚ ਪ੍ਰਸ਼ਾਦ ਹੀ ਪਾਇਆ ਹੈ, ਤਾਂ ਇਸਦਾ ਉੱਧਾਰ ਹੋਇਆ ਹੈ, ਉਸ ਵੇਲੇ ਕਲੰਦਰ ਰੋਣ ਲੱਗਾ ਕਿ ਮਹਾਰਾਜ ਸਾਡਾ ਰੁਜ਼ਗਾਰ ਚਲਾ ਗਿਆ ਤਾਂ ਸਤਿਗੁਰੂ ਨੇ ਰਿੱਛ ਦੇ ਬਣਦੀ ਕੀਮਤ ਨਾਲੋਂ ਵੀ ਉਸ ਤੋਂ ਦੁੱਗਣੀ ਕੀਮਤ ਦੇ ਕੇ ਉਨ੍ਹਾਂ ਨੂੰ ਵਿਦਾ ਕਰ ਦਿੱਤਾ ਤੇ ਕਲੰਦਰ ਵੀ ਗੁਰੂ ਜੀ ਦਾ ਘਰ-ਘਰ ਵਿਚ ਜੱਸ ਕਰਨ ਲੱਗਾ ਤੇ ਗੁਰਸਿੱਖ ਵੀ ਹੈਰਾਨ ਹੋਏ ਅਤੇ ਸ਼ਰਧਾ ਭਾਵਨਾ ਵੀ ਦੂਣੀ ਚੌਗੁਣੀ ਹੋ ਗਈ। ਇਸਦੇ ਵਿਚ ਸਤਿਗੁਰੂ ਜੀ ਨੇ ਤਿੰਨੇ ਗੱਲਾਂ ਪ੍ਰਤੱਖ ਦਿਖਾ ਦਿੱਤੀਆਂ। ਗੁਰਸਿੱਖਾਂ ਦੀ ਨਿਰਾਦਰੀ ਦਾ ਫਲ ਨਾਮ ਜਪਣ ਵਾਲਿਆਂ ਦੀ ਸੱਚੀ-ਸੁੱਚੀ ਧਰਮ ਦੀ ਕਿਰਤ ਕਰਨ ਦੀਆਂ ਬਰਕਤਾਂ ਹਨ, ਜੋ ਉਨ੍ਹਾਂ ਦੀ ਰਸਨਾ ਉੱਪਰ ਆ ਜਾਂਦੀਆਂ ਹਨ, ਅਤੇ ਤੀਸਰਾ ਗੁਰੂ ਦੀ ਕਿਰਪਾ ਇਉਂ ਪੂਰਾ ਸਤਿਗੁਰੂ ਪਸ਼ੂ ਪ੍ਰੇਤ ਤੋਂ ਦੇਵ ਬਣਾ ਦੇਂਦਾ ਹੈ।

## ਰਤਾ ਸਚਿ ਨਾਮਿ ਤਲ ਹੀਅਲੁ; ਸੋ ਗੁਰੁ ਪਰਮਲੁ ਕਹੀਐ ॥

ਜਿਨ੍ਹਾਂ ਸਤਿਗੁਰਾਂ ਦਾ ਹੀਅਲੁ = ਹਿਰਦਾ ਰੂਪੀ ਤਲੁ = ਅਸਥਾਨ ਸਚਿ = ਸੱਚੇ ਨਾਮ ਵਿਚ ਰਤਾ = ਰੰਗਿਆ ਹੋਇਆ ਹੈ, ਸੋ = ਉਹ ਗੁਰੂ ਪਰਮਲੁ = ਚੰਦਨ ਵਤ ਵੀ ਕਹੀਐ = ਆਖੀਦੇ ਹਨ।

## ਜਾ ਕੀ ਵਾਸੁ ਬਨਾਸਪਤਿ ਸਉਰੈ; ਤਾਸੁ ਚਰਣ ਲਿਵ ਰਹੀਐ ॥੩॥

ਜਾ = ਜਿਸ ਗੁਰੂ ਰੂਪੀ ਚੰਦਨ ਕੀ = ਦੀ ਭਗਤੀ ਰੂਪ ਵਾਸੁ = ਸੁਗੰਧੀ ਦੇ ਨਾਲ ਸਭ ਜਗਿਆਸੂਆਂ ਰੂਪੀ ਬਨਾਸਪਤੀ ਸਉਰੈ = ਸੰਵਰ ਰਹੀ, ਮਹਿਕ ਦੇ ਸਹਿਤ ਹੋ ਰਹੀ ਹੈ ਭਾਵ ਚੰਗੇ ਜੀਵਨ ਵਾਲੇ ਬਣ ਜਾਂਦੇ ਹਨ, ਤਾਸ = ਉਸ ਗੁਰੂ ਦੇ ਚਰਣਾਂ ਵਿਚ ਲਿਵ = ਬਿਰਤੀ, ਪ੍ਰੀਤੀ ਲਾ ਕੇ ਰਹੀਐ = ਰਹਿਣਾ ਕਰੀਏ ॥੩॥

## ਗੁਰਮੁਖਿ ਜੀਅ ਪ੍ਰਾਨ ਉਪਜਹਿ; ਗੁਰਮੁਖਿ ਸਿਵ ਘਰਿ ਜਾਈਐ ॥

ਗੁਰਮੁਖਿ = ਮੁਖੀ ਗੁਰਾਂ ਤੋਂ ਗੁਰਮੁਖ ਜਨਾਂ ਦਾ ਜੀਅ = ਹਿਰਦਾ ਤੇ ਪ੍ਰਾਨ ਵਿਕਾਰਾਂ ਵੱਲੋਂ ਉਪਜਹਿ = ਉੱਭਰਦੇ ਹਨ, ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਿਵ = ਕਲਿਆਣ ਸਰੂਪ ਦੀ ਪ੍ਰਾਪਤੀ ਵਾਲੇ ਸੰਗਤ, ਤੁਰੀਆ ਪਦ ਰੂਪੀ ਘਰ ਵਿਚ ਜਾਈਐ = ਜਾਈਦਾ ਹੈ।

## ਗੁਰਮੁਖਿ ਨਾਨਕ ਸਚਿ ਸਮਾਈਐ;
## ਗੁਰਮੁਖਿ ਨਿਜ ਪਦੁ ਪਾਈਐ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸੱਚ ਸਰੂਪ ਵਿਚ ਸਮਾਈਐ = ਸਮਾਅ ਜਾਈਦਾ ਹੈ ਅਤੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਿਜ = ਆਪਣੇ ਆਤਮ ਪਦ ਨੂੰ ਪਾਈਐ = ਪਾ ਲਈਦਾ ਹੈ ॥੪॥੬॥

## ਪ੍ਰਭਾਤੀ ਮਹਲਾ ੧ ॥

ਇਕ ਬ੍ਰਾਹਮਣ ਨੇ ਸਤਿਗੁਰਾਂ ਪਾਸ ਆ ਕੇ ਦਾਨ ਮੰਗਿਆ, ਅੱਗੋਂ ਸਤਿਗੁਰਾਂ ਨੇ ਗੁਰਸਿੱਖਾਂ ਪਾਸੋਂ ਉਸ ਬ੍ਰਾਹਮਣ ਨੂੰ ਦਾਨ ਦਿਵਾ ਦਿੱਤਾ। ਤਦੋਂ ਬ੍ਰਾਹਮਣ ਨੇ ਕਿਹਾ ਕਿ ਤੁਸੀਂ ਮੇਰੇ ਜਜਮਾਨ ਹੋ। ਉਸ ਸਮੇਂ ਸਤਿਗੁਰਾਂ ਨੇ ਪਰਮਾਤਮਾ ਦੇ ਸਨਮੁਖ ਬੇਨਤੀ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਗੁਰਪਰਸਾਦੀ ਵਿਦਿਆ ਵੀਚਾਰੈ; ਪੜਿ ਪੜਿ ਪਾਵੈ ਮਾਨੁ ॥

ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਜਿਹੜਾ ਬ੍ਰਹਮ ਵਿੱਦਿਆ ਦੀ ਵੀਚਾਰੈ = ਵਿਚਾਰ ਕਰਦਾ ਹੈ, ਉਹ ਇਹ ਵਿੱਦਿਆ ਨੂੰ ਪੜ੍ਹ ਪੜ੍ਹ ਭਾਵ ਅਭਿਆਸ ਕਰ ਕਰਕੇ ਲੋਕ-ਪ੍ਰਲੋਕ ਵਿਚ ਮਾਨੁ = ਸਤਿਕਾਰ ਪਾਵੈ = ਪਾਉਣਾ ਕਰਦਾ ਹੈ **ਵਾ:** ਹੰਗਤਾ ਮਮਤਾ ਦੇ ਪੜਿ = ਪਰਦੇ ਨੂੰ ਪੜਿ = ਪਾੜ ਕੇ ਪ੍ਰਭੂ ਦੇ ਮਾਨੁ = ਮੰਨਣ ਗਿਆਨ ਨੂੰ ਪਾਉਂਦਾ **ਵਾ:** ਸ੍ਰਵਣ, ਮੰਨਣ ਤੇ ਨਿਧਿਆਸਣ ਕਰਕੇ ਬ੍ਰਹਮ ਗਿਆਨ ਰੂਪੀ ਮਾਨ ਨੂੰ ਪਾਉਣਾ ਕਰਦਾ ਹੈ।

## ਆਪਾ ਮਧੇ ਆਪੁ ਪਰਗਾਸਿਆ; ਪਾਇਆ ਅੰਮ੍ਰਿਤੁ ਨਾਮੁ ॥੧॥

ਜਦੋਂ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਰਾਮ ਨੂੰ ਪਾਇਆ = ਪਾਉਣਾ ਕੀਤਾ, ਤਦੋਂ ਆਪਾ = ਆਪਣੇ ਅੰਤਹਕਰਨ ਦੇ ਮਧੇ = ਵਿਚ ਆਪੁ = ਆਪਣੇ ਤੁਰੀਆ ਪਦ, ਸਰੂਪ ਦਾ ਗਿਆਨ ਪਰਗਾਸਿਆ = ਪ੍ਰਕਾਸ਼ ਹੋ ਆਇਆ ॥੧॥

## ਕਰਤਾ; ਤੂ ਮੇਰਾ ਜਜਮਾਨੁ ॥

ਹੇ ਕਰਤਾ ਪੁਰਖ ! ਤੂੰ ਹੀ ਮੇਰਾ ਜਜਮਾਨੁ = ਦਾਨ ਦੇਣ ਵਾਲਾ ਹੈਂ।

## ਇਕ ਦਖਿਣਾ ਹਉ ਤੈ ਪਹਿ ਮਾਗਉ; ਦੇਹਿ ਆਪਣਾ ਨਾਮੁ ॥੧॥ਰਹਾਉ॥

ਹੇ ਪ੍ਰਭੂ ! ਹਉ = ਮੈਂ ਤੈ = ਤੇਰੇ ਪਹਿ = ਪਾਸੋਂ ਇਕ ਦਖਿਣਾ = ਦੱਛਣਾ ਮਾਗਉ = ਮੰਗਦਾ ਹਾਂ ਕਿ ਮੈਨੂੰ ਆਪਣਾ = ਆਪ ਦਾ ਨਾਮ ਦੇਹਿ = ਦੇਣਾ ਕਰ ॥੧॥ਰਹਾਉ॥

## ਪੰਚ ਤਸਕਰ ਧਾਵਤ ਰਾਖੇ; ਚੂਕਾ ਮਨਿ ਅਭਿਮਾਨੁ ॥

ਜਿਨ੍ਹਾਂ ਨੂੰ ਨਾਮ ਪ੍ਰਾਪਤ ਹੋਇਆ ਹੈ, ਉਨ੍ਹਾਂ ਨੇ ਪੰਚ = ਪੰਜ ਕਾਮ, ਕ੍ਰੋਧ **ਵਾ:** ਪੰਜ ਗਿਆਨ ਇੰਦ੍ਰੇ ਰੂਪੀ ਤਸਕਰ = ਚੋਰ ਧਾਵਤ = ਦੌੜਦੇ ਹੋਏ ਰੋਕ ਕੇ ਰਾਖੇ = ਰੱਖ ਲਏ ਹਨ ਅਤੇ ਉਨ੍ਹਾਂ ਦੇ ਮਨਿ = ਅੰਤਹਕਰਨ ਵਿੱਚੋਂ ਅਭਿਮਾਨੁ = ਹੰਕਾਰ ਵੀ ਚੂਕਾ = ਚੁੱਕਿਆ ਗਿਆ ਹੈ।

## ਦਿਸਟਿ ਬਿਕਾਰੀ ਦੁਰਮਤਿ ਭਾਗੀ; ਐਸਾ ਬ੍ਰਹਮ ਗਿਆਨੁ ॥੨॥

ਉਨ੍ਹਾਂ ਦੇ ਅੰਦਰੋਂ ਬਿਕਾਰੀ = ਵਿਕਾਰਾਂ ਵਾਲੀ ਦਿਸਟਿ = ਦ੍ਰਿਸ਼ਟੀ ਵੀ ਭਾਗੀ = ਭੱਜ ਗਈ ਹੈ, ਐਸਾ = ਅਜਿਹਾ ਨਾਮ ਬ੍ਰਹਮ ਗਿਆਨ ਦੇਣ ਵਾਲਾ ਹੈ ॥੨॥

ਜਿਵੇਂ ਬ੍ਰਾਹਮਣ ਜਜਮਾਨ ਪਾਸੋਂ ਕਣਕ, ਚਾਵਲ ਆਦਿ ਅੰਨ ਤੇ ਗਊ ਆਦਿ ਵੀ ਲੈਂਦੇ ਹਨ, ਇਸ ਭਾਵ ਦੁਆਰਾ ਸਮਝਾਉਂਦੇ ਹਨ।

## ਜਤੁ ਸਤੁ ਚਾਵਲ, ਦਇਆ ਕਣਕ ਕਰਿ; ਪ੍ਰਾਪਤਿ, ਪਾਤੀ ਧਾਨੁ ॥

ਹੇ ਪ੍ਰਭੂ ! ਜਤੁ = ਇੰਦ੍ਰੀਆਂ ਨੂੰ ਕਾਬੂ ਕਰਨ, ਸਤੁ = ਸੀਤਲ ਸੁਭਾਅ ਰੂਪੀ ਚਾਵਲ, ਦਇਆ = ਦਿਆਲਤਾ ਰੂਪੀ ਕਣਕ ਦੇਣਾ ਕਰੋ ਅਤੇ ਆਪਣੇ ਧਾਨੁ = ਧਿਆਨ ਦੀ ਪ੍ਰਾਪਤੀ ਰੂਪੀ ਪਾਤੀ = ਪੱਤਲ ਦੇਣਾ ਕਰੋ।

## ਦੂਧੁ ਕਰਮੁ ਸੰਤੋਖੁ ਘੀਉ ਕਰਿ; ਐਸਾ ਮਾਂਗਉ ਦਾਨੁ ॥੩॥

ਨਿਸ਼ਕਾਮ ਕਰਮਾਂ ਰੂਪੀ ਦੁੱਧ, ਸੰਤੋਖ ਰੂਪੀ ਘਿਉ ਦੇਣਾ ਕਰ, ਹੇ ਹਰੀ ! ਮੈਂ ਤੇਰੇ ਪਾਸੋਂ ਐਸਾ = ਅਜਿਹਾ ਦਾਨ ਮਾਂਗਉ = ਮੰਗਦਾ ਹਾਂ ॥੩॥

## ਖਿਮਾ ਧੀਰਜੁ ਕਰਿ ਗਊ ਲਵੇਰੀ; ਸਹਜੇ ਬਛਰਾ ਖੀਰੁ ਪੀਐ ॥

ਖਿਮਾ ਰੂਪੀ ਲਵੇਰੀ = ਦੁੱਧ ਦੇਣ ਵਾਲੀ ਗਊ ਅਤੇ ਧੀਰਜੁ = ਧੀਰਜਤਾ ਰੂਪੀ ਵੱਛਾ ਦੇਣਾ ਕਰ, (ਖਿਮਾ ਕਰਕੇ ਹੀ ਧੀਰਜਤਾ ਪ੍ਰਾਪਤ ਹੁੰਦੀ ਹੈ) ਜਿਸ ਤੋਂ ਸਹਜੇ = ਸੁਭਾਵਿਕ ਹੀ ਧੀਰਜ ਰੂਪੀ ਵੱਛਾ **ਵਾ:** ਧੀਰਜਵਾਨ ਜਗਿਆਸੂ ਰੂਪੀ ਵੱਛਾ ਨਿਸ਼ਕਾਮ ਕਰਮਾਂ **ਵਾ:** ਬ੍ਰਹਮਾਨੰਦ ਰੂਪੀ ਖੀਰੁ = ਦੁੱਧ ਪੀਐ = ਪੀਣਾ ਕਰੇ **ਵਾ:** ਸਹਿਜ ਸਰੂਪ ਦੀ ਪ੍ਰਾਪਤੀ ਦਾ ਗਿਆਨ ਰੂਪੀ ਦੁੱਧ ਪੀਣਾ ਕਰੇ।

## ਸਿਫਤਿ ਸਰਮ ਕਾ ਕਪੜਾ ਮਾਂਗਉ; ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥

ਹੇ ਪ੍ਰਭੂ ! ਲੋਕ-ਪ੍ਰਲੋਕ ਵਿਚ ਪਰਦੇ ਕੱਜਣ ਲਈ ਤੇਰੀ ਸਿਫਤਿ = ਉਸਤਤੀ ਤੇ ਸਰਮ = ਵੈਰਾਗ, ਲੱਜਾ ਕਾ = ਦਾ ਕਪੜਾ = ਬਸਤਰ ਮਾਂਗਉ = ਮੰਗਦਾ ਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ! ਇਉਂ ਤੇਰੇ ਗੁਣਾਂ ਨੂੰ ਮੇਰਾ ਮਨ ਰਵਤੁ = ਉਚਾਰਣ ਕਰਦਾ ਰਹੇ, ਸੋ ਐਸਾ ਦਾਨ ਦੇਣਾ ਕਰ ॥੪॥੭॥

## ਪ੍ਰਭਾਤੀ ਮਹਲਾ ੧ ॥

ਸਤਿਗੁਰੂ ਜੀ ਵੈਰਾਗਮਈ ਪ੍ਰਕਰਣ ਦੁਆਰਾ ਉਪਦੇਸ਼ ਕਥਨ ਕਰਦੇ ਹਨ।

## ਆਵਤੁ ਕਿਨੈ ਨ ਰਾਖਿਆ; ਜਾਵਤੁ ਕਿਉ ਰਾਖਿਆ ਜਾਇ ॥

ਇਹ ਜੀਵ ਮਾਤਾ ਦੇ ਗਰਭ ਵਿੱਚੋਂ ਆਵਤੁ = ਆਉਂਦਾ ਹੋਇਆ ਕਿਨੈ = ਕਿਸੇ ਨੇ ਰੋਕ ਕੇ ਨਹੀਂ ਰਾਖਿਆ = ਰੱਖਣਾ ਕੀਤਾ, ਫੇਰ ਜਾਵਤੁ = ਜਾਂਦਾ ਹੋਇਆ ਭਾਵ ਮਰਦਾ ਹੋਇਆ ਕਿਉ = ਕਿਵੇਂ ਕਰਕੇ ਰਾਖਿਆ = ਰੱਖਿਆ ਜਾਇ = ਜਾ ਸਕਦਾ ਹੈ ਭਾਵ ਨਹੀਂ ਰੱਖਿਆ ਜਾ ਸਕਦਾ।

## ਜਿਸ ਤੇ ਹੋਆ ਸੋਈ ਪਰੁ ਜਾਣੈ; ਜਾਂ ਉਸਹੀ ਮਾਹਿ ਸਮਾਇ ॥੧॥

ਜਿਸ ਪਰਮਾਤਮਾ ਤੇ = ਤੋਂ ਜੀਵ ਪੈਦਾ ਹੋਆ = ਹੋਇਆ ਹੈ, ਸੋਈ = ਉਹੋ ਹੀ ਪਰੁ = ਵਿਸ਼ੇਸ਼ ਕਰਕੇ ਇਸ ਦੀ ਹਾਲਤ ਨੂੰ ਜਾਣੈ = ਜਾਣਦਾ ਹੈ, ਜਾਂ = ਜੇਕਰ ਜੀਵ ਉਸ ਪ੍ਰਭੂ ਨੂੰ ਜਾਣ ਲਵੇ ਤਾਂ ਉਸ ਪ੍ਰਭੂ ਦੇ ਸਰੂਪ ਮਾਹਿ = ਵਿਚ ਹੀ ਸਮਾਇ = ਲੀਨ ਹੋ ਜਾਵੇਗਾ।

**ਵਾ:** ਜਾਂ ਤਾਂ ਉਹ ਪਰਮਾਤਮਾ ਜਾਣਦਾ ਹੈ ਜਾਂ ਜਿਹੜਾ ਉਸ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ, ਉਹ ਇਸ ਖੇਡ ਨੂੰ ਜਾਣਦਾ ਹੈ ॥੧॥

## ਤੂਹੈ, ਹੈ ਵਾਹੁ; ਤੇਰੀ ਰਜਾਇ ॥

ਹੇ ਪ੍ਰਭੂ! ਤੂੰ ਬਹੁਤ ਵਾਹੁ = ਅਸਚਰਜ ਸਰੂਪ ਹੈਂ ਅਤੇ ਤੇਰੀ ਰਜਾਇ = ਆਗਿਆ ਵੀ ਬਹੁਤ ਅਸਚਰਜ ਹੈ।

## ਜੋ ਕਿਛੁ ਕਰਹਿ ਸੋਈ ਪਰੁ ਹੋਇਬਾ; ਅਵਰੁ ਨ ਕਰਣਾ ਜਾਇ ॥੧॥ਰਹਾਉ॥

ਹੇ ਪ੍ਰਭੂ ! ਤੂੰ ਜੋ = ਜਿਹੜਾ ਕਿਛੁ = ਕੁਝ ਵੀ ਹੁਕਮ ਕਰਹਿ = ਕਰਦਾ ਹੈਂ, ਸੋਈ = ਉਹੋ ਹੀ ਪਰੁ = ਵਿਸ਼ੇਸ਼ ਕਰਕੇ ਤਿੰਨਾਂ ਕਾਲਾਂ ਵਿਚ ਹੋਇਬਾ = ਹੁੰਦਾ ਹੈ, ਅਵਰੁ = ਹੋਰ ਕਿਸੇ ਪਾਸੋਂ ਕੁਝ ਵੀ ਕਰਣਾ = ਕੀਤਾ ਨਹੀਂ ਜਾਇ = ਜਾ ਸਕਦਾ ॥੧॥ਰਹਾਉ॥

## ਜੈਸੇ ਹਰਹਟ ਕੀ ਮਾਲਾ, ਟਿੰਡ ਲਗਤ ਹੈ;
## ਇਕ ਸਖਨੀ, ਹੋਰ ਫੇਰ ਭਰੀਅਤ ਹੈ ॥

ਜੈਸੇ = ਜਿਸ ਪ੍ਰਕਾਰ ਹਰਹਟ = ਹਲਟ (ਵਗਦੇ ਖੂਹ 'ਚੋਂ ਪਾਣੀ ਕੱਢਣ ਦਾ ਜੰਤਰ) ਕੀ = ਦੀ ਮਾਲਾ = ਮਾਲ੍ਹ ਨਾਲ ਟਿੰਡਾਂ ਲਗਤ = ਲੱਗੀਆਂ ਹੋਈਆਂ ਹੁੰਦੀਆਂ ਹਨ, ਉਨ੍ਹਾਂ ਵਿੱਚੋਂ ਇਕ ਸਖਨੀ = ਖ਼ਾਲੀ ਹੋਈ ਜਾਂਦੀ ਹੈਂ ਅਤੇ ਹੋਰ ਪਾਣੀ ਨਾਲ ਭਰੀਅਤ = ਭਰਦੀਆਂ ਜਾਂਦੀਆਂ ਹਨ।

**ਅਥਵਾ** ਏਸੇ ਪ੍ਰਕਾਰ ਸੰਸਾਰ ਰੂਪੀ ਖੂਹ ਹੈ, ਅਗਿਆਨ, ਤਿੰਨਾਂ ਗੁਣਾਂ ਰੂਪੀ ਹਲਟ ਬਣਿਆ ਹੋਇਆ ਹੈ, ਮੋਹ ਰੂਪੀ ਮਾਲ੍ਹ ਵਿਚ ਤਿੰਨੇ ਦੇਹਾਂ ਰੂਪੀ ਟਿੰਡਾਂ ਵਾਸ਼ਨਾ ਰੂਪੀ ਕਿੱਲਾਂ ਕਰਕੇ ਜੜੀਆਂ ਹੋਈਆਂ ਹਨ। ਜੀਵ ਰੂਪੀ ਪਾਣੀ ਹੈ। ਇਨ੍ਹਾਂ ਵਿੱਚੋਂ ਇਕ ਤਾਂ ਪਰਾਲਬਧ ਖ਼ਤਮ ਹੋਈ ਤੋਂ ਖ਼ਾਲੀ ਹੋ ਜਾਂਦੀਆਂ ਹਨ ਅਤੇ ਇਕ ਸੰਚਤ, ਕਿਰੇਮਾਨ ਕਰਮਾਂ ਕਰਕੇ ਫੇਰ ਜੀਵ ਰੂਪੀ ਪਾਣੀ ਨਾਲ ਭਰ ਜਾਂਦੀਆਂ ਹਨ ਭਾਵ ਇਕ ਤਾਂ ਪੁੰਨ ਕਰਮ ਕੀਤੇ ਤੋਂ ਸਵਰਗਾਂ ਵਿਚ ਪਹੁੰਚ ਜਾਂਦੇ ਹਨ, ਜਦੋਂ ਪੁੰਨ ਨਾਸ਼ ਹੁੰਦੇ ਹਨ ਤਦੋਂ ਫੇਰ ਸੰਸਾਰ ਰੂਪੀ ਖੂਹ ਦੇ ਵਿਚ ਚੱਕਰ ਲਗਾਉਣ ਲਈ ਆ ਜਾਂਦੇ ਹਨ।

## ਤੈਸੋ ਹੀ ਇਹੁ ਖੇਲੁ ਖਸਮ ਕਾ; ਜਿਉ ਉਸ ਕੀ ਵਡਿਆਈ ॥੨॥

ਤੈਸੋ = ਉਹੋ ਜਿਹਾ ਹੀ ਇਹ ਸੰਸਾਰ ਖਸਮ = ਮਾਲਕ ਪ੍ਰਭੂ ਕਾ = ਦਾ ਖੇਲ ਬਣਾਇਆ ਹੋਇਆ ਹੈ,

ਜਿਉ = ਜਿਵੇਂ ਉਸ ਕੀ = ਦੀ ਵਡਿਆਈ = ਇੱਛਾ ਹੁੰਦੀ ਹੈ, ਉਵੇਂ ਹੀ ਸਭ ਦੀ ਪਾਲਣਾ ਪੋਸਣਾ ਕਰਦਾ ਹੈ ॥੨॥

## ਸੁਰਤੀ ਕੈ ਮਾਰਗਿ ਚਲਿ ਕੈ; ਉਲਟੀ ਨਦਰਿ ਪ੍ਰਗਾਸੀ ॥

ਸੁਰਤੀ = ਸੁਰਤ ਨੂੰ ਟਿਕਾਉਣ ਕੈ = ਦੇ **ਵਾ:** ਸੁਰਤਿ = ਗਿਆਤ ਦੇ ਮਾਰਗਿ = ਰਸਤੇ 'ਤੇ ਚੱਲ ਕੈ = ਕਰਕੇ **ਵਾ:** ਸੁਰਤੀ = ਸੁਰਤੀਆਂ ਸਿੰਮ੍ਰਿਤੀਆਂ, ਵੇਦ ਜਿਸ ਦਾ ਪ੍ਰਤਿਪਾਦਨ ਕਰਦੇ ਹਨ, ਉਸ ਪ੍ਰਭੂ ਦੇ ਭਗਤੀ ਸਹਿਤ ਗਿਆਨ ਦੇ ਰਸਤੇ ਉੱਪਰ ਅੰਤਰਮੁਖ ਹੋਣ ਰੂਪ ਚੱਲ ਕੇ ਸੰਸਾਰ ਤੋਂ ਉਲਟੀ = ਉਲਟ ਕੇ ਸਰੂਪ ਦੇ ਗਿਆਨ ਵਾਲੀ ਨਦਰਿ = ਦ੍ਰਿਸ਼ਟੀ ਪ੍ਰਗਾਸੀ = ਪ੍ਰਕਾਸ਼ ਆਉਂਦੀ ਹੈ।

## ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ; ਕਉਨੁ ਗਿਰਹੀ ਕਉਨੁ ਉਦਾਸੀ ॥੩॥

ਹੇ ਭਾਈ! ਫੇਰ ਬ੍ਰਹਮ ਗਿਆਨੀ ਮਹਾਤਮਾ ਨਾਲ ਮਿਲ ਕੇ ਆਪਣੇ ਮਨਿ = ਹਿਰਦੇ ਵਿਚ ਵਿਚਾਰ ਕੇ ਦੇਖੁ = ਦੇਖਣਾ ਕਰੋ ਕਿ ਕਉਨੁ = ਕਿਹੜਾ ਗਿਰਹੀ = ਗ੍ਰਿਹਸਥੀ ਹੈ ਅਤੇ ਕਉਨੁ = ਕਿਹੜਾ ਉਦਾਸੀ = ਉਪਰਾਮ ਹੈ ਭਾਵ ਜਿਸਦਾ ਚਿਤ ਪਦਾਰਥਾਂ ਵਿਚ ਗ੍ਰਸਿਆ ਹੈ ਉਹ ਗ੍ਰਿਹਸਥੀ ਹੈ ਅਤੇ ਜਿਸ ਦਾ ਚਿੱਤ ਸੰਸਾਰ ਵਿਚ ਰਹਿ ਕੇ ਉਪਰਾਮ ਰਹਿੰਦਾ ਹੈ, ਉਹ ਉਦਾਸੀ ਹੈ **ਵਾ:** ਹੇ ਬ੍ਰਹਮ ਬੇਤਿਉ! ਆਪਣੇ ਮਨ ਵਿਚ ਵਿਚਾਰ ਕੇ ਦੇਖਣਾ ਕਰੋ ਕਿ ਕਿਹੜਾ ਗ੍ਰਿਹਸਥੀ ਤੇ ਕਿਹੜਾ ਉਦਾਸੀ ਹੈ ਭਾਵ ਨਾ ਕੋਈ ਗ੍ਰਿਹਸਥੀ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਕੋਈ ਉਦਾਸੀ ਕਿਹਾ ਜਾ ਸਕਦਾ ਹੈ, ਸਾਰੇ ਬ੍ਰਹਮ ਦੀ ਜੋਤ ਹੀ ਪਸਰ ਰਹੀ ਹੈ ॥੩॥

## ਜਿਸ ਕੀ ਆਸਾ, ਤਿਸ ਹੀ ਸਉਪਿ ਕੈ; ਏਹੁ ਰਹਿਆ ਨਿਰਬਾਣੁ ॥

ਜਿਸ ਪ੍ਰਭੂ ਨੇ ਜੀਵ ਨੂੰ ਸੰਸਾਰ ਕੀ = ਦੀ ਆਸਾ ਲਾਈ ਹੋਈ ਹੈ, ਤਿਸ = ਉਸੇ ਪ੍ਰਭੂ ਨੂੰ ਹੀ ਇਹ ਆਸਾ ਸਉਪਿ = ਭੇਂਟ ਕੈ = ਕਰਕੇ ਇਹ ਜੀਵ ਨਿਰਬਾਣੁ = ਬੰਧਨਾਂ ਤੋਂ ਰਹਿਤ ਹੋਇਆ ਰਹਿਆ = ਰਹਿੰਦਾ ਹੈ।

## ਜਿਸ ਤੇ ਹੋਆ, ਸੋਈ ਕਰਿ ਮਾਨਿਆ;
## ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥੪॥੮॥

ਜਿਸ ਪ੍ਰਭੂ ਤੇ = ਤੋਂ ਇਹ ਸੰਸਾਰ ਪੈਦਾ ਹੋਇਆ ਹੈ, ਸੋਈ = ਉਹੋ ਹੀ ਜਿਸ ਜੀਵ ਨੇ ਆਪਣਾ ਆਸਰਾ ਕਰਿ = ਕਰਕੇ ਮਾਨਿਆ = ਮੰਨਣਾ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹੋ ਜੀਵ ਭਾਵੇਂ ਗਿਰਹੀ = ਗ੍ਰਿਹਸਥੀ ਹੈ ਜਾਂ ਉਦਾਸੀ ਹੈ, ਉਹ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪਰਮਾਣਿਕ ਹੈ ॥੪॥੮॥

## ਪ੍ਰਭਾਤੀ ਮਹਲਾ ੧ ॥
## ਦਿਸਟਿ ਬਿਕਾਰੀ ਬੰਧਨਿ ਬਾਂਧੈ; ਹਉ ਤਿਸ ਕੈ ਬਲਿ ਜਾਈ ॥

ਹੇ ਭਾਈ! ਜੋ ਮਨੁੱਖ ਬਿਕਾਰੀ = ਵਿਕਾਰਾਂ ਵਾਲੀ ਦਿਸਟਿ = ਦ੍ਰਿਸ਼ਟੀ ਨੂੰ ਸਮ ਦਮ ਸਾਧਨਾ **ਵਾ:** ਵਿਚਾਰ ਰੂਪੀ ਬੰਧਨਿ = ਰੱਸੀ ਨਾਲ ਬਾਂਧੈ = ਬੰਨ੍ਹ ਕੇ ਰੱਖਦਾ ਹੈ, ਹਉ = ਮੈਂ ਤਿਸ = ਉਸ ਕੈ = ਦੇ ਉੱਪਰੋਂ ਸਦਾ ਬਲਿ = ਬਲਿਹਾਰ, ਕੁਰਬਾਨ ਜਾਈ = ਜਾਂਦਾ ਹਾਂ।

## ਪਾਪ ਪੁੰਨ ਕੀ ਸਾਰ ਨ ਜਾਣੈ; ਭੂਲਾ ਫਿਰੈ ਅਜਾਈ ॥੧॥

ਜੋ ਮਨਮੁਖ ਪਾਪ = ਮੰਦ ਕਰਮ ਤੇ ਪੁੰਨ = ਚੰਗੇ ਕਰਮ ਕੀ = ਦੀ ਸਾਰ = ਖ਼ਬਰ ਨਹੀਂ ਜਾਣੈ = ਜਾਣਦਾ, **ਵਾ:** ਪਾਪ ਦੇ ਤਿਆਗ ਅਤੇ ਪੁੰਨ ਦੇ ਗ੍ਰਹਿਣ ਕਰਨ ਦੀ ਸਾਰ ਨਹੀਂ ਜਾਣਦਾ, ਉਹ ਅਜਾਈ = ਵਿਅਰਥ ਹੀ ਸੰਸਾਰ ਵਿਚ ਭੂਲਾ = ਭੁੱਲਿਆ ਫਿਰੈ = ਫਿਰਦਾ ਹੈ ॥੧॥

## ਬੋਲਹੁ; ਸਚੁ ਨਾਮੁ ਕਰਤਾਰ ॥
## ਫੁਨਿ; ਬਹੁੜਿ ਨ ਆਵਣ ਵਾਰ ॥੧॥ਰਹਾਉ॥

ਇਸ ਕਰਕੇ ਹੇ ਭਾਈ! ਕਰਤਾਰ = ਕਰਤਾ ਪੁਰਖ ਦਾ ਸੱਚਾ ਨਾਮ ਬੋਲਹੁ = ਬੋਲਣਾ, ਜਪਣਾ ਕਰੋ। ਇਸ ਨਾਲ ਫੁਨਿ = ਫੇਰ ਬਹੁੜਿ = ਮੁੜ ਕੇ ਸੰਸਾਰ ਦੀ ਵਾਰ = ਵਾਰੀ ਵਿਚ ਨਹੀਂ ਆਵਣ = ਆਉਣਾ ਪਵੇਗਾ **ਵਾ:** ਇਸ ਜਨਮ ਵਿਚ ਹੀ ਨਾਮ ਜਪ ਲਵੋ ਕਿਉਂਕਿ ਪੁਨਾ ਮੁੜ ਕੇ ਇਸ ਮਨੁੱਖਾ ਜਨਮ ਦੀ ਵਾਰੀ ਨੇ ਆ ਕੇ ਪ੍ਰਾਪਤ ਨਹੀਂ ਹੋਣਾ ॥੧॥ਰਹਾਉ॥

## ਊਚਾ ਤੇ ਫੁਨਿ ਨੀਚੁ ਕਰਤੁ ਹੈ; ਨੀਚ ਕਰੈ ਸੁਲਤਾਨੁ ॥

ਉਹ ਪ੍ਰਭੂ ਐਸਾ ਹੈ ਜੋ ਊਚਾ = ਉੱਚਿਆਂ ਤੇ = ਤੋਂ ਫੁਨਿ = ਪੁਨਾ ਨੀਚੁ = ਨੀਵਾਂ ਕਰਤੁ = ਕਰ ਦੇਂਦਾ ਹੈ ਅਤੇ ਨੀਚ = ਨੀਵਿਆਂ ਨੂੰ ਸੁਲਤਾਨੁ = ਚੱਕ੍ਰਵਰਤੀ ਪਾਤਸ਼ਾਹ ਕਰੈ = ਕਰ ਦੇਂਦਾ ਹੈ।

**ਅਥਵਾ** ਉੱਚੇ ਜੋ ਹੰਕਾਰੀ ਹਨ ਉਨ੍ਹਾਂ ਹੰਕਾਰੀਆਂ ਤੋਂ ਪੁਨਾ ਨੀਵੇਂ ਕਰ ਦੇਂਦਾ ਹੈ ਭਾਵ ਵੱਡੇ ਵੱਡੇ ਹੰਕਾਰੀਆਂ ਦਾ ਹੰਕਾਰ ਭੰਨ ਦੇਂਦਾ ਹੈ ਅਤੇ ਨੀਚ = ਨੀਵੇਂ ਜੋ ਨਿਮਰਤਾ ਵਾਲੇ ਹਨ, ਉਨ੍ਹਾਂ ਨੂੰ ਬ੍ਰਹਮ ਗਿਆਨੀ ਰੂਪ ਚੱਕ੍ਰਵਰਤੀ ਪਾਤਸ਼ਾਹ ਬਣਾ ਦੇਂਦਾ ਹੈ।

## ਜਿਨੀ ਜਾਣੁ ਸੁ ਜਾਣਿਆ; ਜਗਿ ਤੇ ਪੂਰੇ ਪਰਵਾਣੁ ॥੨॥

(ਦੂਸਰਾ ਪਾਠ 'ਸੁਜਾਣਿਆ' ਹੈ)

ਹੇ ਭਾਈ! ਜਿਨੀ = ਜਿਨ੍ਹਾਂ ਮਨੁੱਖਾ ਨੇ ਜਾਣੁ = ਜਾਨਣ ਵਾਲੇ ਅੰਤਰਜਾਮੀ ਪ੍ਰਭੂ ਨੂੰ ਸੁ = ਭਲੀ ਪ੍ਰਕਾਰ ਜਾਣਿਆ = ਜਾਨਣਾ ਕੀਤਾ ਹੈ **ਵਾ:** ਸੁਜਾਣਿਆ = ਅੰਤਰਜਾਮੀ ਪ੍ਰਭੂ ਨੂੰ ਆਪਣਾ ਆਪ ਰੂਪ ਕਰਕੇ ਜਾਣ ਲਿਆ ਹੈ, ਤੇ = ਉਹ ਮਨੁੱਖ ਜਗਿ = ਸੰਸਾਰ ਵਿਚ ਪੂਰੇ = ਪੂਰਨ ਅਤੇ ਪ੍ਰਲੋਕ ਵਿਚ ਪ੍ਰਮਾਣ = ਪ੍ਰਮਾਣਿਕ, ਸਫਲੇ ਹਨ ॥੨॥

## ਤਾ ਕਉ ਸਮਝਾਵਣ ਜਾਈਐ; ਜੇ ਕੋ ਭੂਲਾ ਹੋਈ ॥

ਹੇ ਭਾਈ! ਤਾ = ਉਸ ਕਉ = ਨੂੰ ਸਮਝਾਵਣ = ਸਮਝਾਉਣ ਲਈ ਜਾਈਐ = ਜਾਣਾ ਕਰੀਏ, ਜੇਕਰ ਕੋ = ਕੋਈ ਉਹ ਭੂਲਾ = ਭੁੱਲਿਆ ਹੋਈ = ਹੋਵੇ।

**[ਅੰਗ ੧੩੩੦]**

## ਆਪੇ ਖੇਲ ਕਰੇ ਸਭ ਕਰਤਾ; ਐਸਾ ਬੂਝੈ ਕੋਈ ॥੩॥

ਉਹ ਕਰਤਾ ਪੁਰਖ ਆਪੇ = ਆਪ ਹੀ ਸਭ = ਸਾਰੇ ਖੇਲ = ਕੌਤਕਾਂ ਨੂੰ ਕਰੇ = ਕਰ ਰਿਹਾ ਹੈ, ਐਸਾ = ਅਜਿਹਾ ਵਿਚਾਰ ਕੋਈ ਵਿਰਲਾ ਹੀ ਬੂਝੈ = ਬੁੱਝਦਾ ਹੈ **ਵਾ:** ਜੇਕਰ ਕੋਈ ਐਸਾ ਵਿਚਾਰ ਬੂਝੇ = ਸਮਝਣਾ ਕਰੇ ਤਾਂ ਉਹ ਗਿਆਨਵਾਨ ਹੋ ਸਕਦਾ ਹੈ ॥੩॥

## ਨਾਉ ਪ੍ਰਭਾਤੈ ਸਬਦਿ ਧਿਆਈਐ; ਛੋਡਹੁ ਦੁਨੀ ਪਰੀਤਾ ॥

ਇਸ ਕਰਕੇ ਪ੍ਰਭਾਤੈ = ਅੰਮ੍ਰਿਤ ਵੇਲੇ ਉੱਠ ਕਰਕੇ **ਵਾ:** ਮਨੁੱਖਾ ਜਨਮ, ਬਿਰਧ ਅਵਸਥਾ **ਵਾ:** ਕਲਿਜੁਗ ਦੇ ਸਮੇਂ ਵਿਚ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਪਰਮਾਤਮਾ ਦਾ ਨਾਉ = ਨਾਮ ਧਿਆਈਐ = ਸਿਮਰਨਾ ਕਰੀਏ ਅਤੇ ਦੁਨੀ = ਮਾਇਆ, ਸੰਸਾਰ ਦੀ ਝੂਠੀ ਪਰੀਤਾ = ਪ੍ਰੀਤੀ ਨੂੰ ਛੋਡਹੁ = ਛੱਡਣਾ ਕਰੀਏ।

## ਪ੍ਰਣਵਤਿ ਨਾਨਕ ਦਾਸਨਿ ਦਾਸਾ; ਜਗਿ ਹਾਰਿਆ ਤਿਨਿ ਜੀਤਾ ॥੪॥੯॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਉਚਾਰਣ ਕਰਦੇ ਹਨ ਕਿ ਜਿਹੜੇ ਮਨੁੱਖ ਦਾਸਨਿ ਦਾਸਾ = ਸੇਵਕਾਂ ਦੇ ਸੇਵਕ ਹੋ ਕੇ ਰਹਿੰਦੇ ਹਨ, ਤਿਨਿ = ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਰੂਪੀ ਬਾਜ਼ੀ ਨੂੰ ਜੀਤਾ = ਜਿੱਤਿਆ ਹੈ, ਬਾਕੀ ਸਾਰਾ ਜਗਿ = ਸੰਸਾਰ ਵਿਸ਼ਿਆਂ ਵਿਚ ਲੱਗ ਕੇ ਹਾਰਿਆ = ਹਾਰ ਗਿਆ ਹੈ ॥੪॥੯॥

## ਪ੍ਰਭਾਤੀ ਮਹਲਾ ੧ ॥

## ਮਨੁ ਮਾਇਆ ਮਨੁ ਧਾਇਆ; ਮਨੁ ਪੰਖੀ ਆਕਾਸਿ ॥

ਇਹ ਮਨ ਮਾਇਆ ਦੀ ਸੰਗਤ ਕਰਕੇ ਮਾਇਆ ਰੂਪ ਹੋ ਜਾਂਦਾ ਹੈ, ਇਹ ਧਨ ਧਾਇਆ = ਦੌੜਨ ਵਾਲੇ ਹਲਕਾਰਿਆਂ ਨਾਲ ਮਿਲ ਕੇ ਹਲਕਾਰਾ ਰੂਪ ਹੋ ਜਾਂਦਾ ਹੈ, ਇਹ ਮਨ ਆਕਾਸ਼ ਵਿਚ ਉੱਡਣ ਵਾਲੇ ਪੰਛੀਆਂ ਦੀ ਨਿਆਈਂ ਸੰਕਲਪਾ-ਵਿਕਲਪਾਂ ਦੇ ਆਕਾਸ਼ ਵਿਚ ਉੱਡਣ ਲੱਗ ਜਾਂਦਾ ਹੈ **ਅਥਵਾ** ਮਨ ਮਾਇਆ ਦੇ ਮਨੁ = ਮੰਨਣ ਕਰਨ ਵਿਚ ਧਾਇਆ = ਦੌੜ ਰਿਹਾ ਹੈ ਅਤੇ ਪੰਛੀ ਰੂਪ ਹੋ ਕੇ ਆਕਾਸ਼ ਭਾਵ ਸੂਰਗ ਦੇ ਪਦਾਰਥਾਂ ਦੀ ਇੱਛਾ ਵਿਚ ਲੱਗਾ ਹੋਇਆ ਹੈ।

## ਤਸਕਰ ਸਬਦਿ ਨਿਵਾਰਿਆ; ਨਗਰੁ ਵੁਠਾ ਸਾਬਾਸਿ ॥

ਜਿਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਤਸਕਰ = ਚੋਰਾਂ ਨੂੰ ਨਿਵਾਰਿਆ = ਨਵਿਰਤ ਕੀਤਾ ਹੈ, ਉਨ੍ਹਾਂ ਦਾ ਅੰਤਹਕਰਨ ਰੂਪੀ ਨਗਰ ਸ਼ੁਭ ਗੁਣਾਂ ਨਾਲ ਵੁਠਾ = ਵੱਸਿਆ ਹੈ ਅਤੇ ਉਹ ਲੋਕ-ਪ੍ਰਲੋਕ ਵਿਚ ਸਾਬਾਸਿ = ਧੰਨਤਾ ਜੋਗ ਹੋਏ ਹਨ।

## ਜਾ ਤੂ ਰਾਖਹਿ ਰਾਖਿ ਲੈਹਿ; ਸਾਬਤੁ ਹੋਵੈ ਰਾਸਿ ॥੧॥

ਹੇ ਪ੍ਰਭੂ ! ਜਾਂ = ਜੇਕਰ ਤੂੰ ਰਾਖਹਿ = ਰੱਖਣਾ ਚਾਹੇ ਤਾਂ ਜੀਵ ਨੂੰ ਵਿਕਾਰਾਂ ਤੋਂ ਬਚਾ ਕੇ ਰਾਖਿ = ਰੱਖ ਲੈਹਿ = ਲੈਣਾ ਕਰ, ਜਿਸਨੂੰ ਰੱਖ ਲੈਂਦਾ ਹੈ ਉਸਦੀ ਸੁਆਸਾਂ, ਗੁਣਾਂ ਰੂਪੀ ਰਾਸਿ = ਰਾਸ਼ੀ, ਪੂੰਜੀ ਸਾਬਤ ਹੋਵੈ = ਹੁੰਦੀ ਹੈ **ਵਾ:** ਉਨ੍ਹਾਂ ਦੀ ਨਾਮ ਦੀ ਕਮਾਈ ਰੂਪੀ ਪੂੰਜੀ ਰਾਸਿ = ਸਚਿਆਈ ਵਿਚ ਪੂਰਨ ਹੁੰਦੀ ਹੈ ॥੧॥

## ਐਸਾ ਨਾਮੁ ਰਤਨੁ; ਨਿਧਿ ਮੇਰੈ ॥
## ਗੁਰਮਤਿ ਦੇਹਿ; ਲਗਉ ਪਗਿ ਤੇਰੈ ॥੧॥ਰਹਾਉ॥

ਹੇ ਪ੍ਰਭੂ ! ਤੇਰਾ ਐਸਾ = ਅਜਿਹਾ ਰਤਨਾਂ ਦੀ ਨਿਆਈਂ ਅਮੋਲਕ ਨਾਮ ਰੂਪੀ ਨਿਧਿ = ਖ਼ਜ਼ਾਨਾ ਮੇਰੇ ਤਾਈਂ ਦੇਣਾ ਕਰ। ਤੂੰ ਜਿਸ ਨੂੰ ਵੀ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਪਣਾ ਨਾਮ ਖ਼ਜ਼ਾਨਾ ਦੇਹਿ = ਦੇਣਾ ਕਰਦਾ ਹੈਂ, ਉਹ ਤੇਰੇ ਪਗਿ = ਚਰਨਾਂ ਵਿਚ ਲਗਉ = ਲੱਗ ਜਾਂਦਾ ਹੈ ॥੧॥ਰਹਾਉ॥

## ਮਨੁ ਜੋਗੀ, ਮਨੁ ਭੋਗੀਆ; ਮਨੁ ਮੂਰਖੁ ਗਾਵਾਰੁ ॥

ਇਹ ਮਨ ਜੋਗੀਆਂ ਦੀ ਸੰਗਤ ਕਰਕੇ ਜੋਗੀ ਬਣ ਜਾਂਦਾ ਹੈ, ਇਹ ਮਨ ਭੋਗੀਆ = ਭੋਗਣ ਵਾਲੇ ਗ੍ਰਿਹਸਥੀਆਂ ਦੀ ਸੰਗਤ ਕਰਕੇ ਭੋਗੀ ਬਣ ਜਾਂਦਾ ਹੈ, ਅਤੇ ਇਹ ਮਨ ਮੂਰਖੁ = ਬੇਸਮਝਾਂ ਦੀ ਸੰਗਤ ਕਰਕੇ ਗਾਵਾਰੁ = ਬੇ-ਸਮਝ ਬਣ ਜਾਂਦਾ ਹੈ **ਵਾ:** ਗਾਵਾਰੁ = ਗਵਾਲਿਆਂ ਦੀ ਸੰਗਤ ਕਰਕੇ ਇੰਦ੍ਰੀਆਂ ਨੂੰ ਵਿਸ਼ੇ ਰੂਪ ਘਾਹ ਚੁਗਾਉਣ ਵਾਲਾ ਗਵਾਲਾ ਰੂਪ ਬਣ ਜਾਂਦਾ ਹੈ।

## ਮਨੁ ਦਾਤਾ ਮਨੁ ਮੰਗਤਾ; ਮਨ ਸਿਰਿ ਗੁਰੁ ਕਰਤਾਰੁ ॥

ਇਹ ਮਨ ਦਾਤਿਆਂ ਦੀ ਸੰਗਤ ਕਰਕੇ ਦਾਤਾ = ਦਾਨੀ ਬਣ ਜਾਂਦਾ ਹੈ, ਇਹ ਮਨ ਭਿਖਾਰੀਆਂ ਦੀ ਸੰਗਤ ਕਰਕੇ ਮੰਗਤਾ = ਭਿਖਾਰੀ ਬਣ ਜਾਂਦਾ ਹੈ **ਵਾ:** ਪੂਰਬਲੇ ਪੁੰਨਾਂ ਕਰਕੇ ਜਦੋਂ ਪਦਾਰਥ ਪ੍ਰਾਪਤ ਹੁੰਦੇ ਹਨ, ਉਸ ਸਮੇਂ ਦਾਤਾ ਬਣ ਜਾਂਦਾ ਹੈ, ਜਦੋਂ ਪੂਰਬਲੇ ਪੁੰਨ ਨਾਸ਼ ਹੋ ਜਾਂਦੇ ਹਨ ਤਦੋਂ ਮਨ ਮੰਗਤਾ ਰੂਪ ਹੋ ਜਾਂਦਾ ਹੈ **ਵਾ:** ਜਦੋਂ ਇਹ ਮਨ ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਕਰ ਲੈਂਦਾ ਹੈ ਤਦੋਂ ਤਤਬੇਤਾ ਹੋ ਕੇ ਜਗਿਆਸੂਆਂ ਨੂੰ ਮੁਕਤੀ ਦਾ ਦਾਨ ਦੇਣ ਵਾਲਾ ਹੋ ਜਾਂਦਾ ਹੈ ਅਤੇ ਜਦੋਂ ਸਕਾਮ ਕਰਮਾਂ ਕਰਕੇ ਪੁੰਨ ਨਾਸ਼ ਹੋ ਜਾਂਦੇ ਹਨ ਤਦੋਂ ਭਿਖਾਰੀ ਰੂਪ ਹੋ ਜਾਂਦਾ ਹੈ। ਜਦੋਂ ਮਨ ਦੇ ਸਿਰ ਉੱਪਰ ਗੁਰੂ ਸਹਾਇਕ ਹੋ ਜਾਂਦਾ ਹੈ, ਤਦੋਂ ਇਹ ਮਨ ਕਰਤਾਰ = ਕਰਤਾ ਪੁਰਖ ਦਾ ਰੂਪ ਹੋ ਜਾਂਦਾ ਹੈ।

## ਪੰਚ ਮਾਰਿ ਸੁਖੁ ਪਾਇਆ; ਐਸਾ ਬ੍ਰਹਮੁ ਵੀਚਾਰੁ ॥੨॥

ਗੁਰਮੁਖਾਂ ਨੇ ਪੰਚ = ਪੰਜ ਕਾਮਾਦਿਕ ਵਿਕਾਰਾਂ ਨੂੰ ਮਾਰਿ = ਨਵਿਰਤ ਕਰਕੇ ਸੁਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਐਸਾ = ਅਜਿਹਾ ਬ੍ਰਹਮ ਦਾ ਵਿਚਾਰ ਗੁਰਮੁਖਾਂ ਨੂੰ ਪ੍ਰਾਪਤ ਹੋਇਆ ਹੈ।
**ਅਥਵਾ** ਬ੍ਰਹਮ ਦਾ ਵਿਚਾਰ ਐਸਾ ਹੈ, ਜਿਸ ਦੁਆਰਾ ਗੁਰਮੁਖਾਂ ਨੇ ਪੰਜ ਕਾਮਾਦਿਕਾਂ ਦੇ ਅਧੀਨ ਹੋਏ ਮਨ ਦੇ ਮੰਦੇ ਸੁਭਾਅ ਨੂੰ ਮਾਰ ਕੇ ਆਤਮਿਕ ਸੁਖ ਪਾਇਆ ਹੈ॥੨॥

## ਘਟਿ ਘਟਿ ਏਕੁ ਵਖਾਣੀਐ; ਕਹਉ ਨ ਦੇਖਿਆ ਜਾਇ ॥

ਹੇ ਪ੍ਰਭੂ ! ਵੇਦਾਂ ਸ਼ਾਸਤ੍ਰਾਂ ਦੁਆਰਾ ਸਾਰੇ ਘਟਾਂ ਘਟਾਂ ਵਿਚ ਏਕੁ = ਇਕ ਤੂੰ ਹੀ ਵਖਾਣੀਐ = ਕਥਨ ਕਰੀਦਾ ਹੈਂ, ਕਹਉ = ਕਹਿਣ ਮਾਤ੍ਰ **ਵਾ:** ਕਹਉ = ਕਿਸੇ ਪ੍ਰਕਾਰ ਤੂੰ ਦੇਖਿਆ ਨਾ ਜਾਇ = ਜਾਂਦਾ।

## ਖੋਟੋ ਪੂਠੋ ਰਾਲੀਐ; ਬਿਨੁ ਨਾਵੈ ਪਤਿ ਜਾਇ ॥

ਖੋਟੋ = ਖੁਟਿਆਈ ਵਾਲਾ ਮਨੁੱਖ ਪ੍ਰਲੋਕ **ਵਾ:** ਮਾਤਾ ਦੇ ਗਰਭ ਵਿਚ ਪੂਠੋ = ਪੁੱਠਾ ਕਰਕੇ ਰਾਲੀਐ = ਸੁੱਟੀਦਾ ਹੈ **ਵਾ:** ਉਸਨੂੰ ਟੇਢੀਆਂ ਜੂਨਾਂ ਵਿਚ ਰਾਲੀਐ = ਰੁਲਾਇਆ ਜਾਂਦਾ ਹੈ, ਨਾਵੈ = ਨਾਮ ਤੋਂ ਬਿਨੁ = ਬਗ਼ੈਰ ਉਸਦੀ ਪਤਿ = ਇੱਜ਼ਤ ਚਲੀ ਜਾਇ = ਜਾਂਦੀ ਹੈ।

## ਜਾ ਤੂ ਮੇਲਹਿ ਤਾ ਮਿਲਿ ਰਹਾਂ; ਜਾਂ ਤੇਰੀ ਹੋਇ ਰਜਾਇ ॥੩॥

ਹੇ ਪ੍ਰਭੂ ! ਜਾ = ਜੇਕਰ ਤੂੰ ਆਪ ਆਪਣੇ ਨਾਲ ਮੇਲਹਿ = ਮੇਲਣਾ ਕਰੇਂ, ਤਾ = ਤਦ ਮੈਂ ਤੇਰੇ ਸਰੂਪ ਵਿਚ ਮਿਲ ਕੇ ਰਹਾਂ = ਰਹਿਣਾ ਕਰਾਂਗਾ ਅਤੇ ਆਪਣੇ ਨਾਲ ਤੂੰ ਤਦੋਂ ਮੇਲੇਂਗਾ, ਜਦੋਂ ਤੇਰੀ ਰਜਾਇ = ਰਜ਼ਾ, ਆਗਿਆ ਹੋਇ = ਹੋਵੇਗੀ ॥੩॥

## ਜਾਤਿ ਜਨਮੁ ਨਹ ਪੂਛੀਐ; ਸਚ ਘਰੁ ਲੇਹੁ ਬਤਾਇ ॥

ਪ੍ਰਲੋਕ ਵਿਚ ਜਾਤਿ = ਜਾਤੀ ਤੇ ਜਨਮ ਨਹੀਂ ਪੂਛੀਐ = ਪੁੱਛਿਆ ਜਾਵੇਗਾ, ਇਸ ਲਈ ਸੰਤ ਜਨਾਂ ਪਾਸੋਂ ਸੱਚ ਸਰੂਪ ਰੂਪੀ ਘਰ ਬਤਾਇ = ਪੁੱਛ ਲੇਹੁ = ਲੈਣਾ ਕਰੋ।

## ਸਾ ਜਾਤਿ ਸਾ ਪਤਿ ਹੈ; ਜੇਹੇ ਕਰਮ ਕਮਾਇ ॥

ਕਿਉਂਕਿ ਜੇਹੇ = ਜਿਹੋ ਜਿਹੇ ਕਰਮਾਂ ਨੂੰ ਕੋਈ ਕਮਾਇ = ਕਮਾਉਣਾ ਕਰਦਾ ਹੈ, ਸਾ = ਉਹੋ ਜਿਹੀ ਹੀ ਉਸਦੀ ਜਾਤਿ = ਜਾਤੀ ਹੁੰਦੀ ਹੈ ਅਤੇ ਸਾ = ਉਹੋ ਜਿਹੀ ਹੀ ਉਸਦੀ ਪਤਿ = ਇੱਜ਼ਤ ਹੁੰਦੀ ਹੈ।

## ਜਨਮ ਮਰਨ ਦੁਖੁ ਕਾਟੀਐ; ਨਾਨਕ ਛੂਟਸਿ ਨਾਇ ॥੪॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੇ ਨਾਇ = ਨਾਮ ਜਪਣ ਕਰਕੇ ਹੀ ਛੂਟਸਿ = ਛੁੱਟੀਦਾ ਹੈ ਅਤੇ ਜੰਮਣ ਮਰਣ ਦਾ ਦੁਖ ਕਾਟੀਐ = ਕੱਟ ਲਈਦਾ ਹੈ ॥੪॥੧੦॥

## ਪ੍ਰਭਾਤੀ ਮਹਲਾ ੧ ॥
## ਜਾਗਤੁ ਬਿਗਸੈ; ਮੂਠੋ ਅੰਧਾ ॥

ਇਹ ਅੰਧਾ = ਅਗਿਆਨੀ ਜੀਵ ਜਾਗਤੁ = ਜਾਗਦਾ ਹੀ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਮੂਠੋ = ਲੁੱਟਿਆ ਜਾ ਰਿਹਾ ਹੈ ਤੇ ਲੁੱਟੇ ਜਾਣ ਤੋਂ ਉਲਟਾ ਬਿਗਸੈ = ਪ੍ਰਸੰਨ ਹੋ ਰਿਹਾ ਹੈ। ਜਿਵੇਂ ਕਿਸੇ ਦੇ ਸੁੱਤੇ ਹੋਏ ਤੋਂ ਚੋਰ ਆ ਕੇ ਉਸਦੇ ਘਰੋਂ ਕੀਮਤੀ ਸਾਮਾਨ ਲੁੱਟ ਕੇ ਲੈ ਜਾਣ ਤੇ ਉਹ ਸਵੇਰੇ ਉੱਠ ਕੇ ਖ਼ੁਸ਼ ਹੋਣ ਲੱਗ ਪਵੇ ਤਾਂ ਉਸਨੂੰ ਮੂਰਖ ਸਮਝਿਆ ਜਾਵੇਗਾ, ਪਰ ਮਨੁੱਖ ਆਪਣੇ ਆਪ ਨੂੰ ਚੌਰਾਸੀ ਲੱਖ ਜੂਨਾਂ ਤੋਂ ਸ੍ਰੇਸ਼ਟ ਅਕਲ ਵਾਲਾ ਤੇ ਜਾਗਦੇ ਦਿਮਾਗ ਵਾਲਾ ਸਮਝਦਾ ਹੈ, ਜਿਸ ਦੇ ਹਿਰਦੇ ਰੂਪੀ ਘਰ ਵਿੱਚੋਂ ਸ਼ੁਭ ਗੁਣਾਂ ਰੂਪੀ ਕੀਮਤੀ ਸਾਮਾਨ ਨੂੰ ਕਾਮ ਕ੍ਰੋਧ ਰੂਪੀ ਚੋਰ ਦਿਨ ਦਿਹਾੜੇ ਹੀ ਲੁੱਟ ਕੇ ਲਈ ਜਾ ਰਹੇ ਹਨ, ਇਹ ਮਨੁੱਖ ਫੇਰ ਵੀ ਉਲਟਾ ਪ੍ਰਸੰਨ ਹੋ ਰਿਹਾ ਹੈ, ਇਹ ਜੀਵ ਵਿਵੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾਂ ਤੇ ਮਹਾਂਮੂਰਖ ਹੀ ਸਮਝਿਆ ਜਾਵੇਗਾ।

## ਗਲਿ ਫਾਹੀ; ਸਿਰਿ ਮਾਰੇ ਧੰਧਾ ॥

ਇਸਦੇ ਗਲ ਵਿਚ ਮੋਹ, ਵਾਸ਼ਨਾ ਰੂਪੀ ਫਾਹੀ ਪਈ ਹੋਈ ਹੈ, ਫੇਰ ਮਾਇਆ ਦੇ ਧੰਧਾ = ਵਿਕਾਰਾਂ ਵਿਚ ਸਿਰ ਮਾਰੇ = ਮਾਰਦਾ ਫਿਰਦਾ ਹੈ ਭਾਵ ਮਾਇਆ ਵਿਚ ਖੱਚਿਤ ਹੋਇਆ ਰਹਿੰਦਾ ਹੈ।

## ਆਸਾ ਆਵੈ; ਮਨਸਾ ਜਾਇ ॥ ਉਰਝੀ ਤਾਣੀ; ਕਿਛੁ ਨ ਬਸਾਇ ॥੧॥

ਇਹ ਜੀਵ ਆਸਾਂ ਦਾ ਬੱਝਾ ਹੋਇਆ ਸੰਸਾਰ ਵਿਚ ਆਵੈ = ਆਉਂਦਾ ਹੈ ਅਤੇ ਮਨਸਾ = ਵਾਸ਼ਨਾਵਾਂ ਦਾ ਬੱਝਾ ਹੋਇਆ ਪ੍ਰਲੋਕ ਵਿਚ ਚਲਿਆ ਜਾਇ = ਜਾਂਦਾ ਹੈ।

ਇਸਦੀ ਜੀਵਨ ਰੂਪੀ ਤਾਣੀ ਵਿਸ਼ਿਆਂ ਦੀ ਵਾਸ਼ਨਾ ਕਰਕੇ ਉਰਝੀ = ਉਲਝੀ, ਫਸੀ ਹੋਈ ਹੈ, ਉਸ ਤੋਂ ਛੁੱਟਣ ਵਾਸਤੇ ਇਸਦਾ ਕਿਛੁ = ਕੁਝ ਬਸਾਇ = ਵੱਸ ਨਹੀਂ ਚੱਲਦਾ ॥੧॥

## ਜਾਗਸਿ; ਜੀਵਣ ਜਾਗਣਹਾਰਾ ॥ ਸੁਖ ਸਾਗਰ; ਅੰਮ੍ਰਿਤ ਭੰਡਾਰਾ ॥੧॥ਰਹਾਉ॥

ਹੇ ਭਾਈ ! ਇਸ ਕਰਕੇ ਜੋ ਆਪ ਗਿਆਨ ਅਵਸਥਾ ਵਿਚ ਜਾਗਣਹਾਰਾ = ਜਾਗਣ ਵਾਲਾ ਤੇ ਜੀਵਨ

ਦਾਨ ਦੇਣ ਵਾਲਾ ਸਤਿਗੁਰੂ ਹੈ, ਉਸ ਨਾਲ ਮਿਲ ਕੇ ਤੂੰ ਵੀ ਗਿਆਨ ਅਵਸਥਾ ਵਿਚ ਜਾਗਸਿ = ਜਾਗਣਾ ਕਰ। ਉਹ ਗੁਰੂ ਸੁੱਖਾਂ ਦਾ ਸਾਗਰ = ਸਮੁੰਦਰ ਤੇ ਨਾਮ ਅੰਮ੍ਰਿਤ ਦਾ ਭੰਡਾਰਾ = ਖ਼ਜ਼ਾਨਾ ਹੈ ॥੧॥ਰਹਾਉ॥

## ਕਹਿਓ ਨ ਬੂਝੈ, ਅੰਧੁ ਨ ਸੂਝੈ; ਭੋਂਡੀ ਕਾਰ ਕਮਾਈ ॥

ਇਹ ਜੀਵ ਬੇਦਾਂ ਸ਼ਾਸਤ੍ਰਾਂ, ਮਹਾਤਮਾ ਦੁਆਰਾ ਕਹਿਓ = ਕਹਿਆ ਹੋਇਆ ਪਰਮਾਰਥ ਦਾ ਬਚਨ ਨਹੀਂ ਬੂਝੈ = ਬੁੱਝਦਾ, ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ਼ਾ ਤੋਂ ਰਹਿਤ ਹੋਣ ਕਰਕੇ ਅੰਧੁ = ਅੰਨ੍ਹੇ, ਅਗਿਆਨੀ ਜੀਵ ਨੂੰ ਪਰਮਾਰਥ ਦਾ ਰਸਤਾ ਨਹੀਂ ਸੂਝੈ = ਸੁੱਝਦਾ, ਦਿੱਸਦਾ **ਵਾ:** ਅਗਿਆਨੀ ਜੀਵ ਨੂੰ ਤਤ ਤ੍ਵੰ ਪਦ ਦੇ ਲਖ ਅਰਥ ਸਰੂਪ ਨੂੰ ਬੁੱਝਦਾ, ਸਮਝਦਾ ਨਹੀਂ ਹੈ ਕਿਉਂਕਿ ਇਸ ਜੀਵ ਨੇ ਆਪਣੇ ਜੀਵਨ ਵਿਚ ਵਿਸ਼ਿਆਂ ਨੂੰ ਭੋਗਣ ਰੂਪ ਭੋਂਡੀ = ਭੈੜੀ ਕਾਰ ਹੀ ਕਮਾਈ = ਕਮਾਉਣਾ ਕੀਤੀ ਹੈ।

## ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ; ਕਰਮੀ ਮਿਲੈ ਵਡਾਈ ॥੨॥

ਪਰਮ ਪ੍ਰੇਮ ਦਾ ਅਸਪਦ ਰੂਪ ਪਰਮੇਸੁਰੁ = ਪ੍ਰਭੂ ਆਪੇ = ਆਪ ਹੀ ਆਪਣੀ ਪ੍ਰੀਤਿ = ਪ੍ਰੀਤੀ ਲਾਉਣਾ ਕਰਦਾ ਹੈ, ਉਸਦੀ ਕਰਮੀ = ਮਿਹਰ ਕਰਕੇ ਹੀ ਜੀਵ ਨੂੰ ਲੋਕ-ਪ੍ਰਲੋਕ ਵਿਚ ਵਡਾਈ = ਸ਼ੋਭਾ ਮਿਲੈ = ਮਿਲਦੀ ਹੈ ॥੨॥

## ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ; ਮਾਇਆ ਮੋਹੁ ਘਟਾਈ ॥

ਦਿਨ ਦਿਨ ਕਰਕੇ ਕਾਲ ਨੇੜੇ ਆਵੈ = ਆ ਰਿਹਾ ਹੈ, ਤਿਲ ਤਿਲ ਕਰਕੇ ਜੀਵ ਦੀ ਉਮਰ ਛੀਜੈ = ਨਾਸ਼ ਹੋ ਰਹੀ ਹੈ ਪਰ ਇਸ ਜੀਵ ਨੇ ਮਾਇਆ ਦੇ ਮੋਹ ਕਰਕੇ ਹਰੀ ਦੀ ਪ੍ਰੀਤੀ ਘਟਾਈ = ਘਟਾਉਣਾ ਕੀਤੀ ਹੈ **ਵਾ:** ਮੋਹ ਲੈਣ ਵਾਲੀ ਮਾਇਆ ਜੀਵ ਦੇ ਘਟਾਈ = ਹਿਰਦੇ ਵਿਚ ਆਈ ਹੋਈ ਹੈ।

## ਬਿਨੁ ਗੁਰ ਬੂਡੋ ਠਉਰ ਨ ਪਾਵੈ; ਜਬ ਲਗ ਦੂਜੀ ਰਾਈ ॥੩॥

ਗੁਰੂ ਤੋਂ ਬਿਨੁ = ਬਗ਼ੈਰ ਜੀਵ ਸੰਸਾਰ-ਸਮੁੰਦ੍ਰ ਦੇ ਵਿਸ਼ਿਆਂ, ਪਦਾਰਥਾਂ ਰੂਪੀ ਪਾਣੀ ਵਿਚ ਬੂਡੋ = ਡੁੱਬ ਰਿਹਾ ਹੈ, ਅਤੇ ਉਦੋਂ ਤੱਕ ਸਰੂਪ ਰੂਪੀ ਠਉਰ= ਥਾਂ ਨਹੀਂ ਪਾਵੈ = ਪਾ ਸਕਦਾ, ਜਬ = ਜਦੋਂ ਲਗ = ਤੱਕ ਰਾਈ = ਰਤਾ ਮਾਤਰ ਵੀ ਇਸਦੇ ਅੰਦਰ ਦੂਜੀ ਦੇਵੀ ਦੇਵਤਿਆਂ ਦੀ ਪ੍ਰੀਤੀ ਹੈ **ਵਾ:** ਦੂਜੀ = ਦ੍ਵੈਤ ਹੈ ॥੩॥

## ਅਹਿਨਿਸਿ ਜੀਆ ਦੇਖਿ ਸਮ੍ਾਲੈ; ਸੁਖੁ ਦੁਖੁ ਪੁਰਬਿ ਕਮਾਈ ॥

ਸੋ ਉਹ ਪ੍ਰਭੂ ਅਹਿਨਿਸਿ = ਦਿਨ ਰਾਤ ਜੀਆ = ਜੀਵਾਂ ਦੇ ਕਰਮਾਂ ਨੂੰ ਦੇਖ ਕੇ ਫੇਰ ਵੀ ਉਨ੍ਹਾਂ ਨੂੰ ਸਮ੍ਾਲੈ = ਸੰਭਾਲਦਾ ਹੈ ਅਤੇ ਪੁਰਬਿ ਕਮਾਈ = ਪੂਰਬਲੇ ਕਮਾਏ ਹੋਏ ਕਰਮਾਂ ਕਰਕੇ ਸੁਖ ਦੁਖ ਦੇਣਾ ਕਰਦਾ ਹੈ।

## ਕਰਮਹੀਣੁ ਸਚੁ ਭੀਖਿਆ ਮਾਂਗੈ; ਨਾਨਕ ਮਿਲੈ ਵਡਾਈ ॥੪॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰ ਹੇ ਪ੍ਰਭੂ ! ਮੈਂ ਕਰਮਹੀਣ = ਕਰਮਾਂ ਤੋਂ ਹੀਣ, ਅਭਾਗਾ, ਤੇਰੇ ਸੱਚੇ ਨਾਮ ਦੀ ਭੀਖੀਆ ਮਾਂਗੈ = ਮੰਗਦਾ ਹਾਂ, ਮੈਨੂੰ ਤੇਰੇ ਨਾਮ ਜਪਣ ਦੀ ਵਡਾਈ = ਸ਼ੋਭਾ ਮਿਲੈ = ਮਿਲਣਾ ਕਰੇ ॥੪॥੧੧॥

**ਪ੍ਰਭਾਤੀ ਮਹਲਾ ੧ ॥**

**ਮਸਟਿ ਕਰਉ; ਮੂਰਖੁ ਜਗਿ ਕਹੀਆ ॥**

**ਅਧਿਕ ਬਕਉ; ਤੇਰੀ ਲਿਵ ਰਹੀਆ ॥**

ਹੇ ਪ੍ਰਭੂ ! ਜੇ ਮੈਂ ਮਸਟਿ = ਚੁੱਪ ਕਰਉ = ਕਰਕੇ ਰਹਿੰਦਾ ਹਾਂ ਤਾਂ ਜਗਿ = ਸੰਸਾਰ ਵਿਚ ਮੈਂ ਮੂਰਖੁ = ਬੇ-ਸਮਝ ਕਹੀਆ = ਆਖਿਆ ਜਾਂਦਾ ਹਾਂ।

ਜੇਕਰ ਅਧਿਕ = ਜ਼ਿਆਦਾ ਬਕਉ = ਬੋਲਦਾ ਹਾਂ ਤਾਂ ਤੇਰੀ ਲਿਵ = ਪ੍ਰੀਤੀ ਰਹੀਆ = ਰਹਿ ਜਾਂਦੀ ਹੈ **ਵਾ:** ਜੇਕਰ ਅਧਿਕ ਬੋਲਦਾ ਹਾਂ ਤਾਂ ਲੋਕ ਕਹਿੰਦੇ ਹਨ ਕਿ ਤੇਰੀ ਹਰੀ ਵੱਲੋਂ ਲਿਵ ਰਹੀ ਹੋਈ ਹੈ, ਤੂੰ ਬਕਵਾਸ ਹੀ ਕਰਦਾ ਰਹਿੰਦਾ ਹੈਂ।

**ਭੂਲ ਚੂਕ; ਤੇਰੈ ਦਰਬਾਰਿ ॥ ਨਾਮ ਬਿਨਾ; ਕੈਸੇ ਆਚਾਰ ॥੧॥**

ਹੇ ਪ੍ਰਭੂ ! ਅਸੀਂ ਭੂਲ ਚੂਕ = ਭੁੱਲੇ ਚੁੱਕੇ ਤੇਰੇ ਸਾਧਸੰਗਤ ਰੂਪੀ ਦਰਬਾਰ ਵਿਚ ਆਏ ਹਾਂ **ਵਾ:** ਭੂਲ = ਵੱਡੀ ਗ਼ਲਤੀ ਅਤੇ ਚੂਕ = ਛੋਟੀ ਗ਼ਲਤੀ ਭਾਵ ਅਨੇਕਾਂ ਗ਼ਲਤੀਆ ਕਰਕੇ ਤੇਰੇ ਸਤਿਸੰਗਤ ਰੂਪੀ ਦਰਬਾਰ ਵਿਚ ਆਏ ਹਾਂ।

ਤੇਰੇ ਨਾਮ ਤੋਂ ਬਿਨਾ = ਬਗ਼ੈਰ ਕੈਸੇ = ਕਿਸ ਪ੍ਰਕਾਰ ਆਚਾਰ = ਸ੍ਰੇਸ਼ਟਾਚਾਰ ਪ੍ਰਾਪਤ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ ॥੧॥

**ਐਸੇ; ਝੂਠਿ ਮੁਠੇ ਸੰਸਾਰਾ ॥ ਨਿੰਦਕੁ ਨਿੰਦੈ; ਮੁਝੈ ਪਿਆਰਾ ॥੧॥ਰਹਾਉ॥**

ਐਸੇ = ਅਜਿਹੇ ਝੂਠਿ = ਮਿਥਿਆ ਵਿਹਾਰਾਂ ਵਿਚ ਲੱਗ ਕੇ ਸੰਸਾਰਾ = ਜਗਤ ਦੇ ਜੀਵ ਵਿਸ਼ਿਆਂ ਵਿਚ ਮੁਠੇ = ਲੁੱਟੇ ਜਾ ਰਹੇ ਹਨ।

ਪਰ ਜੋ ਨਿੰਦਕੁ = ਅਪਕੀਰਤੀ ਕਰਨ ਵਾਲਾ ਮੈਨੂੰ ਨਿੰਦੈ = ਨਿੰਦਨਾ ਕਰਦਾ ਹੈ, ਉਹ ਮੁਝੈ = ਮੈਨੂੰ ਪਿਆਰਾ ਲੱਗਦਾ ਹੈ, ਕਿਉਂਕਿ ਨਿੰਦਕ ਪੁਰਖ ਸਾਡੇ ਅੰਤਹਕਰਨ ਰੂਪੀ ਬਸਤਰ ਨੂੰ ਧੋਣਾ ਕਰਦਾ ਹੈ ॥੧॥ਰਹਾਉ॥

**ਜਿਸੁ ਨਿੰਦਹਿ; ਸੋਈ ਬਿਧਿ ਜਾਣੈ ॥ ਗੁਰ ਕੈ ਸਬਦੇ; ਦਰਿ ਨੀਸਾਣੈ ॥**

ਜਿਸ ਮਹਾਤਮਾ ਨੂੰ ਨਿੰਦਕ ਜੀਵ ਨਿੰਦਹਿ = ਨਿੰਦਦਾ ਹੈ, ਸੋ = ਉਹ ਮਹਾਤਮਾ ਇਸ ਨਿੰਦਾ ਨੂੰ ਬਿਧਿ = ਵਿਧੀ ਰੂਪ ਕਰਕੇ ਜਾਣੈ = ਜਾਣਦਾ ਹੈ ਕਿ ਇਸ ਨਾਲ ਮੇਰਾ ਭਲਾ ਹੀ ਹੈ ਭਾਵ ਉਹ ਸਮਝਦਾ ਹੈ ਕਿ ਜੇ ਇਹ ਮੇਰੇ ਸਰੀਰ ਦੀ ਨਿੰਦਾ ਕਰਦਾ ਹੈ ਤਾਂ ਸਰੀਰ ਨੂੰ ਮੈਂ ਵੀ ਮਿਥਿਆ ਨਿਸਚੇ ਕਰਨ ਰੂਪ ਨਿੰਦਦਾ ਹਾਂ, ਜੇ ਇਹ ਮੇਰੇ ਔਗੁਣਾਂ ਨੂੰ ਨਿੰਦਦਾ ਹੈ ਤੇ ਔਗੁਣਾਂ ਨੂੰ ਮੈਂ ਵੀ ਨਿੰਦਦਾ ਹਾਂ, ਬਾਕੀ ਗੁਣਾਂ ਅਤੇ ਆਤਮਾ ਨੂੰ ਇਹ ਕੀ ਨਿੰਦ ਸਕਦਾ ਹੈ, ਇਉਂ ਵਿਧੀ ਪੱਖ ਹੀ ਸਮਝਦਾ ਹੈ।

ਅਤੇ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਪ੍ਰਭੂ ਦੇ ਦਰ ਉੱਤੇ ਨੀਸਾਣੈ = ਪ੍ਰਗਟ ਹੁੰਦਾ ਹੈ ਭਾਵ ਇੱਜ਼ਤ ਮਾਨ ਪ੍ਰਾਪਤ ਕਰਦਾ ਹੈ **ਵਾ:** ਪ੍ਰਭੂ ਦੇ ਗਿਆਨ ਰੂਪੀ ਦਰ ਨੂੰ ਪ੍ਰਗਟ ਕਰ ਲੈਂਦਾ ਹੈ।

**ਕਾਰਣ ਨਾਮੁ; ਅੰਤਰਗਤਿ ਜਾਣੈ ॥**

**ਜਿਸ ਨੋ ਨਦਰਿ ਕਰੇ; ਸੋਈ ਬਿਧਿ ਜਾਣੈ ॥੨॥**

ਸਾਰੇ ਸੁੱਖਾਂ ਦਾ ਕਾਰਨ ਨਾਮ ਹੈ, ਇਹ ਨਿਸਚਾ ਕਰਕੇ ਉਹ ਹਿਰਦੇ ਦੇ ਅੰਤਰ = ਅੰਦਰ ਹੀ ਨਾਮ

ਗਤਿ = ਪ੍ਰਾਪਤ ਕਰਕੇ ਆਪਣੇ ਸਰੂਪ ਨੂੰ ਜਾਣੈ = ਜਾਣਦਾ ਹੈ **ਵਾ:** ਨਾਮ ਦੀ ਕਮਾਈ ਕਰਕੇ ਅੰਤਰ = ਫ਼ਰਕ, ਭੇਦ ਬਿਰਤੀ ਨੂੰ ਗਤਿ = ਨਾਸ਼ ਕਰਕੇ ਕਾਰਣ ਰੂਪ ਪ੍ਰਭੂ ਨੂੰ ਜਾਣਦਾ ਹੈ।

ਪਰ ਜਿਸ ਨੋ = ਜਿਸ ਦੇ ਉੱਪਰ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੋਈ = ਉਹੋ ਹੀ ਨਾਮ, ਹਰੀ ਦੀ ਪ੍ਰਾਪਤੀ ਦੀ ਬਿਧਿ = ਵਿਧੀ ਜਾਣੈ = ਜਾਣਦਾ ਹੈ ॥੨॥

## ਮੈ ਮੈਲੌ; ਊਜਲੁ ਸਚੁ ਸੋਇ ॥ ਊਤਮੁ ਆਖਿ; ਨ ਊਚਾ ਹੋਇ ॥

ਮੈਂ **ਵਾ:** ਮੈ = ਮਮਤਾ ਵਾਲੇ ਜੀਵ ਅਵਿੱਦਿਆ, ਪਾਪਾਂ ਕਰਕੇ ਮੈਲੌ = ਮਲੀਨ ਹੋ ਰਹੇ ਹਨ ਅਤੇ ਸੋਇ = ਉਹ ਸਚੁ = ਸੱਚਾ ਪ੍ਰਭੂ **ਵਾ:** ਸੱਚੇ ਦੀ ਸੋਇ = ਸ਼ੋਭਾ ਊਜਲ = ਨਿਰਮਲ ਕਰਨ ਵਾਲੀ ਹੈ। ਹੰਕਾਰ ਦੇ ਨਾਲ ਆਪਣੇ ਆਪ ਨੂੰ ਊਤਮੁ = ਸ੍ਰੇਸ਼ਟ ਆਖਿ = ਕਹਿ ਕਰਕੇ ਕੋਈ ਊਚਾ = ਉੱਚਾ, ਸ੍ਰੇਸ਼ਟ ਨਹੀਂ ਹੋਇ = ਹੋ ਸਕਦਾ।

## ਮਨਮੁਖੁ ਖੂਲਿ੍; ਮਹਾ ਬਿਖੁ ਖਾਇ ॥ ਗੁਰਮੁਖਿ ਹੋਇ; ਸੁ ਰਾਚੈ ਨਾਇ ॥੩॥

ਮਨਮੁਖ ਪੁਰਖ ਖੂਲਿ੍ = ਖੁੱਲ੍ਹ ਭਾਵ ਨਿਸੰਗ ਹੋ ਕੇ ਮਹਾ = ਬਹੁਤ ਬਿਖੁ = ਵਿਹੁ ਰੂਪ ਵਿਸ਼ਿਆਂ ਨੂੰ ਖਾਇ = ਖਾਂਦੇ ਹਨ।[1]

ਜੋ ਗੁਰਮੁਖ ਹੋਇ = ਹੁੰਦੇ ਹਨ, ਸੁ = ਉਹ ਪਰਮਾਤਮਾ ਦੇ ਨਾਇ = ਨਾਮ ਵਿਚ ਰਾਚੈ = ਰਚੇ ਰਹਿੰਦੇ ਹਨ ॥੩॥

[ਅੰਗ ੧੩੩੧]

## ਅੰਧੌ ਬੋਲੌ; ਮੁਗਧੁ ਗਵਾਰੁ ॥ ਹੀਣੌ ਨੀਚੁ; ਬੁਰੌ ਬੁਰਿਆਰੁ ॥

ਇਹ ਜੀਵ ਬਿਬੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਰਹਿਤ ਅੰਧੌ = ਅੰਨ੍ਹਾ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਬੋਲੌ = ਬੋਲ਼ਾ, ਪ੍ਰੋਖ ਗਿਆਨ ਤੋਂ ਬਿਨਾਂ ਮੁਗਧੁ = ਮੂਰਖ ਅਤੇ ਅਪ੍ਰੋਖ ਗਿਆਨ ਤੋਂ ਬਿਨਾਂ ਗਵਾਰੁ = ਬੇ-ਸਮਝ ਹੋ ਰਿਹਾ ਹੈ।

ਗੁਣਾਂ, ਨਿਸ਼ਕਾਮ ਕਰਮਾਂ ਤੋਂ ਹੀਣੌ = ਹੀਣ, ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਸੰਗਤ ਕਰਕੇ ਨੀਚ ਅਤੇ ਬੁਰੌ ਬੁਰਿਆਰੁ = ਬੁਰਿਆਂ ਤੋਂ ਬੁਰਾ ਹੋ ਰਿਹਾ ਹੈ।

## ਨੀਧਨ ਕੌ; ਧਨੁ ਨਾਮੁ ਪਿਆਰੁ ॥ ਇਹੁ ਧਨੁ ਸਾਰੁ; ਹੋਰੁ ਬਿਖਿਆ ਛਾਰੁ ॥੪॥

ਹੇ ਪ੍ਰਭੂ! ਮੈਂ ਨੀਧਨ = ਨਿਰਧਨ ਕੌ = ਨੂੰ ਤੇਰੇ ਨਾਮ ਰੂਪੀ ਧਨ ਨਾਲ ਹੀ ਪਿਆਰ ਹੈ। ਇਹ ਨਾਮ ਰੂਪੀ ਧਨ ਹੀ ਸਾਰੁ = ਸ੍ਰੇਸ਼ਟ ਹੈ, ਹੋਰ ਬਿਖਿਆ = ਮਾਇਕੀ ਧਨ ਛਾਰੁ = ਸੁਆਹ ਰੂਪ ਹੀ ਹੈ ॥੪॥

## ਉਸਤਤਿ ਨਿੰਦਾ; ਸਬਦੁ ਵੀਚਾਰੁ ॥ ਜੋ ਦੇਵੈ; ਤਿਸ ਕਉ ਜੈਕਾਰੁ ॥

ਗੁਰਾਂ ਦੇ ਸਬਦੁ = ਉਪਦੇਸ਼ ਦੀ ਵਿਚਾਰ ਕਰਕੇ ਉਸਤਤਿ = ਵਡਿਆਈ ਤੇ ਨਿੰਦਾ = ਅਪਕੀਰਤੀ ਇਕ-ਸਮਾਨ ਹੀ ਜਾਨਣਾ ਕੀਤੀ ਹੈ, **ਵਾ:** ਤਿਆਗਣਾ ਕੀਤੀ ਹੈ।

ਜੋ ਸਤਿਗੁਰੂ ਜੀ ਨਾਮ, ਗਿਆਨ, ਮੁਕਤ, ਭੁਗਤ ਆਦਿ ਪਦਾਰਥ ਦੇਵੈ = ਦੇਣਾ ਕਰਦੇ ਹਨ, ਤਿਸ = ਉਨ੍ਹਾਂ ਗੁਰਾਂ ਕਉ = ਨੂੰ ਜੈਕਾਰੁ = ਨਮਸਕਾਰ ਹੈ।

---

੧. ਕਈ ਬੀੜਾਂ ਵਿਚ 'ਖੂਲਿ' ਦੀ ਜਗ੍ਹਾ 'ਭੂਲ' ਪਾਠ ਵੀ ਆਉਂਦਾ ਹੈ, ਜਿਸਦਾ ਅਰਥ ਹੈ ਕਿ ਆਪਣੇ ਸਰੂਪ ਤੋਂ ਭੁੱਲ ਕੇ ਮਹਾਂ ਵਿਸ਼ਿਆਂ ਨੂੰ ਭੋਗਦੇ ਹਨ।

## ਤੂ ਬਖਸਹਿ; ਜਾਤਿ ਪਤਿ ਹੋਇ ॥ ਨਾਨਕੁ; ਕਹੈ ਕਹਾਵੈ ਸੋਇ ॥੫॥੧੨॥

ਹੇ ਪ੍ਰਭੂ ! ਜੇਕਰ ਤੂੰ ਨਾਮ ਬਖਸਹਿ = ਬਖ਼ਸ਼ ਦੇਵੇਂ ਤਾਂ ਹੀ ਜਾਤਿ = ਜਾਤੀ ਅਤੇ ਪਤਿ = ਪ੍ਰਤਿਸ਼ਠਾ ਉੱਤਮ ਹੁੰਦੀ ਹੈ **ਵਾ:** ਹੇ ਪ੍ਰਭੂ ! ਜਿਸ ਨੂੰ ਤੂੰ ਬਖ਼ਸ਼ ਲੈਂਦਾ ਹੈਂ, ਉਸਦੀ ਅਚੁੱਤ ਕੁਲ ਵਾਲੀ ਜਾਤੀ ਅਤੇ ਕਾਮਾਦਿਕ ਵਿਕਾਰਾਂ ਤੋਂ ਰਹਿਤ ਇੱਜ਼ਤ ਹੁੰਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਇ = ਉਹ ਮਨੁੱਖ ਆਪ ਤੇਰੇ ਨਾਮ ਨੂੰ ਕਹੈ = ਕਹਿੰਦਾ ਤੇ ਹੋਰਨਾਂ ਤੋਂ ਕਹਾਵੈ = ਕਹਾਉਂਦਾ ਭਾਵ ਆਪ ਜਪਦਾ ਤੇ ਹੋਰਨਾਂ ਤੋਂ ਜਪਾਉਂਦਾ ਰਹਿੰਦਾ ਹੈ ॥੫॥੧੨॥

## ਪ੍ਰਭਾਤੀ ਮਹਲਾ ੧ ॥
## ਖਾਇਆ ਮੈਲੁ ਵਧਾਇਆ; ਪੈਧੈ ਘਰ ਕੀ ਹਾਣਿ ॥

ਅਨੇਕਾਂ ਪਦਾਰਥਾਂ ਨੂੰ ਖਾਇਆ = ਖਾ ਕੇ ਜੀਵ ਨੇ ਮੈਲੁ = ਗੰਦਗੀ ਨੂੰ ਹੀ ਵਧਾਇਆ = ਵਧਾਉਣਾ ਕੀਤਾ ਹੈ, ਜੇਕਰ ਬਸਤ੍ਰ ਪੈਧੈ = ਪਹਿਰਨਾ ਕੀਤੇ ਤਾਂ ਵੀ ਘਰ ਕੀ = ਦੀ ਹਾਣਿ = ਹਾਨੀ ਕੀਤੀ **ਵਾ:** ਪਰਮਾਤਮਾ ਦੇ ਨਾਮ ਨੂੰ ਭੁਲਾ ਕੇ ਜੀਵ ਨੇ ਪਦਾਰਥਾਂ ਨੂੰ ਖਾਧਾ ਤੇ ਮੈਲੁ = ਵਿਸ਼ਟਾ **ਵਾ:** ਪੇਟ ਨੂੰ ਹੀ ਵਧਾਉਣਾ ਕੀਤਾ ਅਤੇ ਬਸਤਰ ਪਹਿਨ ਕਰਕੇ ਆਪਣੇ ਸਰੀਰ ਰੂਪੀ ਘਰ ਦੀ ਹਾਨੀ ਹੀ ਕੀਤੀ ਹੈ ਭਾਵ ਭੜਕੀਲੇ ਬਸਤਰ ਪਹਿਨ ਕੇ ਮਨ ਵਿਕਾਰੀ ਹੋ ਜਾਂਦਾ ਹੈ, ਮਨ ਦੇ ਵਿਕਾਰੀ ਹੋਣ ਕਾਰਨ ਆਪਣੇ ਜੀਵਨ ਨੂੰ ਗੰਦਾ ਕਰਕੇ ਸਰੀਰ ਦੀ ਹਾਨੀ ਕਰਦਾ ਹੈ।

## ਬਕਿ ਬਕਿ ਵਾਦੁ ਚਲਾਇਆ; ਬਿਨੁ ਨਾਵੈ ਬਿਖੁ ਜਾਣਿ ॥੧॥

ਅਨੇਕਾਂ ਮੰਦੇ ਚੰਗੇ ਬਚਨਾਂ ਨੂੰ ਬਕਿ ਬਕਿ = ਬੋਲ ਬੋਲ ਕੇ ਵਾਦੁ = ਝਗੜਾ ਹੀ ਚਲਾਇਆ = ਚਲਾਉਣਾ ਕੀਤਾ ਹੈ **ਵਾ:** ਬਕਿ = ਬਕਤਾ ਬਣ ਕੇ ਵਿਅਰਥ ਬਕਿ ਵਾਦੁ = ਬਕਵਾਸ ਨੂੰ ਹੀ ਚਲਾਉਣਾ ਕੀਤਾ ਹੈ, ਇਸ ਕਰਕੇ ਹੇ ਭਾਈ ! ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਖਾਣਾ, ਪਹਿਰਨਾ, ਬੋਲਣਾ, ਬਿਖੁ = ਵਿਹੁ ਰੂਪ ਹੀ ਜਾਣਿ = ਜਾਨਣਾ ਕਰੋ **ਵਾ:** ਉਨ੍ਹਾਂ ਨੂੰ ਬਿਖੁ = ਵਿਸ਼ਿਆਂ ਵਿਚ ਹੀ ਲੱਗਿਆ ਜਾਨਣਾ ਕਰੋ ॥੧॥

## ਬਾਬਾ; ਐਸਾ ਬਿਖਮ ਜਾਲਿ ਮਨੁ ਵਾਸਿਆ ॥

ਬਾਬਾ = ਹੇ ਭਾਈ ! ਐਸਾ = ਅਜਿਹਾ ਮਾਇਆ ਦਾ ਮੋਹ ਰੂਪੀ ਬਿਖਮ = ਕਠਨ ਜਾਲ ਹੈ, ਜਿਸ ਵਿਚ ਮਨ ਵਾਸਿਆ = ਵੱਸਿਆ, ਫਸਿਆ ਪਿਆ ਹੈ।

## ਬਿਬਲੁ ਝਾਗਿ; ਸਹਜਿ ਪਰਗਾਸਿਆ ॥੧॥ਰਹਾਉ॥

ਜੋ ਇਸ ਮੋਹ ਦੇ ਜਾਲ ਤੋਂ (ਬਿ + ਬਲੁ) ਬਿ = ਵਿਸ਼ੇਸ਼ ਕਰਕੇ ਬਿਬੇਕ ਦੇ ਬਲੁ = ਜ਼ੋਰ ਨਾਲ ਝਾਗਿ = ਲੰਘ ਗਏ ਹਨ, **ਵਾ:** ਜਿਹੜੇ ਬਿ = ਦ੍ਵੈਤ ਦੇ ਬਲ ਨੂੰ ਲੰਘ ਗਏ ਹਨ, ਉਨ੍ਹਾਂ ਨੂੰ ਸਹਜਿ = ਗਿਆਨ ਦਾ ਪਰਗਾਸਿਆ = ਪ੍ਰਕਾਸ਼ ਹੋਇਆ ਹੈ।

**ਅਥਵਾ** ਕਈ ਬੀੜਾਂ (ਭਾਈ ਬੰਨੋ ਆਦਿਕ) ਵਿਚ 'ਬਿਬਲੁ' ਦੀ ਜਗ੍ਹਾ 'ਬਿਮਲ' ਪਾਠ ਵੀ ਆਇਆ ਹੈ ਜਿਸ ਦਾ ਅਰਥ ਹੈ ਕਿ ਜੋ ਬਿ = ਵਿਸ਼ੇਸ਼ ਕਰਕੇ ਮਲ = ਮੈਲ ਰੂਪ ਕਾਮ ਕ੍ਰੋਧ ਆਦਿ ਵਿਕਾਰਾਂ ਤੋਂ ਲੰਘ ਗਏ ਹਨ, ਉਨ੍ਹਾਂ ਨੂੰ ਸਹਿਜ ਸਰੂਪ ਦਾ ਪ੍ਰਕਾਸ਼ ਹੋਇਆ ਹੈ ॥੧॥ਰਹਾਉ॥

## ਬਿਖੁ ਖਾਣਾ ਬਿਖੁ ਬੋਲਣਾ; ਬਿਖੁ ਕੀ ਕਾਰ ਕਮਾਇ ॥

ਮਨਮੁਖ ਜੀਵ ਕਿਸੇ ਜੀਵ ਨੂੰ ਦੁੱਖ ਦੇਣ ਰੂਪ ਬਿਖੁ = ਵਿਹੁ ਦਾ ਭੋਜਨ ਖਾਣਾ ਕਰਦੇ ਹਨ, ਕਿਸੇ ਨੂੰ ਦੁੱਖ ਦੇਣ ਰੂਪ ਬਿਖੁ = ਵਿਹੁ ਦਾ ਬਚਨ ਬੋਲਣਾ ਕਰਦੇ ਹਨ ਅਤੇ ਬਿਖੁ = ਵਿਹੁ ਰੂਪ ਵਿਸ਼ਿਆਂ ਕੀ = ਦੀ ਕਾਰ ਨੂੰ ਹੀ ਕਮਾਇ = ਕਮਾਉਣਾ ਕਰਦੇ ਹਨ।

## ਜਮ ਦਰਿ ਬਾਧੇ ਮਾਰੀਅਹਿ; ਛੂਟਸਿ ਸਾਚੈ ਨਾਇ ॥੨॥

ਉਹ ਅੰਤ ਨੂੰ ਜਮ ਦੇ ਦਰਿ = ਦੁਆਰੇ 'ਤੇ ਸੰਗਲਾਂ ਨਾਲ ਬਾਧੇ = ਬੱਝੇ ਹੋਏ ਮਾਰੀਅਹਿ = ਮਾਰੇ ਜਾਂਦੇ ਹਨ। ਸਾਚੈ = ਸੱਚੇ ਨਾਇ = ਨਾਮ ਦੇ ਜਪਣ ਕਰਕੇ ਹੀ ਛੂਟਸਿ = ਛੁੱਟ ਸਕੀਦਾ ਹੈ **ਵਾ:** ਜੋ ਸੱਚੇ ਨਾਮ ਵਿਚ ਲੱਗੇ ਹਨ, ਉਹ ਛੁੱਟੇ ਹਨ ॥੨॥

## ਜਿਵ ਆਇਆ, ਤਿਵ ਜਾਇਸੀ; ਕੀਆ ਲਿਖਿ ਲੈ ਜਾਇ ॥

ਇਹ ਜੀਵ ਜਿਵ = ਜਿਵੇਂ ਖ਼ਾਲੀ ਹੱਥੀਂ ਆਇਆ ਸੀ, ਤਿਵ = ਉਵੇਂ ਖ਼ਾਲੀ ਹੱਥੀਂ ਹੀ ਜਾਇਸੀ = ਚਲਿਆ ਜਾਂਦਾ ਹੈ, ਕੇਵਲ ਚੰਗਾ ਮੰਦਾ ਕੀਆ = ਕੀਤਾ ਹੋਇਆ ਕਰਮ ਆਪਣੇ ਹਿਰਦੇ ਰੂਪੀ ਕਾਗ਼ਜ਼ ਉੱਪਰ ਲਿਖ ਕੇ ਲੈ ਜਾਇ = ਜਾਂਦਾ ਹੈ **ਵਾ:** ਚਿਤ੍ਰ ਗੁਪਤ ਲਿਖ ਕੇ ਲੈ ਜਾਂਦੇ ਹਨ।

## ਮਨਮੁਖਿ ਮੂਲੁ ਗਵਾਇਆ; ਦਰਗਹ ਮਿਲੈ ਸਜਾਇ ॥੩॥

ਮਨਮੁਖਾਂ ਨੇ ਆਪਣੇ ਮੂਲ = ਮੁੱਢ ਰੂਪ ਪਰਮਾਤਮਾ ਦੇ ਨਾਮ **ਵਾ:** ਮੂਲ ਰੂਪ ਸੁਆਸਾਂ, ਪੁੰਨਾਂ ਨੂੰ ਬੁਰੇ ਪਾਸੇ ਲੱਗ ਕੇ ਗਵਾਇਆ = ਗੁਆ ਲਿਆ ਹੈ, ਉਨ੍ਹਾਂ ਨੂੰ ਦਰਗਾਹ ਵਿਚ ਸਜਾਇ = ਸਜ਼ਾ ਮਿਲੈ = ਮਿਲੇਗੀ ॥੩॥

## ਜਗੁ ਖੋਟੌ, ਸਚੁ ਨਿਰਮਲੌ; ਗੁਰ ਸਬਦੀਂ ਵੀਚਾਰਿ ॥

ਇਹ ਜਗੁ = ਸੰਸਾਰ ਵਿਸ਼ਿਆਂ ਵਿਚ ਲੱਗਾ ਹੋਣ ਕਰਕੇ ਖੋਟੌ = ਖੁਟਿਆਈ ਵਾਲਾ ਹੈ, ਅਤੇ ਸਚੁ = ਸੱਚਾ ਪਰਮਾਤਮਾ ਨਿਰਮਲੌ = ਉੱਜਲ ਹੈ, ਗੁਰਾਂ ਦੇ ਸਬਦੀਂ = ਉਪਦੇਸ਼ ਦੀ ਵਿਚਾਰ ਦੁਆਰਾ ਉਹ ਹਰੀ ਪ੍ਰਾਪਤ ਹੁੰਦਾ ਹੈ।

## ਤੇ ਨਰ ਵਿਰਲੇ ਜਾਣੀਅਹਿ; ਜਿਨ ਅੰਤਰਿ ਗਿਆਨੁ ਮੁਰਾਰਿ ॥੪॥

ਤੇ = ਉਹ ਨਰ = ਪੁਰਖ ਸੰਸਾਰ ਵਿਚ ਵਿਰਲੇ = ਟਾਵੇਂ-ਟਾਵੇਂ ਜਾਣੀਅਹਿ = ਜਾਣੀਦੇ ਹਨ, ਜਿਨ = ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਮੁਰਾਰਿ = ਪਰਮਾਤਮਾ ਦਾ ਗਿਆਨ ਵੱਸਿਆ ਹੈ ॥੪॥

## ਅਜਰੁ ਜਰੈ ਨੀਝਰੁ ਝਰੈ; ਅਮਰ ਅਨੰਦ ਸਰੂਪ ॥

ਅਜਰ = ਜਰਨ ਤੋਂ ਰਹਿਤ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਜਰੈ = ਜਰਨਾ ਭਾਵ ਰੋਕਣਾ ਕਰੇ **ਵਾ:** ਅਜਰ ਅਵਸਥਾ ਨੂੰ ਜਰਨਾ ਕਰੇ ਤਾਂ ਨੀਝਰੁ = ਇਕ-ਰਸ ਬ੍ਰਹਮਾਨੰਦ ਦਾ ਝਰਨਾ ਝਰੈ = ਝਰਦਾ ਹੈ ਅਤੇ ਜੀਵ ਅਮਰ ਤੇ ਅਨੰਦ ਸਰੂਪ ਬਣ ਜਾਂਦਾ ਹੈ **ਵਾ:** ਅਨੰਦ ਸਰੂਪ ਨੂੰ ਪਾ ਕੇ ਅਮਰ = ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ।

## ਨਾਨਕ ਜਲ ਕੌ ਮੀਨੁ ਸੈ; ਥੇ ਭਾਵੈ ਰਾਖਹੁ ਪ੍ਰੀਤਿ ॥੫॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਸਾਡਾ ਜੀਵ ਤੇਰੇ ਨਾਮ ਰੂਪੀ ਜਲ = ਪਾਣੀ ਕੌ = ਦਾ ਮੀਨੁ = ਮੱਛ ਸੈ = ਹੈ, ਜਿਵੇਂ ਥੇ = ਤੈਨੂੰ ਭਾਵੈ = ਭਾਉਂਦਾ ਹੈ ਤਿਵੇਂ ਸਾਡੀ ਪ੍ਰੀਤਿ = ਪ੍ਰੀਤੀ ਰੱਖਣਾ ਕਰ ॥੫॥੧੩॥

## ਪ੍ਰਭਾਤੀ ਮਹਲਾ ੧ ॥

## ਗੀਤ ਨਾਦ; ਹਰਖ ਚਤੁਰਾਈ ॥ ਰਹਸ ਰੰਗ; ਫੁਰਮਾਇਸਿ ਕਾਈ ॥

ਗੀਤਾਂ ਦੇ ਗਾਵਣੇ, ਨਾਦ = ਵਾਜਿਆਂ ਦੇ ਵਜਾਵਣੇ, ਹਰਖ = ਖ਼ੁਸ਼ੀ ਅਤੇ ਚਤੁਰਾਈ = ਚਲਾਕੀ ਆਦਿ **ਵਾ:** ਗੀਤਾਂ ਨੂੰ ਗਾ ਕੇ ਖ਼ੁਸ਼ ਹੋਣਾ ਅਤੇ ਨਾਦ = ਵਾਜਿਆਂ ਨੂੰ ਵਜਾਉਣ ਦੀ ਚਤੁਰਾਈ ਹੋਣੀ ਅਨੇਕਾਂ ਤਰ੍ਹਾਂ ਦੇ ਰੰਗ = ਕੌਤਕਾਂ ਦੇ ਰਹਸ = ਅਨੰਦ ਦੇਖਣੇ ਅਤੇ ਕਾਈ = ਕੋਈ ਫੁਰਮਾਇਸਿ = ਹਕੂਮਤ ਚਲਾਉਣੀ **ਵਾ:** ਇਹ ਸਭ ਅਵਿੱਦਿਆ ਰੂਪੀ ਕਾਈ ਦਾ ਪਰਦਾ ਪਿਆ ਹੋਇਆ ਹੈ।

**ਅਥਵਾ** ਜੋਗਾ ਅਭਿਆਸ ਕਰਕੇ ਜੋ ਦਸਮ ਦੁਆਰ ਵਿਚ ਨਾਦ ਆਦਿ ਦੁਆਰਾ ਗੀਤਾਂ ਦਾ ਸੁਣਨਾ ਹੈ ਅਤੇ ਚਤੁਰਤਾ ਦੇ ਨਾਲ ਰਿੱਧੀਆਂ ਸਿੱਧੀਆਂ ਦੀ ਪਰਾਪਤੀ ਕਰਕੇ ਜੋ ਖ਼ੁਸ਼ ਹੋਣਾ ਹੈ, ਨਾਨਾਂ ਤਰ੍ਹਾਂ ਦੇ ਤੱਤਾਂ ਦੇ ਰੰਗ ਆਦਿ ਦੇਖ ਕੇ ਰਹਸੁ = ਅਨੰਦ ਦੇ ਸਹਿਤ ਹੋਣਾ ਅਤੇ ਸਿੱਧੀਆਂ ਦੇ ਬਲ ਨਾਲ ਫੁਰਮਾਇਸ਼ ਕਰਕੇ ਵਲੈਤ ਤੋਂ ਕੋਈ ਵਸਤੂ ਮੰਗਵਾ ਲੈਣੀ ਆਦਿ।

## ਪੈਨਣੁ ਖਾਣਾ; ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ; ਨਾਮਿ ਵਸਾਈ ॥੧॥

ਅਨੇਕਾਂ ਬਸਤਰਾਂ ਦਾ ਪੈਨਣੁ = ਪਹਿਨਣਾ, ਅਨੇਕਾਂ ਪਦਾਰਥਾਂ ਦਾ ਖਾਣਾ ਆਦਿ ਕਰਤਬ ਜੀਵ ਕਰਦਾ ਹੈ ਪਰ ਇਸ ਨੇ ਪਰਮਾਤਮਾ ਦੀ ਭਗਤੀ ਆਪਣੇ ਚੀਤਿ = ਚਿੱਤ ਵਿਚ ਪਾਈ = ਪਾਉਣਾ ਨਹੀਂ ਕੀਤੀ **ਵਾ:** ਉਪਰੋਕਤ ਸਾਰੀਆਂ ਗੱਲਾਂ ਗੁਰਮੁਖਾਂ ਨੇ ਆਪਣੇ ਚਿੱਤ ਵਿਚ ਨਹੀਂ ਪਾਉਣਾ ਕੀਤੀਆਂ।

ਜਿਸਨੇ ਆਪਣੇ ਅੰਦਰ ਨਾਮ ਦੀ ਪ੍ਰੀਤੀ ਵਸਾਈ = ਵਸਾਉਣਾ ਕੀਤੀ ਹੈ, ਉਸ ਨੇ ਸਹਜੁ = ਸ਼ਾਂਤੀ ਅਤੇ ਸਾਚੁ = ਸੱਚਾ ਆਤਮਿਕ ਸੁੱਖ ਪਾਉਣਾ ਕੀਤਾ ਹੈ ॥੧॥

## ਕਿਆ ਜਾਨਾਂ; ਕਿਆ ਕਰੈ ਕਰਾਵੈ ॥

ਹੇ ਭਾਈ ! ਕਿਆ = ਕੀ ਜਾਨਾਂ = ਜਾਨਣਾ ਕਰੀਏ ਕਿ ਪ੍ਰਭੂ ਕਿਆ = ਕੀ ਕਰਤਬ ਕਰੈ = ਕਰੇਗਾ ਅਤੇ ਸਾਡੇ ਪਾਸੋਂ ਕੀ ਕਰਾਵੈ = ਕਰਾਉਣਾ ਕਰੇਗਾ ? ਭਾਵ ਕੁਝ ਵੀ ਜਾਨਿਆ ਨਹੀਂ ਜਾਂਦਾ।

## ਨਾਮ ਬਿਨਾ; ਤਨਿ ਕਿਛੁ ਨ ਸੁਖਾਵੈ ॥੧॥ਰਹਾਉ॥

ਪਰ ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਸਾਡੇ ਤਨਿ = ਸਰੀਰ ਵਿਚ ਕਿਛੁ = ਕੁਝ ਵੀ ਸੁਖਾਵੈ = ਸੁਖਾਉਂਦਾ, ਚੰਗਾ ਨਹੀਂ ਲੱਗਦਾ ॥੧॥ਰਹਾਉ॥

## ਜੋਗ ਬਿਨੋਦ; ਸ੍ਵਾਦ ਆਨੰਦਾ ॥ ਮਤਿ ਸਤਭਾਇ; ਭਗਤਿ ਗੋਬਿੰਦਾ ॥

(ਦੂਸਰਾ ਪਾਠ 'ਮਤਿ ਸਤ; ਭਾਇ ਭਗਤਿ ਗੋਬਿੰਦਾ' ਹੈ)

ਜੋ ਜੋਗਾ ਅਭਿਆਸ ਦੇ ਬਿਨੋਦ = ਕੌਤਕ ਦੇਖਣੇ, ਦਸਮ ਦੁਆਰ ਵਿਚ ਮਿੱਠੀ ਕਫ਼ ਦੇ ਸ੍ਵਾਦ ਦਾ ਅਨੰਦ ਮਾਨਣਾ ਹੈ।

ਅਸੀਂ ਤਾਂ ਇਸ ਤੋਂ ਵਧੀਕ ਅਨੰਦ ਦੇਣ ਵਾਲੇ ਸਤਭਾਇ = ਸੱਚੇ ਪ੍ਰੇਮ ਦੇ ਰਾਹੀਂ ਬੁੱਧੀ ਦੇ ਅੰਦਰ ਗੋਬਿੰਦਾ = ਪਰਮਾਤਮਾ ਦੀ ਪ੍ਰਾਪਤੀ ਵਾਲੀ ਭਗਤੀ ਹੀ ਨਿਸਚੇ ਕੀਤੀ ਹੋਈ ਹੈ **ਵਾ:** ਗੋਬਿੰਦਾ = ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਨੂੰ ਆਪਣੀ ਮਤਿ = ਬੁੱਧੀ ਵਿਚ ਸਤ = ਨਿਸਚੇ ਕੀਤਾ ਹੋਇਆ ਹੈ।

## ਕੀਰਤਿ ਕਰਮ; ਕਾਰ ਨਿਜ ਸੰਦਾ ॥ ਅੰਤਰਿ ਰਵਤੌ; ਰਾਜ ਰਵਿੰਦਾ ॥੨॥

ਜੋ ਕੀਰਤਿ = ਕੀਰਤਨ ਭਗਤੀ, ਜੱਸ ਰੂਪੀ ਕਰਮ ਕਰਨਾ ਹੈ, ਇਹ ਨਿੱਜ ਸਰੂਪ ਦੀ ਪ੍ਰਾਪਤੀ ਸੰਦਾ = ਦਾ ਕਾਰ = ਕੰਮ ਹੈ **ਵਾ:** ਇਹ ਜੀਵਾਂ ਲਈ ਨਿਜ = ਆਪ ਦੀ ਕਾਰ ਹੈ।

ਜੋ ਸਭ ਦਾ ਰਾਜ = ਪ੍ਰਕਾਸ਼ਕ ਤੇ ਸਭ ਥਾਈਂ ਰਵਿੰਦਾ = ਰਮਣ ਰਿਹਾ ਹੈ ਭਾਵ ਵਿਆਪਕ ਹੋ ਰਿਹਾ ਹੈ ਉਸ ਦੇ ਨਾਮ, ਜੱਸ ਨੂੰ ਆਪਣੇ ਹਿਰਦੇ ਅੰਤਰਿ = ਵਿਚ ਰਵਤੌ = ਉਚਾਰਣ ਕਰੋ **ਵਾ:** ਜੋ (ਰਵ+ਇੰਦਾ) ਰਵ = ਸੂਰਜ ਤੇ ਇੰਦਾ = ਚੰਦ੍ਰਮਾ ਨੂੰ ਵੀ ਰਾਜ = ਪ੍ਰਕਾਸ਼ਣ ਵਾਲਾ ਹੈ **ਵਾ:** ਸੂਰਜ ਦੀ ਨਿਆਈਂ ਬਿਬੇਕ, ਅਪ੍ਰੋਖ ਗਿਆਨ ਤੇ ਚੰਦ੍ਰਮਾ ਦੀ ਨਿਆਈਂ ਵੈਰਾਗ, ਪ੍ਰੋਖ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ, ਉਸਨੂੰ ਹਿਰਦੇ ਅੰਦਰੋਂ ਉਚਾਰਣ ਕਰੋ ॥੨॥

## ਪ੍ਰਿਉ ਪ੍ਰਿਉ ਪ੍ਰੀਤਿ; ਪ੍ਰੇਮਿ ਉਰ ਧਾਰੀ ॥ ਦੀਨਾ ਨਾਥੁ; ਪੀਉ ਬਨਵਾਰੀ ॥

ਹੇ ਭਾਈ! ਪ੍ਰਿਉ = ਪਿਆਰੇ ਪ੍ਰਿਉ = ਪਿਰੀ ਦੀ ਪ੍ਰੀਤਿ = ਪ੍ਰੀਤੀ ਪ੍ਰੇਮ ਨਾਲ ਉਰ = ਹਿਰਦੇ ਵਿਚ ਧਾਰੀ = ਧਾਰਨ ਕਰੋ।

ਉਹ ਪੀਉ = ਪਿਆਰਾ ਪਿਰੀ ਬਨਵਾਰੀ = ਸੰਸਾਰ ਬਾਗ਼ ਦਾ ਮਾਲੀ ਅਤੇ ਦੀਨਾ = ਗ਼ਰੀਬਾਂ ਦਾ ਨਾਥੁ = ਮਾਲਕ ਹੈ।

## ਅਨਦਿਨੁ; ਨਾਮੁ, ਦਾਨੁ ਬ੍ਰਤਕਾਰੀ ॥ ਤ੍ਰਿਪਤਿ ਤਰੰਗ; ਤਤੁ ਬੀਚਾਰੀ ॥੩॥

ਅਨਦਿਨੁ = ਰਾਤ ਦਿਨ ਪ੍ਰਭੂ ਦਾ ਨਾਮ ਜਪਣ ਤੇ ਨਾਮ ਦਾ ਹੀ ਪ੍ਰਭੂ ਪਾਸੋਂ ਦਾਨ ਲੈਣ ਦਾ ਬ੍ਰਤਕਾਰੀ = ਵਰਤ ਰੱਖਣਾ ਕਰੀਏ **ਵਾ:** ਜੋ ਨਾਮ, ਜਪਣਾ ਹੈ ਇਹੋ ਹੀ ਦਿਨ ਰਾਤ ਦਾਨ ਅਤੇ ਵਰਤ ਰੱਖਣਾ ਕਰੀਏ।

ਜੋ ਤਤ ਸਰੂਪ ਦੀ ਵਿਚਾਰ ਕਰਦੇ ਹਨ, ਉਹ ਮਨ ਦੀਆਂ ਅਨੇਕਾਂ ਸੰਕਲਪਾਂ ਰੂਪੀ ਤਰੰਗ = ਲਹਿਰਾਂ ਤੋਂ ਤ੍ਰਿਪਤਿ ਹੋਏ ਹਨ, ਭਾਵ ਉਨ੍ਹਾਂ ਦੇ ਅੰਦਰੋਂ ਕੋਈ ਸੰਕਲਪ ਨਹੀਂ ਉੱਠਦਾ ॥੩॥

## ਅਕਥੌ ਕਥਉ; ਕਿਆ ਮੈ ਜੋਰੁ ॥ ਭਗਤਿ ਕਰੀ; ਕਰਾਇਹਿ ਮੋਰ ॥

ਹੇ ਅਕਥੌ = ਕਥਨ ਤੋਂ ਰਹਿਤ ਪ੍ਰਭੂ! ਸ਼ਕਤੀ ਬਿਰਤੀ ਕਰਕੇ ਤੇਰਾ ਜੱਸ ਕਥਉ = ਕਥਨ ਕਰ ਸਕਾਂ, ਇਸ ਵਿਚ ਮੈ = ਮੇਰਾ ਕਿਆ = ਕੀ ਜੋਰੁ = ਬਲ ਹੈ ਭਾਵ ਕੋਈ ਬਲ ਨਹੀਂ ਹੈ।

ਹੇ ਪ੍ਰਭੂ। ਜੇਕਰ ਤੂੰ ਮੋਰ = ਮੇਰੇ ਕੋਲੋਂ ਆਪ ਆਪਣੀ ਭਗਤੀ ਕਰਾਇਹਿ = ਕਰਾਉਣਾ ਕਰੇਂ ਤਾਂ ਹੀ ਮੈਂ ਤੇਰੀ ਭਗਤਿ = ਭਗਤੀ ਕਰੀ = ਕਰ ਸਕਦਾ ਹਾਂ।

## ਅੰਤਰਿ ਵਸੈ; ਚੂਕੈ ਮੈ ਮੋਰ ॥ ਕਿਸੁ ਸੇਵੀ; ਦੂਜਾ ਨਹੀ ਹੋਰੁ ॥੪॥

ਹੇ ਪ੍ਰਭੂ! ਜੇਕਰ ਤੂੰ ਮੇਰੇ ਹਿਰਦੇ ਅੰਤਰਿ = ਵਿਚ ਵਸੈ = ਵੱਸ ਜਾਵੇਂ ਤਾਂ ਮੋਰ = ਮੇਰੇ ਅੰਦਰੋਂ ਹੰਗਤਾ ਮੈ = ਮਮਤਾ ਚੂਕੈ = ਚੁੱਕੀ ਜਾਵੇਗੀ **ਵਾ:** ਮੈ ਮੋਰ = ਮੈਂ-ਮੇਰੀ ਦੀ ਭ੍ਰਾਂਤੀ ਚੁੱਕੀ ਜਾਵੇਗੀ, ਤੇਰੇ ਤੋਂ ਬਿਨਾਂ ਮੈਂ ਕਿਸ ਨੂੰ ਸੇਵੀ = ਸੇਵਨਾ ਕਰਾਂ, ਕਿਉਂਕਿ ਤੇਰੇ ਤੋਂ ਬਿਨਾਂ ਤੇਰੇ ਵਰਗਾ ਦੂਜਾ ਹੋਰ ਕੋਈ ਵੀ ਨਹੀਂ ਹੈ ॥੪॥

## ਗੁਰ ਕਾ ਸਬਦੁ; ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ; ਅੰਤਰਿ ਡੀਠਾ ॥

ਗੁਰਾਂ ਕਾ = ਦਾ ਸਬਦੁ = ਉਪਦੇਸ਼ ਮਹਾ = ਵੱਡਾ ਬ੍ਰਹਮਾਨੰਦ ਦਾ ਰਸ ਦੇਣ ਵਾਲਾ ਬਹੁਤ ਮੀਠਾ = ਮਿੱਠਾ, ਪਿਆਰਾ ਹੈ।

ਐਸਾ = ਅਜਿਹਾ ਅੰਮ੍ਰਿਤ ਅਨੰਦ ਜਨਾਂ ਨੇ ਹਿਰਦੇ ਅੰਤਰਿ = ਵਿਚ ਡੀਠਾ = ਦੇਖਣਾ ਕੀਤਾ ਹੈ।

## ਜਿਨਿ ਚਾਖਿਆ; ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ; ਤਨਿ ਸੁਖੁ ਹੋਇ ॥੫॥੧੪॥

ਜਿਨਿ = ਜਿਸ ਨੇ ਵੀ ਨਾਮ ਅੰਮ੍ਰਿਤ, ਅਨੰਦ ਚਾਖਿਆ = ਚੱਖਣਾ, ਧਾਰਨ ਕੀਤਾ ਹੈ, ਉਸਨੂੰ ਪੂਰਾ = ਪੂਰਨ ਬ੍ਰਹਮ ਸਰੂਪ ਦੀ ਪਦੁ = ਪਦਵੀ ਦੀ ਪ੍ਰਾਪਤੀ ਹੋਇ = ਹੁੰਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੋ ਹੀ ਆਤਮ ਤ੍ਰਿਪਤੀ ਕਰਕੇ ਧ੍ਰਾਪਿਓ = ਰੱਜਿਆ ਹੈ ਅਤੇ ਉਸਦੇ ਤਨਿ = ਸਰੀਰ ਵਿਚ ਵੀ ਸੁਖ ਦੀ ਪ੍ਰਾਪਤੀ ਹੋਇ = ਹੋਈ ਹੈ ॥੫॥੧੪॥

## ਪ੍ਰਭਾਤੀ ਮਹਲਾ ੧ ॥

## ਅੰਤਰਿ ਦੇਖਿ ਸਬਦਿ ਮਨੁ ਮਾਨਿਆ; ਅਵਰੁ ਨ ਰਾਂਗਨਹਾਰਾ ॥

ਹੇ ਭਾਈ ! ਜਿਸ ਦਾ ਮਨ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਾਨਿਆ ਮੰਨ ਗਿਆ ਹੈ, ਉਸਨੇ ਪਰਮਾਤਮਾ ਨੂੰ ਆਪਣੇ ਹਿਰਦੇ ਅੰਤਰਿ = ਵਿਚ ਵੱਸਦਾ ਹੋਇਆ ਦੇਖਿ = ਵੇਖਣਾ ਕੀਤਾ ਹੈ, ਉਸ ਨੇ ਐਸਾ ਨਿਸਚਾ ਕੀਤਾ ਹੈ ਕਿ ਗੁਰਾਂ ਤੋਂ ਬਿਨਾਂ ਅਵਰੁ = ਹੋਰ ਕੋਈ ਵੀ ਮਨ ਰੂਪੀ ਬਸਤਰ ਨੂੰ ਰਾਂਗਨਹਾਰਾ = ਰੰਗਣ ਵਾਲਾ ਨਹੀਂ ਹੈ, ਭਾਵ ਗੁਰੂ ਜੀ ਹੀ ਭਗਤੀ ਰੂਪੀ ਮੱਟੀ ਵਿਚ ਪ੍ਰੇਮ ਰੂਪੀ ਜਲ ਤੇ ਨਾਮ ਦਾ ਰੰਗ ਪਾ ਕੇ ਮਨ ਰੂਪੀ ਬਸਤ੍ਰ ਨੂੰ ਉਸ ਆਤਮਿਕ ਅਨੰਦ ਵਿਚ ਰੰਗਣ ਵਾਲੇ ਹਨ।

## ਅਹਿ ਨਿਸਿ ਜੀਆ ਦੇਖਿ ਸਮਾਲੇ; ਤਿਸਹੀ ਕੀ ਸਰਕਾਰਾ ॥੧॥

ਉਹ ਪ੍ਰਭੂ ਅਹਿ = ਦਿਨ ਨਿਸਿ = ਰਾਤ ਸਾਰੇ ਜੀਆ = ਜੀਵਾਂ ਦੇ ਕਰਤਬਾਂ ਨੂੰ ਦੇਖ ਕੇ ਉਨ੍ਹਾਂ ਦੀ ਸਮਾਲੇ = ਸੰਭਾਲ, ਪ੍ਰਤਿਪਾਲਣਾ ਕਰਦਾ ਹੈ, ਸਾਰੀ ਸ੍ਰਿਸ਼ਟੀ ਉਸੇ ਦੀ ਹੀ ਸਰਕਾਰਾ = ਪਰਜਾ ਰੂਪ ਹੈ **ਵਾ:** ਤਿਸ = ਉਸੇ ਕੀ = ਦੀ ਹੀ ਸਾਰਿਆਂ ਦੇ ਸਿਰ ਉੱਪਰ ਹੁਕਮ ਰੂਪੀ ਕਾਰ ਹੈ ॥੧॥

## ਮੇਰਾ ਪ੍ਰਭੁ ਰਾਂਗਿ; ਘਣੌ ਅਤਿ ਰੂੜੌ ॥

ਮੇਰਾ ਪ੍ਰਭੁ = ਪਰਮਾਤਮਾ ਘਣੌ = ਘਣੇ ਰਾਂਗਿ = ਅਨੰਦ ਵਾਲਾ ਅਤੇ ਅਤਿ = ਅਤਿਅੰਤ ਰੂੜੌ = ਸੁੰਦਰ ਸਰੂਪ ਹੈ।

## ਦੀਨ ਦਇਆਲੁ ਪ੍ਰੀਤਮ ਮਨ ਮੋਹਨੁ; ਅਤਿ ਰਸ ਲਾਲ ਸਗੂੜੌ ॥੧॥ਰਹਾਉ॥

ਦੀਨ = ਗ਼ਰੀਬਾਂ ਉੱਪਰ ਦਇਆਲੁ = ਮਿਹਰਵਾਨ ਹੋਣ ਵਾਲਾ ਹੈ, ਸਭ ਦਾ ਪ੍ਰੀਤਮ = ਪਿਆਰਾ, ਸਾਰਿਆਂ ਦੇ ਮਨਮੋਹਨੁ = ਮਨ ਨੂੰ ਮੋਹ ਲੈਣ ਵਾਲਾ ਹੈ, ਅਤਿ = ਅਤਿਅੰਤ ਹੀ ਰਸ = ਪ੍ਰੇਮ ਦੇ ਲਾਲ ਸਗੂੜੌ = ਗੂੜ੍ਹੇ ਲਾਲ ਰੰਗ ਵਿਚ ਰੰਗਿਆ ਰਹਿੰਦਾ ਹੈ ॥੧॥ਰਹਾਉ॥

## ਊਪਰਿ ਕੂਪੁ ਗਗਨ ਪਨਿਹਾਰੀ; ਅੰਮ੍ਰਿਤੁ ਪੀਵਣਹਾਰਾ ॥

ਸਭ ਦੇ ਊਪਰਿ = ਉੱਤੇ ਜੋ ਗਗਨ = ਚਿਦਾਕਾਸ਼, ਚੇਤਨ ਰੂਪੀ ਕੂਪੁ = ਖੂਹ ਹੈ, ਜਿਸ ਦੀ ਬੁੱਧੀ ਉਸ

ਖੂਹ ਦੀ ਪਨਿਹਾਰੀ = ਪਾਣੀ ਭਰਨ ਵਾਲੀ ਹੋਈ ਹੈ ਭਾਵ ਉਸ ਦੀ ਤਰਫ਼ ਲੱਗੀ ਹੋਈ ਹੈ, ਉਹ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀਵਣਹਾਰਾ = ਪੀਣ ਵਾਲਾ ਹੈ।

**ਅਥਵਾ** ਨੌਂ ਗੋਲਕਾਂ ਦੇ ਉੱਪਰ ਜੋ ਗਗਨ = ਆਕਾਸ਼ ਭਾਵ ਦਸਮ ਦੁਆਰ ਰੂਪੀ ਖੂਹ ਹੈ, ਜਿਨ੍ਹਾਂ ਜੋਗੀਆਂ ਨੇ ਇੜਾ, ਪਿੰਗਲਾ, ਸੁਖਮਨਾ ਅਤੇ ਖੇਚਰੀ, ਭੂਚਰੀ, ਚਰਚਰੀ, ਅਗੋਚਰੀ ਤੇ ਉਨਮਨੀ ਇਹ ਅਵਸਥਾਵਾਂ ਪਾਣੀ ਭਰਨ ਵਾਲੀਆਂ ਬਣਾਈਆਂ ਹੋਈਆਂ ਹਨ, ਉਹ ਜੋਗੀ ਜੋਗਾਨੰਦ ਰੂਪੀ ਅੰਮ੍ਰਿਤ ਨੂੰ ਪੀਣ ਵਾਲਾ ਹੈ।

**ਅਥਵਾ** ਇਸ ਮਨੁੱਖਾ ਦੇਹ ਦੇ ਉੱਪਰ ਅੰਤਹਕਰਨ ਰੂਪੀ ਆਕਾਸ਼ੀ ਖੂਹ ਹੈ, ਜਿਸਨੇ ਕਰੁਣਾ, ਮੁੱਦਤਾ, ਮੈਤ੍ਰੀ ਤੇ ਉਪੇਖਿਆ ਆਦਿ ਗੁਣਾਂ ਨੂੰ ਨਿਸ਼ਕਾਮ ਕਰਮਾਂ ਰੂਪੀ ਪਾਣੀ ਭਰਨ ਵਾਲੀਆਂ ਬਣਾਈਆਂ ਹਨ; ਉਸਨੇ ਬ੍ਰਹਮਾਨੰਦ ਦੇ ਅੰਮ੍ਰਿਤ ਨੂੰ ਪੀਣਾ ਕੀਤਾ ਹੈ।

## ਜਿਸ ਕੀ ਰਚਨਾ ਸੋ ਬਿਧਿ ਜਾਣੈ; ਗੁਰਮੁਖਿ ਗਿਆਨੁ ਵੀਚਾਰਾ ॥੨॥

ਜਿਸ ਪਰਮਾਤਮਾ ਕੀ = ਦੀ ਇਹ ਸੰਸਾਰ ਦੀ ਰਚਨਾ ਕੀਤੀ ਹੈ, ਸੋ = ਉਹੋ ਹੀ ਇਸ ਦੇ ਪਾਲਣ ਪੋਸ਼ਣ ਦੀ ਬਿਧਿ = ਜੁਗਤੀ ਨੂੰ ਜਾਣੈ = ਜਾਣਦਾ ਹੈ, ਗੁਰਮੁਖਾਂ ਨੇ ਉਸਦੇ ਸਰੂਪ ਦੇ ਗਿਆਨ ਦੀ ਵਿਚਾਰ ਕੀਤੀ ਹੈ ॥੨॥

[ਅੰਗ ੧੩੩੨]

## ਪਸਰੀ ਕਿਰਣਿ ਰਸਿ ਕਮਲ ਬਿਗਾਸੇ; ਸਸਿ ਘਰਿ ਸੂਰੁ ਸਮਾਇਆ ॥

ਜਿਸ ਸਮੇਂ ਸਸਿ = ਚੰਦ੍ਰਮਾ ਦੇ ਘਰ ਭਾਵ ਰਾਤ ਵਿਚ ਸੂਰੁ = ਸੂਰਜ ਸਮਾਇਆ = ਸਮਾਅ ਜਾਂਦਾ ਹੈ ਭਾਵ ਦਿਨ ਚੜ੍ਹ ਜਾਂਦਾ ਹੈ, ਤਦੋਂ ਸੂਰਜ ਦੀਆਂ ਕਿਰਣਾਂ ਪਸਰਦੀਆਂ (ਫੈਲਦੀਆਂ) ਹਨ ਤੇ ਰਸਿ = ਪਾਣੀ ਵਿਚ ਕਮਲ ਬਿਗਾਸੇ = ਖਿੜ ਜਾਂਦਾ ਹੈ।

**ਅਥਵਾ** ਜਦੋਂ ਅਗਿਆਨ ਰੂਪੀ ਚੰਦ੍ਰਮਾ ਦੇ ਘਰ ਭਾਵ ਅਵਿੱਦਿਆ ਦੀ ਰਾਤ ਵਿਚ ਗਿਆਨ ਰੂਪੀ ਸੂਰਜ ਸਮਾਅ ਜਾਂਦਾ ਹੈ, ਭਾਵ ਬ੍ਰਹਮ ਗਿਆਨ ਦਾ ਦਿਨ ਚੜ੍ਹ ਜਾਂਦਾ ਹੈ, ਤਦੋਂ ਸ਼ਾਂਤੀ, ਖਿਮਾ ਆਦਿ ਕਿਰਣਾਂ ਦੇ ਪਸਰਨ ਨਾਲ ਸੰਤ ਮਹਾਤਮਾ ਰੂਪੀ ਕੌਲ ਪਦਾਰਥਾਂ ਰੂਪੀ ਪਾਣੀ ਵਿਚ ਰਹਿੰਦੇ ਹੋਏ ਵੀ ਉੱਜਲ ਜੀਵਨ ਰੂਪ ਖਿੜ ਜਾਂਦੇ ਹਨ।

**ਅਥਵਾ** ਬ੍ਰਹਮ ਚੇਤਨ ਸੂਰਜ ਦੀ ਨਿਆਈਂ ਹੈ ਜਿਸਦੀ ਸੱਤਾ ਰੂਪੀ ਕਿਰਣ ਪਸਰ ਰਹੀ ਹੈ, ਰਸਿ = ਪ੍ਰੇਮ ਵਾਲੇ ਜਗਿਆਸੂ, ਸੰਤ ਰੂਪੀ ਕਮਲ ਖਿੜ ਰਹੇ ਹਨ, ਚੰਦ੍ਰਮਾ ਦੀ ਨਿਆਈਂ ਉਨ੍ਹਾਂ ਦੇ ਸਤੋਗੁਣ ਵਾਲੇ ਹਿਰਦੇ ਰੂਪੀ ਘਰ ਵਿਚ ਅਪ੍ਰੋਖ ਗਿਆਨ ਰੂਪੀ ਸੂਰੁ = ਸੂਰਜ ਸਮਾਅ, ਮਿਲ ਰਿਹਾ ਹੈ **ਵਾ:** ਸੂਰਜ ਦੀ ਨਿਆਈਂ ਤਮੋਗੁਣ ਸਮਾਅ ਗਿਆ, ਮਿਟ ਗਿਆ ਹੈ।

## ਕਾਲੁ ਬਿਧੁੰਸਿ ਮਨਸਾ ਮਨਿ ਮਾਰੀ; ਗੁਰਪ੍ਰਸਾਦਿ ਪ੍ਰਭੁ ਪਾਇਆ ॥੩॥

ਇਉਂ ਜਦੋਂ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਭੁ = ਪਰਮਾਤਮਾ ਨੂੰ ਉਨ੍ਹਾਂ ਨੇ ਪਾਇਆ = ਪਾਉਣਾ ਕੀਤਾ, ਤਦੋਂ ਉਨ੍ਹਾਂ ਨੇ ਕਾਲ ਦੇ ਤਾਈਂ ਬਿਧੁੰਸਿ = ਵਿਸ਼ੇਸ਼ ਕਰਕੇ ਨਾਸ਼ ਕਰ ਦਿੱਤਾ ਅਤੇ ਮਨ ਦੀ ਮਨਸਾ = ਵਾਸ਼ਨਾ ਮਨ ਵਿਚ ਹੀ ਮਾਰੀ = ਮਾਰ ਦਿੱਤੀ ॥੩॥

## ਅਤਿ ਰਸਿ ਰੰਗਿ ਚਲੂਲੈ ਰਾਤੀ; ਦੂਜਾ ਰੰਗੁ ਨ ਕੋਈ ॥

ਅਤਿ = ਅਤਿਅੰਤ ਰਸਿ = ਪ੍ਰੇਮ ਕਰਕੇ ਚਲੂਲੈ = ਗਾੜ੍ਹੇ ਬ੍ਰਹਮਾਨੰਦ ਦੇ ਰੰਗ ਵਿਚ ਉਨ੍ਹਾਂ ਦੀ ਬਿਰਤੀ ਰਾਤੀ = ਰੰਗੀ ਗਈ ਹੈ, ਉਨ੍ਹਾਂ ਨੂੰ ਦੂਜਾ = ਦ੍ਵੈਤ ਆਦਿ ਦਾ ਕੋਈ ਰੰਗ ਨਹੀਂ ਹੈ।

## ਨਾਨਕ ਰਸਨਿ ਰਸਾਏ ਰਾਤੇ; ਰਵਿ ਰਹਿਆ ਪ੍ਰਭੁ ਸੋਈ ॥੪॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਆਪਣੀ ਪ੍ਰੀਤ ਰੂਪੀ ਰਸਨਿ = ਜੀਭ ਨੂੰ ਪ੍ਰਭੂ ਦੇ ਪ੍ਰੇਮ ਵਿਚ ਰਸਾਏ = ਰਸਾ ਕੇ ਅਨੰਦ ਵਿਚ ਰਾਤੇ = ਰੰਗੇ ਰਹਿੰਦੇ ਹਨ, ਅਤੇ ਨਿਸਚਾ ਕਰਦੇ ਹਨ ਕਿ ਸੋਈ = ਉਹ ਪ੍ਰਭੂ ਸਭ ਥਾਈਂ ਹੀ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ॥੪॥੧੫॥

## ਪ੍ਰਭਾਤੀ ਮਹਲਾ ੧ ॥

## ਬਾਰਹ ਮਹਿ ਰਾਵਲ ਖਪਿ ਜਾਵਹਿ; ਚਹੁ ਛਿਅ ਮਹਿ ਸੰਨਿਆਸੀ ॥

ਰਾਵਲ = ਜੋਗੀ ਆਪਣੇ ਬਾਰਹ = ਬਾਰਾਂ ਭੇਖਾਂ ਦੇ ਹੰਕਾਰ ਮਹਿ = ਵਿਚ ਖਪਿ = ਖੱਚਤ ਹੋ ਜਾਵਹਿ = ਜਾਂਦੇ ਹਨ ਅਤੇ ਚਹੁ ਛਿਅ = (ਚਾਰ + ਛੇ) ਭਾਵ ਦਸ ਭੇਖਾਂ ਮਹਿ = ਵਿਚ ਸੰਨਿਆਸੀ ਖੱਚਤ ਹੋ ਰਹੇ ਹਨ[1], ਭਾਵ ਆਪੋ-ਆਪਣੇ ਪੰਥ ਦਾ ਹੰਕਾਰ ਕਰਦੇ ਹਨ।

## ਜੋਗੀ ਕਾਪੜੀਆ ਸਿਰਖੂਥੇ; ਬਿਨੁ ਸਬਦੈ ਗਲਿ ਫਾਸੀ ॥੧॥

ਜੋ ਕੰਨ ਪਾਟੇ ਜੋਗੀ, ਕਾਪੜੀਆ = ਕਾਪੜੀ ਭੇਖ ਵਾਲੇ, ਸਿਰਖੂਥੇ = ਜੈਨ ਮਤ ਵਾਲੇ ਵੀ ਆਦਿ ਹਨ, ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਇਨ੍ਹਾਂ ਸਭਨਾਂ ਦੇ ਗਲ ਵਿਚ ਜਮਾਂ ਦੀ ਫਾਸੀ = ਫਾਹੀ ਪਵੇਗੀ ॥੧॥

## ਸਬਦਿ ਰਤੇ; ਪੂਰੇ ਬੈਰਾਗੀ ॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਨ, ਉਹ ਪੂਰੇ = ਪੂਰਨ ਬੈਰਾਗੀ = ਵੈਰਾਗਵਾਨ ਹਨ।

## ਅਉ ਹਠਿ ਹਸਤ ਮਹਿ ਭੀਖਿਆ ਜਾਚੀ; ਏਕ ਭਾਇ ਲਿਵ ਲਾਗੀ ॥੧॥ਰਹਾਉ॥

ਅਉ = ਬਹੁੜੋ ਉਨ੍ਹਾਂ ਨੇ ਹਠਿ = ਹਿਰਦੇ ਮਹਿ ਵਿਚ ਪਰਮਾਤਮਾ ਦੇ ਨਾਮ ਦੀ ਭੀਖੀਆ ਜਾਚੀ = ਮੰਗਨਾ ਕੀਤੀ ਹਸਤ = ਹੈ ਅਤੇ ਏਕ ਭਾਇ = ਇਕ-ਰਸ **ਵਾ:** ਇਕ ਵਾਹਿਗੁਰੂ ਦੇ ਭਾਇ = ਪ੍ਰੇਮ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੀ = ਲੱਗੀ ਹੋਈ ਹੈ ॥੧॥ਰਹਾਉ॥

## ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ; ਕਰਣੀ ਕਰਮ ਕਰਾਏ ॥

ਬ੍ਰਹਮਣ ਲੋਕ ਵਾਦੁ = ਝਗੜਿਆਂ ਦੀ ਪੜ੍ਹਾਈ ਨੂੰ ਪੜਹਿ = ਪੜ੍ਹਦੇ ਹਨ ਭਾਵ ਵੇਦਾਂ ਦੀ ਵਿੱਦਿਆ ਪੜ੍ਹ ਕੇ ਸ੍ਵੈ ਮਤ ਦੇ ਮੰਡਨ ਤੇ ਪਰਾਏ ਮਤ ਦੇ ਖੰਡਨ ਲਈ ਝਗੜੇ ਕਰਦੇ ਰਹਿੰਦੇ ਹਨ **ਵਾ:** ਵਾਦੁ = ਝਗੜਾ ਕਰਨ ਵਾਸਤੇ ਹੀ ਵਿੱਦਿਆ ਪੜ੍ਹਦੇ ਹਨ ਆਪ ਕਰਮ ਕਾਂਡਾਂ ਦੀ ਕਿਰਿਆਂ ਨੂੰ ਕਰਦੇ ਅਤੇ ਹੋਰਨਾਂ ਤੋਂ ਕਰਮਾਂ ਦੀ ਕਰਣੀ ਕਰਾਏ = ਕਰਾਉਂਦੇ ਹਨ **ਵਾ:** ਜੇਕਰ ਭਗਤੀ ਦੀ ਕਮਾਈ ਕਰਕੇ ਨਿਸ਼ਕਾਮ ਕਰਮਾਂ ਨੂੰ ਕਮਾਉਣ ਤਾਂ ਸਫਲ ਜੀਵਨ ਵਾਲੇ ਹੋ ਸਕਦੇ ਹਨ।

---

੧. **ਯੋਗੀਆਂ ਦੇ ਬਾਰਾਂ ਪੰਥਾਂ ਦੇ ਨਾਮ** : ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰੂਜ, ਚੋਲੀ, ਰਾਵਲ ਅਤੇ ਦਾਸ ਪੰਥ।

**ਸੰਨਿਆਸੀਆਂ ਦੇ ਦਸ ਫ਼ਿਰਕੇ** : ਤੀਰਥ, ਆਸ਼੍ਰਮ, ਵਨ, ਅਰਣਯ, ਗਿਰਿ, ਪਰਵਤ, ਸਾਗਰ, ਸਰਸ੍ਵਤੀ, ਭਾਰਤੀ ਅਤੇ ਪੁਰੀ।

## ਬਿਨੁ ਬੂਝੇ, ਕਿਛੁ ਸੂਝੈ ਨਾਹੀ; ਮਨਮੁਖੁ ਵਿਛੁੜਿ ਦੁਖੁ ਪਾਏ ॥੨॥

ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਬੂਝੇ = ਸਮਝਣ ਤੋਂ ਬਿਨੁ = ਬਗ਼ੈਰ ਉਨ੍ਹਾਂ ਨੂੰ ਕਿਛੁ = ਕੁਝ ਵੀ ਆਤਮ ਗਿਆਨ ਸੂਝੈ = ਸੁੱਝਦਾ ਨਹੀਂ ਹੈ **ਵਾ:** ਪਰਮਾਰਥ ਦਾ ਰਸਤਾ ਕੁਝ ਵੀ ਸੂਝੈ = ਦਿੱਸਦਾ ਨਹੀਂ ਹੈ, ਐਸੇ ਮਨਮੁਖ ਲੋਕ ਪਰਮਾਤਮਾ ਨਾਲੋਂ ਵਿਛੜ ਕੇ ਜੰਮਣ ਮਰਣ ਦਾ ਦੁੱਖ ਪਾਏ = ਪਾਉਣਾ ਕਰਦੇ ਹਨ ॥੨॥

## ਸਬਦਿ ਮਿਲੇ ਸੇ ਸੂਚਾਚਾਰੀ; ਸਾਚੀ ਦਰਗਹ ਮਾਨੇ ॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲੇ ਹਨ, ਸੇ = ਉਹ ਪੁਰਖ ਸੂਚਾਚਾਰੀ (ਸੂਚ+ਅਚਾਰੀ) ਸੂਚ = ਪਵਿਤ੍ਰ ਅਚਾਰੀ = ਆਚਰਨ ਵਾਲੇ ਹਨ, ਅਤੇ ਉਹੋ ਹੀ ਪਰਮਾਤਮਾ ਦੀ ਤੁਰੀਆ ਪਦ, ਸਚਖੰਡ ਰੂਪੀ ਸੱਚੀ ਦਰਗਾਹ ਵਿਚ ਉੱਜਲ ਜੀਵਨ ਵਾਲੇ ਮਾਨੇ = ਮੰਨੇ ਜਾਂਦੇ ਹਨ।

## ਅਨਦਿਨੁ ਨਾਮਿ ਰਤਨਿ ਲਿਵ ਲਾਗੇ; ਜੁਗਿ ਜੁਗਿ ਸਾਚਿ ਸਮਾਨੇ ॥੩॥

ਉਨ੍ਹਾਂ ਦੀ ਅਨਦਿਨੁ = ਰਾਤ ਦਿਨ ਰਤਨਾਂ ਦੀ ਨਿਆਈਂ ਪਰਮਾਤਮਾ ਦੇ ਅਮੋਲਕ ਨਾਮ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੇ = ਲੱਗੀ ਰਹਿੰਦੀ ਹੈ। ਸਾਚਿ = ਸੱਚੇ ਨਾਮ, ਨਾਮੀ ਵਿਚ ਸਮਾਨੇ = ਸਮਾਏ ਹੋਏ ਉਹ ਜੁੱਗਾਂ-ਜੁੱਗਾਂ ਵਿਚ ਜਾਣੇ ਗਏ ਹਨ **ਵਾ:** ਜੁਗਿ = ਚਾਰ (ਸ੍ਰਵਣ, ਮੰਨਣ ਨਿਧਿਆਸਣ, ਤਤ ਤ੍ਵੰ ਪਦ ਦੇ ਸੰਸ਼ੋਧਨ) ਸਾਧਨਾ ਦੇ ਜੁਗਿ = ਸੰਜੁਗਤ ਹੋ ਕੇ ਸੱਚ ਸਰੂਪ ਵਿਚ ਸਮਾਅ ਗਏ ਹਨ **ਵਾ:** ਜੁਗਿ = ਚਾਰ (ਬਿਬੇਕ, ਵੈਰਾਗ, ਖਟਸੰਪਤੀ, ਮੋਖ, ਇੱਛਾ) ਅੰਤਰੰਗ ਸਾਧਨਾ ਦੁਆਰਾ ਜੁਗਿ = ਦੋ ਭਾਵ ਜੀਵ ਤੇ ਈਸ਼ ਦੀ ਏਕਤਾ ਕਰਕੇ ਸੱਚ ਸਰੂਪ ਵਿਚ ਸਮਾਏ ਹਨ ॥੩॥

## ਸਗਲੇ ਕਰਮ ਧਰਮ ਸੁਚਿ ਸੰਜਮ; ਜਪ ਤਪ ਤੀਰਥ ਸਬਦਿ ਵਸੇ ॥

ਸਗਲੇ = ਸਾਰੇ ਨਿਤ ਨਮਿੱਤ ਆਦਿ ਕਰਮ, ਜਗ ਆਦਿ ਧਰਮ, ਸੁਚਿ = ਸੁੱਚਮਤਾ, ਸੰਜਮ = ਇੰਦ੍ਰੀਆਂ ਦੇ ਦਮਨ, ਜਪ, ਤਪ, ਤੀਰਥ ਯਾਤਰਾ ਆਦਿ ਇਹ ਸਾਰੇ ਗੁਰੂ ਦੇ ਸਬਦਿ = ਉਪਦੇਸ਼ ਵਿਚ ਹੀ ਵਸੇ = ਵੱਸਦੇ ਹਨ **ਵਾ:** ਜੋ ਗੁਰਾਂ ਦੇ ਉਪਦੇਸ਼ ਵਿਚ ਵੱਸੇ ਹਨ, ਉਨ੍ਹਾਂ ਨੂੰ ਇਨ੍ਹਾਂ ਸਾਰੇ ਸਾਧਨਾਂ ਦਾ ਫਲ ਪ੍ਰਾਪਤ ਹੋਇਆ ਹੈ।

## ਨਾਨਕ ਸਤਿਗੁਰ ਮਿਲੈ ਮਿਲਾਇਆ; ਦੂਖ ਪਰਾਛਤ ਕਾਲ ਨਸੇ ॥੪॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਮਿਲਾਇਆ ਹੋਇਆ ਹੀ ਉਹ ਸੱਚਾ ਗੁਰੂ ਮਿਲੈ = ਮਿਲਦਾ ਹੈ, ਜਿਸ ਦੇ ਮਿਲਣ ਨਾਲ ਜੰਮਣ ਮਰਣ ਦਾ ਦੁੱਖ, ਪਰਾਛਤ = ਪਾਪ ਅਤੇ ਕਾਲ = ਮੌਤ ਦਾ ਭੈ ਨਸੇ = ਨੱਸ ਜਾਂਦਾ ਹੈ ॥੪॥੧੬॥

## ਪ੍ਰਭਾਤੀ ਮਹਲਾ ੧॥

## ਸੰਤਾ ਕੀ ਰੇਣੁ, ਸਾਧ ਜਨ ਸੰਗਤਿ; ਹਰਿ ਕੀਰਤਿ ਤਰੁ ਤਾਰੀ ॥

ਹੇ ਭਾਈ ! ਸੰਤਾ = ਸੰਤ ਜਨਾਂ ਦੇ ਚਰਨਾਂ ਕੀ = ਦੀ ਰੇਣੁ = ਧੂੜੀ ਪ੍ਰਾਪਤ ਕਰੋ, ਸਾਧ = ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲੋ ਅਤੇ ਹਰਿ = ਪਰਮਾਤਮਾ ਦੀ ਕੀਰਤਿ = ਕੀਰਤੀ, ਜੱਸ ਰੂਪ ਤਾਰੀ = ਨੌਕਾ ਲੈ ਕੇ ਸੰਸਾਰ-ਸਮੁੰਦ੍ਰ ਤੋਂ ਤਰੁ = ਤਰਨਾ ਕਰੋ **ਵਾ:** ਪ੍ਰਭੂ ਦੀ ਕੀਰਤਨ ਭਗਤੀ ਕਰੋ, ਇਉਂ ਆਸਾ ਰੂਪੀ ਤਾਰੀ = ਨਦੀ ਤੋਂ ਤਰ ਜਾਈਦਾ ਹੈ **ਵਾ:** ਭਗਤੀ ਰੂਪੀ ਬੇੜੀ ਕਰਕੇ ਆਪ ਤਰ ਜਾਈਦਾ ਹੈ ਅਤੇ ਹੋਰਨਾਂ ਨੂੰ ਤਾਰ ਦੇਈਦਾ ਹੈ।

## ਕਹਾ ਕਰੈ ਬਪੁਰਾ ਜਮੁ ਡਰਪੈ; ਗੁਰਮੁਖਿ ਰਿਦੈ ਮੁਰਾਰੀ ॥੧॥

ਜਿਨ੍ਹਾਂ ਗੁਰਮੁਖ ਜਨਾਂ ਦੇ ਰਿਦੈ = ਹਿਰਦੇ ਵਿਚ ਮੁਰਾਰੀ = ਪ੍ਰਭੂ ਆਪ ਸਾਖਸ਼ਾਤ ਹੋ ਕੇ ਵੱਸਦਾ ਹੈ, ਉਨ੍ਹਾਂ ਨੂੰ ਬਪੁਰਾ = ਵਿਚਾਰਾ ਜਮ ਕਹਾ = ਕੀ ਕਰੈ = ਕਰ ਸਕਦਾ ਹੈ, ਸਗੋਂ ਜਮ ਤਾਂ ਆਪ ਉਨ੍ਹਾਂ ਪਾਸੋਂ ਡਰਪੈ = ਡਰਦਾ ਹੈ ॥੧॥

## ਜਲਿ ਜਾਉ ਜੀਵਨੁ; ਨਾਮ ਬਿਨਾ ॥

ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਜੀਵਨੁ = ਜਿਉਣਾ ਤਾਂ ਜਲਿ = ਸੜ ਜਾਉ = ਜਾਵੇ **ਵਾ:** ਪ੍ਰਭੂ ਦੇ ਨਾਮ ਤੋਂ ਬਿਨਾਂ ਜੀਵਨ ਕਾਲ, ਤ੍ਰਿਸ਼ਨਾ ਆਦਿ ਦੀ ਅੱਗ ਵਿਚ ਸੜਦਾ ਜਾ ਰਿਹਾ ਹੈ।

## ਹਰਿ ਜਪਿ ਜਾਪੁ ਜਪਉ ਜਪਮਾਲੀ;<br>ਗੁਰਮੁਖਿ ਆਵੈ ਸਾਦੁ ਮਨਾ ॥੧॥ਰਹਾਉ॥

ਹੇ ਭਾਈ ! ਜੋ ਮੈਂ ਜਪਿ = ਜਪਣ ਜੋਗ ਹਰਿ = ਹਰੀ ਦੇ ਜਾਪ ਨੂੰ ਜਪਉ = ਜਪਦਾ ਹਾਂ, ਇਹੋ ਹੀ ਮੇਰੀ ਜਪਮਾਲੀ = ਜਪਣ ਵਾਲੀ ਮਾਲਾ ਹੈ, ਗੁਰਮੁਖਾਂ ਨੂੰ ਗੁਰਾਂ ਦੁਆਰਾ ਮਨਾ = ਮਨ ਵਿਚ ਇਸ ਮਾਲਾ ਦੇ ਜਪਣ ਦਾ ਸਾਦੁ = ਸੁਆਦ ਆਵੈ = ਆਉਂਦਾ ਹੈ ॥੧॥ਰਹਾਉ॥

## ਗੁਰ ਉਪਦੇਸ, ਸਾਚੁ ਸੁਖੁ ਜਾ ਕਉ; ਕਿਆ ਤਿਸੁ ਉਪਮਾ ਕਹੀਐ ॥

ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਕੇ ਜਾ = ਜਿਸ ਕਉ = ਨੂੰ ਸਾਚੁ = ਸੱਚਾ ਆਤਮਿਕ ਸੁਖ ਪ੍ਰਾਪਤ ਹੋਇਆ ਹੈ, ਤਿਸੁ = ਉਸ ਮਨੁੱਖ ਦੀ ਕਿਆ = ਕੀ ਉਪਮਾ = ਵਡਿਆਈ ਕਹੀਐ = ਕਹਿਣਾ ਕਰੀਏ ? ਭਾਵ ਉਸਦੀ ਬਿਅੰਤ ਉਪਮਾ ਹੈ ਜੋ ਸਮੱਗਰ ਰੂਪ ਵਿਚ ਕਥਨ ਨਹੀਂ ਕੀਤੀ ਜਾ ਸਕਦੀ।

## ਲਾਲ ਜਵੇਹਰ ਰਤਨ ਪਦਾਰਥ; ਖੋਜਤ ਗੁਰਮੁਖਿ ਲਹੀਐ ॥੨॥

ਲਾਲ, ਜਵੇਹਰ ਅਤੇ ਰਤਨ ਆਦਿਕ ਪਦਾਰਥ ਗੁਰਮੁਖਾਂ ਨੂੰ ਖੋਜਤ = ਖੋਜਣ ਨਾਲ ਲਹੀਐ = ਪ੍ਰਾਪਤ ਕਰ ਲਈਦੇ ਹਨ **ਵਾ:** ਲਾਲ ਦੀ ਨਿਆਈਂ ਪ੍ਰਭੂ ਦਾ ਪ੍ਰੇਮ, ਜਵੇਹਰ ਦੀ ਨਿਆਈਂ ਪ੍ਰਭੂ ਦਾ ਗਿਆਨ, ਰਤਨ ਦੀ ਨਿਆਈਂ ਵੈਰਾਗ ਅਤੇ ਧਰਮ ਅਰਥ ਕਾਮ ਮੋਖ ਆਦਿ ਪਦਾਰਥ ਗੁਰਮੁਖਿ = ਮੁਖੀ ਗੁਰਾਂ ਦੁਆਰਾ ਖੋਜਤ = ਖੋਜਦਿਆਂ ਭਾਵ ਸਰੂਪ ਦੀ ਵਿਚਾਰ ਕਰਦਿਆਂ ਲਹੀਐ = ਪ੍ਰਾਪਤ ਕਰ ਲਈਦੇ ਹਨ ॥੨॥

## ਚੀਨੈ੍ ਗਿਆਨੁ ਧਿਆਨੁ ਧਨੁ ਸਾਚੌਂ; ਏਕ ਸਬਦਿ ਲਿਵ ਲਾਵੈ ॥

ਜੋ ਗੁਰਾਂ ਦੇ ਏਕ = ਇਕ ਸਬਦਿ = ਉਪਦੇਸ਼ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਵੈ = ਲਾਉਂਦਾ ਹੈ, ਉਹ ਸਾਚੌਂ = ਸੱਚਾ ਨਾਮ ਰੂਪੀ ਧਨ ਪ੍ਰਾਪਤ ਕਰਕੇ ਨਿਰਗੁਨ ਸਰੂਪ ਦੇ ਗਿਆਨ ਤੇ ਸਰਗੁਨ ਸਰੂਪ ਦੇ ਧਿਆਨ ਨੂੰ ਚੀਨੈ੍ = ਜਾਣ ਲੈਂਦਾ ਹੈ।

## ਨਿਰਾਲੰਬੁ ਨਿਰਹਾਰੁ ਨਿਹਕੇਵਲੁ; ਨਿਰਭਉ ਤਾੜੀ ਲਾਵੈ ॥੩॥

ਜੋ ਨਿਰਾਲੰਬੁ = ਆਸਰੇ ਤੋਂ ਬਿਨਾਂ, ਨਿਰਹਾਰੁ = ਭੋਜਨ, ਖ਼ੁਰਾਕ ਤੋਂ ਬਿਨਾਂ, ਨਿਹਕੇਵਲ = ਸ਼ੁੱਧ ਸਰੂਪ ਪ੍ਰਭੂ ਹੈ, ਉਹ ਮਨੁੱਖ ਐਸੇ ਨਿਰਭਉ = ਭੈ ਤੋਂ ਰਹਿਤ ਹਰੀ ਦੇ ਸਰੂਪ ਵਿਚ ਤਾੜੀ = ਸਮਾਧੀ ਲਾਵੈ = ਲਾਉਣਾ ਕਰਦਾ ਹੈ ॥੩॥

## ਸਾਇਰ ਸਪਤ ਭਰੇ ਜਲ ਨਿਰਮਲਿ; ਉਲਟੀ ਨਾਵ ਤਰਾਵੈ ॥

ਜਿਸ ਦੇ ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ ਰੂਪੀ ਸਪਤ = ਸਤ ਸਾਇਰ = ਸਮੁੰਦਰ ਨਿਰਮਲਿ = ਉੱਜਲ ਨਾਮ ਰੂਪੀ ਜਲ = ਪਾਣੀ ਨਾਲ ਭਰੇ ਪਏ ਹਨ, ਉਹ ਸੰਸਾਰ ਵੱਲੋਂ ਆਪਣੀ ਬਿਰਤੀ ਉਲਟੀ = ਉਲਟਾ ਕੇ ਭਗਤੀ ਦੀ ਨਾਵ = ਬੇੜੀ ਦੁਆਰਾ ਆਪ ਤਰਦਾ ਤੇ ਹੋਰਨਾਂ ਨੂੰ ਤਰਾਵੈ = ਤਾਰ ਦੇਂਦਾ ਹੈ **ਅਥਵਾ** ਜਿਸ ਨੇ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ ਮੰਨਣ ਨਿਧਿਆਸਣ ਇਹ ਸਤ ਸਮੁੰਦਰ ਅੰਤਹਕਰਨ ਦੇ ਅੰਦਰ ਗਿਆਨ ਰੂਪੀ ਉੱਜਲ ਜਲ ਨਾਲ ਭਰ ਲਏ ਹਨ, ਉਹ ਸੰਸਾਰ ਵੱਲੋਂ ਬਿਰਤੀ ਉਲਟਾ ਕੇ ਭਾਵ ਸੰਸਾਰਾਕਾਰ ਬਿਰਤੀ ਦਾ ਤ੍ਰਿਸਕਾਰ ਕਰਕੇ ਬ੍ਰਹਮਾਕਾਰ ਬਿਰਤੀ ਦਾ ਗ੍ਰਹਿਣ ਕਰਕੇ ਆਪਣੇ ਜੀਵਨ ਦੀ ਬੇੜੀ ਨੂੰ ਇਸ ਗਿਆਨ ਜਲ ਵਿਚ ਤਰਾਵੈ = ਤਾਰਨਾ ਕਰਦਾ ਹੈ **ਵਾ:** ਬ੍ਰਹਮ ਵਿੱਦਿਆ ਦੀ ਬੇੜੀ 'ਤੇ ਚੜ੍ਹ ਕੇ ਆਪ ਤਰਦਾ ਤੇ ਹੋਰਨਾਂ ਨੂੰ ਤਾਰਨਾ ਕਰਦਾ ਹੈ, ਭਾਵ ਆਪ ਗਿਆਨ ਪ੍ਰਾਪਤ ਕਰਦਾ ਹੈ ਅਤੇ ਹੋਰਨਾਂ ਜਗਿਆਸੂਆਂ ਨੂੰ ਗਿਆਨ ਦੇਣਾ ਕਰਦਾ ਹੈ।

## ਬਾਹਰਿ ਜਾਤਉ ਠਾਕਿ ਰਹਾਵੈ; ਗੁਰਮੁਖਿ ਸਹਜਿ ਸਮਾਵੈ ॥੪॥

ਉਹ ਬਾਹਰ ਸੰਸਾਰਾਕਾਰ ਬਿਰਤੀ ਵਿਚ ਜਾਤਉ = ਜਾਂਦੇ ਹੋਏ ਮਨ ਨੂੰ ਠਾਕਿ = ਰੋਕ ਕੇ ਰਹਾਵੈ = ਰੱਖਦਾ, ਰਹਿੰਦਾ ਹੈ ਅਤੇ ਗੁਰਮੁਖਾਂ ਦੀ ਸੰਗਤ ਕਰਕੇ ਸਹਜ ਸਰੂਪ ਵਿਚ ਸਮਾਵੈ = ਸਮਾਅ ਜਾਂਦਾ ਹੈ ॥੪॥

## ਸੋ ਗਿਰਹੀ, ਸੋ ਦਾਸੁ ਉਦਾਸੀ; ਜਿਨਿ੍ ਗੁਰਮੁਖਿ ਆਪੁ ਪਛਾਨਿਆ ॥

ਹੇ ਭਾਈ ! ਸੋ = ਉਹੋ ਹੀ ਅਸਲ ਗਿਰਹੀ = ਗ੍ਰਿਹਸਥੀ ਹੈ ਅਤੇ ਸੁ = ਉਹੋ ਹੀ ਦਾਸੁ = ਸੇਵਕ ਉਦਾਸੀ = ਵਿਰਕਤ ਹੈ, ਜਿਨਿ੍ = ਜਿਸ ਨੇ ਗੁਰਮੁਖਾਂ **ਵਾ:** ਮੁਖੀ ਗੁਰਾਂ ਦੁਆਰਾ ਆਪੁ = ਆਪਣੇ ਸਰੂਪ ਨੂੰ ਪਛਾਨਿਆ = ਪਛਾਣਨਾ ਕੀਤਾ ਹੈ।

## ਨਾਨਕੁ ਕਹੈ ਅਵਰੁ ਨਹੀ ਦੂਜਾ; ਸਾਚ ਸਬਦਿ ਮਨੁ ਮਾਨਿਆ ॥੫॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਮਨੁੱਖ ਦੀ ਦ੍ਰਿਸ਼ਟੀ ਵਿਚ ਅਵਰੁ = ਹੋਰ ਕੋਈ ਦੂਜਾ = ਦੂਸਰਾ ਪ੍ਰਤੀਤ ਨਹੀਂ ਹੁੰਦਾ, ਜਿਸ ਦਾ ਮਨ ਗੁਰਾਂ ਦੇ ਸਾਚ = ਸੱਚੇ ਸਬਦਿ = ਉਪਦੇਸ਼ ਵਿਚ ਮਾਨਿਆ = ਮੰਨ ਗਿਆ ਹੈ ॥੫॥੧੭॥

## ਰਾਗੁ ਪ੍ਰਭਾਤੀ ਮਹਲ੍ਹਾ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥

ਰਾਗ ਪ੍ਰਭਾਤੀ ਦੇ ਅੰਦਰ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਚਉਪਦੇ = ਚਾਰ-ਚਾਰ ਪਦਿਆਂ ਵਾਲੇ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਗੁਰਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਵਿਆਪਕ ਪਰਮੇਸ਼ਰ ਦੀ ਸਮਝ ਕਿਵੇਂ ਪੈ ਸਕਦੀ ਹੈ ? ਤਦ ਉੱਤਰ ਵਿਚ ਸਤਿਗੁਰੂ ਜੀ ਕਥਨ ਕਰਦੇ ਹਨ।

## ਗੁਰਮੁਖਿ ਵਿਰਲਾ ਕੋਈ ਬੂਝੈ; ਸਬਦੇ ਰਹਿਆ ਸਮਾਈ ॥

ਹੇ ਭਾਈ ! ਪਰਮਾਤਮਾ ਦੇ ਸਰੂਪ ਨੂੰ ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਹੀ ਬੂਝੈ = ਬੁੱਝਦਾ ਹੈ,

ਜੋ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਪਰਮਾਤਮਾ ਨੂੰ ਸਾਰੇ ਸਮਾਈ = ਸਮਾਅ, ਵਿਆਪਕ ਹੋ ਰਿਹਾ ਨਿਸਚੇ ਕਰਦਾ ਹੈ।

## ਨਾਮਿ ਰਤੇ ਸਦਾ ਸੁਖੁ ਪਾਵੈ; ਸਾਚਿ ਰਹੈ ਲਿਵ ਲਾਈ ॥੧॥

ਹੇ ਭਾਈ ! ਜੋ ਪਰਮਾਤਮਾ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਸਦਾ = ਹਮੇਸ਼ਾਂ ਆਤਮਿਕ ਸੁਖ ਨੂੰ ਪਾਵੈ = ਪਾਉਣਾ ਕਰਦੇ ਹਨ, ਕਿਉਂਕਿ ਉਹ ਸਾਚਿ = ਸੱਚ ਸਰੂਪ ਵਿਚ ਆਪਣੀ ਲਿਵ = ਬਿਰਤੀ ਲਾਈ = ਲਾ ਕੇ ਰਹੈ = ਰਹਿੰਦੇ ਹਨ ॥੧॥

[ਅੰਗ ੧੩੩੩]

## ਹਰਿ ਹਰਿ ਨਾਮੁ; ਜਪਹੁ ਜਨ ਭਾਈ ॥

ਹੇ ਭਾਈ ਜਨੋਂ ! **ਵਾ**: ਹੇ ਭਾਈ ਹੇ ਸੰਤ ਜਨੋਂ ! ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਜਪਹੁ = ਜਪਣਾ ਕਰੋ।

## ਗੁਰਪ੍ਰਸਾਦਿ ਮਨੁ ਅਸਥਿਰੁ ਹੋਵੈ;
## ਅਨਦਿਨੁ ਹਰਿ ਰਸਿ ਰਹਿਆ ਅਘਾਈ ॥੧॥ਰਹਾਉ॥

ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਮਨ ਨਾਮ ਵਿਚ ਅਸਥਿਰੁ = ਇਸਥਿਤ ਹੋਵੈ = ਹੋ ਜਾਂਦਾ ਹੈ ਅਤੇ ਅਨਦਿਨੁ = ਰਾਤ ਦਿਨ ਹਰਿ = ਪਰਮਾਤਮਾ ਦੇ ਰਸਿ = ਪ੍ਰੇਮ ਵਿਚ ਅਘਾਈ = ਰੱਜਿਆ ਰਹਿਆ = ਰਹਿੰਦਾ ਹੈ ॥੧॥ਰਹਾਉ॥

## ਅਨਦਿਨੁ ਭਗਤਿ ਕਰਹੁ ਦਿਨੁ ਰਾਤੀ; ਇਸੁ ਜੁਗ ਕਾ ਲਾਹਾ ਭਾਈ ॥

ਹੇ ਭਾਈ ! ਦਿਨ ਰਾਤ ਅਨਦਿਨੁ = ਇਕ ਰਸ ਪਰਮਾਤਮਾ ਦੀ ਭਗਤਿ = ਭਗਤੀ ਕਰਹੁ = ਕਰੋ **ਵਾ**: ਰਾਤ ਦਿਨ ਨਿਰੰਤਰ ਭਗਤੀ ਤਾਂ ਤੁਹਾਨੂੰ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹ ਜਾਵੇਗਾ, ਇਸ ਕਲਿਜੁਗ ਦੇ ਜ਼ਮਾਨੇ ਕਾ = ਦਾ ਇਹੋ ਹੀ ਲਾਹਾ = ਲਾਭ ਹੈ।

## ਸਦਾ ਜਨ ਨਿਰਮਲ; ਮੈਲੁ ਨ ਲਾਗੈ; ਸਚਿ ਨਾਮਿ ਚਿਤੁ ਲਾਈ ॥੨॥

ਜਿਨ੍ਹਾਂ ਨੇ ਪਰਮਾਤਮਾ ਦੇ ਸਚਿ = ਸੱਚੇ ਨਾਮ ਵਿਚ ਚਿੱਤ ਦੀ ਬਿਰਤੀ ਲਾਈ = ਲਾਉਣਾ ਕੀਤੀ ਹੈ, ਉਹ ਜਨ = ਪੁਰਖ ਸਦਾ = ਹਮੇਸ਼ਾ ਨਿਰਮਲ = ਉੱਜਲ ਜੀਵਨ ਵਾਲੇ ਰਹਿੰਦੇ ਹਨ, ਉਨ੍ਹਾਂ ਨੂੰ ਹਉਮੈ, ਅਵਿੱਦਿਆ, ਵਿਸ਼ੇਪ ਆਦਿ ਦੀ ਮੈਲੁ = ਮਲੀਨਤਾਈ ਨਹੀਂ ਲਾਗੈ = ਲੱਗਦੀ ॥੨॥

## ਸੁਖੁ ਸੀਗਾਰੁ ਸਤਿਗੁਰੂ ਦਿਖਾਇਆ; ਨਾਮਿ ਵਡੀ ਵਡਿਆਈ ॥

ਜੋ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਦਾ ਨਾਮ ਅਭਿਆਸ ਦੇ ਸਾਧਨਾਂ ਦਾ ਸ਼ਿੰਗਾਰ ਸਤਿਗੁਰਾਂ ਨੇ ਕਿਰਪਾ ਕਰਕੇ ਦਿਖਾਇਆ = ਦਿਖਾਉਣਾ ਕੀਤਾ ਹੈ, ਉਸ ਨਾਮ ਜਪਣ ਨਾਲ ਵਡੀ = ਬ੍ਰਹਮ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਪ੍ਰਾਪਤ ਹੁੰਦੀ ਹੈ **ਵਾ**: ਪ੍ਰਭੂ ਦੇ ਨਾਮ ਵਿਚ ਹੀ ਵੱਡੀ ਤੋ ਵੱਡੀ ਵਡਿਆਈ ਹੈ।

## ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ; ਸਦਾ ਹਰਿ ਸੇਵਹੁ ਭਾਈ ॥੩॥

ਸਤਿਗੁਰਾਂ ਦੇ ਪਾਸ ਨਾਮ, ਭਗਤੀ ਦੇ ਅਖੁਟ = ਮੁੱਕਣ ਤੋਂ ਰਹਿਤ ਭੰਡਾਰ = ਖ਼ਜ਼ਾਨੇ ਭਰੇ ਪਏ ਹਨ,

ਜਿਨ੍ਹਾਂ ਦਾ ਕਦੇ ਤੋਟਿ = ਘਾਟਾ ਨਹੀਂ ਆਵੈ = ਆਉਂਦਾ, ਇਸ ਲਈ ਹੇ ਭਾਈ! ਸਤਿਗੁਰਾਂ ਦੁਆਰਾ ਸਦਾ = ਹਮੇਸ਼ਾਂ ਹਰਿ = ਪਰਮਾਤਮਾ ਨੂੰ ਸੇਵਹੁ = ਸੇਵਨਾ ਕਰੋ ॥੩॥

## ਆਪੇ ਕਰਤਾ ਜਿਸ ਨੋ ਦੇਵੈ; ਤਿਸੁ ਵਸੈ ਮਨਿ ਆਈ ॥

ਕਰਤਾ ਪੁਰਖ ਆਪੇ = ਆਪ ਜਿਸ ਨੂੰ ਨਾਮ ਦੀ ਦਾਤ ਦੇਵੈ = ਦੇਣਾ ਕਰਦਾ ਹੈ, ਤਿਸੁ = ਉਸਦੇ ਮਨਿ = ਹਿਰਦੇ ਵਿਚ ਨਾਮ ਆਈ = ਆ ਕੇ ਵਸੈ = ਵੱਸ ਜਾਂਦਾ ਹੈ।

## ਨਾਨਕ ਨਾਮੁ ਧਿਆਇ ਸਦਾ ਤੂ; ਸਤਿਗੁਰਿ ਦੀਆ ਦਿਖਾਈ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਨਾਮ ਨੂੰ ਤੂੰ ਸਦਾ = ਹਮੇਸ਼ਾਂ ਆਪਣੇ ਹਿਰਦੇ ਵਿਚ ਧਿਆਇ = ਅਰਾਧਣਾ ਕਰ, ਸਾਨੂੰ ਤਾਂ ਸਤਿਗੁਰਾਂ ਨੇ ਨਾਮ ਜਪਾ ਕੇ ਇਸ ਦਾ ਫਲ ਹਰੀ ਪ੍ਰਗਟ ਕਰਕੇ ਦਿਖਾਈ = ਵਿਖਾ ਦੀਆ = ਦਿੱਤਾ ਹੈ ॥੪॥੧॥

## ਪ੍ਰਭਾਤੀ ਮਹਲਾ ੩ ॥

## ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ; ਆਪੇ ਲੈਹੁ ਮਿਲਾਈ ॥

ਹੇ ਸੁਆਮੀ = ਮਾਲਕ ਪ੍ਰਭੂ! ਮੈਨੂੰ ਨਿਰਗੁਣਿਆਰੇ = ਗੁਣਾਂ ਤੋਂ ਹੀਣੇ ਕਉ = ਨੂੰ ਬਖ਼ਸ਼ ਲੈ = ਲੈਣਾ ਕਰ, ਅਤੇ ਆਪੇ ਹੀ ਆਪਣੇ ਸਰੂਪ ਦੇ ਨਾਲ ਮਿਲਾਈ = ਮਿਲਾ ਲੈਹੁ = ਲੈਣਾ ਕਰ।

## ਤੂ ਬਿਅੰਤੁ ਤੇਰਾ ਅੰਤੁ ਨ ਪਾਇਆ; ਸਬਦੇ ਦੇਹੁ ਬੁਝਾਈ ॥੧॥

ਹੇ ਪ੍ਰਭੂ! ਤੂੰ ਬਿਅੰਤ = ਅੰਤ ਤੋਂ ਰਹਿਤ ਹੈਂ, ਤੇਰਾ ਕਿਸੇ ਨੇ ਵੀ ਅੰਤ ਨਹੀਂ ਪਾਇਆ = ਪਾਉਣਾ ਕੀਤਾ, ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਮੈਨੂੰ ਆਪਣਾ ਸਰੂਪ ਬੁਝਾਈ = ਸਮਝਾ ਦੇਹੁ = ਦੇਣਾ ਕਰ ॥੧॥

## ਹਰਿ ਜੀਉ; ਤੁਧੁ ਵਿਟਹੁ ਬਲਿ ਜਾਈ ॥

ਹੇ ਹਰਿ = ਪ੍ਰਭੂ ਜੀ! ਮੈਂ ਤੁਧੁ = ਤੇਰੇ ਵਿਟਹੁ = ਉਪਰੋਂ ਬਲਿ = ਬਲਿਹਾਰ ਜਾਈ = ਜਾਂਦਾ ਹਾਂ।

## ਤਨੁ ਮਨੁ ਅਰਪੀ, ਤੁਧੁ ਆਗੈ ਰਾਖਉ; ਸਦਾ ਰਹਾਂ ਸਰਣਾਈ ॥੧॥ਰਹਾਉ॥

ਹੇ ਪ੍ਰਭੂ! ਮੈਂ ਆਪਣੇ ਤਨ ਦਾ ਤਾਣ ਮਨ ਦਾ ਮਾਣ ਤੈਨੂੰ ਅਰਪੀ = ਅਰਪਨ ਕਰਦਾ ਹਾਂ ਅਤੇ ਸਭ ਕੁਝ ਤੁਧੁ = ਤੇਰੇ ਆਗੈ = ਅੱਗੇ ਰਾਖਉ = ਰੱਖਦਾ ਹਾਂ, ਸਦਾ = ਹਮੇਸ਼ਾਂ ਤੇਰੀ ਸਰਣਾਈ = ਸ਼ਰਨ ਵਿਚ ਰਹਾਂ = ਰਹਿਣਾ ਕਰਾਂ ॥੧॥ਰਹਾਉ॥

## ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ; ਹਰਿ ਨਾਮੋ ਦੇਹਿ ਵਡਿਆਈ ॥

ਹੇ ਸੁਆਮੀ = ਮਾਲਕ ਪ੍ਰਭੂ! ਮੈਨੂੰ ਸਦਾ = ਹਮੇਸ਼ਾਂ ਆਪਣੇ ਭਾਣੇ = ਹੁਕਮ ਵਿਚ ਰਖੁ = ਰੱਖਣਾ ਕਰ, ਅਤੇ ਆਪਣੇ ਹਰਿ ਨਾਮੋ = ਨਾਮ ਜਪਣ ਦੀ ਵਡਿਆਈ = ਸ਼ੋਭਾ ਦੇਹਿ = ਦੇਣਾ ਕਰ।

## ਪੂਰੇ ਗੁਰ ਤੇ ਭਾਣਾ ਜਾਪੈ; ਅਨਦਿਨੁ ਸਹਜਿ ਸਮਾਈ ॥੨॥

ਪਰ ਪੂਰੇ = ਪੂਰਨ ਗੁਰਾਂ ਦੀ ਕਿਰਪਾ ਤੇ = ਤੋਂ ਹੀ ਤੇਰਾ ਭਾਣਾ = ਹੁਕਮ ਮੰਨਣਾ ਜਾਪੈ = ਜਾਣਿਆ

ਜਾ ਸਕਦਾ ਹੈ, ਕਿਉਂਕਿ ਗੁਰਾਂ ਦੀ ਕਿਰਪਾ ਕਰਕੇ ਬਿਰਤੀ ਅਨਦਿਨੁ = ਰਾਤ ਦਿਨ ਸਹਿਜ ਸਰੂਪ ਵਿਚ ਸਮਾਈ = ਲੀਨ ਰਹਿੰਦੀ ਹੈ ॥੨॥

## ਤੇਰੈ ਭਾਣੈ ਭਗਤਿ, ਜੇ ਤੁਧੁ ਭਾਵੈ; ਆਪੇ ਬਖਸਿ ਮਿਲਾਈ ॥

ਹੇ ਪ੍ਰਭੂ ! ਜੇ = ਜੇਕਰ ਤੁਧੁ = ਤੈਨੂੰ ਭਾਵੈ = ਭਾਅ ਜਾਵੇ ਤਾਂ ਤੇਰੇ ਭਾਣੈ = ਹੁਕਮ ਵਿਚ ਤੇਰੀ ਭਗਤਿ = ਭਗਤੀ ਹੋ ਸਕਦੀ ਹੈ **ਵਾ:** ਜੇ = ਜਿਹੜੇ ਤੇਰੇ ਭਗਤਿ = ਭਗਤੀ ਕਰਨ ਵਾਲੇ ਭਗਤ ਤੇਰੇ ਭਾਣੇ ਨੂੰ ਮੰਨਦੇ ਹਨ, ਉਹ ਤੁਧੁ = ਤੈਨੂੰ ਭਾਉਂਦੇ ਹਨ, ਤੂੰ ਆਪ ਹੀ ਉਨ੍ਹਾਂ ਨੂੰ ਆਪਣੇ ਨਾਮ ਦੀ ਦਾਤ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾਈ = ਮੇਲ ਲੈਂਦਾ ਹੈਂ।

## ਤੇਰੈ ਭਾਣੈ, ਸਦਾ ਸੁਖੁ ਪਾਇਆ; ਗੁਰਿ ਤ੍ਰਿਸਨਾ ਅਗਨਿ ਬੁਝਾਈ ॥੩॥

ਹੇ ਪ੍ਰਭੂ ! ਤੇਰੇ ਭਾਣੈ = ਹੁਕਮ ਨੂੰ ਮੰਨ ਕੇ ਗੁਰਮੁਖਾਂ ਨੇ ਸਦਾ = ਹਮੇਸ਼ਾਂ ਰਹਿਣ ਵਾਲਾ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਕਿਉਂਕਿ ਗੁਰਾਂ ਨੇ ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਦੀ ਅਗਨਿ = ਅੱਗ ਬੁਝਾਈ = ਬੁਝਾ ਦਿੱਤੀ ਹੈ ॥੩॥

## ਜੋ ਤੂ ਕਰਹਿ ਸੁ ਹੋਵੈ ਕਰਤੇ; ਅਵਰੁ ਨ ਕਰਣਾ ਜਾਈ ॥

ਹੇ ਕਰਤੇ = ਪ੍ਰਭੂ ! ਜੋ ਵੀ ਤੂੰ ਹੁਕਮ ਕਰਹਿ = ਕਰਦਾ ਹੈਂ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਵੈ = ਹੁੰਦਾ ਹੈ, ਤੇਰੇ ਤੋਂ ਬਿਨਾਂ ਅਵਰੁ = ਹੋਰ ਕਿਸੇ ਕੋਲੋਂ ਕੁਝ ਵੀ ਕਰਣਾ = ਕੀਤਾ ਨਹੀਂ ਜਾਈ = ਜਾ ਸਕਦਾ।

## ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ, ਪੂਰੇ ਗੁਰ ਤੇ ਪਾਈ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਨਾਵੈ = ਨਾਮ ਜੇਵਡ = ਜਿੱਡਾ ਵੱਡਾ ਅਵਰੁ = ਹੋਰ ਕੋਈ ਦਾਤਾ ਨਹੀਂ ਹੈ, ਇਹ ਨਾਮ ਦੀ ਦਾਤ ਪੂਰੇ = ਪੂਰਨ ਗੁਰੂ ਤੇ = ਤੋਂ ਹੀ ਪਾਈ ਜਾਂਦੀ ਹੈ ॥੪॥੨॥

## ਪ੍ਰਭਾਤੀ ਮਹਲਾ ੩ ॥

## ਗੁਰਮੁਖਿ ਹਰਿ ਸਾਲਾਹਿਆ ਜਿਨਾ; ਤਿਨ ਸਲਾਹਿ ਹਰਿ ਜਾਤਾ ॥

ਜਿਨ੍ਹਾਂ ਨੇ ਗੁਰਮੁਖਾਂ ਦੁਆਰਾ **ਵਾ:** ਜਿਨ੍ਹਾਂ ਗੁਰਮੁਖਾਂ ਨੇ ਹਰਿ = ਪ੍ਰਭੂ ਨੂੰ ਸਲਾਹਿਆ = ਸਲਾਹੁਣਾ ਕੀਤਾ ਹੈ, ਤਿਨ੍ = ਉਨ੍ਹਾਂ ਸਾਲਾਹਿ = ਸਲਾਹੁਣ ਵਾਲਿਆਂ ਨੇ ਹਰਿ = ਪਰਮਾਤਮਾ ਨੂੰ ਜਾਤਾ = ਜਾਣ ਲਿਆ ਹੈ।

## ਵਿਚਹੁ ਭਰਮੁ ਗਇਆ ਹੈ ਦੂਜਾ; ਗੁਰ ਕੈ ਸਬਦਿ ਪਛਾਤਾ ॥੧॥

ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਦੂਜਾ = ਦ੍ਵੈਤ-ਭਾਵ ਅਤੇ ਭਰਮ ਚਲਿਆ ਗਿਆ ਹੈ ਅਤੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਉਨ੍ਹਾਂ ਨੇ ਆਪਣੇ ਸਰੂਪ ਨੂੰ ਪਛਾਤਾ = ਪਛਾਣ ਲਿਆ ਹੈ ॥੧॥

## ਹਰਿ ਜੀਉ; ਤੂ ਮੇਰਾ ਇਕੁ ਸੋਈ ॥

ਹੇ ਹਰਿ = ਪ੍ਰਭੂ ਜੀ ! ਸੋਈ ਤੂੰ ਹੀ ਇਕ ਮੇਰਾ ਮਾਲਕ ਹੈਂ।

## ਤੁਧੁ ਜਪੀ ਤੁਧੈ ਸਾਲਾਹੀ; ਗਤਿ ਮਤਿ ਤੁਝ ਤੇ ਹੋਈ ॥੧॥ਰਹਾਉ॥

ਹੇ ਪ੍ਰਭੂ ! ਮੈਂ ਤੁਧੁ = ਤੈਨੂੰ ਹੀ ਮਨ ਕਰਕੇ ਜਪੀ = ਜਪਦਾ ਹਾਂ, ਤੁਧੈ = ਤੈਨੂੰ ਹੀ ਬਾਣੀ ਕਰਕੇ ਸਾਲਾਹੀ = ਸਲਾਹੁੰਦਾ ਹਾਂ, ਤੇਰੀ ਗਤਿ = ਪ੍ਰਾਪਤੀ ਵਾਲੀ ਮਤਿ = ਸਿੱਖਿਆ, ਬੁੱਧੀ ਤੁਝ = ਤੇਰੇ ਤੋਂ ਹੀ ਪ੍ਰਾਪਤ ਹੋਈ ਹੈ ॥੧॥ਰਹਾਉ॥

## ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ; ਮੀਠਾ ਅੰਮ੍ਰਿਤੁ ਸਾਰੁ ॥

ਜਿਹੜੇ ਗੁਰਮੁਖ ਜਨ **ਵਾ:** ਗੁਰਾਂ ਦੁਆਰਾ ਪ੍ਰਭੂ ਨੂੰ ਸਾਲਾਹਨਿ = ਸਲਾਹੁੰਦੇ ਹਨ, ਸੇ = ਉਹ ਆਤਮਾਨੰਦ ਦੇ ਸਾਦੁ = ਸੁਆਦ ਨੂੰ ਪਾਇਨ = ਪਾਉਣਾ ਕਰਦੇ ਹਨ, ਜੋ ਅਤਿਅੰਤ ਹੀ ਮਿੱਠਾ, ਅੰਮ੍ਰਿਤ ਰੂਪ ਤੇ ਸਾਰੁ = ਸ੍ਰੇਸ਼ਟ ਹੈ **ਵਾ:** ਨਾਮ ਅੰਮ੍ਰਿਤ ਨਾਲੋਂ ਵੀ ਮਿੱਠਾ ਹੈ, ਇਸ ਨੂੰ ਸਾਰੁ = ਸੰਭਾਲਣਾ ਕਰੋ।

## ਸਦਾ ਮੀਠਾ ਕਦੇ ਨ ਫੀਕਾ; ਗੁਰ ਸਬਦੀ ਵੀਚਾਰੁ ॥੨॥

ਨਾਮ ਦਾ ਸੁਆਦ ਸਦਾ = ਹਮੇਸ਼ਾਂ ਮੀਠਾ = ਮਿੱਠਾ, ਸੁਆਦ (ਆਨੰਦਦਾਇਕ) ਹੈ, ਕਦੇ ਵੀ ਫੀਕਾ = ਫਿਕਾ (ਦੁਖਦਾਈ) ਨਹੀਂ ਹੈ, ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਤਿਸ ਨਾਮ ਨੂੰ ਵੀਚਾਰੁ = ਵਿਚਾਰਨਾ ਕਰੋ ॥੨॥

## ਜਿਨਿ ਮੀਠਾ ਲਾਇਆ, ਸੋਈ ਜਾਣੈ; ਤਿਸੁ ਵਿਟਹੁ ਬਲਿ ਜਾਈ ॥

ਜਿਨਿ = ਜਿਸ ਹਰੀ, ਗੁਰੂ ਨੇ ਮੀਠਾ = ਮਿੱਠਾ ਨਾਮ ਹਿਰਦੇ ਵਿਚ ਲਾਇਆ = ਲਾਉਣਾ ਕੀਤਾ ਹੈ, ਸੋਈ = ਉਹ ਆਪ ਹੀ ਇਸ ਦੇ ਮਹਾਤਮ ਨੂੰ ਜਾਣਦਾ ਹੈ **ਵਾ:** ਜਿਸ ਸੰਤ ਭਗਤ ਦੇ ਹਿਰਦੇ ਵਿਚ ਹਰੀ ਨੇ ਆਪਣਾ ਨਾਮ ਮਿੱਠਾ ਲਾਇਆ ਹੈ, ਸੋਈ = ਉਹੋ ਹੀ ਇਸਦੇ ਅਨੰਦ ਨੂੰ ਜਾਣਦਾ ਹੈ, ਮੈਂ ਤਿਸੁ = ਉਸ ਦੇ ਵਿਟਹੁ = ਉਪਰੋਂ ਬਲਿ = ਬਲਿਹਾਰ ਜਾਈ = ਜਾਂਦਾ ਹਾਂ।

## ਸਬਦਿ ਸਲਾਹੀ ਸਦਾ ਸੁਖਦਾਤਾ; ਵਿਚਹੁ ਆਪੁ ਗਵਾਈ ॥੩॥

ਇਸ ਲਈ ਹੇ ਭਾਈ ! ਸਬਦਿ = ਗੁਰਾਂ ਦੇ ਉਪਦੇਸ਼ ਦੁਆਰਾ ਸੁਖਦਾਤਾ = ਸੁੱਖ ਦੇਣ ਵਾਲੇ ਪ੍ਰਭੂ ਨੂੰ ਸਦਾ = ਹਮੇਸ਼ਾਂ ਸਲਾਹੀ = ਸਲਾਹੁਣਾ ਕਰੀਏ ਅਤੇ ਅੰਤਹਕਰਨ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਈ = ਗਵਾਉਣਾ ਕਰੀਏ ॥੩॥

## ਸਤਿਗੁਰੁ ਮੇਰਾ ਸਦਾ ਹੈ ਦਾਤਾ; ਜੋ ਇਛੈ ਸੋ ਫਲੁ ਪਾਏ ॥

ਸਤਿਗੁਰੂ ਮੇਰਾ ਸਦਾ = ਹਮੇਸ਼ਾਂ ਹੀ ਸੰਸਾਰਕ, ਬ੍ਰਹਮ ਗਿਆਨ ਦੀਆਂ ਦਾਤਾ = ਦਾਤਾਂ ਦੇਣ ਵਾਲਾ ਹੈ, ਜੋ ਕੁਝ ਵੀ ਪਦਾਰਥ ਇਛੈ = ਚਾਹੁਣਾ ਕਰੀਏ, ਸੋ = ਉਹੋ ਹੀ ਫਲ ਪਾਏ = ਪਾ ਲਈਦੇ ਹਨ।

## ਨਾਨਕ ਨਾਮੁ ਮਿਲੈ ਵਡਿਆਈ; ਗੁਰ ਸਬਦੀ ਸਚੁ ਪਾਏ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਜਪਣ ਕਰਕੇ ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ, ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਸੱਚ ਸਰੂਪ ਨੂੰ ਪਾਏ = ਪਾ ਲਈਦਾ ਹੈ ॥੪॥੩॥

# ਪ੍ਰਭਾਤੀ ਮਹਲ੍ਹਾ ੩ ॥

***ਨੋਟ:*** ਏਥੇ 'ਮਹਲਾ ੩' ਦੇ ਹੇਠਾਂ 'ਪ' ਅੰਕ ਆਇਆ ਹੈ, ਉਸ ਦਾ ਭਾਵ ਹੈ ਕਿ ਐਸਾ ਹੀ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਉਚਾਰਣ ਕਰਕੇ ਸੰਗਤਾਂ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ ਹੋਵੇਗਾ, ਪਰ ਗੁਰਬਾਣੀ ਲਿਖਣ ਲੱਗਿਆਂ ਆਪਣੇ ਨਾਨਾ ਸਤਿਗੁਰਾਂ ਦੇ ਉਚਾਰਣ ਕੀਤੇ ਸ਼ਬਦ ਦਾ ਸਤਿਕਾਰ ਕਰਦਿਆਂ ਅਤੇ ਨਾਨਾ ਜੀ ਤੇ ਆਪਣੀ ਬਾਣੀ ਦੀ ਅਭੇਦਤਾ ਦਿਖਾਉਂਦਿਆਂ ਆਪਣੇ ਵੱਲੋਂ ਹੇਠਾਂ 'ਪ' ਅੰਕ ਪਾ ਦਿੱਤਾ ਹੈ।

## ਜੋ ਤੇਰੀ ਸਰਣਾਈ ਹਰਿ ਜੀਉ; ਤਿਨ ਤੂ ਰਾਖਨ ਜੋਗੁ ॥

ਹੇ ਹਰਿ = ਪ੍ਰਭੂ ਜੀ ! ਜੋ = ਜਿਹੜੇ ਮਨੁੱਖ ਵੀ ਤੇਰੀ ਸਰਣਾਈ = ਸ਼ਰਨ ਵਿਚ ਆਏ ਹਨ, ਤਿਨ = ਉਨ੍ਹਾਂ ਨੂੰ ਤੂੰ ਆਪ ਰਾਖਨ = ਰੱਖਿਆ ਕਰਨ ਦੇ ਜੋਗੁ = ਲਾਇਕ ਹੈਂ।

## ਤੁਧੁ ਜੇਵਡੁ ਮੈ ਅਵਰੁ ਨ ਸੂਝੈ; ਨਾ ਕੋ ਹੋਆ ਨ ਹੋਗੁ ॥੧॥

ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਮਾਲਕ ਮੈ = ਮੈਨੂੰ ਅਵਰ = ਹੋਰ ਕੋਈ ਵੀ ਸੁਝੈ = ਸੁੱਝਦਾ, ਦਿੱਸਦਾ ਨਹੀਂ ਹੈ, ਨਾ ਹੀ ਪਿੱਛੇ ਕੋ = ਕੋਈ ਹੋਆ = ਹੋਇਆ ਸੀ ਅਤੇ ਨਾ ਹੀ ਅੱਗੇ ਕੋਈ ਹੋਗੁ = ਹੋਵੇਗਾ ॥੧॥

## ਹਰਿ ਜੀਉ; ਸਦਾ ਤੇਰੀ ਸਰਣਾਈ ॥

ਹੇ ਹਰਿ = ਪ੍ਰਭੂ ਜੀ ! ਮੈਂ ਸਦਾ = ਹਮੇਸ਼ਾਂ ਤੇਰੀ ਸਰਣਾਈ = ਸ਼ਰਨ ਵਿਚ ਪਿਆ ਹਾਂ।

## ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ; ਏਹ ਤੇਰੀ ਵਡਿਆਈ ॥੧॥ਰਹਾਉ॥

ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਮੈਨੂੰ ਰਾਖਹੁ = ਰੱਖਣਾ ਕਰ, ਇਉਂ ਕਰਨ ਕਰਕੇ ਹੀ ਤੇਰੀ ਵਡਿਆਈ ਹੈ ॥੧॥ਰਹਾਉ॥

## ਜੋ ਤੇਰੀ ਸਰਣਾਈ ਹਰਿ ਜੀਉ; ਤਿਨ ਕੀ ਕਰਹਿ ਪ੍ਰਤਿਪਾਲ ॥

ਹੇ ਹਰਿ = ਪ੍ਰਭੂ ਜੀ ! ਜੋ ਮਨੁੱਖ ਵੀ ਤੇਰੀ ਸਰਣਾਈ = ਸ਼ਰਨ ਵਿਚ ਆਏ ਹਨ, ਤਿਨ = ਉਨ੍ਹਾਂ ਕੀ = ਦੀ ਤੂੰ ਆਪ ਪ੍ਰਤਿਪਾਲ = ਪਾਲਣਾ ਕਰਹਿ = ਕਰਦਾ ਹੈਂ।

[ਅੰਗ ੧੩੩੪]

## ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ; ਪੋਹਿ ਨ ਸਕੈ ਜਮਕਾਲੁ ॥੨॥

ਹੇ ਹਰਿ = ਪ੍ਰਭੂ ਜੀ ! ਜਿਸ ਨੂੰ ਤੂੰ ਆਪ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸਟੀ ਕਰਕੇ ਰਾਖਹੁ = ਰੱਖਣਾ ਕਰਦਾ ਹੈਂ, ਉਨ੍ਹਾਂ ਨੂੰ ਜਮਕਾਲ = ਕਾਲ ਕਰਨ ਵਾਲਾ ਜਮ ਪੋਹਿ = ਛੂਹ ਵੀ ਨਹੀਂ ਸਕਦਾ ॥੨॥

## ਤੇਰੀ ਸਰਣਾਈ ਸਚੀ ਹਰਿ ਜੀਉ; ਨਾ ਓਹ ਘਟੈ ਨ ਜਾਇ ॥

ਹੇ ਹਰਿ = ਪ੍ਰਭੂ ਜੀ ! ਤੇਰੀ ਸਰਣਾਈ = ਸ਼ਰਨ ਸੱਚੀ ਹੈ, ਜੋ ਤੇਰੀ ਸ਼ਰਨ ਦਾ ਅਨੰਦ ਹੈ, ਨਾ ਹੀ ਘਟੈ = ਘਟਦਾ ਹੈ ਅਤੇ ਨਾ ਹੀ ਕਿਤੇ ਜਾਇ = ਜਾਂਦਾ ਹੈ **ਵਾ:** ਜੋ ਤੇਰੀ ਸ਼ਰਨ ਵਿਚ ਆ ਜਾਂਦਾ ਹੈ, ਉਸ ਨੂੰ ਕੋਈ ਘਾਟਾ ਨਹੀਂ ਰਹਿੰਦਾ (ਭਾਵ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ) ਅਤੇ ਨਾ ਹੀ ਉਹ ਮੁੜ ਕੇ ਜੂਨਾਂ ਵਿਚ ਜਾਇ = ਜਾਂਦਾ ਹੈ **ਵਾ:** ਨਾ ਹੀ ਉਸਦਾ ਜੱਸ ਘਟਦਾ ਹੈ ਅਤੇ ਨਾ ਹੀ ਉਹ ਦੁਬਾਰਾ ਜਾਇ = ਪੈਦਾ ਹੁੰਦਾ (ਜੰਮਦਾ ਮਰਦਾ) ਹੈ।

## ਜੋ ਹਰਿ ਛੋਡਿ ਦੂਜੈ ਭਾਇ ਲਾਗੈ; ਓਹੁ ਜੰਮੈ ਤੈ ਮਰਿ ਜਾਇ ॥੩॥

ਹੇ ਹਰਿ = ਪ੍ਰਭੂ ! ਜੋ = ਜਿਹੜੇ ਤੇਰੀ ਸ਼ਰਨ ਨੂੰ ਛੱਡ ਕੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲਾਗੈ = ਲੱਗੇ ਹਨ, ਉਹ ਮੁੜ ਮੁੜ ਕੇ ਜੰਮੈ = ਜੰਮਦੇ ਤੈ = ਅਤੇ ਫੇਰ ਮਰ ਜਾਇ = ਜਾਂਦੇ ਹਨ, ਭਾਵ ਜੰਮਣ ਮਰਣ ਦੇ ਚੱਕਰ ਵਿਚ ਪਏ ਰਹਿੰਦੇ ਹਨ ॥੩॥

## ਜੋ ਤੇਰੀ ਸਰਣਾਈ, ਹਰਿ ਜੀਉ; ਤਿਨ੍ਾ ਦੂਖ ਭੂਖ ਕਿਛੁ ਨਾਹਿ ॥

ਹੇ ਹਰਿ = ਪ੍ਰਭੂ ਜੀ ! ਜੋ = ਜਿਹੜੇ ਮਨੁੱਖ ਤੇਰੀ ਸਰਣਾਈ = ਸ਼ਰਨ ਵਿਚ ਪਏ ਹਨ, ਤਿਨ੍ਾ = ਉਨ੍ਹਾਂ ਨੂੰ ਜੰਮਣ ਮਰਣ ਦਾ ਦੁੱਖ ਅਤੇ ਆਸਾ ਰੂਪੀ ਭੁੱਖ ਆਦਿ ਕਿਛੁ = ਕੁਝ ਨਹੀਂ ਵਿਆਪਦੀ।

## ਨਾਨਕ ਨਾਮੁ ਸਲਾਹਿ ਸਦਾ ਤੂ; ਸਚੈ ਸਬਦਿ ਸਮਾਹਿ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਹੇ ਮਨਾਂ ! ਤੂੰ ਐਸੇ ਪਰਮਾਤਮਾ ਦੇ ਨਾਮ ਨੂੰ ਸਦਾ = ਹਮੇਸ਼ਾਂ ਸਲਾਹਿ = ਸਲਾਹੁਣਾ ਕਰ, ਫੇਰ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਵਾਹਿਗੁਰੂ ਦੇ ਸਰੂਪ ਵਿਚ ਸਮਾਹਿ = ਸਮਾਅ ਜਾਵੇਂਗਾ ॥੪॥੪॥

## ਪ੍ਰਭਾਤੀ ਮਹਲਾ ੩ ॥

## ਗੁਰਮੁਖਿ, ਹਰਿ ਜੀਉ ਸਦਾ ਧਿਆਵਹੁ; ਜਬ ਲਗੁ ਜੀਅ ਪਰਾਨ ॥

ਹੇ ਗੁਰਮੁਖ ਜਨੋਂ ! **ਵਾ:** ਹੇ ਭਾਈ ! ਗੁਰਮੁਖਿ = ਮੁਖੀ ਗੁਰਾਂ ਦੁਆਰਾ ਹਰਿ ਜੀਉ = ਪ੍ਰਭੂ ਜੀ ਨੂੰ ਸਦਾ = ਹਮੇਸ਼ਾਂ ਧਿਆਵਹੁ = ਸਿਮਰਨਾ ਕਰੋ।

***ਪ੍ਰਸ਼ਨ :*** *ਕਦੋਂ ਤੱਕ ਸਿਮਰਨਾ ਕਰੀਏ ?*

***ਗੁਰ-ਉੱਤਰ :*** ਜਬ = ਜਦੋਂ ਲਗੁ = ਤੱਕ ਸਰੀਰ ਅੰਦਰ ਜੀਅ = ਜੀਵਾਤਮਾ, ਚੇਤਨ ਸੱਤਾ ਅਤੇ ਪਰਾਨ = ਸ੍ਵਾਸ ਚੱਲਦੇ ਹਨ।

## ਗੁਰ ਸਬਦੀ ਮਨੁ ਨਿਰਮਲੁ ਹੋਆ; ਚੂਕਾ ਮਨਿ ਅਭਿਮਾਨੁ ॥

ਜਿਸ ਨੇ ਨਾਮ ਸਿਮਰਨਾ ਕੀਤਾ ਹੈ, ਉਸ ਦਾ ਮਨ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਨਿਰਮਲੁ = ਸ਼ੁੱਧ ਹੋਆ = ਹੋ ਗਿਆ ਹੈ, ਅਤੇ ਮਨਿ = ਅੰਤਹਕਰਨ ਦੇ ਅੰਦਰੋਂ ਅਭਿਮਾਨੁ = ਹੰਕਾਰ ਵੀ ਚੂਕਾ = ਚੁੱਕਿਆ ਗਿਆ ਹੈ।

## ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ; ਹਰਿ ਕੈ ਨਾਮਿ ਸਮਾਨ ॥੧॥

ਤਿਸੁ = ਉਸ ਪ੍ਰਾਨੀ = ਪ੍ਰਾਣਾਂਧਾਰੀ ਜੀਵ ਕੇਰਾ = ਦਾ ਮਨੁੱਖਾ ਜਨਮ ਧਾਰਨ ਕੀਤਾ ਹੋਇਆ ਸਫਲੁ = ਸਫਲਾ, ਪ੍ਰਵਾਨਿਕ ਹੈ ਅਤੇ ਉਸਦਾ ਮਨ ਹਰਿ = ਪਰਮਾਤਮਾ ਕੈ = ਦੇ ਨਾਮ ਵਿਚ ਸਮਾਨ = ਸਮਾਅ ਜਾਂਦਾ ਹੈ ॥੧॥

## ਮੇਰੇ ਮਨ; ਗੁਰ ਕੀ ਸਿਖ ਸੁਣੀਜੈ ॥

ਹੇ ਮੇਰੇ ਮਨਾਂ ! ਤੂੰ ਗੁਰ ਕੀ = ਦੀ ਸਿਖ = ਸਿੱਖਿਆ ਸੁਣੀਜੈ = ਸੁਣਨਾ ਕਰ।

## ਹਰਿ ਕਾ ਨਾਮੁ ਸਦਾ ਸੁਖਦਾਤਾ; ਸਹਜੇ ਹਰਿ ਰਸੁ ਪੀਜੈ ॥੧॥ਰਹਾਉ॥

ਹਰਿ = ਪਰਮਾਤਮਾ ਕਾ = ਦਾ ਨਾਮ ਸਦਾ = ਹਮੇਸ਼ਾਂ ਸੁਖਦਾਤਾ = ਸੁਖ ਦੇਣ ਵਾਲਾ ਹੈ, ਉਸ ਨਾਮ ਨੂੰ ਜਪ ਕੇ ਸਹਜੇ = ਸੁਭਾਵਿਕ ਹੀ ਹਰਿ = ਪਰਮਾਤਮਾ ਦੇ ਪ੍ਰੇਮ, ਆਤਮ ਰਸ ਨੂੰ ਪੀਜੈ = ਪੀਣਾ ਕਰ ॥੧॥ਰਹਾਉ॥

## ਮੂਲੁ ਪਛਾਣਨਿ, ਤਿਨ ਨਿਜ ਘਰਿ ਵਾਸਾ; ਸਹਜੇ ਹੀ ਸੁਖੁ ਹੋਈ ॥

ਜੋ ਆਪਣੇ ਮੂਲੁ = ਮੁੱਢ (ਬ੍ਰਹਮ) ਨੂੰ ਪਛਾਣਨਿ = ਪਛਾਣਦੇ ਹਨ (ਕਿ ਕਿਸ ਵਾਸਤੇ ਇਹ ਮਨੁੱਖਾ ਦੇਹੀ ਮਿਲੀ ਹੈ) ਤਿਨ = ਉਨ੍ਹਾਂ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਹੁੰਦਾ ਹੈ ਅਤੇ ਸਹਜੇ = ਸੁਭਾਵਿਕ ਹੀ ਸੁਖ ਸਰੂਪ ਦੀ ਪ੍ਰਾਪਤੀ ਹੋਈ = ਹੋ ਜਾਂਦੀ ਹੈ।

## ਗੁਰ ਕੈ ਸਬਦਿ ਕਮਲੁ ਪਰਗਾਸਿਆ; ਹਉਮੈ ਦੁਰਮਤਿ ਖੋਈ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਉਨ੍ਹਾਂ ਦਾ ਹਿਰਦਾ ਰੂਪੀ ਕਮਲ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਆਦਿ ਪੰਖੜੀਆਂ ਦੇ ਸਹਿਤ ਹੋਣ ਰੂਪ ਪਰਗਾਸਿਆ = ਖਿੜ ਆਇਆ ਹੈ ਅਤੇ ਉਨ੍ਹਾਂ ਨੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਤੇ ਦੁਰਮਤਿ = ਖੋਟੀ ਮੱਤ ਖੋਈ = ਗੁਆ ਲਈ ਹੈ।

## ਸਭਨਾ ਮਹਿ ਏਕੋ ਸਚੁ ਵਰਤੈ; ਵਿਰਲਾ ਬੂਝੈ ਕੋਈ ॥੨॥

ਸਭਨਾ = ਸਾਰਿਆਂ ਜੀਵਾਂ ਵਿਚ ਏਕੋ = ਇੱਕੋ ਸੱਚਾ ਪਰਮਾਤਮਾ ਵਰਤੈ = ਵਰਤ ਰਿਹਾ ਹੈ, ਇਸ ਗੱਲ ਨੂੰ ਕੋਈ ਵਿਰਲਾ = ਟਾਵਾਂ ਟਾਵਾਂ ਹੀ ਬੂਝੈ = ਬੁੱਝਦਾ ਹੈ ॥੨॥

## ਗੁਰਮਤੀ ਮਨੁ ਨਿਰਮਲੁ ਹੋਆ; ਅੰਮ੍ਰਿਤੁ ਤਤੁ ਵਖਾਨੈ ॥

ਗੁਰਮਤੀ = ਗੁਰਾਂ ਦੀ ਸਿੱਖਿਆਂ ਦੁਆਰਾ ਜਿਨ੍ਹਾਂ ਦਾ ਮਨੁ = ਹਿਰਦਾ ਨਿਰਮਲੁ = ਉੱਜਲ ਹੋਆ = ਹੋਇਆ ਹੈ, ਉਹ ਅੰਮ੍ਰਿਤ ਰੂਪ ਪਰਮਾਤਮਾ ਦੇ ਤਤ ਸਰੂਪ ਨੂੰ ਵਖਾਨੈ = ਕਥਨ ਕਰਦੇ ਹਨ।

## ਹਰਿ ਕਾ ਨਾਮੁ ਸਦਾ ਮਨਿ ਵਸਿਆ; ਵਿਚਿ ਮਨ ਹੀ ਮਨੁ ਮਾਨੈ ॥

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਸਦਾ = ਹਮੇਸ਼ਾਂ ਹਰਿ = ਪਰਮਾਤਮਾ ਕਾ = ਦਾ ਨਾਮ ਵੱਸਿਆ ਹੋਇਆ ਹੈ, ਉਨ੍ਹਾਂ ਦਾ ਅਸ਼ੁੱਧ ਮਨ, ਸ਼ੁੱਧ ਮਨ ਵਿਚ ਹੀ ਮਾਨੈ = ਮੰਨ ਗਿਆ ਹੈ ਭਾਵ ਅੰਤਰਮੁਖ ਹੋਇਆ ਹੈ **ਵਾ:** ਸ਼ਿਰੋਮਣੀ ਪਰਮਾਤਮਾ ਦੇ ਮਨ = ਮੰਨਣ ਵਿਚ ਹੀ = ਨਿਸਚੇ ਕਰਕੇ ਮਨ ਮਾਨੈ = ਮੰਨ ਜਾਂਦਾ ਹੈ।

## ਸਦ ਬਲਿਹਾਰੀ ਗੁਰ ਅਪੁਨੇ ਵਿਟਹੁ; ਜਿਤੁ ਆਤਮ ਰਾਮੁ ਪਛਾਨੈ ॥੩॥

ਹੇ ਭਾਈ ! ਮੈਂ ਅਪੁਨੇ = ਆਪਦੇ ਗੁਰੂ ਦੇ ਵਿਟਹੁ = ਉੱਪਰੋਂ ਸਦ = ਹਮੇਸ਼ਾਂ ਬਲਿਹਾਰੀ = ਬਲਿਹਾਰ ਜਾਂਦਾ ਹਾਂ, ਜਿਤੁ = ਜਿਸ ਗੁਰੂ ਦੁਆਰਾ ਆਤਮ = ਜੀਵਾਤਮਾ ਨੂੰ ਰਾਮੁ = ਪਰਮਾਤਮਾ ਦਾ ਸਰੂਪ ਕਰਕੇ ਪਛਾਨੈ = ਪਛਾਣਨਾ ਕੀਤਾ ਹੈ ॥੩॥

## ਮਾਨਸ ਜਨਮਿ ਸਤਿਗੁਰੂ ਨ ਸੇਵਿਆ; ਬਿਰਥਾ ਜਨਮੁ ਗਵਾਇਆ ॥

ਜਿਨ੍ਹਾਂ ਨੇ ਮਾਨਸ = ਮਨੁੱਖਾ ਜਨਮ ਵਿਚ ਸਤਿਗੁਰੂ ਨੂੰ ਸੇਵਿਆ = ਸੇਵਨਾ ਨਹੀਂ ਕੀਤਾ, ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਸੰਸਾਰਕ ਕਾਰੋ-ਵਿਹਾਰਾਂ, ਵਿਸ਼ਿਆਂ ਵਿਚ ਲੱਗ ਕੇ ਬਿਰਥਾ = ਵਿਅਰਥ ਗਵਾਇਆ = ਗੁਆ ਲਿਆ ਹੈ।

## ਨਦਰਿ ਕਰੇ ਤਾਂ ਸਤਿਗੁਰੁ ਮੇਲੇ; ਸਹਜੇ ਸਹਜਿ ਸਮਾਇਆ ॥

ਜੇਕਰ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਸਤਿਗੁਰੂ ਦੇ ਨਾਲ ਮੇਲੇ = ਮੇਲ ਦੇਂਦਾ ਹੈ ਅਤੇ ਜੀਵ ਸਹਜੇ = ਸੁਭਾਵਿਕ **ਵਾ:** ਗਿਆਨ ਕਰਕੇ ਸਹਿਜ ਸਰੂਪ ਵਿਚ ਸਮਾਇਆ = ਅਭੇਦ ਹੋ ਜਾਂਦਾ ਹੈ।

## ਨਾਨਕ ਨਾਮੁ ਮਿਲੈ ਵਡਿਆਈ; ਪੂਰੈ ਭਾਗਿ ਧਿਆਇਆ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੂੰ ਨਾਮ ਕਰਕੇ ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ, ਜਿਨ੍ਹਾਂ ਨੇ ਪੂਰੇ = ਪੂਰਨ ਭਾਗਿ = ਭਾਗਾਂ ਕਰਕੇ ਪਰਮਾਤਮਾ ਦਾ ਨਾਮ ਧਿਆਇਆ = ਅਰਾਧਨਾ ਕੀਤਾ ਹੈ ॥੪॥੫॥

## ਪ੍ਰਭਾਤੀ ਮਹਲਾ ੩ ॥

## ਆਪੇ ਭਾਂਤਿ ਬਣਾਏ ਬਹੁ ਰੰਗੀ; ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥

ਬਹੁ = ਬਹੁਤ ਰੰਗਾਂ ਵਾਲੇ ਪਰਮਾਤਮਾ ਨੇ ਆਪ ਹੀ ਅਨੇਕ ਭਾਂਤਿ = ਤਰ੍ਹਾਂ ਦੇ ਜੀਵ ਬਣਾਏ = ਬਣਾਉਣਾ ਕੀਤੇ ਹਨ **ਵਾ:** ਰਾਜਸੀ, ਤਾਮਸੀ, ਸਾਂਤਕੀ ਆਦਿ ਬਹੁਤ ਰੰਗਾਂ ਵਾਲੇ ਸੰਸਾਰ ਵਿਚ ਉੱਤਮ, ਮੱਧਮ, ਕਨਿਸ਼ਟ ਆਦਿ ਸੁਭਾਵਾਂ ਵਾਲੇ ਭਾਂਤਿ = ਤਰ੍ਹਾਂ ਤਰ੍ਹਾਂ ਦੇ ਜੀਵ ਪੈਦਾ ਕੀਤੇ ਹਨ **ਵਾ:** ਇਕ ਭਾਂਤ ਦੇ ਤੋਤੇ, ਕਾਂ ਆਦਿ ਬਣਾਏ ਹਨ ਅਤੇ ਬਹੁਤ ਰੰਗਾਂ ਦੇ ਮੋਰ, ਤਿੱਤਰ ਆਦਿ ਬਣਾ ਦਿੱਤੇ ਹਨ **ਵਾ:** ਆਪ ਹੀ ਬਹੁਤ ਰੰਗਾਂ ਦੇ ਜੀਵ ਬਣਾ ਕੇ ਉਨ੍ਹਾਂ ਨੂੰ ਭਾਂਤਿ = ਪ੍ਰਕਾਸ਼ ਰਿਹਾ ਹੈ, ਪ੍ਰਭਿ = ਪਰਮਾਤਮਾ ਨੇ ਸਾਰੀ ਸਿਸਟਿ = ਸ੍ਰਿਸ਼ਟੀ ਉਪਾਇ = ਪੈਦਾ ਕਰਕੇ ਇਕ ਖੇਲੁ = ਤਮਾਸ਼ਾ ਹੀ ਕੀਆ = ਕੀਤਾ ਹੈ।

## ਕਰਿ ਕਰਿ ਵੇਖੈ ਕਰੇ ਕਰਾਏ; ਸਰਬ ਜੀਆ ਨੋ ਰਿਜਕੁ ਦੀਆ ॥੧॥

ਪ੍ਰਭੂ ਆਪ ਹੀ ਸੰਸਾਰ ਦੀ ਉਤਪਤੀ ਕਰਿ = ਕਰਕੇ, ਪਾਲਣਾ ਕਰਿ = ਕਰਕੇ ਸਭ ਦੇ ਕਰਤੱਬਾਂ ਨੂੰ ਵੇਖੈ = ਵੇਖ ਰਿਹਾ ਹੈ, ਆਪ ਹੀ ਸਭ ਕੁਝ ਕਰੇ = ਕਰ ਰਿਹਾ ਹੈ ਅਤੇ ਜੀਵਾਂ ਪਾਸੋਂ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਕਰਾਏ = ਕਰਵਾ ਰਿਹਾ ਹੈ **ਵਾ:** ਜਿਹੜੇ ਆਪ ਨਾਮ ਦਾ ਸ੍ਰਵਣ ਕਰਦੇ ਹਨ ਅਤੇ ਜਿਨ੍ਹਾਂ ਪਾਸੋਂ ਪ੍ਰਭੂ ਆਪ ਨਾਮ ਦਾ ਮੰਨਣ, ਅਭਿਆਸ ਕਰਾਉਂਦਾ ਹੈ, ਉਹ ਆਪਣੇ ਸਰੂਪ ਨੂੰ ਹਸਤਾਮਲ ਵਤ ਦੇਖ ਲੈਂਦੇ ਹਨ। ਪ੍ਰਭੂ ਨੇ ਸਰਬ = ਸਾਰਿਆਂ ਜੀਆ = ਜੀਵਾਂ ਨੋ = ਨੂੰ ਰਿਜਕੁ ਦੀਆ = ਦੇਣਾ ਕੀਤਾ ਹੈ ॥੧॥

## ਕਲੀ ਕਾਲ ਮਹਿ; ਰਵਿਆ ਰਾਮੁ ॥

ਇਸ ਕਲੀ = ਕਲਿਜੁਗ ਦੇ ਕਾਲ = ਸਮੇਂ ਮਹਿ = ਵਿਚ ਗੁਰਮੁਖਾਂ ਨੇ ਰਾਮੁ = ਪਰਮਾਤਮਾ ਦਾ ਜੱਸ ਰਵਿਆ = ਉਚਾਰਣ ਕੀਤਾ ਹੈ।

## ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ; ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥੧॥ਰਹਾਉ॥

ਜੋ ਏਕੋ = ਇਕ ਪ੍ਰਭੂ ਸਾਰੇ ਘਟਾਂ ਘਟਾਂ ਵਿਚ ਪੂਰਿ = ਪੂਰਨ ਵਿਆਪਕ ਹੋ ਰਹਿਆ = ਰਿਹਾ ਹੈ, ਗੁਰਮੁਖਾਂ ਨੇ ਹਰਿ ਹਰਿ ਨਾਮ ਜਪ ਕਰਕੇ ਉਹ ਪ੍ਰਭੂ ਆਪਣੇ ਹਿਰਦੇ ਅੰਦਰ ਹੀ ਪਰਗਟ, ਸਾਖਸ਼ਾਤ ਕਰ ਲਿਆ ਹੈ ॥੧॥ਰਹਾਉ॥

## ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ; ਘਟਿ ਘਟਿ ਹਰਿ ਭਰਪੂਰਿ ਰਹਿਆ ॥

ਜੋ ਹਰਿ = ਪ੍ਰਭੂ ਸਾਰੇ ਘਟਾਂ ਘਟਾਂ, ਹਿਰਦਿਆਂ ਹਿਰਦਿਆਂ ਵਿਚ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ, ਉਸਦਾ ਨਾਮ ਕਲਿਜੁਗ ਦੇ ਵਿਚ ਗੁਪਤ ਰੂਪ ਵਿਚ ਵਰਤੈ = ਵਰਤ ਰਿਹਾ ਹੈ।

## ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ; ਜੋ ਗੁਰ ਸਰਣਾਈ ਭਜਿ ਪਇਆ ॥੨॥

ਪਰਮਾਤਮਾ ਦਾ ਨਾਮ ਰੂਪੀ ਰਤਨ ਤਿਨਾ = ਉਨ੍ਹਾਂ ਦੇ ਹਿਰਦੇ = ਮਨ ਵਿਚ ਪ੍ਰਗਟਿਆ = ਪ੍ਰਗਟ ਹੋਇਆ ਹੈ, ਜੋ = ਜਿਹੜੇ ਗੁਰਾਂ ਦੀ ਸਰਣਾਈ = ਸ਼ਰਨ ਵਿਚ ਭਜਿ = ਦੌੜ ਕੇ ਪਏ ਹਨ ॥੨॥

## ਇੰਦ੍ਰੀ ਪੰਚ ਪੰਚੇ ਵਸਿ ਆਣੈ; ਖਿਮਾ ਸੰਤੋਖੁ ਗੁਰਮਤਿ ਪਾਵੈ ॥

ਜਿਸ ਨੇ ਪੰਚ = ਪੰਜ ਗਿਆਨ ਇੰਦ੍ਰੀਆਂ ਤੇ ਪੰਚੇ = ਪੰਜ ਕਾਮ ਕ੍ਰੋਧ ਆਦਿ ਵਿਕਾਰ ਆਪਣੇ ਵਸਿ = ਅਧੀਨ ਆਣੈ = ਲਿਆਉਣਾ ਕੀਤੇ ਹਨ, ਉਹ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਖਿਮਾ ਅਤੇ ਸੰਤੋਖ ਆਦਿ ਗੁਣਾਂ ਨੂੰ ਪਾਵੈ = ਪਾਉਣਾ ਕਰਦਾ ਹੈ।

## ਸੋ ਧਨੁ ਧਨੁ ਹਰਿਜਨੁ ਵਡ ਪੂਰਾ; ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥੩॥

ਸੋ = ਉਹ ਹਰਿ = ਪਰਮਾਤਮਾ ਦਾ ਜਨੁ = ਭਗਤ ਵਡ = ਵਡਾ, ਪੂਰਾ = ਪੂਰਨ ਅਤੇ ਧਨੁ ਧਨੁ = ਧੰਨਤਾ ਜੋਗ ਹੈ, ਜੋ = ਜਿਹੜਾ ਭੈ ਅਤੇ ਵੈਰਾਗ ਦੇ ਸੰਯੁਕਤ ਹੋ ਕੇ ਹਰਿ = ਪਰਮਾਤਮਾ ਦੇ ਗੁਣ ਗਾਵੈ = ਗਾਉਣਾ ਕਰਦਾ ਹੈ ॥੩॥

## ਗੁਰ ਤੇ ਮੁਹੁ ਫੇਰੇ ਜੇ ਕੋਈ; ਗੁਰ ਕਾ ਕਹਿਆ ਨ ਚਿਤਿ ਧਰੈ ॥

ਜੇ = ਜੇਕਰ ਕੋਈ ਮਨੁੱਖ ਗੁਰੂ ਤੋਂ ਮੁਹੁ = ਮੂੰਹ ਫੇਰੇ = ਫੇਰ ਲੈਂਦਾ ਹੈ, ਭਾਵ ਗੁਰੂ ਤੋਂ ਬੇਮੁਖ ਹੋ ਜਾਂਦਾ ਹੈ ਅਤੇ ਗੁਰਾਂ ਦਾ ਕਹਿਆ = ਆਖਿਆ ਹੋਇਆ ਬਚਨ ਆਪਣੇ ਚਿੱਤ ਵਿਚ ਧਰੈ = ਧਾਰਨ ਨਹੀਂ ਕਰਦਾ।

## ਕਰਿ ਆਚਾਰ ਬਹੁ ਸੰਪਉ ਸੰਚੈ; ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥

ਜੇਕਰ ਉਹ ਅਨੇਕਾਂ ਸਾਧਨਾਂ ਰੂਪੀ ਆਚਾਰ = ਕਰਤਬ ਕਰਿ = ਕਰਕੇ ਬਹੁ = ਬਹੁਤ ਸਾਰੀ ਸੰਪਉ = ਬਿਭੂਤੀ ਸੰਚੈ = ਇਕੱਤਰ ਕਰਦਾ ਹੈ, ਉਹ ਜੋ = ਜਿਹੜਾ ਕਿਛੁ = ਕੁਝ ਵੀ ਕਰੈ = ਕਰਦਾ ਹੈ ਸਭ ਨਿਸਫਲ ਹੈ, ਸੁ = ਉਹ ਅੰਤ ਨੂੰ ਨਰਕ ਵਿਚ ਹੀ ਪਰੈ = ਪੈਂਦਾ ਹੈ ॥੪॥

**ਸਾਖੀ—ਬਿਸੰਭਰ ਦਾਸ ਦੀ :** ਇਸ ਸਿਧਾਂਤ ਉੱਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀ ਇਕ ਸਾਖੀ ਹੈ। ਉਜੈਨ ਨਗਰੀ ਦਾ ਰਹਿਣ ਵਾਲਾ ਇਕ ਬਾਣੀਆ ਸਿੱਖ ਜਿਸ ਦਾ ਨਾਮ ਬਿਸੰਭਰ ਦਾਸ ਸੀ। ਉਹ ਹਰ ਸਾਲ ਸ੍ਰੀ ਕਲਗੀਧਰ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਆਇਆ ਕਰਦਾ ਸੀ। ਉਸ ਨੇ ਸੋਚਿਆ ਕਿ ਮੇਰੇ ਪੁੱਤਰ ਨੂੰ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਜਾਣ ਲਈ ਕਿਹਾ। ਉਸ ਨੇ ਸੋਚਿਆ ਕਿ ਮੇਰੇ ਪੁੱਤਰ ਨੂੰ ਵੀ ਗੁਰੂ ਜੀ ਦੇ ਦੀਦਾਰ ਕਰਕੇ ਗੁਰਮਤ ਦੀ ਪਾਣ ਚੜ੍ਹ ਜਾਵੇਗੀ। ਫੇਰ ਇਸਨੇ ਆਪਣੀ ਧਰਮ ਕਿਰਤ ਵਿੱਚੋਂ ਪੰਜ ਸੌ ਰੁਪਏ ਦਸਵੰਧ ਦੇਣ ਲਈ ਦਿੱਤਾ ਅਤੇ ਸੌ ਰੁਪਏ ਇਸਨੂੰ ਮੱਥਾ ਟੇਕਣ ਲਈ ਕਿਹਾ। ਤਦੋਂ ਆਪਣੇ ਪਿਤਾ ਦੀ ਆਗਿਆ ਪਾ ਕੇ ਰਾਤ ਦਿਨ ਮੰਜ਼ਲਾਂ ਤਹਿ ਕਰਦਾ ਹੋਇਆ ਉਜੈਨ ਪੁਰੀ ਤੋਂ ਸ੍ਰੀ ਅਨੰਦਪੁਰ ਸਾਹਿਬ ਪਹੁੰਚਿਆ। ਉਸ ਸਮੇਂ ਸਤਿਗੁਰੂ ਜੀ ਜੰਗਲ ਦੇ ਵਿੱਚੋਂ ਸ਼ਿਕਾਰ ਦੇ ਬਹਾਨੇ ਬਹੁਤ ਸਾਰੇ ਜੀਵਾਂ ਦੀ ਕਲਿਆਣ ਕਰਕੇ ਆਏ ਸੀ। ਉਨ੍ਹਾਂ ਪੰਛੀਆਂ ਨੂੰ ਮਰਿਆ

ਹੋਇਆ ਵੇਖ ਕੇ ਇਸਦੇ ਮਨ ਵਿਚ ਗੁਰੂ ਪ੍ਰਤੀ ਨਫ਼ਰਤ ਪੈਦਾ ਹੋ ਗਈ ਕਿ ਮੇਰੇ ਪਿਤਾ ਨੇ ਕਿਹੋ ਜਿਹਾ ਨਿਰਦਈ ਗੁਰੂ ਧਾਰਨ ਕੀਤਾ ਹੋਇਆ ਹੈ, ਜਿਸਨੂੰ ਜੀਵਾਂ ਉੱਪਰ ਕੋਈ ਦਇਆ ਨਹੀਂ ਹੈ ਬਲਕਿ ਇਹ ਤਾਂ ਇਕ ਸ਼ਿਕਾਰੀ ਹੈ। ਮੈਂ ਤਾਂ ਕਿਸੇ ਹੋਰ ਵੈਸ਼ਨੋ ਸੰਤ ਨੂੰ ਗੁਰੂ ਧਾਰਨ ਕਰ ਲਵਾਂਗਾ। ਉਸ ਵੇਲੇ ਸਤਿਗੁਰੂ ਜੀ ਨੇ ਇਸਦੇ ਮਨ ਦੀ ਜਾਣ ਕੇ "ਸਤਿਗੁਰੂ ਮੇਰਾ ਮਾਰਿ ਜੀਵਾਲੈ ॥ (ਅੰਗ ੧੧੪੮)" ਦੇ ਮਹਾਂਵਾਕ ਅਨੁਸਾਰ ਸਾਰੇ ਜੀਵ ਜਿਉਂਦੇ ਕਰਕੇ ਉਡਾ ਦਿੱਤੇ। ਉਹ ਸਾਰੇ ਜੀਵ ਜਿਓਂਦੇ ਹੋ ਕੇ ਹਰਿਗੋਪਾਲ ਦੇ ਕੋਲ ਆਏ ਤੇ ਉਸਨੂੰ ਬੁਰਾ ਭਲਾ ਕਹਿਣ ਲੱਗੇ। ਗੁਰਾਂ ਦੀ ਦ੍ਰਿਸ਼ਟੀ ਦੁਆਰਾ ਇਸਨੂੰ ਪੰਛੀਆਂ ਦੀਆਂ ਗੱਲਾਂ ਸਮਝ ਆਉਂਦੀਆਂ ਰਹੀਆਂ। ਪੰਛੀ ਕਹਿ ਰਹੇ ਸਨ ਕਿ ਮਸਾਂ-ਮਸਾਂ ਸਾਨੂੰ ਮੁਕਤੀ ਪ੍ਰਾਪਤ ਹੋਈ ਸੀ। ਸਾਡਾ ਬੁਰਾ ਕਰਨ ਵਾਲਿਆ ਤੇਰਾ ਭਲਾ ਕਿਵੇਂ ਹੋਵੇਗਾ। ਇਹ ਸੁਣ ਕੇ ਥੋੜ੍ਹਾ ਜਿਹਾ ਤਾਂ ਇਸਦਾ ਭਰੋਸਾ ਬੱਝਿਆ। ਪਰ ਸ਼ੰਕਾ ਦੀ ਦੀਵਾਰ ਨੇ ਇਸਨੂੰ ਗੁਰੂ ਉੱਪਰ ਸ਼ਰਧਾ ਧਾਰਨ ਨਾ ਦਿੱਤੀ। ਫਿਰ ਵੀ ਇਸ ਨੇ ਆਪਣੇ ਪਿਤਾ ਦਾ ਬਚਨ ਮੰਨਦਿਆਂ ਪੰਜ ਸੌ ਰੁਪਏ ਆਪਣੇ ਪਿਤਾ ਵੱਲੋਂ ਦਿੱਤੇ ਦਸਵੰਧ ਦੀ ਭੇਟਾ ਅਤੇ ਇਕ ਸੌ ਰੁਪਈਆ ਆਪਣੇ ਵੱਲੋਂ ਗੁਰੂ ਜੀ ਦੇ ਚਰਨਾਂ ਵਿਚ ਰੱਖ ਦਿੱਤਾ। ਤਾਂ ਸਤਿਗੁਰੂ ਜੀ ਨੇ ਖ਼ੁਸ਼ੀ ਦੇਂਦਿਆਂ ਹੋਇਆਂ ਤਿੰਨ (ਦੋ ਪ੍ਰਤੱਖ ਤੇ ਇਕ ਅੰਤ੍ਰੀਵ) ਬਖ਼ਸ਼ਾਂ ਕੀਤੀਆਂ। ਕਹਿਣ ਲੱਗੇ ਕਿ ਹੇ ਹਰਿਗੋਪਾਲ ! ਤੇਰਾ ਪਿਤਾ ਸਾਡਾ ਸਿਦਕੀ ਸਿੱਖ ਹੈ। ਉਸਨੂੰ ਕਹਿਣਾ ਕਿ ਤੇਰੀ ਭੇਟਾ ਮਨਜ਼ੂਰ ਹੋ ਗਈ ਹੈ। ਇਸਦੇ ਬਦਲੇ ਤੈਨੂੰ ਭਾਉ ਦਾ ਬਚਨ ਦਿੱਤਾ। ਨਾਲੇ ਕਹਿਣਾ ਕਿ ਹੁਣ ਅਸੀਂ ਪੰਜ ਕਕਾਰੀ ਖ਼ਾਲਸਾ ਪੈਦਾ ਕਰ ਦਿੱਤਾ ਹੈ, ਸਾਰਿਆਂ ਸਿੱਖਾਂ ਨੂੰ ਸਰਬ ਲੋਹੇ ਦੇ ਕੜੇ ਪਹਿਣਾ ਦਿੱਤੇ ਹਨ। ਤਦੋਂ ਗੁਰੂ ਜੀ ਨੇ ਸਰਬ ਲੋਹੇ ਦਾ ਇਕ ਮੋਟਾ ਕੜਾ (ਜੋ ਉਸ ਸਮੇਂ ਦੇ ਕੱਚੇ ਪਾਉ ਦਾ ਸੀ) ਬਿਸੰਭਰ ਦਾਸ ਨੂੰ ਪਾਉਣ ਲਈ ਬਖ਼ਸ਼ਿਆ ਤੇ ਤੀਸਰਾ ਕੜਾਹ ਪ੍ਰਸ਼ਾਦ। ਇਹ ਤਿੰਨ ਚੀਜ਼ਾਂ ਬਖ਼ਸ਼ ਕੇ ਹਰਿਗੋਪਾਲ ਨੂੰ ਵਿਦਾ ਕਰ ਦਿੱਤਾ। ਨਾ ਹੀ ਉਸਨੇ ਸਿੱਖੀ ਦੀ ਯਾਚਨਾ ਕੀਤੀ ਤੇ ਨਾ ਹੀ ਗੁਰੂ ਜੀ ਨੇ ਇਸਨੂੰ ਸਿੱਖੀ ਬਖ਼ਸ਼ੀ। ਤਦੋਂ ਉਥੋਂ ਸ੍ਰੀ ਅਨੰਦਪੁਰ ਸਾਹਿਬ ਤੋਂ ਵਿਦਾ ਹੋ ਕੇ ਜਦੋਂ ਬੂਰ ਮਾਜਰੇ ਪਹੁੰਚਿਆ ਤਾਂ ਇਸਨੇ ਰਾਤ ਕੱਟਣ ਲਈ ਉਸ ਨਗਰ ਦੇ ਇਕ ਮਨੁੱਖ ਤੋਂ ਪੁੱਛਿਆ ਕਿ ਇਸ ਨਗਰ ਵਿਚ ਕੋਈ ਧਰਮਸ਼ਾਲਾ ਹੈ ? ਤਾਂ ਉਸਨੇ ਕਿਹਾ ਕਿ ਇਥੇ ਇਕ ਭਾਈ ਧਿਆਨ ਸਿੰਘ ਨਾਂ ਦਾ ਗੁਰੂ ਦਾ ਸਿੱਖ ਰਹਿੰਦਾ ਹੈ। ਉਹ ਆਏ ਗਏ ਰਾਹੀ ਦੀ ਬਹੁਤ ਸੇਵਾ ਕਰਦਾ ਹੈ। ਤੂੰ ਉਥੇ ਜਾ ਕੇ ਰਾਤ ਕੱਟ ਲੈ। ਫਿਰ ਇਹ ਭਾਈ ਧਿਆਨ ਸਿੰਘ ਜੀ ਦੇ ਘਰ ਪਹੁੰਚਿਆ ਜਦੋਂ ਧਿਆਨ ਸਿੰਘ ਨੂੰ ਪਤਾ ਲੱਗਿਆ ਕਿ ਇਹ ਸ੍ਰੀ ਅਨੰਦਪੁਰ ਸਾਹਿਬ ਤੋਂ ਸਤਿਗੁਰਾਂ ਦੇ ਦਰਸ਼ਨ ਕਰਕੇ ਆਇਆ ਹੈ ਤਾਂ ਉਸਨੇ ਹਰਿਗੋਪਾਲ ਦਾ ਬਹੁਤ ਸਤਿਕਾਰ ਕੀਤਾ। ਉਸ ਦੇ ਬੈਠਣ ਲਈ ਮੰਜਾ, ਬਿਸਤਰਾ ਡਾਹਿਆ, ਤੇ ਇਸ਼ਨਾਨ ਲਈ ਜਲ ਦਿੱਤਾ ਅਤੇ ਛਕਣ ਲਈ ਪ੍ਰਸ਼ਾਦਾ ਪਾਣੀ ਦਾ ਪ੍ਰਬੰਧ ਕੀਤਾ। ਉਸ ਵੇਲੇ ਹਰਿਗੋਪਾਲ ਨੇ ਸੋਚਿਆ ਕਿ ਗੁਰੂ ਜੀ ਨੇ ਜੋ ਪ੍ਰਸ਼ਾਦ ਦਿੱਤਾ ਹੈ, ਉਹ ਇਤਨੀ ਦੂਰ ਕਿਵੇਂ ਜਾਵੇਗਾ। ਕੀ ਇਹ ਸੁੱਕਾ ਪ੍ਰਸ਼ਾਦ ਹੈ ਜਾਂ ਹੋਰ ਕਿਸਮ ਦਾ। ਉਹ ਹੈ ਤਾਂ ਕੜਾਹ ਪ੍ਰਸ਼ਾਦ ਸੀ ਪਰ ਇਸਨੂੰ ਮਾਸ ਨਜ਼ਰ ਆਇਆ। ਇਹ ਬਹੁਤ ਹੈਰਾਨ ਹੋਇਆ ਤੇ ਨਫ਼ਰਤ ਨਾਲ ਦੂਰ ਸੋਟੀ ਨਾਲ ਕੱਪੜੇ ਵਿਚ ਲਪੇਟ ਕੇ ਬੰਨ੍ਹ ਦਿੱਤਾ। ਭਾਈ ਧਿਆਨ ਸਿੰਘ ਜੀ ਨੇ ਇਸਨੂੰ ਉਦਾਸ ਹੋਣ ਦਾ ਕਾਰਨ ਪੁੱਛਿਆ ਕਿ ਹੇ ਸਿੱਖਾ ਅਨੇਕਾਂ ਰੋਂਦੇ ਹੋਏ ਅਨੰਦਪੁਰ ਸਾਹਿਬ ਨੂੰ ਜਾਂਦੇ ਦੇਖੇ ਸਨ। ਪਰ ਕੋਈ ਉਥੋਂ ਰੋਂਦਾ ਆਉਂਦਾ ਨਹੀਂ ਵੇਖਿਆ, ਤੇਰੀ ਉਦਾਸੀ ਦਾ ਕੀ ਕਾਰਨ ਹੈ ਤਾਂ ਬਾਣੀਏ ਦਾ ਪੁੱਤਰ ਘਾਟੇ ਦੇ ਹਉਕਿਆਂ ਨਾਲ ਬੋਲ ਕੇ ਕਹਿਣ ਲੱਗਾ ਕਿ ਮੈਂ ਤਾਂ ਆਪਣੇ ਪਿਤਾ ਦੀ ਅਕਲ ਤੋਂ ਹੈਰਾਨ ਹਾਂ। ਉਸ ਨੇ ਪੰਜ ਸੌ ਰੁਪਏ ਆਪਣੇ ਵੱਲੋਂ ਤੇ ਸੌ ਰੁਪਇਆ ਮੇਰੇ ਵੱਲੋਂ ਗੁਰੂ ਜੀ ਨੂੰ ਦਿਵਾ ਕੇ ਬਦਲੇ ਵਿਚ ਕੀ ਪ੍ਰਾਪਤ ਕੀਤਾ ? ਇਕ ਮੋਟਾ ਲੋਹੇ ਦਾ ਕੜਾ ਜੋ ਆਮ ਹੀ ਮੱਝਾਂ ਦੇ ਸੰਗਲਾਂ ਦੇ ਵਿਚ ਪਾਇਆ ਹੋਇਆ ਦੇਖੀਦਾ ਹੈ। ਦੂਸਰਾ ਨਖਿੱਧ ਮਾਸ ਜਿਸਨੂੰ ਪ੍ਰਸ਼ਾਦ ਕਹਿ ਕੇ ਦਿੱਤਾ ਹੈ, ਵੈਸ਼ਨਵਾਂ ਦਾ ਇਸਨੂੰ ਹੱਥ ਲਾਉਣ ਦਾ ਵੀ ਹੱਕ ਨਹੀਂ ਹੈ, ਪਿਤਾ ਜੀ ਪਤਾ ਨਹੀਂ ਇਸਨੂੰ ਕਿਵੇਂ ਖਾਣਗੇ, ਤੇ ਤੀਸਰਾ ਇਕ ਭਾਉ ਦਾ ਬਚਨ ਜੋ ਸਾਡੇ ਨਾ ਖਾਣ ਦੇ ਕੰਮ ਤੇ ਨਾ ਹੰਢਾਉਣ ਦੇ। ਹੁਣ

ਮੈਂ ਇਸ ਘਾਟੇ ਤੋਂ ਝੂਰਦਾ ਹਾਂ। ਤਾਂ ਭਾਈ ਧਿਆਨ ਸਿੰਘ ਨੇ ਵੇਖ ਲਿਆ ਕਿ ਇਹ ਸਿਦਕ ਹਾਰ ਚੁੱਕਾ ਹੈ, ਅਤੇ ਕਿਹਾ ਕਿ ਨਿਰਾਸ਼ ਹੋਣ ਦੀ ਕੀ ਲੋੜ ਹੈ ਇਹ ਗਿਆ ਹੋਇਆ ਧਨ ਤਾਂ ਤੈਨੂੰ ਹੁਣ ਵੀ ਪ੍ਰਾਪਤ ਹੋ ਸਕਦਾ ਹੈ, ਤਾਂ ਉਸ ਨੇ ਕਾਹਲੀ ਵਿਚ ਕਿਹਾ ਕਿ ਕਿਵੇਂ। ਤਾਂ ਭਾਈ ਧਿਆਨ ਸਿੰਘ ਕਹਿਣ ਲੱਗਾ ਕਿ ਅਨੰਦਪੁਰ ਵੱਲ ਮੂੰਹ ਕਰਕੇ ਤੇ ਗੁਰੂ ਨੂੰ ਜ਼ਾਮਨ ਜਾਣ ਕੇ ਇਹ ਬਰਕਤਾਂ ਮੈਨੂੰ ਵੇਚ ਦੇ, ਮੈਂ ਤੈਨੂੰ ਛੇ ਸੌ ਰੁਪਈਆ ਦੇਂਦਾ ਹਾਂ, ਉਸਨੇ ਆਪਣੇ ਘਰ ਦੀਆਂ ਕੀਮਤੀ ਵਸਤੂਆਂ ਵੇਚ ਕੇ ੬੦੦/- ਰੁਪਏ ਇਕੱਠਾ ਕੀਤਾ ਤੇ ਉਸਦੇ ਕੋਲੋਂ ਇਹ ਬਚਨ ਅਰਦਾਸ ਰੂਪ ਵਿਚ ਕਰਵਾ ਲਿਆ ਕਿ ਮੈਂ ੬੦੦/- ਰੁਪਏ ਦੇ ਬਦਲੇ ਗੁਰੂ ਦੀ ਬਖ਼ਸ਼ਿਸ਼ ਕੜਾ ਅਤੇ ਭਾਉ ਦਾ ਬਚਨ ਭਾਈ ਧਿਆਨ ਸਿੰਘ ਜੀ ਨੂੰ ਦਿੱਤਾ। ਜੋ ਇਸਦਾ ਪੁੰਨ ਫਲ ਮੇਰੇ ਪਿਤਾ ਨੂੰ ਪ੍ਰਾਪਤ ਹੋਣਾ ਸੀ, ਉਹ ਭਾਈ ਧਿਆਨ ਸਿੰਘ ਨੂੰ ਪ੍ਰਾਪਤ ਹੋ ਜਾਵੇ, ਫੇਰ ਭਾਈ ਧਿਆਨ ਸਿੰਘ ਨੇ ੫੦/- ਰੁਪਏ ਉਸਨੂੰ ਹੋਰ ਦਿੱਤੇ ਤੇ ਕਿਹਾ ਕਿ ਹਰਿਗੋਪਾਲ ਪ੍ਰਸ਼ਾਦ ਉੱਪਰ ਕਿਸੇ ਦੂਸਰੇ ਦਾ ਹੱਕ ਨਹੀਂ ਹੁੰਦਾ, ਇਹ ਤੇਰੇ ਪਿਤਾ ਵਾਸਤੇ ਹੈ। ਮਾਇਆ ਦੀ ਪ੍ਰਾਪਤੀ ਦੀ ਖ਼ੁਸ਼ੀ ਵਿਚ ਸਾਰੀ ਨਿਰਾਸ਼ਤਾ ਦੂਰ ਹੋ ਗਈ ਮਜ਼ਾਕੀਏ ਲਹਿਜੇ ਵਿਚ ਕਹਿਣ ਲੱਗਾ ਕਿ, ਇਹ ਪ੍ਰਸ਼ਾਦ ਕਿਸੇ ਹੋਰ ਦੇ ਖਾਣ ਯੋਗ ਵੀ ਨਹੀਂ ਹੈ। ਫੇਰ ਇਥੋਂ ਤੁਰ ਕੇ ਕਿਸੇ ਵੱਡੇ ਸ਼ਹਿਰ ਵਿਚ ਗਿਆ ਤੇ ੬੦੦/- ਰੁਪਏ ਦਾ ਸੌਦਾ ਖ਼ਰੀਦਿਆ ਜੋ ਅੱਗੇ ਜਾ ਕੇ ਵੇਚਿਆ, ਫੇਰ ਪਾਲੀ ਸ਼ਹਿਰ ਗਿਆ ਤੇ ਉਜੈਨ ਪੁਰੀ ਤੱਕ ਇਸਨੇ ਛੇ ਹਜ਼ਾਰ ਰੁਪਏ ਬਣਾ ਲਏ ਅਤੇ ਹੰਕਾਰ ਵਿਚ ਘਰ ਪਹੁੰਚਿਆ ਤੇ ਪਿਤਾ ਨੂੰ ਕਹਿਣ ਲੱਗਾ ਕਿ ਹੇ ਪਿਤਾ ਜੀ ਦੇਖੋ ਤੁਸੀਂ ਤਾਂ ਛੇ ਸੌ ਰੁਪਏ ਦਾ ਘਾਟਾ ਪਵਾ ਦਿੱਤਾ ਸੀ। ਪਰ ਮੈਂ ਉਸੇ ਛੇ ਸੌ ਦਾ ਸੌਦਾ ਵੇਚ ਕੇ ਛੇ ਹਜ਼ਾਰ ਰੁਪਏ ਬਣਾ ਲਿਆਇਆ ਹਾਂ। ਤੇ ਸਾਰੀ ਕਹਾਣੀ ਅਨੰਦਪੁਰ ਸਾਹਿਬ ਗੁਰੂ ਨਾਲ ਹੋਈ ਵਾਰਤਾ ਤੇ ਭਾਈ ਧਿਆਨ ਸਿੰਘ ਨਾਲ ਹੋਈ ਵਾਰਤਾ, ਤੇ ਰਸਤੇ ਵਿਚ ਨਫ਼ੇ ਦੀ ਹੋਈ ਵਾਰਤਾ ਸਾਰੀ ਕਹਿ ਕੇ ਸੁਣਾਈ। ਬਿਸੰਭਰ ਦਾਸ ਉੱਚੀ-ਉੱਚੀ ਰੋਣ ਲੱਗਾ ਕਿ ਤੂੰ ਇਹ ਕੀ ਕਰ ਦਿੱਤਾ ਹੈ, ਤੂੰ ਗੁਰੂ ਤੋਂ ਬੇਮੁਖ ਹੋ ਗਿਆ ਹੈਂ, ਤੇ ਗੁਰੂ ਦੀ ਬਖ਼ਸ਼ਿਸ਼ ਰਸਤੇ ਵਿਚ ਵੇਚ ਆਇਆ ਹੈਂ, ਪਰ ਜੋ ਹੋਣਾ ਸੀ ਉਹ ਤਾਂ ਹੋ ਗਿਆ ਹੈ। ਪਰ ਹੁਣ ਤੂੰ ਮੈਨੂੰ ਗੁਰੂ ਦਾ ਪ੍ਰਸ਼ਾਦ ਦੇ। ਜਦੋਂ ਪ੍ਰਸ਼ਾਦ ਸੋਟੀ ਨਾਲ ਬੰਨ੍ਹਿਆ ਹੋਇਆ ਪਿਤਾ ਦੇ ਅੱਗੇ ਕੀਤਾ ਤੇ ਕਿਹਾ ਕਿ ਇਹ ਪ੍ਰਸ਼ਾਦ ਆਪ ਹੀ ਖੋਲ੍ਹ ਕੇ ਦੇਖੋ, ਗੁਰੂ ਜੀ ਨੇ ਤੇਰੇ ਵਾਸਤੇ ਕਿਹੋ ਜਿਹਾ ਪ੍ਰਸ਼ਾਦ ਭੇਜਿਆ ਹੈ, ਜੋ ਦੇਖਣ ਯੋਗ ਵੀ ਨਹੀਂ ਹੈ, ਖਾਣ ਯੋਗ ਤਾਂ ਇਕ ਪਾਸੇ ਰਿਹਾ, ਬਿਸੰਭਰ ਦਾਸ ਨੇ ਕਿਹਾ ਕਿ ਬੇ-ਸਿਦਕਿਆ! ਤੈਨੂੰ ਇਸ ਤੋਂ ਅੱਗੇ ਬੋਲਣ ਦੀ ਲੋੜ ਨਹੀਂ, ਨਹੀਂ ਤਾਂ ਪਿਓ ਪੁੱਤਰ ਦਾ ਰਿਸ਼ਤਾ ਵੀ ਖ਼ਤਮ ਹੋ ਜਾਵੇਗਾ। ਜਦੋਂ ਬਿਸੰਭਰ ਦਾਸ ਨੇ ਪੋਟਲੀ ਖੋਲ੍ਹੀ ਤਾਂ ਤਾਜ਼ਾ-ਤਾਜ਼ਾ ਗਰਮ-ਗਰਮ ਕੜਾਹ ਪ੍ਰਸ਼ਾਦ ਦੇਖਿਆ, ਫੇਰ ਹਰਿਗੋਪਾਲ ਬੜਾ ਹੈਰਾਨ ਹੋਇਆ, ਤੇ ਸੋਚਣ ਲੱਗਾ ਕਿ ਜਾਨਵਰਾਂ ਦੇ ਜਿਉਂਦੇ ਹੋਣ ਦੀ ਗੱਲ ਤੇ ਕੜਾਹ ਪ੍ਰਸ਼ਾਦ ਦੇ ਤਾਜ਼ਾ ਹੋਣ ਦੀ ਗੱਲ ਕੋਈ ਛੋਟੀ ਨਹੀਂ ਹੈ। ਇਸ ਤੋਂ ਬਾਅਦ ਘਰ ਦੇ ਵਿਚ ਜੋ ਬਰਕਤਾਂ ਸਨ, ਉਹ ਸਭ ਨਾਸ਼ ਹੋ ਗਈਆਂ। ਧਨ ਘਟਦਾ ਘਟਦਾ ਖ਼ਤਮ ਹੋ ਗਿਆ ਤੇ ਘਰ ਵਿਚ ਕੰਗਾਲੀ ਆ ਗਈ, ਫੇਰ ਪਸ਼ਚਾਤਾਪ ਕਰਕੇ ਕਹਿਣ ਲੱਗਾ ਕਿ ਹੇ ਪਿਤਾ ਜੀ ਮੇਰੀ ਭੁੱਲ ਬਖ਼ਸ਼ਾਉਣ ਲਈ ਤੁਸੀਂ ਮੇਰੇ ਨਾਲ ਚੱਲੋ, ਤਾਂ ਬਿਸੰਭਰ ਦਾਸ ਆਪਣੇ ਪੁੱਤਰ ਹਰਿਗੋਪਾਲ ਨੂੰ ਆਪਣੇ ਨਾਲ ਲੈ ਕੇ ਰਸਤੇ ਵਿਚ ਪੜਾਅ ਕਰਦੇ ਹੋਏ, ਬੂਰ ਮਾਜਰੇ ਧਿਆਨ ਸਿੰਘ ਜੀ ਦੇ ਘਰ ਪਹੁੰਚੇ। ਭਾਈ ਧਿਆਨ ਸਿੰਘ ਜੀ ਨੇ ਇਨ੍ਹਾਂ ਪਿਉ ਪੁੱਤਰ ਦਾ ਬਹੁਤ ਸਤਿਕਾਰ ਕੀਤਾ, ਅਤੇ ਆਰਾਮ ਕਰਨ ਲਈ ਕਿਹਾ ਤੇ ਪ੍ਰਸ਼ਾਦ ਪਾਣੀ ਛਕਾਇਆ, ਅਤੇ ਬਿਸੰਭਰ ਦਾਸ ਨੇ ਧਿਆਨ ਸਿੰਘ ਦੀ ਨਿਮਰਤਾ ਦੇਖ ਕੇ ਮਿੰਨਤ ਕਰਦਿਆਂ ਕਿਹਾ ਕਿ ਮੇਰੇ ਨਲਾਇਕ ਪੁੱਤਰ ਨੇ ਮੇਰੇ ਘਰ ਵਿੱਚੋਂ ਸਿੱਖੀ ਦੀ ਜੜ੍ਹ ਪੁੱਟ ਦਿੱਤੀ ਹੈ, ਹੇ ਸਿੱਖਾ ਤੂੰ ਪਰਉਪਕਾਰੀ ਹੈਂ, ਕਿਰਪਾ ਕਰ, ਕਿ ਮੇਰੇ ਘਰ ਵਿਚ ਸਿੱਖੀ ਦੀ ਜੜ੍ਹ ਲੱਗ ਜਾਵੇ। ਇਹ ਬਖ਼ਸ਼ਿਸ਼ ਦੀਆਂ ਵਸਤੂਆਂ ਸਾਨੂੰ ਮੋੜ ਦੇ। ਤਾਂ ਭਾਈ ਧਿਆਨ ਸਿੰਘ ਜੀ ਨੇ ਕਿਹਾ ਇਹ ਬਖ਼ਸ਼ਿਸ਼ ਤੁਹਾਨੂੰ ਸਤਿਗੁਰਾਂ ਨੇ ਬਖ਼ਸ਼ੀਆਂ ਸਨ ਪਰ ਜਦੋਂ ਤੋਂ ਤੇਰੇ ਪੁੱਤਰ ਨੇ ਮੈਨੂੰ ਅਰਦਾਸ ਕਰਕੇ ਭੇਟ ਕਰ ਦਿੱਤੀਆਂ

ਨੇ, ਉਸ ਦਿਨ ਤੋਂ ਮੇਰੇ ਘਰ ਵਿਚ ਚਾਰ ਪਦਾਰਥ ਤੇ ਅਨੇਕਾਂ ਬਰਕਤਾਂ ਪਤਾ ਨਹੀਂ ਕਿਥੋਂ ਆ ਗਈਆਂ ਤੇ ਮੇਰੇ ਘਰ ਦਾ ਸਾਰਾ ਦਲਿੱਦਰ ਚੁੱਕਿਆ ਗਿਆ, ਪਰ ਮੈਂ ਕਿਸੇ ਪਦਾਰਥ ਦਾ ਲਾਲਚੀ ਨਹੀਂ ਹਾਂ ਪਰ ਇਹ ਬਰਕਤਾਂ ਮੋੜਨੀਆਂ ਹੁਣ ਮੇਰੇ ਵੱਸ ਵਿਚ ਨਹੀਂ ਹਨ। ਕਿਉਂਕਿ ਅਰਦਾਸ ਹੋ ਚੁੱਕੀ ਹੈ। ਹਾਂ ਜੇਕਰ ਗੁਰੂ ਤੁਹਾਨੂੰ ਦੇਣੀਆਂ ਚਾਹੇ ਤਾਂ ਮੈਂ ਤੁਹਾਡੇ ਨਾਲ ਅਨੰਦਪੁਰ ਸਾਹਿਬ ਨੂੰ ਜਾਣ ਲਈ ਤਿਆਰ ਹਾਂ, ਤਾਂ ਬਿਸੰਭਰ ਦਾਸ ਨੇ ਭਾਈ ਧਿਆਨ ਸਿੰਘ ਨੂੰ ਕਿਹਾ ਕਿ ਤੂੰ ਮੇਰਾ ਗੁਰ ਭਾਈ ਹੈਂ। ਤੂੰ ਮੇਰੀ ਇਤਨੀ ਕੁ ਲਾਜ ਰੱਖ ਤੇ ਮੇਰੇ ਨਾਲ ਸ੍ਰੀ ਅਨੰਦਪੁਰ ਸਾਹਿਬ ਨੂੰ ਚੱਲ, ਫੇਰ ਅਨੰਦਪੁਰ ਸਾਹਿਬ ਪਹੁੰਚੇ। ਸਤਿਗੁਰੂ ਜੀ ਤਖ਼ਤ ਉੱਪਰ ਬਿਰਾਜਮਾਨ ਸਨ ਤੇ ਬੇਅੰਤ ਸੰਗਤਾਂ ਜੁੜੀਆਂ ਬੈਠੀਆਂ ਸਨ, ਤਦੋਂ ਬਿਸੰਭਰ ਦਾਸ ਨੇ ਰੋ ਰੋ ਕੇ ਬੇਨਤੀ ਕੀਤੀ ਕਿ ਮੇਰੀ ਸਿੱਖੀ ਤਾਂ ਸਾਬਤ ਸੀ ਪਰ ਮੇਰਾ ਪੁੱਤਰ ਡਾਹਣੇ ਦੀ ਤਰ੍ਹਾਂ ਵਿੰਗਾ ਕਿਉਂ ਹੋ ਗਿਆ, ਭਾਵ ਤੁਹਾਡੇ ਤੋਂ ਬੇਮੁਖ ਕਿਉ ਹੋ ਗਿਆ ਤਾਂ ਸਤਿਗੁਰੂ ਜੀ ਨੇ ਭਾਈ ਧਿਆਨ ਸਿੰਘ ਨੂੰ ਪੁੱਛਿਆ ਕਿ ਹੇ ਗੁਰਸਿੱਖ ਤੂੰ ਸੁਣਾ ਤਾਂ ਉਸਨੇ ਕਿਹਾ ਕਿ ਹੇ ਮਹਾਰਾਜ ਜੀ, ਜਦੋਂ ਤੁਹਾਡਾ ਭਾਉ ਦਾ ਬਚਨ ਮੇਰੇ ਕੋਲ ਆ ਗਿਆ ਤਾਂ ਅਗਲੇ ਦਿਨ ਖੇਤ ਵਿਚ ਹਲ ਵਾਹੁੰਦਿਆਂ ਮੋਹਰਾਂ ਦਾ ਵੱਡਾ ਖ਼ਜ਼ਾਨਾ ਮੇਰੇ ਹੱਥ ਵਿਚ ਲੱਗਾ, ਜਿਸ ਨਾਲ ਘਰ ਦਾ ਸਾਰਾ ਦਲਿੱਦਰ ਚੁੱਕਿਆ ਗਿਆ ਤੇ ਸਾਰੀਆਂ ਬਰਕਤਾਂ ਮੇਰੇ ਹੱਥ ਵਿਚ ਆ ਗਈਆਂ। ਹੁਣ ਆਪ ਜੀ ਇਨ੍ਹਾਂ 'ਤੇ ਵੀ ਕਿਰਪਾ ਕਰੋ, ਜਿਵੇਂ ਤੀਸਰੇ ਸਰੂਪ ਵਿਚ ਫ਼ੁਰਮਾਨ ਕੀਤਾ ਹੈ। ਜੈਸਾ ਕਿ :

**ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥**
**ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥**
**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥**
**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥**
**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

*(ਰਾਮਕਲੀ ਮ: ੩ ਅਨੰਦੁ, ਅੰਗ ੯੨੦)*

ਫੇਰ ਸਤਿਗੁਰਾਂ ਨੇ ਧਿਆਨ ਸਿੰਘ ਨੂੰ ਕਿਹਾ ਕਿ ਤੂੰ ਪਰਉਪਕਾਰੀ ਹੈਂ। ਹੁਣ ਬਰਕਤਾਂ ਤੇਰੇ ਘਰ ਵਿਚ ਵੀ ਰਹਿਣਗੀਆਂ, ਹੁਣ ਤੇਰੇ ਕਹਿਣ ਤੋਂ, ਤੇ ਬਿਸੰਭਰ ਦਾਸ ਦੀਆਂ ਬੇਨਤੀਆਂ ਕਰਨ ਤੋਂ ਇਸ ਹਰਿਗੋਪਾਲ ਨੂੰ ਵੀ ਬਖ਼ਸ਼ਦੇ ਹਾਂ ਪਰ ਸ਼ਰਤ ਇਹ ਹੈ ਕਿ ਇਹ ਸੌ ਅਰਦਾਸਾਂ ਕਰੇ। ਫੇਰ ਇਸਨੇ ਸੌ ਅਰਦਾਸਾਂ ਕੀਤੀਆਂ ਤੇ ਸਤਿਗੁਰਾਂ ਨੇ ਇਨ੍ਹਾਂ ਨੂੰ ਵੀ ਅੰਮ੍ਰਿਤ ਛਕਾ ਕੇ ਬਖ਼ਸ਼ਿਆ। ਸੋ ਇਸ ਪ੍ਰਕਾਰ ਜੇਕਰ ਕੋਈ ਗੁਰੂ ਤੋਂ ਵੇਮੁਖ ਹੋ ਜਾਂਦਾ ਹੈ ਤਾਂ ਉਸਨੂੰ ਗੁਰੂ ਹੀ ਬਖ਼ਸ਼ ਸਕਦਾ ਹੈ, ਹੋਰ ਕੋਈ ਟਿਕਾਣਾ ਨਹੀਂ, ਗੁਰੂ ਤੋਂ ਬਿਨਾਂ ਉਸਨੂੰ ਅਨੇਕਾਂ ਜਨਮਾਂ ਵਿਚ ਧੱਕੇ ਖਾਣੇ ਪੈਂਦੇ ਹਨ।

## ਏਕੋ ਸਬਦੁ; ਏਕੋ ਪ੍ਰਭੁ ਵਰਤੈ; ਸਭ ਏਕਸੁ ਤੇ ਉਤਪਤਿ ਚਲੈ ॥

ਇਸ ਸੰਸਾਰ ਅੰਦਰ ਏਕੋ = ਇਕ ਪ੍ਰਭੂ ਦਾ ਸਬਦੁ = ਹੁਕਮ ਹੈ ਅਤੇ ਇੱਕੋ ਪ੍ਰਭੂ ਸਾਰੇ ਸੰਸਾਰ ਵਿਚ ਵਰਤੈ = ਵਰਤ ਰਿਹਾ ਹੈ, ਉਸ ਏਕਸੁ = ਇਕ ਪ੍ਰਭੂ ਤੋਂ ਸਭ = ਸਾਰੀ ਉਤਪਤਿ = ਪੈਦਾਇਸ਼ ਹੋ ਰਹੀ ਹੈ ਅਤੇ ਪਾਲਣ ਪੋਸ਼ਣ ਦੀ ਕਿਰਿਆ ਚਲੈ = ਚੱਲ ਰਹੀ ਹੈ।

## ਨਾਨਕ ਗੁਰਮੁਖਿ ਮੇਲਿ ਮਿਲਾਏ; ਗੁਰਮੁਖਿ ਹਰਿ ਹਰਿ ਜਾਇ ਰਲੈ ॥੫॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭੂ ਜਿਸ ਗੁਰਮੁਖ ਜਨ ਨੂੰ ਗੁਰਾਂ ਦੇ ਮੇਲ ਵਿਚ ਮਿਲਾਏ = ਮਿਲਾਉਣਾ ਕਰਦਾ ਹੈ, ਉਹ ਗੁਰਮੁਖ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਸਰੂਪ ਵਿਚ ਜਾਇ = ਜਾ ਕੇ ਰਲੈ = ਰਲ ਜਾਂਦਾ ਹੈ ॥੫॥੬॥

## ਪ੍ਰਭਾਤੀ ਮਹਲਾ ੩ ॥

## ਮੇਰੇ ਮਨ; ਗੁਰੁ ਅਪਣਾ ਸਾਲਾਹਿ ॥

ਹੇ ਮੇਰੇ ਮਨਾਂ ! ਗੁਰੂ ਨੂੰ ਅਪਣਾ = ਆਪ ਦਾ ਆਸਰਾ ਜਾਣ ਕੇ ਸਾਲਾਹਿ = ਸਲਾਹੁਣਾ ਕਰ।

[ਅੰਗ ੧੩੩੫]

## ਪੂਰਾ ਭਾਗੁ ਹੋਵੈ ਮੁਖਿ ਮਸਤਕਿ; ਸਦਾ ਹਰਿ ਕੇ ਗੁਣ ਗਾਹਿ ॥੧॥ਰਹਾਉ॥

ਜਿਸਦੇ ਮੁਖਿ ਮਸਤਕਿ = ਮੂੰਹ ਮੱਥੇ ਉੱਪਰ ਪੂਰਾ = ਪੂਰਨ ਭਾਗੁ = ਲੇਖ ਹੋਵੈ = ਹੁੰਦਾ ਹੈ **ਵਾ:** ਜਿਸਦੇ ਅੰਤਹਕਰਨ ਰੂਪੀ ਮਸਤਕਿ = ਮੱਥੇ ਉੱਪਰ ਮੁਖਿ = ਸ਼ਿਰੋਮਣੀ ਤੇ ਪੂਰਾ = ਪੂਰਨ ਨਿਸ਼ਕਾਮ ਕਰਮ ਦਾ ਲੇਖ ਲਿਖਿਆ ਹੁੰਦਾ ਹੈ, ਉਹ ਸਦਾ = ਹਮੇਸ਼ਾਂ ਹਰਿ = ਪਰਮਾਤਮਾ ਕੇ = ਦੇ ਗੁਣ ਗਾਹਿ = ਗਾਉਣਾ ਕਰਦਾ ਹੈ ॥੧॥ਰਹਾਉ॥

## ਅੰਮ੍ਰਿਤ ਨਾਮੁ ਭੋਜਨੁ; ਹਰਿ ਦੇਇ ॥ ਕੋਟਿ ਮਧੇ; ਕੋਈ ਵਿਰਲਾ ਲੇਇ ॥

ਸਤਿਗੁਰੂ ਜੀ ਹਰਿ = ਪਰਮਾਤਮਾ ਦਾ ਨਾਮ ਅੰਮ੍ਰਿਤ ਰੂਪੀ ਭੋਜਨ ਦੇਇ = ਦੇਣਾ ਕਰਦੇ ਹਨ। ਪਰ ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕੋਈ ਵਿਰਲਾ = ਟਾਵਾਂ-ਟਾਵਾਂ ਹੀ ਇਹ ਨਾਮ ਰੂਪੀ ਭੋਜਨ ਲੇਇ = ਲੈਣਾ ਕਰਦਾ ਹੈ।

***ਪ੍ਰਸ਼ਨ :*** *ਕੌਣ ਲੈਣਾ ਕਰਦਾ ਹੈ ?*

***ਗੁਰ-ਉੱਤਰ :***

## ਜਿਸ ਨੋ; ਅਪਣੀ ਨਦਰਿ ਕਰੇਇ ॥੧॥

ਜਿਸ ਮਨੁੱਖ ਦੇ ਨੋ = ਉੱਤੇ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇਇ = ਕਰਦਾ ਹੈ, ਉਹੋ ਹੀ ਨਾਮ ਪ੍ਰਾਪਤ ਕਰਦਾ ਹੈ ॥੧॥

## ਗੁਰ ਕੇ ਚਰਣ; ਮਨ ਮਾਹਿ ਵਸਾਇ ॥ ਦੂਖੁ ਅਨੇਰਾ; ਅੰਦਰਹੁ ਜਾਇ ॥

ਹੇ ਭਾਈ ! ਗੁਰੂ ਕੇ = ਦੇ ਸ਼ਬਦ ਰੂਪੀ ਚਰਣ ਆਪਣੇ ਮਨ = ਹਿਰਦੇ ਮਾਹਿ = ਵਿਚ ਵਸਾਇ = ਵਸਾਉਣਾ ਕਰੋ। ਗੁਰਾਂ ਦੇ ਚਰਣ ਵੱਸਣ ਨਾਲ ਹਿਰਦੇ ਅੰਦਰਹੁ = ਵਿੱਚੋਂ ਜੰਮਣ ਮਰਣ ਦੇ ਦੁੱਖ ਦਾ ਭੈ ਅਤੇ ਅਗਿਆਨ ਦਾ ਅਨੇ੍ਰਾ = ਹਨੇਰਾ ਚਲਿਆ, ਨਵਿਰਤ ਹੋ ਜਾਇ = ਜਾਵੇਗਾ।

## ਆਪੇ ਸਾਚਾ; ਲਏ ਮਿਲਾਇ ॥੨॥

ਫੇਰ ਸਾਚਾ = ਸੱਚਾ ਪ੍ਰਭੂ ਆਪੇ = ਆਪ ਹੀ ਆਪਣੇ ਨਾਲ ਮਿਲਾਇ = ਮੇਲ ਲਏ = ਲੈਂਦਾ ਹੈ ॥੨॥

## ਗੁਰ ਕੀ ਬਾਣੀ ਸਿਉ; ਲਾਇ ਪਿਆਰੁ ॥ ਐਥੈ ਓਥੈ; ਏਹੁ ਅਧਾਰੁ ॥

ਹੇ ਭਾਈ ! ਗੁਰਾਂ ਕੀ = ਦੀ ਉਪਦੇਸ਼ ਰੂਪੀ ਬਾਣੀ ਦੇ ਸਿਉ = ਨਾਲ ਪਿਆਰੁ = ਪ੍ਰੇਮ ਲਾਇ = ਲਾਉਣਾ ਕਰੋ। ਐਥੇ = ਇਸ ਲੋਕ ਅਤੇ ਓਥੈ = ਪ੍ਰਲੋਕ ਵਿਚ ਏਹੁ = ਇਹ ਬਾਣੀ ਦਾ ਹੀ ਅਧਾਰ = ਆਸਰਾ ਹੈ।

## ਆਪੇ ਦੇਵੈ; ਸਿਰਜਨਹਾਰੁ ॥੩॥

ਸਿਰਜਨਹਾਰੁ = ਰਚਨਹਾਰ ਪ੍ਰਭੂ ਆਪੇ = ਆਪ ਹੀ ਗੁਰਾਂ ਦੀ ਬਾਣੀ ਦਾ ਪ੍ਰੇਮ, ਆਸਰਾ ਦੇਵੈ = ਦੇਣਾ ਕਰਦਾ ਹੈ ॥੩॥

## ਸਚਾ ਮਨਾਏ; ਅਪਣਾ ਭਾਣਾ ॥ ਸੋਈ ਭਗਤੁ; ਸੁਘੜੁ ਸੋੁਜਾਣਾ ॥

ਜਿਸ ਮਨੁੱਖ ਨੂੰ ਸੱਚਾ ਪਰਮੇਸ਼ਰ ਅਪਣਾ = ਆਪ ਦਾ ਭਾਣਾ = ਹੁਕਮ ਮਨਾਏ = ਮਨਾਉਂਦਾ ਹੈ। ਸੋਈ = ਉਹੋ ਹੀ ਭਗਤ ਸੁਘੜ = ਸ਼੍ਰੇਸ਼ਟ, ਸ਼ੁਭ ਗੁਣਾਂ ਦੀ ਘਾੜਤ ਨੂੰ ਘੜਨ ਵਾਲਾ ਅਤੇ ਸੋੁਜਾਣਾ = ਸ੍ਰੇਸ਼ਟ ਗਿਆਨੀ ਹੈ।

## ਨਾਨਕੁ; ਤਿਸ ਕੈ ਸਦ ਕੁਰਬਾਣਾ ॥੪॥੭॥੧੭॥੭॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਸ = ਉਸ ਭਗਤ ਦੇ ਉੱਪਰੋਂ ਸਦ = ਹਮੇਸ਼ਾਂ ਕੁਰਬਾਣਾ = ਬਲਿਹਾਰ ਜਾਂਦਾ ਹਾਂ ॥੪॥੭॥੧੭॥੭॥੨੪॥

## ਪ੍ਰਭਾਤੀ, ਮਹਲਾ ੪, ਬਿਭਾਸ; ੧ੴ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲ ਕੇ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਸਕਿ ਰਸਕਿ ਗੁਨ ਗਾਵਹ ਗੁਰਮਤਿ;
## ਲਿਵ ਉਨਮਨਿ ਨਾਮਿ ਲਗਾਨ ॥

ਹੇ ਭਾਈ! ਰਸਕਿ = ਰਸੀਏ ਹੋ ਕੇ ਰਸਕਿ = ਪ੍ਰੇਮ ਪੂਰਬਕ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਪਰਮਾਤਮਾ ਦੇ ਗੁਣ ਗਾਵਹ = ਗਾਉਣਾ ਕਰੇ, ਤਦੋਂ ਨਾਮ ਕਰਕੇ ਉਨਮਨਿ = ਤੁਰੀਆ ਪਦ ਵਿਚ ਲਿਵ = ਬਿਰਤੀ ਲਗਾਨ = ਲੱਗ ਜਾਂਦੀ ਹੈ ਭਾਵ ਇਸਥਿਤ ਹੋ ਜਾਂਦੀ ਹੈ **ਅਥਵਾ** ਜੋ ਗੁਰਮਤਿ ਦੁਆਰਾ ਰਸਕਿ = ਰਸੀਏ ਹਰੀ ਦੇ ਗੁਣਾਂ ਨੂੰ ਰਸਕਿ = ਤਦਾਕਾਰ ਹੋ ਕੇ, ਪ੍ਰੇਮ ਪੂਰਬਕ ਗਾਉਣਾ ਕਰਦੇ ਹਨ, ਉਨ = ਉਨ੍ਹਾਂ ਦੇ ਮਨ ਦੀ ਲਿਵ = ਬਿਰਤੀ ਨਾਮ ਵਿਚ ਲੱਗ ਜਾਂਦੀ ਹੈ।

## ਅੰਮ੍ਰਿਤੁ ਰਸੁ ਪੀਆ ਗੁਰ ਸਬਦੀ; ਹਮ ਨਾਮ ਵਿਟਹੁ ਕੁਰਬਾਨ ॥੧॥

ਹੇ ਭਾਈ! ਅਸੀਂ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਨਾਮ ਰੂਪੀ ਅੰਮ੍ਰਿਤ ਰਸ ਨੂੰ ਪੀਆ = ਪੀਣਾ ਕੀਤਾ ਹੈ, ਇਸ ਲਈ ਹਮ = ਅਸੀਂ ਪਰਮਾਤਮਾ ਦੇ ਨਾਮ ਵਿਟਹੁ = ਉੱਪਰੋਂ ਕੁਰਬਾਨ = ਬਲਿਹਾਰ ਜਾਂਦੇ ਹਾਂ ॥੧॥

## ਹਮਰੇ ਜਗਜੀਵਨ ਹਰਿ; ਪ੍ਰਾਨ ॥

ਜਗਜੀਵਨ = ਜਗਤ ਦੇ ਜੀਵਨ ਰੂਪ ਹਰਿ = ਪ੍ਰਭੂ ਜੀ ਹਮਰੇ = ਸਾਡੇ ਪ੍ਰਾਨ = ਸੁਆਸਾ ਦਾ ਆਸਰਾ ਰੂਪ ਹਨ।

## ਹਰਿ ਊਤਮੁ ਰਿਦ ਅੰਤਰਿ ਭਾਇਓ ; ਗੁਰਿ ਮੰਤੁ ਦੀਓ ਹਰਿ ਕਾਨ ॥੧॥ਰਹਾਉ॥

ਊਤਮੁ = ਸ੍ਰੇਸ਼ਟ ਹਰਿ = ਪਰਮਾਤਮਾ ਸਾਡੇ ਰਿਦ = ਹਿਰਦੇ ਅੰਤਰਿ = ਵਿਚ ਭਾਇਓ = ਚੰਗਾ ਲੱਗਾ ਹੈ, ਅਤੇ ਗੁਰਿ = ਸਤਿਗੁਰਾਂ ਨੇ ਉਸ ਹਰੀ ਦੀ ਪ੍ਰਾਪਤੀ ਵਾਸਤੇ ਸਾਡੇ ਸ਼ਰਧਾ ਤੇ ਭਰੋਸੇ ਰੂਪੀ ਕਾਨ = ਕੰਨਾਂ ਵਿਚ ਨਾਮ ਮੰਤ੍ਰ ਦੀਓ = ਦੇਣਾ ਕੀਤਾ ਹੈ ॥੧॥ਰਹਾਉ॥

## ਆਵਹੁ ਸੰਤ ਮਿਲਹੁ ਮੇਰੇ ਭਾਈ; ਮਿਲਿ ਹਰਿ ਹਰਿ ਨਾਮੁ ਵਖਾਨ ॥

ਹੇ ਮੇਰੇ ਭਾਈ = ਭਰਾਵੋ, ਹੇ ਸੰਤ ਜਨੋਂ ! ਆਵਹੁ = ਆਉਣਾ ਕਰੋ ਅਤੇ ਆ ਕੇ ਸਾਨੂੰ ਮਿਲਹੁ = ਮਿਲਣਾ ਕਰੋ, ਆਪਾਂ ਮਿਲ ਕੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਵਖਾਣ = ਕਥਨ ਕਰੀਏ।

## ਕਿਤੁ ਬਿਧਿ, ਕਿਉ ਪਾਈਐ ਪ੍ਰਭੁ ਅਪੁਨਾ;<br>ਮੋਕਉ ਕਰਹੁ ਉਪਦੇਸੁ ਹਰਿ ਦਾਨ ॥੨॥

ਕਿਤੁ ਬਿਧਿ = ਕਿਸ ਪ੍ਰਕਾਰ **ਵਾ:** ਉਹ ਕਿਤੁ = ਕਿਹੜੀ ਬਿਧਿ = ਜੁਗਤੀ ਹੈ ? ਅਤੇ ਕਿਉ = ਕਿਵੇਂ ਕਰਕੇ ਅਸੀਂ ਅਪਨਾ = ਆਪ ਦਾ ਆਸਰਾ ਰੂਪ ਪ੍ਰਭ = ਪਰਮਾਤਮਾ ਪਾਈਐ = ਪਾਉਣਾ ਕਰੀਏ, ਮੋ = ਮੇਰੇ ਕਉ = ਤਾਈਂ ਹਰਿ = ਪ੍ਰਭੂ ਦੀ ਪ੍ਰਾਪਤੀ ਦੇ ਉਪਦੇਸ਼ ਦਾ ਦਾਨ ਕਰੋ ॥੨॥

## ਸਤਸੰਗਤਿ ਮਹਿ ਹਰਿ ਹਰਿ ਵਸਿਆ; ਮਿਲਿ ਸੰਗਤਿ ਹਰਿ ਗੁਨ ਜਾਨ ॥

ਅੱਗੋਂ ਸੰਤ ਜਨ ਉੱਤਰ ਵਿਚ ਕਥਨ ਕਰਦੇ ਹਨ ਕਿ ਸਤਿਸੰਗਤ ਦੇ ਮਹਿ = ਵਿਚ ਹਰਿ = ਹਰੇ-ਭਰੇ ਕਰਨ ਵਾਲਾ ਹਰਿ = ਪਰਮਾਤਮਾ ਵੱਸਿਆ ਹੋਇਆ ਹੈ, ਤਿਸ ਸੰਗਤ ਵਿਚ ਮਿਲ ਕਰਕੇ ਹਰਿ = ਪਰਮਾਤਮਾ ਦੇ ਗੁਣਾਂ ਨੂੰ ਜਾਨ = ਜਾਨਣਾ ਕਰੋ **ਵਾ:** ਉਸ ਸੰਗਤ ਵਿਚ ਮਿਲ ਕਰਕੇ ਗੁਣਾਂ ਵਾਲੇ ਹਰੀ ਨੂੰ ਜਾਨਣਾ ਕਰੋ।

## ਵਡੈ ਭਾਗਿ ਸਤਸੰਗਤਿ ਪਾਈ; ਗੁਰੁ ਸਤਿਗੁਰੁ ਪਰਸਿ ਭਗਵਾਨ ॥੩॥

ਜਿਸ ਨੇ ਵਡੈ ਭਾਗਿ = ਭਾਗਾਂ ਕਰਕੇ ਸਤਿਸੰਗਤ ਪਾਈ = ਪਾਉਣਾ ਕੀਤੀ ਹੈ, ਉਹ ਗੁਰੂ = ਪੂਜਨੀਕ ਸਤਿਗੁਰਾਂ ਦੇ ਚਰਨ ਪਰਸਿ = ਸਪਰਸ਼ ਕਰਕੇ ਭਗਵਾਨ = ਪਰਮਾਤਮਾ ਨੂੰ ਮਿਲਿਆ ਹੈ ॥੩॥

## ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ; ਗੁਨ ਗਾਇ ਰਹੇ ਹੈਰਾਨ ॥

ਜੋ ਅਗਮ = ਗੰਮਤਾ ਤੋਂ ਰਹਿਤ, ਠਾਕੁਰ = ਮਾਲਕ ਪ੍ਰਭ = ਪਰਮਾਤਮਾ ਕੇ = ਦੇ ਗੁਣ ਗਾਵਹ = ਗਾਉਣਾ ਕਰਦੇ ਹਨ, ਉਹ ਗੁਣਾਂ ਨੂੰ ਗਾਇ = ਗਾ ਕੇ (ਗੁਣਾਂ ਦਾ ਅਸਚਰਜ ਫਲ ਜਾਣ ਕੇ) ਹੈਰਾਨ = ਅਸਚਰਜ ਹੋ ਰਹੇ ਹਨ **ਵਾ:** ਬ੍ਰਹਮ ਵਿਚ ਮਿਲ ਕੇ ਮਾਇਆ ਨੂੰ ਮਿਥਿਆ ਜਾਣ ਕੇ ਹੈਰਾਨ ਜਿਹੇ ਹੋ ਰਹੇ ਹਨ ਕਿ ਅਸੀਂ ਅਗਿਆਨ ਕਾਲ ਵਿਚ ਇਸ ਮਾਇਆ ਨੂੰ ਐਵੇਂ ਹੀ ਸੱਚੀ ਮੰਨੀ ਬੈਠੇ ਸੀ।

## ਜਨ ਨਾਨਕ ਕਉ ਗੁਰਿ ਕਿਰਪਾ ਧਾਰੀ; ਹਰਿ ਨਾਮੁ ਦੀਓ ਖਿਨ ਦਾਨ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਨ = ਜਨਾਂ ਕਉ = ਨੂੰ ਗੁਰੂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਹੈ ਅਤੇ ਹਰਿ ਪਰਮਾਤਮਾ ਦੇ ਨਾਮ ਦਾ ਦਾਨ ਇਕ ਖਿਨ ਵਿਚ ਹੀ ਦੀਓ = ਦੇ ਦਿੱਤਾ ਹੈ **ਵਾ:** ਖਿਨ-ਖਿਨ ਕਾਲ ਵਿਚ ਹਰੀ ਨਾਮ ਜਪਣ ਦਾ ਦਾਨ ਦੇਣਾ ਕੀਤਾ ਹੈ ॥੪॥੧॥

## ਪ੍ਰਭਾਤੀ ਮਹਲਾ ੪ ॥

## ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ; ਸਭ ਰੈਨਿ ਸਮ੍ਾਲਹਿ ਹਰਿ ਗਾਲ ॥

ਹੇ ਭਾਈ! ਗੁਰਮੁਖਾਂ ਦਾ ਐਸਾ ਸੁਭਾਅ ਹੈ ਕਿ ਜਦੋਂ ਸੂਰਜ ਉਗਵੈ = ਉਦੇ ਹੁੰਦਾ ਹੈ, ਤਦੋਂ ਗੁਰਮੁਖ ਹਰਿ = ਪਰਮਾਤਮਾ ਦਾ ਨਾਮ ਬੋਲਹਿ = ਬੋਲਣਾ ਕਰਦੇ ਹਨ ਅਤੇ ਸਭ = ਸਾਰੀ ਰੈਨਿ = ਰਾਤ ਨੂੰ ਵੀ ਹਰੀ ਦੀ ਪ੍ਰਾਪਤੀ, ਸਿਫ਼ਤ-ਸਾਲਾਹ ਦੀਆਂ ਗਾਲ = ਗੱਲਾਂ ਸਮ੍ਾਲਹਿ = ਸੰਭਾਲਣਾ ਕਰਦੇ ਹਨ।

**ਅਥਵਾ** ਜਿਨ੍ਹਾਂ ਦੇ ਅੰਦਰ ਗੁਰਾਂ ਦੁਆਰਾ ਬ੍ਰਹਮ ਗਿਆਨ ਰੂਪੀ ਸੂਰਜ ਉਦੈ ਹੋਇਆ ਹੈ, ਉਹ ਹਰੀ ਦੀ ਪ੍ਰਾਪਤੀ **ਵਾ:** ਜੀਵਨ ਮੁਕਤੀ ਵਾਲੇ ਬਚਨਾਂ ਨੂੰ ਬੋਲਹਿ = ਬੋਲਦੇ ਹਨ, ਉਨ੍ਹਾਂ ਦੀ ਅਵਸਥਾ ਰੂਪੀ ਰੈਨਿ = ਰਾਤ ਸ਼ਰਧਾ ਆਦਿ ਗੁਣਾਂ ਨਾਲ ਭਿੱਜੀ ਰਹਿੰਦੀ ਹੈ ਅਤੇ ਉਹ ਸਭ ਹਰੀ ਦੇ ਨਾਲ ਅਭੇਦ ਨਿਸਚੇ ਵਾਲੀਆਂ ਗੱਲਾਂ ਕਰਕੇ ਉਸਦੇ ਨਾਮ ਨੂੰ ਸੰਭਾਲਦੇ ਹਨ।

## ਹਮਰੈ ਪ੍ਰਭਿ ਹਮ ਲੋਚ ਲਗਾਈ; ਹਮ ਕਰਹ ਪ੍ਰਭੂ ਹਰਿ ਭਾਲ ॥੧॥

ਹਮਰੈ = ਸਾਡੇ ਪ੍ਰਭਿ = ਪਰਮਾਤਮਾ ਨੇ ਹਮ = ਸਾਨੂੰ ਆਪਣੇ ਮਿਲਣ, ਨਾਮ ਦੀ ਲੋਚ = ਇੱਛਾ ਲਗਾਈ = ਲਗਾਉਣਾ ਕੀਤੀ ਹੈ, ਇਸ ਲਈ ਹਮ = ਅਸੀਂ ਹਰੀ ਪ੍ਰਭੂ ਦੀ ਹੀ ਭਾਲ = ਖੋਜ ਕਰਹ = ਕਰ ਰਹੇ ਹਾਂ ॥੧॥

## ਮੇਰਾ ਮਨੁ; ਸਾਧੂ ਧੂਰਿ ਰਵਾਲ ॥

ਮੇਰਾ ਮਨ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਚਰਨਾਂ ਦੀ ਧੂਰਿ = ਧੂੜੀ ਦਾ ਰਵਾਲ = ਕਿਣਕਾ ਹੋਇਆ ਹੈ।

## ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ;
## ਗੁਰ ਪਗ ਝਾਰਹ ਹਮ ਬਾਲ ॥੧॥ਰਹਾਉ॥

ਗੁਰਾਂ ਨੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਮਿੱਠਾ ਨਾਮ ਸਾਡੇ ਹਿਰਦੇ ਵਿਚ ਦ੍ਰਿੜਾਇਓ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ, ਉਨ੍ਹਾਂ ਗੁਰਾਂ ਦੇ ਪਗ = ਚਰਨਾਂ ਨੂੰ ਹਮ = ਅਸੀਂ ਆਪਣੇ ਬਾਲ = ਕੇਸਾਂ ਨਾਲ ਝਾਰਹ = ਝਾੜਨਾ ਕਰਦੇ ਹਾਂ **ਵਾ:** ਨਿਸ਼ਕਾਮ ਕਰਮਾਂ ਰੂਪੀ ਵਾਲਾਂ ਦੇ ਨਾਲ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਲਾਉਣ ਰੂਪ ਚਰਨ ਝਾੜਨਾ ਕਰਦੇ ਹਾਂ ॥੧॥ਰਹਾਉ॥

**ਸਾਖੀ—ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਦੀ :** ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਪ੍ਰਤਾਪ ਨੂੰ ਕੌਣ ਨਹੀਂ ਜਾਣਦਾ। ਪਰ ਇਹ ਗੱਲ ਵੀ ਅੱਖੋਂ ਪ੍ਰੋਖੇ ਨਹੀਂ ਕੀਤੀ ਜਾ ਸਕਦੀ ਕਿ ਇਸਦੇ ਪ੍ਰਤਾਪ ਪਿੱਛੇ ਪੰਥ ਵਿਚ ਬਹੁਤ ਕਰਣੀ ਵਾਲੇ ਗੁਰਸਿੱਖ ਅਕਾਲੀ ਫੂਲਾ ਸਿੰਘ ਜੀ ਵਰਗੇ, ਗਿਆਨੀ ਸੰਤ ਸਿੰਘ ਜੀ ਜੋ ਬਹੁਤ ਸੂਰਬੀਰ ਤੇ ਮਹਾਨ ਵਿਦਵਾਨ ਸਨ ਜਿਨ੍ਹਾਂ ਦੇ ਅੱਗੇ ਸ਼ਿਸ਼ ਭਾਈ ਸੰਤੋਖ ਸਿੰਘ ਹੋਏ। ਇਹ ਖ਼ਾਸ ਮੁਹਿੰਮ ’ਤੇ ਜਾ ਕੇ ਮਹਾਰਾਜੇ ਦੀ ਜਿੱਤ ਕਰਵਾਉਂਦੇ ਸਨ। ਇਨ੍ਹਾਂ ਗੁਰਮੁਖਾਂ ਵਿਚ ਹੀ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲੇ ਹੋਏ ਹਨ। ਇਨ੍ਹਾਂ ਦੀ ਅਕਾਲ ਰੈਜੀਮੈਂਟ ਸੀ, ਇਨ੍ਹਾਂ ਦੇ ਕੋਲ ਪੰਜ ਹਜ਼ਾਰ ਫ਼ੌਜ ਸਨੱਧਬੱਧ (ਤਿਆਰ ਬਰ ਤਿਆਰ) ਰਿਹਾ ਕਰਦੀ ਸੀ। ਜਿਥੇ ਕਿਤੇ ਸ਼ੇਰੇ ਪੰਜਾਬ ਦਾ ਮੋਰਚਾ ਅੜ ਜਾਂਦਾ ਸੀ। ਉਥੇ ਬਾਬਾ ਬੀਰ ਸਿੰਘ ਫ਼ੌਜਾਂ ਸਮੇਤ ਜਾ ਕੇ ਮੋਰਚਾ ਫ਼ਤਹਿ ਕਰਵਾ ਦੇਂਦੇ ਸਨ।

ਇਨ੍ਹਾਂ ਦੀ ਸੇਵਾ ਵਿਚ ਇਕ ਸੇਵਕ ਸੀ, ਜਿਸਦਾ ਨਾਮ ਮਹਾਰਾਜਾ ਸਿੰਘ ਸੀ। ਇਸਦੇ ਦਾੜ੍ਹੀ ਮੁੱਛਾਂ

ਨਾ ਆਉਣ ਕਰਕੇ ਕੋਈ ਸਿੰਘ ਇਸ ਨੂੰ ਲੰਕਾ ਦਾ ਚੋਰ ਕਹਿੰਦਾ ਤੇ ਕੋਈ ਇਸ ਨੂੰ ਖੋਜਾ ਕਹਿੰਦਾ ਸੀ। ਇਉਂ ਇਸਨੂੰ ਮਖ਼ੌਲ ਕਰਦੇ ਰਹਿੰਦੇ ਸੀ। ਮਖ਼ੌਲ ਤਾਂ ਭਾਵੇਂ ਹਰ ਰੋਜ਼ ਹੀ ਕਰਦੇ ਸਨ। ਪਰ ਸਮੇਂ ਦੀ ਗੱਲ ਹੁੰਦੀ ਹੈ ਕਿ ਕਦੇ ਕਦੇ ਉਹੋ ਗੱਲ ਗਹਿਰੀ ਚੋਟ ਕਰ ਜਾਂਦੀ ਹੈ। ਜਦੋਂ ਚਾਰ ਬੰਦਿਆਂ ਵਿਚ ਖਲੋਤੇ ਹੋਏ ਇਸ ਮਹਾਰਾਜਾ ਸਿੰਘ ਨੂੰ ਕਿਸੇ ਨੇ ਨਿਰਾਦਰ ਭਰੇ ਸ਼ਬਦਾਂ ਵਿਚ ਖੋਜਾ ਕਹਿ ਕੇ ਬੁਲਾਇਆ ਤਾਂ ਇਹ ਖੋਜੇ ਵਾਲੀ ਗੱਲ ਗਹਿਰੀ ਚੋਟ ਕਰ ਗਈ ਉਸ ਵੇਲੇ ਇਹ ਬਾਬਾ ਬੀਰ ਸਿੰਘ ਦੇ ਕੋਲ ਗਿਆ। ਹੱਥ ਜੋੜ ਕੇ ਸਿਰ ਝੁਕਾਇਆ, ਇਸਦਾ ਚਿਹਰਾ ਵੀ ਉਤਰਿਆ ਹੋਇਆ ਸੀ। ਬਾਬਾ ਬੀਰ ਸਿੰਘ ਜੀ ਨੇ ਕਿਹਾ ਕਿ ਤੇਰਾ ਨਾਮ ਤਾਂ ਮਹਾਰਾਜਾ ਸਿੰਘ ਹੈ ਰਾਜੇ ਮਹਾਰਾਜੇ ਇਸ ਤਰ੍ਹਾਂ ਨਿਰਾਸ਼ ਨਹੀਂ ਹੋਇਆ ਕਰਦੇ। ਇਸਦਾ ਕੀ ਕਾਰਨ ਹੈ ਤਾਂ ਇਸਨੇ ਸੱਜਲ ਅੱਖਾਂ ਨਾਲ ਬਾਬਾ ਬੀਰ ਸਿੰਘ ਜੀ ਨੂੰ ਕਿਹਾ ਕਿ ਬਾਬਾ ਜੀ! ਮੈਨੂੰ ਸਾਰੇ ਸਿੰਘ ਕੋਈ ਲੰਕਾ ਦਾ ਚੋਰ ਤੇ ਕੋਈ ਖੋਜਾ ਆਦਿ ਨਿਰਾਦਰ ਦੇ ਸ਼ਬਦ ਆਖਦੇ ਹਨ। ਇਨ੍ਹਾਂ ਬਚਨਾਂ ਨੂੰ ਸੁਣਦਿਆਂ ਬਹੁਤ ਸਮਾਂ ਹੋ ਗਿਆ ਹੈ ਪਰ ਅੱਜ ਇਹ ਨਿਰਾਦਰ ਸਹਿਣ ਨਹੀਂ ਹੋਇਆ। ਤਾਂ ਬਾਬਾ ਬੀਰ ਸਿੰਘ ਜੀ ਨੇ ਕਿਹਾ ਕਿ ਤੂੰ ਕੀ ਚਾਹੁੰਦਾ ਹੈ ਤਾਂ ਮਹਾਰਾਜਾ ਸਿੰਘ ਨੇ ਕਿਹਾ ਕਿ ਬਾਬਾ ਜੀ! ਜਾਂ ਤਾਂ ਮੈਨੂੰ ਧੀਰਜਤਾ ਬਖ਼ਸ਼ ਦਿਉ ਜਿਸ ਕਰਕੇ ਮੇਰੇ ਵਿਚ ਅਪਮਾਨ ਸਹਿਣ ਕਰਨ ਦੀ ਸ਼ਕਤੀ ਆ ਜਾਵੇ ਜਾਂ ਫੇਰ ਮੈਨੂੰ ਸਤਿਗੁਰਾਂ ਕੋਲੋਂ ਦਾੜ੍ਹੀ ਤੇ ਮੁੱਛਾਂ ਦੀ ਦਾਤ ਲੈ ਕੇ ਦੇਵੋ। ਬਾਬਾ ਬੀਰ ਸਿੰਘ ਜੀ ਉਸ ਸਮੇਂ ਨਾਮ ਰੰਗ ਵਿਚ ਮਸਤ ਸਨ, ਉਨ੍ਹਾਂ ਨੇ ਕਿਹਾ ਕਿ ਐਸੀਆਂ ਚੀਜ਼ਾਂ ਤਾਂ ਗੁਰਸਿੱਖਾਂ ਦੇ ਜੋੜਿਆਂ ਵਿੱਚੋਂ ਹੀ ਪ੍ਰਾਪਤ ਹੋ ਜਾਂਦੀਆਂ ਹਨ। ਗੁਰਸਿੱਖਾਂ ਵਿਚ ਸਤਿਗੁਰੂ ਆਪ ਹੀ ਵਰਤਦਾ ਹੈ। ਜੈਸਾ ਕਿ :

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥** *(ਅੰਗ ੩੧੭)*

ਤੂੰ ਜਾ ਕੇ ਜੋੜਿਆਂ ਦੀ ਸੇਵਾ ਕਰਿਆ ਕਰ ਅਤੇ ਗੁਰਸਿੱਖਾਂ ਦੀ ਚਰਨ ਧੂੜ ਆਪਣੇ ਮੂੰਹ, ਦਾੜ੍ਹੀ ਤੇ ਮੁੱਛਾਂ ਵਾਲੀ ਜਗ੍ਹਾ ਉੱਪਰ ਇਸ ਸੰਕਲਪ ਨਾਲ ਲਾਇਆ ਕਰ ਕਿ ਮੇਰੇ ਦਾੜ੍ਹੀ ਮੁੱਛਾਂ ਆ ਜਾਣ। ਜਾਹ ਗੁਰੂ ਜੀ ਦੀ ਕਿਰਪਾ ਹੋ ਜਾਵੇਗੀ। ਫੇਰ ਗੁਰਸਿੱਖਾਂ ਦੇ ਜੋੜਿਆਂ ਦੀ ਅਤੇ ਮਹਾਪੁਰਖਾਂ ਦੇ ਬਚਨਾਂ ਦੀ ਐਸੀ ਬਰਕਤ ਹੋਈ ਕਿ ਇਸਦੇ ਬਹੁਤ ਸੰਘਣਾ ਦਾੜ੍ਹਾ ਤੇ ਮੁੱਛਾਂ ਆ ਗਈਆਂ। ਥੋੜ੍ਹੇ ਸਮੇਂ ਵਿਚ ਦਾੜ੍ਹਾ ਵਧਦਾ ਵਧਦਾ ਇਤਨਾ ਲੰਬਾ ਹੋ ਗਿਆ ਕਿ ਦਾੜ੍ਹਾ ਗੋਡਿਆਂ ਤਕ ਆਉਣ ਲੱਗਾ। ਫੇਰ ਇਸਦੇ ਚਿਹਰੇ ਨੂੰ ਵੇਖ ਕੇ ਪਹਿਲਾਂ ਖੋਜਾ ਤੇ ਲੰਕਾ ਦਾ ਚੋਰ ਕਹਿਣ ਵਾਲੇ ਗੁਰਸਿੱਖ ਇਸਨੂੰ ਲੰਬੇ ਦਾੜ੍ਹੇ ਵਾਲਾ ਬਾਬਾ ਕਹਿਣ ਲੱਗ ਪਏ।

ਇਕ ਦਿਨ ਇਹ ਖੜਾ ਜੋੜਿਆਂ ਦੀ ਸੇਵਾ ਕਰ ਰਹਿਆ ਸੀ। ਕਿਉਂਕਿ ਬੈਠਿਆਂ ਦਾ ਦਾੜ੍ਹਾ ਵੱਸ ਵਿਚ ਨਹੀਂ ਰਹਿੰਦਾ ਸੀ, ਦੂਸਰਾ ਉਸ ਵੇਲੇ ਪੰਥ ਖ਼ਾਲਸੇ ਵਿਚ ਦਾੜ੍ਹੇ ਨੂੰ ਮੁਸ਼ਕਾਂ ਦੇਣੀਆਂ ਜਾਂ ਜੂੜੇ ਦੇ ਵਾਂਗ ਗੁੱਟੀ ਦੇਣ ਦਾ ਰਿਵਾਜ ਨਹੀਂ ਸੀ, ਬਲਕਿ ਇਸਨੂੰ ਬਹੁਤ ਬੁਰਾ ਸਮਝਿਆ ਜਾਂਦਾ ਸੀ। ਗੁਰੂ ਸਾਹਿਬ ਜੀ ਦੇ ਵੇਲੇ ਤੋਂ ਹੀ ਖੁੱਲ੍ਹਾ ਦਾੜ੍ਹਾ ਰੱਖਣ ਦਾ ਨਿਯਮ ਸੀ। ਏਸ ਕਰਕੇ ਜਦੋਂ ਇਹ ਖੜੋ ਕੇ ਜੋੜੇ ਸਾਫ਼ ਕਰ ਰਿਹਾ ਸੀ ਤਾਂ ਦਾੜ੍ਹਾ ਲੰਮਾਂ ਹੋਣ ਕਰਕੇ ਹੇਠਾਂ ਜੋੜਿਆਂ ਨਾਲ ਸਪਰਸ਼ ਹੋ ਗਿਆ। ਤਦੋਂ ਉਥੇ ਇਹ ਵੇਖ ਕੇ ਇਕ ਸਿੰਘ ਨੇ ਗ਼ੁੱਸੇ ਨਾਲ ਮਰਿਆਦਾ ਤੋਂ ਉਲਟ ਹੁੰਦਾ ਹੋਇਆ ਵੇਖ ਕੇ ਇਸ ਨੂੰ ਝਿੜਕਿਆ ਕਿ ਤੈਨੂੰ ਪਤਾ ਨਹੀਂ, ਤੇਰਾ ਦਾੜ੍ਹਾ ਚਮੜੇ ਦੀਆਂ ਜੁੱਤੀਆ ਨੂੰ ਛੂਹ ਰਿਹਾ ਹੈ। ਤਾਂ ਮਹਾਰਾਜਾ ਸਿੰਘ ਨੇ ਹੱਥ ਜੋੜ ਕੇ ਬਹੁਤ ਨਿਮਰਤਾ ਨਾਲ ਕਿਹਾ ਕਿ ਹੇ ਗੁਰਸਿੱਖਾ! ਇਹ ਦਾੜ੍ਹਾ ਜਿਥੇ ਸਪਰਸ਼ ਹੋ ਰਿਹਾ ਸੀ ਇਹ ਤਾਂ ਮਿਲਿਆ ਹੀ ਏਥੋਂ ਹੈ। ਫੇਰ ਉਸ ਗੁਰਸਿੱਖ ਨੇ ਪ੍ਰਭਾਵਿਤ ਹੋ ਕੇ ਪੁੱਛਿਆ ਕਿ ਤੁਸੀਂ ਦੱਸੋ ਕਿ ਤੁਹਾਨੂੰ ਜੋੜਿਆਂ ਵਿੱਚੋਂ ਇਤਨਾ ਲੰਮਾ ਦਾੜ੍ਹਾ ਕਿਵੇਂ ਪ੍ਰਾਪਤ ਹੋਇਆ ਤੇ ਮਹਾਰਾਜਾ ਸਿੰਘ ਨੇ ਉਪਰੋਕਤ ਵਾਰਤਾ ਕਹਿ ਸੁਣਾਈ।

ਸੋ ਇਸ ਪ੍ਰਕਾਰ ਗੁਰਸਿੱਖ ਭਾਵਨਾ ਦੇ ਨਾਲ ਸਤਿਗੁਰਾਂ ਦੇ ਚਰਨਾਂ ਨੂੰ ਆਪਣੇ ਕੇਸਾਂ ਨਾਲ ਝਾੜਦੇ ਹਨ।

## ਸਾਕਤ ਕਉ ਦਿਨੁ ਰੈਨਿ ਅੰਧਾਰੀ; ਮੋਹਿ ਫਾਥੇ ਮਾਇਆ ਜਾਲ ॥

ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਕਉ = ਨੂੰ ਦਿਨ ਰੈਨਿ = ਰਾਤ ਅਗਿਆਨ ਦੀ ਅੰਧਾਰੀ = ਅੰਧਤਾਈ ਪਈ ਰਹਿੰਦੀ ਹੈ, ਉਹ ਮਾਇਆ ਦੇ ਮੋਹਿ = ਮੋਹ ਰੂਪੀ ਜਾਲ ਵਿਚ ਫਾਥੇ = ਫਸੇ ਰਹਿੰਦੇ ਹਨ।

## ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ; ਰਿਨਿ ਬਾਧੇ ਬਹੁ ਬਿਧਿ ਬਾਲ ॥੨॥

ਪਲ ਤੋਂ ਖਿਨ ਜਿਤਨਾ ਸਮਾਂ ਵੀ ਉਨ੍ਹਾਂ ਦੇ ਰਿਦੈ = ਹਿਰਦੇ ਵਿਚ ਹਰੇ-ਭਰੇ ਕਰਨ ਵਾਲਾ ਪ੍ਰਭੂ ਨਹੀਂ ਵੱਸਿਆ, ਉਹ ਬਾਲ = ਬਾਲਕੇ (ਅਗਿਆਤ) **ਵਾ:** ਬਾਲ = ਰੋਮ ਰੋਮ ਕਰਕੇ ਬਹੁ ਬਿਧਿ = ਬਹੁਤ ਤਰ੍ਹਾਂ ਲੋਕ ਦੰਡ, ਪਿੱਤਰ ਦੰਡ ਆਦਿ ਰਿਨਿ = ਕਰਜ਼ਿਆਂ ਵਿਚ ਬਾਧੇ = ਬੱਝੇ ਰਹਿੰਦੇ ਹਨ ॥੨॥

## ਸਤਸੰਗਤਿ ਮਿਲਿ ਮਤਿ ਬੁਧਿ ਪਾਈ; ਹਉ ਛੂਟੇ ਮਮਤਾ ਜਾਲ ॥

ਜਿਨ੍ਹਾਂ ਨੇ ਸਤਸੰਗਤ ਨਾਲ ਮਿਲ ਕਰਕੇ ਬੁੱਧੀ ਦੇ ਅੰਦਰ ਗੁਰਾਂ ਦੀ ਮਤਿ = ਸਿੱਖਿਆ ਪਾਈ = ਪਾਉਣਾ ਕੀਤੀ ਹੈ **ਵਾ:** ਮੱਤ ਦੇ ਅੰਦਰ ਆਤਮ ਵਿਸ਼ੈਣੀ ਬੁੱਧ ਪਾਉਣਾ ਕੀਤੀ ਹੈ, ਉਹ ਹਉ = ਹੰਗਤਾ ਅਤੇ ਮਮਤਾ = ਮੈਂ-ਮੇਰੀ ਦੇ ਜਾਲ = ਫਾਹੇ ਤੋਂ ਛੂਟੇ = ਛੁੱਟ ਗਏ ਹਨ।

## ਹਰਿ ਨਾਮਾ ਹਰਿ ਮੀਠ ਲਗਾਨਾ; ਗੁਰਿ ਕੀਏ ਸਬਦਿ ਨਿਹਾਲ ॥੩॥

ਉਨ੍ਹਾਂ ਨੂੰ ਹਰਿ ਹਰਿ ਪਰਮਾਤਮਾ ਦਾ ਨਾਮ ਮੀਠ = ਮਿੱਠਾ ਲਗਾਨਾ = ਲੱਗਿਆ ਹੈਂ, ਗੁਰਾਂ ਨੇ ਆਪਣੇ ਸਬਦਿ = ਉਪਦੇਸ਼ ਦੀ ਦਾਤ ਦੇ ਕੇ ਉਹ ਨਿਹਾਲ = ਅਨੰਦ ਪ੍ਰਸੰਨ ਕੀਏ = ਕਰ ਦਿੱਤੇ ਹਨ ॥੩॥

## ਹਮ ਬਾਰਿਕ ਗੁਰ ਅਗਮ ਗੁਸਾਈ; ਗੁਰ ਕਰਿ ਕਿਰਪਾ ਪ੍ਰਤਿਪਾਲ ॥

ਹੇ ਗੁਰੂ ! ਹਮ = ਅਸੀਂ ਤੇਰੇ ਬਾਰਿਕ = ਬੱਚਿਆਂ ਦੀ ਨਿਆਈਂ ਹਾਂ ਅਤੇ ਤੁਸੀਂ ਅਗਮ = ਗੰਮਤਾ ਤੋਂ ਰਹਿਤ ਗੁਸਾਈ = ਮਾਲਕ ਪ੍ਰਭੂ ਦੇ ਸਰੂਪ ਹੋ, ਹੇ ਗੁਰੂ ਜੀ ! ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸਾਡੇ ਤਾਈਂ ਪ੍ਰਤਿਪਾਲ = ਪਾਲਣਾ ਕਰੋ।

## ਬਿਖੁ ਭਉਜਲ ਡੁਬਦੇ, ਕਾਢਿ ਲੇਹੁ ਪ੍ਰਭ; ਗੁਰ ਨਾਨਕ ਬਾਲ ਗੁਪਾਲ ॥੪॥੨॥

ਹੇ ਪ੍ਰਭੂ ! ਸਾਨੂੰ ਬਿਖੁ = ਵਿਹੁ ਰੂਪੀ ਭਉਜਲ = ਸੰਸਾਰ-ਸਮੁੰਦ੍ਰ ਵਿਚ ਡੁੱਬਦੇ ਹੋਇਆਂ ਨੂੰ ਬਾਹਰ ਮੁਕਤ ਰੂਪ ਕਿਨਾਰੇ 'ਤੇ ਕਾਢਿ = ਕੱਢ ਲੈਣਾ ਕਰੋ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤੇਰੇ ਬਾਲ ਗੁਪਾਲ = ਪਿਆਰੇ ਬੱਚੇ ਹਾਂ **ਵਾ:** ਹੇ ਗੋਪਾਲ ! ਅਸੀਂ ਤੇਰੇ ਬਾਲ = ਬੱਚੇ ਹਾਂ ॥੪॥੨॥

[ਅੰਗ ੧੩੩੬]

## ਪ੍ਰਭਾਤੀ ਮਹਲਾ ੪ ॥

## ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ; ਗੁਨ ਗਾਏ ਰਸਕ ਰਸੀਕ ॥

ਜਿਸ ਮਨੁੱਖ ਉੱਪਰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭਿ = ਪਰਮਾਤਮਾ ਨੇ ਇਕ ਖਿਨ ਮਾਤ੍ਰ ਵੀ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਹੈ, ਉਸ ਨੇ ਨਾਮ ਦਾ ਰਸਕ = ਰਸੀਆ ਹੋ ਕੇ ਰਸੀਕ = ਰਸ, ਪ੍ਰੇਮ ਦੇ ਸਹਿਤ ਪ੍ਰਭੂ ਦੇ ਗੁਣ ਗਾਏ = ਗਾਉਣਾ ਕੀਤੇ ਹਨ **ਵਾ:** ਉਸਨੇ ਰਸੀਕ = ਇਕ-

ਰਸ ਚਿਤ ਦੀ ਬਿਰਤੀ ਨੂੰ ਪ੍ਰੇਮ ਰਸ ਵਿਚ ਰਸਕ = ਤਦਾਕਾਰ ਕਰਕੇ ਪ੍ਰਭੂ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ।

## ਗਾਵਤ ਸੁਨਤ ਦੋਊ ਭਏ ਮੁਕਤੇ; ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥੧॥

ਜਿਨ੍ਹਾਂ ਗੁਰਮੁਖ ਜਨਾਂ ਨੇ ਇਕ ਖਿਨ ਮਾਤ੍ਰ ਵੀ ਹਰਿ = ਪਰਮਾਤਮਾ ਦੇ ਨਾਮ ਰਸ ਨੂੰ ਪੀਕ = ਪੀਣਾ ਕੀਤਾ ਹੈ, ਉਹ ਜੱਸ ਗਾਵਤ = ਗਾਉਣ ਵਾਲੇ ਅਤੇ ਸੁਨਤ = ਸੁਣਨ ਵਾਲੇ ਦੋਊ = ਦੋਵੇਂ ਹੀ ਮੁਕਤੇ = ਮੁਕਤ ਭਏ = ਹੋਏ ਹਨ ॥੧॥

## ਮੇਰੈ ਮਨਿ, ਹਰਿ ਹਰਿ ਰਾਮ; ਨਾਮੁ ਰਸੁ ਟੀਕ ॥

ਹੇ ਮੇਰੇ ਮਨਾਂ ! ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਰਾਮ = ਪਰਮਾਤਮਾ ਦੇ ਨਾਮ ਰਸ ਵਿਚ ਟੀਕ = ਇਸਥਿਤ ਹੋਣਾ ਕਰ।

## ਗੁਰਮੁਖਿ ਨਾਮੁ ਸੀਤਲ ਜਲੁ ਪਾਇਆ;
## ਹਰਿ ਹਰਿ ਨਾਮੁ ਪੀਆ ਰਸੁ ਝੀਕ ॥੧॥ਰਹਾਉ॥

ਗੁਰਮੁਖਾਂ ਨੇ ਨਾਮ ਰੂਪੀ ਸੀਤਲ = ਠੰਢਾ ਜਲ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਰਸ ਝੀਕ = ਡੀਕ ਲਗਾ ਕੇ ਪੀਆ = ਪੀਣਾ ਕੀਤਾ ਹੈ, ਭਾਵ ਇਕ-ਰਸ, ਇਕ ਸਾਹ ਨਾਮ ਜਪਣਾ ਕੀਤਾ ਹੈ ॥੧॥ਰਹਾਉ॥

## ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ; ਤਿਨਾ ਮਸਤਕਿ ਊਜਲ ਟੀਕ ॥

ਜਿਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮਾਤਮਾ ਨੇ ਆਪਣੀ **ਵਾ:** ਆਪਣੇ ਨਾਮ ਦੀ ਪ੍ਰੀਤਿ = ਪ੍ਰੀਤੀ ਲਗਾਨੀ = ਲਗਾ ਦਿੱਤੀ ਹੈ, ਤਿਨਾ = ਉਨ੍ਹਾਂ ਦੇ ਮਸਤਕਿ = ਮੱਥੇ ਉੱਪਰ ਜੱਸ ਰੂਪੀ ਊਜਲ = ਉੱਜਲ ਟੀਕ = ਟਿੱਕਾ ਲੱਗਦਾ ਹੈ।

## ਹਰਿ ਜਨ ਸੋਭਾ ਸਭ ਜਗ ਊਪਰਿ; ਜਿਉ ਵਿਚਿ ਉਡਵਾ ਸਸਿ ਕੀਕ ॥੨॥

ਹਰਿ = ਪਰਮਾਤਮਾ ਦੇ ਜਨਾਂ ਦੀ ਸੋਭਾ ਸਭ = ਸਾਰੇ ਜਗ = ਸੰਸਾਰ ਦੇ ਊਪਰਿ = ਉੱਤੇ ਹੈ, ਜਿਉ = ਜਿਵੇਂ ਉਡਵਾ = ਤਾਰਿਆਂ ਦੇ ਵਿਚਿ = ਅੰਦਰ ਸਸਿ = ਚੰਦ੍ਰਮਾ ਸ਼ੋਭਾ ਵਾਲਾ ਕੀਕ = ਕੀਤਾ ਹੋਇਆ ਹੈ, ਏਸੇ ਪ੍ਰਕਾਰ ਹੋਰ ਸਾਧਨਾ ਕਰਨ ਵਾਲੇ ਜਗਿਆਸੂ ਤਾਰਿਆਂ ਦੀ ਨਿਆਈਂ ਹਨ ਤੇ ਉਹ ਸੇਵਕ ਜਨ ਪੂਰਨਮਾਸ਼ੀ ਦੇ ਚੰਦ੍ਰਮਾ ਦੀ ਨਿਆਈਂ ਹਨ ॥੨॥

## ਜਿਨ ਹਰਿ ਹਿਰਦੈ ਨਾਮੁ ਨ ਵਸਿਓ; ਤਿਨ ਸਭਿ ਕਾਰਜ ਫੀਕ ॥

ਜਿਨ੍ਹਾਂ ਦੇ ਹਿਰਦੇ = ਮਨ ਵਿਚ ਹਰਿ = ਪਰਮਾਤਮਾ ਦਾ ਨਾਮ ਨਹੀਂ ਵਸਿਓ = ਵੱਸਿਆ, ਤਿਨ = ਉਨ੍ਹਾਂ ਦੇ ਸਭਿ = ਸਾਰੇ ਕਾਰਜ = ਕੰਮ ਫੀਕ = ਫਿੱਕੇ, ਬੇ-ਰਸੀ ਵਾਲੇ ਹਨ।

## ਜੈਸੇ ਸੀਗਾਰੁ ਕਰੈ ਦੇਹ ਮਾਨੁਖ; ਨਾਮ ਬਿਨਾ ਨਕਟੇ ਨਕ ਕੀਕ ॥੩॥

ਜੈਸੇ = ਜਿਸ ਪ੍ਰਕਾਰ ਮਨੁੱਖਾ ਦੇਹ = ਸਰੀਰ ਉੱਪਰ ਕੋਈ ਸੀਗਾਰੁ = ਸ਼ਿੰਗਾਰ, ਸਜਾਵਟ ਕਰੈ = ਕਰਦਾ

ਹੈ ਪਰ ਨੱਕ ਤੋਂ ਬਿਨਾ = ਸ਼ੋਭਾ ਨਹੀਂ ਪਾਉਂਦਾ, ਏਸੇ ਪ੍ਰਕਾਰ ਇਸ ਮਨੁੱਖਾ ਸਰੀਰ ਵਿਚ ਜਪ, ਤਪ ਆਦਿ ਸਾਧਨਾ ਰੂਪੀ ਸ਼ਿੰਗਾਰ ਕਰ ਲਵੇ ਪਰ ਪਰਮਾਤਮਾ ਦੇ ਨਾਮ ਤੋਂ ਬਿਨਾਂ ਉਨ੍ਹਾਂ ਨਕਟੇ = ਨੱਕ ਕੱਟੇ ਹੋਇਆਂ ਨੂੰ ਪ੍ਰਲੋਕ ਵਿਚ ਜੱਸ ਰੂਪੀ ਨੱਕ ਤੋਂ ਰਹਿਤ ਕੀਕ = ਕੀਤਾ ਜਾਵੇਗਾ **ਵਾ:** ਉਹ ਇਸ ਲੋਕ ਵਿਚ ਵੀ ਜੱਸ ਰੂਪੀ ਨੱਕ ਤੋਂ ਰਹਿਤ ਕੀਤੇ ਜਾਂਦੇ ਹਨ ਅਤੇ ਪ੍ਰਲੋਕ ਵਿਚ ਵੀ ਉਨ੍ਹਾਂ ਦਾ ਨੱਕ ਵੱਢਿਆ ਜਾਵੇਗਾ ਭਾਵ ਸ਼ਰਮਿੰਦਾ ਕੀਤਾ ਜਾਵੇਗਾ ॥੩॥

## ਘਟਿ ਘਟਿ ਰਮਈਆ ਰਮਤ ਰਾਮ ਰਾਇ; ਸਭ ਵਰਤੈ ਸਭ ਮਹਿ ਈਕ ॥

ਰਮਈਆ = ਰਮਿਆ ਹੋਇਆ, ਰਾਇ = ਰਾਜਾ, ਪ੍ਰਕਾਸ਼ ਸਰੂਪ ਰਾਮ = ਪਰਮਾਤਮਾ ਘਟਾਂ ਘਟਾਂ ਵਿਚ ਰਮਤ = ਰਮ, ਵਿਆਪਕ ਹੋ ਰਿਹਾ ਹੈ, ਉਹ ਈਕ = ਇਕ ਸਰੂਪ ਸਭ = ਸਾਰਿਆਂ ਮਹਿ = ਵਿਚ ਸਭ ਦਾ ਆਤਮਾ ਰੂਪ ਹੋ ਕੇ ਵਰਤੈ = ਵਰਤ ਰਿਹਾ ਹੈ।

## ਜਨ ਨਾਨਕ ਕਉ ਹਰਿ ਕਿਰਪਾ ਧਾਰੀ;
## ਗੁਰ ਬਚਨ ਧਿਆਇਓ ਘਰੀ ਮੀਕ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਉ = ਦੇ ਉੱਪਰ ਹਰਿ = ਪਰਮਾਤਮਾ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਜਿਸ ਕਰਕੇ ਅਸੀਂ ਗੁਰਾਂ ਦੇ ਬਚਨਾਂ ਦੁਆਰਾ ਘਰੀ ਮੀਕ = ਇਕ-ਇਕ ਘੜੀ ਕਰਕੇ ਹਰੀ ਨੂੰ ਧਿਆਇਓ = ਧਿਆਉਣਾ ਕੀਤਾ ਹੈ ॥੪॥੩॥

## ਪ੍ਰਭਾਤੀ ਮਹਲਾ ੪ ॥
## ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ;
## ਮੁਖਿ ਹਰਿ ਹਰਿ ਨਾਮੁ ਹਮ ਕਹੇ ॥

ਅਗਮ = ਗੰਮਤਾ ਤੋਂ ਰਹਿਤ, ਦਇਆਲ = ਦਇਆ ਦੇ ਘਰ ਪ੍ਰਭਿ = ਪਰਮਾਤਮਾ ਨੇ ਜਦੋਂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ, ਤਦੋਂ ਹਮ = ਅਸੀਂ ਆਪਣੇ ਮੁਖ ਦੁਆਰਾ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਕਹੇ = ਕਹਿਣਾ, ਉਚਾਰਣਾ ਕੀਤਾ।

## ਪਤਿਤ ਪਾਵਨ ਹਰਿ ਨਾਮੁ ਧਿਆਇਓ;
## ਸਭਿ ਕਿਲਬਿਖ ਪਾਪ ਲਹੇ ॥੧॥

ਅਸੀਂ ਪਤਿਤ = ਪਾਪੀਆਂ ਨੂੰ ਪਾਵਨ = ਪਵਿਤ੍ਰ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਧਿਆਇਓ = ਆਰਾਧਨਾ ਕੀਤਾ ਹੈ, ਜਿਸ ਕਰਕੇ ਸਭਿ = ਸਾਰੇ ਕਿਲਬਿਖ = ਬੱਜਰ ਪਾਪ ਅਤੇ ਛੋਟੇ ਪਾਪ ਲਹੇ = ਲੱਥ ਗਏ ਹਨ ॥੧॥

## ਜਪਿ ਮਨ; ਰਾਮ ਨਾਮੁ ਰਵਿ ਰਹੇ ॥

ਹੇ ਮੇਰੇ ਮਨਾਂ! ਰਾਮ = ਪਰਮਾਤਮਾ ਦਾ ਨਾਮ ਜਪਿ = ਜਪਣਾ ਕਰ, ਜੋ ਪ੍ਰਭੂ ਸਭ ਥਾਈ ਰਵਿ = ਵਿਆਪਕ ਹੋ ਰਿਹਾ ਹੈ **ਵਾ:** ਜਿਸ ਰਾਮ ਦੇ ਨਾਮ ਨੂੰ ਅਨੇਕਾਂ ਸੰਤ ਜਨ ਰਵਿ = ਉਚਾਰਣ ਕਰ ਰਹੇ ਹਨ, ਹੇ ਮਨਾਂ! ਤੂੰ ਵੀ ਉਸ ਦੇ ਨਾਮ ਨੂੰ ਜਪਣਾ ਕਰ।

## ਦੀਨ ਦਇਆਲੁ ਦੂਖ ਭੰਜਨੁ ਗਾਇਓ; ਗੁਰਮਤਿ ਨਾਮੁ ਪਦਾਰਥੁ ਲਹੇ ॥੧॥ਰਹਾਉ॥

ਜਿਨ੍ਹਾਂ ਨੇ ਵੀ ਦੀਨ = ਗ਼ਰੀਬਾਂ ਉੱਪਰ ਦਇਆਲੁ = ਮਿਹਰਵਾਨ ਹੋਣ ਵਾਲੇ ਅਤੇ ਦੁੱਖਾਂ ਨੂੰ ਭੰਜਨੁ = ਨਾਸ਼ ਕਰਨ ਵਾਲੇ ਪ੍ਰਭੂ ਦੇ ਜੱਸ ਨੂੰ ਗਾਇਓ = ਗਾਉਣਾ ਕੀਤਾ ਹੈ, ਉਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਨਾਮ ਰੂਪੀ ਪਦਾਰਥ ਲਹੇ = ਪ੍ਰਾਪਤ ਕੀਤਾ ਹੈ ॥੧॥ਰਹਾਉ॥

## ਕਾਇਆ ਨਗਰਿ ਨਗਰਿ ਹਰਿ ਬਸਿਓ; ਮਤਿ ਗੁਰਮਤਿ ਹਰਿ ਹਰਿ ਸਹੇ ॥

ਸਾਰਿਆਂ ਦੇ ਕਾਇਆ = ਸਰੀਰਾਂ ਰੂਪੀ ਨਗਰਿ ਨਗਰਿ = ਨਗਰਾਂ ਨਗਰਾਂ ਵਿਚ ਹਰਿ = ਪਰਮਾਤਮਾ ਬਸਿਓ = ਵੱਸ ਰਿਹਾ ਹੈ, ਪਰ ਗੁਰਮਤਿ = ਗੁਰਾਂ ਦੀ ਸਿੱਖਿਆਂ ਦੁਆਰਾ ਗੁਰਮੁਖਾਂ ਨੇ ਮਤਿ = ਬੁੱਧੀ ਵਿਚ ਹਰਿ = ਹਰੇ-ਭਰੇ ਕਰਨ ਵਾਲੇ ਪਰਮਾਤਮਾ ਨੂੰ ਸਭ ਥਾਈਂ ਵੱਸਦਾ ਸਹੇ = ਸਹੀ ਨਿਸਚੇ ਕੀਤਾ ਹੈ।

## ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ; ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥

ਵਿਅਸ਼ਟੀ ਉਪਾਧੀ ਕਰਕੇ ਇਹ ਸਰੀਰ ਇਕ ਸਰੋਵਰ ਦੀ ਨਿਆਈਂ ਹੈ **ਵਾ:** ਸਮਸ਼ਟੀ ਉਪਾਧੀ ਕਰਕੇ ਇਸ ਸਾਰਾ ਬ੍ਰਹਮੰਡ ਹੀ ਵੈਰਾਟ ਰੂਪ ਬ੍ਰਹਮ ਦਾ ਸਰੀਰ ਹੈ, ਇਸ ਵਿਚ ਜਿਨ੍ਹਾਂ ਦੇ ਅੰਦਰ ਹਰਿ = ਪਰਮਾਤਮਾ ਦਾ ਨਾਮ ਰੂਪੀ ਜਲ ਪ੍ਰਗਟਿਆ = ਪ੍ਰਗਟ ਹੋਇਆ ਹੈ, ਉਨ੍ਹਾਂ ਨੇ ਸਰੀਰ ਰੂਪੀ ਘਰ ਦੇ ਅੰਦਰ ਹਿਰਦੇ ਰੂਪੀ ਮੰਦਰ ਵਿਚ ਹਰੀ ਪ੍ਰਭੂ ਨੂੰ ਲਹੇ = ਲਖ ਲਿਆ, ਪ੍ਰਾਪਤ ਕਰ ਲਿਆ ਹੈ **ਵਾ:** ਹਿਰਦੇ ਰੂਪੀ ਘਰ ਵਿਚ ਮੰਦਰਿ = ਅਧਿਸ਼ਠਾਨ ਸਰੂਪ ਹਰੀ ਪ੍ਰਭੂ ਨੂੰ ਲਖ ਲਿਆ ਹੈ ॥੨॥

## ਜੋ ਨਰ ਭਰਮਿ ਭਰਮਿ ਉਦਿਆਨੇ; ਤੇ ਸਾਕਤ ਮੂੜ ਮੁਹੇ ॥

ਜੋ = ਜਿਹੜੇ ਨਰ = ਮਨੁੱਖ ਭਰਮ ਕਰਕੇ ਪ੍ਰਤੱਖ **ਵਾ:** ਸੰਸਾਰ ਰੂਪੀ ਉਦਿਆਨੇ = ਉਜਾੜ ਵਿਚ ਭਰਮਦੇ, ਭਟਕਦੇ ਰਹਿੰਦੇ ਹਨ, ਤੇ = ਉਹ ਸਾਕਤ = ਕਠੋਰ ਚਿੱਤ ਵਾਲੇ ਮੂੜ = ਮੂਰਖ ਅਤੇ ਕਾਮ, ਕ੍ਰੋਧ ਵਿਕਾਰਾਂ ਕਰਕੇ ਮੁਹੇ = ਲੁੱਟੇ ਹੋਏ ਹਨ।

## ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ; ਭ੍ਰਮਿ ਭ੍ਰਮਿਓ ਝਾਰ ਗਹੇ ॥੩॥

ਜਿਉ = ਜਿਵੇਂ ਮ੍ਰਿਗ = ਹਿਰਨ ਦੀ ਨਾਭਿ = ਨਾਭੀ ਵਿਚ ਕਸਤੂਰੀ ਦੀ ਬਾਸੁ = ਸੁਗੰਧੀ ਦਾ ਬਸਨਾ = ਨਾਪਾ ਬਸੈ = ਵੱਸਦਾ ਹੈ, ਪਰ ਉਹ ਭਰਮ ਦਾ ਭ੍ਰਮਿਓ = ਭਰਮਾਇਆ ਹੋਇਆ ਝਾਰ = ਝਾੜੀਆਂ, ਉਜਾੜਾਂ ਨੂੰ ਗਹੇ = ਗ੍ਰਹਿਣ ਕਰਦਾ ਫਿਰਦਾ ਹੈ।

**ਅਥਵਾ** ਏਸੇ ਪ੍ਰਕਾਰ ਜੀਵ ਮ੍ਰਿਗ ਦੀ ਬੁੱਧ ਰੂਪੀ ਧੁਨੀ ਵਿਚ ਕਸਤੂਰੀ ਦੀ ਨਿਆਈਂ ਭਗਤੀ **ਵਾ:** ਪ੍ਰਭੂ ਦਾ ਅਨੰਦ ਰੂਪੀ ਨਾਪਾ ਵੱਸ ਰਿਹਾ ਹੈ, ਪਰ ਇਹ ਭਰਮ ਦਾ ਭ੍ਰਮਾਇਆ ਹੋਇਆ ਵਿਸ਼ੇ, ਸੰਸਾਰ ਰੂਪੀ ਝਾੜੀਆਂ ਨੂੰ ਗ੍ਰਹਿਣ ਕਰਦਾ ਫਿਰਦਾ ਹੈ ॥੩॥

## ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ; ਮਤਿ ਦੇਵਹੁ ਹਰਿ ਪ੍ਰਭ ਲਹੇ ॥

ਹੇ ਪ੍ਰਭ = ਪਰਮਾਤਮਾ ! ਤੁਮ = ਤੂੰ ਵਡ = ਵੱਡਾ ਅਗਮ = ਗੰਮਤਾ ਤੋਂ ਰਹਿਤ, ਅਗਾਧਿ = ਡੂੰਘਾ ਤੇ ਬੋਧਿ = ਗਿਆਨ ਸਰੂਪ ਹੈਂ, ਹੇ ਹਰੀ ਪ੍ਰਭੂ ! ਸਾਨੂੰ ਆਤਮ ਵਿਸ਼ੈਣੀ ਮਤਿ = ਬੁੱਧ ਦੇਵਹੁ = ਦੇਣਾ ਕਰ, ਜਿਸ ਕਰਕੇ ਤੇਰੇ ਸਰੂਪ ਨੂੰ ਲਹੇ = ਲਖ, ਪ੍ਰਾਪਤ ਕਰ ਸਕੀਏ।

## ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ; ਹਰਿ ਰਾਮ ਨਾਮਿ ਰਵਿ ਰਹੇ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਕਉ = ਦੇ ਅੰਤਹਕਰਨ ਰੂਪੀ ਸਿਰ ਉੱਪਰ ਗੁਰਾਂ ਨੇ ਆਪਣਾ ਕਿਰਪਾ ਰੂਪੀ ਹਾਥ = ਹੱਥ ਧਰਿਓ = ਧਰਨਾ, ਰੱਖਣਾ ਕੀਤਾ ਹੈ ਜਿਸ ਕਰਕੇ ਅਸੀਂ ਹਰਿ = ਹਰੇ-ਭਰੇ ਕਰਨ ਵਾਲੇ ਰਾਮ = ਪਰਮਾਤਮਾ ਦੇ ਨਾਮ ਨੂੰ ਰਵਿ = ਉਚਾਰਣ ਕਰ ਰਹੇ ਹਾਂ ॥੪॥੪॥

## ਪ੍ਰਭਾਤੀ ਮਹਲਾ ੪ ॥

ਗੁਰਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਜਿਨ੍ਹਾਂ ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਜਪਣਾ ਕੀਤਾ ਹੈ, ਉਨ੍ਹਾਂ ਨੂੰ ਕੀ ਲਾਭ ਪ੍ਰਾਪਤ ਹੋਇਆ ਹੈ, ਤਦ ਉੱਤਰ ਵਿਚ ਕਥਨ ਕਰਦੇ ਹਨ।

## ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ; ਹਰਿ ਜਪਿਓ ਹਰਿ ਪ੍ਰਭੁ ਵਡਫਾ ॥

ਜਿਸ ਦੇ ਮਨਿ = ਹਿਰਦੇ ਵਿਚ ਹਰਿ = ਹਰੇ-ਭਰੇ ਕਰਨ ਵਾਲੇ ਰਾਮ = ਪਰਮਾਤਮਾ ਦੇ ਨਾਮ ਦੀ ਪ੍ਰੀਤਿ = ਪ੍ਰੀਤੀ ਲਾਗੀ = ਲੱਗੀ ਹੈ, ਅਤੇ ਜਿਸ ਨੇ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਵਡਫਾ = ਵੱਡੇ ਪ੍ਰਭੁ = ਪਰਮਾਤਮਾ ਦਾ ਨਾਮ ਜਪਿਓ = ਜਪਣਾ ਕੀਤਾ ਹੈ **ਵਾ:** ਕਾਲ, ਜਮਾਂ, ਮਾਇਆ ਆਦਿ ਦੇ (ਵਡ + ਫਾ) ਫਾ = ਫਾਹੇ ਵਡ = ਵੱਢਣ ਵਾਲੇ ਹਰਿ ਹਰਿ ਪ੍ਰਭੂ ਨੂੰ ਜਪਿਆ ਹੈ।

## ਸਤਿਗੁਰ ਬਚਨ ਸੁਖਾਨੇ ਹੀਅਰੈ; ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ ॥੧॥

ਜਿਸ ਨੂੰ ਸਤਿਗੁਰਾਂ ਦੇ ਬਚਨ ਹੀਅਰੈ = ਹਿਰਦੇ ਵਿਚ ਸੁਖਾਨੇ = ਚੰਗੇ ਲੱਗੇ ਹਨ, ਉਸ ਉੱਪਰ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭ = ਪਰਮਾਤਮਾ ਨੇ ਆਪਣੀ ਕ੍ਰਿਪਫਾ = ਕਿਰਪਾ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ ॥੧॥

## ਮੇਰੇ ਮਨ; ਭਜੁ ਰਾਮ ਨਾਮ ਹਰਿ ਨਿਮਖਫਾ ॥

ਹੇ ਮੇਰੇ ਮਨਾਂ! ਹਰਿ = ਪਰਮਾਤਮਾ ਦਾ ਰਾਮ ਨਾਮ ਨਿਮਖਫਾ = ਨਿਮਖ ਨਿਮਖ ਕਾਲ ਵਿਚ ਭਜੁ = ਜਪਣਾ ਕਰ।

## ਹਰਿ ਹਰਿ ਦਾਨੁ ਦੀਓ ਗੁਰਿ ਪੂਰੈ; ਹਰਿ ਨਾਮਾ ਮਨਿ ਤਨਿ ਬਸਫਾ ॥੧॥ਰਹਾਉ॥

ਪੂਰੈ = ਪੂਰਨ ਸਤਿਗੁਰਾਂ ਨੇ ਜਿਸ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਦਾ ਦਾਨ ਦੀਓ = ਦੇਣਾ ਕੀਤਾ ਹੈ, ਉਸ ਦੇ ਮਨ ਤਨ ਵਿਚ ਹਰਿ = ਪਰਮਾਤਮਾ ਦਾ ਨਾਮ ਬਸਫਾ = ਵੱਸ ਗਿਆ ਹੈ ॥੧॥ਰਹਾਉ॥

## ਕਾਇਆ ਨਗਰਿ ਵਸਿਓ ਘਰਿ ਮੰਦਰਿ; ਜਪਿ ਸੋਭਾ ਗੁਰਮੁਖਿ ਕਰਪਫਾ ॥

ਇਹ ਬ੍ਰਹਿਮੰਡ ਵੈਰਾਟ ਰੂਪੀ ਬ੍ਰਹਮ ਦੀ ਇਕ ਕਾਇਆ = ਦੇਹ ਹੈ, ਇਹ ਦੇਹ ਰੂਪੀ ਨਗਰ ਦੇ ਅੰਦਰ ਸਤਿਸੰਗਤ ਰੂਪੀ ਘਰ ਹੈ ਅਤੇ ਪ੍ਰਭੂ ਦੀ ਪ੍ਰਾਪਤੀ ਲਈ ਮਨੁੱਖਾ ਦੇਹ ਰੂਪੀ ਮੰਦਰ ਹੈ ਜਿਸ ਵਿਚ ਉਹ ਪ੍ਰਭੂ ਵਸਿਓ = ਵੱਸ ਰਿਹਾ ਹੈ।

**ਅਥਵਾ** ਜਿਸਦੀ ਬੁੱਧ ਰੂਪੀ ਨਗਰੀ ਅਤੇ ਹਿਰਦੇ ਰੂਪੀ ਮੰਦਰ ਵਿਚ ਨਾਮ ਨੇ ਘਰ ਕੀਤਾ ਹੈ, ਉਸਦੇ ਅੰਦਰ ਹਰੀ ਆਪ ਸਾਖਸ਼ਾਤ ਹੋ ਕੇ ਵਸਿਓ = ਵੱਸਦਾ ਹੈ **ਵਾ:** ਕਾਇਆ ਰੂਪੀ ਨਗਰ ਵਿਚ ਸਰੂਪ ਰੂਪੀ ਘਰ ਤੇ ਮੰਦਰਿ = ਅਧਿਸ਼ਠਾਨ ਵੱਸਦਾ ਹੈ, ਗੁਰਮੁਖ ਜਨ ਉਸ ਪ੍ਰਭੂ ਨੂੰ ਜਪ ਕੇ ਉਸਦੀ ਸੋਭਾ = ਵਡਿਆਈ ਕਰਪਫਾ = ਕਰਦੇ ਹਨ।

## ਹਲਤਿ ਪਲਤਿ ਜਨ ਭਏ ਸੁਹੇਲੇ; ਮੁਖ ਊਜਲ ਗੁਰਮੁਖਿ ਤਰਫਾ ॥੨॥

ਉਹ ਗੁਰਮੁਖ ਜਨ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਸੁਹੇਲੇ = ਸੁਖੀ ਭਏ = ਹੋਏ ਹਨ, ਉਨ੍ਹਾਂ ਦੇ ਮੁਖ ਜਸ ਰੂਪ ਊਜਲ = ਉਜਾਲੇ ਵਾਲੇ ਹਨ ਅਤੇ ਉਹ ਗੁਰਾਂ ਦੁਆਰਾ ਤਰਫਾ = ਤਰ ਗਏ ਹਨ **ਵਾ:** ਜਿਨ੍ਹਾਂ ਗੁਰਮੁਖਾਂ ਨੇ ਆਪਣੇ ਚਿੱਤ ਦੀ ਬਿਰਤੀ ਪ੍ਰਭੂ ਦੇ ਤਰਫਾ = ਵੱਲ ਕੀਤੀ ਹੈ, ਉਹ ਊਜਲ ਮੁਖ ਵਾਲੇ ਹੋਏ ਹਨ ॥੨॥

## ਅਨਭਉ ਹਰਿ ਹਰਿ ਹਰਿ ਲਿਵ ਲਾਗੀ; ਹਰਿ ਉਰ ਧਾਰਿਓ ਗੁਰਿ ਨਿਮਖਫਾ ॥

ਜਿਸਦੇ ਉਰ = ਹਿਰਦੇ ਅੰਦਰ ਗੁਰਾਂ ਨੇ ਇਕ ਨਿਮਖਫਾ = ਨਿਮਖ ਮਾਤ੍ਰ ਹਰਿ = ਹਰੀ ਦਾ ਨਾਮ ਧਾਰਿਓ = ਧਾਰਨ ਕਰਵਾ ਦਿੱਤਾ ਹੈ, ਉਸਦੀ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਅਨਭਉ = ਭੈ ਤੋਂ ਰਹਿਤ ਸਰੂਪ ਵਿਚ ਲਿਵ = ਬਿਰਤੀ ਲਾਗੀ = ਲੱਗ ਗਈ ਹੈ।

## ਕੋਟਿ ਕੋਟਿ ਕੇ ਦੋਖ ਸਭ ਜਨ ਕੇ; ਹਰਿ ਦੂਰਿ ਕੀਏ ਇਕ ਪਲਫਾ ॥੩॥

ਜੋ ਜਨਾਂ ਕੇ = ਦੇ ਕੋਟਿ = ਕ੍ਰੋੜਾਂ ਜਨਮਾਂ ਦੇ ਕੋਟਿ = ਕ੍ਰੋੜਾਂ ਦੋਖ ਹਨ **ਵਾ:** ਕੋਟਾਨ ਕੋਟ ਸਭ = ਸਾਰੇ ਦੋਖ ਹਰਿ = ਪਰਮਾਤਮਾ ਨੇ ਇਕ ਪਲਫਾ = ਪਲ ਵਿਚ ਹੀ ਦੂਰ ਕੀਏ = ਕਰ ਦਿੱਤੇ ਹਨ ॥੩॥

## ਤੁਮਰੇ ਜਨ, ਤੁਮ ਹੀ ਤੇ ਜਾਨੇ; ਪ੍ਰਭ ਜਾਨਿਓ ਜਨ ਤੇ ਮੁਖਫਾ ॥

ਹੇ ਪ੍ਰਭੂ! ਜੋ ਤੁਮਰੇ = ਤੇਰੇ ਜਨ = ਸੇਵਕ ਹਨ, ਉਹ ਤੁਮ = ਮੇਰੇ ਤੋਂ ਹੀ ਭਾਵ ਤੇਰੀ ਭਗਤੀ ਕਰਕੇ ਜਾਨੇ = ਜਾਣੇ ਗਏ ਹਨ ਅਤੇ ਹੇ ਪ੍ਰਭੂ ਤੂੰ ਆਪਣੇ ਜਨਾਂ ਤੋਂ ਮੁਖਫਾ = ਮੁਖੀ ਕਰਕੇ ਜਾਨਿਓ = ਜਾਣਿਆ ਜਾਂਦਾ ਹੈਂ **ਵਾ:** ਜਿਨ੍ਹਾਂ ਨੇ ਤੈਨੂੰ ਜਾਣ ਲਿਆ ਹੈ ਤੇ = ਉਹ ਜਨ ਮੁਖੀ ਹੋ ਗਏ ਹਨ।

## ਹਰਿ ਹਰਿ ਆਪੁ ਧਰਿਓ ਹਰਿਜਨ ਮਹਿ;
## ਜਨ ਨਾਨਕੁ ਹਰਿ ਪ੍ਰਭੁ ਇਕਫਾ ॥੪॥੫॥

ਹੇ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪ੍ਰਭੂ! ਤੂੰ ਆਪਣੇ ਜਨਾਂ ਦੇ ਹਿਰਦੇ ਮਹਿ = ਵਿਚ ਆਪਣਾ ਸਰੂਪ ਪ੍ਰਗਟ ਕਰਕੇ ਧਰਿਓ = ਰੱਖਣਾ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੂੰ ਅਤੇ ਤੇਰੇ ਜਨ ਇਕਫਾ = ਇਕ ਸਰੂਪ ਹੀ ਹੋ ॥੪॥੫॥

[ਅੰਗ ੧੩੩੭]

## ਪ੍ਰਭਾਤੀ ਮਹਲਾ ੪ ॥

## ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ; ਹਮ ਮੁਏ ਜੀਵੇ ਹਰਿ ਜਪਿਭਾ ॥

ਗੁਰ = ਪੂਜਨੀਕ ਸਤਿਗੁਰਾਂ ਨੇ ਹਰਿ ਹਰਿ ਪਰਮੇਸ਼ਰ ਦਾ ਨਾਮ ਦ੍ਰਿੜਾਇਓ = ਦ੍ਰਿੜ੍ਹ, ਪ੍ਰਪੱਕ

ਕਰਵਾਇਆ ਹੈ, ਉਹ ਹਰਿ = ਪਰਮਾਤਮਾ ਦੇ ਨਾਮ ਨੂੰ ਜਪਿਭਾ = ਜਪ ਕੇ **ਵਾ:** ਭਾ = ਪ੍ਰੇਮ ਪੂਰਬਕ ਜਪ ਕੇ ਹਮ = ਅਸੀਂ ਹੰਗਤਾ ਮਮਤਾ ਦੇ ਕਾਰਨ ਆਤਮਿਕ ਜੀਵਨ ਵੱਲੋਂ ਮੁਏ = ਮਰੇ ਹੋਏ ਆਤਮਿਕ ਜੀਵਨ ਵਿਚ ਜੀਵੇ = ਜੀਅ ਪਏ ਹਾਂ।

## ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ; ਬਿਖੁ ਡੁਬਦੇ ਬਾਹ ਦੇਇ ਕਢਿਭਾ ॥੧॥

ਗੁਰੂ = ਵੱਡੇ, ਗੁਰ = ਪੂਜਨੀਕ ਪੂਰਾ = ਪੂਰਨ ਸਤਿਗੁਰੂ ਜੀ ਧਨੁ ਧੰਨੁ = ਧੰਨਤਾ ਜੋਗ ਹਨ **ਵਾ:** ਪੂਰਨ ਗੁਰੂ ਨਾਨਕ ਦੇਵ ਜੀ ਧੰਨ ਹਨ, ਗੁਰੂ ਅੰਗਦ ਦੇਵ ਜੀ ਧੰਨ ਹਨ ਅਤੇ ਸਤਿਗੁਰੂ ਅਮਰਦਾਸ ਸਾਹਿਬ ਜੀ ਵੀ ਧੰਨਤਾ ਜੋਗ ਹਨ, ਜਿਨ੍ਹਾਂ ਨੇ ਬਿਖੁ = ਵਿਹੁ ਰੂਪੀ ਸੰਸਾਰ ਵਿਚ ਡੁੱਬਦੇ ਹੋਏ ਨੂੰ ਆਪਣੀ ਕਿਰਪਾ ਰੂਪੀ ਬਾਹ = ਭੁਜਾ ਦੇਇ = ਦੇ ਕੇ ਬਾਹਰ ਕਢਿਭਾ = ਕੱਢਣਾ ਕੀਤਾ ਹੈ ॥੧॥

## ਜਪਿ ਮਨ; ਰਾਮ ਨਾਮੁ ਅਰਧਾਂਭਾ ॥

ਹੇ ਮੇਰੇ ਮਨਾਂ ! ਅਰਧਾਂਬਾ = ਆਰਾਧਨੇ ਯੋਗ ਰਾਮ = ਪਰਮਾਤਮਾ ਦੇ ਨਾਮ ਨੂੰ ਜਪਿ = ਜਪਣਾ ਕਰ **ਵਾ:** (ਅਰਧਾਂ+ਭਾ) ਅਰਧਾਂ = ਅੱਧਾ ਪਲ ਵੀ ਭਾ = ਪ੍ਰੇਮ ਨਾਲ ਨਾਮ ਜਪਣਾ ਕਰ।

## ਉਪਜੰਪਿ ਉਪਾਇ ਨ ਪਾਈਐ ਕਤਹੂ; ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥੧॥ਰਹਾਉ॥

ਹੋਰ ਕਤਹੂ = ਕਿਸੇ ਵੀ ਉਪਾਇ = ਯਤਨ ਕਰਕੇ ਪ੍ਰਭੂ ਦੇ (ਉਪ + ਜੰਪਿ) ਉਪ = ਸਮੀਪ ਜੰਪਿ = ਜਾਣਾ ਨਹੀਂ ਪਾਈਐ = ਪਾਈਦਾ, **ਵਾ:** ਉਪ = ਉਪਮਾ ਜੋਗ ਅਤੇ ਜੰਪਿ = ਜਪਣੇ ਜੋਗ ਪਰਮਾਤਮਾ ਨੂੰ ਸਾਧਨਾ ਆਦਿ ਦੇ ਕਿਸੇ ਜਤਨਾਂ ਕਰਕੇ ਨਹੀਂ ਪਾਈਦਾ, ਪੂਰੈ = ਪੂਰਨ ਗੁਰਾਂ ਦੁਆਰਾ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭੂ ਨੂੰ ਲਾਭਾ = ਲੱਭੀਦਾ ਹੈ ॥੧॥ਰਹਾਉ॥

## ਰਾਮ ਨਾਮੁ ਰਸੁ ਰਾਮ ਰਸਾਇਣੁ; ਰਸੁ ਪੀਆ ਗੁਰਮਤਿ ਰਸਭਾ ॥

ਰਾਮ = ਰਮੇ ਹੋਏ ਰਾਮ ਪਰਮਾਤਮਾ ਦਾ ਨਾਮ ਰਸ ਸਾਡੇ ਰਸਾਇਣੁ = ਰਸਾਂ ਦਾ ਘਰ ਹੈ, ਇਸ ਰਸ ਨੂੰ ਅਸੀਂ ਗੁਰਮਤਿ = ਗੁਰਾਂ ਦੀ ਕਿਰਪਾ ਦੁਆਰਾ ਰਸਭਾ = ਪ੍ਰੇਮ ਨਾਲ ਪੀਆ = ਪੀਣਾ ਕੀਤਾ ਹੈ, ਜਿਨ੍ਹਾਂ ਨੇ ਗੁਰਮਤਿ ਦੁਆਰਾ ਇਹ ਨਾਮ ਰਸ ਪੀਤਾ ਹੈ ਉਨ੍ਹਾਂ ਨੂੰ ਆਤਮਾਨੰਦ ਦਾ ਰਸਭਾ = ਸੁਆਦ ਪ੍ਰਾਪਤ ਹੋਇਆ ਹੈ।

## ਲੋਹ ਮਨੂਰ ਕੰਚਨੁ ਮਿਲਿ ਸੰਗਤਿ; ਹਰਿ ਉਰ ਧਾਰਿਓ ਗੁਰਿ ਹਰਿਭਾ ॥੨॥

ਜਿਸ ਪ੍ਰਕਾਰ ਮਨੂਰ = ਸੜਿਆ ਹੋਇਆ ਲੋਹ = ਲੋਹਾ ਪਾਰਸ ਦੀ ਸੰਗਤ ਨਾਲ ਮਿਲ ਕੇ ਕੰਚਨੁ = ਸੋਨਾ ਬਣ ਜਾਂਦਾ ਹੈ, ਏਸੇ ਪ੍ਰਕਾਰ ਪਾਪਾਂ ਕਰਕੇ ਕਠੋਰ ਮਨ ਸੜੇ ਹੋਏ ਲੋਹੇ ਵਾਂਗ ਹੈ ਜੋ ਸਤਿਸੰਗਤ ਰੂਪੀ ਪਾਰਸ ਨਾਲ ਮਿਲ ਕੇ ਸੋਨੇ ਦੀ ਨਿਆਈਂ ਸ਼ੁੱਧ ਬ੍ਰਹਮ ਦਾ ਰੂਪ ਬਣ ਜਾਂਦਾ ਹੈ, ਇਉਂ ਜਿਸਨੇ ਹਰਿ = ਪਰਮਾਤਮਾ ਨੂੰ ਗੁਰਾਂ ਦੁਆਰਾ ਉਰ = ਹਿਰਦੇ ਅੰਦਰ ਧਾਰਿਓ = ਧਾਰਨ ਕੀਤਾ ਹੈ, ਉਹ ਹਰਿਭਾ = ਹਰੀ ਰੂਪ ਹੀ ਹੋ ਗਿਆ ਹੈ ॥੨॥

## ਹਉਮੈ ਬਿਖਿਆ ਨਿਤ ਲੋਭਿ ਲੁਭਾਨੇ; ਪੁਤ ਕਲਤ ਮੋਹਿ ਲੁਭਿਭਾ ॥

ਜੋ ਜੀਵ ਬਿਖਿਆ = ਮਾਇਆ ਦੀ ਹਉਮੈ = ਹੰਗਤਾ ਮਮਤਾ ਕਰਕੇ ਨਿਤ = ਨਿਤਾਪ੍ਰਤੀ ਪਦਾਰਥਾਂ ਦੇ ਲੋਭਿ = ਲਾਲਚ ਵਿਚ ਲੁਭਾਨੇ = ਲੁਭਾਇਮਾਨ ਰਹਿੰਦੇ ਹਨ। ਪੁੱਤਰ ਤੇ ਕਲਤ = ਇਸਤ੍ਰੀ ਦੇ ਮੋਹਿ = ਮੋਹ ਵਿਚ ਲੁਭਿਭਾ = ਲੁਭਾਇਮਾਨ ਹੋਏ ਰਹਿੰਦੇ ਹਨ।

## ਤਿਨ ਪਗ ਸੰਤ ਨ ਸੇਵੇ ਕਬਹੂ; ਤੇ ਮਨਮੁਖ ਭੂੰਭਰ ਭਰਭਾ ॥੩॥

ਤਿਨ = ਉਨ੍ਹਾਂ ਨੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਪਗ = ਚਰਨ ਕਬਹੂ = ਕਦੇ ਵੀ ਸੇਵੇ = ਸੇਵਨਾ ਨਹੀਂ ਕੀਤੇ, ਤੇ = ਉਹ ਮਨਮੁਖ ਤ੍ਰਿਸਨਾ, ਵਿਸ਼ਿਆਂ, ਮਾਇਆ ਰੂਪੀ ਭੂੰਭਰ = ਭੁੱਬਲ (ਗਰਮ ਸੁਆਹ) ਨਾਲ ਭਰਭਾ = ਭਰੇ ਹੋਏ ਹਨ, ਭਾਵ ਜਿਵੇਂ ਤੱਤੀ ਸੁਆਹ ਵਿਚ ਕਿਸੇ ਦਾ ਪੈਰ ਪੈ ਕੇ ਸੜ ਜਾਂਦਾ ਹੈ ਇਉਂ ਉਹ ਇਸ ਸੁਆਹ ਵਿਚ ਫਸੇ ਹੋਏ ਆਪਣਾ ਜੀਵਨ ਵਿਅਰਥ ਸਾੜ ਲੈਂਦੇ ਹਨ ॥੩॥

## ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ; ਹਮ ਪਰੇ ਹਾਰਿ ਤੁਮ ਸਰਨਭਾ ॥

ਹੇ ਪ੍ਰਭੂ ! ਤੁਮਰੇ = ਤੁਹਾਡੇ ਗੁਣਾਂ ਨੂੰ ਤੁਮ = ਤੁਸੀਂ ਹੀ ਜਾਨਹੁ = ਜਾਣਦੇ ਹੋ, ਹਮ = ਅਸੀਂ ਦੁਨੀਆਂ ਦੇ ਸੁੱਖਾਂ ਵੱਲੋਂ ਹਾਰ ਕੇ ਤੁਮ = ਤੁਹਾਡੀ ਸਰਨਭਾ = ਸ਼ਰਨ ਵਿਚ ਪਰੇ = ਪਏ ਹਾਂ।

## ਜਿਉ ਜਾਨਹੁ ਤਿਉ ਰਾਖਹੁ ਸੁਆਮੀ;
## ਜਨ ਨਾਨਕੁ ਦਾਸੁ ਤੁਮਨਭਾ ॥੪॥੬॥ ਛਕਾ ੧ ॥

ਸਤਿਗੁਰੂ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਪ੍ਰਭੂ ਜੀ ! ਜਿਉਂ = ਜਿਵੇਂ ਤੁਸੀਂ ਜਾਨਹੁ = ਜਾਣਦੇ ਹੋ, ਤਿਉਂ = ਤਿਵੇ ਮੈਨੂੰ ਰਾਖਹੁ = ਰੱਖਣਾ ਕਰੋ, ਮੈਂ ਤੁਮਨਭਾ = ਤੇਰਾ ਦਾਸ = ਸੇਵਕ ਹਾਂ ॥੪॥੬॥

ਛਕਾ ੧ = ਏਥੇ ਛੇ ਸ਼ਬਦਾਂ ਦਾ ਇਕ ਜੋੜ ਹੋਇਆ ਹੈ।

## ਪ੍ਰਭਾਤੀ, ਬਿਭਾਸ, ਪੜਤਾਲ, ਮਹਲਾ ੪; ੧ੴ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਪੜਤਾਲ ਛੰਦ ਦੁਆਰਾ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਵਨ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਪਿ ਮਨ; ਹਰਿ ਹਰਿ ਨਾਮੁ ਨਿਧਾਨ ॥ ਹਰਿ ਦਰਗਹ; ਪਾਵਹਿ ਮਾਨ ॥

ਹੇ ਮਨਾਂ ! ਸਭ ਨਿੱਧੀਆਂ ਦੇ ਨਿਧਾਨ = ਖ਼ਜ਼ਾਨੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਜਪਿ = ਜਪਣਾ ਕਰ। ਤਦੋਂ ਹਰਿ = ਪਰਮਾਤਮਾ ਦੀ ਸਚਖੰਡ ਰੂਪੀ ਦਰਗਾਹ ਵਿਚ ਮਾਨ = ਆਦਰ, ਸਤਿਕਾਰ ਪਾਵਹਿ = ਪਾਉਣਾ ਕਰੇਂਗਾ।

## ਜਿਨਿ ਜਪਿਆ; ਤੇ ਪਾਰਿ ਪਰਾਨ ॥੧॥ਰਹਾਉ॥

ਜਿਨਿ = ਜਿਨ੍ਹਾਂ ਨੇ ਨਾਮ ਜਪਿਆ ਹੈ ਤੇ = ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਪਰਾਨ = ਪੈ ਗਏ ਹਨ ॥੧॥ਰਹਾਉ॥

## ਸੁਨਿ ਮਨ; ਹਰਿ ਹਰਿ ਨਾਮੁ, ਕਰਿ ਧਿਆਨੁ ॥

ਹੇ ਮੇਰੇ ਮਨਾਂ ! ਧਿਆਨ ਕਰਿ = ਕਰਕੇ ਭਾਵ ਬਿਰਤੀ ਨੂੰ ਟਿਕਾ ਕੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਿ = ਸੁਣਨਾ ਕਰ।

## ਸੁਨਿ ਮਨ; ਹਰਿ ਕੀਰਤਿ ਅਠਸਠਿ ਮਜਾਨੁ ॥

ਹੇ ਮੇਰੇ ਮਨਾਂ ! ਸੁਨਿ = ਸੁਣਨਾ ਕਰ ! ਹਰਿ = ਪਰਮਾਤਮਾ ਦੀ ਕੀਰਤਿ = ਕੀਰਤੀ, ਵਡਿਆਈ ਕਰਕੇ ਅਠਸਠਿ = ਅਠਾਹਠ ਤੀਰਥਾਂ ਦੇ ਮਜਾਨੁ = ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

## ਸੁਨਿ ਮਨ; ਗੁਰਮੁਖਿ ਪਾਵਹਿ ਮਾਨੁ ॥੧॥

ਹੇ ਮੇਰੇ ਮਨਾਂ ! ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮਾਤਮਾ ਦਾ ਨਾਮ ਸ੍ਰਵਨ ਕਰ, ਤਾਂ ਲੋਕ-ਪ੍ਰਲੋਕ ਵਿਚ ਮਾਨੁ = ਆਦਰ ਪਾਵਹਿ = ਪਾਉਣਾ ਕਰੇਂਗਾ ॥੧॥

## ਜਪਿ ਮਨ; ਪਰਮੇਸੁਰੁ ਪਰਧਾਨੁ ॥ ਖਿਨ ਖੋਵੈ; ਪਾਪ ਕੋਟਾਨ ॥

ਹੇ ਮਨਾਂ ! ਪਰਧਾਨੁ = ਮੁਖੀ ਪਰਮੇਸੁਰੁ = ਪਰਮਾਤਮਾ ਨੂੰ ਜਪਿ = ਜਪਣਾ ਕਰ। ਤਦ ਤੂੰ ਕੋਟਾਨ = ਕ੍ਰੋੜਾਂ ਪਾਪ ਇਕ ਖਿਨ ਵਿਚ ਹੀ ਖੋਵੈ = ਗੁਆ ਲਵੇਂਗਾ।

## ਮਿਲੁ ਨਾਨਕ; ਹਰਿ ਭਗਵਾਨ ॥੨॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਤੂੰ ਵੀ ਹਰੀ ਭਗਵਾਨ ਦੇ ਨਾਲ ਮਿਲ ਜਾਵੇਂਗਾ ॥੨॥੧॥੭॥

## ਪ੍ਰਭਾਤੀ, ਮਹਲਾ ੫, ਬਿਭਾਸ; ੧ੴ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਰਮਾਤਮਾ ਦੇ ਉਪਕਾਰ ਕਥਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਨੁ ਹਰਿ ਕੀਆ; ਤਨੁ ਸਭੁ ਸਾਜਿਆ ॥
## ਪੰਚ ਤਤ ਰਚਿ; ਜੋਤਿ ਨਿਵਾਜਿਆ ॥

ਹੇ ਭਾਈ ! ਜਿਸ ਹਰਿ = ਪਰਮਾਤਮਾ ਨੇ ਮਨੁ = ਸੂਖਮ ਸਰੀਰ ਪੈਦਾ ਕੀਆ = ਕੀਤਾ ਹੈ; ਉਸੇ ਨੇ ਸਥੂਲ ਤਨੁ = ਸਰੀਰ ਆਦਿ ਸਭ ਇੰਦ੍ਰੀਆਂ ਨੂੰ ਸਾਜਿਆ = ਸਾਜਨਾ ਕੀਤਾ ਹੈ।

**ਅਥਵਾ** ਜਿਨ੍ਹਾਂ ਨੇ ਹਰੀ ਦਾ ਮੰਨਣ ਕੀਤਾ ਹੈ, ਉਨ੍ਹਾਂ ਨੇ ਆਪਣੇ ਸਰੀਰ ਨੂੰ ਸਾਰੇ ਸ਼ੁਭ ਗੁਣਾਂ ਨਾਲ ਸਜਾ ਲਿਆ ਹੈ।

ਜਿਸ ਪਰਮਾਤਮਾ ਨੇ ਪੰਚ = ਪੰਜਾਂ ਤੱਤਾਂ ਦੀ ਰਚਨਾ ਨੂੰ ਰਚ ਕੇ ਵਿਚ ਆਪਦੀ ਜੋਤਿ = ਚੇਤਨ ਸੱਤਾ ਨੂੰ ਪਾ ਕੇ ਨਿਵਾਜਿਆ = ਵਡਿਆਉਣਾ ਕੀਤਾ ਹੈ।

## ਸਿਹਜਾ ਧਰਤਿ; ਬਰਤਨ ਕਉ ਪਾਨੀ ॥
## ਨਿਮਖ ਨ ਵਿਸਾਰਹੁ; ਸੇਵਹੁ ਸਾਰਿਗਪਾਨੀ ॥੧॥

ਜਿਸ ਪਰਮਾਤਮਾ ਨੇ ਸਾਰਿਆਂ ਦੇ ਬਿਰਾਜਨ ਵਾਸਤੇ ਧਰਤੀ ਦੀ ਸਿਹਜਾ = ਸੇਜਾ ਬਣਾਈ ਹੈ ਅਤੇ ਸਾਰਿਆਂ ਦੇ ਵਰਤਨ ਕਉ = ਦੇ ਵਾਸਤੇ ਪਾਨੀ = ਪਾਣੀ ਦੇਣਾ ਕੀਤਾ ਹੈ।

**ਅਥਵਾ** ਉਸਦੀ ਪ੍ਰਾਪਤੀ ਲਈ ਧਰਤੀ ਦੀ ਨਿਆਈਂ ਬੁੱਧ ਰੂਪੀ ਸੇਜਾ ਬਣਾਉਣਾ ਕਰੋ ਭਾਵ ਬੁੱਧੀ ਵਿਚ ਸ਼ਰਧਾ ਧਾਰਨ ਕਰੋ ਅਤੇ ਉਸਦੇ ਨਾਲ ਵਰਤਣ ਵਾਸਤੇ ਪ੍ਰੇਮ ਰੂਪੀ ਪਾਣੀ ਪ੍ਰਗਟ ਕਰੋ।

ਹੇ ਭਾਈ ! ਸਾਰਿਗਪਾਨੀ = ਸਾਰੰਗ ਨਾਮੇ ਧਨੁੱਖ ਨੂੰ ਹੱਥਾਂ ਵਿਚ ਪਕੜਨ ਵਾਲੇ ਪਰਮਾਤਮਾ ਨੂੰ ਸਦਾ ਸੇਵਹੁ = ਸੇਵਨਾ ਕਰੋ ਅਤੇ ਨਿਮਖ = ਅੱਖ ਦੇ ਝਮਕਣ ਜਿਤਨਾ ਸਮਾਂ ਵੀ ਉਸਨੂੰ ਵਿਸਾਰਹੁ = ਭੁਲਾਉਣਾ ਨਾ ਕਰੋ ॥੧॥

## ਮਨ, ਸਤਿਗੁਰੁ ਸੇਵਿ; ਹੋਇ ਪਰਮ ਗਤੇ ॥

ਹੇ ਮੇਰੇ ਮਨਾਂ ! ਸਤਿਗੁਰਾਂ ਨੂੰ ਸੇਵਿ = ਸੇਵਨਾ ਕਰ, ਕਿਉਂਕਿ ਜੇਕਰ ਸੇਵਨਾ ਕਰੇਂਗਾ ਤਾਂ ਤੈਨੂੰ ਪਰਮ = ਵੱਡੀ ਗਤੇ = ਕਲਿਆਣ ਭਾਵ ਕੈਵਲ ਮੋਖ ਦੀ ਪ੍ਰਾਪਤੀ ਹੋਇ = ਹੋ ਜਾਵੇਗੀ।

## ਹਰਖ ਸੋਗ ਤੇ ਰਹਹਿ ਨਿਰਾਰਾ; ਤਾਂ ਤੂ ਪਾਵਹਿ ਪ੍ਰਾਨਪਤੇ ॥੧॥ਰਹਾਉ॥

ਜੇਕਰ ਤੂੰ ਹਰਖ = ਖ਼ੁਸ਼ੀ ਤੇ ਸੋਗ = ਗ਼ਮ ਤੇ = ਤੋਂ ਨਿਰਾਰਾ = ਅਸੰਗ ਰਹਹਿ = ਰਹੇਂਗਾ, ਤਾਂ ਤਦ ਤੂੰ ਪ੍ਰਾਨਪਤੇ = ਪ੍ਰਾਣਾਂ ਦੇ ਪਤੀ ਪਰਮਾਤਮਾ ਨੂੰ ਪਾਵਹਿ = ਪਾ ਲਵੇਂਗਾ ॥੧॥ਰਹਾਉ॥

## ਕਾਪੜ ਭੋਗ ਰਸ; ਅਨਿਕ ਭੁੰਚਾਏ ॥ ਮਾਤ ਪਿਤਾ ਕੁਟੰਬ; ਸਗਲ ਬਨਾਏ ॥

ਜਿਸ ਪਰਮਾਤਮਾ ਨੇ ਕਾਪੜ = ਕੱਪੜੇ, ਭੋਗਾਂ ਦੇ ਰਸ ਅਨਿਕ = ਅਨੇਕਾਂ ਪ੍ਰਕਾਰ ਕਰਕੇ ਭੁੰਚਾਏ = ਭੁਗਾਉਣਾ ਕੀਤੇ ਹਨ **ਵਾ:** ਅਨੇਕ ਪ੍ਰਕਾਰ ਦੇ ਬਸਤਰ ਪਹਿਨਣ ਵਾਸਤੇ ਦਿੱਤੇ ਹਨ ਅਤੇ ਅਨੇਕ ਪ੍ਰਕਾਰ ਦੇ ਭੋਗਾਂ ਦੇ ਰਸ ਭੁਗਾਉਣਾ ਕੀਤੇ ਹਨ।

ਮਾਤਾ, ਪਿਤਾ, ਕੁਟੰਬ = ਪਰਿਵਾਰ ਆਦਿ ਦੇ ਸਗਲ = ਸਾਰੇ ਜੀਵ ਬਨਾਏ = ਬਣਾਉਣਾ ਕੀਤੇ ਹਨ।

## ਰਿਜਕੁ ਸਮਾਹੇ; ਜਲਿ ਥਲਿ ਮੀਤ ॥ ਸੋ ਹਰਿ ਸੇਵਹੁ; ਨੀਤਾ ਨੀਤ ॥੨॥

ਹੇ ਮੀਤ = ਮਿੱਤਰ ! ਜੋ ਪ੍ਰਭੂ ਜਲਿ = ਪਾਣੀ ਵਾਲੀਆਂ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਵਿਚ ਰਿਜਕੁ = ਉਪਜੀਵੀਕਾ ਸਮਾਹੇ = ਪਹੁੰਚਾਉਣਾ ਕਰਦਾ ਹੈ।

ਹੇ ਭਾਈ ! ਸੋ = ਉਸ ਹਰਿ = ਪਰਮਾਤਮਾ ਨੂੰ ਨੀਤਾ ਨੀਤ = ਨਿਤਾਪ੍ਰਤੀ ਸੇਵਹੁ = ਸੇਵਨਾ ਕਰੋ ॥੨॥

## ਤਹਾ ਸਖਾਈ; ਜਹ ਕੋਇ ਨ ਹੋਵੈ ॥
## ਕੋਟਿ ਅਪ੍ਰਾਧ; ਇਕ ਖਿਨ ਮਹਿ ਧੋਵੈ ॥

ਹੇ ਭਾਈ ! ਉਹ ਪਰਮਾਤਮਾ ਤਹਾ = ਉਥੇ ਵੀ ਸਖਾਈ = ਸਹਾਇਤਾ ਕਰਦਾ ਹੈ, ਜਹ = ਜਿਥੇ ਪ੍ਰਲੋਕ ਵਿਚ ਕੋਇ = ਕੋਈ ਵੀ ਸਹਾਇਕ ਨਹੀਂ ਹੋਵੈ = ਹੁੰਦਾ।

ਕੋਟਿ = ਕ੍ਰੋੜਾਂ ਅਪ੍ਰਾਧ = ਗੁਨਾਹਾਂ ਦੀ ਮੈਲ ਨੂੰ ਇਕ ਖਿਨ ਮਹਿ = ਵਿਚ ਹੀ ਧੋਵੈ = ਧੋ ਦੇਂਦਾ ਹੈ।

## ਦਾਤਿ ਕਰੈ; ਨਹੀ ਪਛੋੁਤਾਵੈ ॥ ਏਕਾ ਬਖਸ; ਫਿਰਿ ਬਹੁਰਿ ਨ ਬੁਲਾਵੈ ॥੩॥

ਉਹ ਪ੍ਰਭੂ ਜਿਸ ਨੂੰ ਇਕ ਵਾਰੀ ਦਾਤ ਦੇਣਾ ਕਰੈ = ਕਰਦਾ ਹੈ, ਭਾਵੇਂ ਜੀਵ ਅਕ੍ਰਿਤਘਣ ਵੀ ਹੋ ਜਾਵੇ, ਤਦ ਵੀ ਉਹ ਪਛੋੁਤਾਵੈ = ਪਸ਼ਚਾਤਾਪ ਨਹੀਂ ਕਰਦਾ ਕਿ ਮੈਂ ਇਸ ਨੂੰ ਦਾਤ ਕਿਉਂ ਦਿੱਤੀ **ਵਾ:** ਜਿਸ ਨੂੰ ਬ੍ਰਹਮ ਗਿਆਨ ਦੀ ਦਾਤ ਦੇਣਾ ਕਰਦਾ ਹੈ, ਉਹ ਮੁੜ ਕੇ ਪਛਤਾਉਂਦਾ ਨਹੀਂ ਹੈ।

ਜਿਸ ਨੂੰ ਏਕਾ = ਇਕ ਵਾਰੀ ਬਖ਼ਸ਼ ਲੈਂਦਾ ਹੈ, ਉਨ੍ਹਾਂ ਨੂੰ ਫਿਰਿ = ਫੇਰ ਬਹੁਰਿ = ਮੁੜ ਕੇ ਜਮ ਆਪਣੇ ਕੋਲ ਨਹੀਂ ਬੁਲਾਵੈ = ਬੁਲਾਉਂਦਾ ॥੩॥

[ਅੰਗ ੧੩੩੮]

## ਕਿਰਤ ਸੰਜੋਗੀ; ਪਾਇਆ ਭਾਲਿ ॥ ਸਾਧਸੰਗਤਿ ਮਹਿ; ਬਸੇ ਗੁਪਾਲ ॥

ਹੇ ਭਾਈ ! ਤੇਰੇ ਕਿਰਤ = ਕੀਤੇ ਹੋਏ ਕਰਮਾਂ ਦੇ ਸੰਜੋਗੀ = ਸੰਜੋਗ ਕਰਕੇ ਉਸ ਪ੍ਰਭੂ ਨੇ ਤੇਰੇ ਪਰਾਲਬਧ ਦੇ ਲੇਖ ਨੂੰ ਤੇਰੇ ਭਾਇ = ਮਸਤਕ ਉੱਪਰ ਲਿਖ ਕੇ ਪਾਇਆ = ਪਾਉਣਾ ਕੀਤਾ ਹੈ **ਵਾ:** ਪੂਰਬਲੇ ਕੀਤੇ ਹੋਏ ਨਿਸ਼ਕਾਮ ਕਰਮਾਂ ਦੇ ਸੰਜੋਗ ਕਰਕੇ ਉਸ ਪ੍ਰਭੂ ਦੀ ਪ੍ਰਾਪਤੀ ਦਾ ਰਸਤਾ ਭਾਲਿ = ਖੋਜ ਕੇ ਪਾ ਲਈਦਾ ਹੈ ਕਿ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਮਹਿ = ਵਿਚ ਉਹ ਗੁਪਾਲ = ਪ੍ਰਭੂ ਬਸੇ = ਵੱਸਦਾ ਹੈ।

## ਗੁਰ ਮਿਲਿ ਆਏ; ਤੁਮਰੈ ਦੁਆਰ ॥
## ਜਨ ਨਾਨਕ; ਦਰਸਨੁ ਦੇਹੁ ਮੁਰਾਰਿ ॥੪॥੧॥

ਉਸ ਅੱਗੇ ਇਉਂ ਬੇਨਤੀ ਕਰੀਏ ਕਿ ਹੇ ਪ੍ਰਭੂ ! ਗੁਰਾਂ ਨਾਲ ਮਿਲ ਕਰਕੇ ਅਸੀਂ ਤੁਮਰੈ = ਤੇਰੇ ਸਤਿਸੰਗਤ ਰੂਪੀ ਦੁਆਰ = ਦਰ 'ਤੇ ਆਏ ਹਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੁਰਾਰਿ = ਮੁਰਾਰੀ ਪ੍ਰਭੂ ! ਸਾਨੂੰ ਆਪਣਾ ਦਰਸਨੁ = ਦੀਦਾਰ ਦੇਹੁ = ਦੇਣਾ ਕਰੋ ॥੪॥੧॥

## ਪ੍ਰਭਾਤੀ ਮਹਲਾ ੫ ॥
## ਪ੍ਰਭ ਕੀ ਸੇਵਾ; ਜਨ ਕੀ ਸੋਭਾ ॥ ਕਾਮ ਕ੍ਰੋਧ; ਮਿਟੇ ਤਿਸੁ ਲੋਭਾ ॥

ਪ੍ਰਭ = ਪਰਮਾਤਮਾ ਕੀ = ਦੀ ਭਗਤੀ ਰੂਪੀ ਸੇਵਾ = ਟਹਿਲ ਕਰਨ ਨਾਲ ਜਨ = ਦਾਸ ਕੀ = ਦੀ ਸੋਭਾ = ਵਡਿਆਈ ਹੁੰਦੀ ਹੈ।

ਤਿਸੁ = ਉਸ ਦਾਸ ਦੇ ਅੰਦਰੋਂ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ, ਲੋਭਾ = ਲਾਲਚ ਆਦਿ ਸਾਰੇ ਵਿਕਾਰ ਮਿਟੇ = ਮਿਟ ਜਾਂਦੇ ਹਨ।

## ਨਾਮੁ ਤੇਰਾ; ਜਨ ਕੈ ਭੰਡਾਰਿ ॥ ਗੁਨ ਗਾਵਹਿ; ਪ੍ਰਭ ਦਰਸ ਪਿਆਰਿ ॥੧॥

ਹੇ ਪ੍ਰਭੂ ! ਤੇਰਾ ਨਾਮ ਹੀ ਜਨ = ਭਗਤ ਜਨਾਂ ਕੈ = ਦੇ ਪਾਸ ਭੰਡਾਰਿ = ਖ਼ਜ਼ਾਨਾ ਹੈ **ਵਾ:** ਭਗਤਾਂ ਦੇ ਹਿਰਦੇ ਰੂਪੀ ਭੰਡਾਰੇ ਵਿਚ ਤੇਰਾ ਨਾਮ ਹੀ ਵੱਸਦਾ ਹੈ।

ਹੇ ਪ੍ਰਭ = ਪਰਮਾਤਮਾ ! ਤੇਰੇ ਦਰਸ = ਦਰਸ਼ਨਾਂ ਦੇ ਪਿਆਰੇ ਹੋ ਕੇ ਉਹ ਤੇਰੇ ਗੁਣ ਗਾਵਹਿ = ਗਾਉਣਾ ਕਰਦੇ ਹਨ ॥੧॥

## ਤੁਮਰੀ ਭਗਤਿ; ਪ੍ਰਭ ਤੁਮਹਿ ਜਨਾਈ ॥
## ਕਾਟਿ ਜੇਵਰੀ; ਜਨ ਲੀਏ ਛਡਾਈ ॥੧॥ਰਹਾਉ॥

ਹੇ ਪ੍ਰਭੂ ! ਤੁਮਰੀ = ਤੇਰੀ ਭਾਉ ਭਗਤਿ = ਭਗਤੀ, ਤੁਮਹਿ = ਤੂੰ ਆਪ ਹੀ ਗੁਰੂ ਸਰੂਪ ਧਾਰਨ ਕਰਕੇ ਦਾਸਾਂ ਨੂੰ ਜਨਾਈ = ਜਨਾਉਣਾ ਕੀਤੀ ਹੈ ਕਿ ਸਾਰੇ ਭਾਉ ਭਗਤੀ ਕਰੋ।

ਆਪਣੇ ਦਾਸਾਂ ਦੀ ਮੋਹ, ਕਾਲ ਰੂਪੀ ਜੇਵਰੀ = ਰੱਸੀ (ਫਾਹੀ) ਕਾਟਿ = ਕੱਟ ਕੇ ਆਪਣੇ ਜਨ = ਦਾਸ ਜੰਮਣ ਮਰਣ ਤੋਂ ਛਡਾਈ = ਛੁਡਾ ਲੀਏ = ਲਏ ਹਨ ॥੧॥ਰਹਾਉ॥

## ਜੋ ਜਨੁ ਰਾਤਾ; ਪ੍ਰਭ ਕੈ ਰੰਗਿ ॥ ਤਿਨਿ ਸੁਖੁ ਪਾਇਆ; ਪ੍ਰਭ ਕੈ ਸੰਗਿ ॥

ਜੋ = ਜਿਹੜਾ ਜਨੁ = ਦਾਸ ਪ੍ਰਭ = ਪਰਮਾਤਮਾ ਕੈ = ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਗਿਆ ਹੈ। ਤਿਨਿ = ਉਸਨੇ ਪ੍ਰਭ = ਪਰਮਾਤਮਾ ਕੈ = ਦੇ ਸੰਗਿ = ਨਾਲ ਮਿਲ ਕੇ ਆਤਮ ਸੁਖ ਪਾਇਆ = ਪਾਉਣਾ ਕੀਤਾ ਹੈ।

## ਜਿਸੁ ਰਸੁ ਆਇਆ; ਸੋਈ ਜਾਨੈ ॥ ਪੇਖਿ ਪੇਖਿ; ਮਨ ਮਹਿ ਹੈਰਾਨੈ ॥੨॥

ਜਿਸ ਜਨ ਨੂੰ ਪਰਮਾਤਮਾ ਦੀ ਭਗਤੀ, ਨਾਮ ਦਾ ਰਸ ਆਇਆ ਹੈ, ਸੋਈ = ਉਹੋ ਹੀ ਇਸ ਅਨੰਦ ਨੂੰ ਜਾਨੈ = ਜਾਣਦਾ ਹੈ।

ਉਹ ਇਸ ਅਨੰਦ **ਵਾ:** ਹਰੀ ਦੇ ਕੌਤਕ ਪੇਖਿ ਪੇਖਿ = ਵੇਖ ਵੇਖ ਕੇ ਮਨ = ਹਿਰਦੇ ਮਹਿ = ਅੰਦਰ ਹੈਰਾਨੈ = ਅਸਚਰਜ ਹੋ ਰਿਹਾ ਹੈ ॥੨॥

## ਸੋ ਸੁਖੀਆ; ਸਭ ਤੇ ਊਤਮੁ ਸੋਇ ॥ ਜਾ ਕੈ ਹ੍ਰਿਦੈ; ਵਸਿਆ ਪ੍ਰਭੁ ਸੋਇ ॥

ਸੋ = ਉਹੋ ਹੀ ਸੁਖੀਆ = ਸੁਖੀ ਜੀਵਨ ਵਾਲਾ ਹੈ ਅਤੇ ਸੋਇ = ਉਹੋ ਹੀ ਸਭ = ਸਾਰਿਆਂ ਤੇ = ਤੋਂ ਊਤਮੁ = ਸ੍ਰੇਸ਼ਟ ਜਨ ਹੈ।

ਜਾ = ਜਿਸ ਕੈ = ਦੇ ਹ੍ਰਿਦੇ = ਹਿਰਦੇ ਅੰਦਰ ਸੋਇ = ਉਹ **ਵਾ:** ਸੋਇ = ਸ਼ੋਭਾ ਦਾ ਮਾਲਕ ਪ੍ਰਭੂ ਵਸਿਆ = ਵੱਸ ਗਿਆ ਹੈ **ਵਾ:** ਸੋਇ = ਉਹ ਤਤ ਪਦ ਦਾ ਲਖ ਅਰਥ ਰੂਪ ਪ੍ਰਭੂ ਵੱਸ ਗਿਆ ਹੈ।

## ਸੋਈ ਨਿਹਚਲੁ; ਆਵੈ ਨ ਜਾਇ ॥
## ਅਨਦਿਨੁ ਪ੍ਰਭ ਕੇ; ਹਰਿ ਗੁਣ ਗਾਇ ॥੩॥

ਸੋਈ = ਉਹੋ ਹੀ ਜਨ ਨਿਹਚਲੁ = ਅਚੱਲ ਪਦਵੀ 'ਤੇ ਪਹੁੰਚਣ ਵਾਲਾ ਹੈ ਅਤੇ ਉਹ ਜੰਮਣ ਮਰਣ ਦੇ ਚੱਕਰ ਵਿਚ ਆਵੈ ਨ ਜਾਇ = ਆਉਂਦਾ ਜਾਂਦਾ ਨਹੀਂ ਹੈ। ਜਿਹੜਾ ਅਨਦਿਨੁ = ਰਾਤ ਦਿਨ ਹਰੀ ਪ੍ਰਭੂ ਕੇ = ਦੇ ਗੁਣਾਂ ਨੂੰ ਗਾਇ = ਗਾਉਣਾ ਕਰਦਾ ਹੈ ॥੩॥

## ਤਾ ਕਉ; ਕਰਹੁ ਸਗਲ ਨਮਸਕਾਰੁ ॥ ਜਾ ਕੈ ਮਨਿ; ਪੂਰਨੁ ਨਿਰੰਕਾਰੁ ॥

ਹੇ ਭਾਈ! ਤਾ = ਉਸ ਜਨ ਕਉ = ਨੂੰ ਸਗਲ = ਸਾਰੇ ਹੀ ਨਮਸਕਾਰੁ = ਬੰਦਨਾ ਕਰਹੁ = ਕਰੋ। ਜਾ = ਜਿਸ ਜਨ ਕੈ = ਦੇ ਮਨਿ = ਹਿਰਦੇ ਵਿਚ ਪੂਰਨ ਨਿਰੰਕਾਰੁ = ਪਰਮਾਤਮਾ ਵੱਸਦਾ ਹੈ।

## ਕਰਿ ਕਿਰਪਾ ਮੋਹਿ; ਠਾਕੁਰ ਦੇਵਾ ॥ ਨਾਨਕੁ ਉਧਰੈ; ਜਨ ਕੀ ਸੇਵਾ ॥੪॥੨॥

ਉਸ ਅੱਗੇ ਬੇਨਤੀ ਕਰੋ ਕਿ ਹੇ ਦੇਵਾ = ਪੂਜਨੀਕ ਠਾਕੁਰੁ = ਮਾਲਕ ਪਰਮੇਸ਼ਰ! ਮੋਹਿ = ਮੇਰੇ ਉੱਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰੇ ਐਸੇ ਜਨ = ਦਾਸਾਂ ਕੀ = ਦੀ ਸੇਵਾ = ਟਹਿਲ ਕਰਕੇ ਅਸੀਂ ਵੀ ਉਧਰੈ = ਉਧਰ, ਤਰ ਜਾਈਏ ॥੪॥੨॥

## ਪ੍ਰਭਾਤੀ ਮਹਲਾ ੫ ॥

## ਗੁਨ ਗਾਵਤ; ਮਨਿ ਹੋਇ ਅਨੰਦ ॥ ਆਠ ਪਹਰ; ਸਿਮਰਉ ਭਗਵੰਤ ॥

ਹੇ ਭਾਈ! ਪਰਮਾਤਮਾ ਦੇ ਗੁਣ ਗਾਵਤ = ਗਾਉਂਦਿਆਂ ਮਨਿ = ਹਿਰਦੇ ਵਿਚ ਅਨੰਦ ਪ੍ਰਾਪਤ ਹੋਇ = ਹੁੰਦਾ ਹੈ। ਇਸ ਲਈ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਭਗਵੰਤ = ਪਰਮਾਤਮਾ ਨੂੰ ਸਿਮਰਉ = ਸਿਮਰਨਾ ਕਰੋ।

## ਜਾ ਕੈ ਸਿਮਰਨਿ; ਕਲਮਲ ਜਾਹਿ ॥
## ਤਿਸੁ ਗੁਰ ਕੀ; ਹਮ ਚਰਨੀ ਪਾਹਿ ॥੧॥

ਜਾ = ਜਿਸ ਗੁਰੂ ਦੁਆਰਾ ਪਰਮਾਤਮਾ ਕੈ = ਦੇ ਸਿਮਰਨਿ = ਚਿੰਤਨ ਕਰਨ ਨਾਲ ਸਾਰੇ ਕਲਮਲ = ਪਾਪ **ਵਾ:** ਕਰਵਲਾਹਟ ਪਾਉਣ ਵਾਲੇ **ਵਾ:** (ਕਲ+ਮਲ) ਕਲ = ਕਲਿਜੁਗ ਦੇ ਮਲ = ਮੈਲ ਰੂਪ ਪਾਪ ਚਲੇ ਜਾਹਿ = ਜਾਂਦੇ ਹਨ।

ਤਿਸੁ = ਉਸ ਸਮਰੱਥ ਗੁਰੂ ਕੀ = ਦੀ ਹਮ = ਅਸੀਂ ਚਰਨੀਂ ਪਾਹਿ = ਪੈਂਦੇ ਹਾਂ ॥੧॥

## ਸੁਮਤਿ ਦੇਵਹੁ; ਸੰਤ ਪਿਆਰੇ ॥
## ਸਿਮਰਉ ਨਾਮੁ; ਮੋਹਿ ਨਿਸਤਾਰੇ ॥੧॥ਰਹਾਉ॥

ਹੇ ਪਰਮਾਤਮਾ ਦੇ ਪਿਆਰੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨੋਂ ਗੁਰੂ ਜੀ! ਮੈਨੂੰ ਸੁਮਤਿ = ਸ੍ਰੇਸ਼ਟ ਆਤਮ ਵਿਸ਼ੈਣੀ ਬੁੱਧ ਦੇਵਹੁ = ਦੇਣਾ ਕਰੋ।

ਜਿਸ ਦੁਆਰਾ ਮੈਂ ਪਰਮਾਤਮਾ ਦਾ ਨਾਮ ਸਿਮਰਉ = ਸਿਮਰਨਾ ਕਰਾਂ ਅਤੇ ਉਹ ਨਾਮ ਮੋਹਿ = ਮੈਨੂੰ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰ ਦੇਵੇ ॥੧॥ਰਹਾਉ॥

## ਜਿਨਿ ਗੁਰਿ ਕਹਿਆ; ਮਾਰਗੁ ਸੀਧਾ ॥
## ਸਗਲ ਤਿਆਗਿ; ਨਾਮਿ ਹਰਿ ਗੀਧਾ ॥

ਜਿਨਿ = ਜਿਸ ਗੁਰੂ ਨੇ ਪਰਮਾਤਮਾ ਦੀ ਪ੍ਰਾਪਤੀ ਦਾ ਸਿਮਰਨ, ਭਾਉ-ਭਗਤੀ ਰੂਪੀ ਸੀਧਾ = ਸਿੱਧਾ ਮਾਰਗੁ = ਰਸਤਾ ਕਹਿਆ = ਦੱਸਣਾ ਕੀਤਾ ਹੈ।

ਜਿਸ ਰਸਤੇ 'ਤੇ ਚੱਲਣ ਨਾਲ ਸਗਲ = ਸਾਰਾ ਮੋਹ ਤਿਆਗਿ = ਛੱਡ ਕੇ ਸਾਡਾ ਮਨ ਹਰਿ = ਪਰਮਾਤਮਾ ਦੇ ਨਾਮ ਵਿਚ ਗੀਧਾ = ਗਿੱਝ ਗਿਆ ਹੈ।

## ਤਿਸੁ ਗੁਰ ਕੈ; ਸਦਾ ਬਲਿ ਜਾਈਐ ॥
## ਹਰਿ ਸਿਮਰਨੁ; ਜਿਸੁ ਗੁਰ ਤੇ ਪਾਈਐ ॥੨॥

ਹੇ ਭਾਈ! ਤਿਸੁ = ਉਸ ਗੁਰੂ ਕੈ = ਦੇ ਉੱਪਰੋਂ ਸਦਾ = ਹਮੇਸ਼ਾਂ ਬਲਿ = ਬਲਿਹਾਰ ਜਾਈਐ = ਜਾਣਾ ਕਰੀਏ। ਜਿਸ ਗੁਰੂ ਦੀ ਕਿਰਪਾ ਹੋਈ ਤੇ = ਤੋਂ ਹਰਿ = ਪਰਮਾਤਮਾ ਦਾ ਸਿਮਰਨ ਕਰਨਾ ਪਾਈਐ = ਪਾਈਦਾ ਹੈ ॥੨॥

**ਬੂਡਤ ਪ੍ਰਾਨੀ; ਜਿਨਿ ਗੁਰਹਿ ਤਰਾਇਆ ॥**
**ਜਿਸੁ ਪ੍ਰਸਾਦਿ; ਮੋਹੈ ਨਹੀ ਮਾਇਆ ॥**

ਸੰਸਾਰ-ਸਮੁੰਦ੍ਰ ਵਿਚ ਬੂਡਤ = ਡੁੱਬਦੇ ਹੋਏ ਪ੍ਰਾਨੀ = ਜੀਵਾਂ ਨੂੰ ਜਿਨਿ = ਜਿਸ ਗੁਰਹਿ = ਗੁਰੂ ਨੇ ਤਰਾਇਆ = ਤਾਰਨਾ ਕੀਤਾ ਹੈ।

ਜਿਸ ਗੁਰੂ ਦੀ ਪ੍ਰਸਾਦਿ = ਕਿਰਪਾ ਕਰਕੇ ਮਾਇਆ ਵੀ ਮੋਹੈ = ਮੋਹਿਤ ਨਹੀਂ ਕਰ ਸਕਦੀ।

**ਹਲਤੁ ਪਲਤੁ; ਜਿਨਿ ਗੁਰਹਿ ਸਵਾਰਿਆ ॥**
**ਤਿਸੁ ਗੁਰ ਊਪਰਿ; ਸਦਾ ਹਉ ਵਾਰਿਆ ॥੩॥**

ਜਿਨਿ = ਜਿਸ ਗੁਰਹਿ = ਗੁਰੂ ਨੇ ਸਾਡਾ ਹਲਤੁ ਪਲਤੁ = ਲੋਕ-ਪ੍ਰਲੋਕ ਸਵਾਰਿਆ = ਸੰਵਾਰ ਦਿੱਤਾ ਹੈ। ਤਿਸੁ = ਉਸ ਗੁਰੂ ਦੇ ਊਪਰਿ = ਉਤੋਂ ਹਉ = ਮੈਂ ਸਦਾ = ਹਮੇਸ਼ਾਂ ਵਾਰਿਆ = ਕੁਰਬਾਨ ਜਾਂਦਾ ਹਾਂ ॥੩॥

**ਮਹਾ ਮੁਗਧ ਤੇ; ਕੀਆ ਗਿਆਨੀ ॥ ਗੁਰ ਪੂਰੇ ਕੀ; ਅਕਥ ਕਹਾਨੀ ॥**

ਜਿਸ ਗੁਰੂ ਨੇ ਮਹਾ = ਅਤਿਅੰਤ ਮੁਗਧ = ਮੂਰਖ ਜੀਵ ਤੇ = ਤੋਂ ਗਿਆਨੀ = ਗਿਆਨਵਾਨ ਕੀਆ = ਕਰ ਦਿੱਤਾ ਹੈ।

ਉਸ ਪੂਰੇ = ਪੂਰਨ ਗੁਰੂ ਕੀ = ਦੀ ਅਕਥ = ਕਥਨ ਤੋਂ ਹੀ ਰਹਿਤ ਕਹਾਨੀ = ਕਥਾ ਹੈ।

**ਪਾਰਬ੍ਰਹਮ; ਨਾਨਕ ਗੁਰਦੇਵ ॥ ਵਡੈ ਭਾਗਿ; ਪਾਈਐ ਹਰਿ ਸੇਵ ॥੪॥੩॥**

ਸ੍ਰੀ ਗੁਰੂ ਅਰਜਨ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਦੇਵ = ਗੁਰੂ ਨਾਨਕ ਦੇਵ ਜੀ ਪਾਰਬ੍ਰਹਮ = ਪਰਮਾਤਮਾ ਦਾ ਹੀ ਸਰੂਪ ਹਨ।

ਵੱਡੇ ਭਾਗਿ = ਭਾਗਾਂ ਕਰਕੇ ਐਸੇ ਸਤਿਗੁਰਾਂ ਪਾਸੋਂ ਹਰਿ = ਪਰਮਾਤਮਾ ਦੀ ਭਗਤੀ ਰੂਪੀ ਸੇਵ = ਟਹਿਲ ਕਰਨੀ ਪਾਈਐ = ਪਾਈਦੀ ਹੈ ॥੪॥੩॥

**ਪ੍ਰਭਾਤੀ ਮਹਲਾ ੫ ॥**
**ਸਗਲੇ ਦੂਖ ਮਿਟੇ ਸੁਖ ਦੀਏ; ਅਪਨਾ ਨਾਮੁ ਜਪਾਇਆ ॥**

ਹੇ ਭਾਈ ! ਪਰਮਾਤਮਾ ਨੇ ਆਪ ਸਾਡੇ ਪਾਸੋਂ ਅਪਨਾ = ਆਪ ਦਾ ਨਾਮ ਜਪਾਇਆ = ਜਪਾਉਣਾ ਕੀਤਾ ਹੈ, ਜਿਸ ਕਰਕੇ ਸਾਡੇ ਸਾਰੇ ਦੂਖ = ਦੁੱਖ ਮਿਟੇ = ਮਿਟ ਗਏ ਹਨ ਅਤੇ ਪਰਮਾਤਮਾ ਨੇ ਸਾਰੇ ਆਤਮਿਕ ਸੁਖ ਦੀਏ = ਦੇਣਾ ਕੀਤੇ ਹਨ।

**ਕਰਿ ਕਿਰਪਾ ਅਪਨੀ ਸੇਵਾ ਲਾਏ; ਸਗਲਾ ਦੁਰਤੁ ਮਿਟਾਇਆ ॥੧॥**

ਪਰਮਾਤਮਾ ਨੇ ਕਿਰਪਾ = ਮਿਹਰ ਕਰਿ = ਕਰਕੇ ਅਪਨੀ = ਆਪਦੀ ਸੇਵਾ = ਟਹਿਲ ਵਿਚ ਲਾਏ = ਲਾ ਲਏ ਹਾਂ ਅਤੇ ਸਾਡਾ ਸਗਲਾ = ਸਾਰਾ ਦੁਰਤੁ = ਪਾਪ ਮਿਟਾਇਆ = ਮੇਟ ਦਿੱਤਾ ਹੈ ॥੧॥

**ਹਮ ਬਾਰਿਕ; ਸਰਨਿ ਪ੍ਰਭ ਦਇਆਲ ॥**

ਹਮ = ਅਸੀਂ ਬਾਰਿਕ = ਬੱਚਿਆਂ ਦੇ ਸੁਭਾਅ ਵਾਲੇ ਅਗਿਆਤ ਜੀਵ ਦਇਆਲ = ਮਿਹਰਵਾਨ ਪ੍ਰਭੂ ਦੀ ਸਰਨਿ = ਓਟ ਵਿਚ ਪਏ ਹਾਂ।

**ਅਵਗਣ ਕਾਟਿ ਕੀਏ ਪ੍ਰਭਿ ਅਪੁਨੇ;**
**ਰਾਖਿ ਲੀਏ ਮੇਰੈ ਗੁਰ ਗੋਪਾਲਿ ॥੧॥ਰਹਾਉ॥**

ਪ੍ਰਭਿ = ਪਰਮਾਤਮਾ ਨੇ ਸਾਡੇ ਅਵਗਣ = ਗੁਨਾਹ ਕਾਟਿ = ਕੱਟ ਕੇ ਸਾਨੂੰ ਅਪੁਨੇ = ਆਪ ਦੇ ਦਾਸ ਬਣਾਉਣਾ ਕੀਏ = ਕੀਤਾ ਹੈ, ਮੇਰੈ = ਸਾਡੇ ਗੁਰ = ਪੂਜਨੀਕ ਗੋਪਾਲਿ = ਪਰਮਾਤਮਾ ਨੇ ਸਾਨੂੰ ਆਪਦੀ ਸ਼ਰਨ ਵਿਚ ਵਿਕਾਰਾਂ ਤੋਂ ਬਚਾ ਕੇ ਰਾਖਿ ਲੀਏ = ਰੱਖ ਲੈਣਾ ਕੀਤਾ ਹੈ ॥੧॥ਰਹਾਉ॥

**ਤਾਪ ਪਾਪ ਬਿਨਸੇ ਖਿਨ ਭੀਤਰਿ; ਭਏ ਕ੍ਰਿਪਾਲ ਗੁਸਾਈ ॥**

ਜਦੋਂ ਗੁਸਾਈ = ਮਾਲਕ ਪ੍ਰਭੂ ਜੀ ਕ੍ਰਿਪਾਲ = ਮਿਹਰਵਾਨ ਭਏ = ਹੋਏ, ਤਦੋਂ ਆਧੀ ਬਿਆਧੀ ਉਪਾਧੀ ਰੂਪ ਤਾਪ ਅਤੇ ਅਨੇਕਾਂ ਜਨਮਾਂ ਦੇ ਪਾਪ ਇਕ ਖਿਨ ਭੀਤਰਿ = ਵਿਚ ਹੀ ਬਿਨਸੇ = ਨਾਸ਼ ਹੋ ਗਏ।

**ਸਾਸਿ ਸਾਸਿ ਪਾਰਬ੍ਰਹਮੁ ਅਰਾਧੀ;**
**ਅਪੁਨੇ ਸਤਿਗੁਰ ਕੈ ਬਲਿ ਜਾਈ ॥੨॥**

ਜਿਸ ਗੁਰੂ ਦੀ ਕਿਰਪਾ ਨਾਲ ਮੈਂ ਸਾਸਿ ਸਾਸਿ = ਹਰੇਕ ਸੁਆਸ ਪਾਰਬ੍ਰਹਮ = ਪਰਮਾਤਮਾ ਨੂੰ ਅਰਾਧੀ = ਧਿਆਉਣਾ ਕੀਤਾ ਹੈ, ਉਸ ਅਪੁਨੇ = ਆਪ ਦੇ ਸਤਿਗੁਰੂ ਕੈ = ਦੇ ਉੱਪਰੋਂ ਮੈਂ ਬਲਿ = ਬਲਿਹਾਰ ਜਾਈ = ਜਾਂਦਾ ਹਾਂ ॥੨॥

**ਅਗਮ ਅਗੋਚਰੁ ਬਿਅੰਤੁ ਸੁਆਮੀ; ਤਾ ਕਾ ਅੰਤੁ ਨ ਪਾਈਐ ॥**

ਜੋ ਸੁਆਮੀ = ਮਾਲਕ ਪ੍ਰਭੂ ਮਨ ਦੇ ਸੰਲਕਪਾਂ-ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਅਤੇ ਬਿਅੰਤੁ = ਅੰਤ ਤੋਂ ਰਹਿਤ ਹੈ, ਤਾ = ਉਸ ਸਮਰੱਥ ਪ੍ਰਭੂ ਕਾ = ਦਾ ਪਾਰ ਉਰਾਰ ਕਰਕੇ ਅੰਤੁ = ਅਖ਼ੀਰ ਨਹੀਂ ਪਾਈਐ = ਪਾ ਸਕੀਦਾ।

**ਲਾਹਾ ਖਾਟਿ ਹੋਈਐ ਧਨਵੰਤਾ; ਅਪੁਨਾ ਪ੍ਰਭੂ ਧਿਆਈਐ ॥੩॥**

ਉਸ ਬਿਅੰਤ ਪ੍ਰਭੂ ਨੂੰ ਅਪੁਨਾ = ਆਪ ਦਾ ਆਸਰਾ ਜਾਣ ਕੇ ਸਦਾ ਧਿਆਈਐ = ਆਰਾਧਨਾ ਕਰੀਏ ਅਤੇ ਉਸਦੇ ਨਾਮ ਦਾ ਲਾਹਾ ਖਾਟਿ = ਖੱਟ ਕੇ ਧਨਵੰਤਾ = ਧਨਵਾਨ ਹੋਈਐ = ਹੋਣਾ ਕਰੀਏ ॥੩॥

[ਅੰਗ ੧੩੩੯]

**ਆਠ ਪਹਰ ਪਾਰਬ੍ਰਹਮੁ ਧਿਆਈ; ਸਦਾ ਸਦਾ ਗੁਨ ਗਾਇਆ ॥**

ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨੇ ਪਾਰਬ੍ਰਹਮੁ = ਪਰਮਾਤਮਾ ਨੂੰ ਧਿਆਕਾਰ ਬਿਰਤੀ ਕਰਕੇ ਧਿਆਈ = ਧਿਆਉਣਾ ਕੀਤਾ ਹੈ ਅਤੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਉਸਦੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ।

**ਕਹੁ ਨਾਨਕ, ਮੇਰੇ ਪੂਰੇ ਮਨੋਰਥ; ਪਾਰਬ੍ਰਹਮੁ ਗੁਰੁ ਪਾਇਆ ॥੪॥੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਮੈਂ ਗੁਰੂ ਦੁਆਰਾ ਪਾਰਬ੍ਰਹਮ = ਪਰਮਾਤਮਾ ਨੂੰ ਪਾਇਆ = ਪਾਉਣਾ ਕੀਤਾ, ਤਦੋਂ ਮੇਰੇ ਸਾਰੇ ਮਨੋਰਥ = ਮਨ ਦੇ ਸੰਕਲਪ ਪੂਰੇ = ਪੂਰਨ ਹੋ ਗਏ ॥੪॥੪॥

## ਪ੍ਰਭਾਤੀ ਮਹਲਾ ੫ ॥

## ਸਿਮਰਤ ਨਾਮੁ; ਕਿਲਬਿਖ ਸਭਿ ਨਾਸੇ ॥ ਸਚੁ ਨਾਮੁ; ਗੁਰਿ ਦੀਨੀ ਰਾਸੇ ॥

ਪਰਮਾਤਮਾ ਦਾ ਨਾਮ ਸਿਮਰਤ = ਸਿਮਰਦਿਆਂ ਉਨ੍ਹਾਂ ਦੇ ਸਭਿ = ਸਾਰੇ ਕਿਲਬਿਖ = ਪਾਪ (ਕਿਲ + ਬਿਖ) ਕਿਲ = ਨਿਸਚੇ ਕਰਕੇ ਬਿਖ = ਵਿਹੁ ਰੂਪੀ ਪਾਪ ਨਾਸੇ = ਨਾਸ਼ ਹੋ ਜਾਂਦੇ ਹਨ। ਜਿਨ੍ਹਾਂ ਨੂੰ ਇਸ ਸਚੁ = ਸੱਚੇ ਨਾਮ ਦੀ ਗੁਰਾਂ ਨੇ ਸ਼ਰਧਾ ਰੂਪੀ ਰਾਸੇ = ਪੂੰਜੀ ਦੀਨੀ = ਦੇਣਾ ਕੀਤੀ ਹੈ।

## ਪ੍ਰਭ ਕੀ ਦਰਗਹ; ਸੋਭਾਵੰਤੇ ॥ ਸੇਵਕ ਸੇਵਿ; ਸਦਾ ਸੋਹੰਤੇ ॥੧॥

ਉਹ ਪ੍ਰਭ = ਪਰਮਾਤਮਾ ਕੀ = ਦੀ ਦਰਗਾਹ ਵਿਚ ਸੋਭਾਵੰਤੇ = ਸ਼ੋਭਾ ਵਾਲੇ ਹੋਏ ਹਨ। ਉਹ ਸੇਵਕ = ਦਾਸ ਪਰਮਾਤਮਾ ਨੂੰ ਸੇਵਿ = ਸਿਮਰ ਸਿਮਰ ਕੇ ਸਦਾ = ਹਮੇਸ਼ਾਂ ਸੋਹੰਤੇ = ਸ਼ੋਭਨੀਕ ਹੁੰਦੇ ਹਨ ॥੧॥

## ਹਰਿ ਹਰਿ ਨਾਮੁ ਜਪਹੁ; ਮੇਰੇ ਭਾਈ ॥

ਹੇ ਮੇਰੇ ਭਾਈ = ਭਰਾਵੋ ! ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਜਪਹੁ = ਜਪਣਾ ਕਰੋ।

## ਸਗਲੇ ਰੋਗ ਦੋਖ ਸਭਿ ਬਿਨਸਹਿ;
## ਅਗਿਆਨੁ ਅੰਧੇਰਾ ਮਨ ਤੇ ਜਾਈ ॥੧॥ਰਹਾਉ॥

ਨਾਮ ਜਪਣ ਕਰਕੇ ਸਗਲੇ = ਸਾਰੇ ਅਗਿਆਨ ਆਦਿ ਦੇ ਰੋਗ, ਸ਼ਬਦ ਸਪਰਸ਼ ਰੂਪੀ ਦੋਖ = ਦੋਸ਼ ਬਿਨਸਹਿ = ਨਾਸ਼ ਹੋ ਜਾਂਦੇ ਹਨ ਅਤੇ ਅਗਿਆਨਤਾ ਦਾ ਅੰਧੇਰਾ = ਹਨੇਰਾ ਮਨ ਤੇ = ਤੋਂ ਚਲਿਆ ਜਾਈ = ਜਾਂਦਾ ਹੈ ॥੧॥ਰਹਾਉ॥

## ਜਨਮ ਮਰਨ ਗੁਰਿ ਰਾਖੇ; ਮੀਤ ॥ ਹਰਿ ਕੇ ਨਾਮ ਸਿਉ; ਲਾਗੀ ਪ੍ਰੀਤਿ ॥

ਹੇ ਮੀਤ = ਮਿੱਤਰ ! ਸਤਿਗੁਰੂ ਨੇ ਉਹ ਪੁਰਖ ਜੰਮਣ ਮਰਣ ਦੇ ਗੇੜ ਤੋਂ ਬਚਾ ਕੇ ਰਾਖੇ = ਰੱਖ ਲਏ ਹਨ।

ਜਿਨ੍ਹਾਂ ਦੀ ਹਰਿ = ਪਰਮਾਤਮਾ ਕੇ = ਦੇ ਨਾਮ ਸਿਉ = ਨਾਲ ਪ੍ਰੀਤਿ = ਪ੍ਰੀਤੀ ਲਾਗੀ = ਲੱਗੀ ਹੋਈ ਹੈ।

## ਕੋਟਿ ਜਨਮ ਕੇ; ਗਏ ਕਲੇਸ ॥ ਜੋ ਤਿਸੁ ਭਾਵੈ; ਸੋ ਭਲ ਹੋਸ ॥੨॥

ਉਨ੍ਹਾਂ ਦੇ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਕਲੇਸ਼ ਨਵਿਰਤ ਹੋ ਗਏ ਹਨ ਅਤੇ ਐਸਾ ਨਿਸਚਾ ਕਰਦੇ ਹਨ, ਕਿ ਜੋ = ਜਿਹੜਾ ਕੁਝ ਵੀ ਤਿਸੁ = ਉਸ ਪਰਮਾਤਮਾ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਭਲ = ਚੰਗਾ ਹੋਸ = ਹੁੰਦਾ ਹੈ ॥੨॥

## ਤਿਸੁ ਗੁਰ ਕਉ; ਹਉ ਸਦ ਬਲਿ ਜਾਈ ॥
## ਜਿਸੁ ਪ੍ਰਸਾਦਿ; ਹਰਿ ਨਾਮੁ ਧਿਆਈ ॥

ਤਿਸੁ = ਉਸ ਗੁਰੂ ਕਉ = ਦੇ ਉੱਪਰੋਂ, ਹਉ = ਮੈਂ ਸਦ = ਹਮੇਸ਼ਾਂ ਬਲਿ = ਬਲਿਹਾਰ ਜਾਈ = ਜਾਂਦਾ ਹਾਂ। ਜਿਸ ਗੁਰੂ ਦੀ ਪ੍ਰਸਾਦਿ = ਕਿਰਪਾ ਦੁਆਰਾ ਹਰਿ = ਪਰਮਾਤਮਾ ਦਾ ਨਾਮ ਧਿਆਈ = ਧਿਆਉਣਾ ਕਰੀਦਾ ਹੈ।

## ਐਸਾ ਗੁਰੁ; ਪਾਈਐ ਵਡਭਾਗੀ ॥ ਜਿਸੁ ਮਿਲਤੇ; ਰਾਮ ਲਿਵ ਲਾਗੀ ॥੩॥

ਐਸਾ = ਅਜਿਹਾ ਗੁਰੂ ਵਡਭਾਗੀ = ਵੱਡੇ ਭਾਗਾਂ ਕਰਕੇ ਪਾਈਐ = ਪਾਈਦਾ ਹੈ। ਜਿਸ ਦੇ ਮਿਲਤੇ = ਮਿਲਨ ਕਰਕੇ ਰਾਮ = ਪਰਮਾਤਮਾ ਦੇ ਨਾਲ ਲਿਵ = ਬਿਰਤੀ ਲਾਗੀ = ਲੱਗ ਜਾਂਦੀ ਹੈ ॥੩॥

## ਕਰਿ ਕਿਰਪਾ; ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ; ਅੰਤਰਜਾਮੀ ॥

ਹੇ ਸੁਆਮੀ = ਮਾਲਕ ਪਾਰਬ੍ਰਹਮ = ਪਰਮਾਤਮਾ ! ਮੇਰੇ ਉੱਪਰ ਆਪਣੀ ਕਿਰਪਾ = ਮਿਹਰ ਕਰ। ਹੇ ਪ੍ਰਭੂ ਆਪ ਜੀ ਸਗਲ = ਸਾਰੇ ਘਟਾਵਾਂ ਕੇ = ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਹੋ।

## ਆਠ ਪਹਰ; ਅਪੁਨੀ ਲਿਵ ਲਾਇ ॥ ਜਨੁ ਨਾਨਕੁ; ਪ੍ਰਭ ਕੀ ਸਰਨਾਇ ॥੪॥੫॥

ਮੈਨੂੰ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਅਪੁਨੀ = ਆਪ ਦੀ ਲਿਵ = ਪ੍ਰੀਤੀ ਲਾਇ = ਲਾਉਣਾ ਕਰ **ਵਾ:** ਆਪ ਦੇ ਆਸਰੇ ਲਾ ਕੇ ਸਾਡੀ ਬਿਰਤੀ ਬ੍ਰਹਮਾਕਾਰ ਕਰ ਦੇਵੋ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮਾਤਮਾ ! ਮੈਂ ਆਪ ਜੀ ਕੀ = ਦੀ ਸਰਨਾਇ = ਸ਼ਰਨ ਵਿਚ ਪਿਆ ਹਾਂ ॥੪॥੫॥

## ਪ੍ਰਭਾਤੀ ਮਹਲਾ ੫ ॥

## ਕਰਿ ਕਿਰਪਾ; ਅਪੁਨੇ ਪ੍ਰਭਿ ਕੀਏ ॥ ਹਰਿ ਕਾ ਨਾਮੁ; ਜਪਨ ਕਉ ਦੀਏ ॥

ਹੇ ਭਾਈ ! ਗੁਰੂ ਦੀ ਸ਼ਰਨ ਪਇਆਂ ਨੂੰ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਪ੍ਰਭਿ = ਪਰਮਾਤਮਾ ਨੇ ਅਪੁਨੇ = ਆਪ ਦੇ ਸੇਵਕ ਕੀਏ = ਕਰ ਲਿਆ ਹੈ।

ਕਿਉਂਕਿ ਗੁਰਾਂ ਨੇ ਹਰਿ = ਪਰਮਾਤਮਾ ਕਾ = ਦਾ ਨਾਮ ਉਨ੍ਹਾਂ ਨੂੰ ਜਪਣ ਕਉ = ਦੇ ਵਾਸਤੇ ਦੀਏ = ਦੇਣਾ ਕੀਤਾ ਹੈ।

## ਆਠ ਪਹਰ; ਗੁਨ ਗਾਇ ਗੁਬਿੰਦ ॥ ਭੈ ਬਿਨਸੇ; ਉਤਰੀ ਸਭ ਚਿੰਦ ॥੧॥

ਉਹ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਗੁਬਿੰਦ = ਪਰਮਾਤਮਾ ਦੇ ਗੁਣ ਗਾਇ = ਗਾਉਣਾ ਕਰਦੇ ਹਨ, ਉਨ੍ਹਾਂ ਦੇ ਸਭ ਪ੍ਰਕਾਰ ਦੇ ਭੈ = ਡਰ ਬਿਨਸੇ = ਨਾਸ਼ ਹੋ ਗਏ ਹਨ ਅਤੇ ਉਨ੍ਹਾਂ ਦੀ ਸਭ = ਸਾਰੀ ਚਿੰਦ = ਚਿੰਤਾ ਉਤਰੀ = ਲਹਿ ਗਈ ਹੈ ॥੧॥

## ਉਬਰੇ; ਸਤਿਗੁਰ ਚਰਨੀ ਲਾਗਿ ॥

ਹੇ ਭਾਈ ! ਸਤਿਗੁਰਾਂ ਦੀ ਚਰਨੀਂ ਲਾਗਿ = ਲੱਗ ਕੇ ਕਈ ਜੀਵ ਵਿਕਾਰਾਂ ਤੋਂ ਉਬਰੇ = ਬਚ ਗਏ ਹਨ।

## ਜੋ ਗੁਰੁ ਕਹੈ ਸੋਈ ਭਲ ਮੀਠਾ; ਮਨ ਕੀ ਮਤਿ ਤਿਆਗਿ ॥੧॥ਰਹਾਉ॥

ਜੋ = ਜਿਹੜਾ ਕੁਝ ਗੁਰੂ ਕਹੈ = ਕਹਿੰਦਾ ਹੈ, ਸੋਈ = ਉਹੋ ਭਲ = ਚੰਗਾ ਤੇ ਮੀਠਾ = ਮਿੱਠਾ ਕਰਕੇ ਮੰਨਣਾ ਕਰੋ ਅਤੇ ਮਨ ਕੀ = ਦੀ ਮਤ ਨੂੰ ਤਿਆਗਿ = ਤਿਆਗਣਾ ਕਰੋ ॥੧॥ਰਹਾਉ॥

**ਮਨਿ ਤਨਿ ਵਸਿਆ; ਹਰਿ ਪ੍ਰਭੁ ਸੋਈ ॥**
**ਕਲਿ ਕਲੇਸ; ਕਿਛੁ ਬਿਘਨੁ ਨ ਹੋਈ ॥**

ਸੋਈ = ਉਹ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਜਿਸ ਦੇ ਮਨਿ = ਹਿਰਦੇ ਅਤੇ ਤਨਿ = ਸਰੀਰ ਵਿਚ ਵੱਸਿਆ ਹੋਇਆ ਹੈ।

ਉਸ ਨੂੰ ਕਲਿ = ਕਲਿਜੁਗ ਦੇ ਕਲੇਸ਼ ਅਤੇ ਕਿਛੁ = ਕੁਝ ਵੀ ਵਿਘਨ ਨਹੀਂ ਹੋਈ = ਹੁੰਦਾ।

**ਸਦਾ ਸਦਾ; ਪ੍ਰਭੁ ਜੀਅ ਕੈ ਸੰਗਿ ॥ ਉਤਰੀ ਮੈਲੁ; ਨਾਮ ਕੈ ਰੰਗਿ ॥੨॥**

ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪ੍ਰਭੁ = ਪਰਮਾਤਮਾ ਸਾਰੇ ਜੀਅ = ਜੀਵਾਂ ਕੈ = ਦੇ ਸੰਗਿ = ਨਾਲ ਰਹਿੰਦਾ ਹੈ। ਨਾਮ ਕੈ = ਦੇ ਰੰਗਿ = ਪ੍ਰੇਮ ਕਰਕੇ ਸਾਡੀ ਸਾਰੀ ਪਾਪਾਂ ਰੂਪੀ ਮੈਲੁ = ਮਲੀਨਤਾਈ ਉਤਰੀ = ਲਹਿ ਗਈ ਹੈ ॥੨॥

**ਚਰਨ ਕਮਲ ਸਿਉ; ਲਾਗੋ ਪਿਆਰੁ ॥ ਬਿਨਸੇ; ਕਾਮ ਕ੍ਰੋਧ ਅਹੰਕਾਰ ॥**

ਜਿਸਦਾ ਵੀ ਪਰਮਾਤਮਾ, ਗੁਰਾਂ ਦੇ ਚਰਨ ਕਮਲਾਂ ਦੇ ਸਿਉ = ਨਾਲ ਪਿਆਰੁ = ਪ੍ਰੇਮ ਲਾਗੋ = ਲੱਗਿਆ ਹੈ, ਉਸਦੇ ਅੰਦਰੋਂ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ ਅਤੇ ਅਹੰਕਾਰ = ਅਭਿਮਾਨ ਆਦਿ ਵਿਕਾਰ ਬਿਨਸੇ = ਨਾਸ਼ ਹੋ ਗਏ ਹਨ।

**ਪ੍ਰਭ ਮਿਲਨ ਕਾ; ਮਾਰਗੁ ਜਾਨਾਂ ॥**
**ਭਾਇ ਭਗਤਿ; ਹਰਿ ਸਿਉ ਮਨੁ ਮਾਨਾਂ ॥੩॥**

ਜਿਸ ਨੇ ਗੁਰਾਂ ਦੁਆਰਾ ਪ੍ਰਭ = ਪਰਮਾਤਮਾ ਦੇ ਮਿਲਣ ਕਾ = ਦਾ ਮਾਰਗੁ = ਰਸਤਾ ਜਾਨਾਂ = ਜਾਣ ਲਿਆ ਹੈ। ਭਾਇ ਭਗਤਿ = ਪ੍ਰੇਮਾ-ਭਗਤੀ ਕਰਕੇ ਹਰਿ = ਪਰਮਾਤਾਮਾ ਦੇ ਸਿਉ = ਨਾਲ ਉਸਦਾ ਮਨੁ = ਚਿੱਤ ਮਾਨਾਂ = ਮੰਨ ਗਿਆ ਹੈ ॥੩॥

**ਸੁਣਿ ਸਜਣ; ਸੰਤ ਮੀਤ ਸੁਹੇਲੇ ॥ ਨਾਮੁ ਰਤਨ; ਹਰਿ ਅਗਹ ਅਤੋਲੇ ॥**

ਹੇ ਮੇਰੇ ਪਿਆਰੇ ਸੱਜਣ, ਸੰਤ ਅਤੇ ਮੀਤ = ਮਿੱਤਰੋ ! ਸੁਣਿ = ਸੁਣਨਾ ਕਰੋ, ਇਸ ਪ੍ਰਕਾਰ ਉਹ ਜਨ ਸਦਾ ਸੁਹੇਲੇ = ਸੁਖਦਾਇਕ ਜੀਵਨ ਵਾਲੇ ਹੋਏ ਹਨ **ਵਾ:** ਹੇ ਸੱਜਣ ਅਤੇ ਮਿੱਤਰੋ ਸੁਣਨਾ ਕਰੋ, ਇਸ ਪ੍ਰਕਾਰ ਸੰਤ ਜਨ ਪ੍ਰਭੂ ਨਾਲ ਮਿਲ ਕੇ ਸੁਖੀ ਹੋਏ ਹਨ।

ਉਸ ਅਗਹ = ਗ੍ਰਹਿਣ ਤੋਂ ਰਹਿਤ, ਅਤੋਲੇ = ਤੋਲਣ ਤੋਂ ਰਹਿਤ ਹਰਿ = ਪਰਮਾਤਮਾ ਦਾ ਨਾਮ ਰਤਨਾਂ ਦੀ ਨਿਆਈਂ ਅਮੋਲਕ ਹੈ।

**ਸਦਾ ਸਦਾ; ਪ੍ਰਭੁ ਗੁਣ ਨਿਧਿ ਗਾਈਐ ॥**
**ਕਹੁ ਨਾਨਕ; ਵਡਭਾਗੀ ਪਾਈਐ ॥੪॥੬॥**

ਹੇ ਭਾਈ ! ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਗੁਣਾਂ ਦੇ ਨਿਧਿ = ਖ਼ਜ਼ਾਨੇ ਪ੍ਰਭ = ਪਰਮਾਤਮਾ ਦੇ ਜੱਸ ਨੂੰ ਗਾਇਐ = ਗਾਉਣਾ ਕਰੀਏ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਦਾਤ ਵਡਭਾਗੀ = ਵੱਡੇ ਭਾਗਾਂ ਕਰਕੇ ਪਾਈਐ = ਪਾਈਦੀ ਹੈ ॥੪॥੬॥

## ਪ੍ਰਭਾਤੀ ਮਹਲਾ ੫ ॥

**ਸੇ ਧਨਵੰਤ; ਸੇਈ ਸਚੁ ਸਾਹਾ ॥ ਹਰਿ ਕੀ ਦਰਗਹ; ਨਾਮੁ ਵਿਸਾਹਾ ॥੧॥**

ਹੇ ਭਾਈ! ਸੇ = ਉਹੋ ਹੀ ਨਾਮ, ਆਤਮ ਧਨਵੰਤ = ਧਨ ਵਾਲੇ ਹਨ, ਸੇਈ = ਉਹੋ ਹੀ ਸਚੁ = ਸੱਚੇ ਸਾਹਾ = ਸ਼ਾਹੂਕਾਰ ਹਨ।

ਜਿਨ੍ਹਾਂ ਨੇ ਹਰੀ ਦੀ ਦਰਗਾਹ ਵਿਚ ਜਾਣ ਵਾਸਤੇ **ਵਾ:** ਹਰੀ ਦੀ ਸਤਿਸੰਗਤ ਰੂਪੀ ਦਰਗਾਹ ਵਿਚ ਜਾ ਕੇ ਪਰਮਾਤਮਾ ਦੇ ਨਾਮ ਨੂੰ ਤਨ, ਮਨ ਤੇ ਧਨ ਦੇ ਕੇ ਵਿਸਾਹਾ = ਖ਼ਰੀਦਣਾ ਕੀਤਾ ਹੈ ॥੧॥

**ਹਰਿ ਹਰਿ ਨਾਮੁ; ਜਪਹੁ ਮਨ ਮੀਤ ॥**

ਹੇ ਸਾਡੇ ਮਨ ਦੇ ਮੀਤ = ਮਿੱਤਰੋ! ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਜਪਹੁ = ਜਪਣਾ ਕਰੋ।

**ਗੁਰੁ ਪੂਰਾ ਪਾਈਐ ਵਡਭਾਗੀ; ਨਿਰਮਲ ਪੂਰਨ ਰੀਤਿ ॥੧॥ਰਹਾਉ॥**

ਹੇ ਭਾਈ! ਪੂਰਾ = ਪੂਰਨ ਗੁਰੂ ਵਡਭਾਗੀ = ਵੱਡੇ ਭਾਗਾਂ ਕਰਕੇ ਪਾਈਐ = ਪਾਈਦਾ ਹੈ, ਤਦੋਂ ਨਿਰਮਲ = ਉੱਜਲ ਅਤੇ ਪੂਰਨ ਰੀਤਿ = ਰੀਤੀ, ਮਰਯਾਦਾ ਦੀ ਪ੍ਰਾਪਤੀ ਹੁੰਦੀ ਹੈ ॥੧॥ਰਹਾਉ॥

**ਪਾਇਆ ਲਾਭੁ; ਵਜੀ ਵਾਧਾਈ ॥ ਸੰਤ ਪ੍ਰਸਾਦਿ; ਹਰਿ ਕੇ ਗੁਨ ਗਾਈ ॥੨॥**

ਜਿਨ੍ਹਾਂ ਨੇ ਆਤਮਾਨੰਦ ਦੇ ਲਾਭ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦੇ ਹਿਰਦੇ ਅੰਦਰ ਵਧਾਈ = ਖ਼ੁਸ਼ੀ ਵਜੀ = ਪ੍ਰਗਟ ਹੋ ਆਈ ਹੈ।

ਉਨ੍ਹਾਂ ਨੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਪ੍ਰਸਾਦਿ = ਕਿਰਪਾ ਕਰਕੇ ਹਰਿ = ਪਰਮਾਤਮਾ ਕੇ = ਦੇ ਗੁਣ ਗਾਈ = ਗਾਉਣਾ ਕੀਤੇ ਹਨ ॥੨॥

**ਸਫਲ ਜਨਮੁ; ਜੀਵਨ ਪਰਵਾਣੁ ॥ ਗੁਰਪਰਸਾਦੀ; ਹਰਿ ਰੰਗੁ ਮਾਣੁ ॥੩॥**

ਉਨ੍ਹਾਂ ਦਾ ਮਨੁੱਖਾ ਜਨਮ ਧਾਰਨ ਕੀਤਾ ਹੋਇਆ ਵੀ ਸਫਲਾ ਹੈ ਅਤੇ ਜੀਵਨ ਵੀ ਪਰਵਾਣ ਹੈ।

ਗੁਰਾਂ ਦੀ ਕਿਰਪਾ ਕਰਕੇ ਉਹ ਹਰਿ = ਪਰਮਾਤਮਾ ਦੇ ਰੰਗੁ = ਅਨੰਦ ਨੂੰ ਮਾਣੁ = ਮਾਣਦੇ ਹਨ ॥੩॥

**ਬਿਨਸੇ; ਕਾਮ ਕ੍ਰੋਧ ਅਹੰਕਾਰ ॥ ਨਾਨਕ; ਗੁਰਮੁਖਿ ਉਤਰਹਿ ਪਾਰਿ ॥੪॥੭॥**

ਉਨ੍ਹਾਂ ਦੇ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ, ਅਹੰਕਾਰ = ਅਭਿਮਾਨ ਆਦਿ ਵਿਕਾਰ ਬਿਨਸੇ = ਨਾਸ਼ ਹੋ ਗਏ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਉਹ ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਉਤਰਹਿ = ਉਤਰ ਗਏ ਹਨ ॥੪॥੭॥

## ਪ੍ਰਭਾਤੀ ਮਹਲਾ ੫ ॥

**ਗੁਰੁ ਪੂਰਾ; ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ; ਸਦਾ ਸਦ ਅਟਲਾ ॥**

ਹੇ ਭਾਈ! ਜੋ ਪੂਰਾ = ਪੂਰਨ ਗੁਰੂ ਹੈ, ਤਾ = ਤਿਸ ਦੀ = ਕੀ ਭਗਤੀ ਰੂਪੀ, ਸ੍ਰਵਣ ਮੰਨਣ, ਬ੍ਰਹਮ ਗਿਆਨ ਰੂਪੀ ਕਲਾ = ਸ਼ਕਤੀ ਵੀ ਪੂਰਨ ਹੈ।

ਗੁਰਾਂ ਕਾ = ਦਾ ਸਬਦੁ = ਉਪਦੇਸ਼ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਲਈ ਅਟਲਾ = ਟਲਣ ਤੋਂ ਰਹਿਤ ਹੈ **ਵਾ:** ਟਲਣ ਤੋਂ ਰਹਿਤ ਪਦਵੀ ਦੇਣ ਵਾਲਾ ਹੈ।

[ਅੰਗ ੧੩੪੦]

## ਗੁਰ ਕੀ ਬਾਣੀ; ਜਿਸੁ ਮਨਿ ਵਸੈ ॥
## ਦੂਖੁ ਦਰਦੁ ਸਭੁ; ਤਾ ਕਾ ਨਸੈ ॥੧॥

ਹੇ ਭਾਈ ! ਜਿਸ ਦੇ ਮਨਿ = ਹਿਰਦੇ ਵਿਚ ਗੁਰਾਂ ਕੀ = ਦੀ ਬਾਣੀ ਵਸੈ = ਵੱਸ ਜਾਂਦੀ ਹੈ, ਤਾ = ਉਸ ਮਨੁੱਖ ਕਾ = ਦਾ ਜੰਮਣ ਮਰਣ ਦਾ ਦੁੱਖ ਤੇ ਅਵਿੱਦਿਆ ਅਦਿ ਦੀ ਦਰਦੁ = ਪੀੜਾਂ ਆਦਿ ਸਭੁ = ਸਾਰੇ ਕਲੇਸ਼ ਨਸੈ = ਨਾਸ਼ ਹੋ ਜਾਂਦੇ ਹਨ ॥੧॥

## ਹਰਿ ਰੰਗਿ ਰਾਤਾ; ਮਨੁ ਰਾਮ ਗੁਨ ਗਾਵੈ ॥
## ਮੁਕਤੋੁ; ਸਾਧੂ ਧੂਰੀ ਨਾਵੈ ॥੧॥ਰਹਾਉ॥

ਹੇ ਭਾਈ ! ਜੋ ਹਰਿ = ਪਰਮਾਤਮਾ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਮਨ ਨਾਲ ਰਾਮ = ਪਰਮਾਤਮਾ ਦੇ ਗੁਣ ਗਾਵੈ = ਗਾਉਣਾ ਕਰਦਾ ਹੈ।

ਅਤੇ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਚਰਨ ਧੂਰੀ = ਧੂੜ ਵਿਚ ਸਰੀਰ ਦਾ ਨਾਵੈ = ਇਸ਼ਨਾਨ ਕਰਦਾ ਹੈ, ਉਹ ਮੁਕਤੋ = ਮੁਕਤ ਹੋ ਜਾਂਦਾ ਹੈ ॥੧॥ਰਹਾਉ॥

## ਗੁਰਪਰਸਾਦੀ; ਉਤਰੇ ਪਾਰਿ ॥ ਭਉ ਭਰਮੁ; ਬਿਨਸੇ ਬਿਕਾਰ ॥

ਹੇ ਭਾਈ ! ਸਤਿਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਉਤਰੇ ਹਨ। ਉਨ੍ਹਾਂ ਦੇ ਅੰਦਰੋਂ ਸੱਤ ਪ੍ਰਕਾਰ ਦਾ ਭਉ = ਡਰ, ਪੰਜ ਪ੍ਰਕਾਰ ਦਾ ਭਰਮ ਅਤੇ ਕਾਮ ਕ੍ਰੋਧ ਆਦਿ ਵਿਕਾਰ ਬਿਨਸੇ = ਨਾਸ਼ ਹੋ ਗਏ ਹਨ।

## ਮਨ ਤਨ ਅੰਤਰਿ; ਬਸੇ ਗੁਰ ਚਰਨਾ ॥
## ਨਿਰਭੈ ਸਾਧ; ਪਰੇ ਹਰਿ ਸਰਨਾ ॥੨॥

ਉਨ੍ਹਾਂ ਦੇ ਮਨ = ਹਿਰਦੇ ਅਤੇ ਤਨ = ਸਰੀਰ ਦੇ ਅੰਤਰਿ = ਵਿਚ ਗੁਰਾਂ ਦੇ ਚਰਨ ਕਮਲ ਬਸੇ = ਵੱਸਦੇ ਹਨ। ਜਿਹੜੇ ਸਾਧ = ਸੰਤ ਜਨ ਨਿਰਭੈ = ਭੈ ਤੋਂ ਰਹਿਤ ਹੋ ਕੇ ਹਰਿ = ਪਰਮਾਤਮਾ ਦੀ ਸਰਨਾ = ਓਟ ਵਿਚ ਪਰੇ = ਪਏ ਹਨ ॥੨॥

## ਅਨਦ ਸਹਜ ਰਸ; ਸੂਖ ਘਨੇਰੇ ॥ ਦੁਸਮਨੁ ਦੂਖੁ; ਨ ਆਵੈ ਨੇਰੇ ॥

ਉਨ੍ਹਾਂ ਹਰੀ ਨਾਲ ਰਸ = ਪ੍ਰੇਮ ਕਰਨ ਵਾਲਿਆਂ ਨੂੰ ਸਹਜ = ਗਿਆਨ ਸਰੂਪ ਦਾ ਅਨੰਦ ਅਤੇ ਘਨੇਰੇ = ਬਹੁਤ ਸੁੱਖ ਪ੍ਰਾਪਤ ਹੋਇਆ ਹੈ।

ਪ੍ਰਤੱਖ **ਵਾ:** ਕਾਮ, ਕ੍ਰੋਧ ਰੂਪ ਦੁਸਮਨੁ = ਵੈਰੀ, ਜੰਮਣ ਮਰਣ ਦੇ ਦੁਖ ਉਨ੍ਹਾਂ ਦੇ ਨੇਰੇ = ਕੋਲ ਵੀ ਨਹੀਂ ਆਵੈ = ਆਉਂਦੇ।

## ਗੁਰਿ ਪੂਰੈ; ਅਪੁਨੇ ਕਰਿ ਰਾਖੇ ॥
## ਹਰਿ ਨਾਮੁ ਜਪਤ; ਕਿਲਬਿਖ ਸਭਿ ਲਾਥੇ ॥੩॥

ਪੂਰੇ = ਪੂਰਨ ਗੁਰਾਂ ਨੇ ਉਹ ਜਨ ਅਪੁਨੇ = ਆਪਦੇ ਸੇਵਕ ਕਰਿ = ਕਰਕੇ ਆਪਦੀ ਸ਼ਰਨ ਵਿਚ ਰਾਖੇ = ਰੱਖਣਾ ਕੀਤੇ ਹਨ।

ਗੁਰੂ ਦੀ ਸ਼ਰਨ ਵਿਚ ਮਿਲ ਕੇ ਹਰਿ = ਪਰਮਾਤਮਾ ਦਾ ਨਾਮ ਜਪਤ = ਜਪਦਿਆਂ ਸਭਿ = ਸਾਰੇ ਕਿਲਵਿਖ = ਪਾਪ ਲਾਥੇ = ਲਹਿ, ਨਾਸ਼ ਹੋ ਜਾਂਦੇ ਹਨ ॥੩॥

## ਸੰਤ ਸਾਜਨ ਸਿਖ; ਭਏ ਸੁਹੇਲੇ ॥ ਗੁਰਿ ਪੂਰੈ; ਪ੍ਰਭ ਸਿਉ ਲੈ ਮੇਲੇ ॥

ਸੰਤ = ਸ਼ਾਂਤ ਚਿੱਤ ਮਹਾਤਮਾ, ਸਾਜਨ = ਪਿਆਰ ਵਾਲੇ ਮਿੱਤਰ ਅਤੇ ਸਿਖ = ਸਿੱਖਿਆ ਪ੍ਰਾਪਤ ਕਰਨ ਵਾਲੇ ਸਾਰੇ ਸੁਹੇਲੇ = ਸੁਖੀ ਭਏ = ਹੋਏ ਹਨ **ਵਾ:** ਸ੍ਰਵਣ ਕਰਨ ਵਾਲੇ ਸੰਤ, ਮੰਨਣ ਕਰਨ ਵਾਲੇ ਸੱਜਣ ਅਤੇ ਨਿਧਿਆਸਣ ਕਰਨ ਵਾਲੇ ਸਿੱਖ ਸਾਰੇ ਆਤਮਿਕ ਜੀਵਨ ਵਿਚ ਸੁਖੀ ਹੋ ਗਏ ਹਨ।

ਪੂਰੇ = ਪੂਰਨ ਗੁਰਾਂ ਨੇ ਆਪਣੀ ਸ਼ਰਨ ਵਿਚ ਲੈ ਕਰਕੇ ਉਹ ਸਾਰੇ ਪ੍ਰਭ = ਪਰਮਾਤਮਾ ਦੇ ਸਿਉ = ਨਾਲ ਮੇਲੇ = ਮੇਲ ਦਿੱਤੇ ਹਨ।

## ਜਨਮ ਮਰਨ ਦੁਖ; ਫਾਹਾ ਕਾਟਿਆ ॥
## ਕਹੁ ਨਾਨਕ; ਗੁਰਿ ਪੜਦਾ ਢਾਕਿਆ ॥੪॥੮॥

ਉਨ੍ਹਾਂ ਦੇ ਜੰਮਣ ਮਰਣ ਦੇ ਦੁੱਖ ਦਾ ਫਾਹਾ ਗੁਰਾਂ ਨੇ ਕਾਟਿਆ = ਕੱਟ ਦਿੱਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਿ = ਸਤਿਗੁਰਾਂ ਨੇ ਜਨਾਂ ਦਾ ਲੋਕ-ਪ੍ਰਲੋਕ ਵਿਚ ਪੜਦਾ ਢਾਕਿਆ = ਢੱਕ ਲਿਆ ਹੈ, ਭਾਵ ਲੋਕ-ਪ੍ਰਲੋਕ ਵਿਚ ਇੱਜ਼ਤ ਰੱਖ ਲਈ ਹੈ ॥੪॥੮॥

## ਪ੍ਰਭਾਤੀ ਮਹਲਾ ੫ ॥
## ਸਤਿਗੁਰਿ ਪੂਰੈ; ਨਾਮੁ ਦੀਆ ॥

ਹੇ ਭਾਈ ! ਪੂਰੈ = ਪੂਰਨ ਸਤਿਗੁਰੂ ਸਾਹਿਬ ਜੀ ਨੇ ਸਾਨੂੰ ਪਰਮਾਤਮਾ ਦਾ ਨਾਮ ਜਪਣਾ ਦੀਆ = ਦੇਣਾ ਕੀਤਾ ਹੈ।

## ਅਨਦ ਮੰਗਲ ਕਲਿਆਣ ਸਦਾ ਸੁਖੁ;
## ਕਾਰਜੁ ਸਗਲਾ ਰਾਸਿ ਥੀਆ ॥੧॥ਰਹਾਉ॥

ਜਿਸ ਕਰਕੇ ਅਨਦ ਮੰਗਲ = ਖ਼ੁਸ਼ੀਆਂ, ਸਭ ਕਲਿਆਨ = ਮੁਕਤੀਆਂ ਅਤੇ ਸਦਾ = ਸਦੀਵੀ ਸੁਖ ਪ੍ਰਾਪਤ ਹੋਏ ਹਨ ਅਤੇ (ਹਰਿਮੰਦਰ ਸਾਹਿਬ ਜੀ ਦੀ ਰਚਨਾ, ਸਿੱਖਾਂ ਵਿਚ ਭਾਉ-ਭਗਤੀ ਦ੍ਰਿੜ੍ਹ ਕਰਵਾਉਣ ਆਦਿ ਦਾ) ਸਗਲਾ = ਸਾਰਾ ਕਾਰਜੁ = ਕੰਮ ਰਾਸਿ = ਸਚਿਆਈ ਵਿਚ ਥੀਆ = ਤੋਂ ਆਇਆ ਹੈ ॥੧॥ਰਹਾਉ॥

## ਚਰਨ ਕਮਲ ਗੁਰ ਕੇ; ਮਨਿ ਵੂਠੇ ॥ ਦੂਖ ਦਰਦ ਭ੍ਰਮ; ਬਿਨਸੇ ਝੂਠੇ ॥੧॥

ਗੁਰਾਂ ਕੇ = ਦੇ ਚਰਨ ਕਮਲ ਸਾਡੇ ਮਨਿ = ਹਿਰਦੇ ਵਿਚ ਵੂਠੇ = ਵੱਸ ਗਏ ਹਨ। ਜਿਸ ਕਰਕੇ ਜੰਮਣ

ਮਰਣ ਦੇ ਦੁੱਖ, ਅਵਿੱਦਿਆ ਦੀ ਦਰਦ = ਪੀੜਾ, ਭਰਮ ਅਤੇ ਝੂਠੇ ਸੁਭਾਅ ਸਾਰੇ ਬਿਨਸੇ = ਨਾਸ਼ ਹੋ ਗਏ ਹਨ ॥੧॥

## ਨਿਤ ਉਠਿ ਗਾਵਹੁ ; ਪ੍ਰਭ ਕੀ ਬਾਣੀ ॥ ਆਠ ਪਹਰ ; ਹਰਿ ਸਿਮਰਹੁ ਪ੍ਰਾਣੀ ॥੨॥

ਹੇ ਭਾਈ ! ਪ੍ਰਭ = ਪਰਮਾਤਮਾ ਕੀ = ਦੀ ਅੰਮ੍ਰਿਤ ਰੂਪ ਬਾਣੀ ਨੂੰ ਨਿਤ = ਨਿਤਾਪ੍ਰਤੀ ਅੰਮ੍ਰਿਤ ਵੇਲੇ ਉੱਠ ਕੇ ਗਾਵਹੁ = ਗਾਉਣਾ ਕਰੋ।

ਹੇ ਪ੍ਰਾਣੀ = ਪ੍ਰਾਣਾਂਧਾਰੀ ਜੀਵ ! ਆਠ ਪਹਰ = ਅੱਠੇ ਪਹਿਰ ਹਰਿ = ਪਰਮਾਤਮਾ ਨੂੰ ਸਿਮਰਹੁ = ਸਿਮਰਨਾ ਕਰੋ ॥੨॥

## ਘਰਿ ਬਾਹਰਿ; ਪ੍ਰਭੁ ਸਭਨੀ ਥਾਈ ॥ ਸੰਗਿ ਸਹਾਈ; ਜਹ ਹਉ ਜਾਈ ॥੩॥

ਘਰ ਦੇ ਅੰਦਰ ਅਤੇ ਬਾਹਰ ਸੰਸਾਰ ਵਿਚ **ਵਾ:** ਸਤਿਸੰਗਤ ਰੂਪੀ ਘਰ ਅਤੇ ਬਾਹਰ ਸੰਸਾਰ ਅੰਦਰ **ਵਾ:** ਅੰਤਰਮੁਖ ਬਿਰਤੀ, ਤੁਰੀਆ ਪਦ ਰੂਪੀ ਘਰ ਅਤੇ ਬਾਹਰਮੁਖ ਆਦਿ ਸਭਨੀ = ਸਾਰੀਆਂ ਥਾਈ = ਥਾਵਾਂ ਵਿਚ ਪ੍ਰਭੁ = ਪਰਮਾਤਮਾ ਵੱਸ ਰਿਹਾ ਹੈ।

ਹਉ = ਮੈਂ ਜਹ = ਜਿਥੇ ਵੀ ਜਾਈ = ਜਾਣਾ ਕਰਦਾ ਹਾਂ, ਉਥੇ ਹੀ ਪ੍ਰਭੂ ਸੰਗਿ = ਨਾਲ ਹੋ ਕੇ ਸਹਾਈ = ਸਹਾਇਤਾ ਕਰਨ ਵਾਲਾ ਹੈ ॥੩॥

## ਦੁਇ ਕਰ ਜੋੜਿ; ਕਰੀ ਅਰਦਾਸਿ ॥ ਸਦਾ ਜਪੇ; ਨਾਨਕੁ ਗੁਣਤਾਸੁ ॥੪॥੯॥

ਦੁਇ = ਦੋਵੈ ਕਰ = ਹੱਥ ਜੋੜ ਕੇ ਉਸ ਅੱਗੇ ਅਰਦਾਸਿ = ਬੇਨਤੀ ਕਰਦੇ ਹਾਂ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਅਸੀਂ ਸਦਾ = ਹਮੇਸ਼ਾਂ ਤੈਨੂੰ ਜਪੇ = ਜਪਦੇ ਰਹੀਏ ॥੪॥੯॥

## ਪ੍ਰਭਾਤੀ ਮਹਲਾ ੫ ॥

## ਪਾਰਬ੍ਰਹਮੁ ਪ੍ਰਭੁ ਸੁਘੜੁ ਸੁਜਾਣੁ ॥

ਹੇ ਭਾਈ ! (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮੁ = ਵਿਆਪਕ ਪ੍ਰਭੂ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਸੁਜਾਣੁ = ਅੰਤਰਜਾਮੀ ਹੈ।

## ਗੁਰੁ ਪੂਰਾ ਪਾਈਐ ਵਡਭਾਗੀ; ਦਰਸਨ ਕਉ ਜਾਈਐ ਕੁਰਬਾਣੁ ॥੧॥ਰਹਾਉ॥

ਉਹ ਉਸ ਵੇਲੇ ਪ੍ਰਾਪਤ ਹੁੰਦਾ ਹੈ ਜਦੋਂ ਵਗਭਾਗੀ = ਵੱਡੇ ਭਾਗਾਂ ਕਰਕੇ ਪੂਰਾ = ਪੂਰਨ ਗੁਰੂ ਪਾਈਐ = ਪਾਈਦਾ ਹੈ, ਇਸ ਲਈ ਸਤਿਗੁਰਾਂ ਦੇ ਦਰਸਨ = ਦੀਦਾਰਾਂ ਕਉ = ਦੇ ਉੱਪਰੋਂ ਕੁਰਬਾਣੁ = ਬਲਿਹਾਰ ਜਾਈਐ = ਜਾਣਾ ਕਰੀਏ ॥੧॥ਰਹਾਉ॥

## ਕਿਲਬਿਖ ਮੇਟੇ; ਸਬਦਿ ਸੰਤੋਖੁ ॥ ਨਾਮੁ ਅਰਾਧਨ; ਹੋਆ ਜੋਗੁ ॥

ਜਿਸ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੰਤੋਖ ਪ੍ਰਾਪਤ ਹੋਇਆ ਹੈ, ਪ੍ਰਭੂ ਨੇ ਉਸ ਦੇ ਕਿਲਬਿਖ = ਪਾਪ ਮੇਟੇ = ਮੇਟ ਦਿੱਤੇ ਹਨ।

ਅੰਤਹਕਰਨ ਸ਼ੁੱਧ ਹੋਣ ਦੇ ਕਾਰਨ ਹੁਣ ਉਹ ਪਰਮਾਤਮਾ ਦੇ ਨਾਮ ਨੂੰ ਅਰਾਧਨ = ਸਿਮਰਨ ਦੇ ਜੋਗ = ਲਾਇਕ ਹੋਆ = ਹੋ ਗਿਆ ਹੈ।

**ਸਾਧਸੰਗਿ; ਹੋਆ ਪਰਗਾਸੁ ॥ ਚਰਨ ਕਮਲ; ਮਨ ਮਾਹਿ ਨਿਵਾਸੁ ॥੧॥**

ਜਿਸ ਨੂੰ ਸਾਧਸੰਗਿ = ਸਾਧੂਆਂ ਦੀ ਸੰਗਤ ਦੁਆਰਾ ਗਿਆਨ ਦਾ ਪਰਗਾਸੁ = ਚਾਨਣ ਹੋਆ = ਹੋਇਆ ਹੈ। ਪਰਮਾਤਮਾ ਦੇ ਚਰਨ ਕਮਲਾਂ ਦਾ ਉਸ ਦੇ ਮਨ = ਹਿਰਦੇ ਮਾਹਿ = ਵਿਚ ਨਿਵਾਸ = ਵਾਸਾ ਹੋਇਆ ਹੈ ॥੧॥

**ਜਿਨਿ ਕੀਆ; ਤਿਨਿ ਲੀਆ ਰਾਖਿ ॥ ਪ੍ਰਭੁ ਪੂਰਾ; ਅਨਾਥ ਕਾ ਨਾਥੁ ॥**

ਜਿਨਿ = ਜਿਸ ਪ੍ਰਭੂ ਨੇ ਸੰਸਾਰ ਪੈਦਾ ਕੀਆ = ਕੀਤਾ ਹੈ, ਤਿਨਿ = ਉਸੇ ਨੇ ਆਪਣੀ ਸੱਤਾ ਨਾਲ ਰਾਖਿ = ਰੱਖ ਲੀਆ = ਲੈਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਪ੍ਰਭੂ ਦੇ ਨਾਮ ਦਾ ਅਭਿਆਸ ਕੀਤਾ ਹੈ, ਉਨ੍ਹਾਂ ਨੂੰ ਪਰਮਾਤਮਾ ਨੇ ਆਪਣੇ ਸੇਵਕ ਜਾਣ ਕੇ ਆਪਣੀ ਸ਼ਰਨ ਵਿਚ ਰੱਖ ਲਿਆ ਹੈ।

ਉਹ ਪੂਰਾ = ਪੂਰਨ ਪ੍ਰਭੁ = ਪਰਮਾਤਮਾ ਅਨਾਥ = ਯਤੀਮਾਂ ਕਾ = ਦਾ ਨਾਥ = ਮਾਲਕ ਹੈ।

**ਜਿਸਹਿ ਨਿਵਾਜੇ; ਕਿਰਪਾ ਧਾਰਿ ॥ ਪੂਰਨ ਕਰਮ; ਤਾ ਕੇ ਆਚਾਰ ॥੨॥**

ਉਹ ਪ੍ਰਭੂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਜਿਸਹਿ = ਜਿਸ ਨੂੰ ਨਿਵਾਜੇ = ਨਿਵਾਜਣਾ, ਵਡਿਆਉਣਾ ਕਰਦਾ ਹੈ।

ਤਾ = ਉਸ ਕੇ = ਦੇ ਆਚਾਰ = ਸ੍ਰੇਸ਼ਟਾਚਾਰ ਵਾਲੇ ਪੂਰਨ = ਪੂਰੇ ਨਿਸ਼ਕਾਮ ਕਰਮ ਹਨ **ਵਾ:** ਉਸ ਦਾ ਆਚਰਨ ਵੀ ਠੀਕ ਹੈ ਅਤੇ ਉਸ ਉੱਪਰ ਪ੍ਰਭੂ ਦੀ ਪੂਰਨ ਕਰਮ = ਬਖ਼ਸ਼ਿਸ਼ ਹੈ ॥੨॥

**ਗੁਣ ਗਾਵੈ; ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ; ਜੋਨਿ ਨ ਭਵੇ ॥**

ਜੋ ਉਸ ਨਿੱਤ ਸਰੂਪ ਪ੍ਰਭੂ ਦੇ ਨਿਤ ਨਿਤ = ਨਿਤਾਪ੍ਰਤੀ (ਹਰ ਸਮੇਂ) ਨਵੇ = ਨਵੀਨ ਗੁਣਾਂ ਨੂੰ ਗਾਵੈ = ਗਾਉਣਾ ਕਰਦਾ ਹੈ **ਵਾ:** ਨਿੱਤ ਨਵੇਂ ਗੁਣਾਂ ਨੂੰ ਨਿੱਤ ਗਾਉਂਦਾ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਨਿਤਾਪ੍ਰਤੀ ਪ੍ਰਭੂ ਦੇ ਗੁਣਾਂ ਨੂੰ ਗਾਉਣਾ ਕਰਦਾ ਹੈ **ਵਾ:** ਜੋ ਨਿੱਤ ਰੂਪ ਪਰਮੇਸ਼ਰ ਹੈ ਅਤੇ ਜਿਸਦਾ ਨਿੱਤ ਰੂਪ ਨਾਮ ਹੈ ਅਤੇ ਜਿਸ ਪ੍ਰਭੂ ਦੇ ਨਿਤ ਸਰੂਪ ਗੁਰੂ ਸਰੂਪ ਹਨ, ਉਨ੍ਹਾਂ ਗੁਰਾਂ ਨਾਲ ਮਿਲ ਕੇ ਜੋ ਪ੍ਰਭੂ ਦੇ ਨਿੱਤ ਨਵੇਂ ਗੁਣਾਂ ਨੂੰ ਗਾਉਂਦਾ ਹੈ, ਉਹ ਚੌਰਾਸੀ ਲੱਖ ਜੋਨਿ = ਜੂਨਾਂ ਵਿਚ ਭਵੇ = ਭ੍ਰਮਦਾ ਨਹੀਂ ਹੈ।

**ਈਹਾਂ ਊਹਾਂ; ਚਰਣ ਪੂਜਾਰੇ ॥ ਮੁਖੁ ਊਜਲੁ; ਸਾਚੇ ਦਰਬਾਰੇ ॥੩॥**

ਜੋ ਈਹਾਂ ਊਹਾਂ = ਲੋਕ-ਪ੍ਰਲੋਕ ਵਿਚ ਹਰੀ ਨੂੰ ਵਿਆਪਕ ਜਾਣ ਕੇ ਉਸਦੇ ਚਰਣ ਕਮਲਾਂ ਨੂੰ ਪੂਜਾਰੇ = ਪੂਜਣਾ ਕਰਦਾ ਹੈ।

ਉਸਦਾ ਸਾਚੇ = ਸੱਚੇ ਪਰਮਾਤਮਾ ਦੇ ਸਚਖੰਡ ਰੂਪੀ ਦਰਬਾਰੇ = ਦਰਬਾਰ ਵਿਚ ਜੱਸ ਰੂਪੀ ਊਜਲ = ਉਜਾਲੇ ਵਾਲਾ ਮੁੱਖ ਹੁੰਦਾ ਹੈ ॥੩॥

**ਜਿਸੁ ਮਸਤਕਿ; ਗੁਰਿ ਧਰਿਆ ਹਾਥੁ ॥ ਕੋਟਿ ਮਧੇ; ਕੋ ਵਿਰਲਾ ਦਾਸੁ ॥**

ਜਿਸ ਦੇ ਮਸਤਕਿ = ਮੱਥੇ, ਸਿਰ ਉੱਪਰ ਗੁਰਾਂ ਨੇ ਆਪਣਾ ਕਿਰਪਾ ਰੂਪੀ ਹਾਥੁ = ਹੱਥ ਧਰਿਆ = ਧਰਨਾ ਕੀਤਾ ਹੈ।

ਉਹ ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕੋ = ਕੋਈ ਵਿਰਲਾ = ਟਾਵਾਂ ਟਾਵਾਂ ਹੀ ਦਾਸੁ = ਸੇਵਕ ਹੈ।

**ਜਲਿ ਥਲਿ ਮਹੀਅਲਿ; ਪੇਖੈ ਭਰਪੂਰਿ ॥**
**ਨਾਨਕ ਉਧਰਸਿ; ਤਿਸੁ ਜਨ ਕੀ ਧੂਰਿ ॥੪॥੧੦॥**

ਜੋ ਜਨ ਜਲਿ = ਪਾਣੀ ਵਾਲੀਆਂ ਥਾਵਾਂ ਅਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ ਪ੍ਰਿਥਵੀ ਅਤੇ ਅਲਿ = ਆਕਾਸ਼ ਵਿਚ ਪਰਮਾਤਮਾ ਨੂੰ ਭਰਪੂਰਿ = ਵਿਆਪਕ ਪੇਖੈ = ਵੇਖਣਾ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਜਨ = ਪੁਰਖ ਕੀ = ਦੀ ਚਰਨ ਧੂਰਿ = ਧੂੜੀ ਨਾਲ ਉਧਰਸਿ = ਉਧਰ ਜਾਈਦਾ ਹੈ ॥੪॥੧੦॥

**ਪ੍ਰਭਾਤੀ ਮਹਲਾ ੫ ॥**
**ਕੁਰਬਾਣੁ ਜਾਈ; ਗੁਰ ਪੂਰੇ ਅਪਨੇ ॥**
**ਜਿਸੁ ਪ੍ਰਸਾਦਿ; ਹਰਿ ਹਰਿ ਜਪੁ ਜਪਨੇ ॥੧॥ਰਹਾਉ॥**

ਹੇ ਭਾਈ ! ਅਸੀਂ ਅਪਨੇ = ਆਪਦੇ ਪੂਰੇ = ਪੂਰਨ ਗੁਰੂ ਤੋਂ ਕੁਰਬਾਣੁ = ਬਲਿਹਾਰ ਜਾਈ = ਜਾਂਦੇ ਹਾਂ। ਜਿਸ ਗੁਰੂ ਦੀ ਪ੍ਰਸਾਦਿ = ਕਿਰਪਾ ਕਰ ਕੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਜਾਪ ਨੂੰ ਜਪਨੇ = ਜਪਣ ਵਾਲੇ ਬਣ ਗਏ ਹਾਂ ॥੧॥ਰਹਾਉ॥

**ਅੰਮ੍ਰਿਤ ਬਾਣੀ; ਸੁਣਤ ਨਿਹਾਲ ॥**
**ਬਿਨਸਿ ਗਏ; ਬਿਖਿਆ ਜੰਜਾਲ ॥੧॥**

ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਗੁਰਾਂ ਦੀ ਉਪਦੇਸ਼ ਰੂਪੀ ਬਾਣੀ ਨੂੰ ਸੁਣਤ = ਸੁਣਦਿਆਂ ਅਸੀਂ ਨਿਹਾਲ = ਅਨੰਦ, ਪ੍ਰਸੰਨ ਹੋਏ ਹਾਂ।

ਅਤੇ ਬਿਖਿਆ = ਮਾਇਆ ਦੇ ਜੰਜਾਲ = ਬੰਧਨ ਸਾਰੇ ਹੀ ਬਿਨਸਿ = ਨਾਸ਼ ਹੋ ਗਏ ਹਨ ॥੧॥

**ਸਾਚ ਸਬਦ ਸਿਉ; ਲਾਗੀ ਪ੍ਰੀਤਿ ॥**
**ਹਰਿ ਪ੍ਰਭੁ ਅਪੁਨਾ; ਆਇਆ ਚੀਤਿ ॥੨॥**

ਗੁਰਾਂ ਦੇ ਸਾਚ = ਸੱਚੇ ਸਬਦ = ਉਪਦੇਸ਼ ਦੇ ਸਿਉ = ਨਾਲ ਸਾਡੀ ਪ੍ਰੀਤਿ = ਪ੍ਰੀਤੀ ਲਾਗੀ = ਲੱਗੀ ਹੋਈ ਹੈ।

ਜਿਸ ਦੁਆਰਾ ਅਪੁਨਾ = ਆਪ ਦਾ ਆਸਰਾ ਰੂਪ ਹਰਿ = ਹਰੇ-ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਸਾਡੇ ਚੀਤਿ = ਚਿੱਤ ਵਿਚ ਯਾਦ ਆਇਆ ਹੈ ॥੨॥

**ਨਾਮੁ ਜਪਤ; ਹੋਆ ਪਰਗਾਸੁ ॥ ਗੁਰ ਸਬਦੇ; ਕੀਨਾ ਰਿਦੈ ਨਿਵਾਸੁ ॥੩॥**

ਪਰਮਾਤਮਾ ਦਾ ਨਾਮ ਜਪਤ = ਜਪਦਿਆਂ ਸਾਡੇ ਹਿਰਦੇ ਅੰਦਰ ਗਿਆਨ ਦਾ ਪਰਗਾਸੁ = ਚਾਨਣਾ ਹੋਆ = ਹੋ ਆਇਆ ਹੈ।

ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਪਰਮਾਤਮਾ ਨੇ ਸਾਡੇ ਰਿਦੈ = ਹਿਰਦੇ ਵਿਚ ਨਿਵਾਸੁ = ਵਾਸਾ ਕੀਆ = ਕੀਤਾ ਹੈ, ਭਾਵ ਸਾਖਸ਼ਾਤ ਹੋਇਆ ਹੈ ॥੩॥

[ਅੰਗ ੧੩੪੧]

## ਗੁਰ ਸਮਰਥ ਸਦਾ; ਦਇਆਲ ॥
## ਹਰਿ ਜਪਿ ਜਪਿ ਨਾਨਕ; ਭਏ ਨਿਹਾਲ ॥੪॥੧੧॥

ਸਾਡੇ ਗੁਰੂ ਜੀ ਸਮਰਥ = ਸਰਬ ਸ਼ਕਤੀਵਾਨ ਅਤੇ ਸਦਾ = ਹਮੇਸ਼ਾਂ ਦਇਆਲ = ਮਿਹਰਵਾਨ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਾਂ ਦੁਆਰਾ ਅਸੀਂ ਹਰਿ = ਪਰਮਾਤਮਾ ਦੇ ਨਾਮ ਨੂੰ ਜਪ ਜਪ ਕੇ ਨਿਹਾਲ = ਅਨੰਦ ਪ੍ਰਸੰਨ ਭਏ = ਹੋਏ ਹਾਂ ॥੪॥੧੧॥

## ਪ੍ਰਭਾਤੀ ਮਹਲਾ ੫ ॥
## ਗੁਰੁ ਗੁਰੁ ਕਰਤ; ਸਦਾ ਸੁਖੁ ਪਾਇਆ ॥

ਹੇ ਭਾਈ! ਧੰਨ ਗੁਰੂ ਨਾਨਕ, ਧੰਨ ਗੁਰੂ ਅੰਗਦ **ਵਾ:** ਧੰਨ ਗੁਰੂ ਅਮਰਦਾਸ, ਧੰਨ ਗੁਰੂ ਰਾਮਦਾਸ ਇਸ ਪ੍ਰਕਾਰ ਕਰਤ = ਕਰਦਿਆਂ **ਵਾ:** ਗੁਰ = ਪੂਜਨੀਕ ਗੁਰੂ ਦਾ ਸਿਮਰਨ ਕਰਦਿਆਂ ਅਸਾਂ ਨੇ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ।

## ਦੀਨ ਦਇਆਲ ਭਏ ਕਿਰਪਾਲਾ;
## ਅਪਣਾ ਨਾਮੁ ਆਪਿ ਜਪਾਇਆ ॥੧॥ਰਹਾਉ॥

ਦੀਨ = ਗ਼ਰੀਬਾਂ ਉੱਪਰ ਦਇਆਲ = ਮਿਹਰਵਾਨ ਹੋਣ ਵਾਲੇ ਪ੍ਰਭੂ ਜੀ ਜਦੋਂ ਆਪ ਸਾਡੇ ਉੱਪਰ ਕਿਰਪਾਲਾ = ਦਿਆਲੂ ਭਏ = ਹੋਏ, ਤਦੋਂ ਆਪ ਹੀ ਗੁਰਾਂ ਦੁਆਰਾ ਆਪਣਾ ਨਾਮ ਜਪਾਇਆ = ਜਪਾਉਣਾ ਕੀਤਾ ॥੧॥ਰਹਾਉ॥

## ਸੰਤ ਸੰਗਤਿ ਮਿਲਿ; ਭਇਆ ਪ੍ਰਗਾਸ ॥
## ਹਰਿ ਹਰਿ ਜਪਤ; ਪੂਰਨ ਭਈ ਆਸ ॥੧॥

ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਗੁਰਾਂ ਦੀ ਸੰਗਤ ਵਿਚ ਮਿਲ ਕਰਕੇ ਗਿਆਨ ਦਾ ਪ੍ਰਗਾਸ = ਚਾਨਣਾ ਭਇਆ = ਹੋਇਆ ਹੈ।

ਗੁਰਾਂ ਦੁਆਰਾ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਜਪਤ = ਜਪਦਿਆਂ ਸਾਡੀ ਸਾਰੀ ਆਸ = ਉਮੀਦ ਪੂਰਨ = ਪੂਰੀ ਭਈ = ਹੋਈ ਹੈ ॥੧॥

## ਸਰਬ ਕਲਿਆਣ ਸੂਖ; ਮਨਿ ਵੂਠੇ ॥
## ਹਰਿ ਗੁਣ ਗਾਏ; ਗੁਰ ਨਾਨਕ ਤੂਠੇ ॥੨॥੧੨॥

ਹੇ ਭਾਈ! ਸਰਬ = ਸਾਰੀਆਂ ਕਲਿਆਣ = ਮੁਕਤੀਆਂ ਅਤੇ ਸਾਰੇ ਸੁਖ **ਵਾ:** ਸੁਖ ਸਰੂਪ ਪ੍ਰਭੂ ਦੇ ਸਾਰੇ ਕਲਿਆਣ = ਸੁਖ, ਅਨੰਦ ਸਾਡੇ ਮਨਿ = ਹਿਰਦੇ ਵਿਚ ਵੂਠੇ = ਵੱਸ ਗਏ ਹਨ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਉੱਪਰ ਗੁਰੂ ਨਾਨਕ ਦੇਵ ਜੀ ਤੂਠੇ = ਪ੍ਰਸੰਨ ਹੋਣ ਨਾਲ ਅਸੀਂ ਹਰਿ = ਪਰਮਾਤਮਾ ਦੇ ਗੁਣ ਗਾਏ = ਗਾਉਣਾ ਕੀਤੇ ਹਨ ॥੨॥੧੨॥

## ਪ੍ਰਭਾਤੀ, ਮਹਲਾ ੫, ਘਰੁ ੨, ਬਿਭਾਸ; ੧ੴ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੨ = ਦੂਸਰੇ ਸੁਰਤਾਲ ਅੰਦਰ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਵਰੁ; ਨ ਦੂਜਾ ਠਾਉ ॥ ਨਾਹੀ; ਬਿਨੁ ਹਰਿ ਨਾਉ ॥

ਹੇ ਭਾਈ! ਪਰਮਾਤਮਾ ਦੇ ਨਾਮ ਤੋਂ ਬਿਨਾਂ ਸੰਸਾਰ ਵਿਚ ਸੁਖ ਦੀ ਪ੍ਰਾਪਤੀ ਦਾ ਅਵਰੁ = ਹੋਰ ਕੋਈ ਦੂਜਾ = ਦੂਸਰਾ ਸਾਧਨ ਰੂਪੀ ਠਾਉ = ਥਾਂ ਨਹੀਂ ਹੈ। ਹਰਿ = ਪਰਮਾਤਮਾ ਦੇ ਨਾਉ = ਨਾਮ ਤੋਂ ਬਿਨੁ = ਬਗ਼ੈਰ ਪ੍ਰਲੋਕ ਵਿਚ ਵੀ ਕੋਈ ਸੁਖ ਨਹੀਂ ਹੈ।

## ਸਰਬ ਸਿਧਿ; ਕਲਿਆਨ ॥ ਪੂਰਨ ਹੋਹਿ; ਸਗਲ ਕਾਮ ॥੧॥

ਹੇ ਭਾਈ! ਨਾਮ ਜਪਣ ਕਰਕੇ ਸਰਬ = ਸਾਰੀਆਂ ਸਿਧਿ = ਸਿੱਧੀਆਂ ਤੇ ਸਾਰੀਆਂ ਕਲਿਆਨ = ਮੁਕਤੀਆਂ ਪ੍ਰਾਪਤ ਹੁੰਦੀਆਂ ਹਨ।

ਅਤੇ ਜੀਵ ਦੇ ਸਗਲ = ਸਾਰੇ ਵਿਵਹਾਰਕ, ਪਰਮਾਰਥ ਆਦਿ ਦੇ ਕਾਮ = ਕੰਮ ਪੂਰਨ = ਪੂਰੇ ਹੋਹਿ = ਹੋ ਜਾਂਦੇ ਹਨ ॥੧॥

## ਹਰਿ ਕੋ ਨਾਮੁ; ਜਪੀਐ ਨੀਤ ॥

ਹੇ ਭਾਈ! ਇਸ ਕਰਕੇ ਹਰਿ ਪਰਮਾਤਮਾ ਕੋ = ਦਾ ਨਾਮ ਨੀਤ = ਨਿਤਾਪ੍ਰਤੀ ਜਪੀਐ = ਜਪਣਾ ਕਰੀਏ।

## ਕਾਮ ਕ੍ਰੋਧ ਅਹੰਕਾਰੁ ਬਿਨਸੈ; ਲਗੈ ਏਕੈ ਪ੍ਰੀਤਿ ॥੧॥ਰਹਾਉ॥

ਜਿਸਦੇ ਜਪਣ ਨਾਲ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ ਅਤੇ ਅਹੰਕਾਰੁ = ਅਭਿਮਾਨ ਆਦਿ ਵਿਕਾਰ ਬਿਨਸੈ = ਨਾਸ਼ ਹੋ ਜਾਂਦੇ ਹਨ ਅਤੇ ਏਕੈ = ਇਕ ਪਰਮਾਤਮਾ ਨਾਲ ਪ੍ਰੀਤਿ = ਪ੍ਰੀਤੀ ਲਗੈ = ਲੱਗ ਜਾਂਦੀ ਹੈ ॥੧॥ਰਹਾਉ॥

## ਨਾਮਿ ਲਾਗੈ, ਦੂਖੁ ਭਾਗੈ; ਸਰਨਿ ਪਾਲਨ ਜੋਗੁ ॥

ਜੋ ਨਾਮ ਦੇ ਜਪਣ ਵਿਚ ਲਾਗੈ = ਲੱਗੇ ਹੋਏ ਹਨ, ਉਨ੍ਹਾਂ ਦੇ ਸਾਰੇ ਦੁੱਖ ਭਾਗੈ = ਭੱਜ ਜਾਂਦੇ ਹਨ, ਉਹ ਨਾਮ **ਵਾ:** ਨਾਮ ਜਪਣ ਵਾਲੇ ਸ਼ਰਨ ਆਇਆ ਨੂੰ ਪਾਲਣ, ਰੱਖਿਆ ਕਰਨ ਦੇ ਜੋਗ ਹੋ ਜਾਂਦੇ ਹਨ।

## ਸਤਿਗੁਰੁ ਭੇਟੈ, ਜਮੁ ਨ ਤੇਟੈ; ਜਿਸੁ ਧੁਰਿ ਹੋਵੈ ਸੰਜੋਗੁ ॥੨॥

ਜਿਸ ਨੂੰ ਸਤਿਗੁਰੂ ਜੀ ਭੇਟੈ = ਮਿਲਦੇ ਹਨ, ਉਹ ਜਮਾਂ ਦੇ ਭੇਟੈ = ਅੜਿਕੇ ਨਹੀਂ ਚੜ੍ਹਦਾ, ਭਾਵ ਜਮ ਉਸ ਉੱਪਰ ਕੋਈ ਜ਼ੋਰ ਨਹੀਂ ਪਾ ਸਕਦਾ, ਪਰ ਗੁਰੂ ਉਸ ਨੂੰ ਮਿਲਦਾ ਹੈ ਜਿਸ ਦਾ ਧੁਰ ਦਰਗਾਹ ਤੋਂ ਗੁਰੂ ਪ੍ਰਾਪਤੀ ਦਾ ਸੰਜੋਗ ਹੋਵੈ = ਹੁੰਦਾ ਹੈ।

**ਵਾ:** ਜਿਸ ਨੇ ਪੂਰਬਲੇ ਨਿਸ਼ਕਾਮ ਕਰਮ ਕੀਤੇ ਹੁੰਦੇ ਹਨ, ਉਸਨੂੰ ਗੁਰੂ ਦਾ ਸੰਜੋਗ = ਮਿਲਾਪ ਹੁੰਦਾ ਹੈ ॥੨॥

## ਰੈਨਿ ਦਿਨਸੁ ਧਿਆਇ ਹਰਿ ਹਰਿ; ਤਜਹੁ ਮਨ ਕੇ ਭਰਮ ॥

ਹੇ ਭਾਈ ! ਇਸ ਕਰਕੇ ਰੈਨਿ ਦਿਨਸੁ = ਰਾਤ ਦਿਨ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਧਿਆਇ = ਆਰਾਧਨਾ ਕਰੋ ਅਤੇ ਆਪਣੇ ਮਨ = ਅੰਤਹਕਰਨ ਕੇ = ਦੇ ਅੰਦਰੋਂ ਭਰਮ ਨੂੰ ਤਜਹੁ = ਛੱਡਣਾ ਕਰੋ।

## ਸਾਧਸੰਗਤਿ ਹਰਿ ਮਿਲੈ; ਜਿਸਹਿ ਪੂਰਨ ਕਰਮ ॥੩॥

ਹੇ ਭਾਈ ! ਸਾਧੂਆਂ ਦੀ ਸੰਗਤ ਦੁਆਰਾ ਉਸਨੂੰ ਹਰਿ = ਪਰਮਾਤਮਾ ਮਿਲੈ = ਮਿਲਦਾ ਹੈ, ਜਿਸਹਿ = ਜਿਸ ਨੇ ਪੂਰਨ ਨਿਸ਼ਕਾਮ ਕਰਮ ਕੀਤੇ ਹੁੰਦੇ ਹਨ ॥੩॥

## ਜਨਮ ਜਨਮ ਬਿਖਾਦ ਬਿਨਸੇ; ਰਾਖਿ ਲੀਨੇ ਆਪਿ ॥

ਪਰਮਾਤਮਾ ਨੇ ਆਪਣੇ ਦਾਸ ਆਪ ਆਪਣੀ ਸ਼ਰਨ ਵਿਚ ਰੱਖ ਲੀਨੇ = ਲੈਣਾ ਕੀਤੇ ਹਨ, ਉਨ੍ਹਾਂ ਦੇ ਜਨਮ ਜਨਮ = ਜਨਮਾਂ-ਜਨਮਾਂਤ੍ਰਾਂ ਦੇ ਬਿਖਾਦ = ਦੁੱਖ, ਝਗੜੇ ਬਿਨਸੇ = ਨਾਸ਼ ਹੋ ਗਏ ਹਨ।

## ਮਾਤ ਪਿਤਾ ਮੀਤ ਭਾਈ; ਜਨ ਨਾਨਕ ਹਰਿ ਹਰਿ ਜਾਪਿ ॥੪॥੧॥੧੩॥

ਹੇ ਭਾਈ ! ਮਾਤ = ਮਾਂ, ਪਿਤਾ = ਬਾਪ, ਮੀਤ = ਮਿੱਤਰ ਅਤੇ ਭਾਈ = ਭਰਾ ਆਦਿ ਸਭ ਕੁਝ ਪਰਮਾਤਮਾ ਹੀ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਦਾਸਾ-ਭਾਵ ਧਾਰ ਕੇ ਹਰਿ ਹਰਿ = ਪਰਮਾਤਮਾ ਦੇ ਨਾਮ ਨੂੰ ਜਪਣਾ ਕਰੋ ॥੪॥੧॥੧੩॥

## ਪ੍ਰਭਾਤੀ, ਮਹਲਾ ੫, ਬਿਭਾਸ, ਪੜਤਾਲ; ੧ਓ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪੜਤਾਲ ਛੰਦ ਦੁਆਰਾ ਉਪਦੇਸ਼ ਕਥਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਮ ਰਾਮ ਰਾਮ; ਰਾਮ ਜਾਪ ॥

ਰਾਮ = ਹੇ ਭਾਈ ! ਰਮ = ਸੁੰਦਰ ਰਾਮ = ਰਮੇ ਹੋਏ ਰਾਮ = ਪਰਮਾਤਮਾ ਦੇ ਜਾਪ ਨੂੰ ਜਪਣਾ ਕਰ।

**ਵਾ:** ਮਨ ਕਰਕੇ ਵੀ ਸੁੰਦਰ ਰਾਮ ਦੇ ਨਾਮ ਨੂੰ ਜਪੋ, ਬਾਣੀ ਕਰਕੇ ਵੀ ਸੁੰਦਰ ਰਾਮ ਦੇ ਨਾਮ ਨੂੰ ਜਪੋ, ਅਤੇ ਸਰੀਰ ਕਰਕੇ ਵੀ ਸੁੰਦਰ ਰਾਮ ਦੇ ਨਾਮ ਨੂੰ ਜਪਣਾ ਕਰੋ **ਵਾ:** ਜੋ ਰਾਮ ਸਤਿਜੁਗ ਵਿਚ ਵਿਆਪਕ ਸੀ, ਜੋ ਰਮਿਆ ਹੋਇਆ ਰਾਮ ਤ੍ਰੇਤੇ ਜੁਗ ਵਿਚ ਵੀ ਵਿਆਪਕ ਸੀ, ਜੋ ਰਮਿਆ ਹੋਇਆ ਰਾਮ ਦੁਆਪਰ ਵਿਚ ਵੀ ਵਿਆਪਕ ਸੀ, ਉਹੋ ਰਾਮ ਹੁਣ ਕਲਿਜੁਗ ਵਿਚ ਵੀ ਵਿਆਪਕ ਹੈ, ਉਸਦੇ ਜਾਪ ਨੂੰ ਤਿੰਨੇ ਕਾਲਾਂ ਵਿਚ ਮਨ, ਬਾਣੀ ਤੇ ਸਰੀਰ ਕਰਕੇ ਜਪਣਾ ਕਰੋ।

## ਕਲਿ ਕਲੇਸ ਲੋਭ ਮੋਹ; ਬਿਨਸਿ ਜਾਇ ਅਹੰ ਤਾਪ ॥੧॥ਰਹਾਉ॥

ਜਿਸਦੇ ਜਪਣ ਨਾਲ ਕਲਿ = ਕਲਪਨਾ **ਵਾ:** ਕਲਿ = ਕਲਿਜੁਗ ਦੇ ਕਲੇਸ਼ = ਝਗੜੇ, ਲੋਭ = ਲਾਲਚ, ਮੋਹ ਅਤੇ ਅਹੰ = ਹੰਕਾਰ ਰੂਪੀ ਤਾਪ ਵੀ ਬਿਨਸਿ = ਨਾਸ਼ ਹੋ ਜਾਇ = ਜਾਵੇਗਾ ॥੧॥ਰਹਾਉ॥

## ਆਪੁ ਤਿਆਗਿ, ਸੰਤ ਚਰਨ ਲਾਗਿ; ਮਨੁ ਪਵਿਤੁ ਜਾਹਿ ਪਾਪ ॥੧॥

ਹੇ ਭਾਈ ! ਆਪੁ = ਆਪਾ-ਭਾਵ (ਹੰਕਾਰ) ਤਿਆਗਿ = ਛੱਡ ਕਰਕੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਚਰਨੀਂ ਲਾਗਿ = ਲੱਗਣਾ ਕਰ, ਜਿਸ ਕਰਕੇ ਮਨ ਪਵਿਤੁ = ਪਵਿਤ੍ਰ ਹੋ ਜਾਵੇਗਾ ਅਤੇ ਪਾਪ ਨਾਸ਼ ਹੋ ਜਾਹਿ = ਜਾਣਗੇ ॥੧॥

## ਨਾਨਕੁ, ਬਾਰਿਕੁ ਕਛੂ ਨ ਜਾਨੈ; ਰਾਖਨ ਕਉ ਪ੍ਰਭੁ ਮਾਈ ਬਾਪ ॥੨॥੧॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਅਸੀਂ ਬਾਰਿਕੁ = ਬੱਚਿਆਂ ਦੀ ਨਿਆਈਂ ਅਗਿਆਤ ਜੀਵ ਕਛੂ = ਕੁਝ ਵੀ ਨਹੀਂ ਜਾਨੈ = ਜਾਣਦੇ, ਹੇ ਪ੍ਰਭੁ = ਪਰਮਾਤਮਾ ਤੂੰ ਹੀ ਮਾਈ = ਮਾਂ ਬਾਪ = ਪਿਤਾ ਵਾਂਗ ਰਾਖਨ = ਰੱਖਿਆ ਕਉ = ਦੇ ਕਰਨ ਵਾਲਾ ਹੈਂ ਭਾਵ ਮਾਤਾ ਪਿਤਾ ਵਤ ਰੱਖਿਆ ਕਰਨ ਨੂੰ ਸਮਰੱਥ ਹੈਂ ਅਤੇ ਸਾਡੀ ਵੀ ਰੱਖਿਆ ਕਰ ॥੨॥੧॥੧੪॥

## ਪ੍ਰਭਾਤੀ ਮਹਲਾ ੫ ॥
## ਚਰਨ ਕਮਲ; ਸਰਨਿ ਟੇਕ ॥

ਹੇ ਪ੍ਰਭੂ ! ਮੈਂ ਤੇਰੇ ਚਰਨ ਕਮਲਾਂ ਦੀ ਸ਼ਰਨ ਦੀ ਹੀ ਟੇਕ = ਓਟ ਲੈਣਾ ਕੀਤੀ ਹੈ **ਵਾ:** ਤਨ ਕਰਕੇ ਸ਼ਰਨ ਵਿਚ ਹਾਂ ਅਤੇ ਮਨ ਕਰਕੇ ਓਟ ਲੈਣਾ ਕੀਤੀ ਹੈ।

## ਊਚ ਮੂਚ ਬੇਅੰਤੁ ਠਾਕੁਰੁ; ਸਰਬ ਊਪਰਿ ਤੁਹੀ ਏਕ ॥੧॥ਰਹਾਉ॥

ਹੇ ਬੇਅੰਤੁ = ਅੰਤ ਤੋਂ ਰਹਿਤ ਠਾਕੁਰੁ = ਸੁਆਮੀ ਪ੍ਰਭੂ ! ਤੂੰ ਸਭ ਤੋਂ ਊਚ = ਉੱਚਾ ਤੇ ਸਭ ਤੋਂ ਮੂਚ = ਵੱਡਾ ਹੈਂ, ਸਰਬ = ਸਾਰਿਆਂ ਦੇ ਊਪਰਿ = ਉੱਤੇ ਹੁਕਮ ਚਲਾਉਣ ਵਾਲਾ ਏਕ = ਇਕ ਤੁਹੀ = ਤੂੰ ਹੀ ਹੈਂ ॥੧॥ਰਹਾਉ॥

## ਪ੍ਰਾਨ ਅਧਾਰ ਦੁਖ ਬਿਦਾਰ; ਦੈਨਹਾਰ ਬੁਧਿ ਬਿਬੇਕ ॥੧॥

ਹੇ ਪ੍ਰਭੂ ! ਤੂੰ ਸਭ ਦੇ ਪ੍ਰਾਨ = ਪ੍ਰਾਣਾਂ ਦਾ ਅਧਾਰ = ਆਸਰਾ ਰੂਪ ਹੈਂ, ਦੁੱਖਾਂ ਨੂੰ ਬਿਦਾਰ = ਨਾਸ਼ ਕਰਨ ਵਾਲਾ ਹੈਂ ਅਤੇ ਬਿਬੇਕ = ਗਿਆਨ ਵਾਲੀ ਬੁਧਿ = ਬੁੱਧੀ ਦੈਨਹਾਰ = ਦੇਣ ਵਾਲਾ ਹੈਂ **ਵਾ:** (ਬਿਬ+ਏਕ) ਬਿਬ = ਦੋ ਭਾਵ ਜੀਵ ਤੇ ਈਸ਼ ਦੀ ਏਕ = ਏਕਤਾ ਵਾਲੀ ਆਤਮ ਵਿਸ਼ੈਣੀ ਬੁੱਧ ਦੇਣ ਵਾਲਾ ਹੈਂ ॥੧॥

## ਨਮਸਕਾਰ ਰਖਨਹਾਰ; ਮਨਿ ਅਰਾਧਿ ਪ੍ਰਭੂ ਮੇਕ ॥

ਹੇ ਰਖਨਹਾਰ = ਰੱਖਿਆ ਕਰਨ ਵਾਲੇ ਪ੍ਰਭੂ ! ਮੈਂ ਤੈਨੂੰ ਨਮਸਕਾਰ = ਬੰਦਨਾ ਕਰਦਾ ਹਾਂ ਅਤੇ ਆਪਣੇ ਮਨਿ = ਹਿਰਦੇ ਵਿਚ ਸਿਰਫ਼ ਮੇਕ = ਇਕ ਤੈਨੂੰ ਹੀ ਅਰਾਧਿ = ਆਰਾਧਨਾ ਕਰਦਾ ਹਾਂ।

## ਸੰਤ ਰੇਨੁ ਕਰਉ ਮਜਨੁ; ਨਾਨਕ ਪਾਵੈ ਸੁਖ ਅਨੇਕ ॥੨॥੨॥੧੫॥

ਹੇ ਪ੍ਰਭੂ ! ਮੈਂ ਤੇਰੇ ਸੰਤ = ਸਾਂਤ ਚਿੱਤ ਮਹਾਤਮਾ ਜਨਾਂ ਦੇ ਚਰਨਾਂ ਦੀ ਰੇਨੁ = ਧੂੜੀ ਵਿਚ ਇਸ਼ਨਾਨ ਕਰਉ = ਕਰਦਾ ਹਾਂ, ਕਿਉਂਕਿ ਜਿਨ੍ਹਾਂ ਨੇ ਵੀ ਇਸ਼ਨਾਨ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਅਨੇਕ = ਬਿਅੰਤ ਸੁੱਖਾਂ ਨੂੰ ਪਾਵੈ = ਪਾ ਲੈਂਦੇ ਹਨ ॥੨॥੨॥੧੫॥

[ਅੰਗ ੧੩੪੨]

## ਪ੍ਰਭਾਤੀ, ਅਸਟਪਦੀਆ, ਮਹਲਾ ੧, ਬਿਭਾਸ;

## ੧ਓ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅਸਟਪਦੀਆ = ਅੱਠ-ਅੱਠ ਪਦਿਆਂ ਵਾਲੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮਨ ਅਤੇ ਬੁੱਧ ਕਮਲੇ ਹੋ ਕੇ ਸੰਸਾਰ ਵਿਚ ਕਿਉਂ ਲੱਗ ਰਹੇ ਹਨ ?*
***ਗੁਰ-ਉੱਤਰ :***

## ਦੁਬਿਧਾ ਬਉਰੀ; ਮਨੁ ਬਉਰਾਇਆ ॥

ਹੇ ਭਾਈ ! ਦੁਬਿਧਾ = ਦੁਚਿੱਤੇ ਪੁਣੇ ਵਿਚ ਪਾਉਣ ਵਾਲੀ ਮਾਇਆ ਨੇ ਬੁੱਧੀ ਨੂੰ ਮਿਥਿਆ ਪਦਾਰਥ ਨਿਸਚੇ ਕਰਨ ਰੂਪ ਬਉਰੀ = ਕਮਲੀ ਕਰ ਦਿੱਤਾ ਹੈ ਅਤੇ ਮਨ ਨੂੰ ਸੰਕਲਪਾਂ ਵਿਕਲਪਾਂ ਵਿਚ ਲਾ ਕੇ ਬਉਰਾਇਆ = ਕਮਲਾ ਕਰ ਦਿੱਤਾ ਹੈ **ਵਾ:** ਬਉਰੀ = ਝੱਲੇ ਕਰਨ ਵਾਲੀ ਦੁਬਿਧਾ ਨੇ ਮਨੁ = ਜੀਵ ਨੂੰ ਕਮਲਾ ਕੀਤਾ ਹੋਇਆ ਹੈ।

## ਝੂਠੈ ਲਾਲਚਿ; ਜਨਮੁ ਗਵਾਇਆ ॥

ਝੂਠੈ = ਮਿਥਿਆ ਪਦਾਰਥਾਂ ਦੇ ਲਾਲਚਿ = ਲੋਭ ਕਰਕੇ ਜੀਵ ਨੇ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗਵਾਇਆ = ਗੁਆ ਹੈ।

## ਲਪਟਿ ਰਹੀ; ਫੁਨਿ, ਬੰਧੁ ਨ ਪਾਇਆ ॥
## ਸਤਿਗੁਰਿ ਰਾਖੇ; ਨਾਮੁ ਦ੍ਰਿੜਾਇਆ ॥੧॥

(ਦੂਸਰਾ ਪਾਠ 'ਬੰਧੁਨ ਪਾਇਆ' ਹੈ)

ਇਹ ਮਾਇਆ ਸਭ ਨਾਲ ਲਪਟਿ = ਲੰਪਟ ਹੋ ਰਹੀ ਹੈ, ਫੁਨਿ = ਫੇਰ ਕਿਸੇ ਨੇ ਵੀ ਇਸਨੂੰ ਬੰਧ = ਰੋਕਣਾ ਨਹੀਂ ਪਾਇਆ = ਪਾਉਣਾ ਕੀਤਾ **ਵਾ:** ਕਿਸੇ ਨੇ ਸੰਤੋਖ ਦਾ ਬੰਧੁ = ਬੰਨ੍ਹ ਨਹੀਂ ਪਾਉਣਾ ਕੀਤਾ **ਵਾ:** ਜੀਵ ਨੂੰ ਜੰਮਣ ਮਰਣ ਦੇ ਬੰਧੁਨ = ਜੰਜਾਲਾਂ ਵਿਚ ਪਾਇਆ ਹੋਇਆ ਹੈ। ਇਸ ਦੁਚਿੱਤੀ ਵਿਚ ਪਾਉਣ ਵਾਲੀ ਮਾਇਆ ਤੋਂ ਸਤਿਗੁਰਾਂ ਨੇ ਉਹ ਮਨੁੱਖ ਬਚਾਅ ਕੇ ਰਾਖੇ = ਰੱਖਣਾ ਕੀਤੇ ਹਨ, ਜਿਨ੍ਹਾਂ ਨੂੰ ਗੁਰਾਂ ਨੇ ਪਰਮਾਤਮਾ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ ॥੧॥

## ਨਾ ਮਨੁ ਮਰੈ; ਨ ਮਾਇਆ ਮਰੈ ॥

ਹੇ ਭਾਈ ! ਹੋਰ ਕਿਸੇ ਸਾਧਨ ਕਰਕੇ ਨਾ ਹੀ ਮਨ ਮਾਇਆ ਦੀ ਤਰਫ਼ੋਂ ਮਰੈ = ਮਰਦਾ ਹੈ ਅਤੇ ਨਾ ਹੀ ਮਾਇਆ ਮਨ ਦੀ ਤਰਫ਼ੋਂ ਮਰੈ = ਮਰਦੀ ਹੈ।

## ਜਿਨਿ ਕਿਛੁ ਕੀਆ, ਸੋਈ ਜਾਣੈ; ਸਬਦੁ ਵੀਚਾਰਿ ਭਉ ਸਾਗਰੁ ਤਰੈ ॥੧॥ਰਹਾਉ॥

ਹੇ ਭਾਈ! ਜਿਨਿ = ਜਿਸ ਮਨੁੱਖ ਨੇ ਕਿਛੁ = ਕੁਝ ਨਾਮ ਦਾ ਅਭਿਆਸ **ਵਾ:** ਗੁਰਾਂ ਦੁਆਰਾ ਬ੍ਰਹਮ ਗਿਆਨ ਨੂੰ ਅਨੁਭਵ ਕੀਆ = ਕੀਤਾ ਹੈ, ਸੋਈ = ਉਹੋ ਹੀ ਇਸ ਗੱਲ ਨੂੰ ਜਾਣੈ = ਜਾਣਦਾ ਹੈ **ਵਾ:** ਉਹੀ ਇਸ ਮਾਇਆ ਨੂੰ ਮਿਥਿਆ ਕਰਕੇ ਜਾਣਦਾ ਹੈ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਵਿਚਾਰ ਕਰਕੇ ਭਉ = ਭੈਦਾਇਕ ਸੰਸਾਰ ਸਾਗਰੁ = ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ ॥੧॥ਰਹਾਉ॥

## ਮਾਇਆ ਸੰਚਿ; ਰਾਜੇ ਅਹੰਕਾਰੀ ॥ ਮਾਇਆ ਸਾਥਿ ਨ ਚਲੈ; ਪਿਆਰੀ ॥

ਮਾਇਆ ਨੂੰ ਸੰਚਿ = ਇਕੱਤਰ ਕਰ ਕਰਕੇ ਰਾਜੇ ਲੋਕ ਅਹੰਕਾਰੀ = ਹੰਕਾਰ ਦੇ ਸਹਿਤ ਹੋ ਜਾਂਦੇ ਹਨ। ਜੀਵਾਂ ਦੀ ਪਿਆਰੀ ਮੰਨੀ ਹੋਈ ਮਾਇਆ ਪ੍ਰਲੋਕ ਵਿਚ ਜੀਵ ਦੇ ਸਾਥਿ = ਨਾਲ ਨਹੀਂ ਚਲੈ = ਚੱਲਦੀ।

## ਮਾਇਆ ਮਮਤਾ; ਹੈ ਬਹੁ ਰੰਗੀ ॥ ਬਿਨੁ ਨਾਵੈ; ਕੋ ਸਾਥਿ ਨ ਸੰਗੀ ॥੨॥

ਹੇ ਭਾਈ! ਇਸ ਮਾਇਆ ਦੀ ਮਮਤਾ = ਮੇਰ ਤ੍ਰਿਗੁਣੀ ਸੁਭਾਵ ਕਰਕੇ ਬਹੁ = ਬਹੁਤ ਰੰਗੀ = ਰੰਗਾਂ ਵਾਲੀ ਹੈ **ਅਥਵਾ** ਇਸ ਤ੍ਰਿਗੁਣੀ ਮਨ ਵਿਚ ਬਹੁਤ ਤਰ੍ਹਾਂ ਕਰਕੇ ਮਾਇਆ ਦੀ ਮਮਤਾ ਲੱਗ ਰਹੀ ਹੈ।

ਪਰ ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਸੰਗੀ = ਸਾਥੀ ਹੋ ਕੇ ਸਾਥਿ = ਨਾਲ ਜਾਣ ਵਾਲਾ ਨਹੀਂ ਹੈ **ਵਾ:** ਇਸ ਲੋਕ ਦਾ ਸਾਥੀ ਅਤੇ ਪ੍ਰਲੋਕ ਦਾ ਸੰਗੀ ਕੋਈ ਨਹੀਂ ਹੈ ॥੨॥

## ਜਿਉ ਮਨੁ ਦੇਖਹਿ; ਪਰ ਮਨੁ ਤੈਸਾ ॥ ਜੈਸੀ ਮਨਸਾ; ਤੈਸੀ ਦਸਾ ॥

ਹੇ ਭਾਈ! ਮਾਇਆ ਦੇ ਅਧੀਨ ਹੋਇਆ ਜੀਵ ਜਿਉ = ਜਿਵੇਂ ਆਪਣੇ ਮਨ ਵਿਚ ਸੰਕਲਪ ਦੇਖਹਿ = ਦੇਖਦਾ ਹੈ, ਤੈਸਾ = ਉਸੇ ਪ੍ਰਕਾਰ ਦਾ ਪਰ = ਪਰਾਏ ਦੇ ਮਨ ਵਿਚ ਸਮਝਦਾ ਹੈ।

**ਅਥਵਾ** ਜਿਸ ਪ੍ਰਕਾਰ ਦੇ ਪਦਾਰਥਾਂ ਨੂੰ ਮਨ ਦੇਖਦਾ ਹੈ ਪਰ = ਵਿਸ਼ੇਸ਼ ਕਰਕੇ ਉਹੋ ਜਿਹਾ ਹੀ ਹੋ ਜਾਂਦਾ ਹੈ, ਭਾਵ ਜਿਸ ਨੂੰ ਦੇਖਿਆ ਉਸੇ ਦੇ ਸੰਕਲਪ ਵਿਚ ਲੀਨ ਹੋ ਜਾਂਦਾ ਹੈ।

ਜੈਸੀ = ਜਿਹੋ ਕਿਸੇ ਦੀ ਮਨਸਾ = ਵਾਸ਼ਨਾ **ਵਾ:** ਬੁੱਧੀ ਹੈ, ਤੈਸੀ = ਉਹੋ ਜਿਹੀ ਹੀ ਉਸ ਦੀ ਦਸਾ = ਹਾਲਤ ਹੁੰਦੀ ਹੈ।

## ਜੈਸਾ ਕਰਮੁ; ਤੈਸੀ ਲਿਵ ਲਾਵੈ ॥ ਸਤਿਗੁਰੁ ਪੂਛਿ; ਸਹਜ ਘਰੁ ਪਾਵੈ ॥੩॥

ਜੀਵ ਜੈਸਾ = ਜਿਹੋ ਜਿਹਾ ਕਰਮ ਕਰਦਾ ਹੈ, ਤੈਸੀ = ਉਹੋ ਜਿਹੀ ਹੀ ਲਿਵ = ਬਿਰਤੀ ਲਾਵੈ = ਲਾਉਣਾ ਕਰਦਾ ਹੈ, ਭਾਵ ਉਸੇ ਪਾਸੇ ਪਰਵਿਰਤ ਹੁੰਦਾ ਹੈ।

ਜੇਕਰ ਸਤਿਗੁਰੂ ਤੋਂ ਉਪਦੇਸ਼ ਪੂਛਿ = ਪੁੱਛਣਾ ਕਰੇ ਤਾਂ ਸਹਿਜ ਸਰੂਪ ਰੂਪੀ ਘਰ ਨੂੰ ਪਾਵੈ = ਪਾ ਲਵੇਗਾ ॥੩॥

## ਰਾਗਿ ਨਾਦਿ; ਮਨੁ ਦੂਜੈ ਭਾਇ ॥ ਅੰਤਰਿ ਕਪਟੁ; ਮਹਾ ਦੁਖੁ ਪਾਇ ॥

ਦੁਨੀਆਂ ਦੇ ਰਾਗਾਂ ਨੂੰ ਗਾ ਕੇ ਅਤੇ ਨਾਦਿ = ਵਾਜਿਆਂ ਨੂੰ ਵਜਾ ਕੇ ਮਨ ਦੂਜੈ = ਦ੍ਵੈਤ ਭਾਇ = ਭਾਵ ਵਿਚ ਲੱਗਾ ਰਹਿੰਦਾ ਹੈ **ਵਾ:** ਦ੍ਵੈਤ-ਭਾਵ ਵਿਚ ਪਰਵਿਰਤ ਹੋ ਕੇ ਮਨ ਰਾਗ ਨਾਦ ਸੁਣਦਾ ਹੈ।

ਹਿਰਦੇ ਦੇ ਅੰਤਰਿ = ਵਿਚ ਕਪਟੁ = ਛਲ ਹੋਣ ਕਰਕੇ ਜੀਵ ਮਹਾ = ਬੇਅੰਤ ਦੁਖ ਪਾਇ = ਪਾਉਣਾ ਕਰਦਾ ਹੈ।

## ਸਤਿਗੁਰੁ ਭੇਟੈ; ਸੋਝੀ ਪਾਇ ॥ ਸਚੈ ਨਾਮਿ; ਰਹੈ ਲਿਵ ਲਾਇ ॥੪॥

ਜੇਕਰ ਜੀਵ ਨੂੰ ਸਤਿਗੁਰੂ ਭੇਟੈ = ਮਿਲ ਪਵੇ ਤਾਂ ਹੀ ਇਹ ਆਤਮ ਸਰੂਪ ਦੀ ਸੋਝੀ = ਸੂਝ, ਗਿਆਤ ਪਾਇ = ਪਾਉਣਾ ਕਰਦਾ ਹੈ।

ਪਰਮਾਤਮਾ ਦੇ ਸੱਚੇ ਨਾਮ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਇ = ਲਾ ਕੇ ਰਹੈ = ਰਹਿਣਾ ਕਰਦਾ ਹੈ ॥੪॥

## ਸਚੈ ਸਬਦਿ; ਸਚੁ ਕਮਾਵੈ ॥ ਸਚੀ ਬਾਣੀ; ਹਰਿ ਗੁਣ ਗਾਵੈ ॥

ਜੋ ਜੀਵ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਣਾ ਕਰਦਾ ਹੈ ਅਤੇ ਸੱਚੀ ਬਾਣੀ ਦੁਆਰਾ ਹਰਿ = ਪਰਮਾਤਮਾ ਦੇ ਗੁਣ ਗਾਵੈ = ਗਾਉਣਾ ਕਰਦਾ ਹੈ।

## ਨਿਜ ਘਰਿ ਵਾਸੁ; ਅਮਰ ਪਦੁ ਪਾਵੈ ॥
## ਤਾ ਦਰਿ ਸਾਚੈ; ਸੋਭਾ ਪਾਵੈ ॥੫॥

ਉਹ ਜਦੋਂ ਨਿਜ = ਆਪਣੇ ਸਰੂਪ ਤੁਰੀਆ ਪਦ ਵਿਚ ਵਾਸੁ = ਨਿਵਾਸ ਕਰਕੇ ਅਮਰ = ਮ੍ਰਿਤੂ ਤੋਂ ਰਹਿਤ ਪਦ = ਪਦਵੀ ਨੂੰ ਪਾਵੈ = ਪਾਉਣਾ ਕਰਦਾ ਹੈ। ਤਾ = ਤਦੋਂ ਉਹ ਸਾਚੈ = ਸੱਚੇ ਪ੍ਰਭੂ ਦੇ ਦਰਿ = ਦੁਆਰੇ ’ਤੇ ਸੋਭਾ = ਵਡਿਆਈ ਪਾਵੈ = ਪਾਉਣਾ ਕਰਦਾ ਹੈ ॥੫॥

## ਗੁਰ ਸੇਵਾ ਬਿਨੁ; ਭਗਤਿ ਨ ਹੋਈ ॥ ਅਨੇਕ ਜਤਨ; ਕਰੈ ਜੇ ਕੋਈ ॥

ਸਤਿਗੁਰੂ ਦੀ ਸੇਵਾ = ਟਹਿਲ ਤੋਂ ਬਿਨੁ = ਬਗ਼ੈਰ ਪਰਮਾਤਮਾ ਦੀ ਭਗਤਿ = ਭਗਤੀ ਨਹੀਂ ਹੋਈ = ਹੋ ਸਕਦੀ। ਜੇ = ਜੇਕਰ ਕੋਈ ਅਨੇਕ = ਬਹੁਤ ਜਤਨ = ਉਪਾਅ ਵੀ ਕਰੈ = ਕਰ ਕੇ ਵੇਖ ਲਵੇ, ਤਾਂ ਵੀ ਭਗਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ।

## ਹਉਮੈ ਮੇਰਾ; ਸਬਦੇ ਖੋਈ ॥ ਨਿਰਮਲ ਨਾਮੁ; ਵਸੈ ਮਨਿ ਸੋਈ ॥੬॥

ਜਿਸ ਨੇ ਹਉਮੈ = ਹੰਗਤਾ ਤੇ ਮੇਰਾ = ਮੇਰ-ਤੇਰ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਖੋਈ = ਨਾਸ਼ ਕਰ ਲਈ ਹੈ।

ਪਰਮਾਤਮਾ ਦਾ ਨਿਰਮਲ = ਉੱਜਲ ਨਾਮ ਸੋਈ = ਉਸੇ ਦੇ ਮਨਿ = ਹਿਰਦੇ ਵਿਚ ਆ ਕੇ ਵਸੈ = ਵੱਸਦਾ ਹੈ ॥੬॥

## ਇਸੁ ਜਗ ਮਹਿ; ਸਬਦੁ ਕਰਣੀ ਹੈ ਸਾਰੁ ॥
## ਬਿਨੁ ਸਬਦੈ; ਹੋਰੁ ਮੋਹੁ ਗੁਬਾਰੁ ॥

ਇਸ ਜਗ = ਸੰਸਾਰ ਮਹਿ = ਵਿਚ ਗੁਰਾਂ ਦੇ ਸਬਦੁ = ਉਪਦੇਸ਼ ਦੀ ਕਰਣੀ = ਕਮਾਈ ਹੀ ਸਾਰੁ = ਸ੍ਰੇਸ਼ਟ ਹੈ। ਗੁਰਾਂ ਦੇ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਹੋਰ ਜੀਵਾਂ ਨੂੰ ਮੋਹ ਅਤੇ ਅਗਿਆਨ ਦਾ ਗੁਬਾਰੁ = ਹਨੇਰਾਂ ਪਿਆ ਰਹਿੰਦਾ ਹੈ।

## ਸਬਦੇ; ਨਾਮੁ ਰਖੈ ਉਰਿ ਧਾਰਿ ॥ ਸਬਦੇ; ਗਤਿ ਮਤਿ ਮੋਖ ਦੁਆਰੁ ॥੭॥

ਜੋ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਪਰਮਾਤਮਾ ਦੇ ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਖੈ = ਰੱਖਣਾ ਕਰਦੇ ਹਨ।

ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਉਹ ਗਤਿ = ਕਲਿਆਣ ਵਾਲੀ ਆਤਮ ਵਿਸ਼ੈਣੀ ਮਤਿ = ਬੁੱਧ ਅਤੇ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪ੍ਰਾਪਤ ਕਰਦੇ ਹਨ ॥੭॥

## ਅਵਰੁ ਨਾਹੀ; ਕਰਿ ਦੇਖਣਹਾਰੋ ॥ ਸਾਚਾ ਆਪਿ; ਅਨੂਪੁ ਅਪਾਰੋ ॥

ਹੇ ਭਾਈ ! ਉਸ ਪ੍ਰਭੂ ਤੋਂ ਬਿਨਾਂ ਅਵਰੁ = ਹੋਰ ਕੋਈ ਵੀ ਸੰਸਾਰ ਨੂੰ ਰਚ ਕਰਿ = ਕਰਕੇ ਉਨ੍ਹਾਂ ਦੇ ਕਰਤਬਾਂ ਨੂੰ ਦੇਖਣਹਾਰੋ = ਦੇਖਣ ਵਾਲਾ ਨਹੀਂ ਹੈ।

ਸਾਚਾ = ਸੱਚਾ ਪਰਮਾਤਮਾ ਆਪ ਅਨੂਪੁ = ਉਪਮਾ ਤੋਂ ਰਹਿਤ ਅਤੇ ਅਪਾਰੋ = ਪਾਰਾਵਾਰ ਤੋਂ ਰਹਿਤ ਹੈ।

## ਰਾਮ ਨਾਮ; ਊਤਮ ਗਤਿ ਹੋਈ ॥ ਨਾਨਕ; ਖੋਜਿ ਲਹੈ ਜਨੁ ਕੋਈ ॥੮॥੧॥

ਹੇ ਭਾਈ ! ਰਾਮ = ਪਰਮਾਤਮਾ ਦੇ ਨਾਮ ਨੂੰ ਜਪ ਕੇ ਊਤਮ ਗਤਿ = ਸ੍ਰੇਸ਼ਟ ਗਤੀ ਭਾਵ ਕੈਵਲ ਮੋਖ ਦੀ ਪ੍ਰਾਪਤੀ ਹੋਈ = ਹੁੰਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕੋਈ ਵਿਰਲਾ ਜਨੁ = ਪੁਰਖ ਹੀ ਸਤਿਸੰਗਤ ਵਿਚ ਖੋਜਿ = ਲੱਭ ਕੇ ਗੁਰਾਂ ਦੁਆਰਾ ਇਹ ਨਾਮ ਲਹੈ = ਪ੍ਰਾਪਤ ਕਰਦਾ ਹੈ ॥੮॥੧॥

## ਪ੍ਰਭਾਤੀ ਮਹਲਾ ੧ ॥

## ਮਾਇਆ ਮੋਹਿ; ਸਗਲ ਜਗੁ ਛਾਇਆ ॥
## ਕਾਮਣਿ ਦੇਖਿ; ਕਾਮਿ ਲੋਭਾਇਆ ॥

ਹੇ ਭਾਈ ! ਮਾਇਆ ਦਾ ਮੋਹ ਸਗਲ = ਸਾਰੇ ਜਗੁ = ਸੰਸਾਰ ਵਿਚ ਛਾਇਆ = ਫੈਲਿਆ ਹੋਇਆ ਹੈ। ਕਾਮਣਿ = ਇਸਤ੍ਰੀ ਨੂੰ ਦੇਖਿ = ਵੇਖ ਕਰਕੇ ਕਾਮਿ = ਕਾਮੀ ਪੁਰਖ ਵਿਸ਼ਿਆਂ ਵਿਚ ਲੋਭਾਇਆ = ਲੁਭਾਇਮਾਨ ਹੋ ਰਿਹਾ ਹੈ।

## ਸੁਤ ਕੰਚਨ ਸਿਉ; ਹੇਤੁ ਵਧਾਇਆ ॥
## ਸਭੁ ਕਿਛੁ ਅਪਨਾ; ਇਕੁ ਰਾਮੁ ਪਰਾਇਆ ॥੧॥

ਸੁਤ = ਪੁੱਤਰ ਤੇ ਕੰਚਨ = ਸੋਨੇ (ਬਿਭੂਤੀ) ਦੇ ਸਿਉ = ਨਾਲ ਹੇਤੁ = ਮੋਹ ਵਧਾਇਆ ਹੋਇਆ ਹੈ। ਇਸ ਪ੍ਰਕਾਰ ਹੋਰ ਤਾਂ ਸਭੁ = ਸਾਰਾ ਕਿਛੁ = ਕੁਝ ਆਪਨਾ ਸਮਝਿਆ ਹੈ ਪਰ ਇਕ ਰਾਮੁ = ਪਰਮਾਤਮਾ ਨੂੰ ਪਰਾਇਆ = ਬਿਗਾਨਾ ਬਣਾਈ ਬੈਠਾ ਹੈ ॥੧॥

## ਐਸਾ ਜਾਪੁ ਜਪਉ; ਜਪਮਾਲੀ ॥
## ਦੁਖ ਸੁਖ ਪਰਹਰਿ; ਭਗਤਿ ਨਿਰਾਲੀ ॥੧॥ਰਹਾਉ॥

ਜਪਮਾਲੀ = ਜਪਣ ਵਾਲੀ ਮਾਲਾ ਦੇ ਨਾਲ ਹੁਣ ਐਸਾ = ਅਜਿਹਾ ਜਾਪ ਜਪਉ = ਜਪਣਾ ਕਰੋ। ਦੁੱਖਾਂ

ਵਿਚ ਘਬਰਾਉਣ ਅਤੇ ਸੁੱਖਾਂ ਵਿਚ ਪ੍ਰਸੰਨ ਹੋਣ ਵਾਲੀ ਬਿਰਤੀ ਨੂੰ ਪਰਹਰਿ = ਤਿਆਗਿ ਕੇ ਮਾਇਆ ਦੇ ਮੋਹ ਤੋਂ ਨਿਰਾਲੀ = ਅਸੰਗ ਕਰਨ ਵਾਲੀ ਭਾਉ ਭਗਤਿ = ਭਗਤੀ ਕਰੋ **ਵਾ:** ਜੰਮਣ ਮਰਣ ਦੇ ਦੁੱਖ ਅਤੇ ਵਿਸ਼ੇ ਸੁੱਖ ਨੂੰ ਪਰਹਰਿ = ਦੂਰ ਕਰਨ ਵਾਲੀ ਪ੍ਰਭੂ ਦੀ ਪ੍ਰੇਮਾ-ਭਗਤੀ ਨਿਰਾਲੀ = ਨਿਆਰੀ ਹੈ, ਭਾਵ ਸੁੱਖਾਂ ਦੁੱਖਾਂ ਤੋਂ ਅਸੰਗ ਕਰਨ ਵਾਲੀ ਹੈ ॥੧॥ਰਹਾਉ॥

## ਗੁਣ ਨਿਧਾਨ; ਤੇਰਾ ਅੰਤੁ ਨ ਪਾਇਆ ॥
## ਸਾਚ ਸਬਦਿ; ਤੁਝ ਮਾਹਿ ਸਮਾਇਆ ॥

ਹੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪ੍ਰਭੂ ! ਤੇਰਾ ਕਿਸੇ ਨੇ ਵੀ ਅੰਤੁ = ਅਖ਼ੀਰ ਨਹੀਂ ਪਾਇਆ = ਪਾਉਣਾ ਕੀਤਾ। ਜੋ ਸਾਚ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸੁਰਤ ਜੋੜਦਾ ਹੈ **ਵਾ:** ਸ਼ਬਦ ਦੀ ਕਮਾਈ ਕਰਦਾ ਹੈ, ਉਹ ਤੁਝ = ਤੇਰੇ ਸਰੂਪ ਮਾਹਿ = ਵਿਚ ਸਮਾਇਆ = ਅਭੇਦ ਹੋ ਜਾਂਦਾ ਹੈ।

## ਆਵਾ ਗਉਣੁ; ਤੁਧੁ ਆਪਿ ਰਚਾਇਆ ॥
## ਸੇਈ ਭਗਤ; ਜਿਨ ਸਚਿ ਚਿਤੁ ਲਾਇਆ ॥੨॥

ਹੇ ਪ੍ਰਭੂ ! ਇਹ ਆਵਾ ਗਉਣ = ਆਉਣ ਜਾਣ ਵਾਲਾ ਸੰਸਾਰ **ਵਾ:** ਸੰਸਾਰ ਵਿਚ ਜੀਵਾਂ ਦੇ ਆਉਣ ਜਾਣ ਦਾ ਚੱਕਰ ਤੁਧੁ = ਤੂੰ ਆਪ ਹੀ ਰਚਾਇਆ = ਰਚਾਉਣਾ ਕੀਤਾ ਹੈ।

ਸੇਈ = ਉਹੋ ਹੀ ਤੇਰੇ ਅਸਲ ਭਗਤ = ਸੇਵਕ ਹਨ, ਜਿਨ = ਜਿਨ੍ਹਾਂ ਨੇ ਤੇਰੇ ਸਚਿ = ਸੱਚੇ ਨਾਮ ਵਿਚ ਆਪਣਾ ਚਿਤੁ = ਮਨ ਲਾਇਆ = ਲਾਉਣਾ ਕੀਤਾ ਹੈ ॥੨॥

## ਗਿਆਨੁ ਧਿਆਨੁ; ਨਰਹਰਿ ਨਿਰਬਾਣੀ ॥
## ਬਿਨੁ ਸਤਿਗੁਰ ਭੇਟੇ; ਕੋਇ ਨ ਜਾਣੀ ॥

ਹੇ ਨਿਰਬਾਣੀ = ਬੰਧਨਾਂ ਤੋਂ ਰਹਿਤ ਅਤੇ ਨਰਹਰਿ = ਨਰਾਂ ਨੂੰ ਹਰੇ-ਭਰੇ ਕਰਨ ਵਾਲੇ ਪ੍ਰਭੂ ! ਜੋ ਤੇਰੇ ਨਿਰਗੁਣ ਸਰੂਪ ਦਾ ਗਿਆਨ ਅਤੇ ਸਰਗੁਣ ਸਰੂਪ ਦਾ ਧਿਆਨ ਹੈ।

ਉਹ ਸਤਿਗੁਰੂ ਸਾਹਿਬ ਜੀ ਨਾਲ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਨਹੀਂ ਜਾਣੀ = ਜਾਣ ਸਕਦਾ।

## ਸਗਲ ਸਰੋਵਰ; ਜੋਤਿ ਸਮਾਣੀ ॥ ਆਨਦ ਰੂਪ; ਵਿਟਹੁ ਕੁਰਬਾਣੀ ॥੩॥

ਹੇ ਪ੍ਰਭੂ ! ਸਮਸ਼ਟੀ ਉਪਾਧੀ ਕਰਕੇ ਸਗਲ = ਸਾਰੇ ਸੰਸਾਰ ਰੂਪੀ ਸਰੋਵਰ = ਤਲਾਅ ਵਿਚ **ਵਾ:** ਵਿਅਸ਼ਟੀ ਉਪਾਧੀ ਕਰਕੇ ਸਾਰੇ ਸਰੀਰਾਂ ਰੂਪੀ ਸਰੋਵਰਾਂ ਵਿਚ ਤੇਰੀ ਚੇਤਨ ਸੱਤਾ ਰੂਪੀ ਜੋਤ ਸਮਾਣੀ = ਸਮਾਈ ਹੋਈ ਹੈ।

ਹੇ ਆਨਦ ਰੂਪ = ਅਨੰਦ ਸਰੂਪ ਪ੍ਰਭੂ ! ਮੈਂ ਤੇਰੇ ਵਿਟਹੁ = ਉਪਰੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ ॥੩॥

## ਭਾਉ ਭਗਤਿ; ਗੁਰਮਤੀ ਪਾਏ ॥ ਹਉਮੈ ਵਿਚਹੁ; ਸਬਦਿ ਜਲਾਏ ॥

ਤੇਰੀ ਭਾਉ ਭਗਤਿ = ਪ੍ਰੇਮਾ-ਭਗਤੀ ਨੂੰ ਜੋ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਪਾਏ = ਪਾਉਂਦਾ ਹੈ। ਉਹ ਆਪਣੇ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜਲਾਏ = ਸਾੜ ਦੇਂਦਾ ਹੈ।

[ਅੰਗ ੧੩੪੩]

## ਧਾਵਤੁ ਰਾਖੈ; ਠਾਕਿ ਰਹਾਏ ॥ ਸਚਾ ਨਾਮੁ; ਮੰਨਿ ਵਸਾਏ ॥੪॥

ਉਹ ਆਪਣੇ ਧਾਵਤ = ਦੌੜਦੇ ਮਨ ਨੂੰ ਸੰਕਲਪਾਂ-ਵਿਕਲਪਾਂ ਵੱਲੋਂ ਰੋਕ ਕੇ ਰਾਖੈ = ਰੱਖਦਾ ਹੈ ਅਤੇ ਇੰਦ੍ਰੀਆਂ ਨੂੰ ਵਿਸ਼ਿਆਂ ਵਿਚ ਪਰਵਿਰਤ ਹੋਣ ਤੋਂ ਠਾਕਿ = ਰੋਕ ਕੇ ਰਹਾਏ = ਰੱਖਦਾ ਹੈ।

ਤੇਰਾ ਸੱਚਾ ਨਾਮ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾਉਣਾ ਕਰਦਾ ਹੈ **ਵਾ:** ਤੇਰਾ ਸੱਚਾ ਨਾਮ ਸ੍ਰਵਣ, ਮੰਨਿ = ਮੰਨਣ ਕਰਕੇ ਫੇਰ ਵਸਾਉਂਦਾ ਭਾਵ ਨਿਧਿਆਸਣ ਕਰਦਾ ਹੈ ॥੪॥

## ਬਿਸਮ ਬਿਨੋਦ; ਰਹੇ ਪਰਮਾਦੀ ॥ ਗੁਰਮਤਿ ਮਾਨਿਆ; ਏਕ ਲਿਵ ਲਾਗੀ ॥

ਮਾਇਆ ਦੇ ਪ੍ਰਤਾਪ ਕਰਕੇ ਜੀਵ ਬਿਸਮ = ਅਸਚਰਜ ਤੇ ਬਿਨੋਦ = ਕੌਤਕਾਂ ਵਾਲੇ ਪਰਮਾਤਮਾ ਦੇ ਵੱਲੋਂ ਪਰਮਾਦੀ = ਗਾਫ਼ਲ ਹੋ ਰਹੇ ਹਨ **ਵਾ:** ਅਸਚਰਜ ਕੌਤਕਾਂ ਨੂੰ ਦੇਖਣ ਵਿਚ ਪਰਮਾਦੀ ਹੋ ਰਹੇ ਹਨ **ਵਾ:** ਬਿਸਮ = ਵਿਸ਼ਿਆਂ ਦੇ ਕੌਤਕਾਂ ਵਿਚ ਲੱਗ ਕੇ ਪਰਮਾਦੀ ਹੋ ਰਹੇ ਹਨ।

ਜਿਸ ਦਾ ਮਨ ਗੁਰਮਤਿ = ਗੁਰਾਂ ਦੀ ਸਿੱਖਿਆ ਵਿਚ **ਵਾ:** ਸਿੱਖਿਆ ਦੁਆਰਾ ਨਾਮ ਵਿਚ ਮਾਨਿਆ = ਮੰਨ ਗਿਆ ਹੈ, ਉਸ ਦੀ ਇਕ ਪਰਮਾਤਮਾ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੀ = ਲੱਗ ਗਈ ਹੈ।

**ਅਥਵਾ** ਗੁਰਮਤ ਦੁਆਰਾ ਜਿਸਨੇ ਨਾਮ ਨੂੰ ਮੰਨਣਾ ਕੀਤਾ ਹੈ, ਉਨ੍ਹਾਂ ਦੀ ਅਦੁੱਤੀ ਬ੍ਰਹਮ ਵਿਚ ਲਿਵ ਲਾਗੀ = ਲੱਗੀ ਹੈ, ਅਤੇ ਉਹ ਅਸਚਰਜ ਰੂਪ ਦੇ ਕੌਤਕ ਦੇਖ ਕੇ ਪਰਮਾਦਤਾਈ ਤੋਂ ਰਹੇ = ਰਹਿਤ ਹੋ ਗਏ ਹਨ **ਵਾ:** (ਪਰਮ + ਆਦੀ) ਪਰਮ = ਵੱਡੇ ਤੇ ਆਦਿ ਰੂਪ ਪ੍ਰਭੂ ਵਿਚ ਇਸਥਿਤ ਹੋ ਕੇ ਰਹਿੰਦੇ ਹਨ।

## ਦੇਖਿ ਨਿਵਾਰਿਆ; ਜਲ ਮਹਿ ਆਗੀ ॥ ਸੋ ਬੂਝੈ; ਹੋਵੈ ਵਡਭਾਗੀ ॥੫॥

ਉਨ੍ਹਾਂ ਨੇ ਜਲ = ਪਾਣੀ, ਆਗੀ = ਅੱਗ ਆਦਿ ਪੰਜਾਂ ਤੱਤਾਂ ਮਹਿ = ਵਿਚ ਪਰਮਾਤਮਾ ਨੂੰ ਵਿਆਪਕ ਦੇਖਿ = ਵੇਖ ਕਰਕੇ ਆਪਣੇ ਅੰਦਰੋਂ ਹੰਗਤਾ ਮਮਤਾ ਨੂੰ ਨਿਵਾਰਿਆ = ਨਵਿਰਤ ਕੀਤਾ ਹੈ **ਵਾ:** ਜਲ ਆਦਿ ਤੱਤਾਂ ਵਿਚ ਪ੍ਰਭੂ ਨੂੰ ਵਿਆਪਕ ਦੇਖ ਕੇ ਤ੍ਰਿਸਨਾ ਦੀ ਅਗਨ ਨੂੰ ਨਵਿਰਤ ਕੀਤਾ ਹੈ।

ਪਰ ਇਸ ਗੱਲ, ਹਰੀ ਨੂੰ ਸੋ = ਉਹੋ ਹੀ ਬੂਝੈ = ਬੁੱਝਦਾ ਹੈ, ਜੋ ਵਡਭਾਗੀ = ਵੱਡੇ ਭਾਗਾਂ ਵਾਲਾ ਹੋਵੈ = ਹੁੰਦਾ ਹੈ ॥੫॥

## ਸਤਿਗੁਰੁ ਸੇਵੇ; ਭਰਮੁ ਚੁਕਾਏ ॥ ਅਨਦਿਨੁ ਜਾਗੈ; ਸਚਿ ਲਿਵ ਲਾਏ ॥

ਜੋ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰਦੇ ਹਨ, ਗੁਰੂ ਜੀ ਉਨ੍ਹਾਂ ਦੇ ਅੰਦਰੋਂ ਭਰਮ ਚੁਕਾਏ = ਚੁੱਕ ਦੇਂਦੇ ਹਨ। ਫੇਰ ਉਹ ਸਚਿ = ਸੱਚੇ ਨਾਮ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਏ = ਲਾ ਕੇ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗੈ = ਜਾਗਦੇ ਹਨ।

## ਏਕੋ ਜਾਣੈ; ਅਵਰੁ ਨ ਕੋਇ ॥ ਸੁਖਦਾਤਾ ਸੇਵੇ; ਨਿਰਮਲੁ ਹੋਇ ॥੬॥

ਉਹ ਏਕੋ = ਇਕ ਵਾਹਿਗੁਰੂ ਨੂੰ ਹੀ ਆਪਣਾ ਆਸਰਾ ਜਾਣੈ = ਜਾਣਦੇ ਹਨ, ਉਸ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਕੋਇ = ਕੋਈ ਵੀ ਨਿਸਚੇ ਨਹੀਂ ਕਰਦੇ।

ਉਹ ਸਦਾ ਸੁਖਦਾਤਾ = ਸੁੱਖ ਦੇਣ ਵਾਲੇ ਪ੍ਰਭੂ ਨੂੰ ਸੇਵੇ = ਸੇਵਨਾ ਕਰਦੇ ਹਨ ਅਤੇ ਨਿਰਮਲੁ = ਉੱਜਲ ਜੀਵਨ ਵਾਲੇ ਹੋਇ = ਹੋ ਜਾਂਦੇ ਹਨ ॥੬॥

## ਸੇਵਾ ਸੁਰਤਿ; ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ; ਹਉਮੈ ਮਾਰਿ ॥

ਜੋ ਪੁਰਖ ਸਤਿਗੁਰਾਂ ਦੀ ਸੇਵਾ = ਟਹਿਲ ਵਿਚ ਸੁਰਤਿ = ਬਿਰਤੀ ਜੋੜਦਾ ਹੈ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਵਿਚਾਰ ਕਰਦਾ ਹੈ **ਵਾ:** ਗੁਰਾਂ ਦੇ ਸ਼ਬਦ ਦੀ ਵਿਚਾਰ ਕਰਕੇ ਸੇਵਾ = ਸੇਵਕ ਰੂਪ ਪਰਮਾਤਮਾ ਦੀ ਸੁਰਤਿ = ਗਿਆਤ ਪ੍ਰਾਪਤ ਕਰਦਾ ਹੈ।

ਉਸਦਾ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਮਾਰਨ ਕਰਕੇ ਜਪ, ਤਪ ਤੇ ਸੰਜਮੁ = ਇੰਦ੍ਰੀਆਂ ਦਾ ਦਮਨ ਆਦਿ ਸਾਧਨ ਸਫਲੇ ਹਨ **ਵਾ:** ਜੋ ਹਉਮੈ ਮਾਰਨੀ ਹੈ ਇਹੋ ਹੀ ਜਪ, ਤਪ ਤੇ ਸੰਜਮ ਕਮਾਉਣਾ ਕਰੀਏ।

## ਜੀਵਨ ਮੁਕਤੁ; ਜਾ ਸਬਦੁ ਸੁਣਾਏ ॥ ਸਚੀ ਰਹਤ; ਸਚਾ ਸੁਖੁ ਪਾਏ ॥੭॥

ਜਾ = ਜਿਸ ਨੂੰ ਸਤਿਗੁਰੂ ਜੀ ਅੰਮ੍ਰਿਤ ਨਾਮ ਦਾ ਸਬਦੁ = ਉਪਦੇਸ਼ ਸੁਣਾਏ = ਸੁਣਾ ਦਿੰਦੇ ਹਨ, ਉਹ ਜੀਵਨ = ਜਿਉਂਦਾ ਹੀ ਮੁਕਤ ਹੋ ਜਾਂਦਾ ਹੈ।

ਉਸਦੀ ਗੁਰਮੁਖਾਂ ਵਾਲੀ ਸੱਚੀ ਰਹਤ = ਰਹਿਣੀ ਹੋ ਜਾਂਦੀ ਹੈ ਅਤੇ ਸੱਚਾ ਆਤਮਾਨੰਦ ਦਾ ਸੁਖ ਪਾਏ = ਪਾ ਲੈਂਦਾ ਹੈ ॥੭॥

## ਸੁਖਦਾਤਾ; ਦੁਖੁ ਮੇਟਣਹਾਰਾ ॥ ਅਵਰੁ ਨ ਸੂਝਸਿ; ਬੀਜੀ ਕਾਰਾ ॥

ਉਹ ਪਰਮੇਸ਼ਰ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਅਤੇ ਦੁੱਖਾਂ ਦੇ ਮੇਟਣਹਾਰਾ = ਮੇਟਣ ਵਾਲਾ ਹੈ। ਉਸਦੀ ਭਗਤੀ ਤੋਂ ਬਿਨਾਂ ਬੀਜੀ = ਦੂਸਰੀ ਅਵਰੁ = ਹੋਰ ਕੋਈ ਕਾਰਾ = ਕਾਰ ਨਹੀਂ ਸੂਝਸਿ = ਸੁੱਝਦੀ।

## ਤਨੁ ਮਨੁ ਧਨੁ; ਹਰਿ ਆਗੈ ਰਾਖਿਆ ॥
## ਨਾਨਕੁ ਕਹੈ; ਮਹਾ ਰਸੁ ਚਾਖਿਆ ॥੮॥੨॥

ਜਿਸ ਨੇ ਆਪਣੇ ਤਨ ਦਾ ਤਾਣ, ਮਨ ਦਾ ਮਾਣ ਅਤੇ ਧਨ ਵੀ ਹਰਿ = ਪਰਮਾਤਮਾ ਦੇ ਆਗੈ = ਅੱਗੇ, ਸਨਮੁਖ ਰਾਖਿਆ = ਰੱਖਣਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੇ ਮਹਾ = ਵੱਡੇ ਬ੍ਰਹਮਾਨੰਦ ਦੇ ਰਸ ਨੂੰ ਚਾਖਿਆ = ਚੱਖਣਾ, ਧਾਰਨਾ ਕੀਤਾ ਹੈ ॥੮॥੨॥

## ਪ੍ਰਭਾਤੀ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਗੁਰੂ ਅਤੇ ਨਾਮ ਜਪੇ ਤੋਂ ਬਿਨਾਂ ਹੋਰ ਸਾਧਨਾਂ ਦੀ ਨਿਸਫਲਤਾ ਦਰਸਾਉਂਦੇ ਹਨ।

## ਨਿਵਲੀ ਕਰਮ ਭੁਅੰਗਮ ਭਾਠੀ; ਰੇਚਕ ਪੂਰਕ ਕੁੰਭ ਕਰੈ ॥

ਹੇ ਭਾਈ ! ਜੇਕਰ ਕੋਈ ਨਿਵਲੀ = ਨੇਤੀ ਧੋਤੀ ਆਦਿ ਕਰਮ ਕਰਦਾ ਹੈ, ਭੁਅੰਗਮ = ਭੁਜੰਗਮਾ ਨਾੜੀ ਨੂੰ ਸੂਰਜ ਦੀ ਸੁਰ ਦੁਆਰਾ ਭੱਠੀ ਵਾਂਗ ਤਪਾ ਕੇ ਇਸਦੇ ਵਿੱਚੋਂ ਮਿੱਝ ਨੂੰ ਪਿਘਲਾ ਕੇ ਛੇ ਚੱਕਰਾਂ ਨੂੰ ਵਿੰਨ੍ਹ ਕੇ ਸਿੱਧੀ ਕਰਦਾ ਅਤੇ ਰੇਚਕ = ਸ੍ਵਾਸਾਂ ਨੂੰ ਉਤਾਰਨਾ, ਪੂਰਕ = ਸ੍ਵਾਸਾਂ ਨੂੰ ਚੜ੍ਹਾਉਣਾ ਅਤੇ ਕੁੰਭ = ਸ੍ਵਾਸਾਂ ਨੂੰ ਤ੍ਰਿਕੁਟੀ ਵਿਚ ਠਹਿਰਾਉਣਾ ਕਰੇ।

## ਬਿਨੁ ਸਤਿਗੁਰ ਕਿਛੁ ਸੋਝੀ ਨਾਹੀ; ਭਰਮੇ ਭੂਲਾ ਬੂਡਿ ਮਰੈ ॥

ਪਰ ਸਤਿਗੁਰੂ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਆਤਮ ਸਰੂਪ ਦੀ ਕਿਛੁ = ਕੁਝ ਵੀ ਸੋਝੀ = ਸਮਝ ਨਾਹੀ = ਨਹੀਂ ਪੈਂਦੀ, ਇਨ੍ਹਾਂ ਕਰਮਕਾਂਡਾਂ ਦੇ ਚੱਕਰ ਵਿਚ ਫਸ ਦੇ ਜੀਵ ਭਰਮੇ = ਭਰਮ ਵਿਚ ਭੂਲਾ = ਭੁੱਲਿਆ ਹੋਇਆ ਸੰਸਾਰ-ਸਮੁੰਦ੍ਰ ਵਿਚ ਬੂਡਿ = ਡੁੱਬ ਕੇ ਮਰੈ = ਮਰ ਜਾਂਦਾ ਹੈ।

## ਅੰਧਾ ਭਰਿਆ, ਭਰਿ ਭਰਿ ਧੋਵੈ; ਅੰਤਰ ਕੀ ਮਲੁ ਕਦੇ ਨ ਲਹੈ ॥

ਅੰਧਾ = ਅਗਿਆਨੀ ਜੀਵ ਪਾਪਾਂ, ਰਾਗ-ਦ੍ਵੈਖ ਦੀ ਮੈਲ ਨਾਲ ਭਰਿਆ ਹੋਇਆ ਹੈ ਅਤੇ ਇਹ ਸਕਾਮ ਕਰਮਾਂ ਰੂਪੀ ਜਲ ਭਰ ਭਰ ਕੇ **ਵਾ:** ਭਰਿ = ਭਲੀ ਪ੍ਰਕਾਰ ਭਰ ਕੇ ਉਸ ਮੈਲ ਨੂੰ ਧੋਵੈ = ਧੋਣਾ ਕਰਦਾ ਹੈ, ਪਰ ਅੰਤਹਕਰਨ ਦੇ ਅੰਤਰ = ਅੰਦਰ ਦੀ ਮਲੁ = ਮੈਲ ਕਦੇ = ਕਦਾਚਿਤ ਵੀ ਨਹੀਂ ਲਹੈ = ਉੱਤਰਦੀ।

## ਨਾਮ ਬਿਨਾ, ਫੋਕਟ ਸਭਿ ਕਰਮਾ; ਜਿਉ ਬਾਜੀਗਰੁ ਭਰਮਿ ਭੁਲੈ ॥੧॥

ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਹੋਰ ਸਭਿ = ਸਾਰੇ ਕਰਮਾ = ਕਰਮਕਾਂਡ ਫੋਕਟ = ਵਿਅਰਥ ਹੀ ਹਨ, ਜਿਉ = ਜਿਵੇਂ ਬਾਜ਼ੀਗਰ ਦੇ ਤਮਾਸ਼ੇ ਨੂੰ ਦੇਖ ਕੇ ਅਗਿਆਤ ਜੀਵ ਭਰਮ ਵਿਚ ਭੁਲੈ = ਭੁੱਲ ਜਾਂਦਾ ਹੈ, ਏਸੇ ਪ੍ਰਕਾਰ ਹਰੀ ਰੂਪੀ ਬਾਜ਼ੀਗਰ ਦੇ ਸੰਸਾਰ ਰੂਪੀ ਤਮਾਸ਼ੇ ਨੂੰ ਵੇਖ ਕੇ ਜੀਵ ਭਰਮ ਵਿਚ ਭੁੱਲੇ ਹੋਏ ਹਨ ॥੧॥

## ਖਟੁ ਕਰਮ; ਨਾਮੁ ਨਿਰੰਜਨੁ ਸੋਈ ॥
## ਤੂ ਗੁਣ ਸਾਗਰੁ; ਅਵਗੁਣ ਮੋਹੀ ॥੧॥ਰਹਾਉ॥

ਹੇ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ! ਜੋ ਤੇਰਾ ਨਾਮ ਹੈਂ, ਸੋਈ = ਉਹੋ ਹੀ ਮੇਰੇ ਲਈ ਸੰਧਿਆ ਤਰਪਣ ਆਦਿ ਖਟੁ = ਛੇ ਕਰਮ ਹਨ।

ਹੇ ਪ੍ਰਭੂ! ਤੂੰ ਗੁਣਾਂ ਦਾ ਸਾਗਰੁ = ਸਮੁੰਦ੍ਰ ਹੈਂ, ਸਾਰੇ ਅਵਗੁਣ = ਗੁਨਾਹ ਮੋਹੀ = ਮੇਰੇ ਵਿਚ ਹੀ ਹਨ **ਵਾ:** ਮੇਰੀ ਬਿਰਤੀ ਅਵਗੁਣਾਂ ਨੇ ਮੋਹੀ = ਮੋਹਿਤ ਕੀਤੀ ਹੋਈ ਹੈ ॥੧॥ਰਹਾਉ॥

## ਮਾਇਆ ਧੰਧਾ ਧਾਵਣੀ; ਦੁਰਮਤਿ ਕਾਰ ਬਿਕਾਰ ॥

ਮਨਮੁਖ ਜੀਵ ਦੇ ਮਨ ਦੀ ਬਿਰਤੀ ਮਾਇਆ ਦੇ ਧੰਧਾ = ਕੰਮਾਂ-ਕਾਰਾਂ ਵਿਚ ਧਾਵਣੀ = ਦੌੜਦੀ ਰਹਿੰਦੀ ਹੈ, ਦੁਰਮਤਿ = ਖੋਟੀ ਮਤ ਕਰਕੇ ਉਸਦੀ ਸਭ ਕਾਰ ਬਿਕਾਰ = ਵਿਅਰਥ ਹੀ ਹੈ **ਵਾ:** ਵਿਕਾਰਾਂ ਵਾਲੀ ਕਾਰ ਕਰਦਾ ਹੈ।

## ਮੂਰਖੁ ਆਪੁ ਗਣਾਇਦਾ; ਬੂਝਿ ਨ ਸਕੈ ਕਾਰ ॥

ਮੂਰਖੁ = ਬੇ-ਸਮਝ ਪੁਰਖ ਆਪੁ = ਆਪਣੇ ਆਪ ਨੂੰ ਗਣਾਇਦਾ = ਗਣਾਉਂਦਾ, ਜਤਾਉਂਦਾ ਹੈ, ਪਰ ਗੁਰਾਂ ਦੁਆਰਾ ਭਗਤੀ ਰੂਪੀ ਕਾਰ ਨੂੰ ਬੂਝਿ = ਬੁੱਝ, ਸਮਝ ਨਹੀਂ ਸਕੈ = ਸਕਦਾ।

## ਮਨਸਾ ਮਾਇਆ ਮੋਹਣੀ; ਮਨਮੁਖ ਬੋਲ ਖੁਆਰ ॥

ਉਸਨੂੰ ਮੋਹਣੀ = ਮੋਹ ਲੈਣ ਵਾਲੀ ਮਾਇਆ ਦੀ ਮਨਸਾ = ਇੱਛਾ ਲੱਗੀ ਰਹਿੰਦੀ ਹੈ, ਜਿਸ ਕਰਕੇ ਉਸ ਮਨਮੁਖ ਦੇ ਬੋਲ = ਬਚਨ ਖੁਆਰ = ਖ਼ਰਾਬੀ ਕਰਨ ਵਾਲੇ ਹੁੰਦੇ ਹਨ **ਵਾ:** ਮਾਇਆ ਵਾਲੇ ਬੋਲਾਂ ਨੂੰ ਬੋਲ ਕੇ ਮਨਮੁਖ ਖੁਆਰ ਹੀ ਹੁੰਦਾ ਹੈ।

## ਮਜਨੁ ਝੂਠਾ ਚੰਡਾਲ ਕਾ; ਫੋਕਟ ਚਾਰ ਸੀਂਗਾਰ ॥੨॥

ਜਿਸ ਪ੍ਰਕਾਰ ਚੰਡਾਲ ਕਾ = ਦਾ ਮਜਨੁ = ਇਸ਼ਨਾਨ ਕੀਤਾ ਹੋਇਆ ਝੂਠਾ ਹੈ ਅਤੇ ਤਿਲਕ ਛਾਪਾ ਆਦਿ ਦਾ ਚਾਰ = ਸੁੰਦਰ ਸ਼ਿੰਗਾਰ ਵੀ ਫੋਕਟ = ਵਿਅਰਥ ਹੈ **ਅਥਵਾ** ਏਸੇ ਪ੍ਰਕਾਰ ਚੰਡਾਲ ਦੀ ਨਿਆਈਂ ਕ੍ਰੋਧੀ ਆਦਮੀ ਦਾ ਤੀਰਥਾਂ ਆਦਿ ਉੱਪਰ ਕੀਤਾ ਇਸ਼ਨਾਨ ਵੀ ਝੂਠਾ ਹੈ ਅਤੇ ਚਾਰ = ਸੁੰਦਰ ਸਾਧਨਾਂ ਦਾ ਕੀਤਾ ਸ਼ਿੰਗਾਰ ਵੀ ਵਿਅਰਥ ਹੈ ॥੨॥

## ਝੂਠੀ ਮਨ ਕੀ ਮਤਿ ਹੈ; ਕਰਣੀ ਬਾਦਿ ਬਿਬਾਦੁ ॥

ਉਸ ਦੇ ਮਨ ਕੀ = ਦੀ ਮਤ ਵੀ ਝੂਠੀ ਹੈ, ਅਤੇ ਉਸਦੀ ਕਰਣੀ ਵੀ ਬਾਦਿ = ਵਿਅਰਥ ਬਿਬਾਦੁ = ਝਗੜਿਆਂ ਵਾਲੀ ਹੈ।

## ਝੂਠੇ ਵਿਚਿ ਅਹੰਕਰਣੁ ਹੈ; ਖਸਮ ਨ ਪਾਵੈ ਸਾਦੁ ॥

ਉਸਦੇ ਝੂਠੇ ਮਨ ਵਿਚਿ = ਅੰਦਰ ਅਹੰਕਰਣੁ = ਹੰਕਾਰ ਹੈ, ਜਿਸ ਕਰਕੇ ਉਹ ਖਸਮ = ਮਾਲਕ ਪ੍ਰਭੂ ਦੇ ਨਾਮ ਦੇ ਸਾਦੁ = ਸੁਆਦ ਨੂੰ ਨਹੀਂ ਪਾਵੈ = ਪਾਉਣਾ ਕਰਦਾ।

## ਬਿਨੁ ਨਾਵੈ ਹੋਰੁ ਕਮਾਵਣਾ; ਫਿਕਾ ਆਵੈ ਸਾਦੁ ॥

ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੋ ਫੋਕਟ ਕਰਮ ਕਾਂਡਾਂ ਦਾ ਕਮਾਵਣਾ = ਕਮਾਉਣਾ ਹੈ, ਉਨ੍ਹਾਂ ਦਾ ਸਾਦੁ = ਸੁਆਦ ਫਿਕਾ = ਬੇ-ਰਸੀ ਵਾਲਾ ਹੀ ਆਵੈ = ਆਉਂਦਾ ਹੈ।

## ਦੁਸਟੀ ਸਭਾ ਵਿਗੁਚੀਐ; ਬਿਖੁ ਵਾਤੀ ਜੀਵਣ ਬਾਦਿ ॥੩॥

ਦੁਸਟੀ = ਦੁਸ਼ਟ ਪੁਰਖਾਂ ਦੀ ਸਭਾ = ਸੰਗਤ ਵਿਚ ਵਿਗੁਚੀਐ = ਖ਼ਰਾਬ ਹੋਈਦਾ ਹੈ, ਉਨ੍ਹਾਂ ਸਾਕਤਾਂ ਦੇ ਵਾਤੀ = ਮੁਖ ਵਿੱਚੋਂ ਬਿਖੁ = ਵਿਹੁ ਰੂਪੀ ਕੌੜੇ, ਨਿੰਦਿਆ ਦੇ ਬਚਨ ਨਿਕਲਦੇ ਹਨ ਜਿਨ੍ਹਾਂ ਕਰਕੇ ਜੀਵਨ ਬਾਦਿ = ਵਿਅਰਥ ਚਲਾ ਜਾਂਦਾ ਹੈ ॥੩॥

## ਏ ਭ੍ਰਮਿ ਭੂਲੇ; ਮਰਹੁ ਨ ਕੋਈ ॥ ਸਤਿਗੁਰੁ ਸੇਵਿ; ਸਦਾ ਸੁਖੁ ਹੋਈ ॥

ਏ = ਹੇ ਭਾਈ! ਜਗਤ ਨੂੰ ਸਤ ਮੰਨਣ ਰੂਪ ਭਰਮ ਵਿਚ ਭੁੱਲ ਕੇ ਕੋਈ ਵੀ ਬੇਮੁਖ ਹੋਣ ਰੂਪ ਨਾ ਮਰਹੁ = ਮਰੋ।

ਹੇ ਭਾਈ! ਸਤਿਗੁਰਾਂ ਨੂੰ ਸੇਵਿ = ਸੇਵਨਾ ਕਰੋ, ਇਸ ਨਾਲ ਸਦ = ਸਦੀਵੀ ਸੁੱਖ ਦੀ ਪ੍ਰਾਪਤੀ ਹੋਈ = ਹੋਵੇਗੀ।

## ਬਿਨੁ ਸਤਿਗੁਰ; ਮੁਕਤਿ ਕਿਨੈ ਨ ਪਾਈ ॥
## ਆਵਹਿ ਜਾਂਹਿ; ਮਰਹਿ ਮਰਿ ਜਾਈ ॥੪॥

ਸਤਿਗੁਰੂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਮੁਕਤਿ = ਮੁਕਤੀ ਨਹੀਂ ਪਾਈ = ਪਾਉਣਾ ਕੀਤੀ।

ਮਨਮੁਖ ਪੁਰਖ ਸੰਸਾਰ ਵਿਚ ਆਵਹਿ ਜਾਹਿ = ਆਉਂਦੇ ਜਾਂਦੇ ਰਹਿੰਦੇ ਹਨ, ਉਹ ਮਰਿ = ਮੌਤ ਦੇ ਮਾਰੇ ਹੋਏ ਮਰਹਿ = ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜਾਈ = ਜੰਮਦੇ ਰਹਿੰਦੇ ਹਨ ॥੪॥

## ਏਹੁ ਸਰੀਰੁ ਹੈ; ਤ੍ਰੈ ਗੁਣ ਧਾਤੁ ॥ ਇਸ ਨੋ ਵਿਆਪੈ; ਸੋਗ ਸੰਤਾਪੁ ॥

ਏਹੁ = ਇਹ ਸਰੀਰ ਤ੍ਰੈ ਗੁਣ = ਤਿੰਨਾਂ ਗੁਣਾਂ ਦੀ ਧਾਤੁ = ਅੰਸ਼ ਹੈ **ਵਾ:** ਤ੍ਰੈ ਗੁਣੀ ਧਾਤੁ = ਮਾਇਆ ਕਰਕੇ ਏਹ ਸਰੀਰ ਰਚਿਆ ਹੋਇਆ ਹੈ।

ਇਸ ਸਰੀਰ ਨੂੰ ਸੋਗ = ਗ਼ਮ ਤੇ ਸੰਤਾਪੁ = ਭਲੀ ਪ੍ਰਕਾਰ ਤਾਪ ਵਿਆਪੈ = ਲੱਗੇ ਰਹਿੰਦੇ ਹਨ।

## ਸੋ ਸੇਵਹੁ; ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ; ਤਿਸਨਾ ਅਰੁ ਆਪੁ ॥੫॥

ਹੇ ਭਾਈ! ਇਸ ਮਨੁੱਖਾ ਸਰੀਰ ਦੁਆਰਾ ਸੋ = ਉਹ ਪ੍ਰਭੂ ਸੇਵਹੁ = ਸੇਵਨਾ ਕਰੋ, ਜਿਸਦਾ ਕੋਈ ਮਾਈ = ਮਾਂ ਤੇ ਬਾਪੁ = ਪਿਓ ਨਹੀਂ ਹੈ। ਫੇਰ ਹਿਰਦੇ ਵਿਚਹੁ = ਅੰਦਰੋਂ ਰਸਾਂ ਕਸਾਂ ਦੀ ਤ੍ਰਿਸਨਾ ਅਰੁ = ਅਤੇ ਆਪੁ = ਆਪਾ-ਭਾਵ ਹੰਕਾਰ ਚੁਕੇ = ਚੁੱਕਿਆ ਜਾਂਦਾ ਹੈ ॥੫॥

## ਜਹ ਜਹ ਦੇਖਾ; ਤਹ ਤਹ ਸੋਈ ॥ ਬਿਨੁ ਸਤਿਗੁਰ ਭੇਟੇ; ਮੁਕਤਿ ਨ ਹੋਈ ॥

ਜਿਸਦਾ ਹੰਕਾਰ ਚੁੱਕਿਆ ਗਿਆ ਹੈ, ਉਹ ਜਹ ਜਹ = ਜਿਥੇ ਜਿਥੇ ਵੀ ਦੇਖਾ = ਵੇਖਣਾ ਕਰਦਾ ਹੈ, ਤਹ ਤਹ = ਉਥੇ ਉਥੇ ਸੋਈ = ਉਹ ਪਰਮਾਤਮਾ ਵਿਆਪਕ ਦ੍ਰਿਸ਼ਟੀ ਵਿਚ ਆਉਂਦਾ ਹੈ।

ਉਸਦਾ ਐਸਾ ਨਿਸਚਾ ਹੁੰਦਾ ਹੈ ਕਿ ਸਤਿਗੁਰੂ ਦੇ ਭੇਟੇ = ਮਿਲਣ ਤੋਂ ਬਗ਼ੈਰ ਮੁਕਤਿ = ਮੁਕਤੀ ਨਹੀਂ ਹੋਈ = ਹੁੰਦੀ।

## ਹਿਰਦੈ ਸਚੁ; ਏਹ ਕਰਣੀ ਸਾਰੁ ॥ ਹੋਰੁ ਸਭੁ ਪਾਖੰਡੁ; ਪੂਜ ਖੁਆਰੁ ॥੬॥

ਜੋ ਹਿਰਦੇ ਵਿਚ ਸਚੁ = ਸੱਚਾ ਨਾਮ ਵਸਾਉਣਾ ਹੈ, ਏਹ = ਇਹੋ ਹੀ ਸਾਰੁ = ਸ੍ਰੇਸ਼ਟ ਕਰਣੀ = ਕਮਾਈ ਹੈ। ਹੋਰ ਦੇਵੀ ਦੇਵਤਿਆਂ ਆਦਿ ਸਭੁ = ਸਾਰਿਆਂ ਦੀ ਪਖੰਡ ਪੂਰਬਕ ਕੀਤੀ ਪੂਜਾ ਖੁਆਰ = ਖ਼ਰਾਬ ਕਰਨ ਵਾਲੀ ਹੀ ਹੈ ॥੬॥

## ਦੁਬਿਧਾ ਚੂਕੈ; ਤਾਂ ਸਬਦੁ ਪਛਾਣੁ ॥ ਘਰਿ ਬਾਹਰਿ; ਏਕੋ ਕਰਿ ਜਾਣੁ ॥

ਜਦੋਂ ਜੀਵ ਦੇ ਅੰਦਰੋਂ ਦੁਬਿਧਾ = ਦ੍ਵੈਤ-ਭਾਵ ਚੂਕੇ = ਚੁੱਕਿਆ ਜਾਂਦਾ ਹੈ, ਤਾਂ = ਤਦੋਂ ਜੀਵ ਸਬਦੁ = ਬ੍ਰਹਮ ਨੂੰ ਪਛਾਣੁ = ਪਛਾਣਦਾ ਹੈ, ਜਦੋਂ ਜੀਵ ਸਬਦੁ = ਗੁਰ ਉਪਦੇਸ਼ ਨੂੰ ਪਛਾਣਦਾ ਹੈ ਤਦੋਂ ਇਸਦੇ ਅੰਦਰੋਂ ਦੁਬਿਧਾ ਨਵਿਰਤ ਹੋ ਜਾਂਦੀ ਹੈ।

ਫੇਰ ਜੀਵ ਸਰੀਰ ਰੂਪੀ ਘਰ ਅਤੇ ਬਾਹਰ ਸੰਸਾਰ ਵਿਚ ਏਕੋ = ਅਦੁੱਤੀ ਬ੍ਰਹਮ ਨੂੰ ਹੀ ਵਿਆਪਕ ਕਰਿ = ਕਰਕੇ ਜਾਣੁ = ਜਾਨਣਾ ਕਰਦਾ ਹੈ।

## ਏਹਾ ਮਤਿ; ਸਬਦੁ ਹੈ ਸਾਰੁ ॥ ਵਿਚਿ ਦੁਬਿਧਾ; ਮਾਥੈ ਪਵੈ ਛਾਰੁ ॥੭॥

ਏਹਾ = ਇਹੋ ਹੀ ਮਤਿ = ਬੁੱਧੀ ਸਾਰੁ = ਸ੍ਰੇਸ਼ਟ ਹੈ, ਜੋ ਸਬਦੁ = ਗੁਰ ਉਪਦੇਸ਼ ਦੀ ਕਮਾਈ ਕਰਨੀ ਹੈ। ਦੁਬਿਧਾ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਅੰਤਹਕਰਨ ਰੂਪੀ ਮਾਥੈ = ਮੱਥੇ ਉੱਪਰ ਵਿਸ਼ਿਆਂ ਲਾਹਨਤਾਂ ਦੀ ਛਾਰੁ = ਸੁਆਹ ਹੀ ਪਵੈ = ਪੈਂਦੀ ਹੈ ॥੭॥

## ਕਰਣੀ ਕੀਰਤਿ; ਗੁਰਮਤਿ ਸਾਰੁ ॥ ਸੰਤ ਸਭਾ; ਗੁਣ ਗਿਆਨੁ ਬੀਚਾਰੁ ॥

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਕੀਰਤਿ = ਕੀਰਤਨ ਭਗਤੀ ਦੀ ਕਰਣੀ = ਕਮਾਈ ਵੀ ਸਾਰੁ = ਸ੍ਰੇਸ਼ਟ ਹੈ **ਵਾ:** ਗੁਰਮਤਿ ਦੁਆਰਾ ਵਾਹਿਗੁਰੂ ਦੀ ਕੀਰਤੀ ਰੂਪ ਕਰਨੀ ਨੂੰ ਸਾਰੁ = ਸੰਭਾਲਣਾ ਕਰੋ।

ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸਭਾ = ਸੰਗਤ ਵਿਚ ਮਿਲ ਕੇ ਸ਼ੁਭ ਗੁਣਾਂ ਅਤੇ ਗਿਆਨ ਦੀ ਵਿਚਾਰ ਕਰੋ।

## ਮਨੁ ਮਾਰੇ; ਜੀਵਤ ਮਰਿ ਜਾਣੁ ॥ ਨਾਨਕ; ਨਦਰੀ ਨਦਰਿ ਪਛਾਣੁ ॥੮॥੩॥

ਜੋ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰੇ = ਮਾਰ ਲੈਂਦਾ ਹੈ, ਉਹ ਜੀਵਤ-ਭਾਵ ਤੋਂ ਮਰਨਾ ਜਾਣ ਲੈਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਨਦਰੀ = ਕਿਰਪਾ ਕਰਨ ਵਾਲੇ ਪ੍ਰਭੂ ਦੀ ਨਦਰਿ = ਕਿਰਪਾ ਦ੍ਰਿਸ਼ਟੀ ਦੁਆਰਾ ਆਪਣੇ ਸਰੂਪ ਨੂੰ ਪਛਾਣ ਲੈਂਦਾ ਹੈ ॥੮॥੩॥

## ਪ੍ਰਭਾਤੀ ਮਹਲਾ ੧ ਦਖਣੀ ॥

ਸਤਿਗੁਰੂ ਜੀ ਪ੍ਰਭਾਤੀ ਅਤੇ ਦਖਣੀ ਰਾਗਣੀ ਨੂੰ ਮੇਲਦੇ ਹੋਏ ਇਹ ਉਪਦੇਸ਼ ਕਥਨ ਕਰਦੇ ਹਨ।

**ਅਥਵਾ** ਦੱਖਣ ਦੀ ਸੰਗਤ ਨੇ ਆ ਕੇ ਬੇਨਤੀ ਕੀਤੀ ਕਿ ਜੀਵ ਸੁਤੰਤਰ ਹਨ ਜਾਂ ਪਤੰਤਰ, ਇਹ ਜੀਵ ਆਪ ਭੁੱਲੇ ਹਨ ਜਾਂ ਪਰਮਾਤਮਾ ਨੇ ਭੁਲਾਉਣਾ ਕੀਤਾ ਹੈ, ਤਦੋਂ ਸਤਿਗੁਰਾਂ ਨੇ ਜੀਵਾਂ ਨੂੰ ਪਤੰਤਰ ਕਥਨ ਕਰਦਿਆਂ ਇਹ ਸ਼ਬਦ ਉਚਾਰਣ ਕੀਤਾ।

***ਨੋਟ :*** ਰਹਾਉ ਵਾਲੀਆਂ ਪੰਗਤੀਆਂ ਤੋਂ ਅਰਥ ਆਰੰਭ ਕਰਨਾ :

**ਕੋਈ ਜਾਣਿ ਨ ਭੂਲੈ; ਭਾਈ ॥**

ਹੇ ਭਾਈ ! ਜਾਣ ਬੁਝ ਕੇ ਕੋਈ ਵੀ ਨਹੀਂ ਭੁੱਲਦਾ, ਭਾਵ ਸਾਰੇ ਆਪਣੇ ਆਪ ਨੂੰ ਸਿਆਣਾ ਮੰਨਦੇ ਹਨ।

**ਸੋ ਭੂਲੈ ਜਿਸੁ ਆਪਿ ਭੁਲਾਏ; ਬੂਝੈ ਜਿਸੈ ਬੁਝਾਈ ॥**

ਸੋ = ਉਹੋ ਹੀ ਭੂਲੈ = ਭੁੱਲਦਾ ਹੈ, ਜਿਸ ਨੂੰ ਉਸਦੀ ਕਰਣੀ ਕਰਤੂਤ ਅਨੁਸਾਰ ਪ੍ਰਭੂ ਆਪ ਆਪਣੇ ਵੱਲੋਂ ਭੁਲਾਏ = ਭੁਲਾ ਦੇਂਦਾ ਹੈ, ਅਤੇ ਉਹੋ ਹੀ ਹਰੀ ਦੇ ਸਰੂਪ ਨੂੰ ਬੂਝੈ = ਬੁੱਝਦਾ ਹੈ ਜਿਸੈ = ਜਿਸ ਦੇ ਤਾਈਂ ਪ੍ਰਭੂ ਆਪ ਬੁਝਾਉਣਾ ਕਰਦਾ ਹੈ **ਵਾ:** ਜਿਸਨੂੰ ਗੁਰੂ ਜੀ ਆਪਣੀ ਸਿੱਖਿਆ ਬੁਝਾਈ = ਸਮਝਾ ਦੇਂਦੇ ਹਨ, ਉਹੋ ਹੀ ਆਪਣੇ ਸਰੂਪ ਨੂੰ ਬੁੱਝਦਾ ਹੈ।

**[ਅੰਗ ੧੩੪੪]**

## ਗੋਤਮੁ ਤਪਾ ਅਹਿਲਿਆ ਇਸਤ੍ਰੀ; ਤਿਸੁ ਦੇਖਿ ਇੰਦ੍ਰੁ ਲੁਭਾਇਆ ॥

ਦੇਖੋ, ਇਕ ਗੌਤਮ ਨਾਮੇ ਤਪਾ ਸੀ ਅਤੇ ਅਹੱਲਿਆ ਨਾਮੀ ਉਸਦੀ ਇਸਤ੍ਰੀ ਸੀ, ਤਿਸ ਅਹੱਲਿਆ ਦੇ ਸੁੰਦਰ ਸਰੂਪ ਨੂੰ ਦੇਖ ਕੇ ਸ੍ਵਰਗ ਦਾ ਰਾਜਾ ਇੰਦ੍ਰ ਲੁਭਾਇਆ = ਲੁਭਾਇਮਾਨ ਹੋ ਗਿਆ ਸੀ।

## ਸਹਸ ਸਰੀਰ ਚਿਹਨ ਭਗ ਹੂਏ; ਤਾ ਮਨਿ ਪਛੋਤਾਇਆ ॥੧॥

ਤਦੋਂ ਗੌਤਮ ਤਪੇ ਦੇ ਸ੍ਰਾਪ ਕਰਕੇ ਇੰਦ੍ਰ ਦੇ ਸਰੀਰ = ਤਨ ਉੱਪਰ ਸਹਸ = ਹਜ਼ਾਰ ਭਗਾਂ ਦੇ ਚਿਹਨ = ਚਿੰਨ੍ਹ ਹੂਏ = ਹੋ ਗਏ, ਤਾ = ਤਦੋਂ ਇੰਦ੍ਰ ਨੇ ਆਪਣੇ ਮਨਿ = ਹਿਰਦੇ ਵਿਚ ਬਹੁਤ ਪਛੋਤਾਇਆ = ਪਸ਼ਚਾਤਾਪ ਕੀਤਾ ਕਿ ਮੈਂ ਇਹ ਕੀ ਕਰਤੂਤ ਕੀਤੀ ॥੧॥

**ਸਾਖੀ—ਗੌਤਮ ਰਿਖੀ ਅਤੇ ਅਹੱਲਿਆ ਦੀ :** ਅਹੱਲਿਆ ਗੌਤਮ ਰਿਖੀ ਦੀ ਪਤਨੀ ਸੀ, ਜੋ ਬਹੁਤ ਹੀ ਸੁੰਦਰ ਸਰੂਪ ਵਾਲੀ ਸੀ। ਜਦੋਂ ਚੰਦਰਮਾਂ ਦੇ ਕੋਲੋਂ ਇੰਦਰ ਨੇ ਗੌਤਮ ਰਿਖੀ ਦੀ ਇਸਤਰੀ ਅਹੱਲਿਆ ਬਾਰੇ ਸੁਣਿਆ ਕਿ ਗੌਤਮ ਰਿਖੀ ਦੀ ਇਸਤਰੀ ਵਰਗਾ ਦੁਨੀਆਂ ਵਿਚ ਹੋਰ ਕਿਸੇ ਦਾ ਰੂਪ ਨਹੀਂ ਹੈ, ਅਹੱਲਿਆ

ਦੀ ਸਿਫ਼ਤ ਬਾਰੇ ਸੁਣ ਕੇ ਜਦੋਂ ਚੇਹਰੇ ਮੋਹਰੇ ਨੂੰ ਦੇਖਿਆ ਤਾਂ ਕਾਮ ਵੱਸ ਹੋ ਕੇ ਇੰਦ੍ਰ ਨੂੰ ਸ਼ੁੱਧ ਬੁੱਧ ਹੀ ਭੁੱਲ ਗਈ। ਪਹਿਲਾਂ ਇੰਦਰ ਨੇ ਸੂਰਜ ਦੇ ਅਭਿਮਾਨੀ ਦੇਵ ਨੂੰ ਪੁੱਛਿਆ ਕਿ ਮੇਰਾ ਅਹੱਲਿਆ ਨਾਲ ਮਿਲਾਪ ਕਿਸ ਤਰੀਕੇ ਨਾਲ ਹੋ ਸਕਦਾ ਹੈ ? ਤਾਂ ਸੂਰਜ ਦੇਵਤਾ ਕਹਿਣ ਲੱਗਾ ਕਿ ਮੇਰੀ ਤੇਜ਼ ਰੋਸ਼ਨੀ ਕਰਕੇ ਤਾਂ ਇਸਤਰੀਆਂ ਲੁਕੀਆਂ ਰਹਿੰਦੀਆਂ ਹਨ ਬਾਹਰ ਹੀ ਨਹੀਂ ਨਿਕਲਦੀਆਂ। ਫੇਰ ਇੰਦਰ ਨੇ ਚੰਦਰਮਾਂ ਨੂੰ ਪੁੱਛਿਆ ਤਾਂ ਚੰਦਰਮਾਂ ਨੇ ਕਿਹਾ ਕਿ ਉਸ ਦਾ ਪਤੀ ਗੌਤਮ ਰਿਖੀ ਕੁੱਕੜ ਦੀ ਬਾਂਗ ਸੁਣ ਕੇ ਪ੍ਰਭਾਤ ਵੇਲੇ ਉੱਠ ਕੇ ਪਹਿਰ ਰਾਤ ਰਹਿੰਦੀ ਨੂੰ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਜਾਂਦਾ ਹੈ, ਉਸ ਸਮੇਂ ਤੋ ਬਗ਼ੈਰ ਉਸ ਦੇ ਇਕੱਲੀ ਹੋਣ ਦਾ ਹੋਰ ਕੋਈ ਸਮਾਂ ਨਹੀਂ। ਇੰਦਰ ਚੰਦਰਮਾਂ ਨੂੰ ਕਹਿਣ ਲੱਗਾ ਕਿ ਤੂੰ ਮੇਰੀ ਸਹਾਇਤਾ ਕਰ, ਰਿਖੀ ਦੇ ਸਵੇਰੇ ਉੱਠਣ ਸਮੇਂ ਤੂੰ ਕੁੱਕੜ ਬਣ ਕੇ ਅੱਧੀ ਰਾਤ ਨੂੰ ਹੀ ਬਾਂਗ ਦੇ ਦੇਵੀਂ। ਇੰਦਰ ਦਾ ਕਹਿਣਾ ਮੰਨ ਕੇ ਚੰਦਰਮਾਂ ਨੇ ਦੂਸਰੀ ਰਾਤ ਨੂੰ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਜਾ ਕੇ ਬਾਂਗ ਦਿੱਤੀ ! ਬਾਂਗ ਨੂੰ ਸੁਣ ਕਰਕੇ ਰਿਖੀ ਗੌਤਮ ਉੱਠ ਕੇ ਪਰਨਾ ਲੈ ਕੇ ਇਸ਼ਨਾਨ ਕਰਨ ਲਈ ਗੋਦਾਵਰੀ ਵੱਲ ਤੁਰ ਪਿਆ। ਗੌਤਮ ਰਿਖੀ ਦੇ ਜਾਣ ਤੋਂ ਬਾਅਦ ਇੰਦਰ ਨੇ ਦੈਵੀ ਸ਼ਕਤੀ ਨਾਲ ਗੌਤਮ ਰਿਖੀ ਵਰਗਾ ਸਰੂਪ ਬਣਾ ਕੇ ਅਹੱਲਿਆ ਨਾਲ ਮਿਲ ਕੇ ਮਨ ਭਾਉਂਦੀਆਂ ਖ਼ੁਸ਼ੀਆਂ ਕੀਤੀਆਂ। ਜਿਸ ਵਕਤ ਗੌਤਮ ਰਿਖੀ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਵਿਚ ਵੜਿਆ ਤਾਂ ਗੋਦਾਵਰੀ ਵਿੱਚੋਂ, ਅੰਤਰਜਾਮੀ ਨੇ ਗੋਦਾਵਰੀ ਦੇ ਰੂਪ ਵਿਚ ਆਵਾਜ਼ ਦਿੱਤੀ ਕਿ ਹੇ ਰਿਖੀ ਜੀ ! ਤੁਹਾਡੇ ਇਸ਼ਨਾਨ ਦਾ ਅਜੇ ਵਕਤ ਨਹੀਂ ਹੋਇਆ ਅਜੇ ਤਾਂ ਅੱਧੀ ਰਾਤ ਦਾ ਸਮਾਂ ਹੈ, ਤੁਹਾਡੇ ਘਰ ਚੋਰ ਲੱਗੇ ਹੋਏ ਹਨ, ਜਲਦੀ ਜਾਓ ਆਪਣੇ ਘਰ ਦੀ ਸੰਭਾਲ ਕਰੋ। ਇਹ ਗੱਲ ਸੁਣ ਕੇ ਰਿਖੀ ਗਿੱਲਾ ਪਰਨਾ ਨਿਚੋੜਦਾ ਬੜੇ ਗ਼ੁੱਸੇ ਵਿਚ ਜਲਦੀ ਬਾਹਰ ਆਇਆ। ਜਦੋਂ ਰਿਖੀ ਜੀ ਨੇ ਘਰ ਦੇ ਕੋਲ ਪਹੁੰਚ ਕੇ ਵੇਖਿਆ (ਜੋ ਹਜ਼ੂਰ ਸਾਹਿਬ ਦੇ ਕੋਲ ਹੀ ਗੋਦਾਵਰੀ ਦੇ ਕਿਨਾਰੇ ’ਤੇ ਸੀ) ਕਿ ਚੰਦਰਮਾਂ ਕੁੱਕੜ ਬਣ ਕੇ ਮੁਨਾਰੇ ’ਤੇ ਬੈਠਾ ਬੋਲ ਰਿਹਾ ਹੈ, ਸਾਰੀ ਸ਼ੈਤਾਨੀ ਚੰਦਰਮਾ ਦੀ ਜਾਣ ਕੇ ਗ਼ੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਗਿੱਲਾ ਪਰਨਾ ਚਲਾ ਕੇ ਮਾਰਿਆ ਤਾਂ ਚੰਦਰਮਾਂ ਨੂੰ ਕਲੰਕ ਲੱਗ ਗਿਆ, ਜਿਸ ਦੇ ਕਲੰਕ ਨੂੰ ਅੱਜ ਤਕ ਕੋਈ ਵੀ ਦੂਰ ਨਹੀਂ ਕਰ ਸਕਿਆ। ਇਸ ਤੋਂ ਅੱਗੇ ਇਸ ਤਰ੍ਹਾਂ ਹੈ ਕਿ ਜਦੋਂ ਗੌਤਮ ਰਿਖੀ ਅੰਦਰ ਜਾਣ ਲੱਗਿਆ ਤਾਂ ਆਪਣੀ ਲੜਕੀ ਅੰਜਨੀ ਨੂੰ ਪਹਿਰੇ ’ਤੇ ਖੜ੍ਹਾ ਵੇਖ ਕੇ ਪੁੱਛਣ ਲੱਗਾ ਕਿ ਅੰਦਰ ਕੌਣ ਹੈ ? ਤਾਂ ਅੰਜਨੀ ਨੇ ਮੱਧਮ ਜਿਹੀ ਆਵਾਜ਼ ਨਾਲ ਕਿਹਾ—ਮਾਜਾਰ (ਮਾਜਾਰ ਦੇ ਕਈ ਅਰਥ ਮੰਨੇ ਗਏ ਹਨ : ਚੋਰ, ਬਿੱਲਾ, ਮਾਂ ਦਾ ਯਾਰ ਵੀ ਬਣ ਸਕਦਾ ਹੈ) ਉਸ ਵੇਲੇ ਅੰਜਨੀ ਨੂੰ ਆਪਣੀ ਮਾਂ ਦੇ ਪਾਪ ਕਰਮ ਵਿਚ ਮਿਲੀ ਭੁਗਤ ਜਾਣ ਕੇ ਰਿਖੀ ਨੇ ਸਰਾਪ ਦਿੱਤਾ ਕਿ ਤੇਰੀ ਕੁਆਰੀ ਦੇ ਪੇਟੋਂ ਬੱਚਾ ਹੋਵੇਗਾ। ਅੰਦਰ ਜਾ ਕੇ ਇੰਦਰ ਨੂੰ ਵੇਖਿਆ ਤਾਂ ਕਹਿਣ ਲੱਗਾ ਕਿ ਤੂੰ ਇਤਨੇ ਪਦਾਰਥ ਵਾਲਾ ਹੋ ਕੇ ਵੀ ਤ੍ਰਿਪਤ ਨਹੀਂ ਹੋਇਆ ਅਤੇ ਰਿਖੀਆਂ ਦੇ ਘਰ ਵੀ ਪਾਪ ਕਰਮ ਕਰਨ ਲੱਗ ਪਿਆ, ਜਾਹ ਤੇਰੇ ਸਰੀਰ ਉੱਤੇ ਹਜ਼ਾਰ ਭਗ ਦੇ ਨਿਸ਼ਾਨ ਹੋ ਜਾਣ। ਰਿਖੀ ਦੇ ਕੋਲੋਂ ਸਰਾਪ ਦੇ ਬਚਨ ਸੁਣ ਕੇ ਇੰਦਰ ਦਾ ਸਰੀਰ ਫਿਟ ਗਿਆ ਭਾਵ ਹਜ਼ਾਰ ਹੀ ਭਗਾਂ ਦੇ ਨਿਸ਼ਾਨ ਸਰੀਰ ’ਤੇ ਹੋ ਗਏ। ਆਪਣੀ ਇਸਤਰੀ ਅਹੱਲਿਆ ਨੂੰ ਕਹਿਣ ਲੱਗੇ ਕਿ ਜਾਹ ਤੂੰ ਪੱਥਰ ਬਣ, ਤੇਰੇ ਰਿਖੀਆਂ ਦੇ ਕੋਲ ਰਹਿ ਕੇ ਵੀ ਅੰਦਰੋਂ ਵਿਸ਼ੇ- ਵਿਕਾਰ ਨਹੀਂ ਮਿਟੇ ਕਿਉਂਕਿ ਅਹੱਲਿਆ ਨੇ ਆਪਣੀ ਜੋਗਨੇਸੁਰੀ ਨਾਮ ਦੀ ਸਖੀ ਭੇਜ ਕੇ ਕੁਕਰਮ ਕਰਨ ਲਈ ਇੰਦਰ ਨੂੰ ਬੁਲਾਇਆ ਸੀ। ਫੇਰ ਅਹੱਲਿਆ ਨੇ ਸ਼ਰਨਾਗਤ ਹੋ ਕੇ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਦਾ ਮੈਂ ਕਰਮ ਕੀਤਾ ਹੈ ਉਸ ਦਾ ਫਲ ਤਾਂ ਆਪ ਜੀ ਦੇ ਸਰਾਪ ਕਰਕੇ ਮੈਨੂੰ ਅਵੱਸ਼ ਭੋਗਣਾ ਹੀ ਪਵੇਗਾ ਕਿਉਂਕਿ ਮੈਂ ਤੁਹਾਡੀ ਪਤਨੀ ਰਹੀ ਹਾਂ ਮੇਰੇ ਤੇ ਕੁਝ ਤਾਂ ਤਰਸ ਕਰੋ ਅਤੇ ਕ੍ਰਿਪਾ ਕਰਕੇ ਇਹ ਦੱਸੋ ਕਿ ਪੱਥਰ ਜੂਨ ਤੋਂ ਮੇਰੀ ਮੁਕਤੀ ਕਦੋਂ ਹੋਵੇਗੀ ? ਤਾਂ ਗੌਤਮ ਰਿਖੀ ਨੇ ਕਿਹਾ ਕਿ ਜਦੋਂ ਤ੍ਰੇਤੇ ਜੁਗ ਵਿਚ ਮਰਯਾਦਾ ਪੁਰਸ਼ੋਤਮ ਭਗਵਾਨ ਸ੍ਰੀ ਰਾਮਚੰਦਰ ਜੀ ਅਵਤਾਰ ਧਾਰਨਗੇ ਤੇ ਉਨ੍ਹਾਂ ਦੇ ਚਰਣ ਛੂਹਣ ਨਾਲ ਤੇਰੀ ਪੱਥਰ ਜੂਨ ਤੋਂ

ਮੁਕਤੀ ਹੋਵੇਗੀ ਤਾਂ ਅਹੱਲਿਆ ਕਹਿਣ ਲੱਗੀ ਕਿ ਸੁਆਮੀ ਜੀ! ਅਜੇ ਤਾਂ ਦੁਆਪਰ ਜੁੱਗ ਆਵੇਗਾ, ਫੇਰ ਕਿਤੇ ਤ੍ਰੇਤੇ ਨੇ ਆਉਣਾ ਹੈ। ਮੈਨੂੰ ਇਤਨਾ ਚਿਰ ਪੱਥਰ ਦੀ ਜੂਨ ਵਿਚ ਰਹਿਣਾ ਪਵੇਗਾ ਕਿਰਪਾ ਕਰੋ ਮੈਨੂੰ ਤੁਹਾਡੇ ਚਰਨਾਂ ਤੋਂ ਇਤਨਾ ਵਿਛੋੜਨਾ ਨਾ ਕਰੋ, ਤਾਂ ਗੌਤਮ ਰਿਖੀ ਜੀ ਕਹਿਣ ਲੱਗੇ ਕਿ ਪਹਿਲਾ ਤ੍ਰੇਤਾ ਜੁਗ ਹੀ ਆਵੇਗਾ, ਫੇਰ ਦੁਆਪਰ ਆਵੇਗਾ, ਇਉਂ ਜੁਗ ਹੀ ਬਦਲ ਦਿੱਤਾ। ਫੇਰ ਤ੍ਰੇਤੇ ਜੁਗ ਵਿਚ ਭਗਵਾਨ ਸ੍ਰੀ ਰਾਮਚੰਦਰ ਜੀ ਨੇ ਬਣਵਾਸ ਜਾਂਦਿਆ ਰਸਤੇ ਵਿਚ ਆਪਣੇ ਚਰਣ ਛੁਹਾ ਕੇ ਪੱਥਰ ਜੂਨ ਤੋਂ ਅਹੱਲਿਆ ਨੂੰ ਮੁਕਤ ਕੀਤਾ।

## ਕੋਈ ਜਾਣਿ ਨ ਭੂਲੈ; ਭਾਈ ॥

ਹੇ ਭਾਈ! ਕੋਈ ਜਾਣ ਬੁੱਝ ਕੇ ਨਹੀਂ ਭੁੱਲਦਾ।

## ਸੋ ਭੂਲੈ ਜਿਸੁ ਆਪਿ ਭੁਲਾਏ; ਬੂਝੈ ਜਿਸੈ ਬੁਝਾਈ ॥੧॥ਰਹਾਉ॥

ਸੋ = ਉਹੋ ਹੀ ਮਨੁੱਖ ਭੂਲੈ = ਭੁੱਲਦਾ ਹੈ, ਜਿਸ ਦਾ ਮਨਮੁਖਤਾ ਵਾਲਾ ਸੁਭਾਅ ਜਾਣ ਕੇ ਪ੍ਰਭੂ ਆਪ ਭੁਲਾਏ = ਭੁਲਾ ਦੇਂਦਾ ਹੈ ਅਤੇ ਜਿਸ ਦਾ ਗੁਰਮੁਖਾਂ ਵਾਲਾ ਸੁਭਾਅ ਜਾਣ ਕੇ ਆਪਣੀ ਸਿੱਖਿਆ ਬੁਝਾਉਂਦਾ ਹੈ, ਉਹ ਆਪਣੇ ਸਰੂਪ ਨੂੰ ਬੁੱਝ ਲੈਂਦਾ ਹੈ ॥੧॥ਰਹਾਉ॥

## ਤਿਨਿ ਹਰੀਚੰਦਿ, ਪ੍ਰਿਥਮੀ ਪਤਿ ਰਾਜੈ; ਕਾਗਦਿ ਕੀਮ ਨ ਪਾਈ ॥

ਫੇਰ ਹੋਰ ਸੁਣੋ, ਤਿਨਿ = ਤਿਸ ਪ੍ਰਿਥਮੀ = ਧਰਤੀ ਦੇ ਪਤਿ = ਪਤੀ ਰਾਜੇ ਹਰੀ ਚੰਦ੍ਰ ਨੇ ਬੇਅੰਤ ਪੁੰਨ ਦਾਨ ਕੀਤੇ ਸਨ, ਜਿਨ੍ਹਾਂ ਦੀ ਕਾਗਦਿ = ਕਾਗ਼ਜ਼ ਉੱਪਰ ਲਿਖ ਕੇ ਕੀਮ = ਕੀਮਤ ਨਹੀਂ ਪਾਈ ਜਾ ਸਕਦੀ।

**ਵਾ:** ਇਸਨੇ ਆਪਣੇ ਮੱਥੇ ਦੇ ਲਿਖੇ ਕਾਗ਼ਜ਼ਾਂ ਦੀ ਕੀਮਤ ਨਾ ਪਾਈ ਕਿ ਮੇਰੇ ਨਾਲ ਕੀ ਵਰਤਣਾ ਹੈ।

## ਅਉਗਣੁ ਜਾਣੈ, ਤ ਪੁੰਨ ਕਰੇ ਕਿਉ; ਕਿਉ ਨੇਖਾਸਿ ਬਿਕਾਈ ॥੨॥

ਜੇਕਰ ਇਹ ਅਉਗੁਣੁ = ਗੁਨਾਹ ਜਾਣੈ = ਜਾਣ ਲੈਂਦਾ (ਕਿ ਪੁੰਨ ਕਰਨ ਨਾਲ ਵਿਸ਼ਵਾ ਮਿੱਤ੍ਰ ਨੇ ਮੇਰੀ ਬਿਭੂਤੀ ਨਸ਼ਟ ਕਰ ਦੇਣੀ ਹੈ) ਤ = ਤਾਂ ਫੇਰ ਇਹ ਪੁੰਨ ਕਿਉਂ ਕਰੇ = ਕਰਦਾ ਅਤੇ ਕਿਉਂ ਨੇਖਾਸਿ = ਆਦਮੀ ਤੇ ਪਸ਼ੂਆਂ ਦੇ ਵੇਚੇ ਜਾਣ ਵਾਲੀ ਮੰਡੀ ਵਿਚ ਬਿਕਾਈ = ਵਿਕਦਾ ॥੨॥

**ਸਾਖੀ—ਰਾਜੇ ਹਰੀਚੰਦ ਦੀ :** ਰਾਜਾ ਹਰੀਚੰਦ ਜਿਸ ਨੂੰ ਹਰੀਸ਼ਚੰਦਰ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਇਹ ਸੂਰਜ ਵੰਸ਼ ਦਾ ਅਠਾਈਵਾਂ ਰਾਜਾ ਹੋਇਆ, ਇਸ ਦੇ ਪਿਤਾ ਦਾ ਨਾਮ ਰਾਜਾ ਤ੍ਰਿਸ਼ੰਕੂ ਸੀ। ਇਹ ਆਪਣੀ ਰਹਿਮਦਿਲੀ ਅਤੇ ਨਿਆਂ ਲਈ ਮਸ਼ਹੂਰ ਸੀ। ਇਕ ਦਿਨ ਇਸ ਦਾ ਪਿਤਾ ਰਾਜਾ ਤ੍ਰਿਸ਼ੰਕੂ ਵਿਸ਼ਿਸ਼ਟ ਮੁਨੀ ਜੀ ਨੂੰ ਜਾ ਕੇ ਕਹਿਣ ਲੱਗਾ ਕਿ ਹੇ ਮੁਨੀ ਜੀ, ਮੈਨੂੰ ਸਣਦੇਹਾ ਸਵਰਗ ਵਿਚ ਪਹੁੰਚਾ ਦਿਓ। ਵਿਸ਼ਿਸ਼ਟ ਮੁਨੀ ਅੱਗੋਂ ਕਹਿਣ ਲੱਗਾ ਕਿ ਹੇ ਰਾਜਨ! ਤੂੰ ਯੱਗ ਆਦਿਕ ਸ਼ੁਭ ਕਰਮ ਕਰ, ਫਿਰ ਸਰੀਰ ਛੱਡ ਕੇ ਸਵਰਗ ਵਿਚ ਜਾ ਕੇ ਰਹੇਂਗਾ। ਪਰ ਇਹ ਕਹਿਣ ਲੱਗਾ ਕਿ ਮੈਂ ਤਾਂ ਸਣਦੇਹੀ ਹੀ ਸਵਰਗਾਂ ਨੂੰ ਜਾਵਾਂਗਾ। ਚੰਗਾ ਵਿਸ਼ਿਸ਼ਟ ਮੁਨੀ ਜੀ! ਮੈਂ ਆਪ ਜੀ ਨੂੰ ਗੁਰੂ ਨਹੀਂ ਧਾਰਦਾ। ਉਥੇ ਆਣ ਕੇ ਇਹ ਵਿਸ਼ਵਾਮਿੱਤ੍ਰ ਜੀ ਦਾ ਚੇਲਾ ਬਣਿਆ। ਵਿਸ਼ਵਾਮਿੱਤ੍ਰ ਨੇ ਰਾਜੇ ਤ੍ਰਿਸ਼ੰਕੂ ਨੂੰ ਕਿਹਾ ਕਿ ਮੈਂ ਤੈਨੂੰ ਸਣਦੇਹੀ ਸਵਰਗ ਵਿਚ ਪਹੁੰਚਾਵਾਂਗਾਂ। ਜਦੋਂ ਵਿਸ਼ਵਾਮਿੱਤ੍ਰ ਨੇ ਰਾਜੇ ਤ੍ਰਿਸ਼ੰਕੂ ਨੂੰ ਸਣਦੇਹੀ ਸਵਰਗ ਵਿਚ ਪਹੁੰਚਾਉਣ ਲੱਗਾ ਤਾਂ ਦੇਵਤਿਆਂ ਨੇ ਗੁਰੂ (ਵਿਸ਼ਿਸ਼ਟ ਮੁਨੀ) ਤੋਂ ਬੇਮੁਖ ਹੋਇਆ ਜਾਣ ਕੇ, ਸਵਰਗ ਵਿਚ ਥਾਂ ਨਾ ਦਿੱਤਾ। ਦੇਵਤੇ, ਰਾਜੇ ਨੂੰ ਥੱਲੇ ਨੂੰ ਸੁੱਟਣ ਤੇ ਵਿਸ਼ਵਾਮਿੱਤ੍ਰ ਮੰਤ੍ਰਾਂ ਦੇ ਬਲ ਨਾਲ ਰਾਜੇ ਨੂੰ ਉੱਪਰ ਵੱਲ ਨੂੰ ਚੜ੍ਹਾਵੇ। ਉਸ ਵੇਲੇ

ਤ੍ਰਿਸ਼ੰਕੂ ਰਾਜਾ ਵਿਚਾਲੇ ਹੀ ਰਹਿ ਗਿਆ। (ਉਥੋਂ ਕਰਮਨਾਸਕਾ ਨਦੀ ਨਿਕਲਦੀ ਹੈ ਜਿਸ ਨੂੰ ਨੌਵੇਂ ਪਾਤਿਸ਼ਾਹ ਜੀ ਨੇ ਚਰਨ ਪਾ ਕੇ ਜੀਵਾਂ ਦੇ ਭੈੜੇ ਕਰਮਾਂ ਦਾ ਨਾਸ਼ ਕੀਤਾ ਸੀ) ਆਪਣੇ ਪਿਤਾ ਦੀ ਹਾਲਤ ਬਾਰੇ ਸੁਣ ਕਰ ਕੇ ਰਾਜਾ ਹਰੀਚੰਦ ਵਿਸ਼ਿਸ਼ਟ ਮੁਨੀ ਦੇ ਪੈਰੀਂ ਪੈ ਗਿਆ। ਇਹ ਗੱਲ ਜਾਣ ਕੇ ਵਿਸ਼ਵਾਮਿੱਤ੍ਰ ਇਸ ਨਾਲ ਬਹੁਤ ਗ਼ੁੱਸੇ ਹੋ ਗਿਆ ਕਿ ਮੈਂ ਇਸਦੇ ਪਿਓ ਨੂੰ ਸਣਦੇਹੀ ਸਵਰਗ ਵਿਚ ਪਹੁੰਚਾਵਾਂ ਤੇ ਇਹ ਮੇਰੀ ਸੇਵਕੀ ਛੱਡ ਕੇ ਮੇਰੇ ਦੁਸ਼ਮਣ ਵਿਸ਼ਿਸ਼ਟ ਮੁਨੀ ਦਾ ਚੇਲਾ ਬਣ ਗਿਆ ਹੈ, ਇਸ ਈਰਖਾ ਦੇ ਕਰਕੇ ਰਾਜੇ ਹਰੀਚੰਦ ਨੂੰ ਸਬਕ ਸਿਖਾਉਣ ਲਈ ਇਸ ਨੇ ਸੂਰ ਦਾ ਰੂਪ ਧਾਰਨ ਕਰਕੇ ਰਾਜੇ ਦਾ ਬਾਗ਼ ਪੁੱਟ ਦਿੱਤਾ। ਮਾਲੀ ਨੇ ਰਾਜੇ ਨੂੰ ਆਣ ਕੇ ਕਿਹਾ ਕਿ ਮਹਾਰਾਜ ਇਹ ਬਹੁਤ ਭਾਰੀ ਸੂਰ ਆਇਆ ਹੈ, ਜਿਸ ਨੇ ਸਾਰਾ ਬਾਗ਼ ਹੀ ਉਜਾੜ ਦਿੱਤਾ ਹੈ। ਰਾਜੇ ਨੇ ਅਜੇ ਕੋਈ ਪੁੰਨ ਦਾਨ ਨਹੀਂ ਸੀ ਕੀਤਾ। ਉਸ ਨੇ ਸੋਚਿਆ ਕਿ ਪਹਿਲਾਂ ਸੂਰ ਦਾ ਸ਼ਿਕਾਰ ਕਰ ਲਈਏ। ਫਿਰ ਹੀ ਕੋਈ ਪੁੰਨ ਦਾਨ ਕਰਾਂਗੇ। ਸੋ ਰਾਜਾ ਘੋੜੇ ਉੱਪਰ ਚੜ੍ਹ ਕੇ ਸੂਰ ਦਾ ਸ਼ਿਕਾਰ ਕਰਨ ਲਈ ਉਸ ਦੇ ਮਗਰ ਗਿਆ। ਸੂਰ ਜੰਗਲ ਵੱਲ ਭੱਜ ਗਿਆ, ਬਹੁਤ ਦੂਰ ਉਜਾੜ ਵਿਚ ਜਾ ਕੇ ਸੂਰ ਅਲੋਪ ਹੋ ਗਿਆ ਤੇ ਵਿਸ਼ਵਾਮਿੱਤ੍ਰ ਇਕ ਬ੍ਰਾਹਮਣ ਦਾ ਰੂਪ ਧਾਰ ਕੇ ਇਕ ਖੂਹ ਉੱਪਰ ਬੈਠ ਗਿਆ। ਰਾਜੇ ਨੂੰ ਬਹੁਤ ਪਿਆਸ ਲੱਗੀ ਹੋਈ ਸੀ, ਬੁੱਲ੍ਹ ਸੁੱਕਦੇ ਜਾਂਦੇ ਸਨ, ਮਾਸ਼ਕੀ ਕੋਈ ਨਹੀਂ ਸੀ ਤੇ ਦਾਨ ਅਜੇ ਕੀਤਾ ਨਹੀਂ ਸੀ। ਇਹ ਬ੍ਰਾਹਮਣ ਬਣਿਆ ਬੈਠਾ ਵਿਸ਼ਵਾਮਿੱਤ੍ਰ ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ ਤੂੰ ਬਹੁਤ ਉਦਾਸ ਲੱਗਦਾ ਹੈਂ। ਰਾਜੇ ਨੇ ਕਿਹਾ ਕਿ ਮੈਨੂੰ ਬਹੁਤ ਪਿਆਸ ਲੱਗੀ ਹੈ, ਪਰ ਮੈਂ ਦਾਨ ਕਰਨ ਤੋਂ ਪਹਿਲਾਂ ਕੋਈ ਅੰਨ ਜਲ ਛਕਣਾ ਨਹੀਂ ਹੈ, ਤਾਂ ਇਹ ਕਹਿਣ ਲੱਗਾ ਕਿ ਹੇ ਰਾਜਨ ਤੂੰ ਮੈਨੂੰ ਇਥੇ ਦਾਨ ਕਰਨ ਲਈ ਸੰਕਲਪ ਕਰ ਦੇ। ਸੰਕਲਪ ਕੀਤਾ ਤੇ ਦਾਨ ਕਰਿਆ ਇੱਕੋ ਜਿਹਾ ਹੁੰਦਾ ਹੈ। ਰਾਜੇ ਨੇ ਦਾਨ ਕਰਨ ਦਾ ਸੰਕਲਪ ਕਰਕੇ ਪਾਣੀ ਪੀ ਲਿਆ ਤਾਂ ਵਿਸ਼ਵਾਮਿੱਤ੍ਰ ਨੇ ਸ਼ਰਾਪ ਨਾਲ ਇਸਦੀ ਸਾਰੀ ਸਮੱਗਰੀ ਨਾਸ਼ ਕਰ ਦਿੱਤੀ, ਜਿਸ ਕਰਕੇ ਇੱਕੀ ਭਾਰ ਦਾਨ ਨਾ ਹੋ ਸਕਿਆ, ਤਾਂ ਇਸ ਨੇ ਰਾਜੇ ਨੂੰ, ਰਾਣੀ ਨੂੰ ਤੇ ਇਸ ਦੇ ਪੁੱਤਰ ਨੂੰ ਤਿੰਨ ਭਾਰ ਦੇ ਬਦਲੇ ਲੈ ਲਿਆ ਤੇ ਰਾਜ ਭਾਗ ਵਿੱਚੋਂ ਕੱਢ ਦਿੱਤਾ ਤੇ ਰਾਜੇ ਨੂੰ ਕਿਹਾ ਕਿ ਤੂੰ ਆਪਣਾ ਦਾਨ ਦੇਣ ਦਾ ਪ੍ਰਣ ਪੂਰਾ ਕਰ। ਰਾਜੇ ਨੇ ਆਪਣੇ ਦਿਲ 'ਤੇ ਪੱਥਰ ਰੱਖ ਕੇ ਆਪਣੀ ਇਸਤਰੀ ਪੁੱਤਰ ਨੂੰ ਵੇਚਿਆ ਤੇ ਆਪ ਕਾਂਸੀ ਦੀ ਮੰਡੀ ਵਿਚ ਇਕ ਚੰਡਾਲ ਕੋਲ ਵਿਕਿਆ। ਜਿਥੇ ਇਹ ਸ਼ਮਸ਼ਾਨ ਭੂਮੀ ਵਿਚ ਮੁਰਦਿਆਂ ਨੂੰ ਸਾੜਦਾ ਸੀ ਤੇ ਚੰਡਾਲ ਵੱਲੋਂ ਹੁਕਮ ਸੀ ਕਿ ਸਵਾ ਰੁਪਈਆ ਲੈ ਕੇ ਫਿਰ ਕਿਸੇ ਨੂੰ ਸਸਕਾਰ ਕਰਨ ਦੇਣਾ।

ਸੋ ਇਸ ਪ੍ਰਕਾਰ ਇਨ੍ਹਾਂ ਨੂੰ ਇਕ ਵਰ੍ਹਾ ਗੁਜ਼ਰ ਗਿਆ, ਉਧਰ ਇਕ ਦਿਨ ਰਾਣੀ ਆਪਣੇ ਪੁੱਤਰ ਸਮੇਤ ਤੁਰੀ ਆਉਂਦੀ ਸੀ, ਉਸ ਦੇ ਪੁੱਤਰ ਦੇ ਸੱਪ ਲੜ ਗਿਆ ਤੇ ਉਸਦੀ ਮੌਤ ਹੋ ਗਈ ਤੇ ਇਹ ਵਿਰਲਾਪ ਕਰਦੀ ਹੋਈ ਪੁੱਤਰ ਦਾ ਸਸਕਾਰ ਕਰਨ ਲਈ ਸ਼ਮਸਾਨ ਭੂਮੀ ਕੋਲ ਆਈ। ਇਨ੍ਹਾਂ ਦੋਨਾਂ ਨੇ ਇਕ ਦੂਸਰੇ ਨੂੰ ਪਛਾਣ ਲਿਆ ਤੇ ਚਾਹਿਆ ਕਿ ਆਪਣੇ ਪੁੱਤਰ ਦੀ ਚਿਖਾ 'ਤੇ ਸੜ ਮਰੀਏ, ਰਾਜਾ ਕਹਿਣ ਲੱਗਾ ਕਿ ਮੇਰੇ ਮਾਲਕ ਦਾ ਹੁਕਮ ਹੈ ਕਿ ਸਵਾ ਰੁਪਈਆ ਲੈ ਕੇ ਫਿਰ ਕਿਸੇ ਨੂੰ ਸਸਕਾਰ ਕਰਨ ਦੇਣਾ। ਮੈਂ ਆਪਣੇ ਮਾਲਕ ਦੇ ਹੁਕਮ ਦੀ ਉਲੰਘਣਾ ਨਹੀਂ ਕਰ ਸਕਦਾ, ਆਪਣੇ ਪੁੱਤਰ ਦਾ ਸਸਕਾਰ ਨਹੀਂ ਕਰ ਸਕਦਾ। ਰਾਣੀ ਵਿਰਲਾਪ ਕਰਦੀ ਹੋਈ ਸ਼ਮਸ਼ਾਨਘਾਟ ਬਾਹਰ ਆਪਣੇ ਪੁੱਤਰ ਦੀ ਲਾਸ਼ ਲੈ ਕੇ ਬੈਠ ਗਈ। ਰੋਂਦੀ ਰੋਂਦੀ ਬੇਹੋਸ਼ ਹੋ ਗਈ, ਉਧਰੋਂ ਕੁਝ ਚੋਰ ਜੋ ਰਾਜੇ ਦੇ ਮਹਿਲਾਂ ਵਿੱਚੋਂ ਚੋਰੀ ਕਰਕੇ ਆ ਰਹੇ ਸਨ, ਉਨ੍ਹਾਂ ਨੇ ਸੁੱਖਣਾ ਸੁੱਖੀ ਸੀ, ਉਹ ਰਾਣੀ ਨੂੰ ਕੋਈ ਸੰਤਣੀ ਜਾਣ ਕੇ ਉਸ ਦੇ ਗਲ ਵਿਚ ਇਕ ਹੀਰਿਆਂ ਦਾ ਹਾਰ ਪਾ ਕੇ ਭੱਜ ਗਏ। ਉਧਰੋਂ ਰਾਜੇ ਦੇ ਸਿਪਾਹੀ ਵੀ ਆ ਗਏ, ਉਨ੍ਹਾਂ ਨੇ ਰਾਣੀ ਨੂੰ ਚੋਰਾਂ ਨਾਲ ਰਲੀ ਹੋਣਾ ਜਾਣ ਕਰ ਕੇ ਫੜ ਕੇ ਰਾਜੇ ਦੇ ਦਰਬਾਰ ਵਿਚ ਪੇਸ਼ ਕਰ ਦਿੱਤਾ। ਤਾਂ ਰਾਜੇ ਨੇ ਉਸ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ, ਸਿਪਾਹੀ ਰਾਣੀ ਨੂੰ ਫੜ ਕੇ ਸ਼ਮਸ਼ਾਨਘਾਟ ਲੈ ਆਏ ਤੇ ਚੰਡਾਲ ਨੇ ਹੁਕਮ ਦਿੱਤਾ ਕਿ ਇਸ ਨੂੰ ਕਤਲ ਕਰ ਦੇਵੋ, ਰਾਜੇ ਨੇ ਆਪਣੀ ਰਾਣੀ ਨੂੰ ਜਾਣਦਿਆਂ ਹੋਇਆਂ ਵੀ ਆਪਣੇ ਮਾਲਕ ਦਾ ਹੁਕਮ ਮੰਨ ਕੇ, ਉਸ ਨੂੰ ਮਾਰਨ

ਲਈ ਜਦੋਂ ਕਿਰਪਾਨ ਕੱਢੀ ਤਾਂ ਉਸ ਵੇਲੇ ਭਗਵਾਨ ਨੇ ਪ੍ਰਗਟ ਹੋ ਕੇ ਹੱਥ ਫੜ ਲਿਆ, ਕਹਿੰਦੇ ਹੇ ਰਾਜਨ! ਤੇਰਾ ਸਤ (ਦਾਨ) ਪੂਰਾ ਹੋ ਗਿਆ। ਭਗਵਾਨ ਨੇ ਸਾਰਾ ਰਾਜ ਭਾਗ ਵੀ ਦੇ ਦਿੱਤਾ ਤੇ ਕਿਹਾ ਕਿ ਹੇ ਰਾਜਨ ਮੰਗ! ਜੋ ਕੁਝ ਮੰਗਣਾ ਹੈ, ਰਾਜਾ ਕਹਿਣ ਲੱਗਾ ਕਿ ਹੇ ਭਗਵਾਨ ਜੀ ਜੇਕਰ ਆਪ ਬਹੁਤ ਹੀ ਪ੍ਰਸੰਨ ਹੋਏ ਹੋ ਤਾਂ ਮੇਰੀ ਸਾਰੀ ਨਗਰੀ ਹੀ ਸਵਰਗ ਨੂੰ ਜਾਵੇ, ਐਸਾ ਵਰਦਾਨ ਬਖ਼ਸ਼ਿਸ਼ ਕਰੋ। ਭਗਵਾਨ ਨੇ ਖ਼ੁਸ਼ ਹੋ ਕੇ ਕਿਹਾ ਕਿ 'ਤਥਾਸਥੂ' ਏਸੇ ਪ੍ਰਕਾਰ ਹੀ ਹੋਵੇਗਾ। ਜਦੋਂ ਸਵਰਗ ਨੂੰ ਜਾਣ ਲਈ ਬਿਬਾਣ ਚੜ੍ਹਾਅ ਲਏ, ਅਜੇ ਥੋੜ੍ਹਾ ਹੀ ਉੱਪਰ ਗਏ ਕਿ ਗਧਾ ਹੀਂਗ ਪਿਆ। ਹਰੀ ਚੰਦ ਨੂੰ ਹੰਕਾਰ ਹੋ ਗਿਆ ਤੇ ਸੋਚਦਾ ਹੈ ਕਿ ਹੇ ਹਰੀ ਚੰਦਾ ਤੇਰੇ ਜਿੰਨਾ ਦਾਨੀ ਕੌਣ ਹੈ, ਜਿਸ ਦੇ ਗਦੇ ਵੀ ਸਵਰਗ ਨੂੰ ਚੱਲੇ ਹਨ, ਉਸ ਹੰਕਾਰ ਕਰਕੇ ਇਸ ਦੀ ਪੁਰੀ ਉਥੇ ਹੀ ਰੁਕ ਗਈ, ਕਈ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਹਰੀਚੰਦ ਸਵਰਗ ਵਿਚ ਆਪਣੀ ਨਗਰੀ ਸਮੇਤ ਚਲਿਆ ਗਿਆ ਸੀ, ਪਰ ਨਾਰਦ ਮੁਨੀ ਨੇ ਫ਼ਰੇਬ ਨਾਲ ਇਸ ਦੇ ਮੂੰਹੋ ਇਸ ਦੀ ਉਸਤਤੀ ਕਰਾਈ, ਜਿਸ ਕਰਕੇ ਇਸ ਦੇ ਪੁੰਨ ਨਾਸ਼ ਹੋਣ ਤੋਂ ਇਸ ਨੂੰ ਸਵਰਗ ਵਿੱਚੋਂ ਕੱਢ ਦਿੱਤਾ ਗਿਆ। ਜਦ ਇਹ ਸਵਰਗੋਂ ਡਿੱਗ ਰਿਹਾ ਸੀ ਤਾਂ ਇਸ ਨੇ ਈਸ਼ਵਰ ਤੋਂ ਆਪਣੀ ਭੁੱਲ ਬਖ਼ਸ਼ਾਈ ਤਾਂ ਬਖ਼ਸ਼ਿਆ ਗਿਆ ਅਤੇ ਹੇਠਾਂ ਨੂੰ ਆਉਂਦਾ ਹੋਇਆ ਉਥੇ ਹੀ ਰੁਕ ਗਿਆ।

## ਕਰਉ ਅਢਾਈ ਧਰਤੀ ਮਾਂਗੀ; ਬਾਵਨ ਰੂਪਿ ਬਹਾਨੈ ॥

ਵਿਸ਼ਨੂੰ ਨੇ ਬਾਵਨ = ਬਵੰਜਾ ਉਂਗਲਾਂ, ਬਉਣਾ ਜਿਹਾ ਸਰੂਪ ਧਾਰ ਕੇ ਕੁਟੀਆ ਦੇ ਬਹਾਨੇ ਨਾਲ ਰਾਜੇ ਬਲ ਪਾਸੋਂ ਕਰਉ ਅਢਾਈ = ਢਾਈ ਕੁ ਕਰਮ ਧਰਤੀ = ਪ੍ਰਿਥਵੀ ਦਾਨ ਵਿਚ ਮਾਂਗੀ = ਮੰਗਣਾ ਕੀਤੀ।

## ਕਿਉ ਪਇਆਲਿ ਜਾਇ ਕਿਉ ਛਲੀਐ; ਜੇ ਬਲਿ ਰੂਪੁ ਪਛਾਨੈ ॥੩॥

ਜੇ = ਜੇਕਰ ਰਾਜਾ ਬਲਿ ਭਗਵਾਨ ਦਾ ਰੂਪ ਪਛਾਨੈ = ਪਛਾਣ ਲੈਂਦਾ ਤਾਂ ਕਿਉਂ ਛਲੀਐ = ਛਲਿਆ ਜਾਂਦਾ ਅਤੇ ਕਿਉਂ ਪਇਆਲਿ = ਪਤਾਲ ਵਿਚ ਜਾਇ = ਜਾਂਦਾ ॥੩॥

**ਸਾਖੀ—ਰਾਜੇ ਬਲਿ ਦੀ :** ਰਾਜਾ ਬਲਿ ਸਤਿਜੁਗ ਦੇ ਭਗਤ ਪ੍ਰਹਿਲਾਦ ਦਾ ਪੋਤਾ ਅਤੇ ਵਿਰੋਚਨ ਦਾ ਪੁੱਤਰ ਜੋ ਵਿੰਧਯਾਵਲੀ ਦੇ ਉਦਰ ਤੋਂ ਪੈਦਾ ਹੋਇਆ ਸੀ, ਇਹ ਬਹੁਤ ਹੀ ਪ੍ਰਤਾਪੀ ਸੀ। ਇਸ ਨੇ ਆਪਣੇ ਪ੍ਰਤਾਪ ਦੇ ਬਲ ਨਾਲ ਚਾਰੇ ਪਾਸੇ ਆਪਣਾ ਰਾਜ ਕਾਇਮ ਕਰਕੇ ਰੱਖਿਆ ਹੋਇਆ ਸੀ ਜਿਸ ਕਾਰਨ ਇਹ ਬਹੁਤ ਹੰਕਾਰੀ ਹੋ ਗਿਆ ਸੀ। ਇਸ ਨੇ ਸੌ ਜਗ ਕੀਤੇ, ਜਦੋਂ ਇਸਦੇ ਮਨ ਵਿਚ ਇਹ ਇੱਛਾ ਫੁਰੀ ਕਿ ਸ੍ਵਰਗ ਦਾ ਰਾਜ ਵੀ ਪ੍ਰਾਪਤ ਕੀਤਾ ਜਾਵੇ ਤਾਂ ਇਸ ਨੇ ਇਕ ਸੌ ਇਕ ਜਗ ਕਰਨਾ ਆਰੰਭ ਕੀਤਾ। ਉਸ ਵੇਲੇ ਇੰਦ੍ਰ ਨੂੰ ਬਿਪਤਾ ਪੈ ਗਈ ਤੇ ਉਸ ਨੇ ਭਗਵਾਨ ਨੂੰ ਯਾਦ ਕੀਤਾ ਕਿ ਮੈਨੂੰ ਬਚਾਉਣਾ ਕਰੋ। ਉਸ ਸਮੇਂ ਵਿਸ਼ਨੂੰ ਨੇ ਬਾਵਨ (ਬਵੰਜਾ ਉਂਗਲਾਂ ਵਾਲਾ) ਅਵਤਾਰ ਧਾਰਨ ਕੀਤਾ ਅਤੇ ਇਸਨੂੰ ਛਲਣ ਵਾਸਤੇ ਇਸਦੇ ਬੂਹੇ ਅੱਗੇ ਆਣ ਖੜ੍ਹਾ ਹੋਇਆ। ਰਾਜੇ ਬਲਿ ਦਾ ਗੁਰੂ ਸ਼ੁਕ੍ਰਾਚਾਰਯ ਸੀ, ਉਸਨੇ ਕਿਹਾ ਕਿ ਹੇ ਰਾਜਨ! ਤੈਨੂੰ ਛਲਣ ਵਾਸਤੇ ਵਿਸ਼ਨੂੰ ਨੇ ਇਹ ਬਾਵਨ ਅਵਤਾਰ ਧਾਰਨ ਕੀਤਾ ਹੋਇਆ ਹੈ। ਤੂੰ ਇਸ ਦੀਆਂ ਗੱਲਾਂ ਵਿਚ ਨਾ ਆਈਂ। ਸੁਕ੍ਰਾਚਾਰਯ ਦੁਆਰਾ ਬਹੁਤ ਵਰਜਣ ਤੋਂ ਵੀ ਉਸ ਨੇ ਬਾਵਨ ਅਵਤਾਰ ਨੂੰ ਅੰਦਰ ਬੁਲਾ ਲਿਆ ਤੇ ਆਪਣੇ ਗੁਰੂ ਨੂੰ ਕਿਹਾ ਕਿ ਹੇ ਗੁਰੂ ਜੀ! ਤੁਸੀਂ ਸ਼ੰਕਾ ਨਾ ਕਰੋ, ਇਹ ਛੋਟਾ ਜਿਹਾ ਬ੍ਰਾਹਮਣ ਸਾਡੇ ਜਗ ਦਾ ਕੀ ਵਿਗਾੜ ਲਵੇਗਾ। ਰਾਜੇ ਨੇ ਉਸ ਨੂੰ ਬੈਠਣ ਲਈ ਚੰਦਨ ਦਾ ਮੂੜਾ ਦਿੱਤਾ। ਬਾਵਨ ਨੇ ਵੇਦਾਂ ਦਾ ਪਾਠ ਸੁਣਾਉਣਾ ਸ਼ੁਰੂ ਕੀਤਾ। ਰਾਜਾ ਬਲਿ ਬਹੁਤ ਖ਼ੁਸ਼ ਹੋਇਆ ਅਤੇ ਕਹਿਣ ਲੱਗਾ ਕਿ ਹੇ ਬ੍ਰਾਹਮਣ ਜੀ! ਜੋ ਤੁਹਾਡੀ ਇੱਛਾ ਹੈ, ਉਹ ਮੰਗਣਾ ਕਰੋ, ਬ੍ਰਾਹਮਣ ਦੇ ਰੂਪ ਵਿਚ ਵਿਸ਼ਨੂੰ ਨੇ ਕਿਹਾ ਹੇ ਰਾਜਾ ਬਲਿ! ਮੈਨੂੰ ਹੋਰ ਤਾਂ ਕੁਝ ਨਹੀਂ ਚਾਹੀਦਾ, ਸਿਰਫ਼ ਕੁਟੀਆ ਬਣਾਉਣ ਵਾਸਤੇ ਢਾਈ ਕੁ ਕਰਮ ਧਰਤੀ ਦੀ

ਲੋੜ ਹੈ, ਬਲਿ ਰਾਜਾ ਕਹਿਣ ਲੱਗਾ ਕਿ ਠੀਕ ਹੈ ਜਿਥੋਂ ਤੁਹਾਡਾ ਜੀ ਕਰੇ ਉਥੋਂ ਮਿਣ ਲਵੋ। ਉਸ ਸਮੇਂ ਧਰਤੀ ਨੂੰ ਮਿਣਨ ਲਈ ਬਾਵਨ ਅਵਤਾਰ ਨੇ ਆਪਣੇ ਸਰੀਰ ਦਾ ਬਹੁਤ ਵੱਡਾ ਆਕਾਰ ਕਰ ਲਿਆ ਤੇ ਤਿੰਨਾਂ ਲੋਕਾਂ ਦੀਆਂ ਦੋ ਕਰਮਾ ਕੀਤੀਆਂ। ਰਾਜੇ ਨੂੰ ਕਿਹਾ ਕਿ ਅਜੇ ਅੱਧੀ ਕਰਮ ਬਾਕੀ ਹੈ। ਬਲਿ ਰਾਜੇ ਨੇ ਕਿਹਾ ਕਿ ਹੇ ਭਗਵਾਨ! ਹੁਣ ਤਾਂ ਮੇਰਾ ਸ਼ਰੀਰ ਹੀ ਬਾਕੀ ਰਿਹਾ ਹੈ, ਇਸੇ ਨੂੰ ਮਿਣ ਲਵੋ। ਤਦੋਂ ਭਗਵਾਨ ਨੇ ਅੱਧੀ ਕਰਮ ਨੂੰ ਮਿਣਨ ਲਈ ਰਾਜੇ ਦੇ ਸਿਰ ਉੱਪਰ ਪੈਰ ਰੱਖਿਆ ਤੇ ਸੱਤਵੇਂ ਪਾਤਾਲ ਵਿਚ ਧੱਕ ਦਿੱਤਾ, ਇਸਦੀ ਭਗਤੀ ਭਾਵਨਾ ਨੂੰ ਦੇਖ ਕੇ ਇਸਨੂੰ ਸੱਤਵੇਂ ਪਾਤਾਲ ਦਾ ਰਾਜ ਥਾਪ ਦਿੱਤਾ ਅਤੇ ਉਸਦੀ ਬੇਨਤੀ ਮੰਨ ਕੇ ਉਸਦਾ ਦੁਆਰਪਾਲ ਹੋ ਕੇ ਰਹਿਣਾ ਅੰਗੀਕਾਰ ਕੀਤਾ।

## ਰਾਜਾ ਜਨਮੇਜਾ ਦੇ ਮਤੀਂ; ਬਰਜਿ ਬਿਆਸਿ ਪੜ੍ਹਾਇਆ ॥

ਫੇਰ ਜੋ ਰਾਜਾ ਜਨਮੇਜਾ ਸੀ, ਉਸ ਦੇ ਤਾਈਂ ਮਤੀਂ = ਮੱਤਾਂ ਦੇ ਕੇ ਬਿਆਸ ਰਿਖੀ ਨੇ ਬਰਜਿ = ਰੋਕ-ਰੋਕ ਪੜ੍ਹਾਇਆ = ਪੜ੍ਹਾਉਣਾ, ਸਮਝਾਉਣਾ ਕੀਤਾ ਕਿ ਹੋਣੀ ਵਰਤ ਕੇ ਰਹਿੰਦੀ ਹੈ, ਤੇਰੇ ਉੱਪਰ ਬਿਪਤਾ ਆਉਣ ਵਾਲੀ ਹੈ।

## ਤਿਨਿ ਕਰਿ ਜਗ ਅਠਾਰਹ ਘਾਏ; ਕਿਰਤੁ ਨ ਚਲੈ ਚਲਾਇਆ ॥੪॥

ਪਰ ਫੇਰ ਵੀ ਤਿਨਿ = ਉਸ ਰਾਜੇ ਜਨਮੇਜੇ ਨੇ ਜਗ ਕਰਿ = ਕਰਕੇ ਅਠਾਰਹ = ਅਠਾਰਾਂ ਗੋਤਾਂ ਦੇ ਆਏ ਬ੍ਰਾਹਮਣ ਘਾਏ = ਨਾਸ਼ ਕਰ ਦਿੱਤੇ ਸਨ, ਕਿਰਤੁ = ਕੀਤਾ ਹੋਇਆ ਕਰਮ ਕਿਸੇ ਦਾ ਚਲਾਇਆ ਹੋਇਆ ਚਲੈ = ਚੱਲਦਾ ਨਹੀਂ ਹੈ, ਭਾਵ ਕਰਮਾਂ ਦੇ ਫਲ ਨੂੰ ਕੋਈ ਨਹੀਂ ਮੇਟ ਸਕਦਾ ॥੪॥

**ਸਾਖੀ—ਰਾਜੇ ਜਨਮੇਜੇ ਦੀ :** (*ਨੋਟ :* ਇਸ ਸਾਖੀ ਵਿਚ ਸਤ-ਅਸੱਤ ਦਾ ਭਾਵ ਕੱਢਣ ਦੀ ਲੋੜ ਨਹੀਂ, ਇਸਦਾ ਨਿਚੋੜ ਦ੍ਰਿਸ਼ਟਾਂਤ ਰੂਪ ਦੇ ਅੰਦਰ ਜੋ ਤੁਕ ਦੇ ਅਰਥ ਨੂੰ ਸਪਸ਼ਟ ਕਰਨ ਲਈ ਕੀਤਾ ਗਿਆ, ਉਹ ਭਾਵ ਏਥੇ ਸਮਝਣਾ ਹੈ।) ਧਰਮੀ ਰਾਜੇ ਪ੍ਰੀਛਤ ਦਾ ਪੁੱਤਰ ਰਾਜਾ ਜਨਮੇਜਾ ਹੋਇਆ ਹੈ। ਜੋ ਜਪੀ, ਤਪੀ, ਹਠੀ ਅਤੇ ਚੌਦਾਂ ਵਿੱਦਿਆ ਦਾ ਮਾਨੋ ਖ਼ਜ਼ਾਨਾ ਸੀ, ਭਾਵ ਐਡਾ ਵੱਡਾ ਵਿਦਵਾਨ ਸੀ। ਰਾਜਗੱਦੀ ਨੂੰ ਪਾ ਕੇ ਉਸ ਵੇਲੇ ਦੇ ਧਰਮ ਦੇ ਕੰਮ ਯੱਗ ਆਦਿ ਕਰਨ ਲੱਗਾ। ਆਪਣੇ ਗੁਰਦੇਵ ਵਿਆਸ ਜੀ ਤੋਂ ਕਥਾ ਸੁਣਨ ਦਾ ਫੁਰਨਾ ਫੁਰਿਆ ਕਿ ਸਾਡੇ ਵੱਡਿਆਂ ਦੀ ਕਥਾ ਦਾ ਪ੍ਰਸੰਗ ਸੁਣਾਉ। ਵਿਆਸ ਜੀ ਨੇ ਸਾਰੇ ਪ੍ਰਸੰਗ ਸੁਣਾਉਣੇ ਸ਼ੁਰੂ ਕੀਤੇ। ਜਨਮੇਜੇ ਨੇ ਸ਼ੰਕਾ ਕੀਤੀ ਕਿ ਹੇ ਗੁਰਦੇਵ ਜੀ! ਇਹ ਜੋ ਤੁਸੀਂ ਪ੍ਰਸੰਗ ਸੁਣਾਇਆ ਹੈ ਕਿ ਭਗਵਾਨ ਵਿਸ਼ਨੂੰ ਦੇ ਅਵਤਾਰ ਭਗਵਾਨ ਕ੍ਰਿਸ਼ਨ ਜੀ ਪਾਂਡਵਾਂ ਦੇ ਸਹਾਇਕ ਸਨ, ਫਿਰ ਐਸਾ ਕਿਉਂ ਹੋਇਆ? ਕਿਉਂਕਿ ਉਨ੍ਹਾਂ ਨੇ ਜੂਏ ਵਿਚ ਦ੍ਰੋਪਤੀ ਨੂੰ ਹਾਰਿਆ ਤਾਂ ਇਹ ਐਡਾ ਵੱਡਾ ਕਲੇਸ਼ ਛਿੜਿਆ ਜੋ ਕਿ ਸਾਡੇ ਬਜ਼ੁਰਗਾਂ ਨੂੰ ਭੋਗਣਾ ਪਿਆ। ਫਿਰ ਉਹ ਵੈਰਾਟ ਰਾਜੇ ਦੇ ਜਾ ਕੇ ਮਜ਼ਦੂਰੀ ਕਰਦੇ ਰਹੇ ਅਤੇ ਨਾਲੇ ਰੋਏ ਕਿ ਅਸੀਂ ਐਡੇ ਰਾਜੇ ਹੋ ਕੇ ਮਜ਼ਦੂਰੀ ਕਰਦੇ ਹਾਂ। ਜੈਸਾ ਕਿ :

**ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥** *(ਅੰਗ ੯੫੪)*

ਭਗਵਾਨ ਕ੍ਰਿਸ਼ਨ ਜੀ ਜਾਣਦੇ ਸਨ ਕਿ ਕੌਰਵ ਈਮਾਨਦਾਰ ਨਹੀਂ ਹਨ। ਛਲ-ਕਪਟ ਦਾ ਜੂਆ ਖੇਡਦੇ ਹਨ ਤਾਂ ਭਗਵਾਨ ਜੀ ਨੇ ਸਾਡੇ ਬਜ਼ੁਰਗਾਂ ਨੂੰ ਜੋ ਕ੍ਰਿਸ਼ਨ ਜੀ ਦੇ ਭੂਆ ਦੇ ਪੁੱਤਰ ਸਨ, ਉਨ੍ਹਾਂ ਨੂੰ ਕਿਉਂ ਨਾ ਰੋਕਿਆ? ਮਹਾਂਰਿਸ਼ੀ ਵਿਆਸ ਨੇ ਕਿਹਾ ਕਿ ਹੋਨਹਾਰ ਹੀ ਐਸੀ ਹੈ ਜੋ ਵਰਤਣਾ ਹੈ ਵਰਤ ਕੇ ਹੀ ਰਹਿੰਦੀ ਹੈ। ਹੋਨਹਾਰ ਅਤੇ ਮੌਤ ਦੇ ਅੱਗੇ ਕਿਸੇ ਦੀ ਸਿਆਣਪ ਉਸ ਨੂੰ ਰੋਕਣ ਦੇ ਕੰਮ ਨਹੀਂ ਆਉਂਦੀ। ਉਸ ਦਾ ਹੁਕਮ ਅਟੱਲ ਹੈ। ਜੈਸਾ ਕਿ :

**ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥** *(ਅੰਗ ੭੬੩)*

ਇਸ ਗੱਲ 'ਤੇ ਰਾਜੇ ਜਨਮੇਜੇ ਨੇ ਸ਼ੰਕਾ ਕੀਤੀ ਤੇ ਕਿਹਾ ਕਿ ਜੇਕਰ ਸਾਹਮਣੇ ਖੂਹ ਜਾਂ ਟੋਇਆ ਦਿੱਸਦਾ ਹੋਵੇ ਤਾਂ ਫਿਰ ਉਸ ਵਿਚ ਕੋਈ ਜਾਣ ਬੁਝ ਕੇ ਨਹੀਂ ਡਿੱਗਦਾ। ਮਹਾਂਰਿਸ਼ੀ ਵਿਆਸ ਨੇ ਕਿਹਾ ਕਿ ਹੇ ਰਾਜਨ! ਤੇਰੇ 'ਤੇ ਭਾਵੀ ਵਰਤਣ ਵਾਲੀ ਹੈ। ਤੂੰ ਹੀ ਬਚ ਕੇ ਦਿਖਾ ਦੇਈਂ। ਤੈਨੂੰ ਪਹਿਲਾਂ ਹੀ ਦੱਸ ਦਿੰਦੇ ਹਾਂ ਕਿ ਤੇਰੀ ਮੌਤ ਕਿਵੇਂ ਆਉਣੀ ਹੈ। ਇਹ ਟਲੇਗੀ ਨਹੀਂ, ਤੂੰ ਜੋ ਮਰਜ਼ੀ ਉਪਾਅ ਕਰ ਲਵੀਂ। ਰਾਜੇ ਨੇ ਕਿਹਾ ਕਿ ਦੱਸੋ। ਤਾਂ ਵਿਆਸ ਜੀ ਨੇ ਕਿਹਾ ਕਿ ਕਾਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਤੇਰੀ ਸ਼ਾਦੀ ਹੋਣੀ ਹੈ। ਦਾਜ ਵਿਚ ਇਕ ਸੁੰਦਰ ਚਿਹਰੇ ਵਾਲੀ ਇਕ ਦਾਸੀ ਆਵੇਗੀ। ਉਸ ਦੇ ਰੂਪ 'ਤੇ ਲੁਭਾਇਮਾਨ ਹੋ ਕੇ ਤੂੰ ਉਸ ਨੂੰ ਪਟਰਾਣੀ ਬਣਾਵੇਂਗਾ। ਇਕ ਘੋੜੀ 'ਤੇ ਚੜ੍ਹ ਕੇ ਸ਼ਿਕਾਰ ਕਰਨ ਲਈ ਜਾਵੇਂਗਾ। ਦਰਿਆ ਦੇ ਕਿਨਾਰੇ ਉਸ ਘੋੜੀ ਨੂੰ ਬੰਨ੍ਹ ਕੇ ਸੌਂ ਜਾਵੇਂਗਾ। ਉਸ ਦਰਿਆ ਵਿੱਚੋਂ ਇਕ ਘੋੜਾ ਪ੍ਰਗਟ ਹੋਵੇਗਾ, ਤੇਰੀ ਘੋੜੀ ਨੂੰ ਮਿਲੇਗਾ, ਜਿਸ ਕਰਕੇ ਤੇਰੀ ਘੋੜੀ ਤੋਂ ਕਾਲੇ ਕੰਨਾਂ ਵਾਲਾ ਤੇ ਚਿੱਟੇ ਰੰਗ ਵਾਲਾ ਵਛੇਰਾ ਪੈਦਾ ਹੋਵੇਗਾ। ਤੂੰ ਉਸ ਘੋੜੇ ਨੂੰ ਛੱਡ ਕੇ ਸਾਰਿਆਂ ਰਾਜਿਆਂ ਨੂੰ ਆਪਣੇ ਅਧੀਨ ਕਰੇਂਗਾ। ਸਾਰਿਆਂ ਰਾਜਿਆਂ ਨੂੰ ਜਿੱਤ ਕੇ ਰਾਜਸੂ ਯੱਗ ਕਰੇਂਗਾ। ਉਸ ਯੱਗ ਵਿਚ ਬ੍ਰਾਹਮਣਾ ਦੀਆਂ ਅਠਾਰਾਂ ਕੁਲਾਂ ਦੇ ਵਾਲੇ ਬ੍ਰਾਹਮਣ ਆਉਣਗੇ। ਜਦੋਂ ਉਨ੍ਹਾਂ ਬ੍ਰਾਹਮਣਾਂ ਨੂੰ ਪਦਾਰਥ ਵਰਤਾਉਂਗੇ ਤਾਂ ਤੇਰੀ ਦਾਸੀ ਤੋਂ ਬਣੀ ਰਾਣੀ ਨੂੰ ਦੇਖ ਕੇ ਬ੍ਰਾਹਮਣ ਇਕ ਦੂਜੇ ਨੂੰ ਇਸ਼ਾਰੇ ਨਾਲ ਸਮਝਾਉਣਗੇ ਕਿ ਪਦਾਰਥ ਵਰਤਾਉਣ ਲਈ ਇਕ ਹੀ ਔਰਤ ਵਾਰ-ਵਾਰ ਆਉਂਦੀ ਹੈ ਜਾਂ ਬਦਲ-ਬਦਲ ਕੇ ਹੋਰ ਔਰਤਾਂ ਆਉਂਦੀਆਂ ਹਨ। ਕਿਉਂਕਿ ਦਾਸੀ ਤੋਂ ਬਣੀ ਪਟਰਾਣੀ ਬਸਤ੍ਰ ਪਹਿਨਣ ਦੀ ਬਹੁਤ ਸ਼ੌਕੀਨ ਹੋਵੇਗੀ। ਉਹ ਹਰ ਵਾਰ ਖਾਣਾ ਵਰਤਾਉਣ ਵੇਲੇ ਸਾੜ੍ਹੀ ਬਦਲ ਕੇ ਆਵੇਗੀ। ਇਹ ਪਰਖਣ ਲਈ ਇਕ ਨੌਜਵਾਨ ਬ੍ਰਾਹਮਣ ਖੀਰ ਦਾ ਛਿੱਟਾ ਰਾਣੀ ਦੇ ਪੈਰ ਉੱਪਰ ਪਾਏਗਾ। ਜਦੋਂ ਰਾਣੀ ਦੁਬਾਰਾ ਆਵੇਗੀ ਤਾਂ ਉਹ ਵੇਖ ਕੇ ਹੱਸ ਪੈਣਗੇ ਕਿ ਇਹ ਤਾਂ ਉਹੀ ਹੈ। ਰਾਣੀ ਤੈਨੂੰ ਆਣ ਕੇ ਸ਼ਿਕਾਇਤ ਕਰੇਗੀ ਕਿ ਇਹ ਬ੍ਰਾਹਮਣ ਨਹੀਂ ਹਨ, ਕਿਸੇ ਥਾਂ ਦੇ ਮੁਸ਼ਟੰਡੇ ਇਕੱਠੇ ਕੀਤੇ ਹੋਏ ਹਨ। ਇਨ੍ਹਾਂ ਨੂੰ ਇਹ ਸ਼ਰਮ ਨਹੀਂ ਕਿ ਮੈਂ ਮਹਾਰਾਜੇ ਦੀ ਪਟਰਾਣੀ ਹਾਂ। ਇਹ ਕਹਿ ਕੇ ਤੈਨੂੰ ਗ਼ੁੱਸਾ ਚੜ੍ਹਾਏਗੀ, ਤੂੰ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਸਾੜ-ਸਾੜ ਕੇ ਮਾਰੇਂਗਾ। ਬ੍ਰਾਹਮਣਾਂ ਦੇ ਮਾਰਨ ਕਰਕੇ ਤੈਨੂੰ ਕੋੜ੍ਹ ਹੋ ਜਾਵੇਗਾ। ਫਿਰ ਤੂੰ ਅਠਾਰਾਂ ਪੁਰਬਾਂ ਵਾਲਾ ਮਹਾਂਭਾਰਤ ਦਾ ਪ੍ਰਸੰਗ ਸੁਣੇਂਗਾ। ਉਸ ਕਥਾ ਵਿਚ ਜਦ ਤੇਰੇ ਬਜ਼ੁਰਗ ਦਾ ਪ੍ਰਸੰਗ ਆਏਗਾ ਕਿ ਭੀਮ ਸੈਨ ਐਡਾ ਵੱਡਾ ਬਲੀ ਸੀ ਕਿ ਜਿਸ ਨੇ ਗੰਧਰਵਾਂ ਨਾਲ ਭਿਆਨਕ ਜੰਗ ਕੀਤਾ। ਹਾਥੀ ਫੜ ਫੜ ਕੇ ਆਕਾਸ਼ ਵੱਲ ਚੜ੍ਹਾਏ, ਜੋ ਮੁੜ ਕੇ ਧਰਤੀ 'ਤੇ ਨਹੀਂ ਡਿੱਗੇ, ਆਕਾਸ਼ ਵਿਚ ਹੀ ਖ਼ਤਮ ਹੋ ਗਏ। ਰਾਜਨ, ਇਹ ਕਥਾ ਸੁਣ ਕੇ ਤੂੰ ਨੱਕ ਚੜ੍ਹਾਅ ਕੇ ਸ਼ੰਕਾ ਕਰੇਂਗਾ ਕਿ ਇਹ ਝੂਠ ਹੈ, ਇਸ ਤਰ੍ਹਾਂ ਨਹੀਂ ਹੋ ਸਕਦਾ। ਕਥਾ ਦੇ ਪ੍ਰਤਾਪ ਨਾਲ ਤੇਰਾ ਬਾਕੀ ਦਾ ਕੋੜ੍ਹ ਹਟ ਜਾਵੇਗਾ ਪਰ ਜਿਹੜਾ ਨੱਕ ਚੜ੍ਹਾਅ ਕੇ ਸ਼ੰਕਾ ਕਰੇਂਗਾ, ਤੇਰੇ ਨੱਕ ਦਾ ਕੋੜ੍ਹ ਰਹਿ ਜਾਵੇਗਾ, ਜਿਸ ਕਰਕੇ ਤੇਰੀ ਮੌਤ ਹੋਵੇਗੀ। ਮੈਂ ਹੁਣ ਤੈਨੂੰ ਤੇਰੀ ਮੌਤ ਦਾ ਕਾਰਨ ਦੱਸ ਦਿੱਤਾ ਹੈ। ਹੁਣ ਤੂੰ ਇਸ ਤੋਂ ਬਚ ਕੇ ਦਿਖਾਈਂ। ਵਿਆਸ ਜੀ ਦੇ ਰੋਕਣ ਤੋਂ ਰਾਜੇ ਨੇ ਨਿਸਚੇ ਕਰ ਲਿਆ ਕਿ ਮੈਂ ਕਾਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਆਈ ਹੋਈ ਦਾਸੀ ਨੂੰ ਪਟਰਾਣੀ ਨਹੀਂ ਬਣਾਵਾਂਗਾ ਤੇ ਨਾ ਹੀ ਮੈਂ ਘੋੜੀ ਖ਼ਰੀਦਾਂਗਾ।

ਕੁਝ ਸਮਾਂ ਲੰਘਿਆ ਤਾਂ ਅਚਾਨਕ ਹੀ ਘੋੜਿਆਂ ਦੇ ਤਬੇਲੇ ਵਿਚ ਬਿਮਾਰੀ ਪੈਣ ਕਰਕੇ ਸਾਰੇ ਘੋੜੇ ਮਰ ਗਏ। ਹੁਣ ਨਵੇਂ ਘੋੜੇ ਖ਼ਰੀਦਣ ਲਈ ਰਾਜਾ ਆਗਿਆ ਨਹੀਂ ਦਿੰਦਾ। ਵਜ਼ੀਰ ਬੜਾ ਚਿੰਤਤ ਹੋਇਆ। ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ। ਇਸ ਤਰ੍ਹਾਂ ਤੇਰਾ ਰਾਜ ਪ੍ਰਬੰਧ ਨਹੀਂ ਚੱਲ ਸਕਦਾ, ਤੂੰ ਆਪਣਾ ਰਾਜ ਗਵਾ ਬੈਠੇਂਗਾ। ਇਸ ਲਈ ਘੋੜੇ ਤਾਂ ਖ਼ਰੀਦਣੇ ਹੀ ਪੈਣਗੇ। ਤੈਨੂੰ ਜੋ ਵਿਆਸ ਨੇ ਕਿਹਾ ਹੈ ਕਿ ਘੋੜੀ ਖ਼ਰੀਦੇਂਗਾ ਤਾਂ ਤੇਰੀ ਮੌਤ ਦਾ ਕਾਰਨ ਬਣੇਗਾ। ਆਪਾਂ ਘੋੜੀ ਨਹੀ ਖ਼ਰੀਦਦੇ, ਪਰ ਘੋੜੇ ਤਾਂ ਖ਼ਰੀਦ ਸਕਦੇ ਹਾਂ। ਘੋੜੇ ਖ਼ਰੀਦਣ ਦਾ ਰਾਜੇ ਨੇ ਹੁਕਮ ਦੇ ਦਿੱਤਾ। ਵਜ਼ੀਰ ਨੇ ਘੋੜੇ ਖ਼ਰੀਦ ਲਏ। ਇਕ ਵਾਰੀ ਇਕ ਘੋੜਿਆਂ

ਦਾ ਸੌਦਾਗਰ ਅਤਿਅੰਤ ਸੁੰਦਰ ਘੋੜੀ ਲੈ ਕੇ ਆਇਆ। ਘੋੜੀ 'ਤੇ ਕੁਦਰਤ ਨੇ ਐਸਾ ਸੁਹੱਪਣ ਬਣਾਇਆ ਹੋਇਆ ਸੀ ਕਿ ਜਿਸ ਨੂੰ ਦੇਖ ਕੇ ਰਾਜਾ ਘੋੜੀ ਖ਼ਰੀਦੇ ਤੋਂ ਬਗ਼ੈਰ ਰਹਿ ਨਾ ਸਕਿਆ। ਖ਼ਰੀਦਣ ਵੇਲੇ ਵਜ਼ੀਰ ਨੇ ਕਿਹਾ ਕਿ ਮਹਾਰਾਜ! ਤੁਸੀਂ ਘੋੜੀ ਖ਼ਰੀਦਣੀ ਨਹੀਂ ਸੀ। ਰਾਜੇ ਨੇ ਕਿਹਾ ਕਿ ਕੋਈ ਗੱਲ ਨਹੀਂ ਆਪਾਂ ਇਸ 'ਤੇ ਸਵਾਰੀ ਨਹੀਂ ਕਰਾਂਗੇ। ਬੜੀ ਦੇਰ ਤੱਕ ਉਹ ਤਬੇਲੇ ਵਿਚ ਖੜ੍ਹੀ ਰਹੀ। ਇਕ ਦਿਨ ਰਾਜੇ ਦੇ ਮਨ ਵਿਚ ਆਈ ਕਿ ਇਸਦੇ ਖ਼ਰੀਦਣ ਦਾ ਕੀ ਫ਼ਾਇਦਾ ਹੋਇਆ ਜੇ ਸਵਾਰੀ ਹੀ ਨਾ ਕੀਤੀ। ਚਲੋ ਇਕ ਵਾਰੀ ਤਾਂ ਸਵਾਰੀ ਕਰਕੇ ਵੇਖ ਲਈਏ। ਰਾਜਾ ਉਸ 'ਤੇ ਸਵਾਰ ਹੋ ਕੇ ਸ਼ਿਕਾਰ ਨੂੰ ਚਲਾ ਗਿਆ ਇਹ ਸੋਚ ਕੇ ਕਿ ਇਸ ਨੂੰ ਦਰਿਆ ਵੱਲ ਨਹੀਂ ਜਾਣ ਦਿਆਂਗਾ। ਦਰਿਆ ਵੱਲ ਘੋੜੀ ਆਪਣੇ ਆਪ ਖਿੱਚ ਕੇ ਲੈ ਗਈ। ਕਿਨਾਰੇ 'ਤੇ ਜਾ ਕੇ ਰਾਜੇ ਨੂੰ ਇਤਨੀ ਸੁਸਤੀ ਪੈ ਗਈ ਕਿ ਥਕਾਨ ਲਾਉਣ ਵਾਸਤੇ ਘੋੜੀ ਬੰਨ੍ਹ ਕੇ ਸੌਂ ਗਿਆ। ਦਰਿਆ ਵਿੱਚੋਂ ਇਕ ਘੋੜਾ ਨਿਕਲਿਆ, ਘੋੜੀ ਨੂੰ ਮਿਲਿਆ ਜਿਸ 'ਤੇ ਸਮਾਂ ਪਾ ਕੇ ਕਾਲੇ ਕੰਨ ਤੇ ਚਿੱਟੇ ਰੰਗ ਵਾਲਾ ਇਕ ਵਛੇਰਾ ਪੈਦਾ ਹੋਇਆ। ਫਿਰ ਉਸ ਦੀ ਪਾਲਣਾ ਕੀਤੀ। ਜਦੋਂ ਵੱਡਾ ਹੋਇਆ ਤਾਂ ਉਸ ਨੂੰ ਛੱਡ ਕੇ ਦਿਗਵਿਜੇ ਕੀਤੀ ਤੇ ਫਿਰ ਰਾਜਸੂ ਯੱਗ ਵਿਚ ਅਠਾਰਾਂ ਗੋਤਰਾਂ ਦੇ ਬ੍ਰਾਹਮਣ ਬੁਲਾਏ। ਤਾਂ ਕਾਸ਼ੀ ਵਾਲੇ ਰਾਜੇ ਦੀ ਪੁੱਤਰੀ ਨਾਲ ਆਈ ਹੋਈ ਦਾਸੀ ਦੇ ਸਰੂਪ 'ਤੇ ਲੁਭਾਇਮਾਨ ਹੋ ਕੇ ਆਪਣੀ ਪਟਰਾਣੀ ਬਣਾਇਆ। ਲੰਗਰ ਵਰਤਾਉਂਦੀ ਹੋਈ ਹਰ ਵਾਰ ਸਾੜ੍ਹੀ ਬਦਲ ਕੇ ਆਉਂਦੀ ਰਹੀ। ਬ੍ਰਾਹਮਣਾਂ ਦੇ ਲੜਕੇ ਆਪਸ ਵਿਚ ਗੱਲਾਂ ਕਰਨ ਲੱਗੇ ਕਿ ਉਹੀ ਰਾਣੀ ਹੈ ਕਿ ਜੋ ਬਦਲ-ਬਦਲ ਕੇ ਆਉਂਦੀ ਹੈ। ਇਕ ਸ਼ਰਾਰਤੀ ਬ੍ਰਾਹਮਣ ਨੇ ਖੀਰ ਦਾ ਛਿੱਟਾ ਰਾਣੀ ਦੇ ਪੈਰਾਂ 'ਤੇ ਪਾ ਦਿੱਤਾ। ਜਦੋਂ ਰਾਣੀ ਸਾੜ੍ਹੀ ਬਦਲ ਕੇ ਆਈ ਤਾਂ ਸਾਰੇ ਬ੍ਰਾਹਮਣ ਹੱਸ ਪਏ ਕਿ ਇਕ ਰਾਣੀ ਹੀ ਬਾਰ-ਬਾਰ ਕੱਪੜੇ ਬਦਲ ਕੇ ਆਉਂਦੀ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਹਵਾ ਨਾਲ ਉਸ ਦੀ ਸਾੜ੍ਹੀ ਥੋੜ੍ਹੀ ਜਿਹੀ ਉੱਡ ਗਈ ਸੀ, ਉਸ ਦੇ ਬੇ-ਪੜਦ ਹੋਣ ਕਰਕੇ ਬ੍ਰਾਹਮਣ ਹੱਸੇ। ਰਾਣੀ ਦੇ ਸ਼ਿਕਾਇਤ ਕਰਨ 'ਤੇ ਰਾਜੇ ਨੇ ਕ੍ਰੋਧ ਵਿਚ ਆ ਕੇ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਮਾਰ ਦਿੱਤਾ।

ਇਸ ਪ੍ਰਕਾਰ ਜਦੋਂ ਰਾਜੇ ਕੋਲੋਂ ਸਭ ਕੁਝ ਹੋ ਗਿਆ ਤਾਂ ਰਾਜੇ ਦੇ ਜਿਸਮ 'ਤੇ ਕੋੜ੍ਹ ਹੋ ਗਿਆ, ਜਿਸ ਕਰਕੇ ਰਾਜਾ ਕੋੜ੍ਹੀ ਹੋ ਕੇ ਰੋਇਆ; ਜੈਸਾ ਕਿ :

**ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥** *(ਸਲੋਕ ਮ: ੧, ਅੰਗ ੯੫੪)*

ਸੋ ਇਸ ਤਰ੍ਹਾਂ ਗੁਰੂ ਤੋਂ ਬੇਮੁਖ ਹੋਣ ਕਾਰਨ ਜਨਮੇਜਾ ਰਾਜਾ ਭੁੱਲਿਆ, ਪਾਪ ਕਰਕੇ ਰੋਇਆ। ਫਿਰ ਅਭਿਮਾਨ ਤਿਆਗ ਕੇ ਵਿਆਸ ਜੀ ਦੇ ਚਰਨੀਂ ਲੱਗਾ। ਵਿਆਸ ਜੀ ਨੇ ਕਿਹਾ ਕਿ ਕਥਾ 'ਤੇ ਕਿਤੇ ਸ਼ੰਕਾ ਨਹੀਂ ਕਰਨੀ, ਸਤਿ ਕਰਕੇ ਮੰਨਣਾ। ਵਿਆਸ ਜੀ ਨੇ ਅਠਾਰਾਂ ਪੁਰਬਾਂ ਵਾਲਾ ਮਹਾਂਭਾਰਤ ਸੁਣਾਇਆ, ਸੁਣਦਿਆਂ ਸੁਣਦਿਆਂ ਜਦੋਂ ਭੀਮ ਸੈਨ ਦਾ ਪ੍ਰਸੰਗ ਆਇਆ ਤਾਂ ਰਾਜੇ ਨੇ ਸ਼ੰਕਾ ਕੀਤੀ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਹਾਥੀ ਆਕਾਸ਼ ਨੂੰ ਚੜ੍ਹਾਅ ਦਿੱਤੇ। ਬਾਕੀ ਸਾਰਾ ਕੋੜ੍ਹ ਕਥਾ ਸੁਣਨ ਨਾਲ ਹਟ ਗਿਆ ਸੀ ਪਰ ਨੱਕ ਉੱਤੇ ਜਿਉਂ ਦਾ ਤਿਉਂ ਰਿਹਾ। ਇਸੇ ਕੋੜ੍ਹ ਕਰਕੇ ਜਨਮੇਜੇ ਦੀ ਮੌਤ ਹੋ ਗਈ।

## ਗਣਤ ਨ ਗਣੀ ਹੁਕਮੁ ਪਛਾਣਾ; ਬੋਲੀ ਭਾਇ ਸੁਭਾਈ ॥

ਇਸ ਕਰਕੇ ਹੇ ਭਾਈ! ਕਰਮ ਧਰਮਾਂ ਦੀ ਗਣਤ = ਗਿਣਤੀ ਨਹੀਂ ਗਣੀ = ਗਿਣਨੀ ਚਾਹੀਦੀ, ਪਰਮਾਤਮਾ ਦਾ ਹੁਕਮ ਪਛਾਣਾ = ਪਛਾਣਨਾ ਕਰੀਏ ਅਤੇ ਸੁਭਾਈ = ਸੁਭਾਵਿਕ ਹੀ ਭਾਇ = ਪ੍ਰੇਮ ਵਾਲੀ ਬੋਲੀ ਬੋਲਣਾ ਕਰੀਏ, **ਵਾ:** ਸੁਭਾਵਿਕ ਹੀ ਪ੍ਰਭੂ ਦੇ ਭਾਇ = ਅਨੁਸਾਰ ਉਸਦਾ ਜੱਸ ਬੋਲੀਐ **ਵਾ:** ਪ੍ਰੇਮ ਨਾਲ ਸ਼ੋਭਨੀਕ ਬਾਣੀ ਬੋਲੀਐ।

## ਜੋ ਕਿਛੁ ਵਰਤੈ, ਤੁਧੈ ਸਲਾਹੀ; ਸਭ ਤੇਰੀ ਵਡਿਆਈ ॥੫॥

ਇਉਂ ਬੇਨਤੀ ਕਰੀਏ ਕਿ ਹੇ ਪ੍ਰਭੂ ! ਜੋ ਕਿਛੁ = ਕੁਝ ਵਰਤੈ = ਵਰਤ ਰਿਹਾ ਹੈ, ਭਾਵ ਜਿਤਨੀ ਸਾਰੀ ਸ੍ਰਿਸ਼ਟੀ ਹੈ, ਉਹ ਤੁਧੈ = ਤੈਨੂੰ ਸਲਾਹੀ = ਸਲਾਹੁਣਾ ਕਰਦੀ ਹੈ, ਅਤੇ ਸਭ = ਸਾਰੇ ਤੇਰੀ ਹੀ ਵਡਿਆਈ = ਸ਼ੋਭਾ ਕਰਦੇ ਹਨ **ਵਾ:** ਸਭ ਨੂੰ ਤੇਰੀ ਵਡਿਆਈ = ਇੱਛਾ ਅਨੁਸਾਰ ਕਰਮ ਫਲ ਮਿਲ ਰਿਹਾ ਹੈ ॥੫॥

## ਗੁਰਮੁਖਿ ਅਲਿਪਤੁ, ਲੇਪੁ ਕਦੇ ਨ ਲਾਗੈ; ਸਦਾ ਰਹੈ ਸਰਣਾਈ ॥

ਗੁਰਮੁਖ ਜਨ ਸਦਾ ਅਲਿਪਤੁ = ਨਿਰਲੇਪ ਰਹਿੰਦੇ ਹਨ, ਉਨ੍ਹਾਂ ਨੂੰ ਕਦੇ = ਕਦਾਚਿਤ ਵੀ ਪਾਪ ਪੁੰਨ ਦੀ ਲੇਪੁ = ਲਿਪਾਇਮਾਨਤਾ ਨਹੀਂ ਲਾਗੈ = ਲੱਗਦੀ, ਕਿਉਂਕਿ ਉਹ ਸਦਾ = ਹਮੇਸ਼ਾਂ ਪ੍ਰਭੂ ਦੀ ਸਰਣਾਈ = ਸ਼ਰਨ ਵਿਚ ਰਹੈ = ਰਹਿੰਦੇ ਹਨ।

## ਮਨਮੁਖੁ ਮੁਗਧੁ, ਆਗੈ ਚੇਤੈ ਨਾਹੀ; ਦੁਖਿ ਲਾਗੈ ਪਛੁਤਾਈ ॥੬॥

ਮੁਗਧੁ = ਮੂਰਖ ਮਨਮੁਖ ਪੁਰਖ ਮਰਨ ਤੋਂ ਆਗੈ = ਅੱਗੇ, ਪਹਿਲਾਂ ਜੀਵਨ ਕਾਲ ਵਿਚ ਪਰਮਾਤਮਾ ਨੂੰ ਚੇਤੈ = ਯਾਦ ਨਹੀਂ ਕਰਦਾ, ਜਦੋਂ ਦੁਖ ਆ ਕੇ ਲਾਗੈ = ਲੱਗਦਾ ਹੈ, ਤਦੋਂ ਪਛੁਤਾਈ = ਪਸ਼ਚਾਤਾਪ ਕਰਦਾ ਹੈ ॥੬॥

## ਆਪੇ ਕਰੇ ਕਰਾਏ ਕਰਤਾ; ਜਿਨਿ ਏਹ ਰਚਨਾ ਰਚੀਐ ॥

ਜਿਨਿ = ਜਿਸ ਪਰਮਾਤਮਾ ਨੇ ਇਹ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਤੇ ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ ਦੀ ਰਚਨਾ ਰਚੀਐ = ਰਚੀ ਹੈ, ਉਹ ਕਰਤਾ ਪੁਰਖ ਆਪੇ = ਆਪ ਹੀ ਜਗਤ ਨੂੰ ਪੈਦਾ ਕਰੇ = ਕਰਦਾ ਹੈ ਅਤੇ ਆਪ ਹੀ ਜੀਵਾਂ ਪਾਸੋਂ ਉਨ੍ਹਾਂ ਵਾਸ਼ਨਾ ਅਨੁਸਾਰ ਕਰਮ ਕਰਾਏ = ਕਰਾਉਂਦਾ ਹੈ।

## ਹਰਿ ਅਭਿਮਾਨੁ ਨ ਜਾਈ ਜੀਅਹੁ; ਅਭਿਮਾਨੇ ਪੈ ਪਚੀਐ ॥੭॥

ਜੀਵਾਂ ਦੇ ਜੀਅਹੁ = ਹਿਰਦੇ ਵਿੱਚੋਂ ਹਰਿ = ਹਰੇਕ ਪ੍ਰਕਾਰ ਦਾ ਅਭਿਮਾਨੁ = ਹੰਕਾਰ ਨਹੀਂ ਜਾਈ = ਜਾਂਦਾ **ਵਾ:** ਹੇ ਹਰਿ = ਹਰੀ ! ਜੀਵਾਂ ਦੇ ਹਿਰਦੇ ਅੰਦਰੋਂ ਦੇਹ, ਗੁਣਾਂ ਦਾ ਅਭਿਮਾਨ ਨਹੀਂ ਜਾਂਦਾ, ਉਹ ਅਭਿਮਾਨੈ = ਹੰਕਾਰ ਦੇ ਵਿਚ ਪੈ ਕੇ ਪਚੀਐ = ਸੜ੍ਹ ਰਹੇ ਹਨ ॥੭॥

## ਭੁਲਣ ਵਿਚਿ ਕੀਆ ਸਭੁ ਕੋਈ; ਕਰਤਾ ਆਪਿ ਨ ਭੁਲੈ ॥

ਹੇ ਭਾਈ ! ਪ੍ਰਭੂ ਨੇ ਸਭ ਕੋਈ ਜੀਵ ਭੁੱਲਣ ਵਿਚ ਹੀ ਕੀਆ = ਕੀਤਾ ਹੋਇਆ ਹੈ, ਪਰ ਕਰਤਾ ਪੁਰਖ ਆਪ ਨਹੀਂ ਭੁੱਲੈ = ਭੁੱਲਦਾ।

## ਨਾਨਕ ਸਚਿ ਨਾਮਿ ਨਿਸਤਾਰਾ; ਕੋ ਗੁਰਪਰਸਾਦਿ ਅਘੁਲੈ ॥੮॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਨਾਮ ਦੇ ਜਪਣ ਕਰਕੇ ਸੰਸਾਰ ਤੋਂ ਨਿਸਤਾਰਾ = ਪਾਰ ਉਤਾਰਾ ਹੁੰਦਾ ਹੈ, ਪਰ ਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਕੋ = ਕੋਈ ਵਿਰਲਾ ਹੀ ਅਘੁਲੈ = ਛੁੱਟਦਾ ਹੈ, **ਵਾ:** ਕੋਈ ਵਿਰਲਾ ਹੀ (ਅ + ਘੁਲੈ) ਅ = ਵਿਸ਼ੇਸ਼ ਕਰਕੇ ਪਰਮਾਤਮਾ ਨਾਲ ਘੁਲੈ = ਮਿਲਦਾ ਹੈ ॥੮॥੪॥

## ਪ੍ਰਭਾਤੀ ਮਹਲਾ ੧ ॥

## ਆਖਣਾ ਸੁਨਣਾ; ਨਾਮੁ ਅਧਾਰੁ ॥ ਧੰਧਾ ਛੁਟਕਿ ਗਇਆ; ਵੇਕਾਰੁ ॥

ਗੁਰਮੁਖ ਜਨ ਮੁਖ ਨਾਲ ਨਾਮ ਦਾ ਹੀ ਆਖਣਾ ਕਰਦੇ ਹਨ, ਕੰਨਾਂ ਨਾਲ ਨਾਮ ਦਾ ਹੀ ਸੁਨਣਾ = ਸ੍ਰਵਣ ਕਰਦੇ ਹਨ ਅਤੇ ਮਨ ਵਿਚ ਨਾਮ ਦਾ ਹੀ ਅਧਾਰੁ = ਆਸਰਾ ਲੈਂਦੇ ਹਨ।

ਉਨ੍ਹਾਂ ਦਾ ਵੇਕਾਰੁ = ਵਿਕਾਰ ਰੂਪ **ਵਾ:** ਵਿਕਾਰਾਂ ਨੂੰ ਉਤਪੰਨ ਕਰਨ ਵਾਲਾ ਧੰਧਾ ਛੁਟਕਿ = ਛੁੱਟ ਗਇਆ =ਗਿਆ ਹੈ।

## ਜਿਉ ਮਨਮੁਖਿ; ਦੂਜੈ ਪਤਿ ਖੋਈ ॥ ਬਿਨੁ ਨਾਵੈ; ਮੈ ਅਵਰੁ ਨ ਕੋਈ ॥੧॥

ਜਿਉ = ਜਿਵੇਂ ਮਨਮੁਖਾਂ ਨੇ ਦੂਜੇ = ਦ੍ਵੈਤ-ਭਾਵ ਵਿਚ ਲੱਗ ਕੇ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ, ਤਿਵੇਂ ਮੈਂ ਨਹੀਂ ਗਵਾਈ।

ਕਿਉਂਕਿ ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮੈ = ਮੇਰਾ ਅਵਰੁ = ਹੋਰ ਕੋਈ ਆਸਰਾ ਨਹੀਂ ਹੈ ॥੧॥

## ਸੁਣਿ ਮਨ ਅੰਧੇ; ਮੂਰਖ ਗਵਾਰ ॥

ਹੇ ਮੂਰਖ = ਬੇ-ਸਮਝ, ਗਵਾਰ = ਝੱਲੇ ਤੇ ਅੰਧੇ = ਅਗਿਆਨੀ ਮਨ, ਜੀਵ ! ਸੁਣਿ = ਸੁਣਨਾ ਕਰ।

## ਆਵਤ ਜਾਤ ਲਾਜ ਨਹੀ ਲਾਗੈ; ਬਿਨੁ ਗੁਰ ਬੂਡੈ ਬਾਰੋ ਬਾਰ ॥੧॥ਰਹਾਉ॥

ਤੈਨੂੰ ਸੰਕਲਪ ਵਿਕਲਪ **ਵਾ:** ਜੰਮਣ ਮਰਣ ਵਿਚ ਆਵਤ ਜਾਤ = ਆਉਂਦਿਆਂ ਜਾਂਦਿਆਂ ਲਾਜ = ਲੱਜਾ, ਸ਼ਰਮ ਨਹੀਂ ਲਾਗੈ = ਲੱਗਦੀ ? ਗੁਰੂ ਨੂੰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਤੂੰ ਸੰਸਾਰ-ਸਮੁੰਦ੍ਰ ਵਿਚ ਬਾਰੋ ਬਾਰ = ਮੁੜ ਮੁੜ ਬੂਡੈ = ਡੁੱਬਦਾ ਰਹਿੰਦਾ ਹੈਂ ॥੧॥ਰਹਾਉ॥

## ਇਸੁ ਮਨ; ਮਾਇਆ ਮੋਹਿ ਬਿਨਾਸੁ ॥
## ਧੁਰਿ ਹੁਕਮੁ; ਲਿਖਿਆ ਤਾਂ ਕਹੀਐ ਕਾਸੁ ॥

ਇਸ ਮਨ ਦੇ ਤਾਈਂ ਮਾਇਆ ਦੇ ਮੋਹ ਨੇ ਪਰਮਾਰਥ ਵੱਲੋਂ ਬਿਨਾਸੁ = ਨਾਸ਼ ਕੀਤਾ ਹੋਇਆ ਹੈ। ਜਦੋਂ ਧੁਰੋਂ ਹੁਕਮ ਅਨੁਸਾਰ ਐਸਾ ਲੇਖ ਲਿਖਿਆ ਹੋਇਆ ਹੈ, ਤਾਂ ਫੇਰ ਕਾਸੁ = ਕਿਸ ਨੂੰ ਕੁਝ ਕਹੀਐ = ਕਹਿਣਾ ਕਰੀਏ।

## ਗੁਰਮੁਖਿ ਵਿਰਲਾ; ਚੀਨੈ੍ ਕੋਈ ॥ ਨਾਮ ਬਿਹੂਨਾ; ਮੁਕਤਿ ਨ ਹੋਈ ॥੨॥

ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਹੀ ਪਰਮਾਤਮਾ ਨੂੰ ਚੀਨੈ੍ = ਜਾਣਦਾ ਹੈ। ਪਰਮਾਤਮਾ ਦੇ ਨਾਮ ਤੋਂ ਬਿਹੂਨਾ = ਹੀਣਾ ਕੋਈ ਵੀ ਮੁਕਤ ਨਹੀਂ ਹੋਈ = ਹੁੰਦਾ ॥੨॥

## ਭ੍ਰੂਮਿ ਭ੍ਰੂਮਿ ਡੋਲੈ; ਲਖ ਚਉਰਾਸੀ ॥ ਬਿਨੁ ਗੁਰ ਬੂਝੇ; ਜਮ ਕੀ ਫਾਸੀ ॥

ਜੀਵ ਚੌਰਾਸੀ ਲੱਖ ਜੂਨੀਆਂ ਵਿਚ ਭ੍ਰੂਮਿ = ਭਰਮ ਦਾ ਭਰਮਾਇਆ ਹੋਇਆ ਡੋਲੈ = ਡੋਲਦਾ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਨੂੰ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਜਮਾਂ ਕੀ = ਦੀ ਫਾਸੀ = ਫਾਹੀ ਹੀ ਗਲ ਵਿਚ ਪੈਂਦੀ ਹੈ।

## ਇਹੁ ਮਨੂਆ; ਖਿਨੁ ਖਿਨੁ ਊਭਿ ਪਇਆਲਿ ॥
## ਗੁਰਮੁਖਿ ਛੂਟੈ; ਨਾਮੁ ਸਮ੍ਾਲਿ ॥੩॥

ਮਨਮੁਖਾਂ ਦਾ ਇਹ ਮਨੂਆ = ਮਨ ਖਿਨ ਖਿਨ ਕਾਲ ਵਿਚ ਕਦੇ ਊਭਿ = ਉੱਪਰ ਸੂਰਗ ਦੇ ਪਦਾਰਥਾਂ ਤੇ ਕਦੇ ਪਇਆਲਿ = ਪਤਾਲ ਦੇ ਪਦਾਰਥਾਂ ਦੀ ਇੱਛਾ ਵਿਚ ਭਟਕਦਾ ਰਹਿੰਦਾ **ਵਾ:** ਕਦੇ ਊਭਿ = ਉੱਚਾ ਭਾਵ ਹੰਕਾਰੀ ਹੋ ਜਾਂਦਾ ਹੈ ਅਤੇ ਕਦੇ ਪਤਾਲ ਦੀ ਨਿਆਈਂ ਨਿਮ੍ਰਤਾ ਵਿਚ ਆ ਜਾਂਦਾ ਹੈ।

ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮਾਤਮਾ ਦੇ ਨਾਮ ਨੂੰ ਸਮ੍ਾਲਿ = ਸੰਭਾਲਣਾ ਕਰਦਾ ਹੈ, ਉਹ ਸਾਰੇ ਬੰਧਨਾਂ ਤੋਂ ਛੂਟੈ = ਛੁੱਟ ਜਾਂਦਾ ਹੈ ॥੩॥

## ਆਪੇ ਸਦੇ; ਢਿਲ ਨ ਹੋਇ ॥ ਸਬਦਿ ਮਰੈ; ਸਹਿਲਾ ਜੀਵੈ ਸੋਇ ॥

ਜਦੋਂ ਪਰਮਾਤਮਾ ਆਪੇ = ਆਪ ਜੀਵ ਨੂੰ ਪ੍ਰਲੋਕ ਵਿਚ ਸਦੇ = ਸੱਦ ਲੈਂਦਾ ਹੈ, ਉਸ ਕੋਲੋਂ ਕੋਈ ਢਿਲ = ਦੇਰੀ ਨਹੀਂ ਹੋਇ = ਹੁੰਦੀ।

ਪਰ ਜੋ ਏਥੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਸੋਇ = ਉਹ ਸਹਿਲਾ = ਸਹਿਤ ਲਾਹੇ ਦੇ ਜੀਵੈ = ਜਿਉਂਦਾ ਹੈ **ਵਾ:** ਉਸਦਾ ਜਿਉਣਾ ਸਫਲਾ ਹੈ।

## ਬਿਨੁ ਗੁਰ; ਸੋਝੀ ਕਿਸੈ ਨ ਹੋਇ ॥ ਆਪੇ ਕਰੈ; ਕਰਾਵੈ ਸੋਇ ॥੪॥

ਗੁਰੂ ਤੋਂ ਬਿਨੁ = ਬਗ਼ੈਰ ਕਿਸੇ ਨੂੰ ਵੀ ਸਰੂਪ ਦੀ ਸੋਝੀ = ਸਮਝ, ਗਿਆਤ ਪ੍ਰਾਪਤ ਨਹੀਂ ਹੋਇ = ਹੁੰਦੀ। ਜਿਸ ਨੂੰ ਗਿਆਤ ਪ੍ਰਾਪਤ ਹੋਈ ਹੈ, ਉਹ ਐਸਾ ਨਿਸਚਾ ਕਰਦਾ ਹੈ ਕਿ ਸੋਇ = ਉਹ ਪ੍ਰਭੂ ਆਪ ਹੀ ਸੰਸਾਰ ਨੂੰ ਪੈਦਾ ਕਰੈ = ਕਰਦਾ ਹੈ ਅਤੇ ਜੀਵਾਂ ਪਾਸੋਂ ਕਿਰਿਆ ਕਰਾਵੈ = ਕਰਾਉਂਦਾ ਹੈ ॥੪॥

## ਝਗੜੁ ਚੁਕਾਵੈ; ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ; ਸਹਜਿ ਸਮਾਵੈ ॥

ਜੋ ਮਨੁੱਖ ਹਰਿ = ਪਰਮਾਤਮਾ ਦੇ ਗੁਣ ਗਾਉਂਦਾ ਹੈ, ਉਹ ਆਪਣੇ ਜੰਮਣ ਮਰਣ ਦੇ ਝਗੜੁ = ਕਲੇਸ਼ ਨੂੰ ਚੁਕਾਵੈ = ਚੁੱਕ ਦੇਂਦਾ ਹੈ।

ਜਿਸਦਾ ਸਹਾਇਕ ਪੂਰਾ = ਪੂਰਨ ਸਤਿਗੁਰੂ ਹੈ, ਉਹ ਸਹਿਜ ਸਰੂਪ ਵਿਚ ਸਮਾਵੈ = ਸਮਾਅ ਜਾਂਦਾ ਹੈ।

## ਇਹੁ ਮਨੁ ਡੋਲਤ; ਤਉ ਠਹਰਾਵੈ ॥ ਸਚੁ ਕਰਣੀ ਕਰਿ; ਕਾਰ ਕਮਾਵੈ ॥੫॥

ਹੇ ਭਾਈ ! ਇਹ ਪਦਾਰਥਾਂ ਵਿਚ ਡੋਲਤ = ਡੋਲਦਾ ਹੋਇਆ ਮਨ ਤਉ = ਤਾਂ ਹੀ ਠਹਰਾਵੈ = ਇਸਥਿੱਤ ਰਹਿੰਦਾ ਹੈ, ਜਦੋਂ ਮਨੁੱਖ ਸਚੁ = ਸੱਚੇ ਪਰਮਾਤਮਾ ਦੀ ਭਗਤੀ ਰੂਪੀ ਕਰਨੀ ਦੀ ਕਾਰ ਨੂੰ ਕਮਾਵੈ = ਕਮਾਉਣਾ ਕਰਿ = ਕਰਦਾ ਹੈ ॥੫॥

## ਅੰਤਰਿ ਜੂਠਾ; ਕਿਉ ਸੁਚਿ ਹੋਇ ॥ ਸਬਦੀ ਧੋਵੈ; ਵਿਰਲਾ ਕੋਇ ॥

ਜੀਵ ਦਾ ਇਹ ਹਿਰਦਾ ਅੰਤਰਿ = ਅੰਦਰੋਂ ਤਾਂ ਜੂਠਾ = ਅਪਵਿੱਤਰ ਹੈ, ਫੇਰ ਬਾਹਰ ਧੋਣ ਨਾਲ ਕਿਉ = ਕਿਵੇਂ ਸੁਚਿ = ਸੁੱਚਾ ਹੋਇ = ਹੋ ਸਕਦਾ ਹੈ ? ਭਾਵ ਨਹੀਂ ਹੋ ਸਕਦਾ।

ਕੋਇ = ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਹੀ ਸਬਦੀ = ਉਪਦੇਸ਼ ਦੁਆਰਾ ਅੰਦਰੋਂ ਰਾਗ ਦ੍ਵੈਖ, ਪਾਪਾਂ ਰੂਪੀ ਜੂਠ ਨੂੰ ਧੋਵੈ = ਧੋਣਾ ਕਰਦਾ ਹੈ।

## ਗੁਰਮੁਖਿ ਕੋਈ; ਸਚੁ ਕਮਾਵੈ ॥ ਆਵਣੁ ਜਾਣਾ; ਠਾਕਿ ਰਹਾਵੈ ॥੬॥

ਕੋਈ ਵਿਰਲਾ ਮਨੁੱਖ ਹੀ ਸੱਚੀ ਭਗਤੀ, ਨਾਮ ਦੀ ਕਾਰ ਨੂੰ ਕਮਾਵੈ = ਕਮਾਉਣਾ ਕਰਦਾ ਹੈ। ਉਹ ਸੰਸਾਰ ਵਿਚ ਆਵਣੁ ਜਾਣਾ = ਆਉਣਾ ਜਾਣਾ ਭਾਵ ਜੰਮਣਾ ਮਰਣਾ ਠਾਕਿ = ਰੋਕ ਕੇ ਰਹਾਵੈ = ਰੱਖ ਲੈਂਦਾ ਹੈ **ਵਾ:** ਮਨ ਦਾ ਸੰਕਲਪਾਂ ਵਿਕਲਪਾਂ ਦਾ ਆਉਣਾ ਜਾਣਾ ਰੋਕ ਕੇ ਰੱਖ ਲੈਂਦਾ ਹੈ ॥੬॥

[ਅੰਗ ੧੩੪੫]

## ਭਉ ਖਾਣਾ ਪੀਣਾ; ਸੁਖੁ ਸਾਰੁ ॥ ਹਰਿ ਜਨ ਸੰਗਤਿ; ਪਾਵੈ ਪਾਰੁ ॥

ਜੋ ਪਰਮਾਤਮਾ ਦੇ ਭਉ = ਭੈ ਦੇ ਸੰਯੁਕਤ ਪਦਾਰਥਾਂ ਦਾ ਖਾਣਾ ਪੀਣਾ ਕਰਦਾ ਹੈ, ਉਸ ਨੂੰ ਸਾਰੁ = ਸ੍ਰੇਸ਼ਟ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ **ਵਾ:** ਜੋ ਪਰਮਾਤਮਾ ਦੇ ਭੈ ਵਿਚ ਚੱਲ ਕੇ ਉਸ ਦੇ ਨਾਮ ਦਾ ਸ੍ਵਣ ਰੂਪ ਖਾਣਾ ਤੇ ਪ੍ਰੇਮ ਕਰਨ ਰੂਪ ਪੀਣਾ ਹੈ, ਇਹੋ ਹੀ ਸਾਰ ਸੁੱਖ ਦੀ ਪ੍ਰਾਪਤੀ ਕਰਾਉਣ ਵਾਲਾ ਸਾਧਨ ਹੈ। ਉਸ ਹਰਿ = ਪਰਮਾਤਮਾ ਦੇ ਜਨਾਂ ਦੀ ਸੰਗਤ ਕਰਕੇ ਮਨੁੱਖ ਸੰਸਾਰ-ਸਮੁੰਦ੍ਰ ਤੋਂ ਆਪਣੇ ਆਪ ਨੂੰ ਪਾਰ ਪਾਵੈ = ਪਾ ਲੈਂਦਾ ਹੈ।

## ਸਚੁ ਬੋਲੈ; ਬੋਲਾਵੈ ਪਿਆਰੁ ॥ ਗੁਰ ਕਾ ਸਬਦੁ; ਕਰਣੀ ਹੈ ਸਾਰੁ ॥੭॥

ਹੇ ਭਾਈ! ਆਪ ਸਚੁ = ਸੱਚਾ ਨਾਮ ਬੋਲੈ = ਬੋਲਣਾ ਕਰੇ ਅਤੇ ਹੋਰਨਾਂ ਤੋਂ ਪਿਆਰ ਨਾਲ ਬੋਲਾਵੈ = ਬੁਲਾਉਣਾ, ਜਪਾਉਣਾ ਕਰੇ।

ਜੋ ਗੁਰਾਂ ਕਾ = ਦਾ ਸਬਦੁ = ਉਪਦੇਸ਼ ਹੈ, ਇਸਦਾ ਅਭਿਆਸ ਹੀ ਸਾਰੁ = ਸ੍ਰੇਸ਼ਟ ਕਰਣੀ = ਕਮਾਈ ਹੈ, ਸੋ ਸ਼ਬਦ ਦੀ ਕਮਾਈ ਕਰੇ ॥੭॥

## ਹਰਿ ਜਸੁ; ਕਰਮੁ ਧਰਮੁ ਪਤਿ ਪੂਜਾ ॥
## ਕਾਮ ਕ੍ਰੋਧ; ਅਗਨੀ ਮਹਿ ਭੂੰਜਾ ॥

ਹਰਿ = ਪਰਮਾਤਮਾ ਦਾ ਜਸੁ = ਕੀਰਤਨ, ਸਿਫ਼ਤਿ-ਸਾਲਾਹ ਕਰਨਾ ਹੀ ਜਨਾਂ ਦਾ ਸ੍ਰੇਸ਼ਟ ਕਰਮ, ਜਗ ਆਦਿ ਧਰਮ, ਪਤਿ = ਪ੍ਰਤਿਸ਼ਠਾ ਅਤੇ ਪੂਜਾ ਹੈ।

ਕਾਮ = ਵਿਕਾਰ ਦ੍ਰਿਸ਼ਟੀ ਅਤੇ ਕ੍ਰੋਧ = ਗ਼ੁੱਸੇ ਆਦਿ ਵਿਕਾਰਾਂ ਨੂੰ ਜਨਾਂ ਨੇ ਬ੍ਰਹਮ ਅਭਿਆਸ ਰੂਪੀ ਅਗਨੀ = ਅੱਗ ਮਹਿ = ਵਿਚ ਭੂੰਜਾ = ਭੁੰਨ, ਸਾੜ ਦਿੱਤਾ ਹੈ।

## ਹਰਿ ਰਸੁ ਚਾਖਿਆ; ਤਉ ਮਨੁ ਭੀਜਾ ॥
## ਪ੍ਰਣਵਤਿ ਨਾਨਕੁ; ਅਵਰੁ ਨ ਦੂਜਾ ॥੮॥੫॥

ਜਦੋਂ ਜਨਾਂ ਨੇ ਹਰਿ = ਪਰਮਾਤਮਾ ਦੇ ਨਾਮ ਰਸ ਨੂੰ ਚਾਖਿਆ = ਚੱਖਣਾ, ਧਾਰਨ ਕੀਤਾ, ਤਉ = ਤਦੋਂ ਉਨ੍ਹਾਂ ਦਾ ਮਨ ਪਰਮਾਤਮਾ ਦੇ ਪ੍ਰੇਮ ਵਿਚ ਭੀਜਾ = ਭਿੱਜ ਗਿਆ।

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਉਹ ਜਨ ਐਸਾ ਨਿਸਚਾ ਕਰਦੇ ਹਨ ਕਿ ਇਕ ਪਰਮਾਤਮਾ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਕੋਈ ਵੀ ਸਮਰੱਥ ਨਹੀਂ ਹੈ ॥੮॥੫॥

## ਪ੍ਰਭਾਤੀ ਮਹਲਾ ੧ ॥

## ਰਾਮ ਨਾਮੁ ਜਪਿ; ਅੰਤਰਿ ਪੂਜਾ ॥
## ਗੁਰ ਸਬਦੁ ਵੀਚਾਰਿ; ਅਵਰੁ ਨਹੀ ਦੂਜਾ ॥੧॥

ਗੁਰਮੁਖ ਜਨ ਰਾਮ = ਪਰਮਾਤਮਾ ਦਾ ਨਾਮ ਜਪਣ ਰੂਪ ਹੀ ਹਿਰਦੇ ਅੰਤਰਿ = ਵਿਚ ਪੂਜਾ ਕਰਦੇ ਹਨ **ਵਾ:** ਅੰਤਰਿ ਪੂਜਾ = ਅੰਤ੍ਰੀਵੀ ਪੂਜਾ ਕਰਦੇ ਹਨ।

ਉਹ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਵਿਚਾਰਦੇ ਹਨ ਅਤੇ ਇਕ ਪਰਮਾਤਮਾ ਬਿਨਾ ਅਵਰੁ = ਹੋਰ ਕੋਈ ਦੂਜਾ = ਦੂਸਰਾ ਉਸ ਵਰਗਾ ਨਿਸਚੇ ਨਹੀਂ ਕਰਦੇ ॥੧॥ ਉਨ੍ਹਾਂ ਦਾ ਐਸਾ ਨਿਸਚਾ ਹੈ ਕਿ :

## ਏਕੋ; ਰਵਿ ਰਹਿਆ ਸਭ ਠਾਈ ॥
## ਅਵਰੁ ਨ ਦੀਸੈ; ਕਿਸੁ ਪੂਜ ਚੜਾਈ ॥੧॥ਰਹਾਉ॥

ਏਕੋ = ਇਕ ਪਰਮਾਤਮਾ ਹੀ ਸਭ = ਸਾਰੇ ਠਾਈ = ਥਾਵਾਂ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ। ਉਸ ਵਰਗਾ ਅਵਰੁ = ਹੋਰ ਕੋਈ ਵੀ ਦੀਸੈ = ਦਿੱਸਦਾ ਨਹੀਂ ਹੈ, ਫੇਰ ਕਿਸ ਨੂੰ ਪੂਜ = ਪੂਜਾ ਚੜਾਈ = ਚੜ੍ਹਾਉਣਾ ਕਰੀਏ **ਵਾ:** ਕਿਸ ਦੀ ਪੂਜਾ ਵਿਚ ਫੁੱਲ ਆਦਿ ਚੜ੍ਹਾਉਣਾ, ਭੇਟ ਕਰੀਏ ॥੧॥ਰਹਾਉ॥

## ਮਨੁ ਤਨੁ ਆਗੈ; ਜੀਅੜਾ ਤੁਝ ਪਾਸਿ ॥
## ਜਿਉ ਭਾਵੈ; ਤਿਉ ਰਖਹੁ ਅਰਦਾਸਿ ॥੨॥

ਹੇ ਪ੍ਰਭੂ ! ਅਸੀਂ ਆਪਣਾ ਮਨ ਤੇ ਤਨ ਤੇਰੇ ਆਗੈ = ਅੱਗੇ ਅਰਪਨ ਕੀਤਾ ਹੈ ਅਤੇ ਜੀਅੜਾ = ਜੀਵਨ, ਜ਼ਿੰਦਗੀ ਨੂੰ ਵੀ ਤੁਝ = ਤੇਰੇ ਪਾਸਿ = ਕੋਲ ਭੇਟ ਕੀਤਾ ਹੈ।

ਹੇ ਪ੍ਰਭੂ ! ਇਹ ਸਾਡੀ ਅਰਦਾਸਿ = ਬੇਨਤੀ ਹੈ ਕਿ ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਸਾਨੂੰ ਆਪਣੀ ਸ਼ਰਨ ਵਿਚ ਰੱਖਣਾ ਕਰ ॥੨॥

## ਸਚੁ ਜਿਹਵਾ; ਹਰਿ ਰਸਨ ਰਸਾਈ ॥
## ਗੁਰਮਤਿ ਛੂਟਸਿ; ਪ੍ਰਭ ਸਰਣਾਈ ॥੩॥

ਉਹ ਜਿਹਵਾ = ਜੀਭਾ ਸਚੁ = ਸੱਚੀ, ਸਫਲੀ ਹੈ, ਜੋ ਹਰਿ = ਪਰਮਾਤਮਾ ਦੇ ਨਾਮ, ਪ੍ਰੇਮ ਦੇ ਰਸਨ = ਰਸਾਂ ਵਿਚ ਰਸਾਈ = ਰਸਾਉਣਾ ਕੀਤੀ ਹੈ **ਵਾ:** ਉਨ੍ਹਾਂ ਦੀ ਪ੍ਰਤੱਖ ਰਸਨਾ ਵੀ ਸੱਚੀ ਹੈ ਅਤੇ ਪ੍ਰੀਤ ਰੂਪੀ ਰਸਨਾ ਵੀ ਸੱਚੀ ਹੈ ਜੋ ਹਰੀ ਦੇ ਨਾਮ ਰਸ ਵਿਚ ਰਸਾਉਣਾ ਕੀਤੀ ਹੈ।

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਜੋ ਪ੍ਰਭ = ਪਰਮਾਤਮਾ ਦੀ ਸਰਣਾਈ = ਸ਼ਰਨ ਵਿਚ ਪਏ ਹਨ, ਉਹ ਜੰਮਣ-ਮਰਣ ਦੇ ਗੇੜ ਤੋਂ ਛੂਟਸਿ = ਛੁੱਟਦੇ ਹਨ ॥੩॥

## ਕਰਮ ਧਰਮ; ਪ੍ਰਭਿ ਮੇਰੈ ਕੀਏ ॥ ਨਾਮੁ ਵਡਾਈ; ਸਿਰਿ ਕਰਮਾਂ ਕੀਏ ॥੪॥

ਜਿਤਨੇ ਵੀ ਨਿੱਤ ਆਦਿ ਕਰਮ ਮੇਰੇ ਪ੍ਰਭਿ = ਪਰਮਾਤਮਾ ਨੇ ਬਨਾਉਣਾ ਕੀਤੇ ਹਨ। ਪਰ ਨਾਮ ਦੀ ਵਡਾਈ = ਮਹਿਮਾ ਸਾਰੇ ਕਰਮਾਂ ਦੇ ਸਿਰਿ = ਸ਼ਿਰੋਮਣੀ ਬਣਾਉਣਾ ਕੀਏ = ਕੀਤੀ ਹੈ ॥੪॥

## ਸਤਿਗੁਰ ਕੈ ਵਸਿ; ਚਾਰਿ ਪਦਾਰਥ ॥ ਤੀਨਿ ਸਮਾਏ; ਏਕ ਕ੍ਰਿਤਾਰਥ ॥੫॥

ਹੇ ਭਾਈ ! ਧਰਮ, ਅਰਥ, ਕਾਮ ਤੇ ਮੋਖ ਰੂਪੀ ਚਾਰ ਪਦਾਰਥ ਸਤਿਗੁਰਾਂ ਕੈ = ਦੇ ਵਸਿ = ਅਧੀਨ ਹਨ। ਜਿਨ੍ਹਾਂ ਦੇ ਅੰਦਰੋਂ ਪਹਿਲੇ ਤਿੰਨ (ਧਰਮ, ਅਰਥ ਤੇ ਕਾਮ) ਸਮਾਏ = ਸਮਾਅ ਗਏ ਹਨ ਭਾਵ ਪਹਿਲੇ ਤਿੰਨਾਂ ਦੀ ਵਾਸ਼ਨਾ, ਹੰਗਤਾ ਨਵਿਰਤ ਹੋ ਗਈ ਹੈ, ਉਹ ਏਕ = ਇਕ ਮੋਖ ਨੂੰ ਪਾ ਕੇ ਕ੍ਰਿਤਾਰਥ = ਸਫਲੇ ਹੋਏ ਹਨ **ਵਾ:** ਜਿਨ੍ਹਾਂ ਦੇ ਅੰਦਰੋਂ ਤਿੰਨ ਗੁਣਾਂ ਦੇ ਸੁਭਾਅ ਸਮਾਏ = ਸਮਾਅ, ਨਾਸ਼ ਹੋ ਗਏ ਹਨ, ਉਹ ਇਕ ਕੈਵਲ ਮੋਖ ਦੀ ਪ੍ਰਾਪਤੀ ਕਰਕੇ ਸਫਲੇ ਹੋਏ ਹਨ **ਵਾ:** ਜਿਨ੍ਹਾਂ ਦੇ ਅੰਦਰੋਂ ਤਿੰਨ ਪ੍ਰਕਾਰ ਦੀ ਵਾਸ਼ਨਾ ਨਾਸ਼ ਹੋ ਗਈ ਹੈ **ਵਾ:** ਤਿੰਨੇ ਜਾਗਰਤ, ਸੁਪਨ ਤੇ ਸੁਖੋਪਤ ਅਵਸਥਾ **ਵਾ:** ਤਿੰਨ ਵਿਸ਼ਵ, ਤੈਜਸ ਤੇ ਪ੍ਰਾਗਯ **ਵਾ:** ਵੈਰਾਟ, ਹਿਰਨਗਰਭ ਤੇ ਅੱਬਿਆਕ੍ਰਿਤ ਆਦਿ ਤਿੰਨਾਂ ਦੀ ਉਪਾਸ਼ਨਾ ਵੱਲੋਂ ਵੀ ਸਮਾਅ ਗਏ ਹਨ **ਵਾ:** ਤਿੰਨੇ ਦੇਵਤੇ ਭਾਵ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਦੀ ਉਪਾਸ਼ਨਾ ਵੱਲੋਂ ਉਨ੍ਹਾਂ ਦਾ ਚਿੱਤ ਸਮਾਅ ਗਿਆ ਹੈ ਉਹ ਇਕ ਪ੍ਰਭੂ ਦੀ ਪ੍ਰਾਪਤੀ ਕਰਕੇ ਕ੍ਰਿਤ-ਕ੍ਰਿਤ ਹੋ ਗਏ ਹਨ ॥੫॥

## ਸਤਿਗੁਰਿ ਦੀਏ; ਮੁਕਤਿ ਧਿਆਨਾਂ ॥ ਹਰਿ ਪਦੁ ਚੀਨਿ੍; ਭਏ ਪਰਧਾਨਾ ॥੬॥

ਸਤਿਗੁਰਾਂ ਨੇ ਆਪਣੇ ਜਨਾਂ ਨੂੰ ਮੁਕਤਿ = ਮੁਕਤੀਆਂ ਤੇ ਪਰਮਾਤਮਾ ਦਾ ਧਿਆਨ ਆਦਿ ਪਦਾਰਥ ਦੀਏ = ਦਿੱਤੇ ਹਨ। ਉਹ ਹਰਿ = ਪਰਮਾਤਮਾ ਦੀ ਅਭੇਦਤਾ ਵਾਲੀ ਪਦੁ = ਪਦਵੀ ਨੂੰ ਚੀਨਿ੍ = ਜਾਣ ਕੇ ਪਰਧਾਨਾ = ਮੁਖੀ ਭਏ = ਹੋਏ ਹਨ ॥੬॥

## ਮਨੁ ਤਨੁ ਸੀਤਲੁ; ਗੁਰਿ ਬੂਝ ਬੁਝਾਈ ॥
## ਪ੍ਰਭੁ ਨਿਵਾਜੇ; ਕਿਨਿ ਕੀਮਤਿ ਪਾਈ ॥੭॥

ਜਿਨ੍ਹਾਂ ਨੂੰ ਗੁਰਾਂ ਨੇ ਸਰੂਪ ਦੀ ਬੂਝ = ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ, ਉਨ੍ਹਾਂ ਦਾ ਮਨ ਤੇ ਤਨ ਵਿਸ਼ਿਆਂ ਵੱਲੋਂ ਸੀਤਲੁ = ਠੰਢਾ ਹੋ ਗਿਆ ਹੈ।

ਜਿਹੜੇ ਪ੍ਰਭੂ ਨੇ ਨਿਵਾਜੇ = ਨਿਵਾਜ ਲਏ, ਵਡਿਆਏ ਹਨ, ਉਨ੍ਹਾਂ ਦੀ ਕਿਨਿ = ਕਿਸ ਨੇ ਕੀਮਤ ਪਾਈ = ਪਾਉਣਾ ਕੀਤੀ ਹੈ ਭਾਵ ਕਿਸੇ ਪਾਸੋਂ ਉਨ੍ਹਾਂ ਦੀ ਕੀਮਤ ਨਹੀਂ ਪਾਈ ਜਾ ਸਕਦੀ ॥੭॥

## ਕਹੁ ਨਾਨਕ; ਗੁਰਿ ਬੂਝ ਬੁਝਾਈ ॥
## ਨਾਮ ਬਿਨਾ; ਗਤਿ ਕਿਨੈ ਨ ਪਾਈ ॥੮॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨੇ ਇਹ ਬੂਝ = ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾਂ ਕਿਨੈ = ਕਿਸੇ ਨੇ ਗਤਿ = ਮੁਕਤੀ ਨਹੀਂ ਪਾਈ = ਪਾਉਣਾ ਕੀਤੀ ॥੮॥੬॥

## ਪ੍ਰਭਾਤੀ ਮਹਲਾ ੧ ॥
## ਇਕਿ ਧੁਰਿ ਬਖਸਿ ਲਏ ਗੁਰਿ ਪੂਰੈ; ਸਚੀ ਬਣਤ ਬਣਾਈ ॥

ਪੂਰੈ = ਪੂਰਨ ਗੁਰਾਂ ਨੇ ਇਕ ਗੁਰਮੁਖ ਜਨ ਧੁਰੋਂ ਬਖ਼ਸ਼ ਲਏ ਹਨ, ਕਿਉਂਕ ਸਤਿਗੁਰਾਂ ਨੇ ਆਪ ਉਨ੍ਹਾਂ ਦੇ ਅੰਦਰ ਸੱਚੀ ਭਗਤੀ, ਸਾਧਨਾ, ਸ਼ਰਧਾ ਦੀ ਬਣਤ ਬਣਾਈ = ਬਣਾਉਣਾ ਕੀਤੀ ਹੈ।

## ਹਰਿ ਰੰਗ ਰਾਤੇ ਸਦਾ ਰੰਗੁ ਸਾਚਾ; ਦੁਖ ਬਿਸਰੇ ਪਤਿ ਪਾਈ ॥੧॥

ਉਹ ਹਰਿ = ਹਰੀ ਦੇ ਰੰਗ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਹਨ, ਉਨ੍ਹਾਂ ਦੇ ਮਨ ਨੂੰ ਸਦਾ = ਹਮੇਸ਼ਾਂ ਸਾਚਾ = ਸੱਚਾ ਆਤਮਾਨੰਦ ਦਾ ਰੰਗ ਚੜ੍ਹਿਆ ਰਹਿੰਦਾ ਹੈ, ਜੰਮਣ ਮਰਣ ਦੇ ਦੁੱਖ ਬਿਸਰੇ = ਵਿਸਰ ਭਾਵ ਨਾਸ਼ ਹੋ ਗਏ ਹਨ ਅਤੇ ਉਨ੍ਹਾਂ ਨੇ ਪਰਮਾਤਮਾ ਦੀ ਪ੍ਰਾਪਤੀ ਰੂਪ ਪਤਿ = ਇੱਜ਼ਤ ਪਾਈ = ਪਾਉਣਾ ਕੀਤੀ ਹੈ ॥੧॥

## ਝੂਠੀ; ਦੁਰਮਤਿ ਕੀ ਚਤੁਰਾਈ ॥
## ਬਿਨਸਤ; ਬਾਰ ਨ ਲਾਗੈ ਕਾਈ ॥੧॥ਰਹਾਉ॥

ਦੁਰਮਤਿ = ਖੋਟੀ ਮੱਤ ਵਾਲਿਆਂ ਕੀ = ਦੀ ਚਤੁਰਾਈ = ਚਲਾਕੀ ਸਭ ਝੂਠੀ ਹੈ, ਉਨ੍ਹਾਂ ਦੀ ਐਸੀ ਝੂਠੀ ਚਤੁਰਾਈ ਦੇ ਬਿਨਸਤ = ਨਾਸ਼ ਹੁੰਦਿਆਂ ਕਾਈ = ਕੋਈ ਵੀ ਬਾਰ = ਦੇਰੀ ਨਹੀਂ ਲਾਗੈ = ਲੱਗਦੀ ॥੧॥ਰਹਾਉ॥

## ਮਨਮੁਖ ਕਉ ਦੁਖੁ ਦਰਦੁ ਵਿਆਪਸਿ; ਮਨਮੁਖਿ ਦੁਖੁ ਨ ਜਾਈ ॥

ਮਨਮੁਖ ਪੁਰਖ ਕਉ = ਨੂੰ ਜੰਮਣ ਮਰਣ ਦੇ ਦੁੱਖ ਤੇ ਅਵਿੱਦਿਆ ਆਦਿ ਦੀ ਦਰਦੁ = ਪੀੜਾ ਵਿਆਪਸਿ = ਵਿਆਪਦੀ ਰਹਿੰਦੀ ਹੈ, ਮਨਮੁਖ ਦੇ ਅੰਦਰੋਂ ਇਸ ਦੁੱਖ ਦੀ ਪੀੜਾ ਕਦੇ ਵੀ ਨਹੀਂ ਜਾਈ = ਜਾਂਦੀ।

## ਸੁਖ ਦੁਖ ਦਾਤਾ ਗੁਰਮੁਖਿ ਜਾਤਾ; ਮੇਲਿ ਲਏ ਸਰਣਾਈ ॥੨॥

ਸੁੱਖ ਅਤੇ ਦੁੱਖ ਦੇ ਦਾਤਾ = ਦੇਣ ਵਾਲਾ **ਵਾ:** ਸੁਖ ਦੀ ਪ੍ਰਾਪਤੀ ਅਤੇ ਦੁੱਖ ਦੀ ਨਵਿਰਤੀ ਦਾ ਦਾਤਾ ਪ੍ਰਭੂ ਗੁਰਮੁਖਾਂ ਨੇ ਜਾਤਾ = ਜਾਣ ਲਿਆ ਹੈ, ਅਤੇ ਸਰਣਾਈ = ਸ਼ਰਨ ਵਿਚ ਆਏ ਹੋਏ ਗੁਰਮੁਖ ਜਨ ਆਪਣੇ ਸਰੂਪ ਨਾਲ ਮੇਲ ਲਏ ਹਨ ॥੨॥

## ਮਨਮੁਖ ਤੇ ਅਭ ਭਗਤਿ ਨ ਹੋਵਸਿ; ਹਉਮੈ ਪਚਹਿ ਦਿਵਾਨੇ ॥

ਮਨਮੁਖਾਂ ਤੇ = ਤੋਂ ਅਭ = ਹਿਰਦੇ ਨਾਲ ਭਾਉ ਭਗਤਿ = ਭਗਤੀ ਨ = ਨਹੀਂ ਹੋਵਸਿ = ਹੁੰਦੀ, ਉਹ ਦਿਵਾਨੇ = ਕਮਲੇ ਹਉਮੈ = ਹੰਗਤਾ-ਮਮਤਾ ਵਿਚ ਪਚਹਿ = ਸੜਦੇ ਰਹਿੰਦੇ ਹਨ।

## ਇਹੁ ਮਨੂਆ, ਖਿਨੁ ਊਭਿ ਪਇਆਲੀ; ਜਬ ਲਗਿ ਸਬਦ ਨ ਜਾਨੇ ॥੩॥

ਤਦੋਂ ਤੱਕ ਇਹੁ = ਇਹ ਮਨੂਆ = ਮਨ ਖਿਨ ਮਾਤ੍ਰ ਕਾਲ ਵਿਚ ਕਦੇ ਊਭਿ = ਉੱਪਰ ਭਾਵ ਸ੍ਵਰਗ ਦੇ ਪਦਾਰਥਾਂ ਅਤੇ ਕਦੇ ਪਇਆਲੀ = ਪਤਾਲ ਦੇ ਪਦਾਰਥਾਂ ਦੀ ਇੱਛਾ ਵਿਚ ਭਟਕਦਾ ਰਹਿੰਦਾ ਹੈ **ਵਾ:** ਸੰਕਲਪਾਂ ਨਾਲ ਆਕਾਸ਼ ਦੀ ਨਿਆਈਂ ਕਦੇ ਵੱਡਾ ਦੇਵਤਾ ਬਣ ਜਾਂਦਾ ਹੈ ਅਤੇ ਤਾਲ ਦੀ ਨਿਆਈਂ ਕਦੇ ਝੋਰਿਆ ਵਿਚ ਡਿੱਗ ਪੈਂਦਾ ਹੈ। ਜਬ ਲਗਿ = ਜਦੋਂ ਤੱਕ ਇਹ ਗੁਰਾਂ ਦੇ ਸਬਦ = ਉਪਦੇਸ਼ ਨੂੰ ਜਾਨੇ = ਜਾਣਦਾ ਨਹੀਂ ਹੈ ॥੩॥

## ਭੂਖ ਪਿਆਸਾ ਜਗੁ ਭਇਆ; ਤਿਪਤਿ ਨਹੀ, ਬਿਨੁ ਸਤਿਗੁਰ ਪਾਏ ॥

ਇਹ ਜਗੁ = ਸੰਸਾਰ ਪਦਾਰਥਾਂ ਦੀ ਆਸਾ ਕਰਕੇ ਭੁੱਖਾਂ ਅਤੇ ਰਸਾਂ ਕਸਾਂ ਦੀ ਤ੍ਰਿਸ਼ਨਾ ਕਰਕੇ ਪਿਆਸਾ = ਤਿਹਾਇਆ ਭਇਆ = ਹੋ ਰਿਹਾ ਹੈ, ਸਤਿਗੁਰੂ ਦੇ ਉਪਦੇਸ਼ ਪਾਏ = ਪ੍ਰਾਪਤ ਕੀਤੇ ਤੋਂ ਬਿਨੁ = ਬਗ਼ੈਰ ਕਿਸੇ ਨੂੰ ਤਿਪਤਿ = ਤ੍ਰਿਪਤੀ ਨਹੀਂ ਹੋ ਸਕਦੀ।

## ਸਹਜੈ ਸਹਜੁ ਮਿਲੈ, ਸੁਖੁ ਪਾਈਐ; ਦਰਗਹ ਪੈਧਾ ਜਾਏ ॥੪॥

ਸਹਜੈ = ਗਿਆਨ ਕਰਕੇ ਸਹਿਜ ਸਰੂਪ ਪਰਮਾਤਮਾ ਮਿਲੈ = ਮਿਲ ਜਾਂਦਾ ਹੈ **ਵਾ:** ਸਹਜੈ = ਸੁਭਾਵਿਕ, ਸ਼ਾਂਤੀ ਕਰਕੇ ਸਹਜੁ = ਗਿਆਨ ਦੇ ਦਾਤੇ ਸਤਿਗੁਰੂ ਜੀ ਮਿਲੈ = ਮਿਲ ਪੈਣ ਤਾਂ ਆਤਮਿਕ ਸੁੱਖ ਪਾਈਐ = ਪਾ ਲਈਦਾ ਹੈ, ਅਤੇ ਜੀਵਾਤਮਾ ਜੱਸ ਰੂਪੀ ਪੁਸ਼ਾਕਾ ਪੈਧਾ = ਪਹਿਨ ਕੇ ਦਰਗਾਹ ਵਿਚ ਜਾਂਦਾ ਹੈ **ਵਾ:** ਦਰਗਾਹ ਵਿਚ ਗਏ ਨੂੰ ਵਡਿਆਈ ਰੂਪੀ ਪੁਸ਼ਾਕਾ ਪਹਿਨਾਇਆ ਜਾਂਦਾ ਹੈ ॥੪॥

## ਦਰਗਹ ਦਾਨਾ ਬੀਨਾ ਇਕੁ ਆਪੇ; ਨਿਰਮਲ ਗੁਰ ਕੀ ਬਾਣੀ ॥

ਸਾਧਸੰਗਤ ਨੂੰ ਦਰਗਾਹ ਵਿਚ **ਵਾ:** (ਦਰ + ਗਹ) ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਵਿਚ ਇਕ ਪਰਮਾਤਮਾ ਆਪ ਹੀ ਸਭ ਦੇ ਅੰਦਰ ਦਾ ਦਾਨਾ = ਗਿਆਤਾ ਅਤੇ ਸਭ ਦੇ ਕੰਮਾਂ ਨੂੰ ਬੀਨਾ = ਦੇਖਣ ਵਾਲਾ ਹੈ, ਜੋ ਗੁਰਾਂ ਕੀ = ਦੀ ਨਿਰਮਲ = ਉੱਜਲ ਬਾਣੀ ਦੁਆਰਾ ਪ੍ਰਾਪਤ ਹੁੰਦਾ ਹੈ।

## ਆਪੇ ਸੁਰਤਾ ਸਚੁ ਵੀਚਾਰਸਿ; ਆਪੇ ਬੂਝੈ ਪਦੁ ਨਿਰਬਾਣੀ ॥੫॥

ਪ੍ਰਭੂ ਆਪ ਹੀ ਸੁਰਤਾ = ਗਿਆਤਾ, ਸ੍ਰੇਸ਼ਟ ਪ੍ਰੀਤੀ ਕਰਨ ਵਾਲਾ ਹੈ, ਆਪ ਹੀ ਸਚੁ = ਸੱਚੇ ਨਾਮ ਨੂੰ ਵੀਚਾਰਸਿ = ਵਿਚਾਰਦਾ ਹੈ ਅਤੇ ਆਪ ਹੀ ਜਗਿਆਸੂ ਰੂਪ ਵਿਚ ਗੁਰਾਂ ਦੁਆਰਾ ਨਿਰਬਾਣੀ = ਬੰਧਨਾਂ ਤੋਂ ਰਹਿਤ ਪਦ = ਪਦਵੀ ਨੂੰ ਬੂਝੈ = ਬੁੱਝਣਾ ਕਰਦਾ ਹੈ ॥੫॥

## ਜਲੁ ਤਰੰਗ ਅਗਨੀ ਪਵਨੈ ਫੁਨਿ; ਤ੍ਰੈ ਮਿਲਿ ਜਗਤੁ ਉਪਾਇਆ ॥

ਹਰੀ ਨੇ ਜਲੁ = ਪਾਣੀ ਦੀਆਂ ਤਰੰਗ = ਲਹਿਰਾਂ, ਅਗਨੀ = ਅੱਗ ਅਤੇ ਫੁਨਿ = ਪੁਨਾ ਪਵਨੈ = ਹਵਾ ਇਨ੍ਹਾਂ ਤ੍ਰੈ = ਤਿੰਨਾਂ ਨੂੰ ਮਿਲਿ = ਮਿਲਾ ਕੇ (ਦੋ ਤੱਤ ਆਕਾਸ਼ ਤੇ ਧਰਤੀ ਵੀ ਵਿਚ ਜਾਣ ਲੈਣੇ) ਜਗਤ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ।

**ਅਥਵਾ** ਜਲ ਦੀ ਨਿਆਈਂ ਸਤੋਗੁਣ, ਅੱਗ ਦੀ ਨਿਆਈਂ ਤਮੋਗੁਣ ਅਤੇ ਫੁਨਿ = ਪੁਨਾ ਪਵਨ ਦੀ ਨਿਆਈਂ ਰਜੋਗੁਣ, ਇਨ੍ਹਾਂ ਤਿੰਨਾਂ ਨੇ ਮਿਲ ਕੇ ਲਹਿਰ ਰੂਪ ਸੰਸਾਰ ਪੈਦਾ ਕੀਤਾ ਹੈ **ਵਾ:** ਜਾਗ੍ਰਤ, ਸੁਪਨ ਤੇ ਸੁਖੋਪਤ ਇਨ੍ਹਾਂ ਤਿੰਨਾਂ ਅਵਸਥਾ ਨੂੰ ਮਿਲਾ ਕੇ ਜਗਤ ਨੂੰ ਪੈਦਾ ਕੀਤਾ ਹੈ।

## ਐਸਾ ਬਲੁ ਛਲੁ ਤਿਨ ਕਉ ਦੀਆ; ਹੁਕਮੀ ਠਾਕਿ ਰਹਾਇਆ ॥੬॥

ਤਿਨ = ਉਨ੍ਹਾਂ ਤੱਤਾਂ ਨੂੰ ਪਰਮਾਤਮਾ ਨੇ ਐਸਾ = ਅਜਿਹਾ ਬਲ ਛਲ ਦੀਆ = ਦੇਣਾ ਕੀਤਾ ਹੈ ਕਿ ਜੋ ਚਾਹੁਣ ਕਰ ਸਕਦੇ ਹਨ ਭਾਵ ਅੱਗ ਸਭ ਨੂੰ ਸਾੜ ਸਕਦੀ ਹੈ, ਪਾਣੀ ਸਭ ਨੂੰ ਡੋਬ ਸਕਦਾ ਹੈ ਅਤੇ ਹਵਾ ਸਭ ਨੂੰ ਉਡਾ ਸਕਦੀ ਹੈ ਪਰ ਹੁਕਮੀ = ਹੁਕਮ ਕਰਨ ਵਾਲੇ ਪਰਮਾਤਮਾ ਨੇ ਆਪਣੇ ਹੁਕਮ ਵਿਚ ਸਭ ਨੂੰ ਠਾਕਿ = ਰੋਕ ਕੇ ਰਹਾਇਆ = ਰੱਖਣਾ ਕੀਤਾ ਹੈ ॥੬॥

**ਸਾਖੀ—ਤਿੰਨਾਂ ਦੇਵਤਿਆਂ ਦੇ ਹੰਕਾਰ ਤੋੜਨ ਦੀ :** ਇਕ ਵਾਰੀ ਰਾਜੇ ਇੰਦਰ ਦੇਵਤੇ ਨੂੰ ਆਪਣੀ ਸਭਾ ਸਮੇਤ ਭਾਰੀ ਹੰਕਾਰ ਹੋ ਗਿਆ। ਉਸਦਾ ਹੰਕਾਰ ਤੋੜਨ ਵਾਸਤੇ ਪ੍ਰਭੂ ਆਪ ਦਿਵਯ ਸਰੂਪ ਧਾਰ ਕੇ ਇੰਦਰ ਦੀ ਸਭਾ 'ਚ ਆ ਬੈਠੇ। ਇੰਦਰ ਨੇ ਐਸਾ ਦਿਵਯ ਸਰੂਪ ਦੇਖ ਕੇ ਪਉਣ ਦੇਵਤੇ ਨੂੰ ਭੇਜਿਆ ਕਿ ਤੂੰ ਜਾ ਕੇ ਪੁੱਛ ਕਿ ਉਹ ਸਾਹਮਣੇ ਕੌਣ ਐਸਾ ਦਿਵਯ ਸਰੂਪ ਬੈਠਾ ਹੈ ? ਪਉਣ ਦੇਵਤੇ ਨੇ ਆ ਕੇ ਪੁੱਛਿਆ ਕਿ ਆਪ ਕੌਣ ਹੋ ? ਅੱਗੋਂ ਉੱਤਰ ਮਿਲਿਆ ਕਿ ਤੇਰਾ ਪ੍ਰਸ਼ਨ ਹੀ ਗ਼ਲਤ ਹੈ, ਕਿਉਂਕਿ ਤੇਰਾ ਸਰੀਰ ਵੀ ਮੇਰੇ ਵਾਂਗ ਪੰਜਾਂ ਤੱਤਾਂ ਵਾਲਾ ਹੀ ਹੈ ਫਿਰ ਭਿੰਨਤਾ ਕੀ ਹੋਈ ? ਪਰ ਫਿਰ ਵੀ ਜੇਕਰ ਆਇਆ ਹੀ ਹੈਂ

ਤਾਂ ਪਹਿਲਾਂ ਇਹ ਦੱਸ ਕਿ ਤੂੰ ਕੌਣ ਹੈ ? ਤੇ ਕਿੱਡੀ ਕੁ ਤਾਕਤ ਦਾ ਮਾਲਕ ਹੈਂ ? ਤਦ ਪਉਣ ਦੇਵਤੇ ਨੇ ਕਿਹਾ ਕਿ ਮੈਂ ਪਉਣ ਦੇਵਤਾ ਹਾਂ ਤੇ ਆਪਣੀ ਸ਼ਕਤੀ ਨਾਲ ਸਾਰੇ ਬ੍ਰਹਿਮੰਡ ਨੂੰ ਉਡਾ ਸਕਦਾ ਹਾਂ। ਤਦ ਪ੍ਰਭੂ ਨੇ ਇਕ ਸੁੱਕਾ ਕੱਖ ਉਸ ਦੇ ਅੱਗੇ ਰੱਖਦਿਆਂ ਹੋਇਆਂ ਕਿਹਾ ਕਿ ਪਹਿਲਾਂ ਇਸ ਨੂੰ ਉਡਾ ਕੇ ਦਿਖਾ। ਪਉਣ ਦੇਵਤੇ ਨੇ ਸਾਰਾ ਜ਼ੋਰ ਲਗਾ ਦਿੱਤਾ ਪਰ ਉਸ ਕੱਖ ਨੂੰ ਹਿਲਾ ਵੀ ਨਹੀਂ ਸਕਿਆ ਤੇ ਸ਼ਰਮਿੰਦਾ ਹੋ ਕੇ ਇੰਦਰ ਨੂੰ ਇਹ ਕਹਿੰਦਾ ਹੋਇਆ ਇਕ ਪਾਸੇ ਬੈਠ ਗਿਆ ਕਿ ਕਿਸੇ ਹੋਰ ਨੂੰ ਭੇਜ ਕੇ ਪੁੱਛ ਲਵੋ। ਫਿਰ ਇੰਦਰ ਨੇ ਵਰਨ ਦੇਵਤੇ ਨੂੰ ਭੇਜਿਆ। ਉਸ ਨੇ ਵੀ ਜਾ ਕੇ ਪੁੱਛਣ ਉੱਤੇ ਆਪਣਾ ਪਰੀਚੈ ਦਿੱਤਾ ਕਿ ਮੈਂ ਸਾਰੀ ਸ੍ਰਿਸ਼ਟੀ ਨੂੰ ਡੋਬ ਸਕਦਾ ਹਾਂ। ਜਦੋਂ ਉਸ ਨੂੰ ਸਾਹਮਣੇ ਪਏ ਕੱਖ ਨੂੰ ਡੋਬਣ ਵਾਸਤੇ ਕਿਹਾ ਤਾਂ ਨਾ ਡੁਬੋ ਸਕਿਆ ਤੇ ਸ਼ਰਮਿੰਦਾ ਹੋ ਕੇ ਉਹ ਵੀ ਇਕ ਪਾਸੇ ਜਾ ਬੈਠਾ। ਫਿਰ ਇੰਦਰ ਨੇ ਅਗਨੀ ਦੇਵਤੇ ਨੂੰ ਭੇਜਿਆ। ਪੁੱਛਣ 'ਤੇ ਇਸ ਨੇ ਵੀ ਆਪਣੀ ਤਾਕਤ ਬਾਰੇ ਦੱਸਦਿਆ ਹੋਇਆਂ ਕਿਹਾ ਕਿ ਮੈਂ ਸਾਰੀ ਸ੍ਰਿਸ਼ਟੀ ਨੂੰ ਸਾੜ ਕੇ ਸੁਆਹ ਕਰ ਸਕਦਾ ਹਾਂ। ਪ੍ਰਭੂ ਨੇ ਕਿਹਾ ਕਿ ਪਹਿਲਾਂ ਇਹ ਕੱਖ ਸਾੜ ਕੇ ਦਿਖਾ। ਜਦੋਂ ਸਾਰੀ ਤਾਕਤ ਲਗਾ ਕੇ ਵੀ ਨਾ ਸਾੜ ਸਕਿਆ ਤਾਂ ਸ਼ਰਮਿੰਦਾ ਹੋ ਕੇ ਇਹ ਵੀ ਇਕ ਪਾਸੇ ਜਾ ਬੈਠਿਆ, ਫੇਰ ਇੰਦਰ ਆਪ ਉੱਠਿਆ ਕਿ ਮੈਂ ਆਪ ਜਾ ਕੇ ਪੁੱਛਦਾ ਹਾਂ ਕਿ ਏਨਾ ਵੱਡਾ, ਸ਼ਕਤੀਸਾਲੀ ਕੌਣ ਹੈ। ਜਦੋਂ ਇੰਦਰ ਨੇੜੇ ਆਇਆ, ਤਾਂ ਪ੍ਰਭੂ ਨੇ ਇਹ ਸੋਚ ਕੇ ਕਿ ਇਸ ਹੰਕਾਰੀ ਨੂੰ ਕੀ ਦਰਸ਼ਨ ਦੇਣੇ ਹਨ ? ਆਪਣਾ ਦਿਵਯ ਸਰੂਪ ਅਲੋਪ ਕਰ ਲਿਆ, ਇੰਦਰ ਨੇ ਸਾਰਾ ਰਹੱਸ ਸਮਝ ਲਿਆ, ਸਾਰੇ ਦੇਵਤਿਆਂ ਨਾਲ ਮਿਲ ਕੇ ਪ੍ਰਭੂ ਜੱਸ ਗਾਉਣ ਲੱਗ ਪਿਆ, ਇਸ ਪ੍ਰਕਾਰ ਪ੍ਰਭੂ ਨੇ ਉਨ੍ਹਾਂ ਤਿੰਨਾਂ ਦਾ ਹੰਕਾਰ ਤੋੜਨਾ ਕੀਤਾ।

## ਐਸੇ ਜਨ ਵਿਰਲੇ ਜਗ ਅੰਦਰਿ; ਪਰਖਿ ਖਜਾਨੈ ਪਾਇਆ ॥

ਹੇ ਭਾਈ ! ਐਸੇ = ਅਜਿਹੇ (ਭਾਣੇ ਵਿਚ ਚੱਲਣ ਵਾਲੇ) ਪਰਮਾਤਮਾ ਦੇ ਜਨ = ਸੇਵਕ ਵਿਰਲੇ = ਟਾਵੇਂ ਟਾਵੇਂ ਹੀ ਜਗ = ਸੰਸਾਰ ਦੇ ਅੰਦਰਿ = ਵਿਚ ਹਨ, ਜਿਨ੍ਹਾਂ ਨੂੰ ਪਰਖ ਕੇ ਪ੍ਰਭੂ ਆਪਣੇ ਸਰੂਪ ਰੂਪੀ ਖ਼ਜ਼ਾਨੇ ਵਿਚ ਪਾਇਆ = ਪਾਉਣਾ ਕਰਦਾ ਹੈ।

## ਜਾਤਿ ਵਰਨ ਤੇ ਭਏ ਅਤੀਤਾ; ਮਮਤਾ ਲੋਭੁ ਚੁਕਾਇਆ ॥੭॥

ਉਹ ਜਨ ਜਾਤਿ = ਜਾਤੀ ਅਤੇ ਵਰਣਾਂ ਦੇ ਅਭਿਮਾਨ ਤੇ = ਤੋਂ ਅਤੀਤਾ = ਅਸੰਗ ਭਏ = ਹੋਏ ਹਨ ਅਤੇ ਉਨ੍ਹਾਂ ਨੇ ਆਪਣੇ ਅੰਦਰੋਂ ਮਮਤਾ = ਮੇਰ ਤੇਰ ਤੇ ਲੋਭ = ਲਾਲਚ ਵਾਲੀ ਬਿਰਤੀ ਨੂੰ ਚੁਕਾਇਆ = ਨਾਸ਼ ਕਰ ਦਿੱਤਾ ਹੈ ॥੭॥

## ਨਾਮਿ ਰਤੇ ਤੀਰਥ ਸੇ ਨਿਰਮਲ; ਦੁਖੁ ਹਉਮੈ ਮੈਲੁ ਚੁਕਾਇਆ ॥

ਜੋ ਜਨ ਪਰਮਾਤਮਾ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਤੀਰਥਾਂ ਸੇ = ਨਾਲੋਂ ਵੀ ਨਿਰਮਲ = ਉੱਜਲ ਹਨ ਕਿਉਂਕਿ ਉਨ੍ਹਾਂ ਨੇ ਜੰਮਣ ਮਰਨ ਦਾ ਦੁੱਖ ਤੇ ਹਉਮੈ ਦੀ ਮੈਲੁ = ਮਲੀਨਤਾਈ **ਵਾ:** ਹਉਮੈ ਦੇ ਦੁੱਖ ਤੇ ਅਵਿੱਦਿਆ ਦੀ ਮਲੀਨਤਾਈ ਨੂੰ ਚੁਕਾਇਆ = ਚੁਕਾ ਦਿੱਤਾ ਹੈ।

## ਨਾਨਕੁ ਤਿਨ ਕੇ ਚਰਨ ਪਖਾਲੈ; ਜਿਨਾ ਗੁਰਮੁਖਿ ਸਾਚਾ ਭਾਇਆ ॥੮॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨ = ਉਨ੍ਹਾਂ ਜਨਾਂ ਕੇ = ਦੇ ਚਰਨ ਪਖਾਲੈ = ਧੋਣਾ ਕਰਦੇ ਹਾਂ, ਜਿਨ੍ਹਾਂ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਾਚਾ = ਸੱਚਾ ਪਰਮਾਤਮਾ ਭਾਇਆ = ਚੰਗਾ ਲੱਗਿਆ ਹੈ ॥੮॥੭॥

[ਅੰਗ ੧੩੪੬]

## ਪ੍ਰਭਾਤੀ, ਮਹਲਾ ੩, ਬਿਭਾਸ; ੧ੴ ਸਤਿਗੁਰ ਪ੍ਰਸਾਦਿ ॥

ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ਅਸੀਂ ਪਰਮਾਤਮਾ ਨੂੰ ਕਿਥੇ ਵੇਖਣਾ ਕਰੀਏ ਤਦੋਂ ਪ੍ਰਭਾਤੀ ਅਤੇ ਬਿਭਾਸ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਹ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗੁਰਪਰਸਾਦੀ ਵੇਖੁ ਤੂ; ਹਰਿ ਮੰਦਰੁ ਤੇਰੈ ਨਾਲਿ ॥

ਹੇ ਭਾਈ! ਤੂੰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਇਹ ਵੇਖੁ = ਵੇਖਣਾ ਕਰ, ਮੰਦਰ = ਅਧਿਸ਼ਠਾਨ ਰੂਪ ਹਰਿ = ਪ੍ਰਭੂ ਤੇਰੇ ਨਾਲ ਹੀ ਵੱਸ ਰਿਹਾ ਹੈ **ਵਾ:** ਤੇਰੇ ਮੰਦਰੁ = ਸਰੀਰ ਦੇ ਨਾਲ ਭਾਵ ਹਿਰਦੇ ਵਿਚ ਹਰੀ ਵੱਸ ਰਿਹਾ ਹੈ।

## ਹਰਿ ਮੰਦਰੁ ਸਬਦੇ ਖੋਜੀਐ; ਹਰਿ ਨਾਮੋ ਲੇਹੁ ਸਮ੍ਹਾਲਿ ॥੧॥

ਪਰ ਮੰਦਰੁ = ਅਧਿਸ਼ਠਾਨ ਰੂਪ ਹਰਿ = ਪ੍ਰਭੂ ਨੂੰ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਦੁਆਰਾ ਖੋਜੀਐ = ਲੱਭੀਦਾ ਹੈ, ਇਸ ਲਈ ਹਰਿ = ਪਰਮਾਤਮਾ ਦੇ ਨਾਮੋ = ਨਾਮ ਨੂੰ ਗੁਰਾਂ ਦੁਆਰਾ ਸਮ੍ਹਾਲਿ = ਸੰਭਾਲ ਲੇਹੁ = ਲੈਣਾ ਕਰੋ ॥੧॥

## ਮਨ ਮੇਰੇ; ਸਬਦਿ ਰਪੈ ਰੰਗੁ ਹੋਇ ॥

ਹੇ ਮੇਰੇ ਮਨਾਂ! ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਪੈ = ਰੰਗੇ, ਤਦਾਕਾਰ ਹੋ ਜਾਣ ਕਰਕੇ ਪਰਮਾਤਮਾ ਦਾ ਰੰਗੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ।

## ਸਚੀ ਭਗਤਿ, ਸਚਾ ਹਰਿ ਮੰਦਰੁ; ਪ੍ਰਗਟੀ ਸਾਚੀ ਸੋਇ ॥੧॥ਰਹਾਉ॥

ਸਚੀ ਭਗਤਿ = ਭਗਤੀ ਕਰਕੇ ਮੰਦਰੁ = ਅਧਿਸ਼ਠਾਨ ਰੂਪ ਸੱਚਾ ਹਰਿ = ਪ੍ਰਭੂ ਪ੍ਰਾਪਤ ਹੁੰਦਾ ਹੈ, **ਵਾ:** ਸੱਚੀ ਭਾਉ ਭਗਤੀ ਕਰਕੇ ਹਰੀ ਦਾ ਇਹ ਸਰੀਰ ਰੂਪੀ ਅੰਦਰ ਸੱਚਾ, ਸਫਲਾ ਹੁੰਦਾ ਹੈ ਅਤੇ ਸਾਚੀ = ਸੱਚੇ ਪਰਮਾਤਮਾ ਦੀ ਸੱਚੀ ਸੋਇ = ਸ਼ੋਭਾ ਪ੍ਰਗਟੀ = ਪ੍ਰਗਟ ਹੋ ਆਉਂਦੀ ਹੈ ॥੧॥ਰਹਾਉ॥

## ਹਰਿ ਮੰਦਰੁ ਏਹੁ ਸਰੀਰੁ ਹੈ; ਗਿਆਨਿ ਰਤਨਿ ਪਰਗਟੁ ਹੋਇ ॥

ਵਿਅਸ਼ਟੀ ਉਪਾਧੀ ਕਰਕੇ ਕਥਨ ਕਰਦੇ ਹਨ ਕਿ ਹੇ ਭਾਈ! ਹਰਿ = ਪਰਮਾਤਮਾ ਦਾ ਮੰਦਰ ਏਹੁ = ਇਹ ਮਨੁੱਖਾ ਸਰੀਰ ਹੀ ਹੈ, ਇਸ ਵਿਚ ਪਰਮਾਤਮਾ ਦੀ ਪ੍ਰਾਪਤੀ ਦਾ ਗਿਆਨ ਰੂਪੀ ਰਤਨ ਪਰਗਟ ਹੋਇ = ਹੋ ਰਿਹਾ ਹੈ **ਵਾ:** ਇਸ ਵਿਚ ਗਿਆਨ ਤੇ ਵੈਰਾਗ ਰੂਪੀ ਰਤਨ ਪਰਗਟ ਹੁੰਦੇ ਹਨ **ਵਾ:** ਗਿਆਨ ਰੂਪ ਰਤਨ ਕਰਕੇ ਹਰੀ ਪਰਗਟ ਹੋ ਜਾਂਦਾ ਹੈ।

## ਮਨਮੁਖ ਮੂਲੁ ਨ ਜਾਣਨੀ; ਮਾਣਸਿ ਹਰਿ ਮੰਦਰੁ ਨ ਹੋਇ ॥੨॥

ਮਨਮੁਖ ਪੁਰਖ ਮੂਲੁ = ਉੱਕਾ, ਕਦਾਚਿਤ ਵੀ ਪ੍ਰਭੂ ਨੂੰ ਨਹੀਂ ਜਾਣਨੀ = ਜਾਣਦੇ, ਉਹ ਕਹਿੰਦੇ ਹਨ

ਕਿ ਮਾਣਸਿ = ਮਨੁੱਖਾ ਸਰੀਰ ਹਰੀ ਦੀ ਪ੍ਰਾਪਤੀ ਦਾ ਮੰਦਰ ਨਹੀਂ ਹੋਇ = ਹੋ ਸਕਦਾ **ਵਾ:** ਮਨੁੱਖ ਦੇ ਅੰਦਰ ਮੰਦਰੁ = ਅਧਿਸ਼ਠਾਨ ਰੂਪ ਹਰਿ = ਪ੍ਰਭੂ ਨਹੀਂ ਹੋ ਸਕਦਾ ॥੨॥

## ਹਰਿ ਮੰਦਰੁ; ਹਰਿ ਜੀਉ ਸਾਜਿਆ; ਰਖਿਆ ਹੁਕਮਿ ਸਵਾਰਿ ॥

ਹੇ ਭਾਈ ! ਇਹ ਸਰੀਰ ਰੂਪੀ ਹਰੀ ਦਾ ਮੰਦਰ ਹਰਿ = ਪ੍ਰਭੂ ਜੀਉ = ਜੀ ਨੇ ਆਪਣੀ ਪ੍ਰਾਪਤੀ ਕਰਾਉਣ ਵਾਸਤੇ ਸਾਜਿਆ = ਸਾਜਣਾ, ਰਚਨਾ ਕੀਤਾ ਹੈ ਅਤੇ ਆਪਣੇ ਹੁਕਮ ਵਿਚ ਅੰਗਾਂ ਪ੍ਰਤੰਗਾਂ ਨਾਲ ਸੰਵਾਰ ਕੇ ਰਖਿਆ = ਰੱਖਣਾ ਕੀਤਾ ਹੈ।

## ਧੁਰਿ ਲੇਖੁ ਲਿਖਿਆ ਸੁ ਕਮਾਵਣਾ; ਕੋਇ ਨ ਮੇਟਣਹਾਰੁ ॥੩॥

ਜੋ ਪਰਮਾਤਮਾ ਨੇ ਧੁਰ ਦਰਗਾਹ ਤੋਂ ਲੇਖ ਲਿਖਿਆ = ਲਿਖ ਦਿੱਤਾ ਹੈ, ਜੋ = ਉਹੋ ਹੀ ਜੀਵਾਂ ਨੇ ਕਮਾਵਣਾ = ਕਮਾਉਣਾ ਕੀਤਾ ਹੈ, ਤਿਸ ਲਿਖੇ ਲੇਖ ਨੂੰ ਕੋਇ = ਕੋਈ ਵੀ ਮੇਟਣਹਾਰੁ = ਮਿਟਾਉਣ ਵਾਲਾ ਨਹੀਂ ਹੈ ॥੩॥

## ਸਬਦੁ ਚੀਨਿ੍ ਸੁਖੁ ਪਾਇਆ; ਸਚੈ ਨਾਇ ਪਿਆਰ ॥

ਜਿਸ ਨੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਚੀਨਿ੍ = ਜਾਨਣਾ ਕੀਤਾ ਹੈ, ਉਸ ਨੇ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਅਤੇ ਉਸਦਾ ਸੱਚੇ ਪਰਮਾਤਮਾ ਦੇ ਨਾਇ = ਨਾਮ ਵਿਚ ਪਿਆਰ = ਪ੍ਰੇਮ ਲੱਗ ਗਿਆ ਹੈ।

## ਹਰਿ ਮੰਦਰੁ ਸਬਦੇ ਸੋਹਣਾ; ਕੰਚਨੁ ਕੋਟੁ ਅਪਾਰ ॥੪॥

ਇਹ ਸਰੀਰ ਰੂਪੀ ਹਰਿ ਮੰਦਰ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਦੁਆਰਾ ਸੋਹਣਾ = ਸੁੰਦਰ ਬਣ ਜਾਂਦਾ ਹੈ, ਅਤੇ ਕੰਚਨੁ = ਸੋਨੇ ਦੇ ਕੋਟੁ = ਕਿਲ੍ਹੇ ਨਾਲੋਂ ਵੀ ਅਪਾਰ = ਬਹੁਤ ਸ੍ਰੇਸ਼ਟ ਹੋ ਜਾਂਦਾ ਹੈ **ਵਾ:** ਅੰਤਹਕਰਨ ਰੂਪੀ ਕੋਟੁ = ਕਿਲ੍ਹਾ ਕੰਚਨੁ = ਸੋਨੇ ਦੀ ਨਿਆਈਂ ਬੇਅੰਤ ਸ਼ੁੱਧ ਹੋ ਜਾਂਦਾ ਹੈ ॥੪॥

***ਨੋਟ :*** ਇਹ ਉੱਪਰ ਚਾਰ ਪਦਾਂ ਵਿਚ ਸਤਿਗੁਰੂ ਜੀ ਨੇ ਵਿਅਸ਼ਟੀ ਉਪਾਧੀ ਕਰਕੇ ਮਨੁੱਖਾ ਸਰੀਰ ਨੂੰ ਹਰਿ ਮੰਦਰ ਕਰਕੇ ਕਥਨ ਕੀਤਾ ਸੀ, ਹੁਣ ਅੱਗੇ ਸਮਸ਼ਟੀ ਉਪਾਧੀ ਕਰਕੇ ਸਾਰੇ ਸੰਸਾਰ ਨੂੰ ਹਰੀ ਦਾ ਮੰਦਰ ਕਥਨ ਕਰਦੇ ਹਨ।

## ਹਰਿ ਮੰਦਰੁ ਏਹੁ ਜਗਤੁ ਹੈ; ਗੁਰ ਬਿਨੁ ਘੋਰੰਧਾਰ ॥

ਏਹੁ = ਇਹ ਜਗਤੁ = ਸੰਸਾਰ ਵੀ ਹਰਿ = ਹਰੀ ਦਾ ਮੰਦਰ ਹੈ, ਪਰ ਗੁਰੂ ਤੋਂ ਬਿਨਾਂ ਇਸ ਵਿਚ ਜੀਵਾਂ ਨੂੰ ਘੋਰੰਧਾਰ (ਘੋਰ + ਅੰਧਾਰ) ਘੋਰ = ਭਿਆਨਕ ਅੰਧਾਰ = ਅੰਧਕਾਰ, ਹਨੇਰਾ ਪਿਆ ਹੋਇਆ ਹੈ।

## ਦੂਜਾ ਭਾਉ ਕਰਿ ਪੂਜਦੇ; ਮਨਮੁਖ ਅੰਧ ਗਵਾਰ ॥੫॥

ਅੰਧ = ਅਗਿਆਨੀ ਤੇ ਗਵਾਰ = ਮੂਰਖ ਮਨਮੁਖ ਜੀਵ ਦੂਜਾ ਭਾਉ = ਦ੍ਵੈਤ-ਭਾਵ ਧਾਰ ਕੇ ਹੋਰ ਦੇਵੀ ਦੇਵਤਿਆਂ ਨੂੰ ਪੂਜਦੇ ਰਹਿੰਦੇ ਹਨ ॥੫॥

## ਜਿਥੈ ਲੇਖਾ ਮੰਗੀਐ; ਤਿਥੈ ਦੇਹ ਜਾਤਿ ਨ ਜਾਇ ॥

ਹੇ ਭਾਈ ! ਜਿਥੈ = ਜਿਸ ਦਰਗਾਹ ਵਿਚ ਜੀਵਾਂ ਪਾਸੋਂ ਕਰਮਾਂ ਦਾ ਲੇਖਾ = ਹਿਸਾਬ ਕਿਤਾਬ

ਮੰਗੀਐ = ਮੰਗਿਆ ਜਾਂਦਾ ਹੈ, ਤਿਥੈ = ਉਸ ਜਗ੍ਹਾ ਇਹ ਸਥੂਲ ਦੇਹ = ਦੇਹੀ ਅਤੇ ਜਾਤਿ = ਜਾਤੀ ਨਹੀਂ ਜਾਇ = ਜਾਂਦੀ।

## ਸਾਚਿ ਰਤੇ ਸੇ ਉਬਰੇ; ਦੁਖੀਏ ਦੂਜੈ ਭਾਇ ॥੬॥

ਜੋ ਸਚਿ = ਸੱਚੇ ਨਾਮ ਵਿਚ ਰਤੇ = ਰੰਗੇ ਗਏ ਹਨ, ਸੇ = ਉਹ ਦਰਗਾਹ ਵਿਚ ਉਬਰੇ = ਬਚੇ ਹਨ, ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗੇ ਹੋਏ ਸਦਾ ਦੁਖੀਏ = ਦੁਖੀ ਰਹਿੰਦੇ ਹਨ ॥੬॥

## ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ; ਨਾ ਬੂਝਹਿ ਮੁਗਧ ਗਵਾਰ ॥

ਇਸ ਹਰਿ = ਹਰੀ ਦੇ ਮੰਦਰ ਮਹਿ = ਵਿਚ ਨਾਮ ਦਾ ਨਿਧਾਨ = ਖ਼ਜ਼ਾਨਾ ਹੈ, ਪਰ ਮੁਗਧ = ਬੇ-ਸਮਝ ਤੇ ਗਵਾਰ = ਮੂਰਖ ਪੁਰਖ ਇਸ ਭੇਦ ਨੂੰ ਨਹੀਂ ਬੂਝਹਿ = ਬੁੱਝਦੇ ਭਾਵ ਜਾਣਦੇ।

## ਗੁਰਪਰਸਾਦੀ ਚੀਨਿ੍ਆ; ਹਰਿ ਰਾਖਿਆ ਉਰਿ ਧਾਰਿ ॥੭॥

ਜਿਸ ਨੇ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਇਸ ਹਰੀ ਮੰਦਰ ਵਿਚ ਹਰੀ ਨੂੰ ਚੀਨਿ੍ਆ = ਜਾਣਿਆ ਹੈ, ਉਹ ਹਰਿ = ਪਰਮਾਤਮਾ ਨੂੰ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਾਖਿਆ = ਰੱਖਦਾ ਹੈ ॥੭॥

## ਗੁਰ ਕੀ ਬਾਣੀ ਗੁਰ ਤੇ ਜਾਤੀ; ਜਿ ਸਬਦਿ ਰਤੇ ਰੰਗੁ ਲਾਇ ॥

ਉਨ੍ਹਾਂ ਨੇ ਗੁਰੂ ਕੀ = ਦੀ ਨਾਮ ਬਾਣੀ ਗੁਰੂ ਤੇ = ਤੋਂ ਜਾਤੀ = ਜਾਣ ਲਈ ਹੈ, ਜਿ = ਜਿਹੜੇ ਰੰਗੁ = ਪ੍ਰੇਮ ਲਾਇ = ਲਾ ਕੇ ਸਬਦਿ = ਗੁਰ ਉਪਦੇਸ਼ ਵਿਚ ਰਤੇ = ਰੰਗੇ ਗਏ ਹਨ **ਵਾ:** ਜਿਹੜੇ ਸ਼ਬਦ ਵਿਚ ਰੰਗੇ ਗਏ ਹਨ, ਉਨ੍ਹਾਂ ਨੂੰ ਗੁਰਾਂ ਨੇ ਆਪਣੀ ਬਾਣੀ ਦਾ ਰੰਗੁ = ਅਨੰਦ ਲਾਇਆ ਹੈ।

## ਪਵਿਤੁ ਪਾਵਨ ਸੇ ਜਨ ਨਿਰਮਲ; ਹਰਿ ਕੈ ਨਾਮਿ ਸਮਾਇ ॥੮॥

ਸੇ = ਉਹ ਜਨ = ਦਾਸ ਮਨ ਕਰਕੇ ਨਿਰਮਲ = ਉੱਜਲ, ਬਾਣੀ ਕਰਕੇ ਵੀ ਪਵਿਤੁ = ਪਵਿਤ੍ਰ ਅਤੇ ਸਰੀਰ ਕਰਕੇ ਵੀ ਪਾਵਨ = ਪਵਿਤ੍ਰ ਜੀਵਨ ਵਾਲੇ ਹਨ, ਜੋ ਹਰਿ = ਪਰਮਾਤਮਾ ਕੈ = ਦੇ ਨਾਮ ਵਿਚ ਸਮਾਇ = ਲੀਨ ਰਹਿੰਦੇ ਹਨ ॥੮॥

## ਹਰਿ ਮੰਦਰੁ ਹਰਿ ਕਾ ਹਾਟੁ ਹੈ; ਰਖਿਆ ਸਬਦਿ ਸਵਾਰਿ ॥

ਇਹ ਜਗਤ, ਅੰਤਹਕਰਨ ਹਰੀ ਦਾ ਮੰਦਰ ਹਰਿ = ਹਰੀ ਕਾ = ਦਾ ਹਾਟੁ = ਹੱਟ ਰੂਪ ਹੈ, ਜਿਸ ਨੂੰ ਗੁਰਾਂ ਦੇ ਸਬਦਿ = ਉਪਦੇਸ਼, ਹੁਕਮ ਦੁਆਰਾ ਸੰਵਾਰ ਕੇ ਰਖਿਆ = ਰੱਖਣਾ ਕੀਤਾ ਹੈ।

## ਤਿਸੁ ਵਿਚਿ ਸਉਦਾ ਏਕੁ ਨਾਮੁ; ਗੁਰਮੁਖਿ ਲੈਨਿ ਸਵਾਰਿ ॥੯॥

ਤਿਸੁ = ਉਸ ਹੱਟ ਵਿਚ ਏਕੁ = ਇਕ ਪਰਮਾਤਮਾ ਦੇ ਨਾਮ ਦਾ ਹੀ ਸੌਦਾ ਹੈ, ਜੋ ਗੁਰਮੁਖ ਜਨ ਹਿਰਦੇ ਨੂੰ ਸੰਵਾਰ ਕੇ ਲੈਨਿ = ਲੈਣਾ ਕਰਦੇ ਹਨ ॥੯॥

## ਹਰਿ ਮੰਦਰ ਮਹਿ ਮਨੁ ਲੋਹਟੁ ਹੈ; ਮੋਹਿਆ ਦੂਜੈ ਭਾਇ ॥

ਇਸ ਸੰਸਾਰ, ਸਰੀਰ ਰੂਪੀ ਹਰੀ ਮੰਦਰ ਮਹਿ = ਵਿਚ ਮਨ ਲੋਹਟੁ = ਲੋਹੇ ਦੀ ਨਿਆਈਂ ਹੈ ਭਾਵ ਪਾਪਾਂ

ਕਰਕੇ ਕਠੋਰ ਸੁਭਾਅ ਵਾਲਾ ਹੈ, ਜੋ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਮਾਇਆ ਵਿਚ ਮੋਹਿਆ = ਮੋਹਿਤ ਹੋਇਆ ਪਿਆ ਹੈ।

## ਪਾਰਸਿ ਭੇਟਿਐ ਕੰਚਨੁ ਭਇਆ; ਕੀਮਤਿ ਕਹੀ ਨ ਜਾਇ ॥੧੦॥

ਪਰ ਜੇਕਰ ਇਹ ਮਨ ਰੂਪੀ ਲੋਹਾ ਪਾਰਸ ਰੂਪੀ ਗੁਰਾਂ ਨਾਲ ਭੇਟਿਐ = ਮਿਲ ਪਵੇ ਤਾਂ ਕੰਚਨੁ = ਸੋਨੇ ਵਾਂਗ ਸ਼ੁੱਧ ਭਇਆ = ਹੋ ਜਾਂਦਾ ਹੈ, ਭਾਵ ਸ਼ੁਧ ਸਰੂਪ ਪਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ, ਤਦੋਂ ਇਸ ਦੀ ਕੀਮਤ ਕਿਸੇ ਪਾਸੋਂ ਵੀ ਕਹੀ = ਆਖੀ ਨਹੀਂ ਜਾਇ = ਜਾ ਸਕਦੀ ॥੧੦॥

## ਹਰਿ ਮੰਦਰ ਮਹਿ, ਹਰਿ ਵਸੈ; ਸਰਬ ਨਿਰੰਤਰਿ ਸੋਇ ॥

ਹਰਿ = ਪਰਮਾਤਮਾ ਦੇ ਸੰਸਾਰ, ਸਰੀਰ ਰੂਪੀ ਮੰਦਰ ਮਹਿ = ਵਿਚ ਹਰਿ = ਹਰੀ ਆਪ ਵਸੈ = ਵੱਸ ਰਿਹਾ ਹੈ ਅਤੇ ਸੋਇ = ਉਹ ਸਰਬ = ਸਾਰੇ ਜੀਆਂ ਦੇ ਅੰਦਰ ਨਿਰੰਤਰਿ = ਇਕ-ਰਸ ਵਿਆਪਕ ਹੋ ਰਿਹਾ ਹੈ।

## ਨਾਨਕ, ਗੁਰਮੁਖਿ ਵਣਜੀਐ; ਸਚਾ ਸਉਦਾ ਹੋਇ ॥੧੧॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਵਣਜੀਐ = ਖ਼ਰੀਦਣਾ ਕਰੀਏ ਤਾਂ ਹੀ ਸੱਚਾ ਨਾਮ ਰੂਪੀ ਸੌਦਾ ਪ੍ਰਾਪਤ ਹੋਇ = ਹੁੰਦਾ ਹੈ ॥੧੧॥੧॥

## ਪ੍ਰਭਾਤੀ ਮਹਲਾ ੩ ॥

## ਭੈ ਭਾਇ ਜਾਗੇ, ਸੇ ਜਨ ਜਾਗ੍ਣ ਕਰਹਿ; ਹਉਮੈ ਮੈਲੁ ਉਤਾਰਿ ॥

ਜਿਹੜੇ ਭੈ ਦੇ ਸੰਯੁਕਤ ਹੋ ਕੇ ਵਾਹਿਗੁਰੂ ਦੇ ਭਾਇ = ਪ੍ਰੇਮ ਵਿਚ ਜਾਗੇ ਹਨ **ਵਾ:** ਭੈ ਅਤੇ ਪ੍ਰੇਮ ਦੇ ਸੰਯੁਕਤ ਜਾਗੇ ਹਨ, ਸੇ = ਉਹ ਜਨ = ਪੁਰਖ ਗਿਆਨ ਅਵਸਥਾ ਵਿਚ ਜਾਗ੍ਣ = ਜਾਗਣਾ ਕਰਹਿ = ਕਰਦੇ ਹਨ ਅਤੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਦੀ ਮੈਲੁ = ਮਲੀਨਤਾਈ ਨੂੰ ਉਤਾਰ ਦੇਂਦੇ ਹਨ।

## ਸਦਾ ਜਾਗਹਿ ਘਰੁ ਅਪਣਾ ਰਾਖਹਿ; ਪੰਚ ਤਸਕਰ ਕਾਢਹਿ ਮਾਰਿ ॥੧॥

ਉਹ ਸਦਾ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਹਨ, ਆਪਣਾ ਹਿਰਦਾ ਰੂਪੀ ਘਰ ਵਿਕਾਰਾਂ ਤੋਂ ਬਚਾ ਕੇ ਰਾਖਹਿ = ਰੱਖ ਲੈਂਦੇ ਹਨ ਅਤੇ ਪੰਚ = ਪੰਜ ਕਾਮ, ਕ੍ਰੋਧ ਰੂਪੀ ਤਸਕਰ = ਚੋਰ ਮਾਰ ਕੇ ਬਾਹਰ ਕਾਢਹਿ = ਕੱਢ ਲੈਂਦੇ ਹਨ ॥੧॥

## ਮਨ ਮੇਰੇ; ਗੁਰਮੁਖਿ ਨਾਮੁ ਧਿਆਇ ॥

ਹੇ ਮੇਰੇ ਮਨਾਂ! ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਪਰਮਾਤਮਾ ਦੇ ਨਾਮ ਨੂੰ ਧਿਆਇ = ਧਿਆਉਣਾ ਕਰ।

## ਜਿਤੁ ਮਾਰਗਿ ਹਰਿ ਪਾਈਐ; ਮਨ ਸੇਈ ਕਰਮ ਕਮਾਇ ॥੧॥ਰਹਾਉ॥

ਜਿਤੁ = ਜਿਸ ਭਾਉ ਭਗਤੀ, ਗਿਆਨ ਦੇ ਮਾਰਗਿ = ਰਸਤੇ ਵਿਚ ਚੱਲ ਕੇ ਹਰਿ = ਪਰਮਾਤਮਾ ਨੂੰ ਪਾਈਐ = ਪਾ ਲਈਦਾ ਹੈ, ਹੇ ਮਨਾਂ! ਸੇਈ = ਉਹੋ ਜਿਹੇ ਨਿਸ਼ਕਾਮ ਕਰਮਾਂ ਨੂੰ ਕਮਾਇ = ਕਮਾਉਣਾ ਕਰ ॥੧॥ਰਹਾਉ॥

## ਗੁਰਮੁਖਿ ਸਹਜ ਧੁਨਿ ਊਪਜੈ; ਦੁਖੁ ਹਉਮੈ ਵਿਚਹੁ ਜਾਇ ॥

ਜਿਸ ਦੇ ਹਿਰਦੇ ਅੰਦਰੋਂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਹਜ = ਗਿਆਨ, ਸ਼ਾਂਤੀ ਵਾਲੀ ਧੁਨਿ = ਧੁਨੀ ਊਪਜੈ = ਪੈਦਾ ਹੋ ਗਈ ਹੈ, ਉਸਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਦਾ ਦੁੱਖ ਚਲਿਆ ਜਾਇ = ਜਾਂਦਾ ਹੈ।

## ਹਰਿ ਨਾਮਾ ਹਰਿ ਮਨਿ ਵਸੈ; ਸਹਜੇ ਹਰਿ ਗੁਣ ਗਾਇ ॥੨॥

ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਜਿਸਦੇ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ, ਉਹ ਸਹਜੇ = ਨਿਰਯਤਨ, ਸ਼ਾਂਤੀ ਪੂਰਬਕ ਹਰਿ = ਪਰਮਾਤਮਾ ਦੇ ਗੁਣ ਗਾਇ = ਗਾਉਂਦਾ ਰਹਿੰਦਾ ਹੈ ॥੨॥

## ਗੁਰਮਤੀ ਮੁਖ ਸੋਹਣੇ; ਹਰਿ ਰਾਖਿਆ ਉਰਿ ਧਾਰਿ ॥

ਉਨ੍ਹਾਂ ਦੇ ਪ੍ਰਤੱਖ **ਵਾ:** ਅੰਤਹਕਰਨ ਰੂਪੀ ਮੁਖ = ਮੂੰਹ ਗੁਰਮਤੀ = ਗੁਰਾਂ ਦੀ ਸਿੱਖਿਆ ਮੰਨ ਕੇ ਸੋਹਣੇ = ਸੁੰਦਰ, ਸ਼ੋਭਨੀਕ ਹੋਏ ਹਨ, ਜਿਨ੍ਹਾਂ ਨੇ ਆਪਣੇ ਉਰਿ = ਹਿਰਦੇ ਵਿਚ ਹਰਿ = ਪਰਮਾਤਮਾ ਨੂੰ ਧਾਰਿ = ਧਾਰਨ ਕਰਕੇ ਰਾਖਿਆ = ਰੱਖਣਾ ਕੀਤਾ ਹੈ।

## ਐਥੈ ਓਥੈ ਸੁਖੁ ਘਣਾ; ਜਪਿ ਹਰਿ ਹਰਿ ਉਤਰੇ ਪਾਰਿ ॥੩॥

ਉਨ੍ਹਾਂ ਨੂੰ ਐਥੈ = ਇਸ ਲੋਕ ਅਤੇ ਓਥੈ = ਪ੍ਰਲੋਕ ਵਿਚ ਘਣਾ = ਬਹੁਤ ਸੁੱਖ ਪ੍ਰਾਪਤ ਹੁੰਦਾ ਹੈ, ਉਹ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਜਪ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਉਤਰੇ = ਉੱਤਰ ਜਾਂਦੇ ਹਨ ॥੩॥

**[ਅੰਗ ੧੩੪੭]**

## ਹਉਮੈ ਵਿਚਿ ਜਾਗ੍ਰਣੁ ਨ ਹੋਵਈ; ਹਰਿ ਭਗਤਿ ਨ ਪਵਈ ਥਾਇ ॥

ਹਉਮੈ = ਹੰਗਤਾ ਮਮਤਾ ਵਿਚ ਰਹਿਣ ਕਰਕੇ ਗਿਆਨ ਅਵਸਥਾ ਅੰਦਰ ਜਾਗ੍ਰਣੁ = ਜਾਗਣਾ ਨਹੀਂ ਹੋਵਈ = ਹੋ ਸਕਦਾ, ਅਤੇ ਹਉਮੈ ਵਿਚ ਕੀਤੀ ਹਰਿ = ਪ੍ਰਭੂ ਦੀ ਭਗਤਿ = ਭਗਤੀ ਵੀ ਥਾਇ = ਥਾਂ, ਲੇਖੇ ਵਿਚ ਨਹੀਂ ਪਵਈ = ਪੈਂਦੀ।

## ਮਨਮੁਖ ਦਰਿ ਢੋਈ ਨਾ ਲਹਹਿ; ਭਾਇ ਦੂਜੈ ਕਰਮ ਕਮਾਇ ॥੪॥

ਮਨਮੁਖ ਪੁਰਖ ਵਾਹਿਗੁਰੂ ਦੇ ਦਰ = ਦੁਆਰੇ ਦੀ ਢੋਈ = ਓਟ ਨਾ = ਨਹੀਂ ਲਹਹਿ = ਪ੍ਰਾਪਤ ਕਰ ਸਕਦੇ, **ਵਾ:** ਸਤਿਸੰਗਤ, ਤੁਰੀਆ ਪਦ ਰੂਪੀ ਦਰ ਵਿਚ ਇਸਥਿਤ ਹੋਣ ਰੂਪੀ ਕੋਈ ਢੋਈ = ਆਸਰਾ ਨਹੀਂ ਲੈ ਸਕਦੇ, ਕਿਉਂਕਿ ਉਹ ਭਾਇ ਦੂਜੈ = ਦ੍ਵੈਤ-ਭਾਵ ਕਰਕੇ ਸਕਾਮ, ਖੋਟੇ ਕਰਮ ਕਮਾਇ = ਕਮਾਉਂਦੇ ਰਹਿੰਦੇ ਹਨ ॥੪॥

## ਧ੍ਰਿਗੁ ਖਾਣਾ ਧ੍ਰਿਗੁ ਪੈਨਣਾ; ਜਿਨਾ ਦੂਜੈ ਭਾਇ ਪਿਆਰੁ ॥

ਜਿਨ੍ਹਾਂ ਮਨਮੁਖਾਂ ਦਾ ਦੂਜੈ ਭਾਇ = ਦ੍ਵੈਤ-ਭਾਵ ਵਿਚ ਪਿਆਰੁ = ਪ੍ਰੇਮ ਲੱਗਾ ਹੋਇਆ ਹੈ, ਉਨ੍ਹਾਂ ਦਾ ਭੋਜਨ ਦਾ ਖਾਣਾ ਵੀ ਧ੍ਰਿਗੁ = ਧ੍ਰਿਕਾਰ ਜੋਗ ਹੈ ਅਤੇ ਬਸਤ੍ਰਾਂ ਦਾ ਪੈਨ੍ਣਾ = ਪਹਿਨਣਾ ਵੀ ਧ੍ਰਿਗੁ = ਧ੍ਰਿਕਾਰ ਜੋਗ ਹੈ।

## ਬਿਸਟਾ ਕੇ ਕੀੜੇ ਬਿਸਟਾ ਰਾਤੇ; ਮਰਿ ਜੰਮਹਿ ਹੋਹਿ ਖੁਆਰੁ ॥੫॥

ਜਿਵੇਂ ਬਿਸਟਾ = ਗੰਦਗੀ ਕੇ = ਦੇ ਕੀੜੇ ਬਿਸਟਾ = ਗੰਦਗੀ ਵਿਚ ਰਾਤੇ = ਰੰਗੇ ਰਹਿੰਦੇ ਹਨ **ਵਾ:** ਇਸੇ ਪ੍ਰਕਾਰ ਮਾਤਾ ਦੇ ਗਰਭ ਵਿਚਲੀ ਮੈਲ ਦੇ ਕੀੜੇ ਮਨਮੁਖ ਜੀਵ ਵਿਸ਼ਿਆਂ ਰੂਪੀ ਗੰਦਗੀ ਵਿਚ ਰੰਗੇ ਹੋਏ ਹਨ, ਉਹ ਮੌਤ ਦੇ ਮਾਰੇ ਹੋਏ ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮਦੇ ਖੁਆਰੁ = ਖ਼ਰਾਬ ਹੀ ਹੋਹਿ = ਹੁੰਦੇ ਹਨ **ਵਾ:** ਨਰਕਾਂ ਵਿਚ ਪੈ ਕੇ ਖ਼ਰਾਬ ਹੁੰਦੇ ਹਨ ॥੫॥

## ਜਿਨ ਕਉ ਸਤਿਗੁਰੁ ਭੇਟਿਆ; ਤਿਨ੍ਾ ਵਿਟਹੁ ਬਲਿ ਜਾਉ ॥

ਜਿਨ੍ਹਾਂ ਗੁਰਮੁਖਾਂ ਕਉ = ਨੂੰ ਸਤਿਗੁਰੂ ਭੇਟਿਆ = ਮਿਲਿਆ ਹੈ, ਮੈਂ ਤਿਨ੍ਾ = ਉਨ੍ਹਾਂ ਦੇ ਵਿਟਹੁ = ਉਪਰੋਂ ਬਲਿ = ਬਲਿਹਾਰ ਜਾਉ = ਜਾਂਦਾ ਹਾਂ।

## ਤਿਨ ਕੀ ਸੰਗਤਿ ਮਿਲਿ ਰਹਾਂ; ਸਚੇ ਸਚਿ ਸਮਾਉ ॥੬॥

ਮੈਂ ਤਿਨ = ਉਨ੍ਹਾਂ ਕੀ = ਦੀ ਸੰਗਤ ਵਿਚ ਮਿਲ ਕੇ ਰਹਾ = ਰਹਿਣਾ ਕਰਾਂ, ਕਿਉਂਕਿ ਉਨ੍ਹਾਂ ਦੀ ਸੰਗਤ ਦੁਆਰਾ ਸੱਚੇ ਨਾਮ ਨੂੰ ਜਪ ਕੇ ਸੱਚੇ ਪਰਮਾਤਮਾ ਵਿਚ ਸਮਾਉ = ਸਮਾਅ ਜਾਵਾਂਗਾ ॥੬॥

## ਪੂਰੈ ਭਾਗਿ ਗੁਰੁ ਪਾਈਐ; ਉਪਾਇ ਕਿਤੈ ਨ ਪਾਇਆ ਜਾਇ ॥

ਪੂਰੈ = ਪੂਰਨ ਭਾਗਿ = ਕਰਮਾਂ ਕਰਕੇ ਗੁਰੂ ਪਾਈਐ = ਪਾਈਦਾ ਹੈ, ਹੋਰ ਕਿਸੇ ਸਾਧਨਾਂ ਦੇ ਉਪਾਇ = ਜਤਨਾਂ ਦੁਆਰਾ ਨਹੀਂ ਪਾਇਆ ਜਾਇ = ਜਾਂਦਾ।

## ਸਤਿਗੁਰ ਤੇ ਸਹਜੁ ਊਪਜੈ; ਹਉਮੈ ਸਬਦਿ ਜਲਾਇ ॥੭॥

ਸਤਿਗੁਰੂ ਤੇ = ਤੋਂ ਹੀ ਸਹਜੁ = ਗਿਆਨ ਊਪਜੈ = ਪੈਦਾ ਹੁੰਦਾ ਹੈ, ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹਉਮੈ = ਹੰਗਤਾ ਮਮਤਾ ਨੂੰ ਜਲਾਇ = ਸਾੜ, ਨਾਸ਼ ਕਰ ਲਈਦਾ ਹੈ ॥੭॥

## ਹਰਿ ਸਰਣਾਈ, ਭਜੁ ਮਨ ਮੇਰੇ; ਸਭ ਕਿਛੁ ਕਰਣੈ ਜੋਗੁ ॥

ਹੇ ਮੇਰੇ ਮਨਾਂ ! ਹਰਿ = ਪਰਮਾਤਮਾ ਦੀ ਸਰਣਾਈ = ਸ਼ਰਨ ਵਿਚ ਭਜੁ = ਭਜਨ ਕਰ **ਵਾ:** ਭੱਜ ਕੇ ਪ੍ਰਾਪਤ ਹੋਣਾ ਕਰ, ਉਹ ਹਰੀ ਸਭ ਕਿਛੁ = ਕੁਝ ਕਰਣੈ = ਕਰਨ ਦੇ ਜੋਗੁ = ਲਾਇਕ ਹੈ।

## ਨਾਨਕ ਨਾਮੁ ਨ ਵੀਸਰੈ; ਜੋ ਕਿਛੁ ਕਰੈ ਸੁ ਹੋਗੁ ॥੮॥੨॥੭॥੨॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੈਨੂੰ ਪਰਮਾਤਮਾ ਦਾ ਨਾਮ ਕਦੇ ਵੀ ਵੀਸਰੈ = ਭੁੱਲਣਾ ਨਾ ਕਰੇ, ਤੂੰ ਐਸਾ ਨਿਸਚਾ ਕਰਕੇ ਉਸਦੀ ਰਜ਼ਾ ਵਿਚ ਚੱਲ ਕਿ ਉਹ ਜੋ ਕਿਛੁ = ਕੁਝ ਵੀ ਕਰਤਬ ਕਰੈ = ਕਰਦਾ ਹੈ, ਸੁ = ਉਹੋ ਕੁਝ ਹੀ ਹੋਗੁ = ਹੁੰਦਾ ਹੈ ॥੮॥੨॥੭॥੨॥੯॥

**ਅੰਕਾਂ ਦਾ ਵੇਰਵਾ :** ੮ = ਇਸ ਅਸਟਪਦੀ ਦੀਆਂ ਪਉੜੀਆਂ ਅੱਠ ਹਨ।
੨ = ਸ੍ਰੀ ਗੁਰੂ ਅਮਰਦਾਸ ਜੀ ਦੀਆਂ ੨ ਅਸਟਪਦੀਆਂ ਦੀ ਗਿਣਤੀ ਹੈ।
੭ = ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਅਸਟਪਦੀਆਂ ਦੀ ਗਿਣਤੀ ਹੈ।
+੨ = ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਅਸਟਪਦੀਆਂ ਦੀ ਗਿਣਤੀ ਹੈ।
੭ + ੨ = ੯ ਕੁੱਲ ਜੋੜ ਹੈ

## ਬਿਭਾਸ, ਪ੍ਰਭਾਤੀ, ਮਹਲਾ ੫, ਅਸਟਪਦੀਆ; ੧ੴ ਸਤਿਗੁਰ ਪ੍ਰਸਾਦਿ ॥

ਬਿਭਾਸ ਅਤੇ ਪ੍ਰਭਾਤੀ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅਸਟਪਦੀਆ = ਅੱਠ-ਅੱਠ ਪਦਿਆਂ ਵਾਲੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਾਤ ਪਿਤਾ; ਭਾਈ ਸੁਤੁ ਬਨਿਤਾ ॥ ਚੂਗਹਿ ਚੋਗ; ਅਨੰਦ ਸਿਉ ਜੁਗਤਾ ॥

ਹੇ ਭਾਈ ! ਜੋ ਮਾਤ ਪਿਤਾ = ਮਾਂ-ਬਾਪ, ਭਾਈ = ਭਰਾ, ਸੁਤੁ = ਪੁੱਤਰ, ਬਨਿਤਾ = ਇਸਤ੍ਰੀ **ਵਾ:** ਸੁਤੁ ਬਨਿਤਾ = ਪੁੱਤਰ ਦੀ ਇਸਤ੍ਰੀ ਹੈ, ਜੀਵ ਇਨ੍ਹਾਂ ਦੇ ਮੋਹ ਦੇ ਅਨੰਦ ਸਿਉ = ਨਾਲ ਜੁਗਤਾ = ਜੁੜਿਆ ਹੋਇਆ ਸ਼ਬਦ ਸਪਰਸ਼ ਆਦਿ ਵਿਸ਼ਿਆਂ ਦੇ ਚੋਗ ਨੂੰ ਚੂਗਹਿ = ਚੁਗਦਾ ਰਹਿੰਦਾ ਹੈ।

## ਉਰਝਿ ਪਰਿਓ; ਮਨ ਮੀਠ ਮੋੁਹਾਰਾ ॥ ਗੁਨ ਗਾਹਕ; ਮੇਰੇ ਪ੍ਰਾਨ ਅਧਾਰਾ ॥੧॥

ਉਨ੍ਹਾਂ ਸੰਬੰਧੀਆਂ ਦੇ ਮੋੁਹਾਰਾ = ਮੋਹ ਨੂੰ ਮੀਠ = ਮਿੱਠਾ ਜਾਣ ਕੇ ਜੀਵ ਦਾ ਮਨ ਉਸ ਵਿਚ ਹੀ ਉਰਝਿ = ਉਲਝ ਪਰਿਓ = ਪਿਆ, ਫਸ ਗਿਆ ਹੈ।

ਸਤ, ਸੰਤੋਖ ਆਦਿ ਗੁਣਾਂ ਦੇ ਗਾਹਕ = ਖ਼ਰੀਦਦਾਰ ਸੰਤ ਜਨ ਮੇਰੇ ਪ੍ਰਾਣਾਂ ਦਾ ਅਧਾਰਾ = ਆਸਰਾ ਰੂਪ ਹਨ ॥੧॥

## ਏਕੁ ਹਮਾਰਾ; ਅੰਤਰਜਾਮੀ ॥

ਹੇ ਭਾਈ ! ਹਮਾਰਾ = ਸਾਡਾ ਤਾਂ ਏਕੁ = ਇਕ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭੂ ਹੀ ਰੱਖਿਅਕ ਹੈ।

## ਧਰ ਏਕਾ, ਮੈ ਟਿਕ ਏਕਸੁ ਕੀ; ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧॥ਰਹਾਉ॥

ਮੈ = ਮੈਨੂੰ ਤਾਂ ਇਸ ਲੋਕ ਵਿਚ ਵੀ ਏਕਾ = ਇਕ ਪ੍ਰਭੂ ਦੀ ਧਰ = ਓਟ ਹੈ ਅਤੇ ਪ੍ਰਲੋਕ ਵਿਚ ਵੀ ਏਕਸੁ = ਇਕ ਪ੍ਰਭੂ ਕੀ = ਦੀ ਹੀ ਟਿਕ = ਟੇਕ ਹੈ **ਵਾ:** ਮਨ ਵਿਚ ਵੀ ਇਕ ਪ੍ਰਭੂ ਦੀ ਓਟ ਹੈ ਅਤੇ ਤਨ ਵਿਚ ਵੀ ਇਕ ਪ੍ਰਭੂ ਦੀ ਟੇਕ ਹੈ। ਉਹ ਮਾਲਕ ਪ੍ਰਭੂ ਵੱਡਾ ਪੁਰਖ ਅਤੇ ਸਾਰੇ ਸਾਹਾ = ਸ਼ਾਹੂਕਾਰਾਂ ਦਾ ਸਿਰਿ = ਸ਼ਿਰੋਮਣੀ ਹੈ ॥੧॥ਰਹਾਉ॥

## ਛਲ ਨਾਗਨਿ ਸਿਉ; ਮੇਰੀ ਟੂਟਨਿ ਹੋਈ ॥ ਗੁਰਿ ਕਹਿਆ; ਇਹ ਝੂਠੀ ਧੋਹੀ ॥

ਛਲ = ਧੋਖਾ, ਫ਼ਰੇਬ ਕਰਨ ਵਾਲੀ ਮਾਇਆ ਰੂਪੀ ਨਾਗਨਿ = ਸੱਪਣੀ ਸਿਉ = ਨਾਲੋਂ ਮੇਰੀ ਟੂਟਨਿ = ਅਣਬਣ ਹੋਈ = ਹੋ ਗਈ ਹੈ ਭਾਵ ਉਸ ਨਾਲੋਂ ਪ੍ਰੀਤੀ ਟੁੱਟ ਗਈ ਹੈ।

ਕਿਉਂਕਿ ਗੁਰਿ = ਸਤਿਗੁਰਾਂ ਨੇ ਮੈਨੂੰ ਇਹ ਬਚਨ ਕਹਿਆ = ਆਖਣਾ ਕੀਤਾ ਹੈ ਕਿ ਇਹ ਮਾਇਆ ਝੂਠੀ = ਮਿਥਿਆ ਅਤੇ ਧੋਹੀ = ਛਲ ਕਰਨ ਵਾਲੀ ਹੈ।

## ਮੁਖਿ ਮੀਠੀ; ਖਾਈ ਕਉਰਾਇ ॥ ਅੰਮ੍ਰਿਤ ਨਾਮਿ; ਮਨੁ ਰਹਿਆ ਅਘਾਇ ॥੨॥

ਇਹ ਮਾਇਆ ਮੁਖ = ਮੂੰਹ ਨੂੰ ਲੱਗਣ ਕਰਕੇ ਮੀਠੀ = ਮਿੱਠੀ ਪ੍ਰਤੀਤ ਹੁੰਦੀ ਹੈ ਪਰ ਖਾਈ = ਖਾਣ ਤੋਂ

ਬਾਅਦ ਕਉਰਾਇ = ਕੌੜੀ ਭਾਵ ਦੁਖਦਾਈ ਹੁੰਦੀ ਹੈ ਅਰਥਾਤ ਮਾਇਆ ਗ੍ਰਹਿਣ ਕਰਕੇ ਮਾਇਕੀ ਸੁੱਖ ਆਉਣ ਨਾਲ ਇਹ ਮਾਇਆ ਸੁਖਦਾਇਕ ਲੱਗਦੀ ਹੈ ਪਰ ਅੰਤ ਨੂੰ ਇਸ ਦਾ ਫਲ ਦੁਖਦਾਇਕ ਹੀ ਨਿਕਲਦਾ ਹੈ।

ਇਸ ਕਰਕੇ ਮਾਇਆ ਦੀ ਵਾਸ਼ਨਾ ਤੋਂ ਰਹਿਤ ਹੋ ਕੇ ਪਰਮਾਤਮਾ ਦੇ ਅੰਮ੍ਰਿਤ ਨਾਮ ਨਾਲ ਮੇਰਾ ਮਨ ਅਘਾਇ = ਰੱਜ ਰਹਿਆ = ਰਿਹਾ ਹੈ ॥੨॥

**ਲੋਭ ਮੋਹ ਸਿਉ; ਗਈ ਵਿਖੋਟਿ ॥ ਗੁਰਿ ਕ੍ਰਿਪਾਲਿ; ਮੋਹਿ ਕੀਨੀ ਛੋਟਿ ॥**

ਲੋਭ ਲਾਲਚ ਤੇ ਮੋਹ ਆਦਿ ਵਿਕਾਰਾਂ ਸਿਉ = ਨਾਲੋਂ ਵਿਖੋਟਿ = ਭਰੋਸਾ, ਨਿਸਚਾ, ਪ੍ਰਤੀਤੀ ਚਲੀ ਗਈ ਹੈ **ਵਾ:** ਇਨ੍ਹਾਂ ਵਿਕਾਰਾਂ ਨਾਲ ਲੱਗੀ ਹੋਈ (ਵਿ+ਖੋਟਿ) ਵਿ = ਵਿਸ਼ੇਸ਼ ਕਰਕੇ ਖੋਟਿ = ਖੁਟਿਆਈ ਵਾਲੀ ਬਿਰਤੀ ਚਲੀ ਗਈ ਹੈ। ਕ੍ਰਿਪਾਲਿ = ਮਿਹਰਵਾਨ ਸਤਿਗੁਰਾਂ ਨੇ ਇਨ੍ਹਾਂ ਵਿਕਾਰਾਂ ਤੋਂ ਮੋਹਿ = ਮੇਰੀ ਛੋਟਿ = ਖ਼ਲਾਸੀ, ਮੁਕਤੀ ਕੀਨੀ = ਕੀਤੀ ਹੈ।

**ਇਹ ਠਗਵਾਰੀ; ਬਹੁਤੁ ਘਰ ਗਾਲੇ ॥**
**ਹਮ ਗੁਰਿ; ਰਾਖਿ ਲੀਏ ਕਿਰਪਾਲੇ ॥੩॥**

ਇਹ ਵਿਕਾਰਾਂ ਦੀ ਠਗਵਾਰੀ = ਠੱਗ ਮੰਡਲੀ ਨੇ **ਵਾ:** ਇਹ ਵਿਕਾਰਾਂ ਰੂਪੀ ਠਗਵਾਰੀ = ਠੱਗਾਂ ਦੀ ਬਗ਼ੀਚੀ ਨੇ ਬਹੁਤੁ = ਬੇਅੰਤ ਹਿਰਦੇ, ਸਰੀਰ ਰੂਪੀ ਘਰ ਗਾਲੇ = ਗਾਲ ਦਿੱਤੇ ਹਨ।

ਪਰ ਹਮ = ਮੈਨੂੰ ਕਿਰਪਾਲੇ = ਮਿਹਰਵਾਨ ਸਤਿਗੁਰਾਂ ਨੇ ਇਨ੍ਹਾਂ ਵਿਕਾਰਾਂ ਤੋਂ ਬਚਾ ਕੇ ਰਾਖਿ = ਰੱਖ ਲੀਏ = ਲਿਆ ਹੈ ॥੩॥

**ਕਾਮ ਕ੍ਰੋਧ ਸਿਉ; ਠਾਟੁ ਨ ਬਨਿਆ ॥ ਗੁਰ ਉਪਦੇਸੁ; ਮੋਹਿ ਕਾਨੀ ਸੁਨਿਆ ॥**

ਕਾਮ = ਵਿਕਾਰ ਦ੍ਰਿਸ਼ਟੀ ਅਤੇ ਕ੍ਰੋਧ = ਗ਼ੁੱਸੇ ਆਦਿ ਦੇ ਸਿਉ = ਨਾਲ ਮੇਰਾ ਕੋਈ ਠਾਟੁ = ਬਣਾਉ, ਨਹੀਂ ਬਣਿਆ ਭਾਵ ਇਨ੍ਹਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ।

ਗੁਰੂ ਦਾ ਉਪਦੇਸ਼ ਮੋਹਿ = ਮੈਂ ਆਪਣੇ ਸ਼ਰਧਾ ਤੇ ਵਿਸ਼ਵਾਸ ਰੂਪੀ ਕਾਨੀ = ਕੰਨਾਂ ਨਾਲ ਸੁਨਿਆ = ਸ੍ਰਵਣ ਕੀਤਾ ਹੈ।

**ਜਹ ਦੇਖਉ; ਤਹ ਮਹਾ ਚੰਡਾਲ ॥ ਰਾਖਿ ਲੀਏ; ਅਪੁਨੈ ਗੁਰਿ ਗੋਪਾਲ ॥੪॥**

ਮੈਂ ਜਹ = ਜਿਥੇ ਵੀ ਦੇਖਉ = ਦੇਖਦਾ ਹਾਂ, ਤਹ = ਉਥੇ ਹੀ ਇਹ ਕਾਮ ਕ੍ਰੋਧ ਰੂਪੀ ਮਹਾ = ਵੱਡੇ ਚੰਡਾਲ ਪਰਵਿਰਤ ਹੋ ਰਹੇ ਹਨ।

ਅਪੁਨੈ = ਆਪ ਦੇ ਗੋਪਾਲ = ਪ੍ਰਭੂ ਰੂਪ ਸਤਿਗੁਰਾਂ ਨੇ ਆਪਣੇ ਜਨ ਇਨ੍ਹਾਂ ਵਿਕਾਰਾਂ ਤੋਂ ਬਚਾ ਕੇ ਰਾਖਿ = ਰੱਖ ਲਏ ਹਨ ॥੪॥

**ਦਸ ਨਾਰੀ; ਮੈ ਕਰੀ ਦੁਹਾਗਨਿ ॥ ਗੁਰਿ ਕਹਿਆ; ਏਹ ਰਸਹਿ ਬਿਖਾਗਨਿ ॥**

ਦਸ = ਦਸੇ ਇੰਦ੍ਰੀਆਂ ਰੂਪੀ ਨਾਰੀ = ਇਸਤ੍ਰੀਆਂ ਮੈਂ ਦੁਹਾਗਨਿ = ਛੁੱਟੜ ਕਰੀ = ਕਰ ਦਿੱਤੀਆਂ ਹਨ, ਭਾਵ ਇਨ੍ਹਾਂ ਦੇ ਵਿਸ਼ਿਆਂ ਦਾ ਤਿਆਗ ਕਰ ਦਿੱਤਾ ਹੈ।

ਗੁਰਾਂ ਨੇ ਇਹ ਕਹਿਆ = ਆਖਣਾ ਕੀਤਾ ਹੈ ਕਿ ਇਹ ਇੰਦ੍ਰੀਆਂ ਦੇ ਰਸਹਿ = ਰਸ ਬਿਖਾਗਨਿ = ਵਿਸ਼ਿਆਂ ਦੀ ਅੱਗ ਪੈਦਾ ਕਰਨ ਵਾਲੇ ਹਨ।

**ਇਨ ਸਨਬੰਧੀ; ਰਸਾਤਲਿ ਜਾਇ ॥ ਹਮ ਗੁਰਿ ਰਾਖੇ; ਹਰਿ ਲਿਵ ਲਾਇ ॥੫॥**

ਇਨ = ਇਨ੍ਹਾਂ ਇੰਦ੍ਰੀਆਂ ਦੇ ਵਿਸ਼ਿਆਂ ਨਾਲ ਸਨਬੰਧੀ = ਸੰਬੰਧ ਰੱਖਣ ਵਾਲਾ ਭਾਵ ਵਿਸ਼ੇ ਭੋਗਣ ਵਾਲਾ ਜੀਵ ਰਸਾਤਲਿ = ਨਰਕਾਂ ਵਿਚ ਜਾਇ = ਜਾਂਦਾ ਹੈ।

ਹਰਿ = ਪਰਮਾਤਮਾ ਦੇ ਨਾਮ ਵਿਚ ਲਿਵ = ਬਿਰਤੀ, ਪ੍ਰੀਤੀ ਲਾਇ = ਲਗਾਉਣ ਕਰਕੇ ਹਮ = ਅਸੀਂ ਗੁਰਾਂ ਵੱਲੋਂ ਬਚਾ ਕੇ ਰਾਖੇ = ਰੱਖੇ ਗਏ ਹਾਂ ॥੫॥

**ਅਹੰਮੇਵ ਸਿਉ; ਮਸਲਤਿ ਛੋਡੀ ॥ ਗੁਰਿ ਕਹਿਆ; ਇਹੁ ਮੂਰਖੁ ਹੋਡੀ ॥**

ਅਸੀਂ ਅਹੰਮੇਵ = ਹੰਕਾਰ ਦੇ ਸਿਉ = ਨਾਲੋਂ ਮਸਲਤਿ = ਸਲਾਹ ਲੈਣੀ ਛੋਡੀ = ਛੱਡ ਦਿੱਤੀ ਹੈ, ਭਾਵ ਹੰਕਾਰ ਵੀ ਤਿਆਗਿਆ ਹੈ।

ਗੁਰਾਂ ਨੇ ਇਹ ਬਚਨ ਕਹਿਆ = ਆਖਣਾ ਕੀਤਾ ਹੈ, ਇਹੁ = ਇਹ ਹੰਕਾਰ ਜੀਵ ਨੂੰ ਮੂਰਖੁ = ਬੇ-ਸਮਝ ਤੇ ਹੋਡੀ = ਜ਼ਿੱਦੀ ਬਣਾ ਦੇਂਦਾ ਹੈ।

**ਇਹੁ ਨੀਘਰੁ; ਘਰੁ ਕਹੀ ਨ ਪਾਏ ॥**
**ਹਮ ਗੁਰਿ ਰਾਖਿ ਲੀਏ; ਲਿਵ ਲਾਏ ॥੬॥**

ਇਨ੍ਹਾਂ ਵਿਕਾਰਾਂ ਵਿਚ ਲੱਗਣ ਕਰਕੇ ਇਹ ਜੀਵ ਨੀਘਰੁ = ਘਰ ਤੋਂ ਰਹਿਤ ਹੋ ਰਿਹਾ ਹੈ ਅਤੇ ਕਹੀ = ਕਦੇ ਵੀ ਸਰੂਪ ਰੂਪੀ ਘਰ ਨਹੀਂ ਪਾਏ = ਪਾਉਣਾ ਕਰਦਾ।

ਪਰ ਹਮ = ਅਸਾਂ ਨੂੰ ਹਰੀ ਵਿਚ ਲਿਵ = ਬਿਰਤੀ, ਪ੍ਰੀਤੀ ਲਾਏ = ਲਾਉਣ ਕਰਕੇ ਗੁਰਾਂ ਨੇ ਇਨ੍ਹਾਂ ਵਿਕਾਰਾਂ ਤੋਂ ਬਚਾ ਕੇ ਰਾਖਿ = ਰੱਖ ਲੀਏ = ਲਿਆ ਹੈ ॥੬॥

**ਇਨ ਲੋਗਨ ਸਿਉ; ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ; ਦੁਇ ਨ ਖਟਾਂਈ ॥**

ਇਨ੍ਹਾਂ ਕਾਮ ਕ੍ਰੋਧ ਆਦਿ ਲੋਗਨ = ਲੋਕਾਂ ਦੇ ਸਿਉ = ਨਾਲ ਹਮ = ਅਸੀਂ ਬੈਰਾਈ = ਵੈਰਾਗਵਾਨ ਭਏ = ਹੋ ਗਏ ਹਾਂ **ਵਾ:** ਇਨ੍ਹਾਂ ਨਾਲ ਅਸੀਂ ਬੈਰਾਈ = ਦੁਸ਼ਮਨੀ ਕਰਨ ਵਾਲੇ ਹੋਏ ਹਾਂ।

ਹੁਣ ਏਕ = ਇਕ ਹਿਰਦੇ ਰੂਪੀ ਗ੍ਰਿਹ = ਘਰ ਮਹਿ = ਵਿਚ ਆਸੁਰੀ ਸੰਪਦਾ ਤੇ ਦੈਵੀ ਸੰਪਦਾ ਦੁਇ = ਦੋਵੇਂ ਨਹੀਂ ਖਟਾਂਈ = ਮਿਲ ਸਕਦੀਆਂ **ਵਾ:** ਜਿਥੇ ਨਾਮ ਦਾ ਵਾਸਾ ਹੈ, ਉਥੇ ਦੁਇ = ਦ੍ਵੈਤ ਨਹੀਂ ਮਿਲ ਸਕਦੀ।

**ਆਏ ਪ੍ਰਭ ਪਹਿ; ਅੰਚਰਿ ਲਾਗਿ ॥ ਕਰਹੁ ਤਪਾਵਸੁ; ਪ੍ਰਭ ਸਰਬਾਗਿ ॥੭॥**

ਅਸੀਂ ਪ੍ਰਭ = ਸਮਰੱਥ ਗੁਰੂ ਸਾਹਿਬ ਜੀ ਪਹਿ = ਪਾਸ ਆਏ ਹਾਂ ਅਤੇ ਸ਼ਰਨ ਰੂਪੀ ਅੰਚਰਿ = ਪੱਲੇ ਨਾਲ ਲਾਗਿ = ਲੱਗੇ ਹਾਂ ਅਤੇ ਬੇਨਤੀ ਕੀਤੀ ਕਿ ਹੇ ਸਰਬਾਗਿ = ਸਰਬ ਦੇ ਗਿਆਤੇ ਪ੍ਰਭੂ ! ਸਾਡਾ ਤਪਾਵਸੁ = ਨਿਆਂ ਕਰਹੁ ਕਰੋ ॥੭॥

**ਪ੍ਰਭ ਹਸਿ ਬੋਲੇ; ਕੀਏ ਨਿਆਂਏਂ ॥ ਸਗਲ ਦੂਤ; ਮੇਰੀ ਸੇਵਾ ਲਾਏ ॥**

ਅੱਗੋਂ ਪ੍ਰਭੂ ਜੀ ਹੱਸ ਕੇ ਭਾਵ ਕ੍ਰਿਪਾਲੂ ਹੋ ਕੇ ਬੋਲੇ ਕਿ ਅਸਾਂ ਨੇ ਸਾਰੇ ਨਿਆਂਏਂ = ਨਿਆਂ, ਇਨਸਾਫ਼ ਕੀਏ = ਕਰ ਦਿੱਤੇ ਹਨ। ਸਗਲ = ਸਾਰੇ ਕਾਮ ਕ੍ਰੋਧ ਆਦਿ ਦੂਤ ਮੇਰੀ = ਸਾਡੀ ਸੇਵਾ = ਟਹਿਲ ਵਿਚ ਲਾਏ = ਲਾ ਦਿੱਤੇ ਹਨ।

## ਤੂੰ ਠਾਕੁਰੁ; ਇਹੁ ਗ੍ਰਿਹੁ ਸਭੁ ਤੇਰਾ ॥ ਕਹੁ ਨਾਨਕ; ਗੁਰਿ ਕੀਆ ਨਿਬੇਰਾ ॥੮॥੧॥

ਹੇ ਪ੍ਰਭੂ ! ਤੂੰ ਸਭ ਦਾ ਠਾਕੁਰੁ = ਸੁਆਮੀ ਹੈਂ, ਇਹ ਸਰੀਰ ਰੂਪੀ ਗ੍ਰਿਹੁ = ਘਰ ਸਭੁ = ਸਾਰਾ ਤੇਰਾ ਹੀ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨੇ ਸਾਡੇ ਕਰਮਾਂ ਦਾ ਨਿਬੇਰਾ = ਨਬੇੜਾ ਕਰ ਦਿੱਤਾ ਹੈ ॥੮॥੧॥

## ਪ੍ਰਭਾਤੀ ਮਹਲਾ ੫ ॥

ਇਸ ਅਸਟਪਦੀ ਵਿਚ ਸਤਿਗੁਰੂ ਸਾਹਿਬ ਜੀ ਪਖੰਡ ਦਾ ਖੰਡਨ ਕਰਦੇ ਹੋਏ ਗੁਰਮਤਿ ਦਾ ਸਿਧਾਂਤ ਕਥਨ ਕਰਦੇ ਹਨ।

[ਅੰਗ ੧੩੪੮]

## ਮਨ ਮਹਿ ਕ੍ਰੋਧੁ; ਮਹਾ ਅਹੰਕਾਰਾ ॥ ਪੂਜਾ ਕਰਹਿ; ਬਹੁਤੁ ਬਿਸਥਾਰਾ ॥

ਹੇ ਭਾਈ ! ਜੀਵ ਦੇ ਮਨ = ਅੰਤਹਕਰਨ ਮਹਿ = ਵਿਚ ਕ੍ਰੋਧ ਅਤੇ ਮਹਾ = ਵੱਡਾ ਬਲੀ ਅਹੰਕਾਰਾ = ਅਭਿਮਾਨ ਵੱਸਿਆ ਹੋਇਆ ਹੈ ਅਤੇ ਦਿਖਾਵੇ ਵਾਸਤੇ ਫੁੱਲ ਚੜ੍ਹਾਉਣ, ਮਾਲਾ ਪਹਿਨਾਉਣ, ਆਰਤੀ ਉਤਾਰਨ ਰੂਪ ਆਦਿ ਬਹੁਤ ਬਿਸਥਾਰਾ = ਵਿਸਥਾਰ ਪੂਰਬਕ ਠਾਕੁਰਾਂ ਆਦਿ ਦੀ ਪੂਜਾ ਕਰਹਿ = ਕਰਦਾ ਹੈ।

## ਕਰਿ ਇਸਨਾਨੁ; ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ; ਕਬ ਹੀ ਨ ਜਾਏ ॥੧॥

ਬਾਹਰੋਂ ਸਰੀਰ ਦਾ ਇਸ਼ਨਾਨ ਕਰਿ = ਕਰਕੇ ਮਨਿ = ਸਰੀਰ ਉੱਪਰ ਗਣੇਸ਼ ਆਦਿ ਮੂਰਤਾਂ ਦੇ ਚੱਕ੍ਰ ਬਣਾਏ = ਬਣਾਉਣਾ ਕੀਤਾ ਹੈ **ਵਾ:** ਸਰੀਰ ਉੱਪਰ ਬਾਰਾਂ ਤਿਲਕ ਲਾਉਣ ਰੂਪੀ ਚੱਕ੍ਰ ਬਣਾਉਂਦਾ ਹੈ **ਵਾ:** ਜ਼ਮੀਨ ਉੱਪਰ ਗੋਲ ਚੱਕਰ ਬਣਾ ਕੇ ਉਸ ਵਿਚ ਵਿਸ਼ਨੂੰ, ਲਛਮੀ ਤੇ ਪਾਰਖਦਾਂ ਦੀਆਂ ਮੂਰਤਾਂ ਨੂੰ ਪੂਜਣਾ ਕਰਦਾ ਹੈ **ਵਾ:** ਤਨ ਵਿਚ ਛੇ ਚੱਕ੍ਰ (ਮੂਲਾਧਾਰ, ਸ੍ਵਾਧਿਸ਼ਠਾਨ, ਮਣੀਪੂਰਕ, ਅਨਾਹਦ, ਵਿਸ਼ੁੱਧ ਅਤੇ ਆਗਿਆ ਚੱਕਰ) ਦੇ ਧਿਆਨ ਨੂੰ ਬਣਾਉਣਾ ਕਰਦਾ ਹੈ।

ਪਰ ਇਸ ਨਾਲ ਅੰਤਰ = ਅੰਤਹਕਰਨ ਕੀ = ਦੀ ਪਾਪਾਂ, ਰਾਗ ਦ੍ਵੈਖ ਰੂਪੀ ਮਲੁ = ਮੈਲ ਕਬਹੀ = ਕਦੇ ਵੀ ਨਹੀਂ ਜਾਏ = ਜਾਂਦੀ ॥੧॥

## ਇਤੁ ਸੰਜਮਿ; ਪ੍ਰਭੁ ਕਿਨ ਹੀ ਨ ਪਾਇਆ ॥

ਹੇ ਭਾਈ ! ਇਤੁ = ਇਸ ਦਿਖਾਵੇ ਦੇ ਸੰਜਮਿ = ਯਤਨਾਂ ਨਾਲ ਪ੍ਰਭੁ = ਪਰਮਾਤਮਾ ਨੂੰ ਕਿਨ = ਕਿਸੇ ਨੇ ਹੀ = ਵੀ ਨਹੀਂ ਪਾਇਆ = ਪਾਉਣਾ ਕੀਤਾ।

## ਭਗਉਤੀ ਮੁਦ੍ਰਾ; ਮਨੁ ਮੋਹਿਆ ਮਾਇਆ ॥੧॥ਰਹਾਉ॥

ਬਾਹਰੋਂ ਦਿਖਾਵੇ ਮਾਤ੍ਰ ਭਗਉਤੀ = ਭਗਵੰਤ ਦੇ ਮਿਲਣ ਦੀਆਂ ਮੁਦ੍ਰਾ = ਨਿਸ਼ਾਨੀਆਂ ਧਾਰਨ ਕੀਤੀਆਂ ਹੋਈਆਂ ਹਨ **ਵਾ:** ਭਗਉਤੀ = ਭਗਤੀ ਕਰਨ ਵਾਲੇ, ਰਾਸਧਾਰੀਆਂ ਦਾ ਚਿਨ੍ਹ ਬਣਾਇਆ ਹੈ ਪਰ ਅੰਦਰੋਂ ਮਨ ਮਾਇਆ ਵਿਚ ਮੋਹਿਆ = ਮੋਹਿਤ ਹੋਇਆ ਪਿਆ ਹੈ ॥੧॥ਰਹਾਉ॥

**ਭਗਉਤੀ ਪਦ ਦੀ ਵਿਸ਼ੇਸ਼ ਵਿਚਾਰ :** ਸਿੱਖ ਧਰਮ ਅੰਦਰ ਕਈ ਪ੍ਰਾਣੀ 'ਭਗਉਤੀ' ਪਦ ਨੂੰ ਇਕ ਚੰਡੀ ਦੀ ਦੇਵੀ ਦਾ ਵਾਚਕ ਹੀ ਸਮਝ ਕੇ ਗ਼ਲਤ ਅਰਥ ਕਰਦੇ ਹਨ। ਕਈ ਚੁੰਚ ਗਿਆਨੀ ਪ੍ਰਚਾਰਕਾਂ ਵੱਲੋਂ ਸ਼ਰਧਾਵਾਨ ਸਿੱਖਾਂ ਦੇ ਮਨਾਂ ਨੂੰ ਠੇਸ ਪਹੁੰਚਾਉਣ ਲਈ ਐਸਾ ਪ੍ਰਚਾਰ ਵੀ ਕੀਤਾ ਜਾ ਰਿਹਾ ਹੈ, ਜਿਸ ਕਾਰਨ ਭਾਵਨਾ ਵਾਲੇ ਸਿੱਖਾਂ ਦੇ ਮਨ ਨੂੰ ਠੇਸ ਪਹੁੰਚਦੀ ਹੈ ਅਤੇ ਅਰਥ ਦਾ ਬੋਧ ਨਾ ਰੱਖਣ ਵਾਲੇ ਗੁਰਬਾਣੀ ਪ੍ਰੇਮੀ ਇਨ੍ਹਾਂ ਦੇ ਝਾਂਸੇ ਵਿਚ ਵੀ ਆ ਜਾਂਦੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਅੰਦਰ ਇਹ ਪਦ ਵੱਖ-ਵੱਖ ਅਰਥਾਂ ਦੇ ਭਾਵ ਵਿਚ ਆਇਆ ਹੈ।

ਗੁਰਬਾਣੀ ਅੰਦਰ ਇਹ ਪਦ ਤਕਰੀਬਨ ੬ ਵਾਰੀ (ਭਗਵੰਤ ਦੇ ਉਪਾਸ਼ਕ ਅਤੇ ਭਗਵੰਤ ਦੇ) ਅਰਥਾਂ ਵਿਚ ਆਇਆ ਹੈ। ਜੈਸਾ ਕਿ :

**ਸੋ ਭਗਉਤੀ ਜੁ ਭਗਵੰਤੈ ਜਾਣੈ ॥** *(ਸਿਰੀਰਾਗ ਕੀ ਵਾਰ, ਮ: ੪, ਅੰਗ ੮੮)*

**ਵਾ: ਭਗਉਤੀ ਭਗਵੰਤ ਭਗਤਿ ਕਾ ਰੰਗ ॥** *(ਗਉੜੀ ਸੁਖਮਨੀ ਮ: ੫, ਅੰਗ ੨੭੪)*

ਅਤੇ ਭਗਵੰਤ ਦੇ ਅਰਥਾਂ ਅੰਦਰ ਉਪਰੋਕਤ ਮੂਲ ਪੰਗਤੀ ਵਿਚ ਇਹ ਪਦ ਆ ਚੁੱਕਾ ਹੈ।
ਸ੍ਰੀ ਦਸਮ ਗ੍ਰੰਥ ਸਾਹਿਬ ਜੀ ਅੰਦਰ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ 'ਚੰਡੀ ਦੀ ਵਾਰ' ਨਾਮੇ ਬਾਣੀ ਦੇ ਆਰੰਭ ਅੰਦਰ ਹੀ 'ਭਗਉਤੀ' ਦੇ ਤਿੰਨ ਅਰਥ ਕਰਕੇ ਸਮਝਾਉਣਾ ਕੀਤਾ ਹੈ। ਜੈਸਾ ਕਿ :

(੧) **ਸ੍ਰੀ ਭਗਉਤੀ ਜੀ ਸਹਾਇ ॥**

ਏਥੇ 'ਭਗਉਤੀ' ਸ੍ਰੀ ਸਾਹਿਬ ਜੀ ਦਾ ਨਾਮ ਹੈ ਕਿ ਸ੍ਰੀ ਸਾਹਿਬ ਜੀ ਦੀ ਸਹਾਇਤਾ ਹੋਵੇ, ਇਸੇ ਬਾਣੀ ਅੰਦਰ ਹੋਰ ਥਾਂ ਵੀ ਭਗਉਤੀ ਪਦ ਤਲਵਾਰ ਦੇ ਅਰਥਾਂ ਵਿਚ ਆਇਆ ਹੈ, ਜੈਸਾ ਕਿ :

**ਲਈ ਭਗਉਤੀ ਦੁਰਗਸਾਹ ਵਰ ਜਾਗਣਿ ਭਾਰੀ ॥**

ਇਹ ਸਤਿਗੁਰਾਂ ਦੇ ਜੀਵਨ ਵਿਚ ਦੇਖਣ ਨੂੰ ਆਮ ਹੀ ਮਿਲਦਾ ਹੈ ਕਿ ਸਤਿਗੁਰੂ ਜੀ ਆਪਣੇ ਸਰੀਰ ਨਾਲੋਂ ਵੱਧ ਸ਼ਸ਼ਤ੍ਰਾਂ ਦਾ ਸਤਿਕਾਰ ਕਰਦੇ ਸਨ, ਜੈਸਾ ਕਿ:

**ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ ॥**

**ਵਾ: ਜਿਤੇ ਸਸਤ੍ਰ ਨਾਮੰ ॥ ਨਮਸਕਾਰ ਤਾਮੰ ॥**

(੨) **ਵਾਰ ਸ੍ਰੀ ਭਗਉਤੀ ਜੀ ਕੀ ॥**

ਏਥੇ ਭਗਉਤੀ ਚੰਡੀ, ਦੁਰਗਾ ਦਾ ਨਾਮ ਹੈ।

(੩) **ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ ॥**

ਏਥੇ 'ਭਗਉਤੀ' ਪਦ ਅਕਾਲ ਪੁਰਖ ਦੇ ਅਰਥ ਦਾ ਭਾਵ ਰੱਖਦਾ ਹੈ। ਜਿਵੇਂ ਸਤਿਗੁਰਾਂ ਨੇ ਹੋਰ ਥਾਂ ਵੀ ਕਥਨ ਕੀਤਾ ਹੈ :

**ਗ੍ਰੰਥ ਸਕਲ ਪੂਰਨ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ ॥**

**ਵਾ: ਪ੍ਰਥਮਿ ਧਰੋ ਭਗਵਤ ਕੋ ਧਯਾਨਾ ॥**

ਪਰ ਸਿੱਖੀ ਧਰਮ, ਸਿੱਖੀ ਸਿਧਾਂਤ ਅਤੇ ਸਿੱਖ ਧਰਮ ਦੀ ਫੁਲਵਾੜੀ ਨੂੰ ਪ੍ਰਫੁੱਲਤ ਹੁੰਦਾ ਦੇਖ ਕੇ ਸਹਾਰ ਨਾ ਸਕਣ ਵਾਲੇ ਵਿਰੋਧੀ ਲੋਕ ਸਿੱਖੀ ਸਰੂਪ ਵਿਚ ਸਿੱਖੀ ਦਾ ਘਾਣ ਕਰ ਰਹੇਂ ਹਨ, ਅਤੇ ਆਪਣੀ ਤੁੱਛ ਮਤ ਅਨੁਸਾਰ ਗੁਰਬਾਣੀ ਦੇ ਸਿਧਾਂਤ ਨੂੰ ਵਾਚਣ ਤੋਂ ਬਿਨਾਂ ਇਹੋ ਜਿਹੇ ਅਨੇਕਾਂ ਪਦਾਂ ਦੇ ਆਪਣੀ ਮਨ ਮਰਜ਼ੀ ਅਨੁਸਾਰ ਅਰਥ ਕਰ ਰਹੇ ਹਨ। ਐਸੇ ਹੀ ਗੁਰਬਾਣੀ ਉੱਪਰ ਸ਼ੰਕਾ ਕਰਨ, ਦੁਬਿਧਾ ਪਾਉਣ ਵਾਲੇ

ਬਾਬੂ ਤੇਜਾ ਸਿੰਘ ਵਰਗੇ ਹੋਏ ਹਨ, ਜਿਨ੍ਹਾਂ ਨੇ ਪ੍ਰਿਥਮ ਭਗੌਤੀ ਦੇ ਅਰਥ ਨਾ ਸਮਝ ਕੇ ਗੁਰੂ ਦੀ ਕਰਣੀ ਉੱਪਰ ਉਂਗਲ ਚੁੱਕ ਕੇ 'ਪ੍ਰਿਥਮ ਸਤਿਨਾਮ' ਕਹਿ ਕੇ ਅਰਦਾਸ ਕਰਨ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ ਸੀ, ਅਤੇ ਪਰਮਾਤਮਾ ਦੇ ਡਰ ਭੈ ਤੋਂ ਬਿਨਾਂ ਸਤਿਗੁਰਾਂ ਦੀ ਸ਼ਬਦ ਰਚਨਾਵਲੀ ਦਾ ਖੰਡਨ ਕਰਨ ਵਾਸਤੇ ਦੇਵੀ ਦਾ ਅਰਥ ਕਹਿ ਕੇ ਪ੍ਰਵਾਹ ਨਾ ਕੀਤੀ ਅਤੇ ਨਿਝੱਕ ਹੀ ਕਹਿ ਦਿੱਤਾ ਕਿ ਇਥੇ ਇਹ ਕਿਸੇ ਦੇਵੀ ਉਪਾਸ਼ਕ ਦੀ ਰਚਨਾ ਹੈ, ਇਸ ਲਈ ਪੜ੍ਹਨੀ ਮਨਮੱਤ ਹੈ ਪਰ ਅਸਲ ਵਿਚ ਇਹ ਇਨ੍ਹਾਂ ਦੀ ਅਗਿਆਨਤਾ ਸੀ, ਅਤੇ ਇਨ੍ਹਾਂ ਲਾਲਚੀ ਬਿਰਤੀ ਵਾਲਿਆਂ ਦੇ ਮਗਰ ਅੰਗਰੇਜ਼ਾਂ ਦੀ ਫੁੱਟ ਪਾਊ ਨੀਤੀ ਕੰਮ ਕਰ ਰਹੀ ਸੀ, ਇਹੋ ਜਿਹੀਆਂ ਕਰਤੂਤਾਂ ਦੇ ਕਾਰਨ ਇਹ ਅਕਾਲ ਤਖ਼ਤ ਵੱਲੋਂ ਛੇਕਿਆ ਗਿਆ ਸੀ ਅਸਲੀਅਤ ਤਾਂ ਇਹ ਹੈ ਕਿ ਕੋਸ਼ਾਂ ਅਨੁਸਾਰ ਇਕ-ਇਕ ਪਦ ਦੇ ਬਹੁਤ ਅਰਥ ਹੋਇਆ ਕਰਦੇ ਹਨ , ਜੋ ਕਿ ਇਹ ਨਹੀਂ ਸਮਝ ਸਕੇ। *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਇਸ ਪਦ ਦੇ ਛੇ ਅਰਥ ਕੀਤੇ ਹਨ:

(੧) ਭਗਉਤੀ—ਕਰਤਾਰ ਦਾ ਉਪਾਸ਼ਕ, (੨) ਭਗਵੰਤ, (੩) ਭਗਵਤੀ, ਦੁਰਗਾ, (੪) ਖੜਗ, ਤਲਵਾਰ, (੫) ਮਹਾਂਕਾਲ, ਅਤੇ (੬) ਭਗਵਤੀ ਛੰਦ।

## ਪਾਪ ਕਰਹਿ; ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ; ਕਹਹਿ ਸਭਿ ਉਤਰੇ ॥

ਰੇ = ਹੇ ਭਾਈ! ਜੀਵ ਪੰਚਾ = ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਕੇ = ਦੇ ਬਸਿ = ਅਧੀਨ ਹੋ ਕੇ ਪਾਪ = ਮੰਦ ਕਰਮ ਕਰਹਿ = ਕਰਦਾ ਹੈ। ਫੇਰ ਤੀਰਥਾਂ ਉੱਪਰ ਨਾਇ = ਨਹਾ ਕੇ ਕਹਹਿ = ਕਹਿੰਦਾ ਹੈ ਕਿ ਹੁਣ ਸਭਿ = ਸਾਰੇ ਪਾਪ ਉਤਰੇ = ਲਹਿ ਗਏ ਹਨ।

## ਬਹੁਰਿ ਕਮਾਵਹਿ; ਹੋਇ ਨਿਸੰਕ ॥ ਜਮ ਪੁਰਿ ਬਾਂਧਿ; ਖਰੇ ਕਾਲੰਕ ॥੨॥

ਬਹੁਰਿ = ਮੁੜ ਕੇ ਫੇਰ ਨਿਸੰਕ = ਸ਼ੰਕਾ ਰਹਿਤ, ਬੇ-ਝਿਜਕ ਹੋਇ = ਹੋ ਕੇ ਪਾਪ ਕਰਮ ਕਮਾਵਹਿ = ਕਮਾਉਣ ਲੱਗ ਪੈਂਦੇ ਹਨ ਕਿ ਦੁਬਾਰਾ ਫੇਰ ਤੀਰਥਾਂ ਉੱਪਰ ਨਹਾ ਆਵਾਂਗੇ।

ਉਹ ਕਲੰਕ = ਪਾਪਾਂ ਦੇ ਕਾਰਨ ਜਮਾਂ ਦੀ ਪੁਰਿ = ਪੁਰੀ ਵਿਚ ਬਾਂਧਿ = ਬੰਨ੍ਹ ਕੇ ਖਰੇ = ਲਿਜਾਏ ਜਾਣਗੇ ॥੨॥

## ਘੂਘਰ ਬਾਧਿ; ਬਜਾਵਹਿ ਤਾਲਾ ॥ ਅੰਤਰਿ ਕਪਟੁ; ਫਿਰਹਿ ਬੇਤਾਲਾ ॥

ਜੋ ਲੋਕ ਬਾਹਰੋਂ ਪੈਰਾਂ ਵਿਚ ਘੂਘਰ = ਘੁੰਗਰੂ ਬਾਧਿ = ਬੰਨ੍ਹ ਕੇ ਤਾਲਾ = ਛੈਣੇ ਬਜਾਵਹਿ = ਵਜਾਉਣਾ ਕਰਦੇ ਹਨ ਉਨ੍ਹਾਂ ਦੇ ਅੰਤਰਿ = ਹਿਰਦੇ ਵਿਚ ਤਾਂ ਕਪਟੁ = ਛਲ ਹੈ ਅਤੇ ਬੇਤਾਲਾ = ਭੂਤਨਿਆਂ ਵਾਂਗ ਤੁਰੀ ਫਿਰਹਿ = ਫਿਰਦੇ ਹਨ **ਵਾ:** (ਬੇ + ਤਾਲਾ) ਬੇ = ਦ੍ਵੈਤ ਦੇ ਤਾਲ ਪੂਰਦੇ ਰਹਿੰਦੇ ਹਨ **ਵਾ:** ਸਰੂਪ ਰੂਪੀ ਤਾਲ ਤੋਂ ਰਹਿਤ ਹੋਏ ਫਿਰਦੇ ਹਨ।

## ਵਰਮੀ ਮਾਰੀ; ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ; ਜਿਨਿ ਤੂ ਕੀਆ ॥੩॥

ਹੇ ਭਾਈ! ਜਿਵੇਂ ਬਾਹਰੋਂ ਵਰਮੀ = ਸਿਉਂਕ ਦਾ ਬਣਾਇਆ ਮਿੱਟੀ ਦਾ ਢੇਰ, ਸੱਪ ਦੀ ਖੁੱਡ ਨੂੰ ਮਾਰੀ = ਮਾਰਨ ਨਾਲ ਅੰਦਰੋਂ ਸਾਪੁ = ਸੱਪ ਨਹੀਂ ਮੂਆ = ਮਰਦਾ **ਅਥਵਾ** ਏਸੇ ਪ੍ਰਕਾਰ ਬਾਹਰੋਂ ਸਰੀਰ ਨੂੰ ਤਪ ਆਦਿ ਦੁਆਰਾ ਕਸ਼ਟ ਦੇਣ ਨਾਲ ਅੰਦਰੋਂ ਮਨ ਰੂਪੀ ਸੱਪ ਨਹੀਂ ਮਰਦਾ।

ਹੇ ਭਾਈ! ਜਿਨਿ = ਜਿਸ ਪ੍ਰਭੂ ਨੇ ਤੂ = ਤੈਨੂੰ ਪੈਦਾ ਕੀਆ = ਕੀਤਾ ਹੈ, ਉਹ ਪ੍ਰਭੂ ਸਭ = ਸਾਰਾ ਕਿਛੁ = ਕੁਝ ਜਾਨੈ = ਜਾਣਦਾ ਹੈ ॥੩॥

**ਧੂੰਅਰ ਤਾਪ; ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ; ਗ੍ਰਿਹ ਤੇ ਨਸਤਾ ॥**

ਜੋ ਜੇਠ ਹਾੜ ਦੇ ਮਹੀਨਿਆਂ ਵਿਚ ਧੂੰਅਰ = ਪੰਜ ਧੂਣੀਆਂ ਤਾਪ = ਤਪਾ ਕੇ ਗੇਰੀ = ਗੇਰੂ ਰੰਗ ਕੇ = ਦੇ ਬਸਤ੍ਰਾ = ਕੱਪੜੇ ਪਹਿਨਦਾ ਹੈ। ਉਹ ਮਾਨੋ ਕਿਸੇ ਅਪਦਾ = ਬਿਪਤਾ ਕਾ = ਦਾ ਮਾਰਿਆ ਹੋਇਆ ਗ੍ਰਿਹ = ਘਰ ਤੇ = ਤੋਂ ਨਸਤਾ = ਭੱਜਦਾ ਫਿਰਦਾ ਹੈ, ਭਾਵ ਉਸਦੇ ਘਰ ਵਿਚ ਕੋਈ ਪਦਾਰਥ ਖ਼ਤਮ ਹੋ ਗਿਆ ਹੋਵੇਗਾ ਤਦ ਪਖੰਡ ਨਾਲ ਲੋਕਾਂ ਤੋਂ ਇਕੱਠੇ ਕਰਨ ਦਾ ਯਤਨ ਕਰਦਾ ਫਿਰਦਾ ਹੈ।

**ਦੇਸੁ ਛੋਡਿ; ਪਰਦੇਸਹਿ ਧਾਇਆ ॥ ਪੰਚ ਚੰਡਾਲ; ਨਾਲੇ ਲੈ ਆਇਆ ॥੪॥**

ਜੀਵ ਆਪਣੇ ਦੇਸ਼ ਨੂੰ ਛੋਡਿ = ਛੱਡ ਕੇ ਪਰਦੇਸਹਿ = ਪਰਾਏ ਦੇਸ਼ਾਂ ਨੂੰ ਧਾਇਆ = ਦੌੜਦਾ ਹੈ। ਪੰਚ = ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਚੰਡਾਲਾਂ ਨੂੰ ਆਪਣੇ ਨਾਲ ਹੀ ਲੈ ਆਇਆ ਹੈ ਭਾਵ ਵਿਕਾਰ ਉਸੇ ਤਰ੍ਹਾਂ ਹੀ ਪਰਵਿਰਤ ਰਹਿੰਦੇ ਹਨ ॥੪॥

**ਕਾਨ ਫਰਾਇ; ਹਿਰਾਏ ਟੂਕਾ ॥ ਘਰਿ ਘਰਿ ਮਾਂਗੈ; ਤ੍ਰਿਪਤਾਵਨ ਤੇ ਚੂਕਾ ॥**

ਕੋਈ ਜੀਵ ਕਾਨ = ਕੰਨ ਫਰਾਇ = ਪੜਵਾ ਕੇ ਜੋਗੀ ਬਣ ਜਾਂਦਾ ਹੈ ਅਤੇ ਪੇਟ ਦੀ ਭੁੱਖ ਮਿਟਾਉਣ ਲਈ ਟੂਕਾ = ਟੁੱਕਰ ਹਿਰਾਏ = ਤੱਕਦਾ ਹੈ, ਰੋਟੀ ਚੋਪੜੀ ਹੈ ਜਾਂ ਸੁੱਕੀ ਹੀ ਝੋਲੀ ਵਿਚ ਪਾ ਦਿੱਤੀ ਹੈ **ਵਾ:** ਟੁੱਕਰ ਦੇ ਬਹਾਨੇ ਪਰਾਏ ਘਰਾਂ ਨੂੰ ਤੱਕਣ ਵਾਸਤੇ ਆਉਂਦਾ ਹੈ।

ਘਰਾਂ ਘਰਾਂ ਵਿਚ ਉਹ ਰੋਟੀ ਮਾਂਗੈ = ਮੰਗਦਾ ਫਿਰਦਾ ਹੈ ਪਰ ਤ੍ਰਿਪਤਾਵਨ = ਤ੍ਰਿਪਤੀ ਆਉਣ ਤੋਂ ਚੂਕਾ = ਚੁੱਕਿਆ ਗਿਆ ਹੈ ਭਾਵ ਉਸ ਨੂੰ ਤ੍ਰਿਪਤੀ ਨਹੀਂ ਆਉਂਦੀ।

**ਬਨਿਤਾ ਛੋਡਿ; ਬਦ ਨਦਰਿ ਪਰ ਨਾਰੀ ॥**
**ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥**

ਆਪਣੀ ਬਨਿਤਾ = ਵਿਆਹੁਤਾ ਇਸਤ੍ਰੀ ਨੂੰ ਛੋਡਿ = ਛੱਡ ਕੇ ਪਰ = ਪਰਾਈਆਂ ਨਾਰੀ = ਇਸਤ੍ਰੀਆਂ ਨੂੰ ਬਦ = ਭੈੜੀ ਨਦਰਿ = ਦ੍ਰਿਸ਼ਟੀ ਨਾਲ ਤੱਕਦਾ ਹੈ।

ਇਸ ਕਰਕੇ ਪਖੰਡ ਦੇ ਵੇਸਿ = ਲਿਬਾਸ ਨਾਲ ਪਰਮਾਤਮਾ ਨੂੰ ਨਹੀਂ ਪਾਈਐ = ਪਾਈਦਾ, ਸਗੋਂ ਬਿਰਤੀ, ਜਿੰਦ ਮਹਾ = ਬਹੁਤ ਦੁਖਿਦਾਰੀ = ਦੁਖੀ ਹੁੰਦੀ ਹੈ ॥੫॥

**ਬੋਲੈ ਨਾਹੀ; ਹੋਇ ਬੈਠਾ ਮੋਨੀ ॥ ਅੰਤਰਿ ਕਲਪ; ਭਵਾਈਐ ਜੋਨੀ ॥**

ਕੋਈ ਜੀਵ ਬੋਲੈ = ਬੋਲਦਾ ਨਾਹੀ = ਨਹੀਂ ਹੈ ਅਤੇ ਮੋਨੀ = ਮੋਨਧਾਰੀ ਹੋਇ = ਹੋ ਕੇ ਬੈਠਾ ਰਹਿੰਦਾ ਹੈ। ਪਰ ਉਸਦੇ ਹਿਰਦੇ ਅੰਤਰਿ = ਵਿਚ ਕਲਪ = ਕਲਪਨਾਵਾਂ ਬਣੀਆਂ ਰਹਿੰਦੀਆਂ ਹਨ ਅਤੇ ਅਨੇਕਾਂ ਜੋਨੀ = ਜੂਨਾਂ ਵਿਚ ਭਵਾਈਐ = ਫੇਰਿਆ ਜਾਂਦਾ ਹੈ।

**ਅੰਨ ਤੇ ਰਹਤਾ; ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ; ਵਿਆਪਿਆ ਮਮਤਾ ॥੬॥**

ਕੋਈ ਅੰਨ = ਭੋਜਨ ਖਾਣ ਤੇ = ਤੋਂ ਰਹਤਾ = ਰਹਿਤ ਹੈ ਭਾਵ ਅੰਨ ਦਾ ਤਿਆਗੀ ਹੈ ਅਤੇ ਦੇਹੀ ਉੱਪਰ ਭੁੱਖ, ਜਲ ਧਾਰੇ ਆਦਿ ਸਾਧਨਾ ਦਾ ਦੁੱਖ ਸਹਤਾ = ਸਹਾਰਦਾ ਹੈ।

ਪਰਮਾਤਮਾ ਦਾ ਹੁਕਮ ਨਹੀਂ ਬੂਝੈ = ਬੁੱਝਦਾ ਤੇ ਪਦਾਰਥਾਂ ਦੀ ਮਮਤਾ = ਮੇਰ ਵਿਚ ਵਿਆਪਿਆ ਲੱਗਾ ਰਹਿੰਦਾ ਹੈ।

**ਬਿਨੁ ਸਤਿਗੁਰ; ਕਿਨੈ ਨ ਪਾਈ ਪਰਮਗਤੇ ॥ ਪੂਛਹੁ; ਸਗਲ ਬੇਦ ਸਿਮ੍ਰਿਤੇ ॥**

ਹੇ ਭਾਈ! ਸਤਿਗੁਰੂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਪਰਮ = ਵੱਡੀ ਕੈਵਲ ਗਤੇ = ਮੋਖ ਨਹੀਂ ਪਾਈ = ਪਾਉਣਾ ਕੀਤੀ।

ਭਾਵੇਂ ਚਾਰੇ ਬੇਦ, ਸਤਾਈ ਸਿਮ੍ਰਿਤੇ = ਸਿੰਮ੍ਰਤੀਆਂ ਆਦਿ ਸਗਲ = ਸਾਰੇ ਧਾਰਮਿਕ ਗ੍ਰੰਥਾਂ ਨੂੰ ਪੂਛਹੁ = ਪੁੱਛ ਕੇ ਵੇਖ ਲਵੋ ਭਾਵ ਇਨ੍ਹਾਂ ਨੂੰ ਵਿਚਾਰ ਕੇ ਦੇਖ ਲਵੋ।

**ਮਨਮੁਖ; ਕਰਮ ਕਰੈ ਅਜਾਈ ॥**
**ਜਿਉ ਬਾਲੂ ਘਰ; ਠਉਰ ਨ ਠਾਈ ॥੭॥**

ਮਨਮੁਖ ਪੁਰਖ ਜਿਤਨੇ ਵੀ ਕਰਮਕਾਂਡ ਕਰੈ = ਕਰਦਾ ਹੈ, ਉਹ ਸਭ ਅਜਾਈ = ਵਿਅਰਥ ਹੀ ਹਨ। ਜਿਉ = ਜਿਵੇਂ ਬਾਲੂ = ਰੇਤੇ ਦਾ ਬਣਿਆ ਘਰ ਠਉਰੁ = ਠਹਿਰਨ ਨੂੰ ਠਾਈ = ਥਾਂ ਨਹੀਂ ਪਾਉਂਦਾ ਭਾਵ ਜਦੋਂ ਜ਼ੋਰ ਦੀ ਹਵਾ ਜਾਂ ਪਾਣੀ ਦੀ ਛਲ ਆ ਕੇ ਵੱਜਦੀ ਹੈ ਤਦੋਂ ਉਹ ਢਹਿ ਜਾਂਦਾ ਹੈ, ਇਸੇ ਪ੍ਰਕਾਰ ਉਸਦੇ ਕਰਮ ਰੇਤੇ ਦੇ ਘਰ ਵਾਂਗ ਹਨ ਜੋ ਹੰਕਾਰ ਰੂਪੀ ਪਾਣੀ ਦੇ ਪ੍ਰਵਾਹ ਨਾਲ ਰੁੜ੍ਹ ਜਾਂਦੇ ਹਨ ਭਾਵ ਕੋਈ ਫਲ ਪ੍ਰਾਪਤ ਨਹੀਂ ਹੁੰਦਾ॥੭॥

**ਜਿਸ ਨੋ ਭਏ; ਗੋੁਬਿੰਦ ਦਇਆਲਾ ॥**
**ਗੁਰ ਕਾ ਬਚਨੁ; ਤਿਨਿ ਬਾਧਿਓ ਪਾਲਾ ॥**

ਜਿਸ ਮਨੁੱਖ ਨੋ = ਨੂੰ ਗੋੁਬਿੰਦ = ਪ੍ਰਭੂ ਜੀ ਦਇਆਲਾ = ਮਿਹਰਵਾਨ ਭਏ = ਹੋਏ ਹਨ, ਤਿਨਿ = ਉਸ ਨੇ ਗੁਰਾਂ ਕਾ = ਦਾ ਬਚਨੁ = ਉਪਦੇਸ਼ ਆਪਣੇ ਹਿਰਦੇ ਰੂਪੀ ਪਾਲਾ = ਪੱਲੇ ਨਾਲ ਬਾਧਿਓ = ਬੰਨ੍ਹਿਆ ਹੋਇਆ ਹੈ।

**ਕੋਟਿ ਮਧੇ; ਕੋਈ ਸੰਤੁ ਦਿਖਾਇਆ ॥**
**ਨਾਨਕੁ; ਤਿਨ ਕੈ ਸੰਗਿ ਤਰਾਇਆ ॥੮॥**

ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕੋਈ ਵਿਰਲਾ ਸੰਤੁ = ਸ਼ਾਂਤ ਚਿੱਤ ਮਹਾਤਮਾ ਦਿਖਾਇਆ = ਦੇਖਣ ਵਿਚ ਆਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਸੰਤ ਜਨਾਂ ਕੈ = ਦੇ ਸੰਗਿ = ਨਾਲ ਪ੍ਰਭੂ ਨੇ ਸਾਰੇ ਸੰਸਾਰ ਨੂੰ ਤਰਾਇਆ = ਤਾਰਨਾ ਕੀਤੀ ਹੈ॥੮॥

**ਜੇ ਹੋਵੈ ਭਾਗੁ; ਤਾ ਦਰਸਨੁ ਪਾਈਐ ॥**
**ਆਪਿ ਤਰੈ; ਸਭੁ ਕੁਟੰਬੁ ਤਰਾਈਐ ॥ਰਹਾਉ ਦੂਜਾ॥੨॥**

ਹੇ ਭਾਈ! ਜੇ = ਜੇਕਰ ਸ੍ਰੇਸ਼ਟ ਭਾਗ = ਕਰਮ ਹੋਵੈ = ਹੋਣ ਤਾਂ ਹੀ ਸੰਤ ਜਨਾਂ **ਵਾ:** ਪਰਮਾਤਮਾ ਦਾ ਦਰਸ਼ਨ ਪਾਈਦਾ ਹੈ, ਜਿਸ ਕਰਕੇ ਆਪ ਵੀ ਤਰੈ = ਤਰ ਜਾਈਦਾ ਹੈ ਅਤੇ ਸਭੁ = ਸਾਰਾ ਕੁਟੰਬੁ = ਪਰਿਵਾਰ ਵੀ ਤਰਾਈਐ = ਤਾਰ ਲਈਦਾ ਹੈ। ਰਹਾਉ ਦੂਜਾ = ਇਹ ਦੂਸਰਾ ਰਹਾਉ ਉਚਾਰਣ ਕਰਕੇ ਪਹਿਲੇ ਰਹਾਉ ਵਿਚ ਪ੍ਰਸ਼ਨ ਰੂਪ ਵਿਚ ਆਈ ਪੰਗਤੀ ਕਿ "ਇਤੁ ਸੰਜਮਿ ਪ੍ਰਭ ਕਿਨਹੀ ਨ ਪਾਇਆ" ਅੰਦਰ ਕਿ ਇਨ੍ਹਾਂ ਪਖੰਡ ਦੇ ਸਾਧਨਾਂ ਕਰਕੇ ਪ੍ਰਾਪਤੀ ਨਹੀਂ ਹੁੰਦੀ ਅਤੇ ਰਹਾਉ ਦੂਜੇ ਦੀ ਤੁਕ ਉਸ ਦਾ ਉਲੇਖ ਕਥਨ ਕੀਤਾ ਹੈ ਕਿ ਸ੍ਰੇਸ਼ਟ ਕਰਮਾਂ ਨਾਲ ਹੀ ਉਸਦੀ ਪ੍ਰਾਪਤੀ ਹੁੰਦੀ ਹੈ॥ਰਹਾਉ ਦੂਜਾ॥੨॥

## ਪ੍ਰਭਾਤੀ ਮਹਲਾ ੫ ॥

## ਸਿਮਰਤ ਨਾਮੁ; ਕਿਲਬਿਖ ਸਭਿ ਕਾਟੇ ॥ ਧਰਮਰਾਇ ਕੇ; ਕਾਗਰ ਫਾਟੇ ॥

ਜੋ ਪੁਰਖ ਪਰਮਾਤਮਾ ਦਾ ਨਾਮ ਸਿਮਰਤ = ਸਿਮਰਦੇ ਹਨ, ਪ੍ਰਭੂ ਨੇ ਉਨ੍ਹਾਂ ਦੇ ਸਭਿ = ਸਾਰੇ ਕਿਲਬਿਖ = ਪਾਪ ਕਾਟੇ = ਕੱਟ ਦਿੱਤੇ ਹਨ। ਅਤੇ ਕਰਮਾਂ ਧਰਮਾਂ ਦਾ ਹਿਸਾਬ ਕਿਤਾਬ ਲੈਣ ਵਾਲੇ ਧਰਮਰਾਇ = ਧਰਮ ਰਾਜੇ ਕੇ = ਦੇ ਕਾਗਰ = ਕਾਗ਼ਜ਼ ਵੀ ਫਾਟੇ = ਪਾੜ ਦਿੱਤੇ ਹਨ ਭਾਵ ਜੋ ਅੰਤਹਕਰਨ ਦਾ ਸੰਸਕਾਰਾਂ ਸਹਿਤ ਹੋਣਾ ਹੈ ਇਹੋ ਹੀ ਕਾਗ਼ਜ਼ ਹਨ, ਪ੍ਰਭੂ ਨੇ ਸਾਰੇ ਸੰਸਕਾਰ ਹੀ ਮੇਟ ਦਿੱਤੇ ਹਨ।

## ਸਾਧਸੰਗਤਿ ਮਿਲਿ; ਹਰਿ ਰਸੁ ਪਾਇਆ ॥
## ਪਾਰਬ੍ਰਹਮੁ; ਰਿਦ ਮਾਹਿ ਸਮਾਇਆ ॥੧॥

ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਨਾਲ ਮਿਲ ਕੇ ਉਨ੍ਹਾਂ ਨੇ ਹਰਿ = ਪਰਮਾਤਮਾ ਦੇ ਨਾਮ ਰਸ ਨੂੰ ਪਾਇਆ = ਪਾ ਲਿਆ ਹੈ। ਅਤੇ ਪਾਰਬ੍ਰਹਮੁ = ਪਰਮਾਤਮਾ ਉਨ੍ਹਾਂ ਦੇ ਰਿਦ = ਹਿਰਦੇ ਮਾਹਿ = ਵਿਚ ਸਮਾਇਆ = ਲੀਨ ਹੋ ਗਿਆ ਹੈ ॥੧॥

## ਰਾਮ ਰਮਤ; ਹਰਿ ਹਰਿ ਸੁਖੁ ਪਾਇਆ ॥
## ਤੇਰੇ ਦਾਸ; ਚਰਨ ਸਰਨਾਇਆ ॥੧॥ਰਹਾਉ॥

ਹੇ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਰਾਮ = ਪ੍ਰਭੂ ! ਤੇਰੇ ਨਾਮ ਨੂੰ ਰਮਤ = ਉਚਾਰਨ ਕਰਦਿਆਂ ਉਨ੍ਹਾਂ ਨੇ ਆਤਮਿਕ ਸੁਖੁ = ਆਨੰਦ ਪਾਇਆ = ਪਾਉਣਾ ਕੀਤਾ ਹੈ। ਮੈਂ ਤੇਰੇ ਉਨ੍ਹਾ ਦਾਸ = ਸੇਵਕਾਂ ਦੇ ਚਰਨਾਂ ਦੀ ਸਰਨਾਇਆ = ਸ਼ਰਨ ਵਿਚ ਆਇਆ ਹਾਂ ॥੧॥ਰਹਾਉ॥

## ਚੂਕਾ ਗਉਣੁ; ਮਿਟਿਆ ਅੰਧਿਆਰੁ ॥
## ਗੁਰਿ ਦਿਖਲਾਇਆ; ਮੁਕਤਿ ਦੁਆਰੁ ॥

ਉਨ੍ਹਾਂ ਦਾ ਗਉਣੁ = ਆਵਾ ਗਵਨ (ਜੰਮਣਾ ਮਰਣਾ) ਵੀ ਚੂਕਾ = ਚੁੱਕਿਆ ਗਿਆ ਹੈ ਅਤੇ ਅੰਧਿਆਰੁ = ਅਗਿਆਨਤਾ ਦਾ ਹਨੇਰਾਂ ਵੀ ਮਿਟਿਆ = ਮਿਟ ਗਿਆ ਹੈ।

ਗੁਰਾਂ ਨੇ ਉਨ੍ਹਾਂ ਨੂੰ ਮੁਕਤਿ = ਮੁਕਤੀ ਦਾ ਗਿਆਨ ਰੂਪੀ ਦੁਆਰੁ = ਦਰਵਾਜ਼ਾ ਪ੍ਰਗਟ ਕਰਕੇ ਦਿਖਲਾਇਆ = ਵਿਖਾਲ ਦਿੱਤਾ ਹੈ **ਵਾ:** ਦੁਆਰਿਆਂ ਦੀ ਨਿਆਈਂ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਮੁਕਤ ਕਰਕੇ ਦੇਹ ਦੇ ਅੰਦਰ ਹੀ ਮੋਖ ਰੂਪ ਕਰਕੇ ਵਿਖਾ ਦਿੱਤਾ ਹੈ।

## ਹਰਿ ਪ੍ਰੇਮ ਭਗਤਿ; ਮਨੁ ਤਨੁ ਸਦ ਰਾਤਾ ॥
## ਪ੍ਰਭੂ ਜਨਾਇਆ; ਤਬ ਹੀ ਜਾਤਾ ॥੨॥

ਹਰਿ = ਪ੍ਰਭੂ ਦੀ ਪ੍ਰੇਮ ਭਗਤਿ = ਪ੍ਰੇਮਾ ਭਗਤੀ ਵਿਚ ਉਨ੍ਹਾਂ ਦਾ ਮਨ ਤਨ ਸਦ = ਹਮੇਸ਼ਾਂ ਰਾਤਾ = ਰੰਗਿਆ ਰਹਿੰਦਾ ਹੈ। ਜਦੋਂ ਪ੍ਰਭੂ = ਪਰਮਾਤਮਾ ਨੇ ਆਪ ਜਨਾਇਆ = ਜਣਾਉਣਾ ਕੀਤਾ, ਤਬ = ਤਦੋਂ ਹੀ ਉਸਦੇ ਸਰੂਪ ਨੂੰ ਜਾਤਾ = ਜਾਣਿਆ ਹੈ ॥੨॥

## ਘਟਿ ਘਟਿ ਅੰਤਰਿ; ਰਵਿਆ ਸੋਇ ॥ ਤਿਸੁ ਬਿਨੁ; ਬੀਜੋ ਨਾਹੀ ਕੋਇ ॥

ਕਿ ਸੋਇ = ਉਹ ਪ੍ਰਭੂ ਸਾਰੇ ਘਟਿ ਘਟਿ = ਸਰੀਰਾਂ-ਸਰੀਰਾਂ ਅੰਤਰਿ = ਵਿਚ ਰਵਿਆ = ਵਿਆਪਕ ਹੋ ਰਿਹਾ ਹੈ।

ਤਿਸੁ = ਉਸ ਪ੍ਰਭੂ ਤੋਂ ਬਿਨੁ = ਬਗ਼ੈਰ ਉਸ ਵਰਗਾ ਬੀਜੋ = ਦੂਸਰਾ ਹੋਰ ਕੋਇ = ਕੋਈ ਨਹੀਂ ਹੈ।

## ਬੈਰ ਬਿਰੋਧ; ਛੇਦੇ ਭੈ ਭਰਮਾਂ ॥ ਪ੍ਰਭਿ ਪੁੰਨਿਆਤਮੈ; ਕੀਨੇ ਧਰਮਾ ॥੩॥

('ਪੁੰਨਿ-ਆਤਮੈ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਬੈਰ = ਪੁਰਾਣੀ ਦੁਸ਼ਮਨੀ, ਬਿਰੋਧ = ਕੋਈ ਨਵੀ ਦੁਸ਼ਮਨੀ, ਸੱਤ ਪ੍ਰਕਾਰ ਦੇ ਭੈ = ਡਰ ਅਤੇ ਪੰਜ ਪ੍ਰਕਾਰ ਦੇ ਭਰਮ ਆਦਿ ਵਿਕਾਰ ਛੇਦੇ = ਕੱਟ ਦਿੱਤੇ ਹਨ। ਇਹ ਪੁੰਨਿਆਤਮੈ = ਪਵਿੱਤਰ, ਪੁੰਨ ਸਰੂਪ ਪ੍ਰਭਿ = ਪ੍ਰਭੂ ਨੇ ਧਰਮਾ = ਧਰਮ, ਪਰਉਪਕਾਰ ਕੀਨੇ = ਕੀਤੇ ਹਨ ਭਾਵ ਆਪਣਾ ਬਿਰਦ ਪਾਲਿਆ ਹੈ ॥੩॥

## ਮਹਾ ਤਰੰਗ ਤੇ; ਕਾਂਢੈ ਲਾਗਾ ॥ ਜਨਮ ਜਨਮ ਕਾ; ਟੂਟਾ ਗਾਂਢਾ ॥

ਕਾਮ ਕ੍ਰੋਧ ਰੂਪੀ ਮਹਾ = ਵੱਡੀਆਂ ਤਰੰਗ = ਲਹਿਰਾਂ ਵਾਲੇ ਸੰਸਾਰ-ਸਮੁੰਦ੍ਰ ਤੇ = ਤੋਂ ਉਹ ਮਨੁੱਖ ਮੁਕਤ-ਰੂਪੀ ਕਾਂਢੈ = ਕੰਢੇ 'ਤੇ ਲਾਗਾ = ਲੱਗ ਗਿਆ ਹੈ।

ਅਤੇ ਜਨਮ ਜਨਮ = ਜਨਮਾਂ-ਜਨਮਾਂਤਰਾਂ ਕਾ = ਦਾ ਟੂਟਾ = ਟੁੱਟਿਆ ਹੋਇਆ ਉਸਦਾ ਮਨ ਪ੍ਰਭੂ ਨੇ ਆਪਣੀ ਲਿਵ, ਪ੍ਰੇਮ ਵਿਚ ਗਾਂਢਾ = ਗੰਢ ਲਿਆ ਹੈ।

## ਜਪੁ ਤਪੁ ਸੰਜਮੁ; ਨਾਮੁ ਸਮ੍ਾਲਿਆ ॥<br>ਅਪੁਨੈ ਠਾਕੁਰਿ; ਨਦਰਿ ਨਿਹਾਲਿਆ ॥੪॥

ਉਸਦੇ ਆਪਣੇ ਮਨ ਅੰਦਰ ਪਰਮਾਤਮਾ ਦਾ ਨਾਮ ਸਮ੍ਾਲਿਆ = ਸੰਭਾਲਣਾ ਕੀਤਾ ਹੈ ਅਤੇ ਇਹੋ ਹੀ ਬਾਣੀ ਕਰਕੇ ਜਪ, ਸਰੀਰ ਕਰਕੇ ਤਪ ਅਤੇ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨ ਰੂਪ ਸਾਧਨ ਕੀਤਾ ਹੈ ਜਿਸ ਮਨੁੱਖ ਨੂੰ ਆਪ ਦੇ ਠਾਕੁਰਿ = ਮਾਲਕ ਪ੍ਰਭੂ ਨੇ ਨਦਰਿ = ਕ੍ਰਿਪਾ ਦ੍ਰਿਸ਼ਟੀ ਨਾਲ ਨਿਹਾਲਿਆ = ਤੱਕਣਾ ਕੀਤਾ ਹੈ ॥੪॥

## ਮੰਗਲ ਸੂਖ; ਕਲਿਆਣ ਤਿਥਾਈਂ ॥ ਜਹ ਸੇਵਕ; ਗੋਪਾਲ ਗੁਸਾਈ ॥

ਤਿਥਾਈ = ਉਸ ਜਗ੍ਹਾ ਵਿਚ ਸਭ ਮੰਗਲ = ਉਤਸ਼ਾਹ, ਸੁੱਖ ਅਤੇ ਸਭ ਕਲਿਆਣ = ਮੁਕਤੀਆਂ ਵੱਸਦੀਆਂ ਹਨ, ਜਹ = ਜਿਥੇ ਗੋਪਾਲ = ਪ੍ਰਿਥਵੀ ਦੇ ਪਾਲਕ ਗੁਸਾਈ = ਮਾਲਕ ਪ੍ਰਭੂ ਦੇ ਸੇਵਕ = ਦਾਸ ਨਿਵਾਸ ਕਰਦੇ ਹਨ।

[ਅੰਗ ੧੩੪੯]

## ਪ੍ਰਭ ਸੁਪ੍ਰਸੰਨ; ਭਏ ਗੋਪਾਲ ॥ ਜਨਮ ਜਨਮ ਕੇ; ਮਿਟੇ ਬਿਤਾਲ ॥੫॥

ਗੋਪਾਲ = ਪ੍ਰਿਥਵੀ ਦੇ ਪਾਲਕ ਪ੍ਰਭ = ਪ੍ਰਭੂ ਜੀ ਜਿਸ ਉੱਪਰ ਸੁਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਭਏ = ਹੋਏ ਹਨ, ਉਸਦੇ ਜਨਮ ਜਨਮ = ਜਨਮਾਂ-ਜਨਮਾਂਤਰਾਂ ਕੇ = ਦੇ ਦੇਹ ਅਧਿਆਸ, ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਬਿਤਾਲ = ਭੂਤਨੇ ਮਿਟੇ = ਮਿਟ ਗਏ, ਨਾਸ਼ ਹੋ ਗਏ ਹਨ ॥੫॥

## ਹੋਮ ਜਗ; ਉਰਧ ਤਪ ਪੂਜਾ ॥ ਕੋਟਿ ਤੀਰਥ; ਇਸਨਾਨੁ ਕਰੀਜਾ ॥

ਉਸ ਨੇ ਹੋਮ = ਹਵਨ, ਜਗ, ਉਰਧ = ਉਲਟੇ ਲਟਕ ਕੇ ਤਪ = ਤਪੱਸਿਆ ਕਰਨੀ ਅਤੇ ਪੂਜਾ ਆਦਿ ਕਰ ਲਈ ਹੈ। ਉਸਨੇ ਕੋਟਿ = ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਵੀ ਕਰੀਜਾ = ਕਰ ਲਏ ਹਨ।

## ਚਰਨ ਕਮਲ; ਨਿਮਖ ਰਿਦੈ ਧਾਰੇ ॥
## ਗੋਬਿੰਦ ਜਪਤ; ਸਭਿ ਕਾਰਜ ਸਾਰੇ ॥੬॥

ਜਿਸ ਨੇ ਪਰਮਾਤਮਾ ਦੇ ਚਰਨ ਕਮਲ ਨਿਮਖ = ਅੱਖ ਦੇ ਝਮਕਣ ਜਿਤਨਾ ਸਮਾਂ ਵੀ ਆਪਣੇ ਰਿਦੈ = ਹਿਰਦੇ ਵਿਚ ਧਾਰੇ = ਧਾਰਨ ਕੀਤੇ ਹਨ।

ਗੋਬਿੰਦ = ਪਰਮਾਤਮਾ ਦਾ ਨਾਮ ਜਪਤ = ਜਪਦਿਆਂ ਉਸਦੇ ਲੋਕ-ਪ੍ਰਲੋਕ ਦੇ ਕਾਰਜ = ਕੰਮ ਪ੍ਰਭੂ ਨੇ ਸਾਰੇ = ਸੰਵਾਰ ਦਿੱਤੇ ਹਨ।

## ਊਚੇ ਤੇ ਊਚਾ; ਪ੍ਰਭ ਥਾਨੁ ॥ ਹਰਿਜਨ ਲਾਵਹਿ; ਸਹਜਿ ਧਿਆਨੁ ॥

ਪ੍ਰਭ = ਪਰਮਾਤਮਾ ਦਾ ਸਚਖੰਡ, ਸਰੂਪ ਰੂਪੀ ਥਾਨੁ = ਅਸਥਾਨ ਊਚੇ = ਉੱਚਿਆ ਤੇ = ਤੋਂ ਵੀ ਊਚਾ = ਉੱਚਾ, ਸ੍ਰੇਸ਼ਟ ਹੈ, ਹਰਿ = ਪਰਮਾਤਮਾ ਦੇ ਜਨ = ਭਗਤ ਸਹਜਿ = ਸੁਭਾਵਿਕ ਹੀ ਉਸ ਪ੍ਰਭੂ ਦੇ ਸਰੂਪ ਵਿਚ ਧਿਆਨ ਲਾਵਹਿ = ਲਾਉਂਦੇ ਹਨ।

## ਦਾਸ ਦਾਸਨ ਕੀ; ਬਾਂਛਉ ਧੂਰਿ ॥ ਸਰਬ ਕਲਾ; ਪ੍ਰੀਤਮ ਭਰਪੂਰਿ ॥੭॥

ਮੈਂ ਪ੍ਰਭੂ ਦੇ ਦਾਸ ਦਾਸਨ = ਸੇਵਕਾਂ ਦੇ ਸੇਵਕ ਕੀ = ਦੀ ਚਰਨ ਧੂਰਿ = ਧੂੜੀ ਬਾਛਉ = ਚਾਹੁੰਦਾ ਹਾਂ।

ਉਹ ਪ੍ਰੀਤਮ = ਪਿਆਰਾ ਪ੍ਰਭੂ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰਕੇ ਭਰਪੂਰਿ = ਪਰੀ ਪੂਰਨ ਹੋ ਰਿਹਾ ਹੈ ॥੧॥

## ਮਾਤ ਪਿਤਾ; ਹਰਿ ਪ੍ਰੀਤਮੁ ਨੇਰਾ ॥ ਮੀਤ ਸਾਜਨ; ਭਰਵਾਸਾ ਤੇਰਾ ॥

ਹੇ ਪ੍ਰੀਤਮੁ = ਪਿਆਰੇ ਹਰਿ = ਪ੍ਰਭੂ ! ਮਾਤ ਪਿਤਾ = ਮਾਂ ਬਾਪ ਦੀ ਤਰ੍ਹਾਂ ਤੂੰ ਸਦਾ ਨੇਰਾ = ਨਿਕਟਵਰਤੀ ਹੋ ਕੇ ਸਹਾਇਤਾ ਕਰਨ ਵਾਲਾ ਹੈਂ **ਵਾ:** ਅਸੀਂ ਇਹ ਨਿਰਣਾ ਕੀਤਾ ਹੈ ਕਿ ਤੂੰ ਹੀ ਮੇਰਾ ਪਿਤਾ ਅਤੇ ਪਿਆਰਾ ਹੈਂ।

ਹੇ ਇਸ ਲੋਕ ਵਿਚ ਸਹਾਇਤਾ ਕਰਨ ਵਾਲੇ ਮੀਤ = ਮਿੱਤਰ ਅਤੇ ਪ੍ਰਲੋਕ ਵਿਚ ਸਹਾਇਕ ਹੋਣ ਵਾਲੇ ਸਾਜਨ = ਸੱਜਣ ਪ੍ਰਭੂ ! ਸਾਨੂੰ ਤੇਰਾ ਹੀ ਭਰਵਾਸਾ = ਭਰੋਸਾ, ਸਹਾਰਾ ਹੈ।

## ਕਰੁ ਗਹਿ ਲੀਨੇ; ਅਪੁਨੇ ਦਾਸ ॥
## ਜਪਿ ਜੀਵੈ; ਨਾਨਕੁ ਗੁਣਤਾਸ ॥੮॥੩॥੨॥੭॥੧੨॥

ਹੇ ਪ੍ਰਭੂ ! ਤੂੰ ਅਪੁਨੇ = ਆਪ ਦੇ ਦਾਸ = ਸੇਵਕਾਂ ਦਾ ਕਰੁ = ਹੱਥ ਗਹਿ = ਪਕੜ ਲੀਨੇ = ਲਿਆ ਹੈ, ਭਾਵ ਉਨ੍ਹਾਂ ਨੂੰ ਸੰਸਾਰ ਰੂਪੀ ਸਮੁੰਦ੍ਰ ਵਿਚ ਡੁੱਬਣ ਨਹੀਂ ਦਿੱਤਾ **ਵਾ:** ਉਨ੍ਹਾਂ ਦਾ ਮਨ ਰੂਪੀ ਹੱਥ ਪਕੜ ਕੇ ਆਪਣੇ ਵਿਚ ਲੀਨੇ = ਲੀਨ ਕਰ ਲਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਅਸੀਂ ਤੇਰਾ ਨਾਮ ਜਪ ਕੇ ਹੀ ਜੀਵੈ = ਜਿਉਣਾ ਕਰਦੇ ਹਾਂ ॥੮॥੩॥੨॥੭॥੧੨॥

# ਭਗਤ ਬਾਣੀ ਆਰੰਭ

## ਬਿਭਾਸ, ਪ੍ਰਭਾਤੀ, ਬਾਣੀ ਭਗਤ ਕਬੀਰ ਜੀ ਕੀ; ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬਿਭਾਸ ਅਤੇ ਪ੍ਰਭਾਤੀ ਦੋਵੇਂ ਰਾਗਣੀਆਂ ਨੂੰ ਮੇਲਦੇ ਹੋਏ ਭਗਤ ਕਬੀਰ ਸਾਹਿਬ ਜੀ ਕੀ = ਦੀ ਉਚਾਰਣ ਕੀਤੀ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਕਬੀਰ ਸਾਹਿਬ ਜੀ ਗਿਆਨ ਕਾਲ ਦੀ ਦਸ਼ਾ ਵਰਣਨ ਕਰਦੇ ਹਨ।

## ਮਰਨ ਜੀਵਨ ਕੀ; ਸੰਕਾ ਨਾਸੀ ॥ ਆਪਨ ਰੰਗਿ; ਸਹਜ ਪਰਗਾਸੀ ॥੧॥

ਹੇ ਭਾਈ ! ਹੁਣ ਸਾਡੀ ਮਰਣ ਤੇ ਜੀਵਨ = ਜਿਉਣ ਕੀ = ਦੀ ਸੰਕਾ = ਖ਼ੌਫ਼ਤਾਈ ਨਾਸੀ = ਮਿਟ ਗਈ ਹੈ। ਪ੍ਰਭੂ ਨੇ ਆਪਨ = ਆਪਣੇ ਰੰਗਿ = ਅਨੰਦ ਵਿਚ ਸਹਜ = ਸੁਭਾਵਿਕ ਹੀ ਸਾਡੀ ਬਿਰਤੀ ਬ੍ਰਹਮਾਕਾਰ ਹੋ ਕੇ ਗਿਆਨ ਦੇ ਪਰਗਾਸੀ = ਪ੍ਰਕਾਸ਼ ਸਹਿਤ ਕੀਤੀ ਹੈ।

## ਪ੍ਰਗਟੀ ਜੋਤਿ; ਮਿਟਿਆ ਅੰਧਿਆਰਾ ॥
## ਰਾਮ ਰਤਨੁ ਪਾਇਆ; ਕਰਤ ਬੀਚਾਰਾ ॥੧॥ਰਹਾਉ॥

ਪਰਮਾਤਮਾ ਦੀ ਜੋਤੀ, ਗਿਆਤ ਅੰਦਰ ਪ੍ਰਗਟੀ = ਪ੍ਰਗਟ ਹੋਈ ਹੈ ਅਤੇ ਅਗਿਆਨ ਦਾ ਅੰਧਿਆਰਾ = ਹਨੇਰਾਂ ਮਿਟਿਆ = ਮਿਟ ਗਿਆ ਹੈ। ਸਾਧਸੰਗਤ ਦੇ ਨਾਲ ਮਿਲ ਕੇ ਸੱਤ-ਅਸੱਤ ਦੀ ਬੀਚਾਰਾ = ਵਿਚਾਰ ਕਰਤ = ਕਰਦਿਆਂ ਅਸਾਂ ਨੇ ਰਤਨ = ਮਾਣਿਕ ਦੀ ਨਿਆਈਂ ਅਮੋਲਕ ਰਾਮ = ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ॥

## ਜਹ ਅਨੰਦੁ; ਦੂਖੁ ਦੂਰਿ ਪਇਆਨਾ ॥ ਮਨੁ ਮਾਨਕੁ; ਲਿਵ ਤਤੁ ਲੁਕਾਨਾ ॥੨॥

ਜਹ = ਕਿਸੇ ਹਿਰਦੇ ਅੰਦਰ ਪ੍ਰਭੂ ਦਾ ਅਨੰਦ ਪ੍ਰਾਪਤ ਹੋ ਗਿਆ ਹੈ, ਉਥੋਂ ਦੁੱਖ ਪਇਆਨਾ = ਦੂਰ ਚਲਾ ਗਿਆ ਹੈ। ਮਨ ਨੂੰ ਮਾਣਕ ਵੱਤ ਸ਼ੁੱਧ ਕਰਕੇ ਤਤ ਸਰੂਪ ਪ੍ਰਭੂ ਦੀ ਲਿਵ = ਪ੍ਰੀਤੀ ਵਿਚ ਲੁਕਾਨਾ = ਲੁਕਾਉਣਾ ਕੀਤਾ ਹੈ **ਵਾ:** ਜਿਸ ਨੇ ਮਨ ਨਾਲ ਮਾਣਕ ਭਾਵ ਸ੍ਰਵਣ, ਮੰਨਣ, ਨਿਧਿਆਸਣ ਕੀਤਾ ਹੈ, ਉਸ ਦਾ ਮਨ ਤਤ ਸਰੂਪ ਪ੍ਰਭੂ ਦੀ ਲਿਵ ਵਿਚ ਹੀ ਲੁੱਕ ਗਿਆ ਹੈ, ਭਾਵ ਮਨ ਦਾ ਕੋਈ ਵਜੂਦ ਨਾ ਰਿਹਾ, ਬ੍ਰਹਮ ਦਾ ਰੂਪ ਹੀ ਹੋ ਗਿਆ ਹੈ ॥੨॥

## ਜੋ ਕਿਛੁ ਹੋਆ; ਸੁ ਤੇਰਾ ਭਾਣਾ ॥ ਜੋ ਇਵ ਬੂਝੈ; ਸੁ ਸਹਜਿ ਸਮਾਣਾ ॥੩॥

ਫੇਰ ਐਸਾ ਨਿਸਚਾ ਬੱਝ ਜਾਂਦਾ ਹੈ ਕਿ ਹੇ ਪ੍ਰਭੂ ! ਜੋ = ਜਿਹੜਾ ਕਿਛੁ = ਕੁਝ ਵੀ ਸੰਸਾਰ ਅੰਦਰ ਹੋਆ = ਹੋ ਰਿਹਾ ਹੈ, ਸੋ = ਉਹ ਤੇਰਾ ਭਾਣਾ = ਹੁਕਮ ਹੀ ਵਰਤ ਰਿਹਾ ਹੈ।

ਜੋ = ਜਿਹੜਾ ਵੀ ਜੀਵ ਇਵ = ਇਸ ਪ੍ਰਕਾਰ ਆਪਣੇ ਆਪ ਨੂੰ ਬੂਝੈ = ਬੁੱਝਦਾ ਹੈ, ਸੁ = ਉਹ ਸਹਜ ਸਰੂਪ ਵਿਚ ਸਮਾਣਾ = ਸਮਾਅ ਜਾਂਦਾ ਹੈ ॥੩॥

## ਕਹਤੁ ਕਬੀਰੁ; ਕਿਲਬਿਖ ਗਏ ਖੀਣਾ ॥
## ਮਨੁ ਭਇਆ; ਜਗਜੀਵਨ ਲੀਣਾ ॥੪॥੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੇ ਸਾਰੇ ਕਿਲਬਿਖ = ਪਾਪ ਖੀਣਾ = ਨਾਸ਼ ਹੋ ਗਏ ਹਨ।

ਅਤੇ ਮੇਰਾ ਮਨ ਜਗਜੀਵਨ = ਜਗਤ ਦੇ ਜੀਵਨ ਰੂਪ ਪ੍ਰਭੂ ਵਿਚ ਲੀਣਾ = ਲੀਨ ਭਇਆ = ਹੋ ਗਿਆ ਹੈ ॥੪॥੧॥

## ਪ੍ਰਭਾਤੀ ॥

ਭਗਤ ਕਬੀਰ ਜੀ ਪਾਸ ਇਕ ਵਾਰੀ ਮੁਸਲਮਾਨ ਤੇ ਹਿੰਦੂ ਆਪਸ ਵਿਚ ਝਗੜਾ ਕਰਦੇ ਹੋਏ ਆਏ, ਮੁਸਲਮਾਨ ਕਹਿੰਦੇ ਸਨ ਕਿ ਖ਼ੁਦਾ ਮਸੀਤ ਵਿਚ ਹੈ ਅਤੇ ਰੋਜ਼ੇ ਰੱਖਣੇ ਸ੍ਰੇਸ਼ਟ ਹਨ, ਹਿੰਦੂ ਕਹਿੰਦੇ ਸਨ ਕਿ ਰਾਮ ਮੰਦਰਾਂ ਦੇ ਵਿਚ ਰਹਿੰਦਾ ਹੈ ਅਤੇ ਵਰਤ ਰੱਖਣੇ ਸ੍ਰੇਸ਼ਟ ਕਿਰਿਆ ਹੈ, ਤਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ।

## ਅਲਹੁ ਏਕੁ ਮਸੀਤਿ ਬਸਤੁ ਹੈ; ਅਵਰੁ ਮੁਲਖੁ ਕਿਸੁ ਕੇਰਾ ॥

ਹੇ ਭਾਈ! ਜੇਕਰ ਉਹ ਅਲਹੁ = ਖ਼ੁਦਾ ਤੁਹਾਡੀ ਬਣਾਈ ਇਕ ਮਸੀਤ ਵਿਚ ਬਸਤੁ = ਵੱਸਦਾ ਹੈ, ਤਾਂ ਫੇਰ ਅਵਰੁ = ਹੋਰ ਮੁਲਖੁ = ਦੇਸ਼ (ਸੰਸਾਰ) ਕਿਸ ਕੇਰਾ = ਦਾ ਹੈ।

## ਹਿੰਦੂ ਮੂਰਤਿ ਨਾਮ ਨਿਵਾਸੀ; ਦੁਹ ਮਹਿ ਤਤੁ ਨ ਹੇਰਾ ॥੧॥

ਹਿੰਦੂ ਲੋਕ ਪੱਥਰ ਦੀਆਂ ਮੂਰਤਿ = ਮੂਰਤੀਆਂ ਵਿਚ ਨਰਸਿੰਘ, ਬਾਵਨ, ਵਿਸ਼ਨੂੰ ਆਦਿ ਨਾਮਾਂ ਵਾਲੇ ਪ੍ਰਭੂ ਦਾ ਨਿਵਾਸੀ = ਨਿਵਾਸ ਸਮਝਦੇ ਹਨ **ਵਾ:** ਜਿਤਨੇ ਵੀ ਹਿੰਦੂ ਨਾਮ ਹਨ ਭਾਵ ਹਿੰਦੂ ਮਾਤ੍ਰ ਲੋਕ ਹਨ, ਉਹ ਸਾਰੇ ਮੂਰਤਾਂ ਵਿਚ ਹਰੀ ਦਾ ਨਿਵਾਸ ਮੰਨਦੇ ਹਨ, ਅਸਾਂ ਨੇ ਮੁਸਲਮਾਨਾਂ ਅਤੇ ਹਿੰਦੂ ਦੁਹ = ਦੋਵਾਂ ਮਹਿ = ਵਿਚ ਤਤੁ = ਪਰਮਾਤਮਾ ਪ੍ਰਾਪਤ ਹੋਇਆ ਨਹੀਂ ਹੇਰਾ = ਦੇਖਣਾ ਕੀਤਾ **ਵਾ:** ਇਨ੍ਹਾ ਦੋਵਾਂ ਵਿੱਚੋਂ ਕਿਸੇ ਨੇ ਅਸਲ ਸਿਧਾਂਤ ਰੂਪ ਨੂੰ ਨਹੀਂ ਦੇਖਣਾ ਕੀਤਾ ॥੧॥

## ਅਲਹ ਰਾਮ ਜੀਵਉ; ਤੇਰੇ ਨਾਈ ॥ ਤੂ ਕਰਿ ਮਿਹਰਾਮਤਿ; ਸਾਈ ॥੧॥ਰਹਾਉ॥

ਹੇ ਅਲਹ = ਖ਼ੁਦਾ! ਹੇ ਰਾਮ = ਪ੍ਰਭੂ![1] ਅਸੀਂ ਤੇਰੇ ਨਾਈ = ਨਾਮ ਨੂੰ ਜਪ ਕੇ ਹੀ ਆਤਮਿਕ ਜੀਵਨ ਵੱਲ ਜੀਵਉ = ਜਿਉਣਾ ਕਰਦੇ ਹਾਂ। ਹੇ ਸਾਈ = ਮਾਲਕ ਪ੍ਰਭੂ! ਤੂੰ ਸਾਡੇ ਉੱਪਰ ਆਪਣੀ ਮਿਹਰਾਮਤਿ = ਮਿਹਰ ਕਰ **ਵਾ:** (ਮਿਹਰ+ਅਮਿਤ) ਅਮਿਤ = ਮਿਣਤੀ ਤੋਂ ਰਹਿਤ ਬਿਅੰਤ ਮਿਹਰ ਕਰ ॥੧॥ਰਹਾਉ॥

## ਦਖਨ ਦੇਸਿ ਹਰੀ ਕਾ ਬਾਸਾ; ਪਛਿਮਿ ਅਲਹ ਮੁਕਾਮਾ ॥

ਹਿੰਦੂਆਂ ਨੇ ਦੱਖਣ ਦੇਸ਼ ਵਿਚ (ਦੁਆਰਕਾ, ਜਗਨ ਨਾਥ, ਰਾਮੇਸ਼੍ਵਰ ਆਦਿ ਤੀਰਥਾਂ) ਵਿਚ ਹਰੀ = ਪਰਮਾਤਮਾ ਦਾ ਬਾਸਾ = ਨਿਵਾਸ ਮੰਨਿਆ ਹੈ ਅਤੇ ਮੁਸਲਮਾਨਾਂ ਨੇ ਪੱਛਮ ਵਾਲੇ ਦੇਸ਼ (ਮੱਕੇ) ਵਿਚ ਅਲਹ = ਖ਼ੁਦਾ ਦਾ ਮੁਕਾਮਾ = ਟਿਕਾਣਾ ਸਮਝਿਆ ਹੋਇਆ ਹੈ।

---

੧. ਇਕ ਪਰਮਾਤਮਾ ਨੂੰ ਮੁਸਲਮਾਨ 'ਅੱਲ੍ਹਾ' ਅਤੇ ਹਿੰਦੂ 'ਰਾਮ' ਕਹਿੰਦੇ ਹਨ।

## ਦਿਲ ਮਹਿ ਖੋਜਿ; ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥੨॥

ਹੇ ਭਾਈ ! ਉਸ ਪ੍ਰਭੂ ਨੂੰ ਆਪਣੇ ਦਿਲ = ਹਿਰਦੇ ਮਹਿ = ਵਿਚ ਖੋਜਿ = ਭਾਲ ਕੇ ਦਿਲੈ ਦਿਲਿ = ਹਰੇਕ ਦੇ ਮਨ ਵਿਚ ਵਿਆਪਕ ਜਾਣ ਕੇ ਖੋਜਹੁ = ਖੋਜਣਾ ਕਰੋ, ਏਹੀ = ਇਹੋ ਮਨ ਹੀ ਪ੍ਰਭੂ ਦੀ ਠਉਰ = ਇਸਥਿਤੀ ਹੈ ਅਤੇ ਇਹੋ ਹੀ ਉਸਦਾ ਮੁਕਾਮਾ = ਟਿਕਾਣਾ ਹੈ ॥੨॥

## ਬ੍ਰਹਮਨ, ਗਿਆਸ ਕਰਹਿ ਚਉਬੀਸਾ; ਕਾਜੀ ਮਹ ਰਮਜਾਨਾ ॥

ਬ੍ਰਹਮਨ = ਬ੍ਰਹਮਣ ਲੋਕ ਸਾਲ ਦੀਆਂ ਚਉਬੀਸਾ = ਚੌਵੀ ਗਿਆਸ = ਇਕਾਦਸ਼ੀਆਂ (ਤੇ ਰਾਮ ਨੌਮੀ, ਕ੍ਰਿਸ਼ਨ ਜਨਮਾਅਸ਼ਟਮੀ, ਗਣੇਸ਼ ਚੌਥ, ਬਾਵਨ ਦੁਆਦਸ਼ੀ, ਸ਼ਿਵ ਚੌਦੇ ਤੇ ਨਰਸਿੰਘ ਚੌਦੇ ਇਉਂ ਤੀਹ ਦਿਨਾਂ) ਦੇ ਵਰਤ ਰੱਖਣਾ ਕਰਦੇ ਹਨ, ਅਤੇ ਕਾਜ਼ੀ ਲੋਕ ਰਮਜਾਨਾ = ਰਮਜ਼ਾਨ ਦਾ ਮਹ = ਮਹੀਨਾ ਰੋਜ਼ੇ (ਵਰਤ) ਰੱਖਦੇ ਹਨ ਭਾਵ ਮੁਸਲਮਾਨ ਵੀ ਤੀਹ ਦਿਨ ਰੋਜ਼ੇ ਰੱਖਦੇ ਹਨ।

## ਗਿਆਰਹ ਮਾਸ ਪਾਸ ਕੈ ਰਾਖੇ; ਏਕੈ ਮਾਹਿ ਨਿਧਾਨਾ ॥੩॥

ਇਸ ਪ੍ਰਕਾਰ ਹਿੰਦੂ ਅਤੇ ਮੁਸਲਮਾਨ ਦੋਵਾਂ ਨੇ ਗਿਆਰਹ = ਗਿਆਰਾਂ ਮਾਸ = ਮਹੀਨੇ ਤਾਂ ਪ੍ਰਭੂ ਨੂੰ ਪਾਸ = ਪਾਸੇ, ਲਾਂਭੇ ਕੈ = ਕਰਕੇ ਰਾਖੇ = ਰੱਖ ਦਿੱਤਾ ਅਤੇ ਇਕ ਮਾਹਿ = ਮਹੀਨੇ ਵਿਚ ਹੀ ਨਿਧਾਨ = ਨਿਧੀਆਂ ਦੇ ਖ਼ਜ਼ਾਨੇ ਹਰੀ ਨੂੰ ਪ੍ਰਾਪਤ ਕਰਨਾ ਜਾਣਿਆ ਭਾਵ ਇਨ੍ਹਾਂ ਨੇ ਰੋਜ਼ੇ ਅਤੇ ਵਰਤ ਰੱਖਣ ਵਿਚ ਹੀ ਰਾਮ ਤੇ ਖ਼ੁਦਾ ਨੂੰ ਪ੍ਰਾਪਤ ਕਰਨਾ ਸਮਝਿਆ ਹੈ ਫੇਰ ਬਾਕੀ ਗਿਆਰਾਂ ਮਹੀਨੇ ਕੋਈ ਲੋੜ ਨਾ ਸਮਝੀ ॥੩॥

## ਕਹਾ ਉਡੀਸੇ ਮਜਨੁ ਕੀਆ; ਕਿਆ ਮਸੀਤਿ ਸਿਰੁ ਨਾਂਏਂ ॥

ਹੇ ਭਾਈ ! ਜੇ ਉਡੀਸੇ = ਉੜੀਸੇ ਦੇਸ਼ ਵਿਚ ਜਗਨ ਨਾਥ ਪੁਰੀ ਜਾ ਕੇ ਸਮੁੰਦਰਾਂ ਵਿਚ ਮਜਨੁ = ਇਸ਼ਨਾਨ ਕੀਆ = ਕੀਤਾ ਤਾਂ ਕਹਾ = ਕੀ ਹੋ ਗਿਆ ? ਅਤੇ ਮਸੀਤਿ = ਮਸਜਿਦ ਵਿਚ ਸਿਰ ਨਾਂਏਂ = ਨਿਵਾਉਣ ਨਾਲ ਕਿਆ = ਕੀ ਹੋ ਗਿਆ ?

## ਦਿਲ ਮਹਿ ਕਪਟੁ ਨਿਵਾਜ ਗੁਜਾਰੈ; ਕਿਆ ਹਜ ਕਾਬੈ ਜਾਂਏਂ ॥੪॥

ਜੇਕਰ ਦਿਲ = ਹਿਰਦੇ ਮਹਿ = ਵਿਚ ਕਪਟੁ = ਛਲ ਹੈ ਤਾਂ ਨਿਵਾਜ = ਨਮਾਜ਼ ਗੁਜਾਰੈ = ਗੁਜ਼ਾਰਨ, ਪੜ੍ਹਨ ਅਤੇ ਕਾਬੇ ਜਾਂਏਂ = ਜਾ ਕੇ ਹੱਜ ਕਰਨ ਦਾ ਕਿਆ = ਕੀ ਲਾਭ ਹੈ, ਭਾਵ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ ॥੪॥

## ਏਤੇ ਅਉਰਤ ਮਰਦਾ ਸਾਜੇ; ਏ ਸਭ ਰੂਪ ਤੁਮ੍ਹਾਰੇ ॥

ਜੋ ਏਤੇ = ਇਤਨੇ ਅਉਰਤ = ਇਸਤ੍ਰੀਆਂ ਤੇ ਮਰਦਾ = ਪੁਰਖਾਂ ਦੇ ਸਰੀਰ ਸਾਜੇ = ਸਾਜਨਾ ਕੀਤੇ ਹਨ, ਹੇ ਪ੍ਰਭੂ ! ਏ = ਇਹ ਸਭ = ਸਾਰੇ ਤੁਮ੍ਹਾਰੇ = ਤੇਰੇ ਹੀ ਰੂਪ ਹਨ।

## ਕਬੀਰੁ ਪੂੰਗਰਾ ਰਾਮ ਅਲਹ ਕਾ; ਸਭ ਗੁਰ ਪੀਰ ਹਮਾਰੇ ॥੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਰਾਮ ! ਹੇ ਅਲਹ = ਖ਼ੁਦਾ ! ਮੈਂ ਆਪ ਜੀ ਕਾ = ਦਾ ਪੂੰਗਰਾ = ਬੱਚਾ ਹਾਂ, ਸਭ = ਸਾਰੇ ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਹਮਾਰੇ = ਸਾਡੇ ਹੀ ਹਨ ॥੫॥

# ਕਹਤੁ ਕਬੀਰੁ, ਸੁਨਹੁ ਨਰ ਨਰਵੈ; ਪਰਹੁ ਏਕ ਕੀ ਸਰਨਾ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਨਰ = ਪੁਰਖੋ ਅਤੇ ਨਰਵੈ = ਇਸਤ੍ਰੀਓ ! **ਵਾ:** ਹੇ ਨਰ ਪੁਰਖੋ ! ਨਰਵੈ = ਨਿਰਣਾ ਕਰਕੇ ਤੁਸੀਂ ਸਾਡੇ ਬਚਨ ਸੁਨਹੁ = ਸੁਣਨਾ ਕਰੋ। ਇਕ ਪਰਮਾਤਮਾ ਕੀ = ਦੀ ਸਰਨਾ = ਓਟ ਵਿਚ ਪਰਹੁ = ਪੈਣਾ ਕਰੋ।

# ਕੇਵਲ ਨਾਮੁ ਜਪਹੁ ਰੇ ਪ੍ਰਾਨੀ; ਤਬ ਹੀ ਨਿਹਚੈ ਤਰਨਾ ॥੬॥੨॥

ਰੇ = ਹੇ ਪ੍ਰਾਨੀ = ਪ੍ਰਾਣਾਧਾਰੀ ਜੀਵੋ ! ਕੇਵਲ = ਸਿਰਫ਼ ਉਸ ਇਕ ਪਰਮਾਤਮਾ ਦਾ ਨਾਮ ਜਪਹੁ = ਜਪਣਾ ਕਰੋ, ਤਬ = ਤਦੋਂ ਹੀ ਨਿਹਚੈ = ਨਿਸਚੇ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰਨਾ ਹੋਵੇਗਾ ॥੬॥੨॥

# ਪ੍ਰਭਾਤੀ ॥

ਇਕ ਵਾਰ ਭਗਤ ਕਬੀਰ ਜੀ ਦੇ ਪਾਸ ਕਾਜ਼ੀ ਤੇ ਹੋਰ ਵੀ ਬਹੁਤ ਸਾਰੇ ਮੱਤਾ ਦੇ ਲੋਕ ਆਏ, ਤਦੋਂ ਇਕ ਨੇ ਕਿਹਾ ਕਿ ਹਿੰਦੂਆਂ ਦਾ ਰਾਮ ਹੋਰ ਅਤੇ ਮੁਸਲਮਾਨਾਂ ਦਾ ਖ਼ੁਦਾ ਹੋਰ ਹੈ, ਫੇਰ ਕਾਜ਼ੀਆਂ ਨੇ ਕਿਹਾ ਕਿ ਮੁਸਲਮਾਨ ਹੀ ਅਸਲ ਰੱਬ ਦੇ ਰਾਹ ਨੂੰ ਪਛਾਣ ਸਕਦੇ ਹਨ, ਹਿੰਦੂ ਨਹੀਂ ਪਛਾਣ ਸਕਦੇ, ਇਹ ਸੁਣ ਕੇ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਣ ਕੀਤਾ।

***ਨੋਟ :*** ਰਹਾਉ ਵਾਲੀਆਂ ਤੁਕਾਂ ਤੋਂ ਅਰਥ ਅਰੰਭ ਕਰਨਾ :

**ਲੋਗਾ; ਭਰਮਿ ਨ ਭੂਲਹੁ ਭਾਈ ॥**

ਹੇ ਭਾਈ ! ਲੋਗਾ = ਲੋਕੋ ! ਇਸ ਭਰਮ ਵਿਚ ਨਾ ਭੂਲਹੁ = ਭੁੱਲਣਾ ਕਰੋ।

**ਖਾਲਿਕੁ ਖਲਕ ਖਲਕ ਮਹਿ ਖਾਲਿਕੁ; ਪੂਰਿ ਰਹਿਓ ਸ੍ਰਬ ਠਾਂਈ ॥੧॥ਰਹਾਉ॥**

ਉਹ ਖਾਲਿਕੁ = ਪੈਦਾ ਕਰਨ ਵਾਲਾ ਪ੍ਰਭੂ ਸਾਰੀ ਖਲਕ = ਖ਼ਲਕਤ (ਸ੍ਰਿਸ਼ਟੀ) ਅੰਦਰ ਅਧਿਸ਼ਠਾਨ (ਆਸਰਾ) ਰੂਪ ਹੋ ਕੇ ਵੱਸ ਰਿਹਾ ਹੈ ਅਤੇ ਇਹ ਖਲਕ = ਖ਼ਲਕਤ (ਸ੍ਰਿਸ਼ਟੀ) ਉਸ ਖਾਲਿਕ = ਪੈਦਾ ਕਰਨ ਵਾਲੇ ਪ੍ਰਭੂ ਦੇ ਮਹਿ = ਵਿਚ ਅਧਿਅਸਤ ਰੂਪ ਹੋ ਕੇ ਵੱਸ ਰਹੀ ਹੈ ਇਸ ਸਾਰੀ ਖ਼ਲਕਤ ਅੰਦਰ ਉਹ ਪ੍ਰਭੂ ਸ੍ਰਬ = ਸਾਰੀਆਂ ਠਾਂਈ = ਥਾਵਾਂ ਵਿਚ ਪੂਰ = ਪੂਰਨ ਹੋ ਕੇ ਰਹਿਓ = ਰਿਹਾ ਹੈ ॥੧॥ਰਹਾਉ॥

# ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ ॥

ਹੇ ਭਾਈ ! ਸਭ ਤੋਂ ਅਵਲਿ = ਪਹਿਲਾਂ ਅਲਹ = ਪਰਮਾਤਮਾ ਨੇ **ਵਾ:** ਸਭ ਦੇ ਅਵਲਿ = ਆਦਿ ਰੂਪ ਪ੍ਰਭੂ ਨੇ ਆਪਣੀ ਚੇਤਨ ਸੱਤਾ ਰੂਪੀ ਨੂਰੁ = ਪ੍ਰਕਾਸ਼ ਉਪਾਇਆ = ਪੈਦਾ ਕੀਤਾ, ਫੇਰ ਕੁਦਰਤਿ = ਮਾਇਆ ਨੂੰ ਸਾਜ ਕੇ ਉਸ ਵਿਚ ਆਪਣੀ ਸੱਤਾ ਪਾਈ ਜਿਸ ਤੋਂ ਉਹ ਤ੍ਰਿਗੁਣ ਰੂਪ ਹੋਈ, ਇਉਂ ਫੇਰ ਉਸਨੇ ਆਪਣੀ ਕੁਦਰਤ ਕੇ = ਦੇ ਦੁਆਰਾ ਸਭ = ਸਾਰੇ ਬੰਦੇ = ਜੀਵ ਪੈਦਾ ਕੀਤੇ।

# ਏਕ ਨੂਰ ਤੇ ਸਭੁ ਜਗੁ ਉਪਜਿਆ; ਕਉਨ ਭਲੇ ਕੋ ਮੰਦੇ ॥੧॥

ਜਦੋਂ ਏਕ = ਇਕ ਪ੍ਰਭੂ ਦੀ ਚੇਤਨ ਸੱਤਾ ਰੂਪੀ ਨੂਰ = ਪ੍ਰਕਾਸ਼ ਤੇ = ਤੋਂ ਸਭੁ = ਸਾਰਾ ਜਗੁ = ਸੰਸਾਰ ਉਪਜਿਆ = ਪੈਦਾ ਹੋਇਆ ਹੈ, ਫੇਰ ਕਉਨ = ਕਿਹੜੇ ਭਲੇ = ਚੰਗੇ ਅਤੇ ਕੋ = ਕਿਹੜੇ ਮੰਦੇ = ਭੈੜੇ ਕਹਿਣਾ ਕਰੀਏ, ਭਾਵ ਸਾਰਿਆਂ ਵਿਚ ਇਕ ਪ੍ਰਭੂ ਦੀ ਜੋਤ ਹੀ ਵਰਤ ਰਹੀ ਹੈ ॥੧॥

[ਅੰਗ ੧੩੫੦]

## ਲੋਗਾ; ਭਰਮਿ ਨ ਭੂਲਹੁ ਭਾਈ ॥
## ਖਾਲਿਕੁ ਖਲਕ ਖਲਕ ਮਹਿ ਖਾਲਿਕੁ; ਪੂਰਿ ਰਹਿਓ ਸ੍ਰਬ ਠਾਂਈ ॥੧॥ਰਹਾਉ॥

**ਨੋਟ :** ਇਨ੍ਹਾਂ ਦੋਨਾਂ ਪੰਗਤੀਆਂ ਦੇ ਅਰਥ ਉੱਪਰ ਹੋ ਚੁੱਕੇ ਹਨ॥੧॥ਰਹਾਉ॥

## ਮਾਟੀ ਏਕ ਅਨੇਕ ਭਾਂਤਿ ਕਰਿ; ਸਾਜੀ ਸਾਜਨਹਾਰੈ ॥
## ਨਾ ਕਛੁ ਪੋਚ ਮਾਟੀ ਕੇ ਭਾਂਡੇ; ਨਾ ਕਛੁ ਪੋਚ ਕੁੰਭਾਰੈ ॥੨॥

ਦ੍ਰਿਸਟਾਂਤ ਦੇ ਕੇ ਸਮਝਾਉਂਦੇ ਹਨ, ਕਿ ਜਿਵੇਂ ਏਕ = ਇਕ ਮਾਟੀ = ਮਿੱਟੀ ਹੈ, ਜਿਸ ਤੋਂ ਅਨੇਕ = ਅਨੇਕਾਂ ਭਾਂਤਿ = ਤਰ੍ਹਾਂ ਕਰਿ = ਕਰਕੇ ਸਾਜਨਹਾਰੈ = ਰਚਣ ਵਾਲੇ ਘੁਮਿਆਰ ਨੇ ਸਾਜੀ = ਸਾਜਣਾ ਕੀਤੀ ਭਾਵ ਇਕ ਮਿੱਟੀ ਤੋਂ ਅਨੇਕ ਤਰ੍ਹਾਂ ਦੇ ਬਰਤਨ ਬਣਾਉਣਾ ਕੀਤੇ।

ਨਾ ਹੀ ਕਛੁ = ਕੁਝ ਮਾਟੀ = ਮਿੱਟੀ ਕੇ = ਦੇ ਭਾਂਡੇ = ਬਰਤਨਾਂ ਵਿਚ ਪੋਚ = ਊਣਤਾਈ ਹੈ ਅਤੇ ਨਾ ਹੀ ਕੁੰਭਾਰੈ = ਘੁਮਿਆਰ ਵਿਚ ਕਛੁ = ਕੁਝ ਪੋਚ = ਊਣਤਾਈ ਹੈ ਭਾਵ ਇੱਕੋ ਮਿੱਟੀ ਤੋਂ ਇਕ ਸਾਰ ਹੀ ਬਰਤਨ ਬਣਾਉਂਦਾ ਹੈ।

**ਅਥਵਾ** ਏਸੇ ਪ੍ਰਕਾਰ ਪੰਜਾਂ ਤੱਤਾਂ ਰੂਪੀ ਇੱਕੋ ਹੀ ਮਿੱਟੀ ਹੈ, ਜਿਸ ਨੂੰ ਪੱਚੀ ਪ੍ਰਕਿਰਤੀਆਂ ਰੂਪ ਅਨੇਕ ਤਰ੍ਹਾਂ ਕਰਕੇ ਸਾਜਨਹਾਰੈ = ਸਿਰਜਣਹਾਰ ਈਸ਼ਰ ਨੇ ਸਾਜਣਾ ਕੀਤੀ ਹੈ ਭਾਵ ਰਜੋ, ਤਮੋ ਤੇ ਸਤੋ ਗੁਣਾਂ ਦੇ ਸੁਭਾਅ ਵਾਲੇ ਅਨੇਕਾਂ ਜੀਵ ਰੂਪ ਭਾਂਡੇ ਸਾਜਣਾ ਕੀਤੇ ਹਨ।

ਪੰਜਾਂ ਤੱਤਾਂ ਰੂਪੀ ਮਿੱਟੀ ਦੇ ਸਰੀਰ ਰੂਪ ਭਾਂਡਿਆਂ ਵਿਚ ਕੁਝ ਊਣਤਾਈ ਨਹੀਂ ਹੈ, ਭਾਵ ਸਭ ਪੰਜਾਂ ਤੱਤਾਂ ਦੇ ਹਨ ਅਤੇ ਨਾ ਹੀ ਘੁਮਿਆਰ ਦੀ ਨਿਆਈਂ ਕੁਝ ਈਸ਼ਰ ਵਿਚ ਊਣਤਾਈ ਹੈ ਭਾਵ ਸਭ ਵਿਚ ਇਕ ਸਾਰ ਹੀ ਵਰਤ ਰਿਹਾ ਹੈ॥੨॥

## ਸਭ ਮਹਿ ਸਚਾ ਏਕੋ ਸੋਈ; ਤਿਸ ਕਾ ਕੀਆ ਸਭੁ ਕਛੁ ਹੋਈ ॥

ਸੋਈ = ਉਹ ਏਕੋ = ਇਕ ਸੱਚਾ ਪ੍ਰਭੂ ਸਭ = ਸਾਰਿਆਂ ਜੀਵਾਂ ਮਹਿ = ਵਿਚ ਵੱਸ ਰਿਹਾ ਹੈ, ਤਿਸ = ਉਸ ਪ੍ਰਭੂ ਕਾ = ਦਾ ਕੀਆ = ਕੀਤਾ ਹੋਇਆ ਹੀ ਸਭੁ = ਸਾਰਾ ਕਛੁ = ਕੁਝ ਹੋ ਰਿਹਾ ਹੈ।

## ਹੁਕਮੁ ਪਛਾਨੈ ਸੁ ਏਕੋ ਜਾਨੈ; ਬੰਦਾ ਕਹੀਐ ਸੋਈ ॥੩॥

ਜੋ ਮਨੁੱਖ ਉਸ ਪ੍ਰਭੂ ਦੇ ਹੁਕਮ ਨੂੰ ਪਛਾਨੈ = ਪਛਾਣਦਾ ਹੈ, ਸੁ = ਉਹ ਏਕੋ = ਇਕ ਪ੍ਰਭੂ ਨੂੰ ਸਭ ਵਿਚ ਵੱਸਦਾ ਹੋਇਆ ਜਾਨੈ = ਜਾਣ ਲੈਂਦਾ ਹੈ, ਸੋਈ = ਉਹੋ ਹੀ ਪਰਮਾਤਮਾ ਦਾ ਬੰਦਾ = ਦਾਸ (ਬੰਦਗੀ ਕਰਨ ਵਾਲਾ) ਕਹੀਐ = ਆਖੀਦਾ ਹੈ॥੩॥

## ਅਲਹੁ ਅਲਖੁ, ਨ ਜਾਈ ਲਖਿਆ; ਗੁਰਿ ਗੁੜੁ ਦੀਨਾ ਮੀਠਾ ॥

ਅਲਹੁ = ਪਾਕ ਰੂਪ ਪ੍ਰਭੂ ਅਲਖ = ਲਖਣ ਤੋਂ ਰਹਿਤ ਹੈ, ਜੋ ਗੁਰਾਂ ਤੋਂ ਬਿਨਾਂ ਲਖਿਆ = ਜਾਣਿਆ ਨਹੀਂ ਜਾਈ = ਜਾ ਸਕਦਾ, ਸਾਡੇ ਗੁਰਾਂ ਨੇ ਸਾਨੂੰ ਉਸਦਾ ਗਿਆਨ ਰੂਪੀ ਮਿੱਠਾ ਗੁੜ ਦੀਨਾ = ਦੇਣਾ ਕੀਤਾ ਹੈ।

**ਕਹਿ ਕਬੀਰ ਮੇਰੀ ਸੰਕਾ ਨਾਸੀ; ਸਰਬ ਨਿਰੰਜਨੁ ਡੀਠਾ ॥੪॥੩॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਮੇਰੀ = ਸਾਡੀ ਜੰਮਣ ਮਰਣ ਦੀ ਸੰਕਾ = ਖ਼ੌਫ਼ਤਾਈ ਨਾਸੀ = ਨਾਸ਼ ਹੋ ਗਈ ਹੈ ਕਿਉਂਕਿ ਅਸੀਂ ਸਰਬ = ਸਾਰਿਆਂ ਅੰਦਰ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਨੂੰ ਵਿਆਪਕ ਡੀਠਾ = ਦੇਖਣਾ ਕੀਤਾ ਹੈ ॥੪॥੩॥

**ਪ੍ਰਭਾਤੀ ॥**

ਇਕ ਦਿਨ ਕੁਝ ਬ੍ਰਾਹਮਣ ਤੇ ਕਾਜ਼ੀ ਆਪਸ ਵਿਚ ਜੀਵਾਂ ਦੀ ਕੁਰਬਾਨੀ ਬਾਬਤ ਵਿਚਾਰ ਕਰ ਰਹੇ ਸਨ, ਤਦੋਂ ਉਹ ਇਨ੍ਹਾਂ ਗੱਲਾਂ 'ਤੇ ਝਗੜਦੇ ਹੋਏ ਬੇਦਾਂ ਕਤੇਬਾਂ ਦਾ ਖੰਡਨ ਕਰਨ ਲੱਗ ਪਏ, ਤਦੋਂ ਦੋਵੇਂ ਚੱਲ ਕੇ ਭਗਤ ਕਬੀਰ ਜੀ ਪਾਸ ਆਏ, ਤਦੋਂ ਭਗਤ ਕਬੀਰ ਜੀ ਉਨ੍ਹਾਂ ਨੂੰ ਉਪਦੇਸ਼ ਬਖ਼ਸ਼ਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

**ਬੇਦ ਕਤੇਬ ਕਹਹੁ ਮਤ ਝੂਠੇ; ਝੂਠਾ ਜੋ ਨ ਬਿਚਾਰੈ ॥**

ਹੇ ਭਾਈ! ਬੇਦਾਂ ਅਤੇ ਕਤੇਬਾਂ ਆਦਿ ਧਾਰਮਿਕ ਪੁਸਤਕਾਂ ਨੂੰ ਮਤ = ਮਤਾਂ ਝੂਠੇ ਕਹਹੁ = ਕਹਿਣਾ ਕਰੋ। ਝੂਠਾ ਉਹ ਪੁਰਖ ਹੈ ਜੋ = ਜਿਹੜਾ ਇਨ੍ਹਾਂ ਦੇ ਸਿਧਾਂਤ ਨੂੰ ਵਿਚਾਰਨਾ ਨਹੀਂ ਕਰਦਾ।

**ਜਉ ਸਭ ਮਹਿ ਏਕੁ ਖੁਦਾਇ ਕਹਤਹਉ; ਤਉ ਕਿਉ ਮੁਰਗੀ ਮਾਰੈ ॥੧॥**

ਹੇ ਭਾਈ! ਜਉ = ਜਦੋਂ ਤੁਸੀਂ ਸਭ = ਸਾਰਿਆਂ ਦੇ ਮਹਿ = ਵਿਚ ਏਕੁ = ਇਕ ਖੁਦਾਇ = ਖ਼ੁਦਾ ਨੂੰ ਵੱਸਿਆ ਹੋਇਆ ਕਹਤ ਹਉ = ਕਹਿੰਦੇ ਹੋ, ਤਉ = ਤਾਂ ਫੇਰ ਮੁਰਗੀ ਆਦਿ ਜੀਵਾਂ ਨੂੰ ਕਿਉ = ਕਿਸ ਲਈ ਮਾਰੈ = ਮਾਰਦੇ ਹੋ, ਕੀ ਇਸ ਵਿਚ ਖ਼ੁਦਾ ਨਹੀਂ ਹੈ ॥੧॥

**ਮੁਲਾਂ; ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ; ਭਰਮੁ ਨ ਜਾਈ ॥੧॥ਰਹਾਉ॥**

ਹੇ ਮੁੱਲਾਂ! ਫੇਰ ਤੂੰ ਹੀ ਸਾਨੂੰ ਖੁਦਾਈ = ਖ਼ੁਦਾ ਦਾ ਨਿਆਉ = ਨਿਆਂ ਕਹਹੁ = ਦੱਸਣਾ ਕਰ।

ਤੇਰੇ ਆਪਣੇ ਮਨ ਕਾ = ਦਾ ਭਰਮ ਤੇ ਜਾਈ = ਜਾਂਦਾ ਨਹੀਂ ਭਾਵ ਨਵਿਰਤ ਨਹੀਂ ਹੁੰਦਾ ॥੧॥ਰਹਾਉ॥

**ਪਕਰਿ ਜੀਉ ਆਨਿਆ, ਦੇਹ ਬਿਨਾਸੀ; ਮਾਟੀ ਕਉ ਬਿਸਮਿਲਿ ਕੀਆ ॥**

ਤੂੰ ਕਿਸੇ ਜੀਉ = ਜੀਵ ਨੂੰ ਪਕਰਿ = ਫੜ ਕੇ ਆਨਿਆ = ਲਿਆਉਣਾ ਕੀਤਾ ਅਤੇ ਉਸਦੀ ਦੇਹ = ਦੇਹੀ ਨੂੰ ਬਿਨਾਸੀ = ਨਾਸ਼ ਕਰ ਦਿੱਤਾ, ਫੇਰ ਬਾਕੀ ਮਾਟੀ = ਮਿੱਟੀ ਕਉ = ਨੂੰ ਹੀ ਬਿਸਮਿਲਿ = ਹਲਾਲ ਕੀਆ = ਕੀਤਾ।

**ਜੋਤਿ ਸਰੂਪ ਅਨਾਹਤ ਲਾਗੀ; ਕਹੁ ਹਲਾਲੁ ਕਿਆ ਕੀਆ ॥੨॥**

ਤਿਸ ਜੀਵ ਦੀ ਜੋਤਿ = ਜੋਤੀ ਅਨਾਹਤ ਸਰੂਪ ਪ੍ਰਭੂ ਨਾਲ ਲੱਗੀ ਹੋਈ ਹੈ **ਵਾ:** ਅਨਾਹਤ ਸਰੂਪ ਪ੍ਰਭੂ ਦੀ ਚੇਤਨ ਸੱਤਾ ਵਿੱਚੋਂ ਨਿਕਲ ਕੇ ਹੋਰ ਥਾਂ ਜਾ ਲੱਗੀ ਹੈ ਫੇਰ ਤੂੰ ਕਹੁ = ਦੱਸਣਾ ਕਰ ਕਿ ਹਲਾਲ ਕਿਆ = ਕੀ ਕੀਆ = ਕੀਤਾ ਹੈ ਭਾਵ ਗੁਰਮੁਖਾਂ ਦੀ ਜੋਤ ਪਰਮਾਤਮਾ ਨਾਲ ਮਿਲ ਜਾਂਦੀ ਹੈ, ਮਨਮੁਖਾਂ ਦੀ ਵਾਸਨਾ ਅਨੁਸਾਰ ਹੋਰਨਾਂ ਜੂਨਾਂ ਵਿਚ ਲੱਗ ਜਾਂਦੀ ਹੈ, ਫੇਰ ਤੁਸੀਂ ਹਲਾਲ ਕਿਸ ਨੂੰ ਕੀਤਾ ਭਾਵ ਬਾਕੀ ਬਚੀ ਮਿੱਟੀ ਹੀ ਹਲਾਲ ਕੀਤੀ ॥੨॥

## ਕਿਆ ਉਜੂ ਪਾਕੁ ਕੀਆ ਮੁਹੁ ਧੋਇਆ; ਕਿਆ ਮਸੀਤਿ ਸਿਰੁ ਲਾਇਆ ॥

ਉਜੂ[1] = ਪੰਜ ਸ਼ਨਾਨਾ ਕਰਕੇ ਸਰੀਰ ਪਾਕੁ = ਪਵਿੱਤਰ ਕੀਆ = ਕੀਤਾ ਅਤੇ ਮੁਹੁ = ਮੂੰਹ ਧੋਇਆ = ਧੋਣਾ ਕੀਤਾ ਤਾਂ ਕਿਆ ਕੀ ਹੋਇਆ, ਫੇਰ ਮਸੀਤਿ = ਮਸਜਿਦ ਅੱਗੇ ਸਿਰ ਲਾਇਆ ਭਾਵ ਨਿਵਾਜ ਪੜ੍ਹੀ ਤਾਂ ਕੀ ਹੋਇਆ।

## ਜਉ ਦਿਲ ਮਹਿ ਕਪਟੁ, ਨਿਵਾਜ ਗੁਜਾਰਹੁ; ਕਿਆ ਹਜ ਕਾਬੈ ਜਾਇਆ ॥੩॥

ਜਉ = ਜੇਕਰ ਦਿਲ = ਮਨ ਮਹਿ = ਵਿਚ ਕਪਟੁ = ਛਲ, ਫ਼ਰੇਬ ਹੈ ਤੇ ਬਾਹਰੋਂ ਨਿਵਾਜ ਗੁਜਾਰਹੁ = ਗੁਜ਼ਾਰਦੇ ਹੋ **ਵਾ:** ਨਿਵਾਜਾਂ ਪੜ੍ਹ ਕੇ ਸਮਾਂ ਗੁਜ਼ਾਰਦੇ ਹੋ, ਅਤੇ ਕਾਬੇ ਵਿਚ ਜਾਇਆ = ਜਾ ਕੇ ਹੱਜ ਕਰਦੇ ਹੋ ਤਾਂ ਕਿਆ = ਕੀ ਹੋਇਆ ਭਾਵ ਸਭ ਨਿਸਫਲ ਹੀ ਹੈ, ਦਿਲ ਵਿਚ ਕਪਟ ਹੋਣ ਕਰਕੇ ਇਹ ਬਾਹਰੀ ਕਰਮ ਖ਼ੁਦਾ ਦੇ ਦਰ ਉੱਪਰ ਪਰਵਾਨ ਨਹੀਂ ਹਨ ॥੩॥

## ਤੂੰ ਨਾਪਾਕੁ; ਪਾਕੁ ਨਹੀ ਸੂਝਿਆ; ਤਿਸ ਕਾ ਮਰਮੁ ਨ ਜਾਨਿਆ ॥

ਹੇ ਮੁੱਲਾਂ! ਤੂੰ ਬਾਹਰੀ ਲੋਕ ਦਿਖਾਵੇ ਵਾਲੇ ਕੰਮ ਕਰਕੇ ਅੰਦਰੋਂ ਪਾਪਾਂ ਕਾਰਨ ਨਾਪਾਕੁ = ਅਪਵਿੱਤਰ ਹੀ ਰਿਹਾ, ਪਾਕੁ = ਪਵਿੱਤਰ ਰੂਪ ਖ਼ੁਦਾ ਤੈਨੂੰ ਸੂਝਿਆ = ਸੁਝਿਆ, ਦਿਸਿਆ ਨਹੀਂ ਅਤੇ ਤੂੰ ਤਿਸ = ਉਸ ਖ਼ੁਦਾ ਕਾ = ਦਾ ਮਰਮੁ = ਭੇਦ ਨਹੀ ਜਾਨਿਆ = ਜਾਨਣਾ ਕੀਤਾ।

## ਕਹਿ ਕਬੀਰ, ਭਿਸਤਿ ਤੇ ਚੂਕਾ; ਦੋਜਕ ਸਿਉ ਮਨੁ ਮਾਨਿਆ ॥੪॥੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੁੱਲਾਂ! ਇਸ ਕਾਰਨ ਨਾਲ = ਤੂੰ ਭਿਸਤਿ = ਸੂਰਗ ਤੇ = ਤੋਂ ਚੂਕਾ = ਚੁੱਕਿਆ, ਖੁੰਝ ਗਿਆ ਹੈਂ ਅਤੇ ਦੋਜਕ = ਨਰਕ ਵਿਚ ਪਾਉਣ ਵਾਲੇ ਕਰਤਬਾਂ ਸਿਉ = ਨਾਲ ਤੇਰਾ ਮਨ ਮਾਨਿਆ = ਮੰਨਿਆ ਹੋਇਆ ਹੈ ॥੪॥੪॥

## ਪ੍ਰਭਾਤੀ ॥

ਇਕ ਵਾਰੀ ਪ੍ਰਭੂ ਨੇ ਆਪਣਾ ਸਰਗੁਣ ਸਰੂਪ ਧਾਰ ਕੇ ਭਗਤ ਕਬੀਰ ਜੀ ਨੂੰ ਦਰਸ਼ਨ ਦਿੱਤੇ ਅਤੇ ਕਹਿਣ ਲੱਗੇ ਕਿ ਅਨੇਕਾਂ ਭਗਤਾਂ ਨੇ ਸਾਡੀ ਆਰਤੀ ਉਤਾਰੀ ਹੈ, ਤੂੰ ਵੀ ਸਾਡੀ ਆਰਤੀ ਕਰ, ਤਦੋਂ ਭਗਤ ਕਬੀਰ ਸਾਹਿਬ ਜੀ ਨਿਰਗੁਣ ਤੇ ਸਰਗੁਣ ਸਰੂਪ ਨੂੰ ਇਕ ਰੂਪ ਜਾਣ ਕੇ ਆਰਤੀ ਕਰਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

## ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ; ਅਧਪਤਿ ਆਦਿ ਸਮਾਈ ॥

(ਦੂਸਰਾ 'ਦੇਵਾਕਰ' ਹੈ)

ਹੇ ਦੇਵ ਦੇਵਾ = ਦੇਵਤਿਆਂ ਦੇ ਦੇਵਤੇ **ਵਾ:** ਦੇਵਾਕਰ (ਦੇਵ + ਆਕਰ) ਦੇਵ = ਪ੍ਰਕਾਸ਼ ਦੀ ਆਕਰ = ਖਾਣ ਸੁੰਨ = ਅਫੁਰ ਸਰੂਪ ਪ੍ਰਭੂ! ਮੈਂ ਤੇਰੀ ਇਹੋ ਹੀ ਸੰਧਿਆ = ਪਾਠ ਪੂਜਾ, ਆਰਤੀ ਕਰਦਾ ਹਾਂ ਜੋ ਤੈਨੂੰ ਸਭ ਦਾ ਅਧਪਤਿ = ਸੁਆਮੀ, ਸਭ ਦਾ ਆਦਿ = ਮੁੱਢ ਰੂਪ ਅਤੇ ਸਭ ਵਿਚ ਤੇਰੀ ਜੋਤ ਸਮਾਈ

---

੧. **ਉਜੂ** : ਪੰਜ ਸ਼ਨਾਨਾ—(੧) ਮੱਥੇ ਤੋਂ ਲੈ ਕੇ ਠੋਡੀ ਤੱਕ ਮੂੰਹ ਧੋਣਾ, ਕੰਨਾਂ ਤੇ ਨਾਸਾਂ ਨੂੰ ਚੀਚੀ ਉਂਗਲ ਨਾਲ ਪਾਣੀ ਦੁਆਰਾ ਸਾਫ਼ ਕਰਨਾ; (੨) ਅਰਕਾਂ (ਕੂਹਣੀਆਂ) ਤੱਕ ਹੱਥ ਤੇ ਬਾਹਾਂ ਦਾ ਧੋਣਾ; (੩) ਗੋਡਿਆਂ ਤੱਕ ਲੱਤਾਂ ਤੇ ਪੈਰਾਂ ਦਾ ਧੋਣਾ; (੪) ਲਿੰਗ ਇੰਦ੍ਰੀ ਦਾ ਧੋਣਾ; (੫) ਗੁਦਾ ਦਾ ਧੋਣਾ।

ਹੋਈ ਨਿਸ਼ਚੇ ਕੀਤੀ ਹੈ **ਵਾ:** ਹੇ ਦੇਵ ਦੇਵਾ = ਪ੍ਰਕਾਸ਼ਕਾਂ ਦੇ ਪ੍ਰਕਾਸ਼ਕ **ਵਾ:** ਦੇਵਾਕਰ = ਸੂਰਜ ਦੇ ਵੀ ਦੇਵ = ਪ੍ਰਕਾਸ਼ਕ ਸੁੰਨ = ਅਫੁਰ ਰੂਪ ਪ੍ਰਭੂ ਜੋ ਮੈਂ ਤੈਨੂੰ (ਸੰ + ਧਿਆ) ਸੰ = ਭਲੀ ਪ੍ਰਕਾਰ ਧਿਆ = ਧਿਆਉਣਾ ਕਰ = ਕਰਦਾ ਹਾਂ। ਇਹੋ ਹੀ ਤੇਰੀ ਸਵੇਰੇ, ਦੁਪਹਿਰੇ ਤੇ ਸ਼ਾਮ ਨੂੰ ਆਰਤੀ ਕਰਦਾ ਹਾਂ। ਹੇ ਸਾਰਿਆਂ ਦੇ ਅਧਪਤਿ = ਰਾਜੇ ਆਦਿ ਰੂਪ ਪ੍ਰਭੂ ! ਤੇਰੀ ਸੱਤਾ ਸਭ ਵਿਚ ਸਮਾਈ ਹੋਈ ਨਿਸ਼ਚੇ ਕੀਤੀ ਹੈ।

## ਸਿਧ ਸਮਾਧਿ ਅੰਤੁ ਨਹੀ ਪਾਇਆ; ਲਾਗਿ ਰਹੇ ਸਰਨਾਈ ॥੧॥

ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ ਜੋਗੀਆਂ ਨੇ ਸਮਾਧਿ = ਸਮਾਧੀਆਂ ਲਗਾ ਕੇ ਵੀ ਤੇਰਾ ਅੰਤੁ = ਅਖ਼ੀਰ ਨਹੀਂ ਪਾਇਆ = ਪਾਉਣਾ ਕੀਤਾ, ਉਹ ਸਾਰੇ ਤੇਰੀ ਸਰਨਾਈ = ਸ਼ਰਨ ਵਿਚ ਲਾਗਿ = ਲੱਗ ਰਹੇ ਹਨ ॥੧॥

## ਲੇਹੁ ਆਰਤੀ, ਹੋ ਪੁਰਖ ਨਿਰੰਜਨ; ਸਤਿਗੁਰ ਪੂਜਹੁ ਭਾਈ ॥

ਹੋ = ਹੇ ਨਿਰੰਜਨ = ਸ਼ੁੱਧ ਸਰੂਪ ਤੇ ਪੁਰਖ = ਵਿਆਪਕ ਪ੍ਰਭੂ ਸਾਡੀ ਐਸੀ ਆਰਤੀ ਲੇਹੁ = ਲੈਣੀ, ਮਨਜ਼ੂਰ ਕਰੋ, ਜੋ ਅਸੀਂ ਭਾਈ = ਪ੍ਰੇਮ ਨਾਲ ਸਤਿਗੁਰਾਂ ਦਾ ਪੂਜਹੁ = ਪੂਜਣਾ ਕਰਦੇ ਹਾਂ, **ਵਾ:** ਹੇ ਭਾਈ ! ਤੁਸੀਂ ਵੀ ਸਤਿਗੁਰਾਂ ਨੂੰ ਪੂਜਣਾ ਕਰੋ ਅਤੇ ਬੇਨਤੀ ਕਰੋ ਕਿ ਹੇ ਨਿਰੰਜਨ ਪੁਰਖ ! ਇਹੋ ਹੀ ਸਾਡੀ ਆਰਤੀ ਪਰਵਾਨ ਕਰੋ।

## ਠਾਢਾ ਬ੍ਰਹਮਾ ਨਿਗਮ ਬੀਚਾਰੈ; ਅਲਖੁ, ਨ ਲਖਿਆ ਜਾਈ ॥੧॥ਰਹਾਉ॥

ਤੇਰੇ ਦਰ ਉੱਪਰ ਬ੍ਰਹਮਾ ਵੀ ਠਾਢਾ = ਖਲੋ ਕੇ ਵੀ ਨਿਗਮ = ਬੇਦਾਂ ਨੂੰ ਬੀਚਾਰੈ = ਵਿਚਾਰ ਰਿਹਾ ਹੈ, ਪਰ ਤੇਰਾ ਅਲਖੁ = ਲਖਣ ਤੋਂ ਰਹਿਤ ਸਰੂਪ ਕਿਸੇ ਤੋਂ ਲਖਿਆ = ਜਾਣਿਆ ਨਹੀਂ ਜਾਈ = ਜਾਂਦਾ ॥੧॥ਰਹਾਉ॥

## ਤਤੁ ਤੇਲੁ ਨਾਮੁ ਕੀਆ ਬਾਤੀ; ਦੀਪਕੁ ਦੇਹ ਉਜ੍ਹਾਰਾ ॥

('ਉਜਿਆਰਾ' ਬੋਲੋ)

(ਆਰਤੀ ਦੀ ਸਮੱਗਰੀ ਕਥਨ ਕਰਦੇ ਹਨ) ਹੇ ਪ੍ਰਭੂ ! ਤੇਰੇ ਤਤ ਸਰੂਪ ਦੇ ਗਿਆਨ **ਵਾ:** ਤਤ ਮਿਥਿਆ ਦੇ ਵਿਵੇਚਨ ਰੂਪੀ ਤੇਲ, ਨਾਮ ਜਪਣ ਰੂਪੀ ਬਾਤੀ = ਬੱਤੀ ਨੂੰ ਬਣਾਉਣਾ ਕੀਆ = ਕੀਤਾ ਹੈ ਅਤੇ ਦੇਹ ਰੂਪੀ ਠੂਠੀ ਦੇ ਵਿਚ ਤੇਰੇ ਅਪ੍ਰੋਖ ਗਿਆਨ ਦਾ ਉਜ੍ਹਾਰਾ = ਪ੍ਰਕਾਸ਼ ਪਾਉਣ ਰੂਪ ਦੀਪਕ = ਦੀਵਾ ਬਣਾਉਣਾ ਕੀਤਾ ਹੈ।

## ਜੋਤਿ ਲਾਇ ਜਗਦੀਸ ਜਗਾਇਆ; ਬੂਝੈ ਬੂਝਨਹਾਰਾ ॥੨॥

ਹੇ ਜਗਦੀਸ = ਜਗਤ ਕੇ ਈਸ਼ਰ ਰੂਪ ਪ੍ਰਭੂ ! ਤੇਰੇ ਜੋਤੀ ਸਰੂਪ ਵਿਚ ਚਿੱਤ ਨੂੰ ਲਾਇ = ਲਾਉਣ ਰੂਪ ਤੇ ਗਿਆਨ ਦਾ ਦੀਵਾ ਜਗਾਇਆ = ਜਗਾਉਣਾ ਕੀਤਾ ਹੈ, ਕੋਈ ਬੂਝਣਹਾਰਾ = ਬੁੱਝਣ ਵਾਲਾ ਅਧਿਕਾਰੀ ਹੀ ਗੁਰਾਂ ਦੁਆਰਾ ਤੇਰੀ ਐਸੀ ਆਰਤੀ ਦੇ ਭੇਤ ਨੂੰ ਬੂਝੈ = ਬੁੱਝਦਾ ਹੈ ॥੨॥

## ਪੰਚੇ ਸਬਦ ਅਨਾਹਦ ਬਾਜੇ; ਸੰਗੇ ਸਾਰਿੰਗਪਾਨੀ ॥

ਪੰਚੇ = ਪੰਜ ਸ਼ਬਦ ਭਾਵ ਸਤ, ਸੰਤੋਖ ਦਇਆ ਧਰਮ ਵਿਚਾਰ ਰੂਪੀ ਵਾਜੇ ਅਨਾਹਦ = ਇਕ ਰਸ ਬਾਜੇ = ਵੱਜ ਆਏ ਹਨ **ਵਾ:** ਪੰਚੇ = ਸ੍ਰੇਸ਼ਟ, ਚੇਤਨ ਸ਼ਬਦ = ਬ੍ਰਹਮ ਦਾ ਇਕ ਰਸ ਉਚਾਰਣ ਰੂਪ ਸ੍ਰੇਸ਼ਟ ਵਾਜੇ ਵੱਜ ਆਏ ਹਨ, ਹੇ ਸਾਰਿੰਗਪਾਨੀ = ਸਾਰੰਗ ਨਾਮੇ ਧਨੁੱਖ ਨੂੰ ਆਪਣੇ ਹੱਥਾਂ ਵਿਚ ਪਕੜਨ ਵਾਲੇ ਪ੍ਰਭੂ ! ਅਸੀਂ ਤੈਨੂੰ ਆਪਣੇ ਸੰਗੇ = ਨਾਲ ਵੱਸਦਾ ਨਿਸਚੇ ਕੀਤਾ ਹੈ **ਵਾ:** ਐਸੀ ਆਰਤੀ ਕਰਨ ਨਾਲ ਤੂੰ ਹਿਰਦੇ ਨਾਲ ਹੀ ਪ੍ਰਾਪਤ ਹੋ ਜਾਂਦਾ ਹੈਂ।

## ਕਬੀਰ ਦਾਸ ਤੇਰੀ ਆਰਤੀ ਕੀਨੀ; ਨਿਰੰਕਾਰ ਨਿਰਬਾਨੀ ॥੩॥੫॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਨਿਰਬਾਨੀ = ਬੰਧਨਾਂ ਤੋਂ ਰਹਿਤ ਤੇ ਨਿਰੰਕਾਰ = ਅਕਾਰਾਂ ਤੋਂ ਰਹਿਤ ਪ੍ਰਭੂ ! ਮੈਂ ਦਾਸ = ਸੇਵਕ ਨੇ ਤੇਰੀ ਇਸ ਪ੍ਰਕਾਰ ਦੀ ਆਰਤੀ ਕੀਨੀ = ਕੀਤੀ ਹੈ **ਵਾ:** ਹੇ ਨਿਰੰਕਾਰ ਤੇਰੀ ਐਸੀ ਆਰਤੀ ਕਰਕੇ ਅਸੀਂ ਬੰਧਨਾਂ ਤੋਂ ਰਹਿਤ ਹੋਏ ਹਾਂ ॥੩॥੫॥

## ਪ੍ਰਭਾਤੀ, ਬਾਣੀ ਭਗਤ ਨਾਮਦੇਵ ਜੀ ਕੀ; ੧ਓ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਪ੍ਰਭਾਤੀ ਰਾਗ ਅੰਦਰ ਭਗਤ ਨਾਮਦੇਵ ਜੀ ਕੀ = ਦੀ ਉਚਾਰਣ ਕੀਤੀ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਿਸ ਵਕਤ ਭਗਤ ਨਾਮਦੇਵ ਜੀ ਸਲੇਮ ਬਾਦਸ਼ਾਹ ਦੀ ਗਰਿਫ਼ਤ ਤੋਂ ਛੁੱਟ ਕੇ ਆਏ ਸਨ, ਤਦੋਂ ਸਤਸੰਗੀਆਂ ਨੇ ਭਗਤ ਜੀ ਤੋਂ ਪੁੱਛਿਆ ਕਿ ਜਦੋਂ ਤੁਹਾਨੂੰ ਬਾਦਸ਼ਾਹ ਨੇ ਹਾਥੀ ਅੱਗੇ ਸੁੱਟ ਦਿੱਤਾ ਸੀ, ਤਦੋਂ ਤੁਹਾਡੀ ਕੀ ਹਾਲਤ ਸੀ, ਤਦੋਂ ਭਗਤ ਨਾਮਦੇਵ ਜੀ ਇਹ ਸ਼ਬਦ ਉਚਾਰਣ ਕਰ ਕੇ ਉੱਤਰ ਬਖ਼ਸ਼ਦੇ ਹਨ।

## ਮਨ ਕੀ ਬਿਰਥਾ, ਮਨੁ ਹੀ ਜਾਨੈ; ਕੈ ਬੂਝਲ ਆਗੈ ਕਹੀਐ ॥

ਹੇ ਭਾਈ ! ਸਾਡੇ ਮਨ ਕੀ = ਦੀ ਬਿਰਥਾ = ਪੀੜਾ, ਹਾਲਤ ਨੂੰ ਮਨ ਹੀ ਜਾਨੈ = ਜਾਣਦਾ ਸੀ, ਕੈ = ਜਾਂ ਅਸੀਂ ਉਸ ਸਮੇਂ ਬੂਝਲ = ਬੁੱਝਣ ਵਾਲੇ ਪਰਮਾਤਮਾ ਦੇ ਆਗੈ = ਸਨਮੁਖ ਬੇਨਤੀ ਕਹੀਐ = ਕਹਿਣਾ ਕੀਤੀ ਸੀ **ਵਾ:** ਉਸ ਸਮੇਂ ਅਸੀਂ ਪਰਮਾਤਮਾ ਦੇ ਸਿਮਰਨ ਵਿਚ ਜੁੜੇ ਸਾਂ, ਸਾਡੇ ਮਨ ਦੀ ਅਵਸਥਾ ਨੂੰ ਮਨ ਜਾਣਦਾ ਸੀ ਜਾਂ ਫੇਰ ਬੁੱਝਣ ਵਾਲਾ ਗੁਰੂ, ਪਰਮਾਤਮਾ ਜਾਣਦਾ ਸੀ।

## ਅੰਤਰਜਾਮੀ ਰਾਮੁ ਰਵਾਂਈ; ਮੈ ਡਰੁ ਕੈਸੇ ਚਹੀਐ ॥੧॥

ਮੈਂ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਰਾਮ = ਪਰਮਾਤਮਾ ਦੇ ਨਾਮ ਨੂੰ ਰਵਾਂਈ = ਉਚਾਰਣ ਵਿਚ ਲੱਗਾ ਹੋਇਆ ਸੀ, ਫੇਰ ਮੈ = ਮੈਨੂੰ ਕਿਸੇ ਦਾ ਡਰੁ = ਭੈ ਕੈਸੇ = ਕਿਸ ਪ੍ਰਕਾਰ ਚਹੀਐ = ਚਾਹੀਦਾ ਸੀ ਭਾਵ ਕੋਈ ਡਰ ਮਹਿਸੂਸ ਨਹੀਂ ਹੋਇਆ ॥੧॥

## ਬੇਧੀਅਲੇ; ਗੋਪਾਲ ਗੋੁਸਾਈ ॥
## ਮੇਰਾ ਪ੍ਰਭੁ ਰਵਿਆ; ਸਰਬੇ ਠਾਈ ॥੧॥ਰਹਾਉ॥

ਗੋਪਾਲ = ਪ੍ਰਿਥਵੀ ਦੇ ਪਾਲਕ, ਗੋੁਸਾਈ = ਮਾਲਕ ਪ੍ਰਭੂ ਦੇ ਪ੍ਰੇਮ, ਨਾਮ ਵਿਚ ਮੇਰਾ ਚਿੱਤ ਬੇਧੀਅਲੇ = ਵਿੰਨ੍ਹਿਆ ਗਿਆ ਸੀ। ਮੈਨੂੰ ਇਹ ਨਿਸਚਾ ਸੀ ਕਿ ਮੇਰਾ ਪ੍ਰਭੂ = ਪਰਮਾਤਮਾ ਸਰਬੇ = ਸਾਰੀਆਂ ਠਾਈ = ਥਾਵਾਂ ਵਿਚ ਰਵਿਆ = ਵਿਆਪਕ ਹੋ ਰਿਹਾ ਹੈ , ਉਹ ਮੇਰੀ ਰੱਖਿਆ ਜ਼ਰੂਰ ਕਰੇਗਾ ॥੧॥ਰਹਾਉ॥

## ਮਾਨੈ ਹਾਟੁ, ਮਾਨੈ ਪਾਟੁ; ਮਾਨੈ ਹੈ ਪਾਸਾਰੀ ॥

ਹੇ ਭਾਈ ! ਕੋਈ ਪੁਰਖ ਉਸ ਪ੍ਰਭੂ ਨੂੰ ਇਕ ਹਾਟੁ = ਹੱਟੀ ਵਿਚ ਵੱਸਦਾ ਮਾਨੈ = ਮੰਨਦਾ ਹੈ, ਕੋਈ

ਪਾਟੁ = ਸ਼ਹਿਰ ਵਿਚ ਮਾਨੈ = ਮੰਨਦਾ ਹੈ ਅਤੇ ਕੋਈ ਸਾਰੇ ਪਾਸਾਰੀ = ਪਸਾਰੇ ਵਿਚ ਮਾਨੈ = ਮੰਨ ਰਿਹਾ ਹੈ **ਵਾ:** ਜੀਵਾਂ ਦੇ ਮਾਨੈ = ਮਨ ਹੀ ਦੁਕਾਨਦਾਰਾਂ ਦੀ ਸੰਗਤ ਕਰਕੇ ਦੁਕਾਨ ਰੂਪ ਬਣ ਰਹੇ ਹਨ, ਰਾਜਿਆਂ ਆਦਿ ਦੀ ਸੰਗਤ ਕਰਕੇ ਪਾਟੁ = ਤਖ਼ਤ ਰੂਪ ਬਣ ਰਹੇ ਹਨ ਅਤੇ ਮਨ ਹੀ ਪਾਸਾਰੀ = ਪੰਸਾਰੀ, ਹੱਟ ਚਲਾਉਣ ਵਾਲੇ ਬਣ ਰਹੇ ਹਨ **ਵਾ:** ਮਨ ਹੀ ਪਾਟੁ = ਸ਼ਹਿਰ ਰੂਪ ਹੋ ਰਿਹਾ ਹੈ, ਮਨ ਹੀ ਪਸਾਰਾ ਰੂਪ ਹੋ ਰਿਹਾ ਹੈ।

**ਅਥਵਾ** ਈਸ਼ਰ ਦੇ ਮਨ ਵਿਚ ਹੀ ਸਾਰੇ ਬ੍ਰਹਮੰਡ ਰੂਪ ਹੱਟਾਂ ਦੇ ਬਜ਼ਾਰ ਬਣੇ ਹੋਏ ਹਨ, ਮਨ ਵਿਚ ਹੀ ਸਾਰੇ ਪਾਟੁ = ਸ਼ਹਿਰ, ਸਿੰਘਾਸਣ ਆਦਿ ਬਣੇ ਪਏ ਹਨ ਅਤੇ ਉਸਦੇ ਮਨ ਦੇ ਅੰਦਰ ਹੀ ਸਾਰਾ ਪਸਾਰਾ ਪਸਰਿਆ ਹੋਇਆ ਹੈ, ਭਾਵ ਸਾਰੀ ਉਸਦੀ ਮਨੋਮਈ ਸ੍ਰਿਸ਼ਟੀ ਰਚੀ ਹੋਈ ਹੈ।

## ਮਾਨੈ ਬਾਸੈ ਨਾਨਾ ਭੇਦੀ; ਭਰਮਤੁ ਹੈ ਸੰਸਾਰੀ ॥੨॥

ਮਾਨੈ = ਮਨ ਦੀਆਂ ਬਾਸੈ = ਵਾਸ਼ਨਾਵਾਂ ਕਰਕੇ ਨਾਨਾ = ਅਨੇਕ ਤਰ੍ਹਾਂ ਦੇ ਭੇਦੀ = ਭੇਦ ਪੈ ਰਹੇ ਹਨ ਜਿਸ ਕਰਕੇ ਸੰਸਾਰੀ ਜੀਵ ਭਰਮਤੁ = ਭਰਮਦੇ ਰਹਿੰਦੇ ਹਨ **ਅਥਵਾ** ਜਿਨ੍ਹਾਂ ਦੇ ਮਨ ਵਿਚ ਅਨੇਕਾਂ ਵਾਸ਼ਨਾਵਾਂ ਹਨ, ਉਹ ਅਨੇਕ ਤਰ੍ਹਾਂ ਦੇ ਭੇਦਾਂ ਵਿਚ ਪੈਂਦੇ ਹਨ **ਵਾ:** ਜਿਸ ਨੇ ਮਨ ਦੀਆਂ ਵਾਸ਼ਨਾਵਾਂ ਵੱਸ ਕਰ ਲਈਆਂ ਹਨ, ਉਸਦੇ ਨਾਨਾਂ ਤਰ੍ਹਾਂ ਦੇ ਭੇਦ ਵੀ ਵਿੰਨ੍ਹੇ ਜਾਂਦੇ ਹਨ ਅਤੇ ਜੋ ਸੰਸਾਰ ਦੇ ਮੋਹ ਵਿਚ ਫਸੇ ਰਹਿੰਦੇ ਹਨ, ਉਹ ਆਵਾਗਉਣ ਵਿਚ ਭਰਮਦੇ ਰਹਿੰਦੇ ਹਨ ॥੨॥

## ਗੁਰ ਕੈ ਸਬਦਿ ਏਹੁ ਮਨੁ ਰਾਤਾ; ਦੁਬਿਧਾ ਸਹਜਿ ਸਮਾਣੀ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਮੈਂ ਜਨ ਦਾ ਇਹ ਮਨ ਰਾਤਾ = ਰੰਗਿਆ ਗਿਆ ਹੈ ਅਤੇ ਦੁਬਿਧਾ = ਦ੍ਵੈਤ-ਭਾਵ ਵਾਲੀ ਬਿਰਤੀ ਸਹਜਿ = ਸੁਭਾਵਿਕ ਹੀ ਸਮਾਣੀ = ਸਮਾਅ ਗਈ ਹੈ।

[ਅੰਗ ੧੩੫੧]

## ਸਭੋ ਹੁਕਮੁ ਹੁਕਮੁ ਹੈ ਆਪੇ; ਨਿਰਭਉ ਸਮਤੁ ਬੀਚਾਰੀ ॥੩॥

ਐਸਾ ਨਿਸਚਾ ਕੀਤਾ ਹੈ ਕਿ ਸਭੋ = ਸਾਰਿਆਂ ਵਿਚ ਹੁਕਮ ਕਰਨ ਵਾਲਾ, ਹੁਕਮ ਮੰਨਣ ਵਾਲਾ ਆਪ ਹੀ ਹੈ, ਐਸੀ ਸਮਤੁ = ਸਮਾਨ ਦ੍ਰਿਸ਼ਟੀ ਬੀਚਾਰੀ = ਵਿਚਾਰ ਕੇ ਅਸੀਂ ਨਿਰਭਉ = ਭੈ ਤੋਂ ਰਹਿਤ ਹੋਏ ਹਾਂ ॥੩॥

## ਜੋ ਜਨ ਜਾਨਿ ਭਜਹਿ ਪੁਰਖੋਤਮੁ; ਤਾਚੀ ਅਬਿਗਤੁ ਬਾਣੀ ॥

('ਤਾ-ਚੀ' ਉਚਾਰਣ ਹੈ)

ਜੋ = ਜਿਹੜੇ ਜਨ = ਪੁਰਖ ਪਰਮਾਤਮਾ ਨੂੰ ਪੁਰਖੋਤਮੁ = ਉੱਤਮ ਪੁਰਖ ਜਾਨਿ = ਜਾਣ, ਸਮਝ ਕੇ ਭਜਹਿ = ਸਿਮਰਨਾ ਕਰਦੇ ਹਨ, ਤਾਂ = ਉਨ੍ਹਾਂ ਚੀ = ਦੀ ਅਬਿਗਤੁ = ਹਰੀ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਹੁੰਦੀ ਹੈ **ਵਾ:** (ਅਬਿ + ਗਤੁ) ਅਬਿ = ਵਿਸ਼ੇਸ਼ ਗਤੁ = ਗਿਆਨ ਦੇਣ ਵਾਲੀ **ਵਾ:** ਗਤੁ = ਕਲਿਆਣ ਕਰਨ ਵਾਲੀ ਹੈ।

## ਨਾਮਾ ਕਹੈ ਜਗਜੀਵਨੁ ਪਾਇਆ; ਹਿਰਦੈ ਅਲਖ ਬਿਡਾਣੀ ॥੪॥੧॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਅਲਖ = ਲਖਣ ਤੋਂ ਰਹਿਤ, ਬਿਡਾਣੀ = ਅਸਚਰਜ ਕੌਤਕਾਂ ਵਾਲਾ ਜਗਜੀਵਨੁ = ਜਗਤ ਦਾ ਜੀਵਨ ਰੂਪ ਪ੍ਰਭੂ ਅਸੀਂ ਆਪਣੇ ਹਿਰਦੇ ਵਿੱਚੋਂ ਹੀ ਪਾਇਆ = ਪਾ ਲਿਆ ਹੈ ॥੪॥੧॥

## ਪ੍ਰਭਾਤੀ ॥

***ਪ੍ਰਸ਼ਨ*** *: ਹੇ ਭਗਤ ਨਾਮਦੇਵ ਜੀ ! ਕੀ ਉਸ ਪ੍ਰਭੂ ਦਾ ਕਿਸੇ ਨੇ ਅੰਤ ਜਾਣਿਆ ਹੈ ?*
***ਉੱਤਰ*** *:*

## ਆਦਿ ਜੁਗਾਦਿ, ਜੁਗਾਦਿ ਜੁਗੋ ਜੁਗੁ; ਤਾ ਕਾ ਅੰਤੁ ਨ ਜਾਨਿਆ ॥

ਜੋ ਪ੍ਰਭੂ ਆਦਿ ਜੁਗਾਦਿ = ਸਦਾ-ਸਦਾ, ਜੁਗਾਦਿ = ਜੁਗਾਂ ਦੇ ਆਦਿ (ਮੁੱਢ) ਅਤੇ ਜੁਗੋ ਜੁਗੁ = ਜੁੱਗਾਂ-ਜੁੱਗਾਂ ਵਿਚ ਵਿਆਪਕ ਹੈ **ਵਾ:** ਜੋ ਸਾਰੇ ਸੰਸਾਰ ਦਾ ਆਦਿ = ਮੁੱਢ, (ਜੁਗ + ਆਦਿ) ਜੁਗ = ਦੋ ਭਾਵ ਜੀਵ ਤੇ ਈਸ਼ਰ ਦਾ ਵੀ ਆਦਿ ਰੂਪ ਜੁਗਾਦਿ = ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ ਦਾ ਵੀ ਆਦਿ ਰੂਪ ਅਤੇ ਸਾਰੇ ਜੁਗਾਂ ਵਿਚ ਜੁਗੁ = ਜੁੜਿਆ ਹੋਇਆ ਪਰਮਾਤਮਾ ਹੈ, ਤਾ = ਉਸ ਕਾ = ਦਾ ਅੰਤੁ = ਅਖ਼ੀਰ ਕਿਸੇ ਨੇ ਜਾਨਿਆ = ਜਾਨਣਾ ਨਹੀਂ ਕੀਤਾ।

## ਸਰਬ ਨਿਰੰਤਰਿ ਰਾਮੁ ਰਹਿਆ ਰਵਿ; ਐਸਾ ਰੂਪੁ ਬਖਾਨਿਆ ॥੧॥

ਉਹ ਰਾਮੁ = ਪਰਮਾਤਮਾ ਸਰਬ = ਸਾਰਿਆਂ ਅਸਥਾਨਾਂ ਅੰਦਰ ਨਿਰੰਤਰਿ = ਇਕ-ਰਸ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ, ਐਸਾ = ਅਜਿਹਾ ਪਰਮਾਤਮਾ ਦਾ ਰੂਪ ਬੇਦਾਂ, ਸ਼ਾਸਤ੍ਰਾਂ ਮਹਾਤਮਾ ਜਨਾਂ ਨੇ ਬਖਾਨਿਆ = ਕਥਨ ਕੀਤਾ ਹੈ ॥੧॥

## ਗੋਬਿਦੁ ਗਾਜੈ; ਸਬਦੁ ਬਾਜੈ ॥
## ਆਨਦ ਰੂਪੀ ਮੇਰੋ ਰਾਮਈਆ ॥੧॥ਰਹਾਉ॥

ਜਿਸਦੇ ਹਿਰਦੇ ਅੰਦਰ ਗੁਰਾਂ ਦਾ ਸਬਦੁ = ਉਪਦੇਸ਼ ਬਾਜੈ = ਵੱਜਦਾ, ਉਚਾਰਣ ਹੁੰਦਾ ਹੈ, ਉਸਦੇ ਅੰਦਰ ਗੋਬਿਦ = ਪਰਮਾਤਮਾ ਗਾਜੈ = ਪ੍ਰਗਟ ਹੋ ਆਉਂਦਾ ਹੈ, ਉਹ ਮੇਰੋ = ਮੇਰਾ ਰਾਮਈਆ = ਰਮਿਆ ਹੋਇਆ ਪ੍ਰਭੂ ਆਨਦ = ਅਨੰਦ ਸਰੂਪ ਹੈ ॥੧॥ਰਹਾਉ॥

***ਪ੍ਰਸ਼ਨ*** *: ਹੇ ਪ੍ਰਭੂ ! ਉਹ ਗੁਰੂ ਕੈਸਾ ਹੈ ?*

ਅੱਗੇ ਉੱਤਰ ਵਿਚ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ :

## ਬਾਵਨ ਬੀਖੂ ਬਾਨੈ ਬੀਖੇ; ਬਾਸੁ ਤੇ ਸੁਖ ਲਾਗਿਲਾ ॥

ਜਿਵੇਂ ਬਾਨੈ = ਵਣ (ਜੰਗਲ) ਬੀਖੇ = ਵਿਚ ਬਾਵਨ ਚੰਦਨ ਦੇ ਬੀਖੂ = ਬ੍ਰਿਛ ਦੀ ਬਾਸੁ = ਸੁਗੰਧੀ ਤੇ = ਤੋਂ ਅਠਾਰਾਂ ਭਾਰ ਬਨਸਪਤੀ ਨੂੰ ਸੁਖ ਲਾਗਿਲਾ = ਲੱਗਦਾ ਹੈ **ਅਥਵਾ** ਏਸੇ ਪ੍ਰਕਾਰ ਸੰਸਾਰ **ਵਾ:** ਸਤਿਸੰਗਤ ਰੂਪੀ ਵਣ ਦੇ ਵਿਚ ਬਾਵਨ ਚੰਦਨ ਦੇ ਬ੍ਰਿਛ ਦੀ ਨਿਆਈਂ ਸਤਿਗੁਰੂ ਜੀ ਸੁਸ਼ੋਭਿਤ ਹੋ ਰਹੇ ਹਨ, ਜਿਨ੍ਹਾਂ ਦੀ ਭਗਤੀ ਰੂਪੀ ਸੁਗੰਧੀ ਕਰਕੇ ਸਭ ਜੀਵਾਂ ਨੂੰ ਬ੍ਰਹਮਾਨੰਦ ਦਾ ਸੁੱਖ ਪ੍ਰਾਪਤ ਹੋ ਰਿਹਾ ਹੈ।

## ਸਰਬੇ ਆਦਿ ਪਰਮਲਾਦਿ; ਕਾਸਟ ਚੰਦਨੁ ਭੈਇਲਾ ॥੨॥

ਉਹ ਪ੍ਰਭੂ ਸਰਬੇ = ਸਾਰੇ ਸੰਸਾਰੀ ਜੀਵਾਂ ਦਾ ਆਦਿ = ਮੁੱਢ ਰੂਪ ਹੈ ਅਤੇ ਪਰਮਲਾਦਿ = ਚੰਦਨ ਰੂਪੀ ਸੰਤ ਜਨਾਂ ਦਾ ਵੀ ਆਦਿ ਰੂਪ ਹੈ, ਕਾਸਟ = ਲੱਕੜ ਦੀ ਨਿਆਈਂ ਸਤਸੰਗੀ ਲੋਕ ਸੰਤ ਜਨਾਂ, ਗੁਰੂ ਦੀ ਸੰਗਤ ਕਰਕੇ ਸੰਤ ਰੂਪ ਚੰਦਨ ਹੀ ਭੈਇਲਾ = ਹੋ ਜਾਂਦੇ ਹਨ ॥੨॥

## ਤੁਮ੍ਚੇ ਪਾਰਸੁ, ਹਮਚੇ ਲੋਹਾ; ਸੰਗੇ ਕੰਚਨੁ ਭੈਇਲਾ ॥

ਹੇ ਪ੍ਰਭੂ ! ਤੁਮ੍ = ਤੁਸੀਂ ਚੇ = ਤਾਂ ਪਾਰਸ ਦੀ ਨਿਆਈਂ ਹੋ, ਹਮ = ਅਸੀਂ ਚੇ = ਤਾਂ ਲੋਹੇ ਦੀ ਨਿਆਈਂ ਹਾਂ, ਪਰ ਤੇਰੇ ਸੰਗੇ = ਨਾਲ ਮਿਲ ਕੇ ਕੰਚਨੁ = ਸੋਨਾ ਰੂਪ, ਸ਼ੁੱਧ ਸਰੂਪ ਭੈਇਲਾ = ਹੋ ਗਏ ਹਾਂ।

## ਤੂ ਦਇਆਲੁ ਰਤਨੁ ਲਾਲੁ; ਨਾਮਾ ਸਾਚਿ ਸਮਾਇਲਾ ॥੩॥੨॥

ਹੇ ਪ੍ਰਭੂ ! ਤੂੰ ਦਇਆਲੁ = ਦਇਆ ਦਾ ਘਰ, ਰਤਨੁ = ਮਾਣਿਕ ਤੇ ਲਾਲ ਵਤ ਅਮੋਲਕ ਹੈ **ਵਾ:** ਰਤਨ ਭਾਵ ਵੈਰਾਗ ਅਤੇ ਲਾਲੁ = ਪ੍ਰੇਮ ਦੇਣ ਵਾਲਾ ਹੈ, ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਮੈਂ ਤੇਰੇ ਸੱਚ ਸਰੂਪ ਵਿਚ ਸਮਾਇਲਾ = ਸਮਾਇਆ ਹਾਂ ॥੩॥੨॥

## ਪ੍ਰਭਾਤੀ ॥
## ਅਕੁਲ ਪੁਰਖ; ਇਕੁ ਚਲਿਤੁ ਉਪਾਇਆ ॥
## ਘਟਿ ਘਟਿ ਅੰਤਰਿ; ਬ੍ਰਹਮੁ ਲੁਕਾਇਆ ॥੧॥

ਅਕੁਲ = ਕੁਲਾਂ ਤੋਂ ਰਹਿਤ ਪੁਰਖੁ = ਪੂਰਨ ਪਰਮਾਤਮਾ ਨੇ ਸੰਸਾਰ ਰੂਪੀ ਇਕ ਚਲਿਤੁ = ਕੌਤਕ ਉਪਾਇਆ = ਪੈਦਾ ਕੀਤਾ ਹੈ ਅਤੇ ਸਾਰੇ ਘਟਾਂ ਘਟਾਂ ਅੰਤਰਿ = ਵਿਚ ਬ੍ਰਹਮੁ = ਪਰਮਾਤਮਾ ਨੇ ਆਪਣਾ ਆਪ ਲੁਕਾਇਆ = ਲੁਕਾਉਣਾ ਕੀਤਾ ਹੈ ॥੧॥

## ਜੀਅ ਕੀ ਜੋਤਿ; ਨ ਜਾਨੈ ਕੋਈ ॥
## ਤੈ ਮੈ ਕੀਆ; ਸੁ ਮਾਲੂਮੁ ਹੋਈ ॥੧॥ਰਹਾਉ॥

ਸਾਰੇ ਜੀਅ = ਜੀਵਾਂ ਕੀ = ਦੀ ਜੋਤਿ = ਜੋਤੀ ਨੂੰ ਕੋਈ ਵੀ ਨਹੀਂ ਜਾਨੈ = ਜਾਣਦਾ।

ਤੈ = ਅਤੇ ਜੋ ਕੁਝ ਮੈਂ ਭਾਵ ਅਸੀਂ ਜੀਵਾਂ ਨੇ ਕੀਆ = ਕੀਤਾ ਹੈ, ਸੁ = ਉਹ ਸਭ ਕੁਝ ਉਸ ਜੋਤ ਨੂੰ ਮਾਲੂਮ ਹੋਈ = ਹੁੰਦਾ ਹੈ **ਵਾ:** ਜੇਕਰ ਇਸ ਪ੍ਰਕਾਰ ਜਾਣ ਲਈਏ ਕਿ ਹੇ ਪ੍ਰਭੂ ! ਤੈ = ਤੂੰ ਮੈ = ਮੈਨੂੰ ਪੈਦਾ ਕੀਆ = ਕੀਤਾ ਹੈ, ਮੈਂ ਤੇਰਾ ਕਾਰਜ ਰੂਪ ਤੇ ਤੂੰ ਮੇਰਾ ਕਾਰਨ ਰੂਪ ਹੈਂ, ਸੋ ਇਉਂ ਤੇਰੀ ਜੋਤ ਮਾਲੂਮ ਹੋ ਜਾਂਦੀ ਹੈ **ਅਥਵਾ** ਜਿਨ੍ਹਾਂ ਦੇ ਤਾਈਂ ਤੂੰ ਆਪਣੇ ਸਰੂਪ ਵਿਚ ਲੀਨ ਕਰ ਲਿਆ, ਉਨ੍ਹਾਂ ਨੂੰ ਸਭਨਾਂ ਵਿਚ ਤੇਰੀ ਜੋਤ ਮਾਲੂਮ ਹੋਈ ਹੈ ॥੧॥ਰਹਾਉ॥

## ਜਿਉ ਪ੍ਰਗਾਸਿਆ; ਮਾਟੀ ਕੁੰਭੇਉ ॥
## ਆਪ ਹੀ ਕਰਤਾ; ਬੀਠੁਲੁ ਦੇਉ ॥੨॥

ਜਿਉ = ਜਿਵੇਂ ਮਾਟੀ = ਮਿੱਟੀ ਤੋਂ ਕੁੰਭੇਉ = ਘੜਾ ਪ੍ਰਗਾਸਿਆ = ਪ੍ਰਕਾਸ਼ਦਾ, ਬਣਦਾ ਹੈ, ਸੋ ਉਹ ਮਿੱਟੀ ਰੂਪ ਹੀ ਹੁੰਦਾ ਹੈ। ਏਸੇ ਪ੍ਰਕਾਰ ਬੀਠੁਲੁ = ਉਤਪਤੀ, ਪਾਲਣਾ ਤੇ ਲੈਤਾ ਕਰਨ ਵਾਲਾ ਦੇਉ = ਪ੍ਰਕਾਸ਼ ਰੂਪ ਪ੍ਰਭੂ ਆਪ ਹੀ ਸਾਰੇ ਜਗਤ ਨੂੰ ਪੈਦਾ ਕਰਤਾ = ਕਰਨ ਵਾਲਾ ਹੈ, ਤੇ ਇਹ ਜਗਤ ਉਸੇ ਦਾ ਰੂਪ ਹੀ ਹੈ ॥੨॥

***ਪ੍ਰਸ਼ਨ :*** *ਫੇਰ ਜੀਵ ਦੁਖੀ ਕਿਉਂ ਹਨ ?*

***ਉੱਤਰ :***

## ਜੀਅ ਕਾ ਬੰਧਨੁ; ਕਰਮੁ ਬਿਆਪੈ ॥
## ਜੋ ਕਿਛੁ ਕੀਆ; ਸੁ ਆਪੈ ਆਪੈ ॥੩॥

ਜੀਅ = ਜੀਵਾਂ ਕਾ = ਦਾ ਕੀਤਾ ਹੋਇਆ ਕਰਮ ਹੀ ਉਨ੍ਹਾਂ ਨੂੰ ਬੰਧਨੁ = ਬੰਨ੍ਹਣ ਰੂਪ ਹੋ ਕੇ ਬਿਆਪੈ = ਵਿਆਪਦਾ ਹੈ।

***ਪ੍ਰਸ਼ਨ*** *: ਮਹਾਤਮਾ ਬੰਧਨਾਂ ਤੋਂ ਕਿਵੇਂ ਮੁਕਤ ਹਨ ?*

***ਉੱਤਰ*** *:* ਉਹ ਜਾਣਦੇ ਹਨ ਕਿ ਜੋ = ਜਿਹੜਾ ਕਿਛੁ = ਕੁਝ ਵੀ ਪ੍ਰਭੂ ਨੇ ਕੀਆ = ਕੀਤਾ ਹੈ, ਉਹ ਆਪੈ ਆਪੈ = ਆਪਣਾ ਆਪ ਰੂਪ ਹੀ ਹੈ **ਵਾ:** ਆਪ ਹੀ ਤੂੰ ਪਦ ਦਾ ਲੱਖ ਅਰਥ ਰੂਪ ਹੈ ਅਤੇ ਆਪ ਹੀ ਤਤ ਪਦ ਦਾ ਲੱਖ ਅਰਥ ਰੂਪ ਹੈ, ਇਉਂ ਨਿਸਚਾ ਕਰਕੇ ਕਰਤਾ ਭੋਗਤਾ ਦੀ ਹੰਗਤਾ ਨਹੀਂ ਰੱਖਦੇ ॥੩॥

## ਪ੍ਰਣਵਤਿ ਨਾਮਦੇਉ; ਇਹੁ ਜੀਉ ਚਿਤਵੈ ਸੁ ਲਹੈ ॥
## ਅਮਰੁ ਹੋਇ; ਸਦ ਆਕੁਲ ਰਹੈ ॥੪॥੩॥

ਭਗਤ ਨਾਮਦੇਵ ਜੀ ਪ੍ਰਣਵਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਹ ਜੀਉ = ਜੀਵ ਜੋ ਵੀ ਚਿਤਵਨੀ ਚਿਤਵੈ = ਚਿੱਤਵਦਾ ਹੈ, ਉਹੋ ਜਿਹੀ ਵਾਸ਼ਨਾ ਅਨੁਸਾਰ ਹੀ ਸੁ = ਉਹੋ ਜਿਹਾ ਫਲ ਲਹੈ = ਪ੍ਰਾਪਤ ਕਰ ਲੈਂਦਾ ਹੈ।

ਜੇਕਰ ਸਦਾ = ਹਮੇਸ਼ਾਂ ਵਾਸਤੇ ਆਕੁਲ = ਕੁਲਾਂ ਤੋਂ ਰਹਿਤ ਪ੍ਰਭੂ ਦੇ ਸਰੂਪ ਵਿਚ ਇਸਥਿਤ ਹੋ ਕੇ ਰਹੈ = ਰਹਿਣਾ ਕਰੇ ਤਾਂ ਇਹ ਜੀਵ ਵੀ ਅਮਰੁ = ਮ੍ਰਿਤੂ ਤੋਂ ਰਹਿਤ ਹੋਇ = ਹੋ ਸਕਦਾ ਹੈ ॥੪॥੩॥

## ਪ੍ਰਭਾਤੀ, ਭਗਤ ਬੇਣੀ ਜੀ ਕੀ; ੴ ਸਤਿਗੁਰ ਪ੍ਰਸਾਦਿ ॥

ਪ੍ਰਭਾਤੀ ਰਾਗ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਬੇਣੀ ਜੀ ਦੀ ਬਾਨੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਬੇਣੀ ਜੀ ਦਾ ਕੋਈ ਪ੍ਰੇਮੀ ਸੀ, ਉਸਦਾ ਪੁੱਤਰ ਬਹੁਤ ਵਿੱਦਿਆ ਪੜ੍ਹਿਆ ਹੋਇਆ ਸੀ, ਜੋ ਠਾਕੁਰਾਂ ਦੀ ਪੂਜਾ ਅਤੇ ਠਾਕੁਰਾਂ ਅੱਗੇ ਨਿਰਤਕਾਰੀ ਵੀ ਕਰਿਆ ਕਰਦਾ ਸੀ, ਪਰ ਉਸਦਾ ਮਨ ਵਿਕਾਰੀ ਹੋ ਗਿਆ ਸੀ, ਜਿਸ ਕਾਰਨ ਉਸਦਾ ਪਿਤਾ ਉਸਨੂੰ ਭਗਤ ਬੇਣੀ ਜੀ ਦੇ ਪਾਸ ਲੈ ਕੇ ਆਇਆ ਅਤੇ ਉਪਦੇਸ਼ ਲਈ ਬੇਨਤੀ ਕੀਤੀ ਤਦੋਂ ਉਸਦੀ ਰਹਿਣੀ ਦੇਖ ਕੇ ਉਸਦੇ ਪਖੰਡ ਨੂੰ ਛੁਡਾਉਣ ਅਤੇ ਸਰੂਪ ਦੀ ਸਿੱਖਿਆਤਤਾ ਵਾਸਤੇ ਸਿੱਖਿਆ ਦੇਂਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

## ਤਨਿ ਚੰਦਨੁ; ਮਸਤਕਿ ਪਾਤੀ ॥ ਰਿਦ ਅੰਤਰਿ; ਕਰ ਤਲ ਕਾਤੀ ॥

ਹੇ ਭਾਈ ! ਤੂੰ ਆਪਣੇ ਤਨਿ = ਸਰੀਰ ਉੱਪਰ ਚੰਦਨ ਛਿੜਕਦਾ, ਲੇਪ ਕਰਦਾ ਹੈਂ ਅਤੇ ਮਸਤਕਿ = ਮੱਥੇ ਉੱਪਰ ਤੁਲਸੀ ਆਦਿ ਦੇ ਪਾਤੀ = ਪੱਤੇ ਲਗਾਉਂਦਾ ਹੈਂ **ਵਾ:** ਠਾਕੁਰਾਂ ਦੇ ਸਰੀਰ ਉੱਪਰ ਚੰਦਨ ਛਿੜਕਦਾ ਹੈਂ ਅਤੇ ਵਿਸ਼ਨੂੰ ਦੀ ਮੂਰਤੀ ਉੱਪਰ ਤੁਲਸੀ ਦੇ ਪੱਤੇ ਝੜ੍ਹਾਅ ਕੇ ਮੱਥਾ ਨਿਵਾਉਂਦਾ ਹੈਂ **ਵਾ:** ਜੋਗਾ ਅਭਿਆਸ ਦੇ ਬਲ ਨਾਲ ਸਰੀਰ ਵਿੱਚੋਂ ਚੰਦਨ ਵਰਗੀ ਖ਼ੁਸ਼ਬੂ ਕੱਢਦਾ ਹੈਂ ਅਤੇ ਕਹਿੰਦਾ ਹੈ ਕਿ ਮਸਤਕ ਭਾਵ ਦਸਮ ਦੁਆਰ ਵਿਚ ਪਾਤੀ = ਪਤੀ ਭਗਵਾਨ ਅੰਗੁਸ਼ਟ ਪ੍ਰਮਾਣ ਰੂਪ ਵਿਚ ਮੈਨੂੰ ਦਿਸ ਰਿਹਾ ਹੈਂ।

ਪਰ ਆਪਣੇ ਰਿਦ = ਹਿਰਦੇ ਰੂਪੀ ਕਰ = ਹੱਥ ਦੀ ਤਲ = ਤਲੀ ਦੇ ਅੰਤਰਿ = ਵਿਚ ਹਿੰਸਾ ਕਰਨ, ਈਰਖਾ ਰੂਪੀ ਕਾਤੀ = ਛੁਰੀ ਫੜੀ ਹੋਈ ਹੈਂ।

## ਠਗ ਦਿਸਟਿ; ਬਗਾ ਲਿਵ ਲਾਗਾ ॥ ਦੇਖਿ ਬੈਸਨੋ; ਪ੍ਰਾਨ ਮੁਖ ਭਾਗਾ ॥੧॥

ਠਗ = ਠੱਗਾਂ ਵਾਲੀ **ਵਾ:** ਠੱਗਣੇ ਵਾਲੀ ਤੇਰੀ ਦਿਸਟਿ = ਦ੍ਰਿਸ਼ਟੀ ਹੈ ਅਤੇ ਪਰਾਏ ਘਰਾਂ ਨੂੰ ਤੱਕਣ ਲਈ ਬਗਾ = ਬਗਲਿਆਂ ਵਾਂਗ ਲਿਵ = ਬਿਰਤੀ ਲਾਗਾ = ਲਗਾ ਕੇ ਬੈਠਾ ਰਹਿੰਦਾ ਹੈਂ ਭਾਵ ਅੰਦਰੋਂ ਬਿਰਤੀ ਵਿਕਾਰੀ ਹੈ ਅਤੇ ਬਾਹਰੋਂ ਇੰਦ੍ਰੀਆਂ ਨੂੰ ਸੰਕੋਚ ਕਰਕੇ ਪਖੰਡ ਹੀ ਦਿਖਾਲ ਰਿਹਾ ਹੈਂ।

ਅਤੇ ਬਾਹਰੋਂ ਦੇਖ = ਦੇਖਣ ਨੂੰ ਐਸਾ ਬੈਸਨੋ = ਵਿਸ਼ਨੂੰ ਦਾ ਭਗਤ (ਵੈਸ਼ਨਵ) ਪ੍ਰਤੀਤ ਹੋ ਰਿਹਾ ਹੈਂ ਜਿਵੇਂ ਮੁਖ = ਮੂੰਹ ਤੋਂ ਪ੍ਰਾਨ = ਸੁਆਸਾਂ ਦਾ ਸਮੁਦਾਇ ਹੀ ਭਾਗਾ = ਭੱਜ ਗਿਆ ਹੋਵੇ ਭਾਵ ਬਹੁਤ ਹੌਲੀ-ਹੌਲੀ ਸੁਆਸ ਲੈਂਦਾ ਹੈਂ **ਵਾ:** ਬੈਸਨੋ = ਵੈਸ਼ਨਵ ਮਹਾਤਮਾ ਦੇ ਤੇਰੀ ਐਸੀ ਪਖੰਡ ਵਾਲੀ ਹਾਲਤ ਦੇਖ ਕੇ ਮੁਖ ਤੋਂ ਪ੍ਰਾਨ ਹੀ ਨਿਕਲ ਜਾਂਦੇ ਹਨ ਕਿ ਇਹੋ ਜਿਹਾ ਵੀ ਕੋਈ ਮਨੁੱਖ ਹੁੰਦਾ ਹੈ ॥੧॥

## ਕਲਿ ਭਗਵਤ; ਬੰਦ ਚਿਰਾਂਮੰ ॥
## ਕ੍ਰੂਰ ਦਿਸਟਿ; ਰਤਾ ਨਿਸਿ ਬਾਦੰ ॥੧॥ਰਹਾਉ॥

ਹੇ ਭਾਈ ! ਤੂੰ ਕਲਿ = ਸੁੰਦਰ ਸਰੂਪ ਭਗਵਤ = ਭਗਵਾਨ ਦੀ ਮੂਰਤੀ ਅੱਗੇ ਲੋਕਾਂ ਨੂੰ ਦਿਖਾਉਣ ਲਈ ਚਿਰਾਂਮੰ = ਚਿਰ ਤੱਕ ਬੰਦ = ਬੰਦਨਾਂ, ਨਮਸਕਾਰ ਕਰਦਾ ਹੈਂ।

ਇਸ ਪ੍ਰਕਾਰ ਤੂੰ ਨਿਸਿ = ਰਾਤ ਬਾਦੰ = ਦਿਨ ਕ੍ਰੂਰ = ਮੰਦੀ ਦਿਸਟਿ = ਦ੍ਰਿਸ਼ਟੀ ਵਿਚ ਹੀ ਰਤਾ = ਰੰਗਿਆ ਹੋਇਆ ਹੈਂ।

**ਵਾ:** ਅਵਿੱਦਿਆ ਰੂਪੀ ਰਾਤ ਕਰਕੇ ਬਾਦੰ = ਵਿਅਰਥ ਝਗੜਿਆਂ ਵਿਚ ਰੰਗਿਆ ਰਹਿੰਦਾ ਹੈਂ ॥੧॥ਰਹਾਉ॥

## ਨਿਤਪ੍ਰਤਿ; ਇਸਨਾਨੁ ਸਰੀਰੰ ॥ ਦੁਇ ਧੋਤੀ; ਕਰਮ ਮੁਖਿ ਖੀਰੰ ॥

ਨਿਤਪ੍ਰਤਿ = ਹਰ ਰੋਜ਼ ਸਰੀਰੰ = ਤਨ ਦਾ ਇਸ਼ਨਾਨ ਵੀ ਕਰਦਾ ਹੈਂ। ਦੁਇ = ਦੋ ਧੋਤੀਆਂ ਰੱਖਦਾ ਹੈਂ, ਹੋਰ ਕਰਮ ਕਾਂਡ ਵੀ ਕਰਦਾ ਹੈਂ ਅਤੇ ਮੁਖਿ = ਮੂੰਹੋ ਖੀਰੰ = ਦੁੱਧ ਪੀਂਦਾ ਹੈਂ ਭਾਵ ਦੂਧਾ ਧਾਰੀ ਅਖਵਾਉਂਦਾ ਹੈਂ।

## ਰਿਦੈ; ਛੁਰੀ ਸੰਧਿਆਨੀ ॥ ਪਰ ਦਰਬੁ; ਹਿਰਨ ਕੀ ਬਾਨੀ ॥੨॥

ਰਿਦੈ = ਹਿਰਦੇ ਵਿਚ ਹਿੰਸਾ, ਈਰਖਾ ਰੂਪੀ ਛੁਰੀ ਸੰਧਿਆਨੀ = ਸਿੰਨ੍ਹ, ਕੱਸ ਕੇ ਰੱਖੀ ਹੋਈ ਹੈ **ਵਾ:** ਬਾਹਰੋਂ (ਸੰ + ਧਿਆਨੀ) ਸੰ = ਭਲੀ ਪ੍ਰਕਾਰ ਧਿਆਨੀ ਬਣ ਕੇ ਦਿਖਾਉਂਦਾ ਹੈਂ ਅਤੇ ਹਿਰਦੇ ਵਿਚ ਈਰਖਾ ਰੂਪੀ ਛੁਰੀ ਪਕੜੀ ਹੋਈ ਹੈ।

ਪਰ = ਪਰਾਏ ਦਰਬੁ = ਧਨ ਨੂੰ ਹਿਰਨ = ਚੁਰਾਉਣ ਕੀ = ਦੀ ਬਾਨੀ = ਬਾਣੀ ਬੋਲਦਾ ਹੈਂ ਭਾਵ ਲੋਕਾਂ ਨੂੰ ਕਹਿੰਦਾ ਹੈਂ ਕਿ ਜਗਤ ਮਿਥਿਆ ਹੈ, ਸਾਰੇ ਪਦਾਰਥ ਤਿਆਗ ਦੇਵੋ ਅਤੇ ਆਪ ਪਦਾਰਥ ਸਾਂਭੀ ਜਾਂਦਾ ਹੈਂ ॥੨॥

## ਸਿਲ ਪੂਜਸਿ; ਚਕ੍ਰ ਗਣੇਸੰ ॥ ਨਿਸਿ ਜਾਗਸਿ; ਭਗਤਿ ਪ੍ਰਵੇਸੰ ॥

ਸਿਲ = ਸਿਲਾ, ਪੱਥਰ ਨੂੰ ਪੂਜਸਿ = ਪੂਜਣਾ ਕਰਦਾ ਹੈਂ, ਗਣੇਸੰ = ਗਣੇਸ਼ ਦੇ ਚੱਕ੍ਰ ਬਣਾਉਂਦਾ ਹੈਂ।

ਲੋਕਾਂ ਨੂੰ ਆਖਦਾ ਹੈ ਕਿ ਮੈਂ ਨਿਸਿ = ਰਾਤ ਵੇਲੇ ਜਾਗਸਿ = ਜਾਗਦਾ ਹਾਂ ਅਤੇ ਵਿਸ਼ਨੂੰ ਭਗਤਿ = ਭਗਤੀ ਵਿਚ ਪ੍ਰਵੇਸੰ = ਪ੍ਰਵੇਸ਼ ਹੁੰਦਾ ਹਾਂ।

## ਪਗ ਨਾਚਸਿ; ਚਿਤੁ ਅਕਰਮੰ ॥ ਏ ਲੰਪਟ; ਨਾਚ ਅਧਰਮੰ ॥੩॥

ਪਰਾਈਆਂ ਇਸਤ੍ਰੀਆਂ ਨੂੰ ਖ਼ੁਸ਼ ਕਰਨ ਲਈ ਪਗ = ਪੈਰਾਂ ਨਾਲ ਨਾਚਸਿ = ਨੱਚਦਾ ਫਿਰਦਾ ਹੈਂ ਅਤੇ ਚਿਤ = ਮਨ ਅਕਰਮੰ = ਖੋਟੇ ਕਰਮਾਂ ਵਿਚ ਲਾਇਆ ਹੋਇਆ ਹੈ।

ਏ = ਹੇ ਵਿਸ਼ਿਆਂ ਵਿਚ ਲੰਪਟ = ਲਿਪਾਇਮਾਨ ਹੋਏ ਪੁਰਖਾ! ਤੇਰਾ ਐਸਾ ਨਾਚ = ਨੱਚਣਾ ਅਧਰਮੰ = ਪਾਪ ਰੂਪ ਹੈ ॥੩॥

## ਮ੍ਰਿਗ ਆਸਣੁ; ਤੁਲਸੀ ਮਾਲਾ ॥ ਕਰ ਊਜਲ; ਤਿਲਕੁ ਕਪਾਲਾ ॥

ਮ੍ਰਿਗ = ਹਿਰਨ ਦਾ ਆਸਣ ਭਾਵ ਮ੍ਰਿਗਸ਼ਾਲਾ ਹੇਠਾਂ ਵਿਛਾਉਂਦਾ ਹੈ ਅਤੇ ਹੱਥ ਵਿਚ ਤੁਲਸੀ ਦੀ ਮਾਲਾ ਪਕੜਦਾ ਹੈ।

ਕਰ = ਹੱਥਾਂ ਨੂੰ ਊਜਲ = ਪਵਿੱਤਰ, ਸਾਫ਼ ਕਰਕੇ ਕਪਾਲਾ = ਮੱਥੇ ਉੱਪਰ ਤਿਲਕੁ = ਟਿੱਕਾ ਲਗਾਇਆ ਹੋਇਆ ਹੈ।

## ਰਿਦੈ ਕੂੜੁ; ਕੰਠਿ ਰੁਦ੍ਾਖੰ ॥ ਰੇ ਲੰਪਟ; ਕ੍ਰਿਸਨੁ ਅਭਾਖੰ ॥੪॥

ਤੇਰੇ ਰਿਦੈ = ਹਿਰਦੇ ਵਿਚ ਕੂੜੁ = ਝੂਠ ਹੈ ਤੇ ਕੰਠਿ = ਗਲੇ ਵਿਚ ਰੁਦ੍ਾਖੰ = ਰੁਦਰਾਖ (ਰੁਦ੍ਰ ਦੀ ਅੱਖ ਵਰਗਾ ਜਿਸ ਬਿਰਛ ਦਾ ਫਲ ਹੈ) ਉਸਦੀ ਮਾਲਾ ਪਹਿਨੀ ਹੋਈ ਹੈ।

ਰੇ = ਹੇ ਵਿਸ਼ਿਆਂ ਵਿਚ ਲੰਪਟ = ਲਿਪਾਇਮਾਨ ਪੁਰਖਾ! ਤੂੰ ਕ੍ਰਿਸਨੁ = ਭਗਵਾਨ ਦੇ ਜੱਸ ਅਭਾਖੰ = ਉਚਾਰਣ ਤੋਂ ਰਹਿਤ ਹੋ ਰਿਹਾ ਹੈਂ ॥੪॥

## ਜਿਨਿ ਆਤਮ ਤਤੁ; ਨ ਚੀਨਿ੍ਆ ॥ ਸਭ ਫੋਕਟ ਧਰਮ; ਅਬੀਨਿਆ ॥

ਹੇ ਭਾਈ! ਜਿਨਿ = ਜਿਨ੍ਹਾਂ ਮਨੁੱਖਾਂ ਨੇ ਵੀ ਆਤਮ = ਆਪਣੇ ਤੱਤ ਸਰੂਪ ਨੂੰ ਚੀਨਿ੍ਆ = ਜਾਨਣਾ ਨਹੀਂ ਕੀਤਾ। ਉਨ੍ਹਾਂ ਵੈਰਾਗ ਬਿਬੇਕ ਰੂਪੀ ਨੇਤ੍ਰਾਂ ਤੋਂ ਹੀਣੇ ਅਬੀਨਿਆ = ਅੰਨ੍ਹਿਆਂ, ਅਗਿਆਨੀਆਂ ਦੇ ਸਭ = ਸਾਰੇ ਧਰਮ = ਸਕਾਮ ਕਰਮ ਫੋਕਟ = ਵਿਅਰਥ ਹੀ ਹਨ।

## ਕਹੁ ਬੇਣੀ; ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ; ਬਾਟ ਨ ਪਾਵੈ ॥੫॥੧॥

ਭਗਤ ਬੇਣੀ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਅਜਿਹੇ ਪਖੰਡ ਕਰਮਾਂ ਤੋਂ ਛੁਟਕਾਰਾ ਪਾਉਣ ਅਤੇ ਵਿਸ਼ਿਆਂ ਤੋਂ ਰਹਿਤ ਹੋਣ ਲਈ ਗੁਰਮੁਖਾਂ ਦੁਆਰਾ **ਵਾ:** ਗੁਰਾਂ ਦੁਆਰਾ ਮੁਖੀ ਪਰਮਾਤਮਾ ਦੇ ਨਾਮ, ਜੱਸ ਨੂੰ ਧਿਆਵੈ = ਧਿਆਉਣਾ ਕਰ (ਤਦੋਂ ਤੈਨੂੰ ਭਗਤ, ਗਿਆਨ ਦਾ ਰਸਤਾ ਪ੍ਰਾਪਤ ਹੋਵੇਗਾ)

ਸਤਿਗੁਰੂ ਤੋਂ ਬਿਨੁ = ਬਗ਼ੈਰ ਕੋਈ ਵੀ ਭਗਤੀ ਸਹਿਤ ਗਿਆਨ ਦੇ ਬਾਟ = ਰਸਤੇ ਨੂੰ ਨਹੀਂ ਪਾਵੈ = ਪਾ ਸਕਦਾ, ਭਾਵ ਸਤਿਗੁਰੂ ਦੀ ਸ਼ਰਨ ਗ੍ਰਹਿਣ ਕਰ, ਤਦੋਂ ਤੇਰੀ ਬੰਦ ਖ਼ਲਾਸੀ ਹੋਵੇਗੀ ॥੫॥੧॥

[ਰਾਗੁ ਪਰਭਾਤੀ ਸਮਾਪਤੰ]

# ਰਾਗ ਜੈਜਾਵੰਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਗ ਪ੍ਰਬੰਧ ਦਾ ਅੰਤਿਮ ਰਾਗ ਜੈਜਾਵੰਤੀ ਹੈ, ਜਿਸਨੂੰ ਭਾਰਤੀ ਸੰਗੀਤ ਵਿਚ ਜੈਜੈਵੰਤੀ ਆਖਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਸ ਰਾਗ ਦੇ ਅਧੀਨ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦੇ ਚਾਰ ਸ਼ਬਦ ਦਰਜ ਹਨ। ਇਹ ਰਾਗ ਗੰਭੀਰ ਅਤੇ ਕਰੁਣਾਮਈ ਪ੍ਰਕ੍ਰਿਤੀ ਦਾ ਧਾਰਨੀ ਹੈ। ਰਾਗ ਜੈਜਾਵੰਤੀ ਦੋ ਅੰਗਾਂ ਤੋਂ ਗਾਇਆ ਜਾਂਦਾ ਹੈ, ਇਕ ਦੇਸ਼ ਜਾਂ ਸੋਰਠ ਅੰਗ ਅਤੇ ਦੂਸਰਾ ਬਾਗੇਸ਼ਵਰੀ ਅੰਗ। ਇਸ ਰਾਗ ਵਿਚ ਦੋਵੇਂ ਗੰਧਾਰ ਅਤੇ ਦੋਵੇਂ ਨਿਸ਼ਾਦ ਲੱਗਦੇ ਹਨ। ਇਸ ਰਾਗ ਦੇ ਆਰੋਹ ਵਿਚ ਸ਼ੁੱਧ ਗੰਧਾਰ ਦਾ ਪ੍ਰਯੋਗ ਹੁੰਦਾ ਹੈ ਪਰ ਕੋਮਲ ਗੰਧਾਰ ਦੀ ਵਰਤੋਂ ਇਕ ਵਿਸ਼ੇਸ਼ ਢੰਗ ਨਾਲ ਕੀਤੀ ਜਾਂਦੀ ਹੈ। ਕੋਮਲ ਗੰਧਾਰ ਦੇ ਦੋਵੇਂ ਪਾਸੇ ਰਿਸ਼ਭ ਸੁਰ (ਰੇ ਗ ਮ ਗ ਰੇ ਗੁ ਰੇ) ਰੱਖ ਕੇ ਕੀਤੀ ਜਾਂਦੀ ਹੈ। ਇਸ ਰਾਗ ਵਿਚ ਦੋਵੇਂ ਨਿਸ਼ਾਦ ਸੁਰਾਂ ਦੀ ਵਰਤੋਂ ਦੇਸ਼ ਜਾਂ ਸੋਰਠਿ ਅੰਗ ਨਾਲ (ਧੈਵਤ ਸੁਰ ਛੱਡ ਕੇ) ਤੀਖਰ ਨਿਸ਼ਾਦ ਸਹਿਤ ਤਾਰ ਸਪਤਕ ਵਿਚ ਪ੍ਰਵੇਸ਼ ਕੀਤਾ ਜਾਂਦਾ ਹੈ। ਜਿਵੇਂ (ਨੀ ਨੀ ਸੰ, ਨੀ ਸੰ) ਪਰ ਜਿਸ ਵੇਲੇ ਤਾਰ ਸ਼ੜਜ ਦੇ ਅੱਗੇ ਵਧਣਾ ਹੋਵੇ ਤਾਂ ਸ਼ੜਜ ਸੁਰ ਦਾ ਤਿਆਗ ਕਰਕੇ ਕੋਮਲ ਨਿਸ਼ਾਦ ਲਗਾਇਆ ਜਾਂਦਾ ਹੈ (ਨੀ ਸੰ ਧ ਨੁੀ ਰੇਂ) ਬਾਗੇਸ਼ਵਰੀ ਅੰਗ ਨਾਲ ਅੰਤਰੇ ਦੇ ਉਠਾਅ ਸਮੇਂ ਪੰਚਮ ਸੁਰ ਵਰਜਿਤ ਕਰਕੇ ਕੋਮਲ ਨਿਸ਼ਾਦ ਲਗਾਇਆ ਜਾਂਦਾ ਹੈ (ਨੁੀ ਸੰ)। ਇਸਦਾ ਵਾਦੀ ਰਿਸ਼ਭ, ਸੰਵਾਦੀ ਪੰਚਮ, ਥਾਟ ਖਮਾਜ ਸਮਾਂ ਰਾਤ ਦਾ ਦੂਜਾ ਪਹਿਰ (ਕਈਆਂ ਨੇ ਤੀਜਾ ਪਹਿਰ ਤੇ ਕਈਆਂ ਨੇ ਪ੍ਰਾਤਹਕਾਲ ਮੰਨਿਆ ਹੈ), ਅਤੇ ਜਾਤੀ ਸ਼ਾੜਵ-ਸੰਪੂਰਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸਦਾ ਇਕੱਤੀਵਾਂ ਅਸਥਾਨ ਹੈ।

ਆਰੋਹ—ਸ, ਰੇ ਸ ਮ ਪ, ਨੀ ਸੰ।
ਅਵਰੋਹ—ਸੰ ਨੁੀ ਧ ਪ, ਧ ਮ, ਰੇ ਗੁ ਰੇ, ਸ।

**ਵਿਸ਼ੇਸ਼ ਵਿਚਾਰ :** ਇਸ ਰਾਗ ਅੰਦਰ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਹੈ। ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅੰਦਰ ਜੈਜਾਵੰਤੀ ਰਾਗ ਦਰਜ ਨਹੀਂ ਹੈ। ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਦਮਦਮਾ ਸਾਹਿਬ ਵਿਖੇ ੧੭੬੨-੬੩ ਵਿਚ ਆਤਮਿਕ ਸ਼ਕਤੀ ਨਾਲ ਕੰਠੋਂ ਬਾਣੀ ਉਚਾਰਣ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਵਾਇਆ, ਉਸ ਸਮੇਂ ਉਸ ਸਰੂਪ ਵਿਚ ਨੌਵੇਂ ਸਤਿਗੁਰਾਂ ਦੀ ਬਾਣੀ ਲਿਖਵਾਈ ਅਤੇ ਇਕ ਰਾਗ ਵਿਚ ਵਾਧਾ ਕਰ ਕੇ ਜੈਜਾਵੰਤੀ ਰਾਗ ਵੀ ਦਰਜ ਕੀਤਾ। ਬਹੁਤ ਸਾਰੇ ਲਿਖਾਰੀਆਂ ਨੇ ਜਦੋਂ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਚੜ੍ਹਾਈ ਤਾਂ ਉਨ੍ਹਾਂ ਨੇ ਆਪੋ ਆਪਣੀ ਮਰਜ਼ੀ ਕਰ ਕੇ ਇਸ ਜੈਜਾਵੰਤੀ ਰਾਗ ਨੂੰ ਜੈਸਤਰੀ, ਸੋਰਠ, ਬਸੰਤ ਆਦਿ ਰਾਗ ਤੋਂ ਬਾਅਦ ਜਾਂ ਪਹਿਲਾਂ ਲਿਖ ਦਿੱਤਾ ਸੀ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਸ ਜੈਜਾਵੰਤੀ ਰਾਗ ਦਾ ਅਸਥਾਨ ਪ੍ਰਭਾਤੀ ਰਾਗ ਤੋਂ ਬਾਅਦ ਵਿਚ ਰੱਖਿਆ ਹੈ।

**[ਅੰਗ ੧੩੫੨]**

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਇਕ ਅਦੁੱਤੀ ਬ੍ਰਹਮ, ਓੰ = ਸਰਬ ਦਾ ਪ੍ਰਕਾਸ਼ਕ ਪ੍ਰਭੂ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ,

ਕਰਤਾ = ਸੰਸਾਰ ਦਾ ਰਚਨਹਾਰ, ਪੁਰਖੁ = ਵਿਆਪਕ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਮੌਤ ਤੋਂ ਰਹਿਤ, ਮੂਰਤਿ = ਹਸਤੀ, ਸਰੂਪ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪ੍ਰਭੂ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਗੁ ਜੈਜਾਵੰਤੀ ਮਹਲਾ ੯ ॥

('੯' ਦਾ ਉਚਾਰਣ 'ਨਾਵਾਂ' ਹੈ)

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪ੍ਰਯਾਗ ਰਾਜ ਵਿਚ ਤ੍ਰਿਬੇਣੀ ਦੇ ਅਸਥਾਨ ਉੱਪਰ ਵਿਚਰ ਰਹੇ ਸਨ, ਉਸ ਸਮੇਂ ਕੁਝ ਸੰਗਤਾਂ ਨੇ ਬੇਨਤੀ ਕਰਕੇ ਉਪਦੇਸ਼ ਦੀ ਯਾਚਨਾ ਕੀਤੀ। ਤਦੋਂ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਜੈਜਾਵੰਤੀ ਰਾਗਣੀ ਵਿਚ ਵੈਰਾਗ ਜਨਯ ਉਪਦੇਸ਼ ਬਖ਼ਸ਼ਿਸ਼ ਕੀਤਾ।

## ਰਾਮ ਸਿਮਰਿ ਰਾਮ ਸਿਮਰਿ; ਇਹੈ ਤੇਰੈ ਕਾਜਿ ਹੈ ॥

ਹੇ ਭਾਈ ! ਰਾਮ = ਪਰਮਾਤਮਾ ਨੂੰ ਸਿਮਰਿ = ਸਿਮਰਨਾ ਕਰ, ਰਾਮ = ਪਰਮਾਤਮਾ ਨੂੰ ਸਿਮਰਿ = ਸਿਮਰਨਾ ਕਰ **ਵਾ:** ਰਸਨਾ ਕਰਕੇ ਰਾਮ ਨਾਮ ਸਿਮਰਨਾ ਕਰ, ਮਨ ਕਰਕੇ ਵੀ ਰਾਮ ਨਾਮ ਸਿਮਰਨਾ ਕਰ **ਵਾ:** ਜੋ ਸਿਮਰਿ = ਸਿਮਰਨੇ ਜੋਗ ਰਾਮ ਹੈ, ਉਸ ਰਾਮ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਸਿਮਰਨਾ ਕਰ। ਇਹ ਸਿਮਰਨ ਹੀ ਲੋਕ-ਪ੍ਰਲੋਕ ਵਿਚ ਤੇਰੇ ਕਾਜਿ = ਕੰਮ ਆਉਣ ਵਾਲਾ ਹੈ।

## ਮਾਇਆ ਕੋ ਸੰਗੁ ਤਿਆਗਿ; ਪ੍ਰਭ ਜੂ ਕੀ ਸਰਨਿ ਲਾਗੁ ॥

ਹੇ ਭਾਈ ! ਜੜ੍ਹ ਚੇਤਨ ਮਾਇਆ ਕੋ = ਦਾ ਸੰਗੁ = ਸਾਥ ਤਿਆਗਿ = ਛੱਡਣਾ ਕਰ ਅਤੇ ਪ੍ਰਭ = ਪ੍ਰਭੂ ਜੀ ਕੀ = ਦੀ ਸਰਨ = ਓਟ ਵਿਚ ਲਾਗ = ਲੱਗਣਾ ਕਰ।

## ਜਗਤ ਸੁਖ ਮਾਨੁ ਮਿਥਿਆ; ਝੂਠੋ ਸਭ ਸਾਜੁ ਹੈ ॥੧॥ਰਹਾਉ॥

ਹੇ ਭਾਈ ! ਜਗਤ = ਸੰਸਾਰ ਦੇ ਸੁੱਖਾਂ ਨੂੰ ਮਿਥਿਆ = ਝੂਠਾ ਮਾਨੁ = ਮੰਨਣਾ ਕਰ, ਕਿਉਂਕਿ ਵਾਸਤਵ ਵਿਚ ਇਹ ਸਭ = ਸਾਰਾ ਸਾਜੁ = ਸਾਜ਼ੋ-ਸਾਮਾਨ ਝੂਠੋ = ਝੂਠਾ ਹੈ ॥੧॥ਰਹਾਉ॥

## ਸੁਪਨੇ ਜਿਉ ਧਨੁ ਪਛਾਨੁ; ਕਾਹੇ ਪਰਿ ਕਰਤ ਮਾਨੁ ॥

ਸੁਪਨੇ ਦੇ ਜਿਉ = ਵਾਂਗ ਧਨੁ = ਬਿਭੂਤੀ ਨੂੰ ਪਛਾਨੁ = ਪਛਾਣਨਾ ਕਰ ਭਾਵ ਜਿਵੇਂ ਰਾਤ ਵੇਲੇ ਸੁਪਨੇ ਵਿਚ ਅਨੇਕਾਂ ਪਦਾਰਥ ਪ੍ਰਾਪਤ ਹੋਣ ਤੋਂ ਸਵੇਰੇ ਜਾਗਣ ਸਮੇਂ ਕੁਝ ਵੀ ਕੋਲ ਨਹੀਂ ਹੁੰਦਾ, ਇਉਂ ਅਵਿੱਦਿਆ ਦੀ ਰਾਤ ਵਿਚ ਜਗਤ ਰੂਪ ਸੁਪਨਾ ਪ੍ਰਤੀਤ ਹੋ ਰਿਹਾ ਹੈ, ਗਿਆਨ ਰੂਪੀ ਜਾਗਰਤ ਅਵਸਥਾ ਵਿਚ ਇਹ ਕੁਝ ਵੀ ਪ੍ਰਤੀਤ ਨਹੀਂ ਹੋਵੇਗਾ, ਫੇਰ ਕਾਹੇ = ਕਿਸ ਗੱਲ ਪਰਿ = ਉੱਪਰ ਤੂੰ ਮਾਨੁ = ਹੰਕਾਰ ਕਰਤ = ਕਰਦਾ ਹੈਂ।

## ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥੧॥

ਜੈਸੇ = ਜਿਸ ਪ੍ਰਕਾਰ ਬਾਰੂ = ਰੇਤੇ ਕੀ = ਦੀ ਭੀਤ = ਕੰਧ ਛੇਤੀ ਹੀ ਨਾਸ਼ ਹੋ ਜਾਂਦੀ ਹੈ, ਇਉਂ ਹੀ ਇਸ ਬਸੁਧਾ = ਪ੍ਰਿਥਵੀ ਕੋ = ਦਾ ਰਾਜ ਭਾਗ ਹੈ ਭਾਵ ਛੇਤੀ ਹੀ ਨਾਸ਼ ਹੋ ਜਾਣ ਵਾਲਾ ਹੈ ॥੧॥

## ਨਾਨਕ ਜਨ ਕਹਤ ਬਾਤ ਬਿਨਸਿ ਜੈਹੈ ਤੇਰੋ ਗਾਤ ॥

ਸਤਿਗੁਰੂ ਸਾਹਿਬ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਇਹ ਸਿਧਾਂਤ ਦੀ ਬਾਤ = ਗੱਲ ਕਹਤ = ਕਹਿੰਦੇ ਹਾਂ, ਤੇਰੋ = ਤੇਰਾ ਗਾਤ = ਸਰੀਰ ਵੀ ਬਿਨਸਿ = ਨਾਸ਼ ਹੋ ਜੈਹੈ = ਜਾਵੇਗਾ।

## ਛਿਨੁ ਛਿਨੁ ਕਰਿ ਗਇਓ ਕਾਲੁ; ਤੈਸੇ ਜਾਤੁ ਆਜੁ ਹੈ ॥੨॥੧॥

ਜਿਵੇਂ ਛਿਨੁ ਛਿਨੁ = ਖਿਨ-ਖਿਨ ਕਰਿ = ਕਰਕੇ ਕਾਲੁ = ਕੱਲ੍ਹ ਦਾ ਦਿਨ ਚਲਿਆ ਗਇਓ = ਗਿਆ ਹੈ, ਤੈਸੇ = ਉਸੇ ਪ੍ਰਕਾਰ ਆਜੁ = ਅੱਜ ਦਾ ਦਿਨ ਵੀ ਚਲਿਆ ਜਾਤੁ = ਜਾ ਰਿਹਾ ਹੈ ॥੨॥੧॥ ਜੈਸਾ ਕਿ:

**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰ ਨਾਹੀ ॥** *(ਅੰਗ ੭੯੩)*

## ਜੈਜਾਵੰਤੀ ਮਹਲਾ ੯ ॥

## ਰਾਮ ਭਜੁ ਰਾਮ ਭਜੁ; ਜਨਮੁ ਸਿਰਾਤੁ ਹੈ ॥

ਹੇ ਭਾਈ! ਰਾਮ = ਪਰਮਾਤਮਾ ਦਾ ਭਜੁ = ਭਜਨ ਕਰ, ਰਾਮ = ਪਰਮਾਤਮਾ ਦਾ ਭਜੁ = ਭਜਨ ਕਰ (ਨਿਸਚੇ ਆਤਮਿਕ ਬਚਨ ਸਮਝਾਉਣ ਲਈ ਕਹਿੰਦੇ ਹਨ) **ਵਾ:** ਜੋ ਭਜੁ = ਭਜਨ ਕਰਨ ਯੋਗ ਪਰਮਾਤਮਾ ਹੈ, ਉਸ ਪ੍ਰਭੂ ਦਾ ਭਜਨ ਕਰ, ਤੇਰਾ ਅਮੋਲਕ ਜਨਮ ਸਿਰਾਤੁ = ਬੀਤਦਾ ਜਾਂਦਾ ਹੈ।

## ਕਹਉ ਕਹਾ ਬਾਰ ਬਾਰ; ਸਮਝਤ ਨਹ ਕਿਉ ਗਵਾਰ ॥

ਮੈਂ ਤੇਰੇ ਤਾਈਂ ਬਾਰ ਬਾਰ = ਮੁੜ-ਮੁੜ ਕਹਾ = ਕੀ ਕਹਉ = ਕਹਿਣਾ ਕਰਾਂ, ਹੇ ਗਵਾਰ = ਮੂਰਖ ਜੀਵ! ਤੂੰ ਸਮਝਤ = ਸਮਝਦਾ ਕਿਉਂ ਨਹ = ਨਹੀਂ ਹੈਂ।

## ਬਿਨਸਤ ਨਹ ਲਗੈ ਬਾਰ; ਓਰੇ ਸਮ ਗਾਤੁ ਹੈ ॥੧॥ਰਹਾਉ॥

ਇਸ ਦੇਹੀ ਦੇ ਬਿਨਸਤ = ਨਾਸ਼ ਹੁੰਦਿਆਂ ਕੋਈ ਬਾਰ = ਦੇਰੀ ਨਹੀਂ ਲਗੈ = ਲੱਗਦੀ, ਇਹ ਗਾਤੁ = ਸਰੀਰ ਤਾਂ ਓਰੇ = ਗੜੇ ਸਮ = ਸਮਾਨ ਛੇਤੀ ਹੀ ਨਾਸ਼ ਹੋ ਜਾਣ ਵਾਲਾ ਹੈ ॥੧॥ਰਹਾਉ॥

## ਸਗਲ ਭਰਮ ਡਾਰਿ ਦੇਹਿ; ਗੋਬਿੰਦ ਕੋ ਨਾਮੁ ਲੇਹ ॥

ਹੇ ਭਾਈ! ਸਗਲ = ਸਾਰੇ ਭਰਮ ਢਾਰਿ = ਸੁੱਟ ਦੇਹਿ = ਦੇਣਾ ਕਰ ਅਤੇ ਗੋਬਿੰਦ = ਪਰਮਾਤਮਾ ਕੋ = ਦਾ ਨਾਮ ਲੇਹ = ਲੈਣਾ ਕਰ।

## ਅੰਤਿ ਬਾਰ ਸੰਗਿ ਤੇਰੇ; ਇਹੈ ਏਕੁ ਜਾਤੁ ਹੈ ॥੧॥

ਕਿਉਂਕਿ ਅੰਤਿ = ਅਖ਼ੀਰ ਦੇ ਬਾਰ = ਵੇਲੇ ਪ੍ਰਲੋਕ ਵਿਚ ਤੇਰੇ ਸੰਗਿ = ਨਾਲ ਇਹੈ = ਇਹ ਇਕ ਨਾਮ ਹੀ ਜਾਤ = ਜਾਂਦਾ ਹੈ ਭਾਵ ਬਾਕੀ ਸਭ ਪਦਾਰਥ, ਸਾਕ-ਸੰਬੰਧੀ ਏਥੇ ਹੀ ਛੱਡਣੇ ਪੈਣਗੇ, ਕੋਈ ਵੀ ਪ੍ਰਲੋਕ ਵਿਚ ਸਹਾਈ ਨਹੀਂ ਹੁੰਦਾ ॥੧॥

## ਬਿਖਿਆ, ਬਿਖ ਜਿਉ ਬਿਸਾਰਿ; ਪ੍ਰਭ ਕੌ ਜਸੁ ਹੀਏ ਧਾਰ ॥

ਬਿਖਿਆ = ਮਾਇਆ, ਵਿਸ਼ਿਆਂ ਨੂੰ ਬਿਖ = ਜ਼ਹਿਰ ਜਿਉ = ਵਾਂਗ ਦੁਖਦਾਈ, ਕੌੜਾਂ ਜਾਣ ਕੇ ਬਿਸਾਰਿ = ਭੁਲਾ, ਤਿਆਗ ਦੇਣਾ ਕਰ ਅਤੇ ਪ੍ਰਭ = ਪਰਮਾਤਮਾ ਕੌ = ਦਾ ਜੱਸ ਆਪਣੇ ਹੀਏ = ਹਿਰਦੇ ਵਿਚ ਧਾਰ = ਧਾਰਨ ਕਰਕੇ ਰੱਖ।

## ਨਾਨਕ ਜਨ ਕਹਿ ਪੁਕਾਰ; ਅਉਸਰੁ ਬਿਹਾਤੁ ਹੈ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਪੁਕਾਰ = ਕੂਕ, ਬੁਲੰਦ ਆਵਾਜ਼ ਨਾਲ ਇਹ ਕਹਿ = ਆਖਦੇ ਹਾਂ ਕਿ ਹੇ ਭਾਈ ! ਤੇਰਾ ਮਨੁੱਖਾ ਜਨਮ ਦਾ ਅਉਸਰੁ = ਸਮਾਂ ਨਾਮ ਸਿਮਰਨ ਤੋਂ ਬਿਨਾਂ ਵਿਅਰਥ ਹੀ ਬਿਹਾਤ = ਬਤੀਤ ਹੁੰਦਾ ਜਾਂਦਾ ਹੈ। ਇਸ ਨੂੰ ਸੰਭਾਲਣਾ ਕਰ ॥੨॥੨॥

## ਜੈਜਾਵੰਤੀ ਮਹਲਾ ੯ ॥

## ਰੇ ਮਨ; ਕਉਨ ਗਤਿ ਹੋਇ ਹੈ ਤੇਰੀ ॥

ਮਨ ਤਾਈਂ ਸਿੱਖਿਆ ਦੇਈਏ ਕਿ ਰੇ = ਹੇ ਮਨਾਂ ! ਤੇਰੀ ਕਉਨ = ਕਿਹੋ ਜਿਹੀ ਗਤਿ = ਹਾਲਤ ਹੋਇ = ਹੋ ਰਹੀ ਹੈ **ਵਾ:** ਤੇਰੀ ਕਿਹੋ ਜਿਹੀ ਹਾਲਤ ਹੋਇ ਹੈ = ਹੋਵੇਗੀ ?

## ਇਹ ਜਗ ਮੈ ਰਾਮ ਨਾਮੁ; ਸੋ ਤਉ ਨਹੀ ਸੁਨਿਓ ਕਾਨ ॥

ਜੋ ਇਹ = ਇਸ ਜਗ = ਸੰਸਾਰ ਮੈ = ਵਿਚ ਰੱਖਿਆ ਕਰਨ ਵਾਲਾ ਰਾਮ = ਪਰਮਾਤਮਾ ਦਾ ਨਾਮ ਹੈ, ਸੋ = ਉਹ ਤਉ = ਤਾਂ ਤੂੰ ਆਪਣੇ ਸ਼ਰਧਾ ਤੇ ਭਰੋਸੇ ਰੂਪੀ ਕਾਨ = ਕੰਨਾਂ ਨਾਲ ਸੁਨਿਓ = ਸੁਣਨਾ ਨਹੀਂ ਕੀਤਾ।

## ਬਿਖਿਅਨ ਸਿਉ ਅਤਿ ਲੁਭਾਨਿ; ਮਤਿ ਨਾਹਿਨ ਫੇਰੀ ॥੧॥ਰਹਾਉ॥

ਤੂੰ ਬਿਖਿਅਨ = ਵਿਸ਼ਿਆਂ ਦੇ ਸਿਉ = ਨਾਲ ਅਤਿ = ਅਤਿਅੰਤ ਲੁਭਾਨਿ = ਲੁਭਾਇਮਾਨ ਹੋ ਰਿਹਾ ਹੈਂ ਅਤੇ ਇਨ੍ਹਾਂ ਵੱਲੋਂ ਆਪਣੀ ਮਤਿ = ਬੁੱਧ ਫੇਰੀ = ਮੋੜਨਾ ਨਾਹਿਨ = ਨਹੀਂ ਕੀਤੀ ॥੧॥ਰਹਾਉ॥

## ਮਾਨਸ ਕੋ ਜਨਮੁ ਲੀਨ; ਸਿਮਰਨੁ ਨਹ ਨਿਮਖ ਕੀਨ ॥

ਹੇ ਭਾਈ ! ਤੂੰ ਮਾਨਸ = ਮਨੁੱਖ ਕੋ = ਦਾ ਜਨਮ ਲੀਨ = ਲੈਣਾ ਕੀਤਾ ਹੈ, ਪਰ ਇਸ ਨੂੰ ਪਾ ਕੇ ਤੂੰ ਇਕ ਨਿਮਖ = ਅੱਖ ਦੇ ਝਮਕਣ ਜਿਤਨਾ ਸਮਾਂ ਵੀ ਵਾਹਿਗੁਰੂ ਦਾ ਸਿਮਰਨੁ = ਭਜਨ ਨਹੀਂ ਕੀਨ = ਕੀਤਾ ॥

## ਦਾਰਾ ਸੁਖ ਭਇਓ ਦੀਨ; ਪਗਹੁ ਪਰੀ ਬੇਰੀ ॥੧॥

ਦਾਰਾ = ਇਸਤ੍ਰੀ ਆਦਿਕਾਂ ਵਿਸ਼ੇ ਸੁਖ ਵਿਚ ਦੀਨ = ਅਧੀਨ, ਕੰਗਾਲ ਭਇਓ = ਹੋਇਆ ਪਿਆ ਹੈ, ਜਿਸ ਕਾਰਨ ਤੇਰੇ ਪਗਹੁ = ਪੈਰਾਂ ਵਿਚ ਇਸਤ੍ਰੀ ਆਦਿ ਦੇ ਮੋਹ ਰੂਪੀ ਬੇਰੀ = ਬੇੜੀ ਪਰੀ = ਪਈ ਹੋਈ ਹੈ **ਵਾ:** ਤੇਰੇ ਮਨ ਬੁੱਧ ਰੂਪੀ ਪੈਰਾਂ ਵਿਚ ਹੰਗਤਾ ਮਮਤਾ ਰੂਪੀ ਬੇੜੀ ਪਈ ਹੋਈ ਹੈ ॥੧॥

## ਨਾਨਕ ਜਨ ਕਹਿ ਪੁਕਾਰਿ; ਸੁਪਨੈ ਜਿਉ ਜਗੁ ਪਸਾਰਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਪੁਕਾਰਿ = ਉੱਚੀ ਕੂਕ ਨਾਲ, ਬੁਲੰਦ ਆਵਾਜ਼ ਨਾਲ ਇਹ ਕਹਿ = ਆਖਦੇ ਹਾਂ ਕਿ ਇਹ ਜਗੁ = ਸੰਸਾਰ ਦਾ ਪਸਾਰੁ = ਫੈਲਾਅ, ਪਸਾਰਾ ਸੁਪਨੇ ਦੇ ਜਿਉ = ਵਾਂਗ ਝੂਠਾ ਹੈ।

## ਸਿਮਰਤ ਨਹ ਕਿਉ ਮੁਰਾਰਿ; ਮਾਇਆ ਜਾ ਕੀ ਚੇਰੀ ॥੨॥੩॥

ਹੇ ਭਾਈ ! ਤੂੰ ਮੁਰਾਰਿ = ਮੁਰਾਰੀ ਪ੍ਰਭੂ ਨੂੰ ਕਿਉ ਨਹ = ਨਹੀਂ ਸਿਮਰਦਾ, ਜਾ = ਜਿਸ ਪ੍ਰਭੂ ਕੀ = ਦੀ ਮਾਇਆ ਚੇਰੀ = ਦਾਸੀ ਰੱਖੀ ਹੋਈ ਹੈ ॥੨॥੩॥

# ਜੈਜਾਵੰਤੀ ਮਹਲਾ ੯ ॥

## ਬੀਤ ਜੈਹੈ ਬੀਤ ਜੈਹੈ; ਜਨਮੁ ਅਕਾਜ ਰੇ ॥

ਰੇ = ਹੇ ਭਾਈ ! ਤੇਰਾ ਅਮੋਲਕ ਮਨੁੱਖਾ ਜਨਮ ਅਕਾਜੁ = ਵਿਅਰਥ ਹੀ ਬੀਤ = ਗੁਜ਼ਰਦਾ ਜੈਹੈ = ਜਾ ਰਿਹਾ ਹੈ, ਵਿਅਰਥ ਹੀ ਬੀਤ = ਗੁਜ਼ਰਦਾ ਜੈਹੈ = ਜਾ ਰਿਹਾ ਹੈ।

## ਨਿਸਦਿਨ ਸੁਨਿ ਕੈ ਪੁਰਾਨ; ਸਮਝਤ ਨਹ ਰੇ ਅਜਾਨ ॥

ਰੇ = ਹੇ ਅਜਾਨ = ਬੇ-ਸਮਝ ਮਨੁੱਖ ਤੂੰ ਨਿਸਦਿਨ = ਰਾਤ ਦਿਨ ਪੁਰਾਣਾਂ ਆਦਿ ਧਾਰਮਿਕ ਗ੍ਰੰਥਾਂ ਨੂੰ ਸੁਨਿ = ਸ੍ਰਵਨ ਕੈ = ਕਰਕੇ ਵੀ ਆਪਣੇ ਆਪ ਨੂੰ ਸਮਝਤ = ਸਮਝਦਾ ਨਹੀਂ ਹੈਂ।

## ਕਾਲੁ ਤਉ ਪਹੂਚਿਓ ਆਨਿ; ਕਹਾ ਜੈਹੈ ਭਾਜਿ ਰੇ ॥੧॥ਰਹਾਉ॥

ਤੇਰਾ ਕਾਲੁ = ਅੰਤ ਦਾ ਸਮਾਂ ਤਉ = ਤਾਂ ਤੇਰੇ ਪਾਸ ਆਨਿ = ਆ ਹੀ ਪਹੂਚਿਓ = ਪਹੁੰਚਾ ਹੈ, ਰੇ = ਹੇ ਭਾਈ ! ਤੂੰ ਹੁਣ ਕਹਾ = ਕਿਥੇ ਭਾਜਿ = ਭੱਜ ਕੇ ਜੈਹੈ = ਜਾਣਾ ਕਰੇਂਗਾ ? ਭਾਵ ਕਿਤੇ ਵੀ ਭੱਜਿਆ ਨਹੀਂ ਜਾਵੇਗਾ ॥੧॥ਰਹਾਉ॥

[ਅੰਗ ੧੩੫੩]

## ਅਸਥਿਰੁ ਜੋ ਮਾਨਿਓ ਦੇਹ; ਸੋ ਤਉ ਤੇਰਉ ਹੋਇ ਹੈ ਖੇਹ ॥

ਜੋ = ਜਿਹੜੀ ਦੇਹ = ਕਾਂਇਆਂ ਤੂੰ ਅਸਥਿਰੁ = ਇਸਥਿਤ ਮਾਨਿਓ = ਮੰਨੀ ਹੋਈ ਹੈ, ਸੋ = ਉਹ ਤਉ = ਤਾਂ ਤੇਰਉ = ਤੇਰੀ ਖੇਹ = ਸੁਆਹ ਰੂਪ ਹੋਇ ਹੈ = ਹੋ ਜਾਵੇਗੀ।

## ਕਿਉ ਨ ਹਰਿ ਕੋ ਨਾਮੁ ਲੇਹਿ; ਮੂਰਖ ਨਿਲਾਜ ਰੇ ॥੧॥

ਰੇ = ਹੇ ਮੂਰਖ = ਬੇ-ਸਮਝ ਅਤੇ ਨਿਲਾਜ = ਬੇ-ਸ਼ਰਮ ਪੁਰਖਾ **ਵਾ:** ਸੱਤ ਸ਼ਾਸਤ੍ਰਾਂ ਦੀ ਗਿਆਤ ਤੋਂ ਹੀਣ ਮੂਰਖ ਤੇ ਲੋਕ, ਬਜ਼ੁਰਗਾਂ ਦੀ ਸ਼ਰਮ ਕਰਨ ਤੋਂ ਹੀਣੇ ਪੁਰਖਾ ! ਤੂੰ ਹਰਿ = ਪਰਮਾਤਮਾ ਕੋ = ਦਾ ਨਾਮ ਕਿਉ = ਨਹੀਂ ਲੇਹਿ = ਲੈਂਦਾ ਭਾਵ ਜਪਦਾ ਕਿਉਂ ਨਹੀਂ ਹੈਂ ॥੧॥

## ਰਾਮ ਭਗਤਿ ਹੀਏ ਆਨਿ; ਛਾਡਿ ਦੇ ਤੈ ਮਨ ਕੋ ਮਾਨੁ ॥

ਹੇ ਭਾਈ ! ਰਾਮ = ਪਰਮਾਤਮਾ ਦੀ ਭਗਤਿ = ਭਗਤੀ ਨੂੰ ਆਪਣੇ ਹੀਏ = ਹਿਰਦੇ ਵਿਚ ਆਨਿ = ਲਿਆਉਣਾ ਕਰ ਅਤੇ ਤੈ = ਤੂੰ ਆਪਣੇ ਮਨ ਕੋ = ਦੇ ਮਾਨੁ = ਹੰਕਾਰ ਨੂੰ ਛਾਡਿ = ਤਿਆਗ ਦੇ = ਦੇਣਾ ਕਰ।

## ਨਾਨਕ ਜਨ ਇਹ ਬਖਾਨ; ਜਗ ਮੈ ਬਿਰਾਜੁ ਰੇ ॥੨॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਇਹ = ਇਸ ਪ੍ਰਕਾਰ ਬਖਾਨ = ਕਥਨ ਕਰਦੇ ਹਾਂ ਕਿ ਰੇ = ਹੇ ਭਾਈ ! ਫੇਰ ਤੂੰ ਇਸ ਜਗ = ਸੰਸਾਰ ਮੈ = ਵਿਚ ਆਤਮਾਨੰਦ ਨੂੰ ਪਾ ਕੇ **ਵਾ:** ਵਾਹਿਗੁਰੂ ਦੀ ਜੋਤ ਵਿਚ ਲੀਨ ਹੋ ਕੇ ਸਦਾ ਲਈ ਅਮਰ ਪਦਵੀ ਨੂੰ ਪਾ ਕੇ ਬਿਰਾਜੁ = ਵਿਰਾਜਣਾ ਕਰ ॥੨॥੪॥

[ਰਾਗ ਜੈਜਾਵੰਤੀ ਸਮਾਪਤੰ]

# ਸਲੋਕ ਸਹਸਕ੍ਰਿਤੀ

[ਅੰਗ ੧੩੫੩]

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਇਕ ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ ਪ੍ਰਭੂ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਜਗਤ ਦਾ ਰਚਨਹਾਰ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਸਰੂਪ, ਹਸਤੀ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮਾਤਮਾ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕ ਸਹਸਕ੍ਰਿਤੀ[1] ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸੰਸਾਰ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਾਂਸ਼ੀ ਵਿਚ ਪਹੁੰਚੇ ਸਨ (ਜਿਥੇ ਅੱਜ-ਕੱਲ 'ਗੁਰੂ ਕਾ ਬਾਗ਼' ਨਾਮ ਦਾ ਗੁਰਦੁਆਰਾ ਸੁਸ਼ੋਭਿਤ ਹੈ, ਏਥੇ ਦਸਵੇਂ ਪਾਤਸ਼ਾਹ ਜੀ ਵੀ ਬਾਲਕ ਅਵਸਥਾ ਵਿਚ ਪਹੁੰਚੇ ਸਨ) ਤਦੋਂ ਕਾਂਸ਼ੀ ਦੇ ਵਿਦਵਾਨਾਂ ਨੂੰ ਪਤਾ ਲੱਗਿਆ ਤੇ ਉਹ ਸਾਰੇ ਸਤਿਗੁਰਾਂ ਦੇ ਨਾਲ ਚਰਚਾ ਕਰਨ ਲਈ ਆਏ। ਉਨ੍ਹਾਂ ਵਿੱਚੋਂ ਇਕ ਗੋਪਾਲ ਦੱਤ ਨਾਮੇ ਪੰਡਿਤ ਬਹੁਤ ਭਾਰੀ ਵਿਦਵਾਨ ਸੀ, ਜਿਸਨੇ ਵੇਦਾਂ ਦੇ ਖਟ ਅੰਗ, ਬੇਦ, ਅਠਾਰਾਂ ਪੁਰਾਣ ਤੇ ਸ਼ਾਸਤ੍ਰ ਸਤਾਈ ਸਿੰਮ੍ਰਿਤੀਆਂ ਅਤੇ ਉਪਨਿਸ਼ਦਾਂ ਦਾ ਅਧਿਐਨ ਕੀਤਾ ਹੋਇਆ ਸੀ ਅਤੇ 'ਭਵਿੱਖਤ ਪੁਰਾਣ' ਵੀ ਪੜ੍ਹਿਆ ਹੋਇਆ ਸੀ ਕਿ ਕਲਿਜੁਗ ਦੇ ਵਿਚ ਗੁਰੂ ਨਾਨਕ ਦੇਵ ਆਉਣਗੇ ਅਤੇ ਸਾਰੀ ਸ੍ਰਿਸ਼ਟੀ ਦਾ ਉਧਾਰ ਕਰਨਗੇ। ਇਸ ਦਾ ਸੁਭਾਅ ਸੀ ਕਿ ਜੋ ਕੋਈ ਵੀ ਕਾਂਸ਼ੀ ਵਿਚ ਵਿਦਵਾਨ, ਮਹਾਤਮਾ ਆਉਂਦਾ ਸੀ ਉਸ ਨਾਲ ਚਰਚਾ ਕਰਕੇ ਉਸਨੂੰ ਹਰਾ ਕੇ ਬੇਇਜ਼ਤੀ ਕਰਕੇ ਕਾਂਸ਼ੀ ਵਿੱਚੋਂ ਭਜਾ ਦੇਂਦਾ ਸੀ, ਇਹ ਇਸੇ ਈਰਖਾਲੂ ਸੁਭਾਅ ਕਰਕੇ ਹੋਰ ਵੀ ਅਨੇਕਾਂ ਵਿਦਵਾਨ ਪੰਡਿਤਾਂ ਨੂੰ ਨਾਲ ਲੈ ਕੇ ਆਇਆ। ਇਸਨੇ ਗੁਰੂ ਜੀ ਨੂੰ ਇਹੋ ਸਵਾਲ ਕੀਤਾ ਕਿ 'ਕਿੰ ਪੁਸਤਕ ਅਧਿਅਤੰ' ? ਅੱਗੋਂ ਸਤਿਗੁਰਾਂ ਨੇ ਕਿਹਾ ਕਿ ਪੁਸਤਕਾਂ ਦਾ ਅਧਿਐਨ ਕਰਨਾ ਪੰਡਿਤਾਂ ਦਾ ਕੰਮ ਹੈ, ਅਸੀਂ ਤਾਂ ਰਵਤਾ ਫ਼ਕੀਰ ਹਾਂ ਤਾਂ ਗੋਪਾਲ ਦੱਤ ਨੇ ਕਿਹਾ ਕਿ ਕਾਂਸ਼ੀ ਜੁਗਾਂ ਪੁਰਾਣਾ ਵਿੱਦਿਆ ਦਾ

---

੧. **ਸਹਸਕ੍ਰਿਤੀ :** ਇਹ ਸਹਸਕ੍ਰਿਤੀ ਬਾਣੀ ਸ਼ੁੱਧ ਸੰਸਕ੍ਰਿਤ ਨਹੀਂ ਹੈ, ਇਹ ਸਹਸਕ੍ਰਿਤੀਬਾਣੀ ਸੰਸਕ੍ਰਿਤੀ ਦਾ ਪਰਾਕ੍ਰਿਤ ਰੂਪ ਹੈ, ਸਹਸਕ੍ਰਿਤੀ ਪਦ ਸੰਸਕ੍ਰਿਤ ਦਾ ਪਰਾਕ੍ਰਿਤਕ ਰੂਪ ਹੈ। ਸੋ ਇਹ ਸਲੋਕ ਜਿਨ੍ਹਾਂ ਦਾ ਸਿਰਲੇਖ ਸਹਸਕ੍ਰਿਤੀ ਹੈ, ਇਹ ਸੰਸਕ੍ਰਿਤ ਦੇ ਨਹੀਂ ਹਨ। ਇਹ ਸਹਸਕ੍ਰਿਤ ਅਨਾਦੀ ਚੱਲੀ ਆ ਰਹੀ ਹੈ, ਇਹ ਸੰਸਕ੍ਰਿਤ ਦੀ ਮਾਂ ਮੰਨੀ ਜਾਂਦੀ ਹੈ ਕਿਉਂਕਿ ਸਹਸਕ੍ਰਿਤੀ ਤੋਂ ਹੀ ਸੰਸਕ੍ਰਿਤੀ ਪੈਦਾ ਹੋਈ ਹੈ। ਪਰਾਕ੍ਰਿਤ, ਦੇਸ਼ ਭਾਸ਼ਾ ਆਦਿ ਸਹਸਕ੍ਰਿਤੀ ਦੇ ਪ੍ਰਿਆਇ ਸ਼ਬਦ ਹਨ। ਜਿਵੇਂ ਅਰਬੀ ਵਿੱਚੋਂ ਫ਼ਾਰਸੀ ਨੇ ਜਨਮ ਲਿਆ ਤੇ ਫ਼ਾਰਸੀ ਵਿੱਚੋਂ ਉਰਦੂ ਭਾਸ਼ਾ ਨੇ ਜਨਮ ਲਿਆ। ਏਸੇ ਤਰ੍ਹਾਂ ਸਹਸਕ੍ਰਿਤੀ ਵਿੱਚੋਂ ਸੰਸਕ੍ਰਿਤ ਅਤੇ ਸੰਸਕ੍ਰਿਤ ਵਿੱਚੋਂ ਹਿੰਦੀ ਨੇ ਜਨਮ ਲਿਆ। ਇਉਂ ਭਾਸ਼ਾ ਰੂਪਾਂਤਰ ਹੁੰਦੀਆਂ ਆਈਆਂ ਹਨ।

**ਅਥਵਾ** ਸਹਸ = ਹਜ਼ਾਰ ਮੁਖ ਵਾਲਾ ਜੋ ਸ਼ੇਸ਼ਨਾਗ ਹੈ ਉਸਦੀ ਉਚਾਰਨ ਕ੍ਰਿਤ = ਕੀਤੀ ਹੋਈ ਜੋ ਕਾਵਯ ਭਾਵ ਪਿੰਗਲ ਰਚਨਾ ਹੈ ਅਤੇ ਜਿਸ ਵਿਚ ਕਾਵ ਰਚਨਾ ਤੇ ਸੰਗੀਤ ਰਚਨਾ ਦੋਵੇਂ ਹੋਣ, ਉਸਦਾ ਨਾਮ ਸਹਸਕ੍ਰਿਤੀ ਹੈ।

ਕੇਂਦਰ ਹੈ। ਤੁਸੀਂ ਇਸ ਕਾਂਸ਼ੀ ਵਿਚ ਕਿਉਂ ਆਏ ਹੋ, ਏਥੇ ਤਾਂ ਵਿਦਵਾਨਾਂ ਦਾ ਹੀ ਅਧਿਕਾਰ ਹੈ। ਕਿਸੇ ਅਨਪੜ੍ਹ ਨੂੰ ਏਥੇ ਕੋਈ ਥਾਂ ਨਹੀਂ ਹੈ, ਇਸ ਲਈ ਜਾਂ ਤਾਂ ਸਾਡੇ ਨਾਲ ਚਰਚਾ ਕਰੋ ਜਾਂ ਫੇਰ ਏਥੋਂ ਉੱਠ ਕੇ ਚਲੇ ਜਾਵੋ। ਅੱਗੋਂ ਗੁਰੂ ਜੀ ਨੇ ਕਿਹਾ ਕਿ ਹੇ ਪੰਡਤੋ! ਜੇਕਰ ਤੁਹਾਡਾ ਚਰਚਾ ਕੀਤੇ ਬਿਨਾਂ ਨਹੀਂ ਸਰਦਾ ਤਾਂ ਅਸੀਂ ਆਪਣੇ ਵੱਲੋਂ ਇਕ ਪੰਡਿਤ ਹੀ ਤੁਹਾਡੇ ਨਾਲ ਚਰਚਾ ਕਰਨ ਵਾਲਾ ਦੇਂਦੇ ਹਾਂ, ਤਦੋਂ ਪਾਸ ਹੀ ਉਸੇ ਦਿਨ ਸਵੇਰੇ ਮਰੇ ਹੋਏ ਕੁੱਤੇ ਵੱਲ ਦ੍ਰਿਸ਼ਟੀ ਕੀਤੀ ਤੇ ਭਾਈ ਮਰਦਾਨੇ ਨੂੰ ਕਿਹਾ ਕਿ ਸਤਿਨਾਮ ਕਹਿ ਕੇ ਇਸ ਉੱਪਰ ਜਲ ਛਿੜਕ ਦਿਓ, ਜਲ ਛਿੜਕਨ ਤੋਂ ਸਤਿਗੁਰਾਂ ਨੇ ਆਵਾਜ਼ ਦਿੱਤੀ ਕਿ ਹੇ ਪੰਡਤਾ! ਉੱਠ ਤੇਰਾ ਭਾਈਚਾਰਾ ਚਰਚਾ ਕਰਨ ਲਈ ਆਇਆ ਹੈ। ਉਸ ਸਮੇਂ ਇਹ ਕੁੱਤਾ ਜੀਵਿਤ ਹੋ ਕੇ ਬੈਠ ਗਿਆ। ਪੰਡਿਤ ਆਪਣਾ ਅਪਮਾਨ ਸਮਝ ਕੇ ਗ਼ੁੱਸੇ ਵਿਚ ਬੋਲੇ ਤੇ ਨਾਲ ਕੁਝ ਸਹਿਮ ਵਿਚ ਵੀ ਆ ਗਏ ਕਿ ਇਹ ਕੋਈ ਮਾਮੂਲੀ ਫ਼ਕੀਰ ਨਹੀਂ ਹੈ ਸਚਮੁੱਚ ਹੀ ਅਵਤਾਰੀ ਪੁਰਖ ਹੈ। ਫੇਰ ਰੋਸ ਵਿਚ ਬੋਲੇ ਕਿ ਤੁਸੀਂ ਇਸ ਕੁੱਤੇ ਨੂੰ ਸਾਡਾ ਭਾਈਚਾਰਾ ਕਿਉਂ ਕਿਹਾ ਹੈ। ਦੂਸਰਾ ਕੁੱਤੇ ਨੂੰ ਪੰਡਤ ਕਿਉਂ ਕਿਹਾ ਹੈ? ਸਾਡੀ ਸਭ ਤੋਂ ਉੱਚੀ ਬ੍ਰਾਹਮਣਾਂ ਦੀ ਕੁਲ ਨੂੰ ਤੁਸੀਂ ਕੁੱਤੇ ਨਾਲ ਤੁਲਨਾ ਦੇ ਰਹੇ ਹੋ, ਇਹ ਤੁਹਾਡੇ ਲਈ ਜੋਗ ਨਹੀਂ ਹੈ। ਅੱਗੋਂ ਸਤਿਗੁਰਾਂ ਨੇ ਕਿਹਾ ਕਿ ਹੇ ਪੰਡਿਤੋ! ਜੋ ਅਸੀਂ ਕੁੱਤੇ ਨੂੰ ਪੰਡਿਤ ਕਿਹਾ ਹੈ, ਇਹ ਇਸ ਲਈ ਕਿਹਾ ਹੈ ਕਿਉਂਕਿ ਇਹ ਤੁਹਾਡੇ ਨਾਲੋਂ ਕੋਈ ਵਿੱਦਿਆ ਘੱਟ ਨਹੀਂ ਬਲਕਿ ਚਾਰ ਅੱਖਰ ਵੱਧ ਹੀ ਪੜ੍ਹਿਆ ਹੋਇਆ ਹੈ। ਦੂਜਾ ਜੋ ਭਾਈਚਾਰਾ ਕਿਹਾ ਹੈ ਇਸਦਾ ਉੱਤਰ ਇਹ ਆਪ ਹੀ ਦੇ ਦੇਵੇਗਾ, ਤੁਸੀਂ ਇਸ ਨਾਲ ਆਪਣੀ ਸ਼ਾਸਤ੍ਰਾਂ ਆਦਿ ਦੀ ਚਰਚਾ ਕਰੋ। ਪੰਡਿਤ ਇਹ ਅਸਚਰਜ ਕੌਤਕ ਵੇਖ ਕੇ ਬਹੁਤ ਭੈਭੀਤ ਹੋਏ ਤੇ ਬੋਲਣ ਦੀ ਹਿੰਮਤ ਨਾ ਪਵੇ, ਤਦੋਂ ਗੋਪਾਲ ਦੱਤ ਪੰਡਿਤ ਨੇ ਕਿਹਾ ਕਿ 'ਕਿੰ ਪੁਸਤਕ ਅਧਿਅਤੰ'? ਅੱਗੋਂ ਕੁੱਤੇ ਨੇ ਉੱਤਰ ਦਿੱਤਾ ਕਿ 'ਸਰਬ ਪੁਸਤਕ ਅਧਿਅਤੰ' ਕਿ ਮੇਰੀਆਂ ਸਾਰੀਆਂ ਪੁਸਤਕਾਂ ਅਧਿਐਨ ਕੀਤੀਆਂ ਹੋਈਆਂ ਹਨ। ਫੇਰ ਪੰਡਿਤਾਂ ਨੇ ਕੁਝ ਹੋਰ ਪ੍ਰਸ਼ਨ ਕੀਤੇ, ਜਿਨ੍ਹਾਂ ਦੇ ਉੱਤਰ ਉਸ ਕੁੱਤੇ ਨੇ ਵੇਦਾਂ, ਸੁਰਤੀਆਂ, ਸਿੰਮ੍ਰਿਤੀਆਂ ਆਦਿ ਦੇ ਦ੍ਰਿਸ਼ਟਾਂਤ ਤੇ ਪ੍ਰਮਾਣਾਂ ਸਮੇਤ ਦਿੱਤੇ ਅਤੇ ਉਹ ਸਾਰੇ ਨਿਰੁੱਤਰ ਕੀਤੇ। ਫੇਰ ਗੋਪਾਲ ਦੱਤ ਨੇ ਪ੍ਰਸ਼ਨ ਕੀਤਾ ਕਿ ਹੇ ਕੂਕਰ! ਇਸ ਮਹਾਤਮਾ ਨੇ ਤੈਨੂੰ ਸਾਡਾ ਭਾਈਚਾਰਾ ਕਿਉਂ ਕਿਹਾ ਹੈ? ਅੱਗੋਂ ਕੁੱਤੇ ਨੇ ਉੱਤਰ ਦਿੱਤਾ ਕਿ ਬੇਟਾ ਗੋਪਾਲ ਦੱਤ! ਭਾਈਚਾਰਾ ਤੇ ਮੈਂ ਹੋਰਨਾਂ ਲਈ ਹੋਵਾਂਗਾ ਪਰ ਤੇਰਾ ਤਾਂ ਮੈਂ ਸਕਾ ਦਾਦਾ ਬਿਸ਼ਨ ਦੱਤ ਹਾਂ। ਇਹ ਸੁਣ ਕੇ ਗੋਪਾਲ ਦੱਤ ਨੂੰ ਆਪਣੀ ਸੁੱਧ-ਬੁੱਧ ਹੀ ਭੁੱਲ ਗਈ ਅਤੇ ਕਿਹਾ ਕਿ ਜੇਕਰ ਤੂੰ ਮੇਰਾ ਦਾਦਾ ਹੈਂ ਤਾਂ ਫੇਰ ਸਭ ਤੋਂ ਸ੍ਰੇਸ਼ਟ ਬ੍ਰਾਹਮਣ ਕੁਲ ਤੋਂ ਕੁੱਤੇ ਦੀ ਜੂਨ ਵਿਚ ਕਿਵੇਂ ਪਿਆ ਹੈਂ? ਤਦ ਅੱਗੋਂ ਕੁੱਤੇ ਦੀ ਜੂਨ ਵਿਚ ਪਏ ਬਿਸ਼ਨ ਦੱਤ ਨੇ ਕਿਹਾ ਕਿ ਹੇ ਪੁੱਤਰੋ! ਮੈਨੂੰ ਹੁਣ ਆਪਣੇ ਨਾਲੋਂ ਤੁਹਾਡੀ ਜ਼ਿਆਦਾ ਚਿੰਤਾ ਲੱਗੀ ਹੈ ਕਿ ਕਿਤੇ ਤੁਸੀਂ ਵੀ ਮਰ ਕੇ ਸਾਰੇ ਕੁੱਤੇ ਹੀ ਨਾ ਬਣ ਜਾਇਓ। ਕਿਉਂਕਿ ਜਿਸ ਕਾਰਨ ਮੈਂ ਇਸ ਜੂਨ ਨੂੰ ਪ੍ਰਾਪਤ ਹੋਇਆ ਹਾਂ ਤੁਸੀਂ ਵੀ ਉਹੋ ਹੀ ਕੰਮ ਕਰ ਰਹੇ ਹੋ।

ਜਦੋਂ ਮੈਂ ਬਿਸ਼ਨ ਦੱਤ ਦੇ ਰੂਪ ਵਿਚ ਦਿਗਵਿਜੈ ਕੀਤੀ ਤਦੋਂ ਮੈਂ ਕਾਸ਼ੀ ਵਿਚ ਆਏ ਹਰ ਸੰਤ ਮਹਾਤਮਾ ਦਾ ਨਿਰਾਦਰ ਕਰਦਾ ਅਤੇ ਕਹਿੰਦਾ ਸੀ ਕਿ ਮੇਰੇ ਨਾਲ ਸ਼ਾਸਤ੍ਰ ਚਰਚਾ ਕਰੋ, ਜੋ ਮੇਰੇ ਕੋਲੋਂ ਹਾਰ ਜਾਂਦਾ ਸੀ ਉਸਦੇ ਬਸਤਰ ਲਾਹ ਕੇ ਬੇਇੱਜ਼ਤ ਕਰਕੇ ਉਸਨੂੰ ਕਾਂਸ਼ੀ ਵਿੱਚੋਂ ਕੱਢ ਦੇਂਦਾ ਸੀ। ਦੇਵਨੇਤ ਇਕ ਦਿਨ ਕਾਂਸ਼ੀ ਵਿਚ ਇਕ ਭਜਨ ਸਿਮਰਨ ਕਰਨ ਵਾਲੇ ਮਹਾਤਮਾ ਵਿਚਰਦੇ ਹੋਏ ਏਥੇ ਆ ਗਏ। ਮੈਂ ਉਨ੍ਹਾਂ ਨੂੰ ਕਿਹਾ ਕਿ ਮੇਰੇ ਨਾਲ ਚਰਚਾ ਕਰੋ। ਅੱਗੋਂ ਉਨ੍ਹਾਂ ਨੇ ਕਿਹਾ ਕਿ ਅਸੀਂ ਕੋਈ ਵਿੱਦਿਆ ਨਹੀਂ ਪੜ੍ਹੇ ਹੋਏ, ਫੇਰ ਮੈਂ ਕਿਹਾ ਕਿ ਜੇਕਰ ਵਿੱਦਿਆ ਨਹੀਂ ਪੜ੍ਹਿਆ ਤਾਂ ਫੇਰ ਸਾਧ ਕਿਉਂ ਬਣਿਆ ਹੈਂ, ਇਉਂ ਮੈਂ ਉਨ੍ਹਾਂ ਨੂੰ ਬਹੁਤ ਤਰਕਾਂ ਮਾਰਨਾ ਕੀਤੀਆਂ ਅਤੇ ਉਨ੍ਹਾਂ ਨੂੰ ਭਜਨ ਨਾ ਕਰਨ ਦਿੱਤਾ ਤਦੋਂ ਉਨ੍ਹਾਂ ਨੇ ਦੁਖੀ ਚਿੱਤ ਨਾਲ ਕਿਹਾ ਕਿ ਐਵੇਂ ਕੁੱਤੇ ਵਾਂਗ ਕਿਉਂ ਭੌਂਕੀ ਜਾਂਦਾ ਹੈਂ। ਜੇ ਭੌਂਕਣ ਦਾ ਹੀ ਸੌਂਕ ਹੈ ਤਾਂ ਅਗਲਾ ਜਨਮ ਭੌਂਕਣ ਵਾਲਾ ਕੁੱਤੇ ਦਾ ਹੀ ਮਿਲੇਗਾ। ਬੇ-ਵਜ੍ਹਾ ਬੋਲਣਾ ਕੁੱਤੇ ਦਾ ਹੀ ਕੰਮ ਹੈ। ਐਸੇ ਬਚਨਾਂ ਦੇ ਕਾਰਨ ਮੈਨੂੰ ਕੁੱਤੇ ਦੀ ਜੂਨ ਪ੍ਰਾਪਤ

ਹੋਈ ਅਤੇ ਮੈਂ ਤਦੋਂ ਤੋਂ ਕਾਂਸ਼ੀ ਦੀਆਂ ਗਲੀਆਂ ਵਿਚ ਠੋਕਰਾਂ ਖਾ ਰਿਹਾ ਹਾਂ। ਅੱਜ ਮੇਰੇ ਭਾਗ ਜਾਗੇ ਹਨ ਕਿ ਨਿਰੰਕਾਰ ਆਪ ਗੁਰੂ ਨਾਨਕ ਦੇ ਰੂਪ ਵਿਚ ਮੇਰੀ ਕਲਿਆਣ ਕਰਨ ਲਈ ਆਇਆ ਹੈ। ਜਿਥੇ ਮੇਰੀ ਮਰੇ ਹੋਏ ਦੀ ਦੇਹੀ ਵਿਚ ਜਿੰਦ ਪਾਉਣਾ ਕੀਤੀ ਹੈ ਉਥੇ ਬੋਲਣ ਦੀ ਤਾਕਤ ਵੀ ਇਨ੍ਹਾਂ ਦੀ ਹੀ ਹੈ। ਜੇਕਰ ਤੁਸੀਂ ਆਪਣਾ ਭਲਾ ਚਾਹੁੰਦੇ ਹੋ ਤਾਂ ਇਨ੍ਹਾਂ ਦੀ ਸ਼ਰਨ ਗ੍ਰਹਿਣ ਕਰੋ। ਫੇਰ ਬਿਸ਼ਨ ਦੱਤ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਮੇਰੇ ਪਿਛਲੇ ਗੁਨਾਹਾਂ ਦੀ ਮੈਨੂੰ ਖਿਮਾ ਬਖ਼ਸ਼ੋ ਅਤੇ ਹੁਣ ਮੇਰੀ ਕਲਿਆਣ ਕਰੋ, ਤਦੋਂ ਸਤਿਗੁਰਾਂ ਨੇ ਉਸਦੀ ਕੁੱਤੇ ਦੀ ਦੇਹੀ ਛੁਡਾ ਕੇ ਉਸ ਨੂੰ ਮੁਕਤ ਕੀਤਾ, ਸਭ ਦੇ ਦੇਖਦਿਆਂ ਕੁੱਤੇ ਦੇ ਸਰੀਰ ਵਿੱਚੋਂ ਬਿਸ਼ਨ ਦੱਤ ਦੇ ਸਰੀਰ ਦਾ ਪ੍ਰਕਾਸ਼ ਪ੍ਰਗਟ ਹੋ ਕੇ, ਸਤਿਗੁਰਾਂ ਨੂੰ ਨਮਸਕਾਰ ਕਰਕੇ ਅਤੇ ਬਿਬਾਨ ਵਿਚ ਬੈਠ ਕੇ ਬੈਕੁੰਠ ਨੂੰ ਚਲਾ ਗਿਆ। ਤਦੋਂ ਗੋਪਾਲ ਦੱਤ ਨੇ ਆਪਣੇ ਸਾਥੀਆਂ ਸਮੇਤ ਸਤਿਗੁਰਾਂ ਦੇ ਚਰਨ ਪਕੜ ਲਏ ਅਤੇ ਨਿਮਰਤਾ ਦੇ ਸਹਿਤ ਹੋ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਮੈਂ ਵਿੱਦਿਆ ਦੇ ਅਭਿਮਾਨ ਵਿਚ ਤੁਹਾਡੀ ਪਹਿਚਾਣ ਨਾ ਕਰ ਸਕਿਆ। ਤੁਸੀਂ ਸਾਡੇ ਕਲਿਆਣ ਲਈ ਉਪਦੇਸ਼ ਬਖ਼ਸ਼ਿਸ਼ ਕਰੋ ਤਦੋਂ ਸਤਿਗੁਰਾਂ ਨੇ ਕਰਮ ਕਾਂਡ ਦਾ ਖੰਡਨ ਅਤੇ ਭਗਤੀ ਵਿਚ ਜੋੜਨ ਲਈ ਉਨ੍ਹਾਂ ਦੇ ਪ੍ਰਥਾਏ ਇਹ ਚਾਰ ਸਲੋਕ ਉਚਾਰਣ ਕੀਤੇ।

## ਪੜਿ੍ ਪੁਸ੍ਤਕ; ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥

ਹੇ ਪੰਡਿਤੋ! ਬੇਦ ਆਦਿ ਧਾਰਮਿਕ ਪੁਸਤਕਾਂ ਦਾ ਪੜ੍ਹਨਾ, ਤ੍ਰਿੰਨ ਕਾਲ ਸੰਧਿਆ = ਪਾਠ ਪੂਜਾ ਕਰਨੀ ਅਤੇ ਬਾਦੰ = ਚਰਚਾ ਆਦਿ ਕਰਨੀ **ਵਾ:** ਕਰਮ ਕਾਂਡਾਂ ਦੀਆਂ ਪੁਸਤਕਾਂ ਪੜ੍ਹ ਕੇ ਸੰਧਿਆ[1] ਆਦਿ ਕਰਨੀ ਬਾਦੰ = ਵਿਅਰਥ ਹੀ ਹੈ, **ਵਾ:** ਤੁਸੀਂ ਚਰਚਾ ਆਦਿ ਦੇ ਬਾਦੰ = ਝਗੜੇ ਕਰਦੇ ਹੋ।

ਬਾਹਰੋਂ ਸਿਲ = ਪੱਥਰ ਦੀ ਮੂਰਤ ਦਾ ਪੂਜਸਿ = ਪੂਜਨ ਕਰਦੇ ਹੋ **ਵਾ:** ਸ਼ਿਵਲਿੰਗ, ਪਾਰਬਤੀ, ਦੇਵਤਿਆਂ ਆਦਿ ਦੀਆਂ ਸਿਲਾਂ, ਮੂਰਤੀਆਂ ਦਾ ਪੂਜਨ ਕਰਦੇ ਹੋ ਅਤੇ ਬਗੁਲ = ਬਗਲੇ ਦੀ ਨਿਆਈਂ ਸਮਾਧੰ = ਸਮਾਧੀ ਲਾਉਂਦੇ ਹੋ, ਭਾਵ ਜਿਵੇਂ ਬਗਲਾ ਆਪਣੀਆਂ ਇੰਦ੍ਰੀਆਂ ਨੂੰ ਸੰਕੋਚ ਕੇ ਪਾਣੀ ਵਿਚ ਖਲੋ ਜਾਂਦਾ ਹੈ ਪਰ ਧਿਆਨ ਉਸਦਾ ਡੱਡੀਆਂ ਮੱਛੀਆਂ ਵਿਚ ਹੁੰਦਾ ਹੈ, ਇਉਂ ਤੁਸੀਂ ਬਾਹਰੋਂ ਤਾਂ ਕਰਮ ਕਾਂਡ ਕਰਦੇ ਹੋ ਪਰ ਅੰਦਰੋਂ ਬਿਰਤੀ ਪਰਾਏ ਘਰਾਂ ਨੂੰ ਤੱਕਣ ਵੱਲ ਦੌੜਦੀ ਰਹਿੰਦੀ ਹੈ।

## ਮੁਖਿ ਝੂਠੁ; ਬਿਭੂਖਨ ਸਾਰੰ ॥

ਮੁਖਿ = ਮੂੰਹੋਂ ਝੂਠੁ = ਕੂੜ ਦੀਆਂ ਗੱਲਾਂ ਕਰਨੀਆਂ ਤੇ ਉਸਨੂੰ ਸੋਨੇ ਦੇ ਸਾਰੰ = ਸ੍ਰੇਸ਼ਟ ਬਿਭੂਖਨ = ਗਹਿਣਿਆਂ ਦੇ ਤੁਲ ਬਣਾ ਕੇ ਦਿਖਾਉਂਦੇ ਹੋ, ਭਾਵ ਸੱਚ ਬਣਾ ਕੇ ਪ੍ਰਗਟ ਕਰ ਦੇਂਦੇ ਹੋ।

**ਸਾਖੀ—ਝੂਠ ਨੂੰ ਸੱਚ ਕਰਕੇ ਵਿਖਾਉਣ ਦੀ :** ਇਕ ਝੂਠ ਬੋਲਣ ਵਾਲਾ ਪੁਰਖ ਸੀ, ਉਸ ਨੇ ਇਕ ਦਿਨ ਆਪਣੇ ਮਿੱਤਰ ਨੂੰ ਕਿਹਾ ਕਿ ਮੈਂ ਵੱਡੇ ਤੋਂ ਵੱਡਾ ਝੂਠ ਬੋਲਦਾ ਹਾਂ। ਉਸਦੇ ਮਿੱਤਰ ਨੇ ਕਿਹਾ ਕਿ ਮੈਂ ਉਸ ਝੂਠ ਨੂੰ ਸੱਚ ਕਰਕੇ ਵਿਖਾ ਸਕਦਾ ਹਾਂ। ਤਦੋਂ ਦੋਨਾਂ ਨੇ ਸਲਾਹ ਕੀਤੀ ਕਿ ਚੱਲੋਂ ਰਾਜੇ ਦੇ ਦਰਬਾਰ ਜਾ ਕੇ ਸਭ ਨੂੰ ਬੁੱਧੂ ਬਣਾਉਂਦੇ ਹਾਂ, ਇਉਂ ਦੋਵੇਂ ਸਲਾਹ ਕਰ ਕੇ ਰਾਜੇ ਦੇ ਦਰਬਾਰ ਵਿਚ ਪਹੁੰਚ ਗਏ। ਪਹਿਲੇ ਝੂਠੇ ਆਦਮੀ ਨੇ ਕਿਹਾ ਕਿ ਹੇ ਰਾਜਨ! ਮੈਂ ਅੱਜ ਇਕ ਅਸਚਰਜ ਕੌਤਕ ਦੇਖ ਕੇ ਆਇਆ ਹਾਂ। ਰਾਜੇ ਨੇ ਪੁੱਛਿਆ ਕਿ ਤੂੰ ਕੀ ਵੇਖਿਆ ਹੈ? ਤਦੋਂ ਉਸਨੇ ਕਿਹਾ ਕਿ ਮੈਂ ਜੰਗਲ ਵਿਚ ਇਕ ਸ਼ਿਕਾਰੀ ਨੂੰ ਕਬੂਤਰ ਦੇ ਗੁਲੇਲਾ ਮਾਰਦੇ ਦੇਖਿਆ, ਜਦੋਂ ਕਬੂਤਰ ਦੇ ਗੁਲੇਲਾ ਵੱਜਾ ਤਦੋਂ ਉਹ ਦਰੱਖ਼ਤ ਤੋਂ ਹੇਠਾਂ ਡਿੱਗਦਾ ਹੀ ਕਬਾਬ ਬਣ ਗਿਆ। ਤਦੋਂ ਰਾਜੇ ਸਮੇਤ ਸਾਰੇ ਕਹਿਣ ਲੱਗੇ ਕਿ ਝੂਠ ਹੈ, ਝੂਠ ਹੈ। ਉਸ ਵੇਲੇ ਦੂਸਰੇ ਪੁਰਖ ਨੇ ਕਿਹਾ

---

੧. **ਸੰਧਿਆ :** ਸੂਰਜ ਦੇ ਚੜ੍ਹਨ ਤੇ ਰਾਤ ਖ਼ਤਮ ਹੋਣ ਦਾ ਸਮਾਂ ਸੰਧਿਆ ਭਾਵ ਸੰਧੀ ਕਾਲ ਹੁੰਦਾ ਹੈ, ਜਦੋਂ ਦੁਪਹਿਰਾ ਢਲੇ (ਬਾਰਾਂ ਵਜੇ) ਤੋਂ ਬਾਅਦ ਸੂਰਜ ਪੱਛਮ ਦੀ ਤਰਫ਼ ਨੂੰ ਜਾਣ ਲੱਗੇ, ਉਹ ਦੁਪਹਿਰ ਦੀ ਸੰਧਿਆ ਦਾ ਕਾਲ ਹੁੰਦਾ ਹੈ ਅਤੇ ਜਦੋਂ ਸੂਰਜ ਛਿਪ ਜਾਂਦਾ ਹੈ ਤਦੋਂ ਰਾਤ ਦੀ ਸੰਧਿਆ ਹੁੰਦੀ ਹੈ।

ਕਿ ਹਜ਼ੂਰ ! ਇਹ ਸੱਚ ਕਹਿੰਦਾ ਹੈ, ਮੈਂ ਆਪ ਵੇਖਿਆ ਹੈ, ਜਦੋਂ ਸ਼ਿਕਾਰੀ ਨੇ ਕਬੂਤਰ ਦੇ ਗੁਲੇਲਾ ਮਾਰਿਆ ਤਦੋਂ ਕਬੂਤਰ ਦੇ ਰੋੜ ਖਾਧੇ ਹੋਏ ਹੋਣ ਕਰਕੇ ਰੋੜ ਆਪਸ ਵਿਚ ਟਕਰਾਏ ਉਸੇ ਸਮੇਂ ਅੰਦਰੋਂ ਅੱਗ ਪੈਦਾ ਹੋ ਗਈ। ਕਬੂਤਰ ਜਦੋਂ ਰੁੱਖ ਤੋਂ ਹੇਠਾਂ ਡਿੱਗਾ ਤਾਂ ਹੇਠਾਂ ਰੂੰਈ-ਬੂੰਈ ਦਾ ਘਾਹ ਪਿਆ ਸੀ ਉਸ ਵਿਚ ਆ ਡਿੱਗਾ ਜਿਸਦੀ ਅੱਗ ਕਰਕੇ ਉਹ ਕਬਾਬ ਬਣ ਗਿਆ, ਤਦੋਂ ਸਾਰੇ ਸਭਾ ਵਿਚ ਬੈਠੇ ਹੋਏ ਲੋਕ ਕਹਿਣ ਲੱਗੇ ਕਿ ਸੱਚ ਹੈ, ਸੱਚ ਹੈ। ਸੋ ਇਸ ਪ੍ਰਕਾਰ ਮੂੰਹੋਂ ਝੂਠ ਬੋਲਦੇ ਹੋ ਅਤੇ ਦਲੀਲਾਂ ਦੇ ਕੇ ਅੰਦਰੋਂ ਸੱਚ ਬਣਾ ਕੇ ਦਿਖਾਉਂਦੇ ਹੋ।

## ਤ੍ਰੈਪਾਲ; ਤਿਹਾਲ ਬਿਚਾਰੰ ॥

ਹੇ ਪੰਡਿਤ ਜੀ ! ਤ੍ਰੈਪਾਲ = ਤਿੰਨਾਂ ਲੋਕਾਂ ਦਾ ਪਾਲਕ ਪ੍ਰਭੂ ਤਿਹਾਲ = ਤ੍ਰੈਕਾਲ ਤੇਰੀ ਹਾਲਤ ਨੂੰ ਬਿਚਾਰੰ = ਵਿਚਾਰ ਰਿਹਾ ਹੈ ਭਾਵ ਤੇਰੀ ਕਿਰਿਆ ਕਰਤੂਤ ਨੂੰ ਵੇਖ ਰਿਹਾ ਹੈ।

**ਅਥਵਾ** ਤ੍ਰੈਪਾਲ = ਤਿੰਨ ਪਦਾਂ (ਪਾਲਾ) ਵਾਲੀ ਅਤੇ ਚੌਵੀ ਅੱਖ਼ਰਾਂ ਵਾਲੀ ਗਾਯਤ੍ਰੀ ਨੂੰ ਤਿਹਾਲ = ਤਿੰਨਾਂ ਕਾਲਾਂ ਵਿਚ ਬਿਚਾਰੀ = ਵਿਚਾਰਣਾ ਕਰਦਾ ਹੈਂ।

**ਅਥਵਾ** ਤਿਹਾਲ = ਤਿੰਨੇ ਵੇਲੇ (ਭੂਤ, ਭਵਿੱਖ ਤੇ ਵਰਤਮਾਨ) ਤ੍ਰਿਲੋਕੀ ਦਾ ਪਾਲਕ ਪ੍ਰਭੂ ਸਭ ਦੀਆਂ ਜਾਗਰਤ, ਸੁਪਨ, ਸੁਖੋਪਤ ਅਵਸਥਾਵਾਂ ਨੂੰ ਵਿਚਾਰ ਰਿਹਾ ਹੈ।

## ਗਲਿ ਮਾਲਾ; ਤਿਲਕ ਲਿਲਾਟੰ ॥ ਦੁਇ ਧੋਤੀ; ਬਸਤ੍ਰ ਕਪਾਟੰ ॥

ਗਲਿ = ਗਲੇ ਵਿਚ ਤੁਲਸੀ, ਰੁਦ੍ਰਾਖ ਆਦਿ ਦੀ ਮਾਲਾ ਪਹਿਨਦੇ ਹੋ ਅਤੇ ਲਿਲਾਟੰ = ਮੱਥੇ ਉੱਪਰ ਤਿਲਕ ਆਦਿ ਲਗਾਉਂਦੇ ਹੋ।

ਦੁਇ = ਦੋ ਧੋਤੀਆਂ ਕੋਲ ਰੱਖਦੇ ਹੋ ਅਤੇ ਪੂਜਾ ਵੇਲੇ ਕਪਾਟੰ = ਮਸਤਕ ਉੱਤੇ ਛੋਟਾ ਜਿਹਾ ਬਸਤ੍ਰ ਰੱਖਦੇ ਹੋ **ਵਾ:** (ਕ + ਪਾਟੰ) ਕ = ਪਾਣੀ ਨਾਲ ਗਿੱਲਾ ਕਰਕੇ ਪਾਟੰ = ਰੇਸ਼ਮ ਦਾ ਬਸਤਰ ਮੱਥੇ ਉੱਪਰ ਰੱਖਦੇ ਹੋ ਕਿ ਕਿਤੇ ਦਸਮ ਦੁਆਰ ਵਿੱਚੋਂ ਗਰਮਾਇਸ਼ ਨਾ ਪੈਦਾ ਹੋ ਜਾਵੇ **ਵਾ:** (ਕ + ਪਾਟੰ) ਪਾਟੰ = ਰੇਸ਼ਮ ਕ = ਦਾ ਬਸਤ੍ਰ ਪਵਿਤ੍ਰ ਸਮਝ ਕੇ ਪਹਿਨਦੇ ਹੋ **ਵਾ:** ਇੰਨ੍ਹਾਂ ਕਰਮਾਂ ਕਰਕੇ ਆਸਾ ਅੰਦੇਸਾ ਰੂਪੀ ਕਪਾਟੰ = ਤਖ਼ਤੇ ਬੰਦ ਹੀ ਰਹਿੰਦੇ ਹਨ।

## ਜੋ ਜਾਨਸਿ; ਬ੍ਰਹਮੰ ਕਰਮੰ ॥ ਸਭ ਫੋਕਟ; ਨਿਸਚੈ ਕਰਮੰ ॥

ਹੇ ਪੰਡਿਤ ਜੀ ! ਜੋ = ਜਿਹੜੇ ਬ੍ਰਹਮੰ = ਪਰਮਾਤਮਾ ਦੀ ਪ੍ਰਾਪਤੀ ਵਾਲੇ ਕਰਮੰ = ਨਿਸ਼ਕਾਮ ਕਰਮਾਂ ਨੂੰ ਕਰਨਾ ਜਾਨਸਿ = ਜਾਣਦੇ ਹਨ, ਉਹ ਗਿਆਨਵਾਨ ਐਸੇ ਨਿਸਚੇ ਕਰਦੇ ਹਨ ਕਿ ਐਸੇ ਕਰਮੰ = ਕਰਮ ਸਭ = ਸਾਰੇ ਫੋਕਟ = ਨਿਸਫਲ ਹੀ ਹਨ।

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਫੇਰ ਉਸਦੀ ਪ੍ਰਾਪਤੀ ਦਾ ਕਿਹੜਾ ਰਸਤਾ ਹੈ ?*
***ਗੁਰ-ਉੱਤਰ*** *:*

## ਕਹੁ ਨਾਨਕ; ਨਿਸਚੌ ਧ੍ਯਾਵੈ ॥ ਬਿਨੁ ਸਤਿਗੁਰ; ਬਾਟ ਨ ਪਾਵੈ ॥੧॥[੧]

('ਧ੍ਯਾਵੈ' ਦਾ ਉਚਾਰਣ 'ਧਿਆਵੈ' ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੋਪਾਲ ਦੱਤ ! ਜੋ ਨਿਸਚੌ = ਨਿਸਚੇ, ਭਰੋਸੇ ਕਰਕੇ ਹਰੀ ਨਾਮ ਨੂੰ ਧ੍ਯਾਵੈ = ਸਿਮਰਨਾ ਕਰਦਾ ਹੈ, (ਉਹ ਪ੍ਰਭੂ ਦੀ ਪ੍ਰਾਪਤੀ ਦਾ ਭਗਤੀ, ਗਿਆਨ ਰੂਪੀ ਰਸਤਾ ਪ੍ਰਾਪਤ ਕਰਦਾ ਹੈ।)

---

੧. ਇਹ ਸਲੋਕ ਪਿੱਛੇ 'ਆਸਾ ਦੀ ਵਾਰ' ਵਿਚ 'ਅੰਗ ੪੭੦ ਉੱਪਰ ੧੪ ਪਉੜੀ' ਅੰਦਰ ਕੁਝ ਪਾਠ-ਭੇਦ ਕਰਕੇ ਆ ਚੁੱਕਾ ਹੈ।

ਪਰ ਪੂਰਨ ਸਤਿਗੁਰੂ ਤੋਂ ਬਿਨੁ = ਬਗ਼ੈਰ ਇਹ ਭਗਤੀ ਸਹਿਤ ਗਿਆਨ ਦਾ ਬਾਟ = ਰਸਤਾ ਕੋਈ ਨਹੀਂ ਪਾਵੈ = ਪਾ ਸਕਦਾ ॥੧॥

## ਨਿਹਫਲੰ ਤਸ੍ਯ ਜਨਮਸ੍ਯ; ਜਾਵਦ ਬ੍ਰਹਮ ਨ ਬਿੰਦਤੇ ॥

(ਪਾਠਾਂਤ੍ਰ 'ਜਾਵਤ'; 'ਤੱਸਅ' ਅਤੇ 'ਜਨਮੱਸਅ' ਉਚਾਰਣ ਹੈ)

ਹੇ ਗੋਪਾਲ ਦੱਤ! ਤਸ੍ਯ = ਤਿਸ ਮਨੁੱਖ ਦਾ ਤਦੋਂ ਤਕ ਜਨਮਸ੍ਯ = ਜਨਮ ਨਿਹਫਲੰ = ਵਿਅਰਥ ਹੈ, ਜਾਵਦ = ਜਦੋਂ ਤੱਕ ਉਹ ਗੁਰਾਂ ਦੁਆਰਾ ਬ੍ਰਹਮ = ਪਰਮਾਤਮਾ ਨੂੰ ਬਿੰਦਤੇ = ਜਾਨਣਾ ਨਹੀਂ ਕਰਦਾ।

## ਸਾਗਰੰ ਸੰਸਾਰਸ੍ਯ; ਗੁਰਪਰਸਾਦੀ ਤਰਹਿ ਕੇ ॥

('ਸੰਸਾਰੱਸਅ' ਉਚਾਰਣ ਹੈ)

ਇਸ (ਸੰਸਾਰ + ਅਸ) ਸੰਸਾਰ = ਜਗਤ ਸਾਗਰੰ = ਸਮੁੰਦਰ ਦੀ ਨਿਆਈਂ ਅਸ = ਹੈ, ਜਿਸਨੂੰ ਕੇ = ਕੋਈ ਵਿਰਲੇ ਹੀ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਤਰਹਿ = ਤਰਦੇ ਹਨ।

## ਕਰਣ ਕਾਰਣ ਸਮਰਥੁ ਹੈ; ਕਹੁ ਨਾਨਕ ਬੀਚਾਰਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਇਹ ਬੀਚਾਰਿ = ਨਿਰਣਾ ਕਰਕੇ ਕਹਿੰਦੇ ਹਾਂ ਕਿ ਸੋ ਹਰੀ ਕਰਣ ਕਾਰਣ = ਸਾਰੇ ਕਾਰਜਾਂ ਦੇ ਕਰਨ ਤੇ ਕਰਾਉਣ ਨੂੰ ਸਮਰਥੁ = ਸਰਬ ਸ਼ਕਤੀਵਾਨ ਹੈ **ਵਾ:** ਸਾਰੇ ਕਾਰਜਾਂ ਦੇ ਕਰਨ ਵਾਲੇ ਸਮਰੱਥ ਪ੍ਰਭੂ ਦੀ ਪ੍ਰਾਪਤੀ ਲਈ ਵਿਚਾਰ ਕਰੋ।

## ਕਾਰਣੁ ਕਰਤੇ ਵਸਿ ਹੈ; ਜਿਨਿ ਕਲ ਰਖੀ ਧਾਰਿ ॥੨॥[੧]

ਇਹ ਮਾਇਆ ਸਹਿਤ ਰਜੋ, ਤਮੋ, ਸਤੋ ਆਦਿ ਕਾਰਨ **ਵਾ:** ਅਗਿਆਨ ਦੀ, ਸੰਸਾਰ ਦੁੱਖ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਆਦਿ ਕਾਰਨ ਉਸ ਕਰਤੇ = ਰਚਨਹਾਰ ਪ੍ਰਭੂ ਦੇ ਵਸਿ = ਅਧੀਨ ਹੈ = ਹਨ, ਜਿਨਿ = ਜਿਸ ਪ੍ਰਭੂ ਨੇ ਸਾਰਿਆਂ ਜੀਵਾਂ ਅੰਦਰ ਆਪਣੀ ਚੇਤਨ ਸੱਤਾ ਰੂਪੀ ਕਲ = ਸ਼ਕਤੀ ਧਾਰਿ = ਧਾਰਨ ਕਰਕੇ ਰੱਖੀ ਹੋਈ ਹੈ ॥੨॥

ਫੇਰ ਗੋਪਾਲ ਦੱਤ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਸਾਡੇ ਮੱਤ ਅਨੁਸਾਰ ਵੱਖੋ-ਵੱਖਰੇ ਧਰਮਾਂ ਬਾਰੇ ਵੀ ਦੱਸੋ? ਤਦੋਂ ਸਤਿਗੁਰੂ ਜੀ ਉਨ੍ਹਾਂ ਦੇ ਇਸ ਪ੍ਰਸ਼ਨ ਦੇ ਪਿੱਛੇ ਲੁਕੀ ਹੋਈ ਗੱਲ ਕਿ ਜੋ ਪੁਰਾਤਨ ਸਮੇਂ ਤੋਂ ਚਾਰੇ ਵਰਣਾਂ ਦਾ ਵਿਧਾਨ ਹੈ ਉਸਦੀ ਵਿਆਖਿਆ ਕਰਨ, ਤਾਂ ਫੇਰ ਸਤਿਗੁਰੂ ਜੀ ਨੇ ਉਨ੍ਹਾਂ ਦੇ ਬਣਾਏ ਹੋਏ ਵਿਧਾਨ ਦੀ ਵਿਆਖਿਆ ਸੁਣਾਈ ਕਿ ਤੁਹਾਡਾ ਇਸ ਤਰ੍ਹਾਂ ਧਰਮ ਬਣਾਇਆ ਹੋਇਆ ਹੈ, ਪਰ ਸਾਡਾ ਚਾਰੇ ਵਰਣਾਂ ਦੇ ਲੋਕਾਂ ਨੂੰ ਸਾਂਝਾ ਉਪਦੇਸ਼ ਹੈ ਅਤੇ ਸਤਿਗੁਰੂ ਜੀ ਪਹਿਲਾਂ ਆਸਾਧਾਰਨ (ਵੱਖੋ-ਵੱਖਰੇ) ਧਰਮ ਬਾਰੇ (ਪਹਿਲੀਆਂ ਦੋ ਤੁਕਾਂ ਵਿਚ) ਕਥਨ ਕਰਦੇ ਹਨ।

## ਜੋਗ ਸਬਦੰ ਗਿਆਨ ਸਬਦੰ; ਬੇਦ ਸਬਦੰ ਤ ਬ੍ਰਾਹਮਣਹ ॥

***ਪ੍ਰਸ਼ਨ :*** *ਜੋਗੀਆਂ ਦਾ ਧਰਮ ਕੀ ਹੈ?*

***ਗੁਰ-ਉੱਤਰ :*** ਜੋਗੀਆਂ ਦਾ ਸਬਦੰ = ਧਰਮ ਆਪ ਗਿਆਨ ਧਾਰਨ ਕਰਨਾ ਤੇ ਦੂਸਰੇ ਨੂੰ ਗਿਆਨ ਦਾ ਸਬਦੰ = ਉਪਦੇਸ਼ ਦੇਣਾ ਹੈ।

---

੧. ਇਹ ਸਲੋਕ ਪਿੱਛੇ 'ਮਾਝ ਦੀ ਵਾਰ' ਅੰਦਰ 'ਅੰਗ ੧੪੯ ਉੱਪਰ ਮ: ੨ ਦੇ ਸਿਰਲੇਖ ਹੇਠ ੨੩ਵੀਂ ਪਉੜੀ' ਅੰਦਰ ਕੁਝ ਪਾਠ ਭੇਦ ਕਰਕੇ ਆ ਚੁੱਕਾ ਹੈ।

***ਪ੍ਰਸ਼ਨ :*** *ਬ੍ਰਾਹਮਣਾਂ ਦਾ ਧਰਮ ਕੀ ਹੈ?*

***ਗੁਰ-ਉੱਤਰ :*** ਬ੍ਰਾਹਮਣਾਂ ਦਾ ਤ = ਤਾਂ ਇਹ ਸਬਦੰ = ਧਰਮ ਹੈ, ਜੋ ਬੇਦ = ਵੇਦਾਂ ਦੀ ਵਿਚਾਰ ਕਰਨਾ ਹੈ **ਵਾ:** ਦਾਨ ਦੇਣਾ, ਦਾਨ ਲੈਣਾ, ਵਿੱਦਿਆ ਪੜ੍ਹਨੀ, ਵਿੱਦਿਆ ਪੜ੍ਹਾਉਣੀ, ਜਗ ਕਰਨਾ ਤੇ ਕਰਾਉਣਾ ਬ੍ਰਾਹਮਣਾਂ ਦਾ ਧਰਮ ਹੈ।

## ਖੵਤ੍ਰੀ ਸਬਦੰ, ਸੂਰ ਸਬਦੰ; ਸੂਦ੍ਰ ਸਬਦੰ ਪਰਾਕ੍ਰਿਤਹ ॥

('ਖਿਅਤ੍ਰੀ' ਉਚਾਰਣ ਹੈ)

***ਪ੍ਰਸ਼ਨ :*** *ਖੱਤ੍ਰੀਆਂ ਦਾ ਧਰਮ ਕੀ ਹੈ?*

***ਗੁਰ-ਉੱਤਰ :*** ਖਤ੍ਰੀਆਂ ਦਾ ਸਬਦੰ = ਧਰਮ ਇਹ ਹੈ ਕਿ ਉਹ ਆਪ ਸੂਰਮਾ ਹੋਵੇ ਅਤੇ ਹੋਰਨਾਂ ਨੂੰ ਸੂਰ = ਸੂਰਮਤਾਈ ਦਾ ਸਬਦੰ = ਉਪਦੇਸ਼ ਦ੍ਰਿੜ੍ਹ ਕਰਵਾਏ।

***ਪ੍ਰਸ਼ਨ :*** *ਸ਼ੂਦਰ ਦਾ ਧਰਮ ਕੀ ਹੈ?*

***ਗੁਰ-ਉੱਤਰ :*** ਸ਼ੂਦਰ ਦਾ ਸਬਦੰ = ਧਰਮ ਇਹ ਹੈ ਕਿ (ਪਰਾਕ੍ਰਿਤਹ) ਪਰਾ = ਪਰਾਈ ਕ੍ਰਿਤਹ = ਕਿਰਤ ਕਰਨੀ।

***ਪ੍ਰਸ਼ਨ :*** *ਵੈਸ਼ ਦਾ ਧਰਮ ਕੀ ਹੈ?*

***ਗੁਰ-ਉੱਤਰ :*** ਵੈਸ਼ ਦਾ ਧਰਮ ਇਹ ਹੈ ਕਿ ਪਰਾ = ਵਿਸ਼ੇਸ਼ ਕਰਕੇ ਆਪਣੀ ਕ੍ਰਿਤਹ = ਕਿਰਤ ਕਰਕੇ ਗੁਜ਼ਾਰਾ ਕਰਨਾ। ਇਸ ਪ੍ਰਕਾਰ ਸਤਿਗੁਰਾਂ ਨੇ ਗੋਪਾਲ ਦੱਤ ਨੂੰ ਭਿੰਨ-ਭਿੰਨ ਵਰਨਾਂ ਦੇ ਭਿੰਨ-ਭਿੰਨ ਧਰਮ ਦੱਸੇ।

ਫੇਰ ਸਤਿਗੁਰੂ ਜੀ ਨੇ ਕਿਹਾ ਕਿ ਹੇ ਗੋਪਾਲ ਦੱਤ! ਤੇਰੇ ਕਹਿਣ ਅਨੁਸਾਰ ਤੁਹਾਡੇ ਧਰਮ ਦੇ ਵਿਧਾਨ ਦੀ ਤੇ ਚਾਰੇ ਵਰਨਾਂ ਦੇ ਵੱਖੋ-ਵੱਖ ਧਰਮਾਂ ਦੀ ਵਿਆਖਿਆ ਸੁਣਾ ਦਿੱਤੀ ਹੈ। ਇਹ ਆਸਾਧਾਰਨ ਧਰਮ ਦੀ ਰੀਤ ਹੈ। ਹੁਣ ਸਾਡੇ ਨਿਸਚੇ ਅਨੁਸਾਰ ਜਿਸ ਵਿਚ ਸ਼ੂਦ, ਵੈਸ਼ ਅਦਿ ਦਾ ਕੋਈ ਵੀ ਭੇਦ ਨਹੀਂ ਹੈ, ਉਹ ਸਾਰੀ ਮਨੁੱਖਤਾ ਦਾ ਸਾਂਝਾ ਧਰਮ ਹੈ, ਉਸ ਸਾਧਾਰਨ ਧਰਮ ਦੀ ਵਿਆਖਿਆ ਤੁਹਾਨੂੰ ਦੱਸਦੇ ਹਾਂ।

## ਸਰਬ ਸਬਦੰ ਤ ਏਕ ਸਬਦੰ; ਜੇ ਕੋ ਜਾਨਸਿ ਭੇਉ ॥

ਹੇ ਭਾਈ! ਸਰਬ = ਸਾਰਿਆਂ ਦਾ ਸਾਂਝਾ ਸਬਦੰ = ਧਰਮ ਤਾਂ ਇਹੋ ਹੈ ਜੋ ਏਕ = ਇਕ ਸਬਦੰ = ਬ੍ਰਹਮ ਨੂੰ ਸਭ ਥਾਈਂ ਵਿਆਪਕ ਜਾਨਣਾ ਹੈ ਤੇ ਉਸੇ ਦਾ ਉਪਦੇਸ਼ ਸਭ ਨੂੰ ਦੇਣਾ ਹੈ। ਜੇ = ਜੇਕਰ ਕੋ = ਕੋਈ ਜਾਤੀ, ਪਾਤੀ, ਵਰਣਾਂ, ਆਸ਼ਰਮਾਂ ਦੇ ਵਿਤਕਰੇ ਤੋਂ ਉੱਪਰ ਉੱਠ ਕੇ ਇਸ ਭੇਉ = ਭੇਤ ਨੂੰ ਜਾਨਸਿ = ਜਾਨ ਲਵੇ।

## ਨਾਨਕ ਤਾ ਕੋ ਦਾਸੁ ਹੈ; ਸੋਈ ਨਿਰੰਜਨ ਦੇਉ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵ ਤਾ = ਉਸ ਪੁਰਖ ਕੋ = ਦਾ ਦਾਸੁ = ਸੇਵਕ ਬਣ ਜਾਂਦਾ ਹੈ, ਸੋਈ = ਉਹ ਨਿਰੰਜਨ = ਸ਼ੁੱਧ ਸਰੂਪ ਤੇ ਦੇਉ = ਪ੍ਰਕਾਸ਼ ਸਰੂਪ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ **ਵਾ:** ਉਸਦਾ ਰੂਪ ਹੀ ਬਣ ਜਾਂਦਾ ਹੈ **ਵਾ:** ਤ = ਤਿਸ ਨੂੰ ਇਹ ਨਿਸਚੇ ਹੁੰਦਾ ਹੈ ਕਿ ਕੋ = ਕੌਣ ਦਾਸ ਹੈ ਤੇ ਕੌਣ ਠਾਕੁਰ ਹੈ, ਸੋਈ ਨਿਰੰਜਨ ਦੇਵ ਹੀ ਉਸਦੀ ਦ੍ਰਿਸ਼ਟੀ ਵਿਚ ਆਉਂਦਾ ਹੈ॥੩॥

ਫੇਰ ਗੋਪਾਲ ਦੱਤ ਨੇ ਪੁੱਛਿਆ ਕਿ ਮਹਾਰਾਜ ਜੀ! ਜੀਵ ਈਸ਼ ਦੀ ਏਕਤਾ ਬਾਬਤ ਵੀ ਦੱਸੋ, ਤਦੋਂ ਸਤਿਗੁਰੂ ਜੀ ਮਹਾਵਾਕਾਂ ਦਾ ਉਪਦੇਸ਼ ਦੇਂਦੇ ਹਨ।

## ਏਕ ਕ੍ਰਿਸ੍ਨੰ ਤ ਸਰਬ ਦੇਵਾ; ਦੇਵ ਦੇਵਾ ਤ ਆਤਮਹ ॥

ਏਕ = ਇਕ ਕ੍ਰਿਸ੍ਨੰ = ਸ਼ੁੱਧ ਬ੍ਰਹਮ ਹੈ, ਤ = ਉਹ ਸਰਬ = ਸਭਨਾਂ ਦਾ ਦੇਵਾ = ਪ੍ਰਕਾਸ਼ਕ ਹੈ। ਉਹ ਤ = ਤਾਂ

ਦੇਵ ਦੇਵਾ = ਦੇਵਤਿਆਂ ਦਾ ਵੱਡਾ ਦੇਵਤਾ ਅਤੇ ਆਤਮਹ = ਜੀਵਾਤਮਾ ਰੂਪ ਹੈ, ਭਾਵ ਜੀਵਾਂ ਦੇ ਅੰਦਰ ਪਰਮਾਤਮਾ ਆਤਮ ਰੂਪ ਹੋ ਕੇ ਨਿਵਾਸ ਕਰ ਰਿਹਾ ਹੈ।

**ਅਥਵਾ** (ਕ੍ਰਿਸ + ਨੰ) = ਜਿਸ ਵਿਚ ਮੁੜਪਣ ਪੁਣਾ, ਕਮਜ਼ੋਰੀ ਨਹੀਂ ਹੈ **ਵਾ:** ਕ੍ਰਿਸ੍ਨੰ = ਅਗਨੀ ਦੀ ਨਿਆਈਂ ਪ੍ਰਕਾਸ਼ ਸਰੂਪ ਅਤੇ ਸਭ ਨਾਲ ਚੇਸ਼ਟਾ ਕਰਨ ਵਾਲਾ (ਭਾਵ ਜੋ ਪਰਮੇਸਰ ਸ਼ਕਤੀ ਵਾਲਾ, ਸਾਰਿਆਂ ਦੀ ਚੇਸ਼ਟਾ ਕਰਾਉਣ ਵਾਲਾ ਈਸ਼ਰ ਬਣ ਗਿਆ ਅਤੇ ਅਵਿੱਦਿਆ ਦੇ ਅਧੀਨ ਜੀਵ ਬਣ ਗਿਆ, ਇਸ ਪ੍ਰਕਾਰ ਜੀਵ ਤੇ ਈਸ਼ ਇੱਕੋ ਹੀ ਰੂਪ ਹੈ) **ਵਾ:** ਗਿਆਨ ਰੂਪੀ ਅਗਨੀ ਦੇ ਨਾਲ ਸਾਰੇ ਕਰਮਾਂ-ਧਰਮਾਂ, ਨਾਨਾਂ ਪੁਣੇ ਦੇ ਭੇਦਭਾਵ ਨੂੰ ਦਗਧ ਕਰਨ ਵਾਲਾ ਹੈ **ਵਾ:** ਤਤ ਪਦ ਦਾ ਵਾਚਕ ਈਸ਼ ਤੇ ਤੂੰ ਪਦ ਦਾ ਵਾਚਕ ਜੀਵ, ਇਨ੍ਹਾਂ ਦੋਹਾਂ ਪਦਾਂ ਦੇ ਵਾਚ ਅਰਥ ਨੂੰ ਤਿਆਗ ਕੇ ਜੋ ਲਖ਼ਸ਼ ਰੂਪ ਬ੍ਰਹਮ ਹੈ ਉਸਦਾ ਵਾਚਕ ਇਥੇ ਕ੍ਰਿਸ੍ਨੰ ਪਦ ਆਇਆ ਹੈ **ਅਥਵਾ** ਜੋ ਇੱਕੋ ਇਕ ਕ੍ਰਿਸ੍ਨੰ = ਬ੍ਰਹਮ ਹੈ, ਉਹੀ ਸਰਬ ਦਾ ਪ੍ਰਕਾਸ਼ਕ ਹੈ, ਸਾਰਿਆਂ ਦੇਵਤਿਆਂ ਦਾ ਵੀ ਪ੍ਰਕਾਸ਼ਕ ਹੈ ਅਤੇ ਜੀਵ ਰੂਪ ਵੀ ਆਪ ਹੀ ਹੈ।

***ਸ਼ੰਕਾ:*** *ਚੰਦ ਸੂਰਜ ਆਦਿਕ ਵੀ ਪ੍ਰਕਾਸ਼ ਵਾਲੇ ਹਨ ?*

***ਨਵਿਰਤੀ :*** ਦੇਵ ਦੇਵਾ ਤ ਆਤਮਹ = ਉਹ ਤਾਂ ਸਾਰਿਆਂ ਚੰਦ ਸੂਰਜ ਆਦਿ ਦੇ ਪ੍ਰਕਾਸ਼ ਦਾ ਵੀ ਪ੍ਰਕਾਸ਼ਕ ਹੈ ਅਤੇ ਉਹੋ ਹੀ ਜੀਵਾਤਮਾ ਰੂਪ ਹੈ।

**ਅਥਵਾ** (ਦੇਵ ਦੇਵਾਤ ਆਤਮਹ) ਜੋ ਇਕ ਪ੍ਰਕਾਸ਼ ਸਰੂਪ ਬ੍ਰਹਮ ਹੈ, ਉਹ ਸਾਰੇ ਦੇਵਤੇ ਅਤੇ ਦੇਵਾਤ = ਦੇਵਤਿਆਂ ਦਾ ਅੰਤ ਕਰਨ ਵਾਲੇ ਦੈਂਤਾਂ ਦਾ ਵੀ ਆਤਮਾ ਰੂਪ ਹੈ।

## ਆਤਮੰ ਸ੍ਰੀ ਬਾਸ੍ਵਦੇਵਸ੍ਯ; ਜੇ ਕੋਈ ਜਾਨਸਿ ਭੇਵ ॥

('ਬਾਸੁਅ-ਦੇਵੱਸਅ' ਉਚਾਰਣ ਹੈ)

ਜੋ ਆਤਮੰ = ਆਤਮਾ ਸ੍ਰੀ = ਸ਼ੋਭਾ ਦੇ ਮਾਲਕ ਬਾਸ੍ਵਦੇਵਸ੍ਯ (ਬਾਸੁਅ + ਦੇਵ + ਅਸ) ਬਾਸੁਅ = ਵਾਸਾ ਦੇਣ ਵਾਲੇ, ਦੇਵ = ਪ੍ਰਕਾਸ਼ ਸਰੂਪ ਪ੍ਰਭੂ ਦਾ ਹੀ ਰੂਪ ਅਸ = ਹੈ ਭਾਵ ਬ੍ਰਹਮ ਸਰੂਪ ਹੈ, ਜੇ = ਜਿਹੜਾ ਕੋਈ ਵੀ ਗੁਰਾਂ ਦੁਆਰਾ ਇਸ ਭੇਵ = ਭੇਤ ਨੂੰ ਜਾਨਸਿ = ਜਾਣ ਲਵੇਗਾ।

## ਨਾਨਕ ਤਾ ਕੋ ਦਾਸੁ ਹੈ; ਸੋਈ ਨਿਰੰਜਨ ਦੇਵ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਕੋਈ ਤਾ = ਉਸ ਕੋ = ਦਾ ਦਾਸੁ = ਸੇਵਕ ਬਣਦਾ ਹੈ, ਸੋਈ = ਉਹੋ ਹੀ ਨਿਰੰਜਨ = ਸ਼ੁੱਧ ਸਰੂਪ ਅਤੇ ਦੇਵ = ਪ੍ਰਕਾਸ਼ ਸਰੂਪ ਦਾ ਰੂਪ ਹੀ ਹੋ ਜਾਂਦਾ ਹੈ **ਵਾ:** ਫੇਰ ਤਾ = ਉਥੇ ਉਸ ਅਵਸਥਾ ਵਿਚ ਕੋ = ਕਿਹੜਾ ਸੇਵਕ ਹੈ ਤੇ ਕਿਹੜਾ ਠਾਕੁਰ ਹੈ, ਐਸਾ ਕੋਈ ਦੁੰਦਵਾਦ ਪ੍ਰਤੀਤ ਨਹੀਂ ਹੁੰਦਾ ਕੇਵਲ ਉਹ ਨਿਰੰਜਨ ਦੇਵ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ॥੪॥[੧]

***ਨੋਟ :*** ਪੁਰਾਤਨ ਗੁਰਸਿੱਖ ਇਨ੍ਹਾਂ ਚੌਹਾਂ ਸਲੋਕਾਂ ਨੂੰ ਗੁਰਮਤ ਦੀ ਚਤੁਰ ਸਲੋਕੀ ਗੀਤਾ ਦੇ ਨਾਮ ਨਾਲ ਸਤਿਕਾਰ ਦੇਂਦੇ ਸਨ ਸੋ ਪਹਿਲੇ ਸਲੋਕ ਵਿਚ ਪਖੰਡ ਦਾ ਖੰਡਨ ਕੀਤਾ, ਤਾਮਸੀ ਪੂਜਾ ਦਾ ਨਿਖੇਧ ਤੇ ਸਤਿਗੁਰਾਂ ਦੇ ਨਿਸਚੇ ਕਰਕੇ ਧਿਆਉਣਾ ਕੀਤਾ ਹੈ, ਦੂਸਰੇ ਸਲੋਕ ਵਿਚ ਵਾਹਿਗੁਰੂ ਦੇ ਜਾਨਣ ਕਰਕੇ ਸਫਲਤਾ ਕਥਨ ਕੀਤੀ ਹੈ, ਤੀਸਰੇ ਸਲੋਕ ਵਿਚ ਪਹਿਲਾਂ ਭਿੰਨ-ਭਿੰਨ ਧਰਮ ਕਥਨ ਕੀਤੇ ਹਨ ਅਤੇ ਫੇਰ ਸਭ ਦਾ ਸਾਂਝਾ ਧਰਮ ਕਰਨ ਕੀਤਾ ਹੈ। ਚੌਥੇ ਸਲੋਕ ਵਿਚ ਜੀਵ ਤੇ ਈਸ਼ ਦੀ ਏਕਤਾ ਕਥਨ ਕੀਤੀ ਹੈ।

---

੧. ਇਹ ਦੋਨੋਂ ਸਲੋਕ ਵੀ ਪਿੱਛੇ 'ਆਸਾ ਦੀ ਵਾਰ' ਵਿਚ 'ਅੰਗ ੪੬੯ ਉੱਪਰ ੧੨ਵੀਂ ਪਉੜੀ' ਵਿਚ ਕੁਝ ਪਾਠ ਭੇਦ ਕਰਕੇ ਆ ਚੁੱਕੇ ਹਨ।

# ਸਲੋਕ ਸਹਸਕ੍ਰਿਤੀ ਮਹਲਾ ੫

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਰਾਮਸਰ ਸਾਹਿਬ ਜੀ ਦੇ ਅਸਥਾਨ ਉੱਪਰ ਪ੍ਰਭਾਤੀ ਰਾਗ ਤੱਕ ਬਾਣੀ ਲਿਖਵਾ ਚੁੱਕੇ ਸਨ, ਉਸ ਸਮੇਂ ਕਾਂਸ਼ੀ ਤੋਂ ਗੋਪਾਲ ਦੱਤ ਪੰਡਿਤ ਦੇ ਪੋਤਰੇ ਹਰੀ ਲਾਲ ਅਤੇ ਕ੍ਰਿਸ਼ਨ ਲਾਲ ਸਤਿਗੁਰਾਂ ਦੀ ਸ਼ਰਨ ਵਿਚ ਆਏ। ਇਹ ਵੀ ਆਪਣੇ ਦਾਦੇ ਵਾਂਗ ਬਹੁਤ ਵਿਦਵਾਨ ਸਨ, ਪਰ ਇਨ੍ਹਾਂ ਦੇ ਮਨ ਵਿਚ ਵੇਦ ਵੇਦਾਂਗ ਆਦਿ ਦੀ ਵਿੱਦਿਆ ਪੜ੍ਹ ਕੇ ਸ਼ਾਂਤੀ ਨਾ ਆਈ। ਇਨ੍ਹਾਂ ਨੇ ਇਕ ਦਿਨ ਆਪਣੇ ਬਜ਼ੁਰਗਾਂ ਦੇ ਪੁਸਤਕਾਲਯ ਨੂੰ ਖੋਜਨਾ ਕੀਤਾ, ਤਦੋਂ ਉਥੋਂ ਉਨ੍ਹਾਂ ਨੂੰ ਉਪਰੋਕਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਾਰੇ ਸਲੋਕ ਮਿਲੇ, ਜਿਨ੍ਹਾਂ ਨੂੰ ਪੜ੍ਹ ਕੇ ਉਨ੍ਹਾਂ ਦੇ ਮਨ ਨੂੰ ਬਹੁਤ ਸ਼ਾਂਤੀ ਆਈ। ਫੇਰ ਉਨ੍ਹਾਂ ਨੇ ਉਥੋਂ ਦੀਆਂ ਸੰਗਤਾਂ ਨਾਲ ਵਿਚਾਰ ਕੀਤੀ ਕਿ ਇਹ ਸਲੋਕ ਕਿਨ੍ਹਾਂ ਦੇ ਲਿਖੇ ਹੋਏ ਹਨ, ਤਦੋਂ ਨਗਰ ਦੇ ਬਜ਼ੁਰਗਾਂ ਨੇ ਦੱਸਿਆ ਕਿ ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਉਚਾਰਣ ਕਰਕੇ ਤੇਰੇ ਦਾਦੇ ਗੋਪਾਲ ਦੱਤ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ ਸੀ, ਤੇਰੇ ਦਾਦੇ ਅਤੇ ਤੇਰੇ ਦਾਦੇ ਦੇ ਵੀ ਦਾਦੇ ਬਿਸ਼ਨ ਦੱਤ ਦਾ ਉੱਧਾਰ ਕੀਤਾ ਸੀ। ਹੁਣ ਉਨ੍ਹਾਂ ਦੀ ਗੱਦੀ ਉੱਪਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਲਾਹੌਰ ਦੇ ਪਾਸ ਅੰਮ੍ਰਿਤਸਰ ਸਾਹਿਬ ਵਿਖੇ ਬਿਰਾਜਮਾਨ ਹਨ। ਤਦੋਂ ਇਹ ਦੋਵੇਂ ਭਰਾ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਾਰੇ ਸਲੋਕ ਨਾਲ ਲੈ ਕੇ ਸਤਿਗੁਰਾਂ ਦੇ ਪਾਸ ਆਏ। ਸਤਿਗੁਰਾਂ ਦੇ ਦਰਸ਼ਨ ਕਰਕੇ ਮਨ ਵਿਚ ਬਹੁਤ ਸ਼ਾਂਤੀ ਆਈ। ਨਮਸਕਾਰ ਕਰਕੇ ਇਨ੍ਹਾਂ ਨੇ ਉਹ ਚਾਰੇ ਸਲੋਕ ਸਤਿਗੁਰਾਂ ਦੇ ਅੱਗੇ ਅਰਪਨ ਕੀਤੇ। ਸਤਿਗੁਰਾਂ ਨੇ ਪਹਿਲੇ ਪਾਤਸ਼ਾਹ ਜੀ ਦੀ ਬਾਣੀ ਦਾ ਸਤਿਕਾਰ ਕਰਦਿਆਂ ਨਮਸਕਾਰ ਕੀਤੀ ਅਤੇ ਇਸ ਥਾਂ ਭਾਈ ਗੁਰਦਾਸ ਜੀ ਤੋਂ ਦਰਜ ਕਰਵਾਏ। ਤਦੋਂ ਉਨ੍ਹਾਂ ਦੋਵਾਂ ਭਰਾਵਾਂ ਨੇ ਆਪਣੀ ਕਲਿਆਣ ਲਈ ਸਤਿਗੁਰਾਂ ਤੋਂ ਉਪਦੇਸ਼ ਦੀ ਜਾਚਨਾ ਕੀਤੀ। ਉਸ ਸਮੇਂ ਸਤਿਗੁਰਾਂ ਨੇ ਪਹਿਲਾਂ ਮਹਾਮੰਤਰ ਦਾ ਮੰਗਲ ਕਰਦਿਆਂ ਸਹਸਕ੍ਰਿਤੀ, ਪ੍ਰਾਕਿਰਤਿਕ, ਦੇਸ਼ ਭਾਸ਼ਾ ਦੀ ਬਾਣੀ ਵਿਚ ਇਹ ਸਲੋਕ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ।

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ ਪ੍ਰਭੂ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਜਗਤ ਦਾ ਰਚੈਤਾ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ, ਸਰੂਪ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪ੍ਰਭੂ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਹਰੀ ਲਾਲ ਅਤੇ ਕ੍ਰਿਸਨ ਲਾਲ ਦੋਨਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ਸਾਡਾ ਮੋਹ ਕਿਵੇਂ ਟੁੱਟੇ ? ਤਦੋਂ ਸਤਿਗੁਰਾਂ ਨੇ ਮੋਹ ਦੀ ਨਵਿਰਤੀ ਲਈ ਇਹ ਪਹਿਲੇ ਦੋ ਸਲੋਕ ਉਚਾਰਣ ਕੀਤੇ।

## ਕਤੰਚ ਮਾਤਾ ਕਤੰਚ ਪਿਤਾ; ਕਤੰਚ, ਬਨਿਤਾ ਬਿਨੋਦ ਸੁਤਹ ॥

ਹੇ ਹਰੀ ਲਾਲ, ਕ੍ਰਿਸ਼ਨ ਲਾਲ ! ਕਤੰਚ = ਕਦੋਂ ਦੀ ਤੇਰੀ ਮਾਤਾ = ਮਾਂ ਹੈ, ਕਤੰਚ = ਕਦੋਂ ਦਾ ਤੇਰਾ

ਪਿਤਾ = ਬਾਪ ਹੈ, ਅਤੇ ਕਤੰਚ = ਕਦੋਂ ਦੀ ਤੇਰੀ ਬਨਿਤਾ = ਇਸਤ੍ਰੀ ਤੇ ਸੁਤਹ = ਪੁੱਤ੍ਰ ਹਨ, ਜਿਨ੍ਹਾਂ ਦੇ ਬਿਨੋਦ = ਕੌਤਕ ਦੇਖਦੇ ਹੋ।

**ਅਥਵਾ** ਕਤੰਚ = ਕੌਣ ਕਿਸੇ ਦੀ ਮਾਤਾ ਹੈ, ਕਤੰਚ = ਕੌਣ ਕਿਸੇ ਦਾ ਪਿਤਾ ਹੈ ਅਤੇ ਕਤੰਚ = ਕੌਣ ਕਿਸੇ ਦੀ ਇਸਤ੍ਰੀ, ਪੁੱਤ੍ਰ ਹਨ ਜਿਨ੍ਹਾਂ ਦੇ ਕੌਤਕਾਂ ਵਿਚ ਤੁਸੀਂ ਲੱਗੇ ਹੋਏ ਹੋ, ਇਨ੍ਹਾਂ ਸਾਰਿਆਂ ਦਾ ਮੋਹ ਮਿਥਿਆ ਹੈ।[1]

**ਅਥਵਾ** ਇਨ੍ਹਾਂ ਸਾਕ-ਸੰਬੰਧੀਆਂ ਦੇ ਕੌਤਕਾਂ ਦਾ ਕੀ ਮੋਹ ਕਰਦੇ ਹੋ, ਅਨੇਕਾਂ ਜਨਮਾਂ ਵਿਚ ਕਤੰਚ = ਕਿਤਨੀਆਂ ਹੀ ਮਾਵਾਂ, ਕਤੰਚ = ਕਿਤਨੇ ਹੀ ਬਾਪ ਅਤੇ ਕਤੰਚ = ਕਿਤਨੀਆਂ ਹੀ ਇਸਤ੍ਰੀਆਂ, ਪੁੱਤਰ ਹੋ ਚੁੱਕੇ ਹਨ। ਜੈਸਾ ਕਿ :

**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ ॥** *(ਸਾਰੰਗ ਦੀ ਵਾਰ, ਮ: ੪, ਅੰਗ ੧੨੩੮)*

**ਅਥਵਾ** ਮਾਂ ਦਾ ਮੋਹ ਕਤੰਚ = ਕੀ ਹੈ ? ਪਿਤਾ ਦਾ ਮੋਹ ਕਤੰਚ = ਕੀ ਹੈ, ਇਸਤ੍ਰੀ ਦੇ ਕੌਤਕ ਕੀ ਹਨ ਅਤੇ ਪੁੱਤਰ ਦਾ ਮੋਹ ਕਤੰਚ = ਕੀ ਹੈ **ਵਾ:** ਇਸਤ੍ਰੀ ਅਤੇ ਪੁੱਤਰ ਆਦਿਕ ਦੀਆਂ ਖੇਲਾਂ ਦੇਖ ਕੇ ਕੀ ਬਿਨੋਦ = ਉਤਸ਼ਾਹ ਕਰਦੇ ਹੋ, ਭਾਵ ਸਭ ਸਰੀਰ ਨਾਸ਼ਵਾਨ ਹਨ ਫੇਰ ਇਨ੍ਹਾਂ ਦਾ ਮੋਹ ਵੀ ਨਾਸ਼ਵਾਨ ਹੈ।

## ਕਤੰਚ ਭ੍ਰਾਤ ਮੀਤ ਹਿਤ ਬੰਧਵ; ਕਤੰਚ ਮੋਹ ਕੁਟੰਬ੍ਹਤੇ ॥

(‘ਕੁਟੰਬਅਤੇ’ ਉਚਾਰਣ ਹੈ)

ਕਤੰਚ = ਕਦੋਂ ਦੇ ਭ੍ਰਾਤ = ਭਰਾ, ਮੀਤ = ਮਿੱਤਰ, ਹਿਤ = ਮੋਹ ਕਰਨ ਵਾਲੇ ਬੰਧਵ = ਸੰਬੰਧੀ ਆਦਿ ਹਨ, **ਵਾ:** ਕੌਣ ਕਿਸੇ ਦੇ **ਵਾ:** ਕੀ **ਵਾ:** ਕਿਤਨੇ ਹੀ ਭਰਾ ਮਿੱਤਰ ਹਿਤ ਕਰਨੇ ਵਾਲੇ ਸੰਬੰਧੀ ਹੋ ਚੁੱਕੇ ਹਨ ਅਤੇ ਕੁਟੰਬ੍ਹਤੇ = ਪਰਿਵਾਰ ਦਾ ਅਤਿਅੰਤ ਮੋਹ ਕਤੰਚ = ਕੀ ਹੈ ? ਭਾਵ ਸਭ ਮਿਥਿਆ, ਅਗਿਆਨ ਕਰਕੇ ਪ੍ਰਤੀਤ ਹੋ ਰਿਹਾ ਹੈ।

## ਕਤੰਚ ਚਪਲ ਮੋਹਨੀ ਰੂਪੰ; ਪੇਖੰਤੇ ਤਿਆਗੰ ਕਰੋਤਿ ॥

(‘ਚਪਲ’ ਦਾ ਉਚਾਰਣ ਅੱਧਕ ਤੋਂ ਰਹਿਤ ਹੈ)

ਮੋਹਨੀ = ਸੁੰਦਰ ਰੂਪੰ = ਸਰੂਪ ਵਾਲੀ ਤੇ ਚਪਲ = ਚੰਚਲ ਮਾਇਆ ਕਤੰਚ = ਕੀ ਚੀਜ਼ ਹੈ ? ਜੋ ਪੁਰਖ ਦੇ ਪੇਖੰਤੇ = ਵੇਖਦਿਆਂ-ਵੇਖਦਿਆਂ ਹੀ ਇਸ ਦਾ ਤਿਆਗੰ = ਤਿਆਗ ਕਰੋਤਿ = ਕਰ ਜਾਂਦੀ ਹੈ **ਵਾ:** ਇਸ ਜੜ੍ਹ-ਚੇਤਨ ਮਾਇਆ ਨੂੰ ਚੰਚਲ ਰੂਪ ਜਾਣ ਕੇ ਵੇਖਦਿਆਂ ਹੀ ਤਿਆਗਣਾ ਕਰੋ **ਵਾ:** ਜੜ੍ਹ ਮਾਇਆ ਨੂੰ ਇਕੱਤਰ ਕਰਦਿਆਂ ਤੇ ਚੇਤਨ ਮਾਇਆ ਨੂੰ ਵੇਖਦੇ-ਵੇਖਦੇ ਹੀ ਆਪਣੇ ਸਰੀਰ ਨੂੰ ਛੱਡ ਕੇ ਚਲੇ ਜਾਵੋਗੇ।

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਜੇਕਰ ਸਭ ਮਿਥਿਆ ਰੂਪ ਤੇ ਇਨ੍ਹਾਂ ਦਾ ਮੋਹ ਤਿਆਗਣ ਜੋਗ ਹੈ, ਤਾਂ ਫੇਰ ਜੀਵ ਨਾਲ ਰਹਿਣ ਵਾਲੀ ਕੀ ਵਸਤੂ ਹੈ ?*

***ਗੁਰ-ਉੱਤਰ :***

## ਰਹੰਤ ਸੰਗ ਭਗਵਾਨ ਸਿਮਰਣ; ਨਾਨਕ ਲਬਧੵੰ ਅਚੁਤ ਤਨਹ ॥੧॥

(‘ਲਬਧਿਅੰ’ ਉਚਾਰਣ ਹੈ)

ਹੇ ਭਾਈ ! ਭਗਵਾਨ = ਖਟ ਭਗਾਂ, ਚਿੰਨ੍ਹਾਂ ਸਪੰਨ ਪਰਮਾਤਮਾ ਦਾ ਸਿਮਰਣ = ਭਜਨ ਹੀ ਲੋਕ-ਪ੍ਰਲੋਕ ਵਿਚ ਸੰਗ = ਨਾਲ ਰਹੰਤ = ਰਹਿਣ ਵਾਲੀ ਵਸਤੂ ਹੈ।

---

੧. ਜੈਸਾ ਕਿ : **ਜਬ ਹੀ ਨਿਰਧਨ ਦੇਖਿਓ ਨਰ ਕਉ, ਸੰਗੁ ਛਾਡਿ ਸਭ ਭਾਗੇ ॥੧॥** *(ਸੋਰਠਿ ਮ: ੯, ਅੰਗ ੬੩੩)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਹ ਸਿਮਰਨ ਕਿਥੋਂ ਪ੍ਰਾਪਤ ਹੁੰਦਾ ਹੈ ?*

***ਗੁਰ-ਉੱਤਰ :*** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਸਿਮਰਨ ਅਚੁਤ = ਅਗਿੜ, ਅਟੱਲ ਸਰੂਪ ਪਰਮਾਤਮਾ ਦੇ ਤਨਹ = ਪੁੱਤ੍ਰ ਭਾਵ ਸੰਤ ਜਨਾਂ ਦੀ ਸੰਗਤ ਵਿੱਚੋਂ ਲਬਧੰ = ਲੱਭਦਾ ਹੈ **ਵਾ:** ਅਚੁਤ ਸਰੂਪ ਪ੍ਰਭੂ ਦੇ ਹੀ ਤਨਹ = ਸਰੂਪ ਸੰਤ ਜਨਾਂ ਦੀ ਸੰਗਤ ਵਿੱਚੋਂ ਲੱਭਦਾ ਹੈ ॥੧॥

**[ਅੰਗ ੧੩੫੪]**

## ਧ੍ਰਿਗੰਤ ਮਾਤ ਪਿਤਾ ਸਨੇਹੰ; ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥

ਇਸ ਕਰਕੇ ਮਾਤ ਪਿਤਾ = ਮਾਂ ਬਾਪ ਦੇ ਸਨੇਹੰ = ਪ੍ਰੇਮ, ਮੋਹ ਨੂੰ ਧ੍ਰਿਗੰਤ = ਧ੍ਰਿਕਾਰ ਹੈ (ਜੋ ਪਰਮਾਰਥ ਵੱਲੋਂ ਹਟਾਉਣ ਵਾਲੇ ਹਨ) ਭ੍ਰਾਤ = ਭਰਾਵਾਂ ਅਤੇ ਬਾਂਧਵਹ = ਸੰਬੰਧੀਆਂ ਦਾ ਸਨੇਹੰ = ਮੋਹ ਵੀ ਧ੍ਰਿਗ = ਧ੍ਰਿਕਾਰ ਜੋਗ ਹੈ (ਜੋ ਧਰਮ, ਵਾਹਿਗੁਰੂ ਦੇ ਭਜਨ ਸਿਮਰਨ ਵੱਲੋਂ ਬੇਮੁਖ ਕਰਨ ਵਾਲੇ ਹਨ)।

**ਅਥਵਾ** ਇਨ੍ਹਾਂ ਦੇ ਨਾਲ ਮੋਹ ਕਰਨ ਵਾਲੇ ਨੂੰ ਧ੍ਰਿਕਾਰ ਹੈ। (ਸੌ ਵਾਰੀ 'ਫਿਟਕਾਰ' ਸ਼ਬਦ ਕਹੀਏ ਤਾਂ ਇਕ 'ਲਾਹਨਤ' ਬਣਦੀ ਹੈ ਅਤੇ ਸੌ ਵਾਰੀ 'ਲਾਹਨਤ' ਸ਼ਬਦ ਕਹਿਣ ਤੋਂ ਇਕ 'ਧ੍ਰਿਗ' ਬਣਦਾ ਹੈ।)

## ਧ੍ਰਿਗ ਸ੍ਨੇਹੰ; ਬਨਿਤਾ ਬਿਲਾਸ ਸੁਤਹ ॥

ਬਨਿਤਾ = ਇਸਤ੍ਰੀ ਨਾਲ ਵਿਸ਼ੇ ਭੋਗਣ ਵਾਸਤੇ ਅਤੇ ਸੁਤਹ = ਪੁਤ੍ਰ ਦੀਆਂ ਖੇਡਾਂ ਦੇ ਬਿਲਾਸ = ਕੌਤਕਾਂ ਦਾ ਸ੍ਨੇਹੰ = ਪ੍ਰੇਮ, ਮੋਹ ਵੀ ਧ੍ਰਿਗ = ਧ੍ਰਿਕਾਰ ਜੋਗ ਹੈ ਜੋ ਪਰਮਾਤਮਾ ਦੇ ਨਾਮ ਤੋਂ ਭੁਲਾਉਣ ਵਾਲੇ ਹਨ **ਵਾ:** ਇਸਤ੍ਰੀ ਅਤੇ ਪੁੱਤ੍ਰਾਂ ਦੇ ਕੌਤਕਾਂ ਨਾਲ ਮੋਹ ਕਰਨ ਵਾਲਾ ਧ੍ਰਿਕਾਰ ਜੋਗ ਹੈ।

## ਧ੍ਰਿਗ ਸ੍ਨੇਹੰ; ਗ੍ਰਿਹਾਰਥਕਹ ॥

('ਗ੍ਰਿਹਾਰਥ-ਕਹ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਗ੍ਰਿਹਾਰਥਕਹ (ਗ੍ਰਿਹ + ਅਰਥ + ਕਹ) ਗ੍ਰਿਹ = ਘਰ ਦੇ ਅਰਥ = ਪਦਾਰਥਾਂ ਕਹ = ਦਾ **ਵਾ:** ਘਰ ਅਤੇ ਪਦਾਰਥਾਂ ਦਾ ਸ੍ਨੇਹੰ = ਪ੍ਰੇਮ, ਮੋਹ ਵੀ ਧ੍ਰਿਗ = ਧ੍ਰਿਕਾਰ ਜੋਗ ਹੈ **ਵਾ:** ਘਰ ਦੇ ਕੰਮ ਚਲਾਉਣ ਅਰਥ = ਵਾਸਤੇ ਮਾਇਆ ਨਾਲ ਮੋਹ ਕਰਨ ਵਾਲਾ ਪੁਰਖ ਵੀ ਧ੍ਰਿਕਾਰ ਜੋਗ ਹੈ।

***ਪ੍ਰਸਨ :*** *ਹੇ ਸਤਿਗੁਰੂ ਜੀ ! ਫੇਰ ਸੱਚਾ ਪ੍ਰੇਮ ਕਿਹੜਾ ਹੈ ?*

***ਗੁਰ-ਉੱਤਰ :***

## ਸਾਧਸੰਗ ਸ੍ਨੇਹ ਸਤਿੰ; ਸੁਖਯੰ ਬਸੰਤਿ ਨਾਨਕਹ ॥੨॥

('ਸੱਤਿਅੰ' ਅਤੇ 'ਸੁਖਿਅੰ' ਉਚਾਰਣ ਹੈ)

ਹੇ ਭਾਈ ! ਸਾਧਸੰਗ = ਸਾਧੂਆਂ ਦੀ ਸੰਗਤ ਦਾ ਸ੍ਨੇਹ = ਪ੍ਰੇਮ ਸਤਿੰ = ਸੱਚਾ ਹੈ **ਵਾ:** ਸਾਧਸੰਗਤ ਦੇ ਪ੍ਰੇਮ ਕਰਕੇ ਸੱਚ ਸਰੂਪ ਨਾਲ ਪ੍ਰੇਮ ਲੱਗ ਜਾਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਜੀਵ ਸੁਖਯੰ = ਸੁੱਖ ਸਰੂਪ ਬ੍ਰਹਮ ਵਿਚ ਬਸੰਤਿ = ਵੱਸ ਜਾਂਦਾ ਹੈ **ਵਾ:** ਸਮੂਹ ਸੁੱਖਾਂ ਦੇ ਦੇਣ ਵਾਲੇ ਪਰਮੇਸ਼ਰ ਦੇ ਸਰੂਪ ਵਿਚ ਅਭੇਦ ਹੋ ਕੇ ਸਦਾ ਵਾਸਤੇ ਆਤਮਿਕ ਅਨੰਦ ਮਾਣਦਾ ਹੈ ॥੨॥

ਅੱਗੇ ਸਤਿਗੁਰੂ ਜੀ ਦੇਹ ਦੀ ਹੰਗਤਾ, ਮੋਹ ਦੀ ਨਵਿਰਤੀ ਬਾਬਤ ਕਥਨ ਕਰਦੇ ਹਨ।

## ਮਿਥੰੵਤ ਦੇਹੰ; ਖੀਣੰਤ ਬਲਨੰ ॥
## ਬਰਧੰਤਿ ਜਰੂਆ; ਹਿਤੰੵਤ ਮਾਇਆ ॥

('ਮਿਥਿਅੰਤ' ਅਤੇ 'ਹਿਤਿਅੰਤ' ਉਚਾਰਣ ਹੈ)

ਹੇ ਭਾਈ! ਇਹ ਦੇਹੰ = ਕਾਇਆਂ ਵੀ ਮਿਥੰੵਤ = ਝੂਠੀ, ਅਣਹੋਣੀ ਪ੍ਰਤੀਤ ਹੋ ਰਹੀ ਹੈ। (ਭਾਵ ਅਵਿੱਦਿਆ ਰੂਪੀ ਨੀਂਦ ਕਰਕੇ ਇਸਨੂੰ ਸੰਸਾਰ ਰੂਪੀ ਸੁਪਨਾ ਆਇਆ ਹੋਇਆ ਹੈ) ਇਸਦਾ ਬਲਨੰ = ਬਲ ਵੀ ਦਿਨ-ਦਿਨ ਕਰਕੇ ਖੀਣੰਤ = ਕਮਜ਼ੋਰ ਹੋ ਰਿਹਾ ਹੈ, ਭਾਵ ਜਵਾਨੀ ਤੋਂ ਬਾਅਦ ਢਲਦੀ ਜਵਾਨੀ ਤੇ ਢਲਦੀ ਜਵਾਨੀ ਤੋਂ ਬਾਅਦ ਬੁਢੇਪਾ ਆਉਣ ਕਰਕੇ ਬਲ ਘੱਟ ਰਿਹਾ ਹੈ।

ਜਰੂਆ = ਬੁਢੇਪਾ ਬਰਧੰਤਿ = ਵੱਧਦਾ ਜਾ ਰਿਹਾ ਹੈ ਤੇ ਜੀਵ ਮਾਇਆ ਵਿਚ ਹਿਤੰੵਤ = ਅਤਿਅੰਤ ਹਿਤ, ਮੋਹ ਕਰਦਾ ਹੈ।

## ਅਤੰੵਤ ਆਸਾ; ਆਥਿਤੵ ਭਵਨੰ ॥ ਗਨੰਤ ਸ੍ਵਾਸਾ; ਭੈਯਾਨ ਧਰਮੰ ॥

('ਅਤਿਅੰਤ', 'ਆਥਿੱਤਅ', 'ਸੁਆਸਾ' ਅਤੇ 'ਭੈਇਆਨ' ਉਚਾਰਣ ਹੈ)

ਜੀਵ ਸੰਸਾਰ ਵਿਚ ਮਿਥਿਆ ਪਦਾਰਥਾਂ ਦੀ ਅਤੰੵਤ = ਬਹੁਤ ਆਸਾ = ਇੱਛਾ, ਉਮੀਦ ਕਰਦਾ ਹੈ ਪਰ ਉਸਦਾ ਰਹਿਣਾ ਇਸ ਪ੍ਰਕਾਰ ਹੈ ਜਿਵੇਂ ਭਵਨੰ = ਘਰ ਵਿਚ ਆਥਿਤੵ = ਪਰਾਹੁਣੇ ਦਾ ਨਿਵਾਸ ਹੁੰਦਾ ਹੈ ਭਾਵ ਜਿਵੇਂ ਕੋਈ ਪਰਾਹੁਣਾ ਰਾਤ ਕੱਟ ਕੇ ਸਵੇਰ ਨੂੰ ਆਪਣੇ ਸ਼ਹਿਰ ਵਾਪਸ ਚਲਿਆ ਜਾਂਦਾ ਹੈ, ਇਉਂ ਜੀਵ ਏਥੇ ਸੰਸਾਰ ਵਿਚ ਪਰਾਹੁਣੇਚਾਰੀ ਵਿਚ ਆਇਆ ਹੋਇਆ ਹੈ, ਜਿਸਨੇ ਆਪਣੀ ਅਵਸਥਾ, ਉਮਰ ਰੂਪੀ ਰਾਤ ਕੱਟ ਕੇ ਏਥੋਂ ਵਿਦਾ ਹੋ ਜਾਣਾ ਹੈ, ਪਰ ਇਸ ਨੇ ਮਿਥਿਆ ਪਦਾਰਥਾਂ ਦੀ ਅਤਿਅੰਤ ਆਸਾ ਲਗਾਈ ਹੋਈ ਹੈ। ਜੈਸਾ ਕਿ :

**ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥**
**ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥** *(ਸਿਰੀਰਾਗੁ ਮ: ੫, ਅੰਗ ੫੦)*

**ਵਾ:** ਇਸ ਜੀਵ ਨੇ ਸੰਸਾਰ ਅੰਦਰ ਜਿਉਂਣ ਦੀ ਅਤਿਅੰਤ ਆਸਾ = ਉਮੀਦ ਕਰਕੇ ਆਪਣੇ ਸਰੀਰ ਰੂਪੀ ਘਰ ਨੂੰ ਸਦਾ ਰਹਿਣ ਵਾਲਾ ਅਚੱਲ ਮੰਨਿਆ ਹੋਇਆ ਹੈ, ਪਰ ਆਥਿਤੵ = ਇਸਥਿਤ ਰਹਿਣ ਵਾਲਾ ਨਹੀਂ ਹੈ।

ਅਤੇ ਭੈਯਾਨ = ਭਿਆਨਕ, ਭੈ ਦੇਣ ਵਾਲਾ ਧਰਮੰ = ਧਰਮ ਰਾਜਾ ਇਸ ਜੀਵ ਦੇ ਸ੍ਵਾਸਾ = ਸਾਹਾਂ ਨੂੰ ਗਨੰਤ = ਗਿਣ ਰਿਹਾ ਹੈ ਕਿ ਕਦੋਂ ਪੂਰੇ ਹੋਣ ਤੇ ਮੈਂ ਇਸਨੂੰ ਪਕੜ ਕੇ ਸਜ਼ਾ ਦੇਵਾਂ।

## ਪਤੰਤਿ ਮੋਹ ਕੂਪ ਦੁਰਲਭੵ ਦੇਹੰ; ਤਤ ਆਸ੍ਰਯੰ ਨਾਨਕ ॥

('ਦੁਰਲੱਭਅ' ਅਤੇ 'ਆਸਰਿਅੰ' ਉਚਾਰਣ ਹੈ)

ਇਸ ਪ੍ਰਕਾਰ ਦੁਰਲਭੵ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੀ ਮਨੁੱਖਾ ਦੇਹੰ = ਦੇਹੀ ਨੂੰ ਪ੍ਰਾਪਤ ਕਰਕੇ ਜੀਵ ਮੋਹ ਰੂਪੀ ਕੂਪ = ਖੂਹ ਵਿਚ ਪਤੰਤਿ = ਡਿੱਗਦਾ ਜਾ ਰਿਹਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਤਤ = ਤਿਸ **ਵਾ:** ਤੱਤ ਸਰੂਪ ਪ੍ਰਭੂ ਦਾ ਆਸ੍ਰਯੰ = ਆਸਰਾ ਲੈਣਾ ਕਰੋ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਕਿਵੇਂ ਆਸਰਾ ਲੈਣਾ ਕਰੀਏ ?*

***ਗੁਰ-ਉਤਰ :***

## ਗੋਬਿੰਦ ਗੋਬਿੰਦ ਗੋਬਿੰਦ; ਗੋਪਾਲ ਕ੍ਰਿਪਾ ॥੩॥

ਹੇ ਭਾਈ! ਮਨ ਕਰਕੇ ਉਸ ਗੋਬਿੰਦ = ਪਰਮਾਤਮਾ ਦਾ ਸਿਮਰਨ ਕਰੋ, ਬਾਣੀ ਕਰਕੇ ਵੀ ਉਸ ਗੋਬਿੰਦ = ਪਰਮਾਤਮਾ ਦਾ ਸਿਮਰਨ ਕਰੋ ਅਤੇ ਸਰੀਰ ਕਰਕੇ ਵੀ ਉਸ ਗੋਬਿੰਦ = ਪਰਮਾਤਮਾ ਦਾ ਸਿਮਰਨ ਕਰੋ, ਤਦੋਂ ਉਸ ਗੋਪਾਲ = ਪ੍ਰਭੂ ਦੀ ਤੁਹਾਡੇ ਉੱਪਰ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਹੋਵੇਗੀ।

**ਅਥਵਾ** (ਗੋ + ਬਿੰਦ) ਗੋ = ਵੇਦਾਂ, ਬਾਣੀ ਕਰਕੇ ਬਿੰਦ = ਜਾਨਣੇ ਜੋਗ, (ਗੋ + ਬਿੰਦ) ਗੋ = ਇੰਦ੍ਰੀਆਂ ਦਾ ਬਿੰਦ = ਪ੍ਰਕਾਸ਼ਕ, ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਗੁਪਾਲ = ਪ੍ਰਭੂ ਦਾ ਆਸਰਾ ਉਸਦੀ ਕ੍ਰਿਪਾ = ਮਿਹਰ ਤੋਂ ਹੀ ਪ੍ਰਾਪਤ ਹੁੰਦਾ ਹੈ ॥੩॥

(ਅੱਗੇ ਸਤਿਗੁਰੂ ਜੀ ਸਰੀਰ ਦੀ ਬਣਾਵਟ ਬਾਰੇ ਕਥਨ ਕਰਦੇ ਹਨ)

## ਕਾਚ ਕੋਟੰ ਰਚੰਤਿ ਤੋਯੰ; ਲੇਪਨੰ ਰਕਤ ਚਰਮਣਹ ॥

('ਤੋਇਅੰ' ਉਚਾਰਣ ਹੈ)

ਹੇ ਭਾਈ! ਇਹ ਸਰੀਰ ਪੰਜਾਂ ਤੱਤਾਂ ਦੀ ਮਿੱਟੀ ਦਾ ਕਾਚ = ਕੱਚਾ ਕੋਟੰ = ਕਿਲ੍ਹਾ ਬਣਿਆ ਹੋਇਆ ਹੈ, ਜੋ ਮਾਂ ਦੀ ਰਕਤ ਤੇ ਪਿਤਾ ਦੇ ਬਿੰਦ ਰੂਪੀ ਤੋਯੰ = ਪਾਣੀ ਨਾਲ ਰਚੰਤਿ = ਰਚਿਆ ਗਿਆ ਹੈ, ਰਕਤ = ਖ਼ੂਨ ਅਤੇ ਚਰਮਣਹ = ਚੰਮ, ਚਮੜੀ ਨਾਲ ਲੇਪਨੰ = ਪੋਚਾ ਲਾਇਆ, ਲਿੰਬਿਆ ਹੋਇਆ ਹੈ ਜਿਸ ਕਰਕੇ ਬਹੁਤ ਸੁੰਦਰ ਦੇਹ ਬਣਾਈ ਹੋਈ ਹੈ।

## ਨਵੰਤ ਦੁਆਰੰ ਭੀਤ ਰਹਿਤੰ; ਬਾਇ ਰੂਪੰ ਅਸਥੰਭਨਹ ॥

ਇਸ ਦੀਆਂ ਨੌਂ ਗੋਲਕਾਂ ਰੂਪੀ ਨਵੰਤ = ਨੌਂ ਦੁਆਰੰ = ਦਰਵਾਜ਼ੇ ਹਨ, ਇਹ ਨੌਂ ਹੀ ਭੀਤ = ਪੜਦੇ, ਕੰਧ ਤੋਂ ਰਹਿਤੰ = ਬਿਨਾਂ ਹਨ ਭਾਵ ਅੱਖਾਂ ਕੰਨਾਂ, ਨੱਕ ਆਦਿਕਾਂ ਵਿਚ ਕੋਈ ਪੜਦਾ ਤੇ ਕੰਧ ਨਹੀਂ ਉਸਰੀ ਹੋਈ ਹੈ ਅਤੇ ਬਾਇ = ਵਾਯੂ, ਸ੍ਵਾਸਾਂ ਰੂਪੰ = ਰੂਪੀ ਅਸਥੰਭਨਹ = ਥੰਮ੍ਹਾ ਦਿੱਤਾ ਹੋਇਆ ਹੈ ਭਾਵ ਸ੍ਵਾਸਾਂ ਦੇ ਸਹਾਰੇ ਇਸਥਿੱਤ ਕੀਤਾ ਹੋਇਆ ਹੈ।

## ਗੋਬਿੰਦ ਨਾਮੰ ਨਹ ਸਿਮਰੰਤਿ; ਅਗਿਆਨੀ ਜਾਨੰਤਿ ਅਸਥਿਰੰ ॥

ਐਸੀ ਨਾਸ਼ਵੰਤ ਦੇਹੀ ਨੂੰ ਅਗਿਆਨੀ = ਗਿਆਨਹੀਣ ਲੋਕ ਅਸਥਿਰੰ = ਇਸਥਿਤ ਰੂਪ ਕਰਕੇ ਜਾਨੰਤਿ = ਜਾਣਦੇ ਹਨ ਅਤੇ ਗੋਬਿੰਦ = ਪਰਮਾਤਮਾ ਦਾ ਨਾਮ ਸਿਮਰੰਤਿ = ਸਿਮਰਨਾ ਨਹੀਂ ਕਰਦੇ।

## ਦੁਰਲਭ ਦੇਹ ਉਧਰੰਤ; ਸਾਧ ਸਰਣ ਨਾਨਕ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸਰਣ = ਓਟ ਵਿਚ ਪੈਣ ਕਰਕੇ ਇਹ ਦੁਰਲਭ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੀ ਦੇਹ = ਕਾਇਆਂ ਉਧਰੰਤ = ਉਧਰ, ਬਚ ਜਾਂਦੀ ਹੈ।

## ਹਰਿ ਹਰਿ, ਹਰਿ ਹਰਿ; ਹਰਿ ਹਰੇ ਜਪੰਤਿ ॥੪॥

ਇਸ ਲਈ ਸਾਧੂਆਂ ਦੀ ਸ਼ਰਨ ਵਿਚ ਪੈ ਕੇ ਹਰਿ = ਹਰੇਕ ਦੇ ਪਾਪਾਂ ਨੂੰ ਹਰਿ = ਹਰਨ ਵਾਲੇ, ਹਰਿ = ਹਰੇਕ ਦੇ ਦੁੱਖਾਂ ਨੂੰ ਹਰਿ = ਹਰਨ ਵਾਲੇ ਅਤੇ ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਮਨ, ਬਾਣੀ ਸਰੀਰ ਕਰਕੇ ਜਪੰਤਿ = ਜਪਣਾ ਕਰੋ ॥੪॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਹ ਹਰੀ ਕੈਸਾ ਹੈ ?*
***ਗੁਰ-ਉੱਤਰ :*** ਤਦ ਪ੍ਰਭੂ ਦੇ ਸਨਮੁਖ ਉਚਾਰਨ ਕਰਦੇ ਹਨ।

**ਸੁਭੰਤ ਤੁਯੰ, ਅਚੁਤ ਗੁਨਗੵੰ; ਪੂਰਨੰ ਬਹੁਲੋ ਕ੍ਰਿਪਾਲਾ ॥**

('ਗੁਨੱਗਿਅੰ' ਉਚਾਰਣ ਹੈ; ਪਾਠਾਂਤ੍ਰ 'ਗੁਣਗੵੰ' ਹੈ)

ਹੇ ਅਚੁਤ = ਅਗਿੜ, ਅਟੱਲ ਸਰੂਪ, ਗੁਨਗੵੰ = ਗੁਣਾਂ ਦੇ ਜਾਨਣ ਵਾਲੇ ਪ੍ਰਭੂ ! ਤੁਯੰ = ਤੂੰ ਸੁਭੰਤ = ਸ਼ੋਭਾ ਦਾ ਮਾਲਕ ਹੈਂ, ਸਾਰੇ ਗੁਣਾਂ ਕਰਕੇ ਪੂਰਨੰ = ਪੂਰਾ ਤੇ ਬਹੁਲੋ = ਬੇਅੰਤ ਕ੍ਰਿਪਾਲਾ = ਮਿਹਰਵਾਨ ਹੈਂ।

**ਗੰਭੀਰੰ ਊਚੈ; ਸਰਬਗਿ ਅਪਾਰਾ ॥**

('ਸਰਬੱਗਿ' ਉਚਾਰਣ ਹੈ)

ਗੰਭੀਰੰ = ਗੰਭੀਰਤਾ ਵਾਲਾ, ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਊਚੈ = ਉੱਚਾ, ਸਰਬਗਿ = ਸਰਬ ਗਿਆਤਾ ਅਤੇ ਪ੍ਰਕਿਰਤੀ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈਂ।

**ਭ੍ਰਿਤਿਆ ਪ੍ਰਿਅੰ; ਬਿਸ੍ਰਾਮ ਚਰਣੰ ॥ ਅਨਾਥ ਨਾਥੇ; ਨਾਨਕ ਸਰਣੰ ॥੫॥**

ਆਪਣੇ ਭ੍ਰਿਤਿਆ = ਸੇਵਕਾਂ ਦਾ ਪ੍ਰਿਅੰ = ਪਿਆਰਾ ਹੈਂ, ਉਨ੍ਹਾਂ ਨੂੰ ਆਪਣੇ ਚਰਣੰ = ਚਰਨ ਕਮਲਾਂ ਵਿਚ ਬਿਸ੍ਰਾਮ = ਇਸਥਿੱਤੀ ਦੇਣ ਵਾਲਾ ਹੈਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਨਾਥ = ਯਤੀਮਾਂ ਦੇ ਨਾਥੇ = ਮਾਲਕ ਪ੍ਰਭੂ ! ਅਸੀਂ ਤੇਰੀ ਸਰਣੰ = ਓਟ ਵਿਚ ਪਏ ਹਾਂ ॥੫॥

ਇਹ ਉਪਦੇਸ਼ ਸੁਣ ਕੇ ਹਰੀ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਸਾਨੂੰ ਕਾਲ ਦਾ ਬਹੁਤ ਭੈ ਆਉਂਦਾ ਹੈ, ਜਦੋਂ ਕੋਈ ਅਚਾਨਕ ਮੁਸੀਬਤ ਆ ਕੇ ਪੈ ਜਾਵੇ ਤਾਂ ਕੀ ਹਰੀ ਰੱਖਿਆ ਕਰੇਗਾ ? ਤਦੋਂ ਸਤਿਗੁਰਾਂ ਨੇ ਕਿਹਾ ਕਿ ਜਿਸਨੂੰ ਹਰੀ ਆਪ ਰੱਖਦਾ ਹੈ, ਉਸਨੂੰ ਕੋਈ ਵੀ ਨਹੀਂ ਮਾਰ ਸਕਦਾ ਅਤੇ ਇਹ ਦ੍ਰਿਸ਼ਟਾਂਤ ਤੇ ਦਾ ਦ੍ਰਿਸ਼ਟਾਂਤ ਦੇ ਰੂਪ ਵਿਚ ਸਲੋਕ ਕਥਨ ਕੀਤਾ।

**ਮ੍ਰਿਗੀ ਪੇਖੰਤ, ਬਧਿਕ; ਪ੍ਰਹਾਰੇਣ ਲਖੵ ਆਵਧਹ ॥**

('ਲੱਖਅ' ਉਚਾਰਣ ਹੈ, 'ਆਵਧਹ' ਇਕੱਠਾ ਤੇ ਪੋਲਾ ਉਚਾਰਣ ਹੈ)

ਹੇ ਭਾਈ ! ਦੇਖੋ ਇਕ ਵਾਰ ਬਧਿਕ = ਸ਼ਿਕਾਰੀ ਨੇ ਬੀਆਬਾਨ ਜੰਗਲ ਵਿਚ ਮ੍ਰਿਗੀ = ਹਿਰਨੀ ਸੁੱਤੀ ਹੋਈ ਪੇਖੰਤ = ਦੇਖ ਕੇ ਆਵਧਹ = ਸ਼ਸਤ੍ਰ (ਤੀਰ) ਦਾ ਲਖੵ = ਨਿਸ਼ਾਨਾ ਵਿੰਨ੍ਹ ਕੇ ਉਸਨੂੰ ਪ੍ਰਹਾਰੇਣ = ਮਾਰਨ ਲੱਗਾ ਸੀ।

**ਅਹੋ ਜਸੵ ਰਖੇਣ ਗੋਪਾਲਹ; ਨਾਨਕ, ਰੋਮ ਨ ਛੇਦ੍ਤੇ ॥੬॥**

('ਜੱਸਅ' ਅਤੇ 'ਛੇਦਿਅਤੇ' ਉਚਾਰਣ ਹੈ)

ਪਰ ਅਹੋ = ਬਹੁਤ ਅਸਚਰਜ ਹੈ ਕਿ ਜਸੵ = ਜਿਸ ਨੂੰ ਪਰਮਾਤਮਾ ਆਪ ਰਖੇਣ = ਰੱਖਣਾ ਕਰਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਦਾ ਕੋਈ ਰੋਮ ਵੀ ਛੇਦ੍ਤੇ = ਕੱਟ ਨਹੀਂ ਸਕਦਾ ॥੬॥

**ਦ੍ਰਿਸ਼ਟਾਂਤ—ਹਿਰਨੀ ਦੀ ਸਾਖੀ ਦਾ :** ਜੰਗਲ ਦੇ ਵਿਚ ਬੰਦਗੀ ਵਾਲੇ ਸਤ ਪੁਰਖਾਂ ਨੇ ਦੇਖਿਆ ਕਿ ਇਕ ਮ੍ਰਿਗਨੀ ਉੱਪਰ ਬਿਪਤਾ ਆਨ ਪਈ। ਮ੍ਰਿਗਨੀ ਨੇ ਜਦੋਂ ਆਪਣੇ ਚਾਰ ਚੁਫੇਰੇ ਕਾਲ ਨੂੰ ਕੁੱਤੇ, ਸ਼ਿਕਾਰੀ, ਅੱਗ ਤੇ ਜਾਲ ਰੂਪ ਵਿਚ ਦੇਖਿਆ ਤਾਂ ਉਹ ਸਹਿਮ ਕੇ ਨੇਤ੍ਰ ਬੰਦ ਕਰਕੇ ਖਲੋ ਗਈ। ਜਿਸ 'ਤੇ

ਸਤ ਪੁਰਖਾਂ ਨੇ ਉਸ ਨੂੰ ਪਰਮਾਤਮਾ ਦੇ ਅੱਗੇ ਅਰਦਾਸ ਕਰਦੀ ਮਹਿਸੂਸ ਕੀਤਾ, ਤਦੋਂ ਹਰੀ ਨੇ ਆਪਣਾ ਬਿਰਦ ਪਾਲਦਿਆਂ ਉਸਦੀ ਰੱਖਿਆ ਕੀਤੀ, ਜੈਸਾ ਕਿ :

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥** *(ਅੰਗ ੫੯੪)*

ਤਦੋਂ ਸਤ ਪੁਰਖਾਂ ਨੇ ਇਸ ਤੋਂ ਪਰਮਾਤਮਾ ਉੱਪਰ ਭਰੋਸਾ ਤੇ ਨਿਸਚਾ ਰੱਖਦਿਆਂ ਇਹ ਦ੍ਰਿਸ਼ਟਾਂਤ ਕਲਪਨਾ ਕੀਤਾ।

ਇਕ ਵਾਰ ਇਕ ਗਰਭਵਤੀ ਹਿਰਨੀ ਜੰਗਲ ਵਿਚ ਸੁੱਤੀ ਪਈ ਸੀ। ਇਕ ਸ਼ਿਕਾਰੀ ਨੇ ਉਸਦਾ ਸ਼ਿਕਾਰ ਕਰਨ ਲਈ ਵਿਉਂਤ ਬਣਾਈ ਅਤੇ ਉਸਦੇ ਭੱਜਣ ਦੇ ਚਾਰੇ ਰਸਤੇ ਬੰਦ ਕਰ ਦਿੱਤੇ। ਉਸਨੇ ਇਕ ਪਾਸੇ ਜਾਲ ਤਾਣ ਦਿੱਤਾ, ਦੂਜੇ ਪਾਸੇ ਅੱਗ ਬਾਲ ਦਿੱਤੀ, ਤੀਜੇ ਪਾਸੇ ਇਕ ਸ਼ਿਕਾਰੀ ਕੁੱਤਾ ਖੜਾ ਕਰ ਦਿੱਤਾ ਅਤੇ ਚੌਥੇ ਪਾਸੇ ਆਪ ਧਨੁਸ਼ ਬਾਣ ਖਿੱਚ ਕੇ ਖਲੋ ਗਿਆ। ਅੱਗ ਮੱਚਦੀ ਦੀ ਆਵਾਜ਼ ਸੁਣ ਕੇ ਹਿਰਨੀ ਉੱਠ ਕੇ ਜਦੋਂ ਦੌੜਨ ਲੱਗੀ ਤਾਂ ਕੀ ਵੇਖਿਆ ਕਿ ਇਕ ਪਾਸੇ ਜਾਲ ਤਣਿਆ ਹੋਇਆ ਹੈ, ਦੂਜੇ ਪਾਸੇ ਗਈ ਤਾਂ ਓਧਰ ਕੁੱਤਾ ਖਲੋਤਾ ਸੀ, ਤੀਸਰੇ ਪਾਸੇ ਅੱਗ ਤੇ ਚੌਥੇ ਪਾਸੇ ਸ਼ਿਕਾਰੀ ਬਾਣ ਖਿੱਚੀ ਖੜਾ ਹੈ। ਤਦੋਂ ਸਾਰੇ ਰਸਤੇ ਬੰਦ ਵੇਖ ਕੇ ਬਹੁਤ ਨਿਰਾਸ਼ ਹੋਈ ਅਤੇ ਵਾਹਿਗੁਰੂ ਨੂੰ ਯਾਦ ਕਰਦੀ ਆਪਣੀ ਰੱਖਿਆ ਲਈ ਬੇਨਤੀਆਂ ਕਰਦੀ ਹੈ, ਜਿਸ ਨੂੰ ਇਕ ਕਵੀ ਨੇ ਐਸਾ ਲਿਖਿਆ ਹੋਇਆ ਹੈ :

**ਸੰਕਟ ਕਟੋ ਮੁਰਾਰੀ ਹਮਰਾ ਸੰਕਟ ਕਟੋ ਮੁਰਾਰੀ,**
**ਸੰਕਟ ਮਹਿ ਇਕ ਸੰਕਟ ਬਨਿਓ ਅਰਜ ਕਰੋਂ ਮ੍ਰਿਗ ਨਾਰੀ।**
**ਏਕ ਓਰ ਲੇ ਵਾਵਰ ਗਾਡੀ, ਏਕ ਓਰ ਅੱਗ ਜਾਰੀ।**
**ਏਕ ਓਰ ਸੁਆਨ ਕੀਓ ਠਾਢੋ, ਏਕ ਓਰ ਫੰਧਕਾਰੀ।**

ਉਸ ਸਮੇਂ ਭਗਵਾਨ ਨੇ ਆਪਣੇ ਸੰਕਲਪ ਮਾਤਰ ਨਾਲ ਉਸਦੇ ਚਾਰੇ ਰਸਤੇ ਖੋਲ੍ਹ ਦਿੱਤੇ।

**ਉਲਟਤ ਪਵਨ ਲੈ ਵਾਵਰ ਜਾਰੀ, ਸੁਆਨ ਗਹਿਓ ਸਸਕਾਰੀ।**
**ਭੂਮਿ ਹੀ ਤੇ ਸਰਪ ਜੋ ਨਿਕਸਿਓ, ਜਾਇ ਡਸਿਓ ਫੰਧਕਾਰੀ।**
**ਕੂਦਤ ਫਾਂਧਤ ਮ੍ਰਿਗਨੀ ਨਿਕਸੀ, ਉਬਰੀ ਸਰਨ ਤੁਹਾਰੀ।**

ਉਸ ਸਮੇਂ ਤੇਜ਼ ਹਨੇਰੀ ਚੱਲੀ ਜਿਸ ਨੇ ਜਾਲ ਨੂੰ ਉਡਾ ਕੇ ਅੱਗ ਵਿਚ ਸੁੱਟ ਦਿੱਤਾ, ਫੇਰ ਵਰਖਾ ਪੈਣ ਕਰਕੇ ਅੱਗ ਵੀ ਸ਼ਾਂਤ ਹੋ ਗਈ। ਫੇਰ ਸ਼ਿਕਾਰੀ ਤੇਜ਼ੀ ਨਾਲ ਉਸਦੇ ਤੀਰ ਮਾਰਨ ਲੱਗਾ ਤਾਂ ਪਿੱਛੋਂ ਝਾੜ ਵਿੱਚੋਂ ਸੱਪ ਨੇ ਨਿਕਲ ਕੇ ਉਸਦੇ ਡੰਗ ਮਾਰ ਦਿੱਤਾ ਅਤੇ ਉਹ ਤੀਰ ਹਿਰਨੀ ਦੀ ਬਜਾਏ ਕੁੱਤੇ ਨੂੰ ਜਾ ਲੱਗਾ ਇਉਂ ਸ਼ਿਕਾਰੀ ਤੇ ਕੁੱਤਾ ਦੋਵੇਂ ਹੀ ਮਰ ਗਏ ਅਤੇ ਹਿਰਨੀ ਦੇ ਚਾਰੇ ਰਸਤੇ ਖੁੱਲ੍ਹ ਗਏ ਅਤੇ ਹਿਰਨੀ ਬਹੁਤ ਅਨੰਦ ਨਾਲ ਉਥੋਂ ਚਲੀ ਗਈ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਹਿਰਨੀ ਦੀ ਨਿਆਈਂ ਪ੍ਰੇਮੀ ਪੁਰਖ ਹਨ, ਜੋ ਸਮਾਧੀ ਰੂਪੀ ਨੀਂਦ ਵਿਚ ਬਿਰਾਜਮਾਨ ਹਨ। ਮਾਇਆ ਰੂਪੀ ਸ਼ਿਕਾਰੀ ਹੈ, ਜੋ ਕਾਲ ਰੂਪੀ ਤੀਰ ਸਿੰਨ੍ਹੀ ਬੈਠਾ ਹੈ, ਤ੍ਰਿਸ਼ਨਾ ਦੀ ਅੱਗ ਮਚਾਈ ਹੋਈ ਹੈ ਅਤੇ ਈਰਖਾ ਦਾ ਜਾਲ ਤਾਣਿਆ ਹੋਇਆ ਹੈ। ਪ੍ਰੇਮੀ ਪੁਰਖ ਆਪਣੀ ਰੱਖਿਆ ਵਾਸਤੇ ਵਾਹਿਗੁਰੂ ਦੇ ਅੱਗੇ ਬੇਨਤੀਆਂ ਕਰਦੇ ਹਨ, ਤਦੋਂ ਪ੍ਰਭੂ ਆਪਣੇ ਪ੍ਰੇਮ ਦੀ ਪੌਣ ਚਲਾ ਕੇ ਈਰਖਾ ਰੂਪੀ ਜਾਲ ਨੂੰ ਤ੍ਰਿਸ਼ਨਾ ਦੇ ਸਮੇਤ ਹੀ ਸਾੜ ਦੇਂਦਾ ਹੈ, ਫੇਰ ਆਪਣੀ ਕਿਰਪਾ ਰੂਪੀ ਬੱਦਲਾਂ ਵਿੱਚੋਂ ਮਿਹਰਵਾਨੀ ਦੀ ਵਰਖਾ ਕਰਕੇ ਉਸ ਅੱਗ ਨੂੰ ਸ਼ਾਂਤ ਕਰ ਦੇਂਦਾ ਹੈ, ਜੋ ਪ੍ਰੇਮੀ ਪੁਰਖ ਦਾ ਮਾਇਆ ਨੂੰ ਮਿਥਿਆ ਨਿਸਚੇ ਕਰਨਾ ਹੈ ਇਹ ਮਾਇਆ ਰੂਪੀ ਸ਼ਿਕਾਰੀ ਨੂੰ ਸੱਪ ਦਾ ਡੰਗ ਮਾਰਨਾ ਹੈ ਅਤੇ ਲੋਭ ਰੂਪੀ ਕੁੱਤੇ ਨੂੰ ਸੰਤੋਖ ਰੂਪੀ ਤੀਰ ਮਾਰਨਾ ਕੀਤਾ ਹੈ। ਇਉਂ ਪ੍ਰਭੂ ਆਪਣੇ ਪ੍ਰੇਮੀ ਪੁਰਖਾਂ ਦੀ ਰੱਖਿਆ ਕਰਦਾ ਹੈ।

ਫੇਰ ਸਤਿਗੁਰਾਂ ਨੇ ਕਿਹਾ ਕਿ ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ! ਜਿਸ ਮਨੁੱਖ ਨੂੰ ਪ੍ਰਭੂ ਮਾਰਨਾ ਚਾਹੇ, ਉਸ ਵੱਡੇ ਤੋਂ ਵੱਡੇ ਸੂਰਮੇ ਨੂੰ ਕੋਈ ਵੱਡੇ ਤੋਂ ਵੱਡਾ ਵੈਦ ਵੀ ਬਚਾ ਨਹੀਂ ਸਕਦਾ ਅਤੇ ਰਾਜੇ ਪ੍ਰੀਛਤ ਦੇ ਦ੍ਰਿਸ਼ਟਾਂਤ ਦੁਆਰਾ ਕਥਨ ਕਰਦੇ ਹਨ।

## ਬਹੁ ਜਤਨ ਕਰਤਾ, ਬਲਵੰਤ ਕਾਰੀ; ਸੇਵੰਤ ਸੂਰਾ ਚਤੁਰ ਦਿਸਹ ॥

ਜਿਸ ਵਕਤ ਰਾਜਾ ਪ੍ਰੀਛਤ ਨੂੰ ਰਿਖੀ ਨੇ ਸਰਾਪ ਦਿੱਤਾ, ਤਦੋਂ ਰਾਜਾ ਪ੍ਰੀਛਤ ਆਪਣੇ ਬਚਾਅ ਵਾਸਤੇ ਬਹੁ = ਬਹੁਤ ਜਤਨ = ਉੱਦਮ ਕਰਤਾ = ਕਰਦਾ ਸੀ, ਕਾਰੀ = ਔਸ਼ਧੀ ਲਈ ਬਲਵੰਤ = ਬਲ ਵਾਲੇ ਧਨੰਤਰ ਵੈਦ ਨੂੰ ਵੀ ਬੁਲਾਇਆ **ਵਾ:** ਰਾਜਾ ਪ੍ਰੀਛਤ ਬਲਵੰਤ ਕਾਰੀ = ਬਲ ਦੀ ਕਿਰਿਆ ਕਰਨ ਵਾਲਾ ਭਾਵ ਬਹੁਤ ਬਲ ਵਾਲਾ ਸੀ ਅਤੇ ਉਸਦੇ ਚਤਰ ਦਿਸਹ = ਚਾਰੇ ਪਾਸੇ ਸੂਰਾ = ਸੂਰਮੇ ਨੰਗੀਆਂ ਤਲਵਾਰਾਂ ਲੈ ਕੇ ਉਸਦੀ ਸੇਵੰਤ = ਸੇਵਾ ਕਰਦੇ ਸਨ ਭਾਵ ਉਸਦੇ ਚਾਰੇ ਪਾਸੇ ਸੂਰਮੇ ਉਸਦੀ ਰੱਖਿਆ ਲਈ ਪਹਿਰਾ ਦੇਂਦੇ ਸਨ।

## ਬਿਖਮ ਥਾਨ ਬਸੰਤ ਊਚਹ; ਨਹ ਸਿਮਰੰਤ ਮਰਣੰ ਕਦਾਂਚਹ ॥

ਗੰਗਾ ਦੀਆਂ ਲਹਿਰਾਂ ਰੂਪੀ ਬਿਖਮ = ਕਠਨ ਥਾਨ = ਅਸਥਾਨ ਤੇ ਊਚਹ = ਉੱਚੇ-ਉੱਚੇ ਕੱਚ ਦੇ ਮੰਦਰ ਬਣਾ ਕੇ ਉਸ ਵਿਚ ਬਸੰਤ = ਵੱਸਦਾ ਸੀ **ਵਾ:** ਮੰਦਰ ਵਿਚ ਉੱਚੇ ਅਸਥਾਨ 'ਤੇ ਵੱਸਦਾ, ਨਿਵਾਸ ਕਰਦਾ ਸੀ ਅਤੇ ਕਦਾਂਚਹ = ਕਦਾਚਿਤ ਵੀ ਮਰਣੰ = ਮਰਨ, ਮੌਤ ਨੂੰ ਸਿਮਰੰਤ = ਚੇਤੇ ਹੀ ਨਹੀਂ ਕਰਦਾ ਸੀ ਭਾਵ ਸੋਚਦਾ ਸੀ ਕਿ ਹੁਣ ਮੈਨੂੰ ਰਿਖੀ ਦੇ ਸਰਾਪ ਨਾਲ ਮੌਤ ਨਹੀਂ ਆ ਸਕਦੀ।

## ਹੋਵੰਤਿ ਆਗਿਆ, ਭਗਵਾਨ ਪੁਰਖਹ;
## ਨਾਨਕ ਕੀਟੀ ਸਾਸ ਅਕਰਖਤੇ ॥੭॥

('ਅ-ਕਰਖਤੇ' ਦਾ ਡੈਸ਼ ਲਗਾ ਕੇ ਉਚਾਰਣ ਹੈ)

ਜਦੋਂ ਪੁਰਖਹ = ਪੂਰਨ ਭਗਵਾਨ = ਪਰਮਾਤਮਾ ਦੀ ਆਗਿਆ ਹੋਵੰਤਿ = ਹੋ ਜਾਂਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦੋਂ ਇਕ ਛੋਟੀ ਜਿਹੀ ਕੀਟੀ = ਕੀੜੀ ਵੀ ਵੱਡੇ-ਵੱਡੇ ਬਲ ਵਾਲਿਆਂ ਦੇ ਸਾਸ = ਸੁਆਸ ਅਕਰਖਤੇ = ਖਿੱਚ ਲੈਂਦੀ ਹੈ ॥੭॥

**ਸਾਖੀ—ਰਾਜੇ ਪ੍ਰੀਛਤ ਦੀ :** ਜੋ ਸਤਿਗੁਰੂ ਜੀ ਨੇ ਆਪਣੇ ਅੰਮ੍ਰਿਤ ਬਚਨਾਂ ਵਿਚ ਹਰੀ ਲਾਲ ਤੇ ਕ੍ਰਿਸ਼ਨ ਲਾਲ ਨੂੰ ਇਹ ਉਪਦੇਸ਼ ਬਖ਼ਸ਼ਿਆ ਹੈ ਕਿ ਜਿਸਨੂੰ ਵਾਹਿਗੁਰੂ ਰੱਖਣਾ ਚਾਹੇ ਉਸਨੂੰ ਕੋਈ ਲੱਖਾਂ ਯਤਨ ਕਰਕੇ ਵੀ ਮਾਰ ਨਹੀਂ ਸਕਦਾ, ਉਸ ਉੱਪਰ ਮ੍ਰਿਗੀ ਦੀ ਉਦਾਹਰਣ ਦਿੱਤੀ ਪਰ ਜਿਸਨੂੰ ਮਾਰਨਾ ਚਾਹੇ, ਉਹ ਭਾਵੇਂ ਕਿਤਨਾ ਵੀ ਬਲੀ ਹੋਵੇ, ਭਾਵੇਂ ਰਾਵਣ ਦੀ ਤਰ੍ਹਾਂ ਕਾਲ ਨੂੰ ਪਾਵੇ ਨਾਲ ਬੰਨ੍ਹਣ ਵਾਲਾ, ਹਰਣਾਖਸ਼ ਵਰਗਾ ਜਾਂ ਬਾਲੀ ਵਰਗਾ ਹੋਵੇ, ਪਰ ਮਾਰਨ ਤੇ ਜਿਉਂਦਾ ਰੱਖਣ ਦੀ ਸ਼ਕਤੀ ਪਰਮਾਤਮਾ ਨੇ ਆਪਣੇ ਹੱਥ ਵਿਚ ਰੱਖੀ ਹੋਈ ਹੈ, ਜੈਸਾ ਕਿ :

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥**

*(ਰਾਗ ਵਡਹੰਸ ਮ: ੪, ਅੰਗ ੫੯੪)*

ਇਸ ਦੇ ਵਿੱਚੋਂ ਧਰਮੀ ਰਾਜੇ ਦੀ ਜੀਵਨ ਦੀ ਕਹਾਣੀ ਹੈ, ਪਾਂਡੂ ਪੁੱਤਰ ਅਰਜਨ ਮਹਾਂਬਲੀ ਯੋਧਾ ਉਸਦਾ ਪੁੱਤਰ ਅਭਿਮੰਨੂ ਜਦੋਂ ਜੰਗ ਵਿਚ ਸਤ ਮਹਾਂਰਥੀਆਂ ਨੇ ਘੇਰ ਕੇ ਮਾਰ ਦਿੱਤਾ ਜੋ ਜੰਗੀ ਵਿਧਾਨ ਤੋਂ ਉਲਟ ਸੀ। ਦੁਰਯੋਧਨ ਦੇ ਪੱਖੀ ਦ੍ਰੋਣਾਚਾਰੀਆ ਦੇ ਪੁੱਤਰ ਅਸ਼੍ਵਥਾਮਾ ਨੇ ਬ੍ਰਹਮ ਅਸਤ੍ਰ ਸਾਰੀ ਕੁਲ ਨਸ਼ਟ ਕਰਨ ਵਾਸਤੇ ਚਲਾ ਦਿੱਤਾ ਸੀ। ਉਸ ਸਮੇਂ ਉਤਰਾ ਦੇ ਉਦਰ ਵਿਚ ਜੋ ਪਾਂਡਵਾਂ ਦੀ ਅੰਸ ਕੇਵਲ ਇਕ

ਬੱਚਾ (ਪ੍ਰੀਛਤ) ਸੀ ਇਸਨੇ ਗਰਭ ਵਿਚ ਉਸਨੂੰ ਮਾਰ ਦਿੱਤਾ ਪਰ ਭਗਵਾਨ ਕ੍ਰਿਸ਼ਨ ਜੀ ਨੇ ਆਪਣੇ ਆਤਮਿਕ ਬਲ ਨਾਲ ਉਸਨੂੰ ਜੀਵਤ ਕਰ ਦਿੱਤਾ। ਜੈਸਾ ਕਿ :

**ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥** *(ਰਾਗ ਗਉੜੀ ਮ: ੫, ਅੰਗ ੨੯੨)*

ਫਿਰ ਇਹ ਜਨਮ ਲੈਣ ਤੋਂ ਉਪਰੰਤ ਇੰਦ੍ਰ ਪ੍ਰਸਥ ਅਤੇ ਹਸਤਨਾਪੁਰ ਦਾ ਮਾਲਕ ਬਣ ਕੇ ਰਾਜ ਕਰਦਾ ਰਿਹਾ। ਇਕ ਦਿਨ ਇਸਨੇ ਸੋਚਿਆ ਕਿ ਜਿਸ ਕਲਿਜੁਗ ਦੇ ਉਪੱਦਰਾਂ ਤੋਂ ਭੈ ਭੀਤ ਹੋ ਕੇ ਮੇਰੇ ਬਜ਼ੁਰਗ ਹਿਮਾਲਯ ਵਿਚ ਜਾ ਕੇ ਬਰਫ਼ ਵਿਚ ਮਰਨਾ ਪ੍ਰਵਾਨ ਕਰ ਗਏ, ਪਰ ਕਲਿਜੁਗ ਵਿਚ ਰਾਜ ਕਰਨਾ ਪ੍ਰਵਾਨ ਨਾ ਕੀਤਾ। ਮੈਂ ਦੇਖਾਂ ਕਿ ਮੇਰੇ ਰਾਜ ਵਿਚ ਇਸਦਾ ਕੀ ਪ੍ਰਭਾਵ ਹੈ। ਤਾਂ ਕਲਿਜੁਗ ਨੇ ਇਕ ਭਿਆਨਕ ਰੂਪ ਧਾਰਨ ਕਰਕੇ ਆਪਣਾ ਪ੍ਰਭਾਵ ਦਿਖਾਇਆ ਕਿ ਇਕ ਬਲਦ ਜਿਸ ਦੀਆਂ ਤਿੰਨ ਲੱਤਾਂ ਟੁੱਟੀਆਂ ਹਨ, ਤੇ ਇਕ ਲੱਤ ਦੇ ਸਹਾਰੇ ਤੁਰ ਰਿਹਾ ਹੈ। ਜਦੋਂ ਪ੍ਰੀਛਤ ਨੇ ਕਲਿਜੁਗ ਨੂੰ ਉਸ ਬਲਦ ਤਾਈਂ ਸੋਟਿਆਂ ਨਾਲ ਕੁੱਟਦੇ ਹੋਏ ਦੇਖਿਆ ਤਾਂ ਉਸ ਨੇ ਤੁਰੰਤ ਆਪਣੇ ਧਨੁਸ਼ ਬਾਨ ਨੂੰ ਸੰਭਾਲਿਆ ਤੇ ਜਦੋਂ ਇਸ ਨੂੰ ਮਾਰਨ ਲੱਗਾ ਤਾਂ ਇਸ ਨੇ ਕਿਹਾ ਕਿ ਤੂੰ ਮੈਨੂੰ ਮਾਰ ਨਹੀਂ ਸਕਦਾ ਕਿਉਂਕਿ ਮੈਨੂੰ ਵੀ ਪਰਮੇਸ਼ਰ ਨੇ ਰਾਜ ਬਖ਼ਸ਼ਿਆਂ ਹੈ ਅਤੇ ਤੈਨੂੰ ਵੀ। ਆਪਾਂ ਇਕ ਸਮਝੌਤਾ ਕਰ ਲੈਂਦੇ ਹਾਂ ਤਾਂ ਪ੍ਰੀਛਤ ਨੇ ਕਿਹਾ ਕਿ ਸਮਝੌਤਾ ਇਹੋ ਹੀ ਹੈ ਕਿ ਜਿਥੋਂ ਤੱਕ ਮੇਰੇ ਰਾਜ ਦੀ ਹੱਦ ਹੈ, ਉਸ ਤੋਂ ਬਾਹਰ ਚਲਾ ਜਾ ਤਾਂ ਕਲਿਜੁਗ ਨੇ ਕਿਹਾ ਕਿ ਇਹ ਨਹੀਂ ਹੋ ਸਕਦਾ ਕਿਉਂਕਿ ਤੂੰ ਤਾਂ ਥੋੜਾ ਸਮਾਂ ਰਾਜ ਕਰਕੇ ਚਲੇ ਜਾਣਾ ਹੈ, ਮੇਰਾ ਰਾਜ ਚਾਰ ਲੱਖ ਬੱਤੀ ਹਜ਼ਾਰ ਵਰ੍ਹੇ ਤੱਕ ਰਹੇਗਾ। ਇਕ ਗੱਲ ਤਾਂ ਹੋ ਸਕਦੀ ਹੈ ਕਿ ਤੂੰ ਇਕ ਨਿਯਮ ਬਣਾ ਕੇ ਜਿਥੇ-ਜਿਥੇ ਤੂੰ ਕਹੇਂਗਾ। ਮੈਂ ਉਥੇ-ਉਥੇ ਨਹੀਂ ਜਾਵਾਂਗਾ ਪਰ ਰਹਾਂਗਾ ਤੇਰੇ ਰਾਜ ਵਿਚ ਹੀ। ਤਾਂ ਪ੍ਰੀਛਤ ਨੇ ਇਸਨੂੰ ਕਿਹਾ ਕਿ :

੧. ਜਿਥੇ ਕੋਈ ਨਾਮ ਜਪਦਾ ਹੈ, ਤੂੰ ਉਥੇ ਵੀ ਨਹੀਂ ਜਾਵੇਂਗਾ।
੨. ਜਿਥੇ ਕੋਈ ਦਾਨ ਪੁੰਨ ਕਰਦਾ ਹੈ, ਤੂੰ ਉਥੇ ਵੀ ਨਹੀਂ ਜਾਵੇਂਗਾ।
੩. ਜਿਥੇ ਸਤਿਸੰਗਤ ਹੋ ਰਹੀ ਹੋਵੇ, ਤੂੰ ਉਥੇ ਵੀ ਨਹੀਂ ਜਾਵੇਂਗਾ।
੪. ਸਤ ਪ੍ਰਤਗੀ ਧਰਮੀ ਕੋਲ ਵੀ ਤੂੰ ਨਹੀਂ ਜਾਵੇਂਗਾ।

ਤਾਂ ਕਲਿਜੁਗ ਨੇ ਕਿਹਾ ਫੇਰ ਤੂੰ ਦੱਸ ਕਿ ਮੈਂ ਕਿਥੇ ਜਾਵਾਂ। ਤਾਂ ਪ੍ਰੀਛਤ ਨੇ ਕਿਹਾ ਕਿ ਜਿਥੇ ਕੋਈ ਝੂਠ ਬੋਲਦਾ ਹੋਵੇ, ਵਿਭਚਾਰ ਕਰਦਾ ਹੋਵੇ, ਸ਼ਰਾਬ ਪੀਂਦਾ ਹੋਵੇ, ਜੀਵ ਹਿੰਸਾ ਕਰਦਾ ਹੋਵੇ, ਜੂਆ ਖੇਡਦਾ ਹੋਵੇ। ਇਨ੍ਹਾਂ ਥਾਵਾਂ 'ਤੇ ਤੇਰਾ ਵਾਸਾ ਹੋਵੇਗਾ। ਤਾਂ ਕਲਿਜੁਗ ਨੇ ਕਿਹਾ ਕਿ ਤੂੰ ਧਰਮੀ ਰਾਜਾ ਹੈਂ, ਇਤਨਾਂ ਕੁ ਤਾਂ ਇਨਸਾਫ਼ ਕਰ ਕਿ ਇਨ੍ਹਾਂ ਮਾੜਿਆਂ ਟਿਕਾਣਿਆਂ ਤੋਂ ਕੋਈ ਇਕ ਤਾਂ ਚੰਗਾ ਟਿਕਾਣਾ ਦੱਸ ਜਿਥੇ ਮੈਂ ਰਹਿ ਸਕਾਂ। ਤਾਂ ਰਾਜੇ ਪ੍ਰੀਛਤ ਨੇ ਕਿਹਾ ਕਿ ਸੋਨੇ ਦੇ ਉੱਪਰ ਵੀ ਤੇਰਾ ਵਾਸਾ ਹੋਵੇਗਾ। ਕਲਿਜੁਗ ਨੇ ਸਵੀਕਾਰ ਕੀਤਾ। ਫੇਰ ਇਕ ਦਿਨ ਰਾਜਾ ਪ੍ਰੀਛਤ ਸ਼ਿਕਾਰ ਖੇਡਣ ਲਈ ਜੰਗਲ ਵਿਚ ਗਿਆ, ਰਾਜੇ ਨੇ ਇਹ ਖ਼ਿਆਲ ਨਾ ਕੀਤਾ ਕਿ ਮੇਰੇ ਸੋਨੇ ਦਾ ਮੁਕਟ ਪਹਿਨਿਆ ਹੋਇਆ ਹੈ, ਤੇ ਕਲਿਜੁਗ ਨੇ ਸੂਖਸ਼ਮ ਰੂਪ ਧਾਰ ਕੇ ਉਸਦੇ ਮੁਕਟ ਵਿਚ ਪ੍ਰਵੇਸ਼ ਕਰ ਲਿਆ, ਤੇ ਰਾਜੇ ਦੀ ਬੁੱਧ ਭ੍ਰਸ਼ਟ ਕੀਤੀ। ਰਾਜੇ ਨੇ ਬਹੁਤ ਕੋਸ਼ਿਸ਼ ਕੀਤੀ ਪਰ ਕੋਈ ਸ਼ਿਕਾਰ ਪ੍ਰਾਪਤ ਨਾ ਹੋਇਆ ਤੇ ਇਕ ਹਿਰਨ ਰਾਜੇ ਦੇ ਅੱਗੋਂ ਨਿਕਲਿਆ ਜੋ ਜਤਨ ਕਰਕੇ ਵੀ ਪਕੜਿਆ ਨਾ ਗਿਆ, ਤਦ ਹਿਰਨ ਨੂੰ ਭਾਲਦਾ-ਭਾਲਦਾ ਸੰਘਣੇ ਜੰਗਲ ਵਿਚ ਚਲਾ ਗਿਆ। ਜਿਥੇ ਵਿਭਾਂਡਵ ਰਿਖੀ ਤਪ ਕਰ ਰਿਹਾ ਸੀ। ਰਾਜੇ ਨੇ ਉਸ ਰਿਖੀ ਨੂੰ ਪੁੱਛਿਆ ਕਿ ਮੇਰਾ ਸ਼ਿਕਾਰ ਤੇਰੇ ਸਾਹਮਣਿਓਂ ਲੰਘ ਕੇ ਕਿਸ ਪਾਸੇ ਵੱਲ ਗਿਆ ਹੈ ਕਿਉਂਕਿ ਰਾਜੇ ਦੀ ਬੁੱਧ ਉਸ ਵੇਲੇ ਭ੍ਰਸ਼ਟ ਹੋ ਚੁੱਕੀ ਸੀ, ਇਹ ਸਵਾਲ ਰਿਖੀਆਂ ਨੂੰ ਪੁੱਛਣ ਵਾਲਾ ਹੀ ਨਹੀਂ ਹੈ। ਰਿਖੀ ਸਮਾਧੀ ਵਿਚ ਲੀਨ ਸੀ। ਜਦੋਂ ਪੁੱਛਣ 'ਤੇ ਕੋਈ ਉੱਤਰ ਨਾ ਦਿੱਤਾ ਤਾਂ ਰਾਜੇ ਨੇ ਕਿਹਾ ਕਿ ਮੈਨੂੰ ਉੱਤਰ ਦੇਣ ਦੀ ਬਜਾਇ ਅੱਖਾਂ ਬੰਦ ਕਰਕੇ ਪਖੰਡ ਕਰ ਰਿਹਾ ਹੈਂ ਜੋ ਤੂੰ ਉੱਤਰ ਨਹੀਂ ਦਿੱਤਾ, ਇਹ

ਮੇਰਾ ਨਿਰਾਦਰ ਹੈ। ਹੁਣ ਬਦਲੇ ਵਿਚ ਤੈਨੂੰ ਵੀ ਨਿਰਾਦਰ ਹੀ ਦੇ ਕੇ ਜਾਵਾਂਗਾ, ਤਦੋਂ ਇਸਨੇ ਧਨੁਸ਼ ਦੇ ਗੋਛੇ ਨਾਲ ਉਥੋਂ ਲਾਗੇ ਤੋਂ ਇਕ ਮਰਿਆ ਹੋਇਆ ਸੱਪ ਚੁੱਕ ਕੇ ਉਸਦੇ ਗਲ ਵਿਚ ਪਾ ਦਿੱਤਾ ਤੇ ਰਾਜਾ ਪ੍ਰੀਛਤ ਵਾਪਸ ਮਹਿਲਾਂ ਵਿਚ ਚਲਾ ਗਿਆ, ਜਦੋਂ ਇਸਨੇ ਮੁਕਟ ਲਾਹ ਕੇ ਰੱਖ ਦਿੱਤਾ ਤਾਂ ਫੇਰ ਖ਼ਿਆਲ ਆਇਆ ਕਿ ਮੇਰੇ ਕੋਲੋਂ ਕਿੱਡਾ ਮਾੜਾ ਕੰਮ ਹੋ ਗਿਆ ਹੈ ਮੈਂ ਤਾਂ ਉਸ ਵੰਸ਼ ਵਿੱਚੋਂ ਹਾਂ, ਜਿਥੇ ਰਿਸ਼ੀਆਂ ਮੁਨੀਆਂ ਦਾ ਸਤਿਕਾਰ ਕੀਤਾ ਜਾਂਦਾ ਸੀ ਮੈਂ ਉਸ ਰਿਖੀ ਕੋਲੋਂ ਜਾ ਕੇ ਖਿਮਾ ਮੰਗਦਾ ਹਾਂ ਕਿਉਂਕਿ ਰਿਸ਼ੀ ਬਖ਼ਸ਼ ਦੇਂਦੇ ਹੁੰਦੇ ਹਨ। ਇਸ ਰਿਖੀ ਦਾ ਸ਼ਿਸ਼ ਸ੍ਰਿੰਗੀ ਰਿਖੀ ਸੀ, ਜਿਸ ਦਾ ਤਪ ਪ੍ਰਵਾਨ ਹੋਣ ਤੋਂ ਉਸ ਨੂੰ ਬ੍ਰਹਮ ਲੋਕ ਵਿੱਚੋਂ ਵਾਕ ਸਿਧੀ ਦਾ ਵਰ ਮਿਲ ਗਿਆ ਸੀ, ਕਿ ਜੋ ਵੀ ਮੈਂ ਵਾਕ ਕਹਾਂ ਉਹ ਪੂਰਾ ਹੋ ਜਾਵੇ। ਇਹ ਵਰ ਪ੍ਰਾਪਤ ਕਰਕੇ ਬ੍ਰਹਮ ਲੋਕ ਤੋਂ ਵਾਪਸ ਆ ਰਿਹਾ ਸੀ। ਤਦੋਂ ਆਪਣੇ ਗੁਰੂ ਦਾ ਨਿਰਾਦਰ ਨਾ ਸਹਿਣ ਕਰਦੇ ਹੋਏ ਇਹ ਸ੍ਰਾਪ ਦੇ ਦਿੱਤਾ ਕਿ ਜਿਸ ਨੇ ਮੇਰੇ ਗੁਰੂ ਦੇ ਗਲ ਵਿਚ ਸੱਪ ਪਾ ਕੇ ਨਿਰਾਦਰ ਕੀਤਾ ਹੈ, ਉਸ ਦੀ ਅੱਜ ਤੋਂ ਸੱਤਵੇਂ ਦਿਨ ਸੱਪ ਡੰਗਿਆਂ ਹੀ ਮੌਤ ਹੋਵੇ। ਸਰਾਪ ਦੇ ਕੇ ਇਹ ਥੋੜਾ ਜਿਹਾ ਸ਼ਾਂਤ ਹੋਇਆ ਤਦੋਂ ਵਿਭਾਂਡਵ ਰਿਖੀ ਨੇ ਆਪਣੇ ਨੇਤ੍ਰ ਖੋਲ੍ਹੇ ਤੇ ਸਾਹਮਣੇ ਆਪਣੇ ਸ਼ਿਸ਼ ਨੂੰ ਬੈਠਿਆਂ ਦੇਖਿਆ। ਰਿਸ਼ੀ ਜਾਣਦਾ ਸੀ ਕਿ ਮੇਰਾ ਸ਼ਿਸ਼ ਬਹੁਤ ਕ੍ਰੋਧੀ ਹੈ। ਆਪਣੇ ਗਲ ਵਿਚ ਮਰਿਆ ਸੱਪ ਦੇਖ ਕੇ ਰਿਖੀ ਨੇ ਆਪਣੇ ਦਿਬ ਨੇਤ੍ਰਾਂ ਨਾਲ ਦੇਖਿਆ ਕਿ ਇਹ ਸੱਪ ਰਾਜੇ ਪ੍ਰੀਛਤ ਨੇ ਮੇਰੇ ਗਲ ਵਿਚ ਪਾਇਆ ਹੈ, ਰਿਖੀ ਨੇ ਆਪਣੇ ਸ਼ਿਸ਼ ਨੂੰ ਪੁੱਛਿਆ ਕਿ ਮੇਰੇ ਗਲੇ ਵਿਚ ਮਰਿਆ ਸੱਪ ਦੇਖ ਕੇ ਕੋਈ ਸਰਾਪ ਤਾਂ ਨਹੀਂ ਦੇ ਦਿੱਤਾ ਤਾਂ ਸਿੰਙੀ ਰਿਖੀ ਨੇ ਕਿਹਾ ਕਿ ਉਹ ਸ਼ਿਸ਼ ਹੀ ਕਾਹਦਾ ਹੈ, ਜੋ ਆਪਣੇ ਗੁਰੂ ਦਾ ਅਪਮਾਨ ਸਹਿਣ ਕਰ ਲਵੇ। ਇਸ ਲਈ ਮੈਂ ਇਹ ਸਰਾਪ ਦੇ ਦਿੱਤਾ ਹੈ ਕਿ ਅੱਜ ਤੋਂ ਸੱਤਵੇਂ ਦਿਨ ਨੂੰ ਸੱਪ ਡੰਗਿਆਂ ਉਸ ਦੀ ਮੌਤ ਹੋ ਜਾਵੇ ਤਾਂ ਵਿਭਾਂਡਵ ਰਿਖੀ ਨੇ ਕਿਹਾ ਕਿ ਹੇ ਪੁੱਤਰ! ਇਹ ਬਹੁਤ ਮਾੜਾ ਕੰਮ ਹੋਇਆ। ਕਿਉਂਕਿ ਇਹੋ ਜਿਹਾ ਧਰਮੀ ਰਾਜਾ ਸੰਸਾਰ ਵਿਚ ਕਦੇ-ਕਦੇ ਪੈਦਾ ਹੁੰਦਾ ਹੈ, ਇਹ ਰਾਜਾ ਪ੍ਰੀਛਤ ਸੀ। ਸ਼ਿਸ਼ ਨੇ ਕਿਹਾ ਕਿ ਇਹੋ ਜਿਹੇ ਧਰਮੀ ਰਾਜੇ ਨੇ ਅਜਿਹਾ ਖੋਟਾ ਕੰਮ ਕਿਉਂ ਕੀਤਾ, ਤਾਂ ਰਿਖੀ ਨੇ ਕਿਹਾ ਕਿ ਕਲਿਜੁਗ ਨੇ ਉਸਦੇ ਮੁਕਟ ਵਿਚ ਪ੍ਰਵੇਸ਼ ਕਰਕੇ ਉਸਦੀ ਬੁੱਧ ਭ੍ਰਿਸ਼ਟ ਕਰਕੇ ਉਸਦੇ ਕੋਲੋਂ ਇਹ ਕੰਮ ਕਰਵਾਇਆ। ਪਰ ਹੁਣ ਜਾਹ ਤੇ ਉਸ ਨੂੰ ਜਾਣਕਾਰੀ ਦੇ ਕਿ ਉਹ ਸੱਤਾਂ ਦਿਨਾਂ ਵਿਚ ਆਪਣੀ ਕਲਿਆਣ ਦਾ ਕੋਈ ਕਾਰਜ ਕਰ ਲਵੇ ਤਾਂ ਸਿੰਙੀ ਰਿਖੀ ਨੇ ਆਪਣੇ ਗੁਰਦੇਵ ਦਾ ਹੁਕਮ ਮੰਨਦਿਆਂ, ਰਾਜੇ ਪ੍ਰੀਛਤ ਨੂੰ ਜਾ ਕੇ ਸੂਚਨਾ ਦਿੱਤੀ ਤੇਰੇ ਸੱਪ ਪਾਉਣ ਦੇ ਕਾਰਨ ਮੇਰੇ ਕੋਲੋਂ ਸਰਾਪ ਦਾ ਬਚਨ ਕਿਹਾ ਗਿਆ ਹੈ ਹੁਣ ਤੇਰੀ ਮੌਤ ਤਾਂ ਅੱਜ ਤੋਂ ਸੱਤਵੇ ਦਿਨ ਹੋ ਹੀ ਜਾਣੀ ਹੈ, ਇਸ ਦੇ ਵਿਚ-ਵਿਚ ਹੀ ਤੂੰ ਆਪਣੀ ਕਲਿਆਣ ਦਾ ਕੋਈ ਉਪਾਅ ਕਰ ਲੈ, ਇਹ ਮੇਰੇ ਗੁਰੂ ਦਾ ਹੁਕਮ ਹੈ। ਇਹ ਸੁਣ ਕੇ ਰਾਜਾ ਬਹੁਤ ਚਿੰਤਤ ਹੋਇਆ ਅਤੇ ਤੁਰੰਤ ਇਕ ਸ਼ੀਸ਼ ਮਹਿਲ ਬਣਾਉਣ ਦਾ ਹੁਕਮ ਦਿੱਤਾ ਜੋ ਬਹੁਤ ਫੁਰਤੀ ਨਾਲ ਗੰਗਾ ਦੇ ਕਿਨਾਰੇ ਪਾਣੀ ਵਿਚ ਬਣਾਇਆ ਗਿਆ। ਜਿਥੇ ਇਹ ਸ਼ੀਸ਼ ਮਹਿਲ ਬਣਾਇਆ ਸੀ, ਉਸ ਦੇ ਖੰਡਰਾਤ ਅੱਜ ਵੀ ਮੌਜੂਦ ਹਨ। ਉਹ ਮੇਰਠ ਦੇ ਕੋਲ ਪ੍ਰੀਛਤ ਕਿਲ੍ਹਾ ਮੌਜੂਦ ਹੈ ਅਤੇ ਉਸੇ ਨਾਂ 'ਤੇ ਇਕ ਸ਼ਹਿਰ ਵੱਸਿਆ ਹੋਇਆ ਹੈ, ਜੋ ਅੱਜ ਵੀ ਮੌਜੂਦ ਹੈ।[੧]

ਰਾਜੇ ਨੇ ਆਪਣੀ ਕਲਿਆਣ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਮੰਨੀ। ਉੱਧਰ ਦੂਸਰੇ ਪਾਸੇ ਨਾਰਦ ਮੁਨੀ ਸੁਕਦੇਵ ਮੁਨੀ ਕੋਲ ਪਹੁੰਚਿਆ ਬਹੁਤ ਤਰੀਕੇ ਨਾਲ ਸੁਕਦੇਵ ਜੀ ਤੋਂ ਪ੍ਰਸ਼ਨ ਪੁੱਛਿਆ ਕਿ ਹੇ ਮਹਾਂ ਮੁਨੀ! ਇਕ ਮਨੁੱਖ ਖੂਹ 'ਤੇ ਬੈਠਾ ਸੀ ਤੇ ਉਥੇ ਇਕ ਨੇਤ੍ਰਹੀਨ ਰਸਤਾ ਭੁੱਲ ਕੇ ਖੂਹ ਵੱਲ ਸਿੱਧਾ ਹੋ ਗਿਆ।

---

੧. ਇਸ ਤੋਂ ਥੋੜ੍ਹੀ ਕੁ ਦੂਰ ਗੰਗਾ ਦੇ ਕਿਨਾਰੇ ਸ਼ੁਕਰਤਾਲ ਨਾਂ ਦੀ ਜਗ੍ਹਾ ਹੈ। ਉਥੋਂ ਦੇ ਪੁਜਾਰੀ ਦੱਸਦੇ ਹਨ ਕਿ ਭਾਗਵਤ ਦੀ ਕਥਾ ਪ੍ਰੀਛਤ ਰਾਜੇ ਨੇ ਇਥੇ ਸੁਣੀ ਸੀ, ਉਸੇ ਯਾਦ ਵਿਚ ਅੱਜ ਵੀ ਉਥੇ ਭਾਗਵਤ ਦੀ ਕਥਾ ਹੁੰਦੀ ਰਹਿੰਦੀ ਹੈ। ਦੋਨਾਂ ਗੱਲਾਂ ਵਿੱਚੋਂ ਕਿਹੜੀ ਗੱਲ ਠੀਕ ਹੈ, ਇਹ ਪਰਮਾਤਮਾ ਜਾਣੇ। ਸਾਡਾ ਕੰਮ ਪ੍ਰੀਛਤ ਦੇ ਸੱਪ ਡੰਗਿਆਂ ਮੌਤ ਤੋਂ ਹੈ, ਜੋ ਉੱਪਰ ਸਾਖੀ ਵਿਚ ਆ ਚੁੱਕਾ ਹੈ।

ਉਸ ਸੁਜਾਖੇ ਪੁਰਖ ਨੇ ਉਸਨੂੰ ਦੱਸਿਆ ਨਹੀਂ ਕਿ ਤੇਰੇ ਅੱਗੇ ਖੂਹ ਹੈ, ਉਹ ਅੰਨ੍ਹਾਂ ਪੁਰਖ ਸਿੱਧਾ ਖੂਹ ਵਿਚ ਡਿੱਗ ਗਿਆ ਜਿਸ ਕਰਕੇ ਉਸਦੀ ਮੌਤ ਹੋ ਗਈ। ਤੁਸੀਂ ਦੱਸੋ ਕਿ ਇਸਦਾ ਪਾਪ ਕਿਸ ਨੂੰ ਲੱਗਾ। ਸੁਕਦੇਵ ਮੁਨੀ ਨੇ ਕਿਹਾ ਕਿ ਇਸ ਦਾ ਪਾਪ ਉਸ ਸਜਾਖੇ ਪੁਰਖ ਨੂੰ ਲੱਗੇਗਾ ਜਿਸ ਨੇ ਅੰਨ੍ਹੇ ਪੁਰਖ ਨੂੰ ਖੂਹ ਵਿਚ ਡਿੱਗਣ ਤੋਂ ਬਚਾਇਆ ਨਹੀਂ ਹੈ, ਤਾਂ ਨਾਰਦ ਮੁਨੀ ਜੀ ਕਹਿਣ ਲੱਗੇ ਕਿ ਏਸੇ ਤਰ੍ਹਾਂ ਦਾ ਪਾਪ ਇਕ ਤੁਹਾਨੂੰ ਲੱਗਣ ਵਾਲਾ ਹੈ। ਅੱਜ ਇਕ ਧਰਮੀ ਰਾਜਾ ਵੈਰਾਗ ਬਿਬੇਕ ਦੇ ਨੇਤ੍ਰਾਂ ਤੋਂ ਹੀਣਾ ਸੰਸਾਰ ਦੇ ਖੂਹ ਵਿਚ ਡਿੱਗਣ ਲੱਗਾ ਹੈ, ਜੇਕਰ ਤੁਸੀਂ ਨੇਤ੍ਰਾਂ ਵਾਲਿਆਂ ਨੇ ਉਸਨੂੰ ਨਾ ਬਚਾਇਆ ਤਾਂ ਇਸ ਦਾ ਪਾਪ ਤੁਹਾਨੂੰ ਲੱਗੇਗਾ। ਤਾਂ ਸੁਕਦੇਵ ਮੁਨੀ ਜੀ ਤੁਰੰਤ ਮਹਾਰਾਜੇ ਪ੍ਰੀਛਤ ਕੋਲ ਪਹੁੰਚੇ। ਕਥਾ ਆਰੰਭ ਹੋਈ। ਸ਼ੀਸ਼ ਮਹਿਲ ਐਸਾ ਸੀ ਕਿ ਜਿਥੇ ਇਕ ਨਿੱਕੀ ਤੋਂ ਨਿੱਕੀ ਕੀੜੀ ਵੀ ਤੁਰਦੀ ਨਜ਼ਰ ਆਉਂਦੀ ਸੀ। ਮੌਤ ਤੋਂ ਬਚਣ ਲਈ ਰਾਜੇ ਨੇ ਹਰ ਹੀਲੇ ਤੇ ਹਰ ਇੰਤਜ਼ਾਮ ਕੀਤੇ। ਉੱਧਰ ਧਨੰਤਰ ਵੈਦ ਨੂੰ ਪਤਾ ਲੱਗਾ ਕਿ ਰਾਜੇ ਪ੍ਰੀਛਤ ਨੂੰ ਸੱਪ ਨੇ ਡੰਗਣਾ ਹੈ ਉਸ ਦੇ ਬਚਾਉਣ ਲਈ ਉਹ ਵੀ ਚੱਲ ਪਿਆ ਅਤੇ ਤੱਛਕ ਨਾਗ ਦੇਹ ਪਲਟ ਕੇ ਬੰਦੇ ਦੇ ਰੂਪ ਵਿਚ ਜਾਂਦਾ ਮਿਲਿਆ। ਇਸ ਨੇ ਪੁੱਛਿਆ ਕਿ ਤੂੰ ਕੌਣ ਹੈਂ, ਅਤੇ ਕਿਥੇ ਚਲਿਆ ਹੈਂ। ਉਸ ਨੇ ਜਵਾਬ ਦਿੱਤਾ ਕਿ ਮੈਂ ਧਨੰਤਰ ਵੈਦ ਹਾਂ। ਮੈਂ ਧਨੰਤਰੀ ਵਿੱਦਿਆ ਨਾਲ ਸੱਪ ਡੰਗੇ ਪ੍ਰਾਣੀ ਨੂੰ ਮਰਨ ਨਹੀਂ ਦੇਵਾਂਗਾ। ਮੈਨੂੰ ਪਰਮਾਤਮਾ ਨੇ ਅਮਰ ਦ੍ਰਿਸ਼ਟੀ ਦਿੱਤੀ ਹੈ, ਤਾਂ ਅੱਗੋਂ ਤੱਛਕ ਨਾਗ ਨੇ ਕਿਹਾ ਕਿ ਮੈਂ ਉਸ ਨੂੰ ਮਾਰਨ ਚਲਿਆ ਹਾਂ। ਮੇਰਾ ਨਾਮ ਤੱਛਕ ਨਾਗ ਹੈ। ਤੇਰਾ ਤੇ ਮੇਰਾ ਕੋਈ ਮੇਲ ਨਹੀਂ ਹੈ, ਆਪਣੇ ਤੋਂ ਅਲੱਗ ਹੋਣ ਤੋਂ ਪਹਿਲਾਂ ਆਖ਼ਰੀ-ਆਖ਼ਰੀ ਸਮਰੱਥਾਂ ਦਾ ਪ੍ਰਯੋਗ ਕਰਕੇ ਵੇਖ ਲਈਏ। ਤੱਛਕ ਨਾਗ ਨੇ ਆਪਣੀ ਸਮਰੱਥਾ ਨਾਲ ਪਾਸ ਹੀ ਉੱਗੇ ਹੋਏ ਪਿੱਪਲ ਨੂੰ ਫੂਕ ਮਾਰ ਕੇ ਸੁਆਹ ਕਰ ਦਿੱਤਾ, ਧਨੰਤਰ ਵੈਦ ਨੇ ਆਪਣੀ ਅੰਮ੍ਰਿਤ ਦ੍ਰਿਸ਼ਟੀ ਨਾਲ ਮੁੜ ਹਰਾ ਭਰਾ ਕਰ ਦਿੱਤਾ, ਇਸ ਤੋਂ ਬਾਅਦ ਦੋਵੇਂ ਆਪਣੇ ਅਲੱਗ-ਅਲੱਗ ਰਸਤੇ 'ਤੇ ਚੱਲ ਪਏ। ਤੱਛਕ ਨਾਗ ਨੇ ਧੋਖੇ ਨਾਲ ਇਸ ਦੀ ਪਿੱਠ 'ਤੇ ਡੰਗ ਮਾਰ ਕੇ ਰਸਤੇ ਵਿਚ ਹੀ ਮਾਰ ਦਿੱਤਾ। ਤਦ ਪ੍ਰੀਛਤ ਦੇ ਮਹਿਲਾਂ ਕੋਲ ਜਾ ਕੇ ਦੇਖਿਆ ਕਿ ਉਥੇ ਰਾਤ ਦਿਨ ਦੇ ਸਖ਼ਤ ਪਹਿਰੇ ਹਨ, ਅਤੇ ਸਾਰਾ ਮਹਿਲ ਸ਼ੀਸ਼ਿਆਂ ਦਾ ਹੀ ਹੈ। ਜਦੋਂ ਸਤਵੇਂ ਦਿਨ ਕਥਾ ਦਾ ਭੋਗ ਪਿਆ ਜੋ ਫੁੱਲਵਾੜੀ ਵਿੱਚੋਂ ਫੁੱਲਾਂ ਦੀ ਟੋਕਰੀ ਪੂਜਾ ਲਈ ਮੰਗਵਾਈ ਗਈ ਤਾਂ ਤੱਛਕ ਨਾਗ ਆਪਣਾ ਸੂਖਸ਼ਮ ਰੂਪ ਧਾਰ ਕੇ ਉਸਦੇ ਵਿਚ ਲੁਕ ਕੇ ਬੈਠ ਗਿਆ। ਜਦੋਂ ਮੱਥਾ ਟੇਕਣ ਵੇਲੇ ਰਾਜੇ ਨੇ ਫੁੱਲ ਆਪਣੇ ਮੱਥੇ ਨੂੰ ਲਾਇਆ ਤਾਂ ਰਿਖੀ ਦਾ ਕਹਿਆ ਹੋਇਆ ਬਚਨ ਸਤ ਹੋਇਆ ਤੇ ਤੱਛਕ ਨੇ ਡੰਗ ਮਾਰ ਕੇ ਉਸਨੂੰ ਉਸ ਵੇਲੇ ਮਾਰ ਦਿੱਤਾ। ਸੋ ਐਸਾ ਬਲ ਵਾਲਾ ਰਾਜਾ ਜਿਸਦੇ ਚਾਰੇ ਪਾਸੇ ਸ਼ਸਤ੍ਰਧਾਰੀ ਸੂਰਮੇ ਪਹਿਰਾ ਦੇ ਰਹੇ ਸਨ, ਅਤੇ ਮੌਤ ਤੋਂ ਬਚਣ ਲਈ ਸ਼ੀਸ਼ਿਆਂ ਦਾ ਮਹਿਲ ਵੀ ਬਣਾਇਆ ਪਰ ਮੌਤ ਨੇ ਇਸ ਦੇ ਸੂਖਸ਼ਮ ਰੂਪ ਧਾਰ ਕੇ ਇਸ ਦੇ ਪ੍ਰਾਣ ਖਿੱਚ ਲਏ ਤੇ ਰਾਜਾ ਮੌਤ ਤੋ ਬਚ ਨਾ ਸਕਿਆ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਸਾਨੂੰ ਕੀ ਕਰਨਾ ਚਾਹੀਦਾ ਹੈ ?*

***ਗੁਰ-ਉੱਤਰ :***

## ਸਬਦੰ ਰਤੰ ਹਿਤੰ ਮਇਆ; ਕੀਰਤੰ ਕਲੀ ਕਰਮ ਕ੍ਰਿਤੁਆ ॥

ਹੇ ਭਾਈ ! ਸਬਦੰ = ਗੁਰ ਉਪਦੇਸ਼ ਦੀ ਕਮਾਈ ਕਰਨ ਵਿਚ ਰਤੰ = ਪ੍ਰੀਤੀ ਕਰੋ, ਹਰੇਕ ਜੀਵ ਉੱਪਰ ਮਇਆ = ਮਿਹਰ ਕਰਨ ਵਿਚ ਹਿਤੰ = ਪ੍ਰੇਮ ਕਰੋ **ਵਾ:** ਮਇਆ = ਕ੍ਰਿਪਾਲੂ ਸਰੂਪ ਸਬਦੰ = ਬ੍ਰਹਮ ਦੇ ਹਿਤੰ ਪ੍ਰੇਮ ਵਿਚ ਰਤੰ = ਪ੍ਰੀਤੀ ਕਰੋ ਅਤੇ ਕਲੀ = ਕਲਿਜੁਗ ਦੇ ਵਿਚ ਕ੍ਰਿਤੁਆ = ਕਰਨ ਜੋਗ ਪ੍ਰਭੂ ਦੀ ਕੀਰਤੰ = ਕੀਰਤਨ ਭਗਤੀ ਨੂੰ ਕਰੋ **ਵਾ:** ਪ੍ਰਭੂ ਦੀ ਕੀਰਤਨ ਭਗਤੀ ਅਤੇ ਨਿਸ਼ਕਾਮ ਕਰਮ ਕਰਨੇ ਚਾਹੀਦੇ ਹਨ, ਇਸ ਨਾਲ ਕ੍ਰਿਤੁਆ = ਕ੍ਰਿਤ ਕ੍ਰਿਤ ਭਾਵ ਮੁਕਤ, ਨਿਹਾਲ ਹੋ ਜਾਈਦਾ ਹੈ।

## ਮਿਟੰਤਿ ਤਤ੍ਰਾਗਤ; ਭਰਮ ਮੋਹੰ ॥ ਭਗਵਾਨ ਰਮਣੰ; ਸਰਬਤ੍ਰ ਥਾਨ੍ਹਿੰ ॥

('ਤਤ੍ਰਾ-ਗਤ', 'ਸਰਬੱਤ੍ਰ' ਅਤੇ 'ਥੱਾਨਿਅੰ' ਉਚਾਰਣ ਹੈ)

ਜਿਸਨੇ ਇਹ ਕਰਮ ਕੀਤੇ ਹਨ (ਤਤ੍ਰ + ਆ + ਗਤ) ਤਤ੍ਰ = ਤਿਸਦੇ ਤਾਈਂ ਆ ਕੇ ਗਤ = ਪ੍ਰਾਪਤ ਹੋਣ ਵਾਲੇ ਭਰਮ ਤੇ ਮੋਹ ਸਾਰੇ ਮਿਟੰਤਿ = ਮਿਟ ਜਾਂਦੇ ਹਨ **ਵਾ:** ਤਿਸਦਾ ਆ = ਆਉਣਾ ਤੇ ਗਤ = ਜਾਣਾ ਭਾਵ ਜੰਮਣ ਮਰਣਾ, ਪੰਜ ਪ੍ਰਕਾਰ ਦਾ ਭਰਮ, ਪਦਾਰਥਾਂ, ਸੰਬੰਧੀਆਂ ਆਦਿ ਦਾ ਮੋਹ ਮਿਟ ਜਾਂਦਾ ਹੈ।

ਉਹ ਸਰਬਤ੍ਰ = ਸਾਰਿਆਂ ਥਾਨ੍ਹਿੰ = ਥਾਵਾਂ ਵਿਚ ਭਗਵਾਨ = ਪਰਮਾਤਮਾ ਨੂੰ ਰਮਣੰ = ਰਮਿਆ, ਵਿਆਪਕ ਹੋਇਆ ਜਾਣ ਲੈਂਦਾ ਹੈ।

## ਦ੍ਰਿਸਟ ਤੁਯੰ ਅਮੋਘ ਦਰਸਨੰ; ਬਸੰਤ ਸਾਧ ਰਸਨਾ ॥

ਫੇਰ ਤੁਯੰ = ਤੁਹਾਡੇ ਉੱਪਰ ਉਸ ਪ੍ਰਭੂ ਦੀ ਕਿਰਪਾ ਦ੍ਰਿਸਟ = ਦ੍ਰਿਸ਼ਟੀ ਹੋਵੇਗੀ ਅਤੇ ਉਸਦਾ ਅਮੋਘ = ਸਫਲ ਦਰਸਨੰ = ਦੀਦਾਰ ਪ੍ਰਾਪਤ ਹੋਵੇਗਾ, ਉਹ ਹਰੀ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਰਸਨਾ = ਜੀਭਾ (ਬਾਣੀ) ਵਿਚ ਬਸੰਤ = ਵੱਸਦਾ ਹੈ। ਜੈਸਾ ਕਿ :

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** *(ਗਉੜੀ ਸੁਖਮਨੀ ਮ: ੫, ਅੰਗ ੨੬੨)*

## ਹਰਿ ਹਰਿ ਹਰਿ ਹਰੇ; ਨਾਨਕ ਪ੍ਰਿਅੰ ਜਾਪੁ ਜਪਨਾ ॥੮॥

ਜੋ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਅਤੇ ਸਭ ਦੇ ਪਾਪਾਂ ਦਾ ਹਰਿ = ਹਾਰਕ ਹਰੇ = ਪ੍ਰਭੂ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪ੍ਰਿਅੰ = ਪਿਆਰੇ ਦਾ ਜਾਪ ਜਪਣਾ ਕਰੋ। ਜਿਨ੍ਹਾਂ ਨੇ ਜਪਿਆ ਹੈ ਉਨ੍ਹਾਂ ਸਾਧਾਂ ਦੀ ਰਸਨਾ ਉੱਪਰ ਹਰੀ ਵੱਸਿਆ ਹੈ ਅਤੇ ਉਨ੍ਹਾਂ ਨੂੰ ਹੀ ਸਫਲ ਦਰਸ਼ਨਾਂ ਦੀ ਪ੍ਰਾਪਤੀ ਹੋਈ ਹੈ ॥੮॥

## ਘਟੰਤ ਰੂਪੰ ਘਟੰਤ ਦੀਪੰ; ਘਟੰਤ ਰਵਿ ਸਸੀਅਰ ਨਖ੍ਤ੍ਰ ਗਗਨੰ ॥

('ਨੱਖਿਅਤ੍ਰ' ਉਚਾਰਣ ਹੈ)

ਹੇ ਭਾਈ ! ਸੁੰਦਰ ਰੂਪੰ = ਸਰੂਪ ਵੀ ਘਟੰਤ = ਘਟਦਾ ਜਾ ਰਿਹਾ ਹੈ **ਵਾ:** ਰੂਪੰ = ਰੂਪਾ ਭਾਵ ਚਾਂਦੀ ਵੀ ਘੱਟ ਜਾਣ ਵਾਲੀ ਹੈ। ਦੀਪੰ = ਦੀਵੇ ਭਾਵ ਅੱਖਾਂ ਦੀ ਜੋਤ ਵੀ ਘਟੰਤ = ਘਟਦੀ ਜਾ ਰਹੀ ਹੈ **ਵਾ:** ਰੂਪੰ = ਅਕਾਰ ਵੀ ਘਟਦੇ ਜਾ ਰਹੇ ਹਨ, ਸੱਤ ਦੀਪ ਵੀ ਘਟ ਜਾਣ ਵਾਲੇ ਹਨ। ਰਵਿ = ਸੂਰਜ ਸਸੀਅਰ = ਚੰਦ੍ਰਮਾ **ਵਾ:** (ਸਸੀ + ਅਰ) ਸੂਰਜ ਸਸੀ = ਚੰਦ੍ਰਮਾ ਅਤੇ ਇਨ੍ਹਾਂ ਦੇ ਅਰ = ਵੈਰੀ ਰਾਹੂ-ਕੇਤੂ, ਨਖ੍ਤ੍ਰ = ਤਾਰੇ ਅਤੇ ਗਗਨ = ਆਕਾਸ਼ ਆਦਿ ਵੀ ਘਟੰਤ = ਘਟ ਜਾਣ ਵਾਲੇ ਹਨ।

***ਨੋਟ :*** ਘਟਦੇ ਜਾ ਰਹੇ ਹਨ, ਘਟ ਜਾਣਗੇ, ਘਟਣ ਵਾਲੇ ਹਨ, ਘਾਟੇ ਵਾਲੇ ਹਨ, ਇਹ ਸਾਰੇ ਪਦਾਂ ਨਾਲ ਅਰਥ ਵੇਲੇ ਲਗਾ ਲੈਣੇ।

## ਘਟੰਤ ਬਸੁਧਾ; ਗਿਰਿ ਤਰ ਸਿ ਖੰਡੰ ॥ ਘਟੰਤ ਲਲਨਾ; ਸੁਤ ਭ੍ਰਾਤ ਹੀਤੰ ॥

ਬਸੁਧਾ = ਧਰਤੀ ਵੀ ਘਟੰਤ = ਘਟਦੀ ਜਾ ਰਹੀ, ਗਿਰਿ = ਪਹਾੜ, ਤਰ = ਬ੍ਰਿਛ, ਸਿ = ਤਿੰਨ ਲੋਕ ਖੰਡੰ = ਨੌਂ ਖੰਡ ਵੀ ਘਟ ਜਾਣ ਵਾਲੇ ਹਨ।

ਲਲਨਾ = ਇਸਤ੍ਰੀ ਦਾ ਮੋਹ ਵੀ ਪਤੀ ਨਾਲੋਂ ਘਟੰਤ = ਘਟਦਾ ਜਾ ਰਿਹਾ ਹੈ, ਸੁਤ = ਪੁੱਤਰ ਭ੍ਰਾਤ = ਭਰਾ ਅਤੇ ਹੀਤੰ = ਹਿਤ ਕਰਨ ਵਾਲੇ ਸੰਬੰਧੀਆਂ ਦਾ ਪ੍ਰੇਮ ਵੀ ਘਟਦਾ ਜਾ ਰਿਹਾ **ਵਾ:** ਘਟ ਜਾਣ ਵਾਲਾ ਹੈ।

## ਘਟੰਤ ਕਨਿਕ ਮਾਨਿਕ; ਮਾਇਆ ਸ੍ਵਰੂਪੰ ॥
## ਨਹ ਘਟੰਤ; ਕੇਵਲ ਗੋਪਾਲ ਅਚੁਤ ॥

('ਸੁਐਰੂਪੰ' ਉਚਾਰਣ ਹੈ)

ਕਨਿਕ = ਸੋਨਾ ਤੇ ਮਾਨਿਕ = ਲਾਲ ਰਤਨ ਵੀ ਘਟੰਤ = ਘਟ ਜਾਣ ਵਾਲੇ ਹਨ ਅਤੇ ਮਾਇਆ ਦਾ ਸ੍ਵਰੂਪੰ = ਸਰੂਪ ਭਾਵ ਰਜੋ, ਤਮੋ, ਸਤੋ ਗੁਣ **ਵਾ:** ਜੜ੍ਹ ਚੇਤਨ ਮਾਇਆ ਵੀ ਘਟਦੀ ਜਾ ਰਹੀ **ਵਾ:** ਘਟ ਜਾਣ ਵਾਲੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਨਾ ਘਟਣ ਵਾਲੀ ਕਿਹੜੀ ਚੀਜ਼ ਹੈ?*

***ਗੁਰ-ਉੱਤਰ :***

ਹੇ ਭਾਈ! ਕੇਵਲ = ਸਿਰਫ਼ ਗੋਪਾਲ = ਪ੍ਰਿਥਵੀ ਦਾ ਪਾਲਕ ਤੇ ਅਚੁਤ = ਅਗਿੜ, ਅਚੱਲ ਸਰੂਪ ਪ੍ਰਭੂ ਨਹ = ਨਹੀਂ ਘਟੰਤ = ਘਟਦਾ, ਭਾਵ ਉਹ ਇਕ-ਰਸ ਹੀ ਰਹਿੰਦਾ ਹੈ ਬਾਕੀ ਸਭ ਚੀਜ਼ਾਂ ਨਾਸ਼ਵੰਤ ਹਨ।

## ਅਸਥਿਰੰ ਨਾਨਕ; ਸਾਧ ਜਨ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧ = ਸ੍ਰੇਸ਼ਟ ਮਹਾਤਮਾ ਜਨ ਵੀ ਉਸ ਦੇ ਵਿਚ ਲੀਨ ਹੋਣ ਕਰਕੇ ਅਸਥਿਰੰ = ਇਸਥਿਤ ਰੂਪ ਹਨ ॥੯॥ ਜੈਸਾ ਕਿ :

**ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥** *(ਮਾਰੂ ਵਾਰ ਮ: ੫, ਅੰਗ ੧੧੦੦)*

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਉਸ ਇਸਥਿਤ ਰੂਪ ਪ੍ਰਭੂ ਦਾ ਭਜਨ ਕਦੋਂ ਕਰਨਾ ਚਾਹੀਦਾ ਹੈ?*

***ਗੁਰ-ਉੱਤਰ :***

## ਨਹ ਬਿਲੰਬ ਧਰਮੰ; ਬਿਲੰਬ ਪਾਪੰ ॥

ਹੇ ਭਾਈ! ਧਰਮੰ = ਧਰਮ, ਪੁੰਨ ਦਾ ਕਰਮ ਕਰਨ ਲੱਗਿਆਂ ਕੋਈ ਬਿਲੰਬ = ਦੇਰੀ ਨਹੀਂ ਲਾਉਣੀ ਚਾਹੀਦੀ।[1] ਕੇਵਲ ਪਾਪੰ = ਪਾਪ, ਮੰਦ ਕਰਮ ਵਿਚ ਬਿਲੰਬ = ਦੇਰੀ ਕਰਨੀ ਚਾਹੀਦੀ ਹੈ।

**'ਨਹ ਬਿਲੰਬ ਧਰਮੰ' ਸਾਖੀ—ਪ੍ਰਮਾਣ :** ਇਕ ਵਾਰ ਇਕ ਸੂਮ ਸ਼ਾਹੂਕਾਰ ਆਦਮੀ ਬਾਹਰ ਸੈਰ ਕਰਨ ਗਿਆ, ਉਥੇ ਉਸਨੇ ਖਜੂਰਾਂ ਦੇ ਦਰੱਖ਼ਤ ਦੇਖੇ ਤੇ ਮਨ ਵਿਚ ਖਜੂਰਾਂ ਖਾਣ ਦਾ ਲਾਲਚ ਕੀਤਾ, ਇਉਂ ਉਹ ਖਜੂਰਾਂ ਦੇ ਲਾਲਚ ਵਿਚ ਦਰੱਖ਼ਤ ਦੇ ਉੱਪਰ ਚੜ੍ਹ ਗਿਆ। ਉੱਪਰ ਚੜ੍ਹ ਕੇ ਜਦੋਂ ਹੇਠਾਂ ਨੂੰ ਦੇਖਿਆ ਤਾਂ ਬਹੁਤ ਘਬਰਾਇਆ ਅਤੇ ਮਨ ਵਿਚ ਸੋਚਣ ਲੱਗਾ ਕਿ ਜੇਕਰ ਮੈਂ ਇਥੋਂ ਹੇਠਾਂ ਡਿੱਗ ਪਿਆ ਤਾਂ ਮੇਰੀ ਮੌਤ ਹੋ ਜਾਵੇਗੀ। ਉਸ ਵੇਲੇ ਪਰਮਾਤਮਾ ਨੂੰ ਚੇਤੇ ਕਰਕੇ ਕਹਿਣ ਲੱਗਾ ਕਿ ਮਹਾਰਾਜ! ਮੈਨੂੰ ਇਕ ਵਾਰੀ ਇਥੋਂ ਬਚਾ ਲਵੋ, ਮੈਂ ਤੁਹਾਡੇ ਨਾਂ 'ਤੇ ਸੌ ਕੰਬਲ ਦਾਨ ਕਰਾਂਗਾ, ਇਉਂ ਹੌਲੀ-ਹੌਲੀ ਉਤਰਦਾ ਹੋਇਆ ਜਦੋਂ ਅੱਧ ਵਿਚ ਆ ਗਿਆ ਤਦੋਂ ਕਹਿਣ ਲੱਗਾ ਕਿ ਮੈਂ ਬਹੁਤ ਕਾਹਲੀ ਕੀਤੀ ਹੈ ਦਾਨ ਕਰਨ ਵਾਸਤੇ ਪੰਜਾਹ ਕੁ ਕੰਬਲ ਹੀ ਬਹੁਤ ਹਨ। ਫੇਰ ਹੇਠਾਂ ਨੂੰ ਆਉਂਦਾ-ਆਉਂਦਾ ਪੱਚੀ, ਵੀਹ ਤੇ ਅਖ਼ੀਰ ਪੰਜ 'ਤੇ ਆ ਗਿਆ ਅਤੇ ਕਹਿਣ ਲੱਗਾ ਕਿ ਪਰਮਾਤਮਾ ਨੂੰ ਕਿਹੜਾ ਕੰਬਲਾਂ ਦਾ ਘਾਟਾ ਹੈ ਫੇਰ ਇਹ ਜਲਦੀ ਕੱਪੜੇ ਵਾਲੀ ਦੁਕਾਨ 'ਤੇ ਗਿਆ, ਉਥੋਂ ਉਸ ਤੋਂ ਪਹਿਲਾਂ ਕੁਝ ਗਾਹਕ ਬੈਠੇ ਸਨ। ਇਸਨੇ ਜਾ ਕੇ ਰੌਲਾ ਪਾਇਆ ਕਿ

---

੧. **ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ, ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥**

*(ਬਿਹਾਗੜਾ ਮ: ੪ ਛੰਤ, ਅੰਗ ੫੪੦)*

ਮੈਨੂੰ ਛੇਤੀ-ਛੇਤੀ ਕੰਬਲ ਦੇਵੋ, ਮੈਂ ਜਲਦੀ ਜਾਣਾ ਹੈ। ਮੈਂ ਕੰਬਲ ਦਾਨ ਕਰਨੇ ਹਨ ਦੁਕਾਨਦਾਰ ਨੇ ਕਿਹਾ ਕਿ ਇਤਨੀ ਕਾਹਲੀ ਕਿਉਂ ਕਰ ਰਿਹਾ ਹੈਂ। ਤਾਂ ਇਸਨੇ ਕਿਹਾ ਕਿ ਕਾਹਲੀ ਇਸ ਗੱਲ ਦੀ ਹੈ ਕਿ ਸੌ ਕੰਬਲਾਂ ਵਿੱਚੋਂ ਪੰਜ ਹੀ ਰਹਿ ਗਏ ਹਨ, ਕਿਤੇ ਇਹ ਵੀ ਨਾ ਚਲੇ ਜਾਣ। ਇਉਂ ਉਸਨੇ ਪੰਜ ਕੰਬਲ ਦਾਨ ਵਿਚ ਦਿੱਤੇ। ਸੋ ਪੁੰਨ ਕਰਮ ਕਰਨ ਲੱਗਿਆਂ ਦੇਰੀ ਨਹੀਂ ਕਰਨੀ ਚਾਹੀਦੀ, ਕਿਉਂਕਿ ਇਸ ਮਨ ਦਾ ਕੁਝ ਪਤਾ ਨਹੀਂ ਕਦੋਂ ਇਸਨੇ ਬਦਲ ਜਾਣਾ ਹੈ।

**'ਬਿਲੰਬ ਪਾਪੰ' ਸਾਖੀ—ਪ੍ਰਮਾਣ :** ਇਕ ਨਗਰ ਵਿਚ ਕੋਈ ਰਾਜਾ ਰਹਿੰਦਾ ਸੀ। ਉਸਨੂੰ ਅਚਾਨਕ ਕੋਈ ਕੰਮ ਪੈਣ ਕਰਕੇ ਉਹ ਦੋ ਦਿਨ ਲਈ ਬਾਹਰ ਚਲਾ ਗਿਆ, ਉਸ ਦਿਨ ਨਗਰ ਵਿਚ ਰਾਸਧਾਰੀਆਂ ਨੇ ਇਕ ਤਮਾਸ਼ਾ ਕੀਤਾ। ਤਦੋਂ ਰਾਜੇ ਦੀ ਨੌਜਵਾਨ ਲੜਕੀ ਨੇ ਆਪਣੀ ਮਾਤਾ ਨੂੰ ਕਿਹਾ ਕਿ ਮੈਂ ਵੀ ਰਾਸ ਦੇਖਣ ਜਾਣਾ ਹੈ। ਅੱਗੋਂ ਮਾਤਾ ਨੇ ਕਿਹਾ ਕਿ ਅਸੀਂ ਰਾਜ ਘਰਾਣੇ ਦੀਆਂ ਇਸਤ੍ਰੀਆਂ ਇਉਂ ਖੁਲ੍ਹੇ ਆਮ ਰਾਸਾਂ ਦੇਖਣ ਨਹੀਂ ਜਾ ਸਕਦੀਆਂ। ਅੱਗੋਂ ਰਾਜ ਪੁੱਤਰੀ ਨੇ ਕਿਹਾ ਕਿ ਮੇਰੀਆਂ ਸਖੀਆਂ ਵੀ ਸਭ ਜਾ ਰਹੀਆਂ ਹਨ, ਮੈਂ ਵੀ ਉਨ੍ਹਾਂ ਨਾਲ ਜਾਣਾ ਚਾਹੁੰਦੀ ਹਾਂ ਫੇਰ ਮਾਤਾ ਨੇ ਕਿਹਾ ਕਿ ਜੇਕਰ ਤੂੰ ਜ਼ਰੂਰ ਜਾਣਾ ਚਾਹੁੰਦੀ ਹੈ ਤਾਂ ਮਰਦਾਂ ਵਾਲਾ ਲਿਬਾਸ ਪਹਿਣ ਕੇ ਚਲੀ ਜਾਹ। ਤਦੋਂ ਉਹ ਲੜਕੀ ਮਰਦਾਵੇਂ ਲਿਬਾਸ ਵਿਚ ਰਾਸ ਦੇਖਣ ਚਲੀ ਗਈ ਅਤੇ ਦੇਰ ਰਾਤ ਨਾਲ ਵਾਪਸ ਆਈ। ਉਹ ਆਪਣੇ ਕਮਰੇ ਵਿਚ ਜਾਣ ਦੀ ਬਜਾਏ ਆਪਣੀ ਮਾਂ ਦੇ ਨਾਲ ਉਸੇ ਲਿਬਾਸ ਵਿਚ ਹੀ ਸੌਂ ਗਈ। ਇਤਨੇ ਚਿਰ ਨੂੰ ਰਾਜਾ ਵੀ ਵਾਪਸ ਆ ਗਿਆ। ਉਸਨੇ ਆਪਣੀ ਰਾਣੀ ਨਾਲ ਮਰਦਾਂ ਵਾਲੇ ਭੇਖ ਵਿਚ ਸੁੱਤੀ ਹੋਈ ਆਪਣੀ ਪੁੱਤਰੀ ਨੂੰ ਕੋਈ ਗ਼ੈਰ ਮਰਦ ਸਮਝ ਕੇ ਆਪਣੀ ਰਾਣੀ ਉੱਪਰ ਸ਼ੱਕ ਕਰ ਬੈਠਾ ਕਿ ਮੇਰੀ ਰਾਣੀ ਦਾ ਕਿਰਦਾਰ ਚੰਗਾ ਨਹੀਂ ਹੈ। ਇਹ ਆਪਣੇ ਪਤੀਬਰਤਾ ਧਰਮ ਵਿਚ ਪ੍ਰਪੱਕ ਨਹੀਂ ਹੈ। ਉਸ ਸਮੇਂ ਰਾਜੇ ਨੇ ਕ੍ਰੋਧ ਵਿਚ ਆ ਕੇ ਤਲਵਾਰ ਖਿੱਚ ਲਈ ਅਤੇ ਆਪਣੇ ਆਪ ਨਾਲ ਗੱਲਾਂ ਕਰਦਾ ਹੋਇਆ ਕਹਿਣ ਲੱਗਾ ਕਿ ਮੈਂ ਦੋਨਾਂ ਨੂੰ ਹੀ ਕਤਲ ਕਰ ਦੇਵਾਂਗਾ। ਜਦੋਂ ਅੱਗੇ ਵਧਿਆ ਤਾਂ ਸੋਚਣ ਲੱਗਾ ਕਿ ਇਹ ਹੁਣ ਕਿਹੜਾ ਮੇਰੇ ਕੋਲੋਂ ਬਚ ਕੇ ਨਿਕਲ ਜਾਵੇਗਾ। ਮੈਂ ਇਸ ਨੂੰ ਜਗਾ ਕੇ ਪੁੱਛਦਾ ਹਾਂ। ਤਦੋਂ ਰਾਣੀ ਨੂੰ ਰਾਜੇ ਨੇ ਜਗਾਇਆ ਤੇ ਪੁੱਛਿਆ ਕਿ ਇਹ ਕੌਣ ਹੈ, ਉਸ ਵੇਲੇ ਰਾਣੀ ਨੇ ਕਿਹਾ ਕਿ ਹੇ ਪੁੱਤਰੀ! ਉੱਠ ਤੇਰੇ ਪਿਤਾ ਜੀ ਆਏ ਹਨ, ਆਪਾਂ ਇਨ੍ਹਾਂ ਦੀ ਸੇਵਾ ਵਿਚ ਹਾਜ਼ਰ ਹੋਈਏ। ਮਰਦਾਵੇਂ ਭੇਸ ਵਿਚ ਆਪਣੀ ਪੁੱਤਰੀ ਦੇਖ ਕੇ ਰਾਜੇ ਦੇ ਹੱਥੋਂ ਤਲਵਾਰ ਛੁੱਟ ਗਈ ਅਤੇ ਕਹਿਣ ਲੱਗਾ ਕਿ ਜੇਕਰ ਮੈਂ ਕੁਝ ਦੇਰੀ ਨਾ ਕਰਦਾ ਤਾਂ ਬਹੁਤ ਵੱਡੀ ਗ਼ਲਤੀ ਕਰ ਲੈਣੀ ਸੀ। ਸੋ ਪਾਪ ਕਰਮ ਕਰਨ ਲੱਗਿਆਂ ਪੂਰਾ ਨਿਰਣਾ ਕਰਕੇ ਦੇਰੀ ਲਗਾਉਣੀ ਚਾਹੀਦੀ ਹੈ ਕਿਉਂਕਿ ਦੇਰੀ ਕਰਕੇ ਉਤਨੇ ਚਿਰ ਨੂੰ ਮਨ ਦਾ ਸੁਭਾਅ ਬਦਲ ਜਾਵੇਗਾ ਅਤੇ ਮੰਦੇ ਕਰਮ ਦਾ ਨਤੀਜਾ ਨਹੀਂ ਭੁਗਤਣਾ ਪਵੇਗਾ।

## ਦ੍ਰਿੜੰਤ ਨਾਮੰ; ਤਜੰਤ ਲੋਭੰ ॥ ਸਰਣਿ ਸੰਤੰ; ਕਿਲਬਿਖ ਨਾਸੰ ॥

ਪਰਮਾਤਮਾ ਦਾ ਨਾਮੰ = ਨਾਮ ਦ੍ਰਿੜੰਤ = ਦ੍ਰਿੜ੍ਹ, ਪ੍ਰਪੱਕ ਕਰੋ, ਅਤੇ ਲੋਭੰ = ਲਾਲਚ ਵਾਲੇ ਸੁਭਾਅ ਨੂੰ ਤਜੰਤ = ਤਿਆਗਣਾ ਕਰੋ। ਸੰਤੰ = ਸੰਤ ਜਨਾਂ ਦੀ ਸਰਣਿ = ਓਟ ਵਿਚ ਪੈਣਾ ਕਰੋ, ਫੇਰ ਸਾਰੇ ਕਿਲਬਿਖ = ਪਾਪ ਨਾਸੰ = ਨਾਸ਼ ਹੋ ਜਾਣਗੇ।

**ਅਥਵਾ** ਨਾਮ ਨੂੰ ਦ੍ਰਿੜ੍ਹ ਕਰਨ ਲੱਗਿਆਂ ਦੇਰੀ ਨਾ ਲਗਾਓ, ਲੋਭ ਨੂੰ ਤਿਆਗਣ ਵਿਚ ਵੀ ਦੇਰੀ ਨਾ ਲਗਾਓ। ਸੰਤਾਂ ਦੀ ਸ਼ਰਨ ਵਿਚ ਜਾਣ ਲੱਗਿਆਂ ਵੀ ਦੇਰੀ ਨਾ ਲਗਾਓ, ਜੇਕਰ ਐਸਾ ਸੁਭਾਅ ਧਾਰਨ ਕਰੋਗੇ ਤਾਂ ਫੇਰ ਤੁਹਾਡੇ ਪਾਪ ਨਾਸ਼ ਹੁੰਦਿਆਂ ਦੇਰ ਨਹੀਂ ਲੱਗੇਗੀ।

## ਪ੍ਰਾਪਤੰ; ਧਰਮ ਲਖ੍ਹਿਣ ॥ ਨਾਨਕ; ਜਿਹ ਸੁ ਪ੍ਰਸੰਨ ਮਾਧਵਹ ॥੧੦॥

('ਲੱਖਿਅਣ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਾਧਵਹ = ਮਾਇਆ ਦਾ ਪਤੀ ਪਰਮਾਤਮਾ ਜਿਹ = ਜਿਸ

ਉੱਪਰ ਸੁਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਹੋਇਆ ਹੈ, ਉਸਨੂੰ ਹੀ ਇਹ ਉਪਰੋਕਤ ਕਥਨ ਕੀਤੇ ਧਰਮ ਦੇ ਲਖ੍ਹਿਣ = ਚਿੰਨ੍ਹ ਪ੍ਰਾਪਤੰ = ਪ੍ਰਾਪਤ ਹੁੰਦੇ ਹਨ **ਵਾ:** ਧਰਮ ਦੇ ਦਸ ਚਿੰਨ੍ਹ ਪ੍ਰਾਪਤ ਹੁੰਦੇ ਹਨ ॥੧੦॥ ਜੈਸਾ ਕਿ :

**ਖਿਮਾ, ਅਹਿੰਸਾ, ਦਯਾ, ਮ੍ਰਿਦ, ਸਤ ਬਚਨ, ਤਪ, ਦਾਨ।**
**ਸੀਲ, ਸੌਚ, ਤ੍ਰਿਸਨਾ ਬਿਨਾ, ਧਰਮ ਲਿੰਗ ਦਸ ਜਾਨ।** *(ਸਾਰੁਕਤਾਵਲੀ, ਅਧਿ: ੧)*

## ਮਿਰਤ ਮੋਹੰ ਅਲਪ ਬੁਧੰ੍ਹ; ਰਚੰਤਿ ਬਨਿਤਾ ਬਿਨੋਦ ਸਾਹੰ ॥

(‘ਬੁੱਧਿਅੰ’ ਉਚਾਰਣ ਹੈ)

ਹੇ ਹਰੀ ਲਾਲ, ਕ੍ਰਿਸ਼ਨ ਲਾਲ ! ਮਾਇਆ ਵਿਚ ਫਸਿਆ ਜੀਵ ਪਦਾਰਥਾਂ, ਸੰਬੰਧੀਆਂ ਦੇ ਮੋਹੰ = ਮੋਹ ਦੇ ਵਿਚ ਹੀ ਮਿਰਤ = ਮਰਿਆ ਰਹਿੰਦਾ ਹੈ, **ਵਾ:** ਮਾਇਆ ਆਪਣੇ ਮੋਹ ਦੇ ਵਿਚ ਫਸ ਕੇ ਜੀਵਾਂ ਨੂੰ ਆਤਮਿਕ ਮਿਰਤ = ਮੌਤ ਦੇ ਘਾਟ ਉਤਾਰ ਰਹੀ ਹੈ। ਜੀਵ ਅਲਪ = ਤੁੱਛ ਬੁਧੰ੍ਹ = ਬੁੱਧੀ (ਵਿਸ਼ੇ ਵਿਸ਼ੈਣੀ ਬੁੱਧੀ) ਵਾਲਾ ਹੋ ਰਿਹਾ ਹੈ ਅਤੇ ਬਨਿਤਾ = ਇਸਤ੍ਰੀ ਦੇ ਬਿਨੋਦ = ਕੌਤਕਾਂ **ਵਾ:** ਆਪਣੀ ਇਸਤ੍ਰੀ ਦੇ ਮੋਹ ਅਤੇ ਵੇਸ਼ਵਾਵਾਂ ਆਦਿ ਦੇ ਨਾਚ ਦੇ ਕੌਤਕਾਂ ਵਿਚ ਸਾਹੰ = ਸ੍ਵਾਸ-ਸ੍ਵਾਸ ਰਚੰਤਿ = ਰਚਿਆ, ਫਸਿਆ ਹੋਇਆ ਹੈ **ਵਾ:** ਇਸਤ੍ਰੀਆਂ ਦੇ ਕੌਤਕ ਦੇਖਣ ਦੇ ਸਾਹੰ = ਉਤਸ਼ਾਹ ਵਿਚ ਰਚਿਆ ਹੋਇਆ ਹੈ।

## ਜੌਬਨ ਬਹਿਕ੍ਰਮ; ਕਨਿਕ ਕੁੰਡਲਹ ॥

(‘ਬ-ਹਿਕ੍ਰਮ’ ਉਚਾਰਣ ਹੈ)

ਜੌਬਨ = ਜਵਾਨੀ ਦੀ ਬਹਿਕ੍ਰਮ = ਅਵਸਥਾ (ਵਿਚ ਵਿਸ਼ੇ-ਵਿਕਾਰਾਂ ਵਿਚ ਪਰਚੇ ਰਹਿਣਾ) **ਵਾ:** ਜਵਾਨੀ ਦੇ ਬਹਿਕ੍ਰਮ = ਬਲ ਕਾਰਨ ਮੰਦ ਕਰਮ ਕਰਦੇ ਰਹਿਣਾ ਕਨਿਕ = ਸੋਨੇ ਦੇ ਕੁੰਡਲਹ = ਕੁੰਡਲ, ਤੁੰਗਲ ਕੰਨਾਂ ਵਿਚ ਪਹਿਰਨੇ।

## ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ; ਇਤੰ੍ਤ ਮਾਇਆ ਬ੍ਯਾਪਿਤੰ ॥

(‘ਇਤਿਅੰਤ’ ਅਤੇ ‘ਬਿਆਪਿਤੰ’ ਉਚਾਰਣ ਹੈ)

ਬਚਿਤ੍ਰ = ਅਨੇਕ ਰੰਗਾਂ ਦੇ **ਵਾ:** ਬਚਿਤ੍ਰ = ਵਿਸ਼ੇਸ਼ ਕਰਕੇ ਚਿਤ੍ਰਕਾਰੀਆਂ ਵਾਲੇ ਮੰਦਰਿ = ਮਹੱਲ ਬਣਾਉਣੇ ਅਤੇ ਸੋਭੰਤਿ = ਸ਼ੋਭਨੀਕ ਬਸਤ੍ਰਾ = ਕੱਪੜੇ ਪਹਿਰਨੇ, ਇਤੰ੍ਤ = ਇਤਿਆਦਿਕ, ਇਸ ਪ੍ਰਕਾਰ ਕਰਕੇ ਜੀਵਾਂ ਨੂੰ ਮਾਇਆ ਬ੍ਯਾਪਿਤੰ = ਵਿਆਪ ਰਹੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਸ ਮਾਇਆ ਦੇ ਪ੍ਰਭਾਵ ਤੋਂ ਕਿਵੇਂ ਬਚਿਆ ਜਾਵੇ ?*
***ਗੁਰ-ਉੱਤਰ :*** ਤਦੋਂ ਉੱਤਰ ਵਿਚ ਕਥਨ ਕਰਦੇ ਹਨ ਕਿ ਉਸ ਮਾਇਆ ਦੇ ਪਤੀ ਪਰਮਾਤਮਾ ਦੇ ਸਨਮੁਖ ਇਉਂ ਬੇਨਤੀ ਕਰੋ।

## ਹੇ ਅਚੁਤ ਸਰਣਿ ਸੰਤ ਨਾਨਕ; ਭੋ ਭਗਵਾਨ ਏ ਨਮਹ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਚੁਤ = ਅਗਿੜ, ਅਟੱਲ ਸਰੂਪ ਪ੍ਰਭੂ ! ਅਸੀਂ ਤੇਰੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸਰਣਿ = ਓਟ ਵਿਚ ਪਏ ਹਾਂ ਅਤੇ ਭੋ = ਹੇ ਭਗਵਾਨ = ਪ੍ਰਭੂ ! ਤੇਰੇ ਏ = ਤਾਈਂ ਨਮਹ = ਨਮਸਕਾਰ ਕਰਦੇ ਹਾਂ (ਸਾਨੂੰ ਆਪਣੀ ਮਾਇਆ ਦੇ ਪ੍ਰਭਾਵ ਤੋਂ ਬਚਾਉਣਾ ਕਰ) ॥੧੧॥

ਅੱਗੇ ਸਤਿਗੁਰੂ ਜੀ ਸੰਸਾਰ ਵਿਚ ਜੀਵਾਂ ਦਾ ਦੁੰਦਵਾਦ ਕਥਨ ਕਰਦੇ ਹਨ ॥੧੧॥

## ਜਨਮੰ ਤ ਮਰਣੰ, ਹਰਖੰ ਤ ਸੋਗੰ; ਭੋਗੰ ਤ ਰੋਗੰ ॥

(‘ਤ’ ਸਾਰੇ ਵੱਖਰੇ ਉਚਾਰਣ ਕਰਨੇ ਹਨ)

ਹੇ ਭਾਈ ! ਜੇਕਰ ਸੰਸਾਰ ਵਿਚ ਜੀਵ ਦਾ ਜਨਮੰ = ਜਨਮ ਹੈ ਤ = ਤਾਂ ਮਰਣੰ = ਮੌਤ ਵੀ ਹੈ, ਜੇਕਰ ਪਦਾਰਥਾਂ ਦੇ ਆਏ ਤੋਂ ਹਰਖੰ = ਖ਼ੁਸ਼ੀ ਹੈ ਤ = ਤਾਂ ਪਦਾਰਥਾਂ ਦੇ ਨਾਸ਼ ਹੋਏ ਤੋਂ ਸੋਗੰ = ਗ਼ਮ ਵੀ ਹੈ, ਜੇਕਰ ਅਨੇਕਾਂ ਪਦਾਰਥਾਂ ਦੇ ਭੋਗੰ = ਭੋਗ ਹਨ ਤ = ਤਾਂ ਉਨ੍ਹਾਂ ਤੋਂ ਹੀ ਪੈਦਾ ਹੋਣ ਵਾਲੇ ਰੋਗੰ = ਰੋਗ ਵੀ ਹਨ।

[ਅੰਗ ੧੩੫੫]

## ਊਚੰ ਤ ਨੀਚੰ; ਨਾਨ੍ਹਾ ਸੁ ਮੂਚੰ ॥ ਰਾਜੰ ਤ ਮਾਨੰ; ਅਭਿਮਾਨੰ ਤ ਹੀਨੰ ॥

ਜੇਕਰ ਕੋਈ ਊਚੰ = ਉੱਚੀ ਪਦਵੀ ਉੱਪਰ ਹੈ ਤ = ਤਾਂ ਨੀਚੰ = ਨੀਵਾਂਪਨ ਵੀ ਹੈ (ਭਾਵ ਉਸਨੂੰ ਸਹਿਮ ਰਹਿੰਦਾ ਹੈ ਕਿ ਕਿਤੇ ਮੈਂ ਕੰਗਾਲ ਨਾ ਹੋ ਜਾਵਾਂ) ਜੇਕਰ ਨਾਨ੍ਹਾ = ਛੋਟਾਪਨ ਹੈ ਤਾਂ ਸੁ = ਉਥੇ ਮੂਚੰ = ਵੱਡਾਪਨ ਵੀ ਹੈ।

ਜੇਕਰ ਰਾਜੰ = ਰਾਜ ਭਾਗ ਹੈ ਤ = ਤਾਂ ਮਾਨੰ = ਹੰਕਾਰ ਵੀ ਨਾਲ ਹੀ ਹੈ ਅਤੇ ਜੇਕਰ ਅਭਿਮਾਨੰ = ਹੰਕਾਰ ਹੈ ਤ = ਤਾਂ ਰਾਜ ਭਾਗ ਤੋਂ ਹੀਨੰ = ਹੀਣ ਵੀ ਹੋਣਾ ਪੈਂਦਾ ਹੈ।

## ਪ੍ਰਵਿਰਤਿ ਮਾਰਗੰ; ਵਰਤੰਤਿ ਬਿਨਾਸਨੰ ॥

ਮਾਇਆ ਦੀ ਪ੍ਰਵਿਰਤਿ = ਪ੍ਰਵਿਰਤੀ ਦੇ ਮਾਰਗੰ = ਰਸਤੇ ਵਿਚ ਵਰਤੰਤਿ = ਅਤਿਅੰਤ ਕਰਕੇ ਵਰਤਣ ਵਾਲਾ ਜੀਵ ਬਿਨਾਸਨੰ = ਨਾਸ਼ ਹੋ ਜਾਂਦਾ ਹੈ।

## ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ;
## ਨਾਨਕ ਭਗਵੰਤ ਭਜਨਾਸਨੰ ॥੧੨॥

ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗੇਣ = ਸੰਗਤ ਕਰਕੇ ਜੋ ਗੋਬਿੰਦ = ਪਰਮਾਤਮਾ ਦਾ ਭਜਨ = ਸਿਮਰਨ ਕਰਦੇ ਹਨ, ਉਹ ਅਸਥਿਰੰ = ਇਸਥਿਤ ਹੁੰਦੇ ਹਨ **ਵਾ:** ਸਾਧੂਆਂ ਦੀ ਸੰਗਤ ਵਿਚ ਮਿਲ ਕੇ ਜੋ ਗੋਬਿੰਦ ਦਾ ਭਜਨ ਕਰਨਾ ਹੈ, ਇਹੋ ਹੀ ਇਸਥਿਤ ਰਹਿਣ **ਵਾ:** ਇਸਥਿੱਤ ਕਰਨ ਵਾਲਾ ਹੈ, **ਅਥਵਾ** ਗੋਬਿੰਦ = ਪਰਮਾਤਮਾ ਗੋਬਿੰਦ ਦਾ ਭਜਨ ਅਤੇ ਸਾਧ ਸੰਗਤ ਸਦਾ ਇਸਥਿੱਤ ਰਹਿਣ ਵਾਲੀ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ ਜਨ ਭਗਵੰਤ = ਪਰਮਾਤਮਾ ਦੇ (ਭਜਨ+ਆਸਨੰ) ਭਜਨ = ਸਿਮਰਨ ਵਿਚ ਆਸਨੰ = ਇਸਥਿਤੀ ਕਰਦੇ ਹਨ **ਵਾ:** ਭਜਨ ਦਾ ਹੀ ਆਸਨੰ = ਭੋਜਨ ਛਕਣਾ ਕਰਦੇ ਹਨ **ਵਾ:** (ਭਜਨ + ਆਸ + ਨੰ) ਪਰਮਾਤਮਾ ਦੇ ਭਜਨ ਤੋਂ ਬਿਨਾਂ ਹੋਰ ਕਿਸੇ ਪਦਾਰਥ ਦੀ ਆਸ = ਉਮੀਦ ਨੰ = ਨਹੀਂ ਕਰਦੇ ॥੧੨॥

## ਕਿਰਪੰ ਤ ਹਰੀਅੰ; ਮਤਿ ਤਤੁ ਗਿਆਨੰ ॥ ਬਿਗਸੀਧ੍ਰਿ ਬੁਧਾ; ਕੁਸਲ ਥਾਨੰ ॥

(‘ਬਿਗਸੀਧਿਅ’ ਉਚਾਰਣ ਹੈ)

ਜਦੋਂ ਹਰੀਅੰ = ਪਰਮਾਤਮਾ ਦੀ ਕਿਰਪੰ = ਮਿਹਰ ਹੁੰਦੀ ਹੈ ਤ = ਤਾਂ **ਵਾ:** ਵਾਹਿਗੁਰੂ ਦੀ ਕਿਰਪਾ ਤ = ਤੋਂ ਮਤਿ = ਬੁੱਧੀ ਵਿਚ ਤਤੁ = ਸਾਰ ਸਰੂਪ ਦਾ ਗਿਆਨੰ = ਗਿਆਨ ਪ੍ਰਾਪਤ ਹੁੰਦਾ ਹੈ।

ਬੁਧਾ = ਆਤਮ ਵਿਸ਼ੈਣੀ ਬੁੱਧ ਕਰੁਣਾ, ਮੁੱਦਤਾ, ਮੈਤ੍ਰੀ ਅਤੇ ਉਪੇਖਿਆ ਆਦਿ ਪੰਖੜੀਆਂ ਦੇ ਸਹਿਤ ਬਿਗਸੀਧ੍ਰਿ = ਖਿੜ ਆਉਂਦੀ ਹੈ ਅਤੇ ਕੁਸਲ = ਸੁੱਖ ਸਰੂਪ ਰੂਪੀ ਥਾਨੰ = ਅਸਥਾਨ ਪ੍ਰਾਪਤ ਹੋ ਜਾਂਦਾ ਹੈ।

## ਬਸ੍ਯ਼ੰਤ ਰਿਖਿਅੰ; ਤਿਆਗਿ ਮਾਨੰ ॥ ਸੀਤਲੰਤ ਰਿਦਯੰ; ਦ੍ਰਿੜੁ ਸੰਤ ਗਿਆਨੰ ॥

(‘ਬੱਸਿਅੰਤ’, ‘ਸੀਤਲੰਤ’ ਇਕੱਠਾ ਅਤੇ ‘ਰਿਦਿਅੰ’ ਉਚਾਰਣ ਹੈ)

(ਵਾਹਿਗੁਰੂ ਦੀ ਕਿਰਪਾ ਹੋਵੇ ਤਾਂ) ਰਿਖਿਅੰ = ਇੰਦ੍ਰੀਆਂ, ਬਿਰਤੀਆਂ ਬਸ੍ਯ਼ੰਤ = ਵੱਸ ਵਿਚ ਆ ਜਾਂਦੀਆਂ ਹਨ **ਵਾ**: ਰਿਖਿਅੰ = ਧਰਮ ਰਾਜਾ ਵੀ ਵੱਸ ਵਿਚ ਹੋ ਜਾਂਦਾ ਹੈ[੧] ਅਤੇ ਮਾਨੰ = ਹੰਕਾਰ ਦੇ ਤਾਈਂ ਤਿਆਗਿ = ਛੱਡ ਦੇਈਦਾ ਹੈ। (ਵਾਹਿਗੁਰੂ ਦੀ ਕਿਰਪਾ ਹੋਵੇ ਤਾਂ) ਰਿਦਯੰ = ਹਿਰਦਾ ਤ੍ਰਿਸ਼ਨਾ, ਵਿਕਾਰਾਂ ਦੀ ਅੱਗ ਵੱਲੋਂ ਸੀਤਲੰਤ = ਠੰਢਾ ਹੋ ਜਾਂਦਾ ਹੈ ਅਤੇ ਸੰਤ = ਸ਼ਾਂਤ ਚਿੱਤ ਮਹਾਤਮਾ ਦੁਆਰਾ ਅਪ੍ਰੋਖ ਗਿਆਨੰ = ਗਿਆਨ ਦ੍ਰਿੜੁ = ਪ੍ਰਪੱਕ ਕਰ ਲਈਦਾ ਹੈ।

## ਰਹੰਤ ਜਨਮੰ; ਹਰਿ ਦਰਸ ਲੀਣਾ ॥ ਬਾਜੰਤ ਨਾਨਕ; ਸਬਦ ਬੀਣਾਂ ॥੧੩॥

(ਵਾਹਿਗੁਰੂ ਦੀ ਕਿਰਪਾ ਹੋਵੇ ਤਾਂ) ਜਨਮੰ = ਜਨਮ ਮਰਨ ਤੋਂ ਰਹੰਤ = ਰਹਿਤ ਹੋ ਜਾਈਦਾ ਹੈ ਅਤੇ ਹਰਿ = ਪਰਮਾਤਮਾ ਦੇ ਦਰਸ = ਦਰਸ਼ਨਾਂ ਵਿਚ ਚਿੱਤ ਲੀਣਾ = ਲੀਨ ਹੋ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ, ਤਦੋਂ ਸਬਦ = ਗੁਰ ਉਪਦੇਸ਼ ਰੂਪੀ ਬੀਣਾਂ = ਬਾਜਾ ਬਾਜੰਤ = ਵੱਜਣ ਲੱਗ ਜਾਂਦਾ ਹੈ **ਵਾ**: ਬੀਣਾਂ = ਸੁੰਦਰ ਸਰੂਪ ਸਬਦ = ਬ੍ਰਹਮ ਦਾ ਬਾਜੰਤ = ਉਚਾਰਣ ਹੋਣ ਲੱਗ ਪੈਂਦਾ ਹੈ **ਵਾ**: ਉਸ ਸੁੰਦਰ ਪ੍ਰਭੂ ਨਾਲ ਜੋ ਬ੍ਰਹਮਾਕਾਰ ਬਿਰਤੀ ਦੇ ਵਿਚ ਇਕ-ਰਸ ਅਜਪਾ ਜਾਪ ਦੀ ਧੁਨੀ ਲੱਗਣੀ ਹੈ, ਇਹ ਸੁੰਦਰ ਬੀਣਾਕਾਰ ਵਾਜੇ ਵੱਜ ਆਉਂਦੇ ਹਨ॥੧੩॥

## ਕਹੰਤ ਬੇਦਾ, ਗੁਣੰਤ ਗੁਨੀਆ; ਸੁਣੰਤ ਬਾਲਾ, ਬਹੁ ਬਿਧਿ ਪ੍ਰਕਾਰਾ ॥

ਚਾਰੇ ਬੇਦਾ = ਵੇਦ ਉਸ ਪਰਮਾਤਮਾ ਤਾਈਂ ਬਿਅੰਤ-ਬਿਅੰਤ ਕਰਕੇ ਕਹੰਤ = ਕਥਨ ਕਰਦੇ ਹਨ, ਗੁਨੀਆ = ਗੁਣਵਾਨ ਸੰਤ ਮਹਾਤਮਾ ਪਰਮੇਸ਼ਰ ਦੇ ਗੁਣਾਂ ਨੂੰ ਗੁਣੰਤ = ਵਿਚਾਰਨਾ ਕਰਦੇ ਹਨ ਅਤੇ ਅਨੇਕ ਪ੍ਰਕਾਰਾ = ਤਰ੍ਹਾਂ ਦੇ ਜਗਿਆਸੂ ਰੂਪ ਬਾਲਾ = ਬਾਲਕੇ ਬਹੁ = ਬਹੁਤ ਬਿਧਿ = ਤਰ੍ਹਾਂ ਕਰਕੇ ਪਰਮਾਤਮਾ ਦੇ ਜੱਸ ਨੂੰ ਸੁਣੰਤ = ਸੁਣਦੇ ਹਨ **ਵਾ**: ਜਗਿਆਸੂ ਰੂਪ ਬਾਲਾ = ਇਸਤ੍ਰੀ ਸ੍ਰਵਣ ਦੇ ਖਟ ਚਿੰਨ੍ਹਾਂ ਨਾਲ ਪ੍ਰਭੂ ਦੇ ਜੱਸ ਨੂੰ ਸੁਣਦੀ ਹੈ।

### ਸ੍ਰਵਣ ਦੇ ਖਟ ਚਿੰਨ੍ਹ :

(੧) **ਉਪਕਰਮ ਉਪ-ਸਹਾਰ** : ਕੋਈ ਵੀ ਸ਼ਬਦ ਜਿਸ ਪ੍ਰਕਰਣ ਤੋਂ ਸ਼ੁਰੂ ਕਰਨਾ, ਉਸੇ ਪ੍ਰਕਰਣ ’ਤੇ ਸਮਾਪਤ ਕਰਨਾ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ‘ਸਤਿਨਾਮ’ ਪਦ ਹੈ ਕਿਉਂਕਿ ‘੧ੴ’ ਮੰਗਲ ਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ‘ਸੱਸੇ’ ਅੱਖਰ ਤੋਂ ਸ਼ੁਰੂ ਕਰ ਕੇ ਅਖ਼ੀਰ ਵਿਚ ‘ਅਠਾਰਹ

---

੧. ਇਕ ਰਿਖ ਨਾਮ ਦਾ ਰਿਖੀ ਸੀ ਜੋ ਬਹੁਤ ਹੀ ਸ਼ਾਂਤ ਤੇ ਸਹਿਣਸ਼ੀਲ ਸੁਭਾਅ ਵਾਲਾ ਸੀ, ਇਕ ਵਾਰ ਧਰਮ ਰਾਜਾ ਉਸਦੀ ਪਰਖ ਕਰਨ ਲਈ ਆਇਆ ਅਤੇ ਉਸਦਾ ਰੂਪ ਧਾਰ ਕੇ ਉਸਦੇ ਕਮਰੇ ਅੰਦਰ ਚਲਿਆ ਗਿਆ ਤੇ ਆਪਣੀ ਜੁੱਤੀ ਦਰਵਾਜ਼ੇ ਤੋਂ ਬਾਹਰ ਉਤਾਰ ਦਿੱਤੀ, ਉਧਰੋਂ ਰਿਖੀ ਵੀ ਬਾਹਰੋਂ ਆ ਗਿਆ, ਉਸਨੇ ਦਰਵਾਜ਼ੇ ਤੋਂ ਬਾਹਰ ਜੁੱਤੀ ਪਈ ਦੇਖ ਕੇ ਸੋਚਿਆ ਕਿ ਅੰਦਰ ਜ਼ਰੂਰ ਕੋਈ ਹੋਰ ਪੁਰਖ ਆਇਆ ਹੋਵੇਗਾ, ਮੇਰੇ ਗਿਆਂ ਕਿਤੇ ਘਬਰਾ ਨਾ ਜਾਵੇ, ਇਉਂ ਸੋਚ ਕੇ ਉਹ ਬਾਹਰ ਉਥੇ ਹੀ ਖੜਾ ਰਿਹਾ, ਇਤਨੇ ਨੂੰ ਧਰਮ ਰਾਜਾ ਬਾਹਰ ਆ ਗਿਆ ਤੇ ਰਿਖੀ ਦੇ ਚਰਨਾਂ ਉੱਪਰ ਨਮਸਕਾਰ ਕਰ ਦਿੱਤੀ। ਰਿਖੀ ਨੇ ਆਪਣਾ ਸਰੂਪ ਧਾਰਨ ਕੀਤਾ ਹੋਇਆ ਜਾਣ ਕੇ ਉਸਨੂੰ ਕਿਹਾ ਕਿ ਹੁਣ ਤੇਰਾ ਨਾਮ ਵੀ ‘ਰਿਖ’ ਪੈ ਜਾਵੇਗਾ। ਸਤਿਗੁਰਾਂ ਨੇ ਗੁਰਬਾਣੀ ਅੰਦਰ ਹੋਰ ਥਾਂ ਉੱਪਰ ਵੀ ਧਰਮਰਾਜ ਨੂੰ ‘ਰਿਖ’ ਸ਼ਬਦ ਨਾਲ ਸੰਬੋਧਨ ਕੀਤਾ ਹੈ, ਜੈਸਾ ਕਿ :

**ਅਨਤੇ ਟੂਟੀਐ ਰਿਖ ਤੇ ਛੂਟੀਐ ॥** *(ਬਿਲਾਵਲ ਮ: ੫, ਅੰਗ ੮੩੦)*

ਦਸ ਬੀਸ' ਲਿਖ ਕੇ ਫੇਰ 'ਸੱਸੇ' ਅੱਖਰ 'ਤੇ ਸਮਾਪਤੀ ਕੀਤੀ ਹੈ। ਇਸ ਨੂੰ ਉਪਕਰਮ ਤੇ ਉਪ-ਸੰਹਾਰ ਕਹਿੰਦੇ ਹਨ।

(੨) **ਅਭਿਆਸ :** ਵਾਰ-ਵਾਰ ਅਦ੍ਵੈਤ ਸਰੂਪ ਬ੍ਰਹਮ ਦਾ ਚਿੰਤਨ ਕਰਨਾ। ਜੈਸਾ ਕਿ :

**ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥** *(ਅੰਗ ੬੭੯)*

(੩) **ਅਪੂਰਬਤਾ :** ਪੂਰਨ ਗੁਰਾਂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ, ਕਿਉਂਕਿ ਉਸ ਵਿਚ ਅਪੂਰਬਤਾ = ਅਨੋਖਾਪਨ ਹੈ। ਜੈਸਾ ਕਿ :

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥** *(ਅੰਗ ੫੯)*

(੪) **ਫਲ :** ਬ੍ਰਹਮ ਗਿਆਨ ਪ੍ਰਾਪਤੀ ਰੂਪੀ ਫਲ ਹੈ।

(੫) **ਅਰਥਵਾਦ :** ਅਦ੍ਵੈਤ ਬ੍ਰਹਮ ਦੇ ਸ੍ਰਵਣ ਕਰਨ ਦੇ ਮਹਾਤਮ ਕਰਕੇ ਉਸ ਦੇ ਅਰਥ ਵਿਚ ਚਿੱਤ ਦੀ ਬਿਰਤੀ ਨੂੰ ਲਾਉਣਾ।

(੬) **ਉਤਪਤੀ :** ਜੁਗਤੀ ਦਲੀਲ, ਅਦ੍ਵੈਤਵਾਦ ਦੇ ਕਰਨ ਵਿਚ ਜੋ ਜੁਗਤੀ, ਦਲੀਲ ਦੇਣੀ ਹੈ, ਉਸਨੂੰ ਉਤਪਤੀ ਕਹਿੰਦੇ ਹਨ। ਜੈਸਾ ਕਿ :

**ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥** *(ਅੰਗ ੧੦੯੯)*

**ਅਥਵਾ** ਬਹੁਤ ਤਰ੍ਹਾਂ ਦਾ ਗਿਆਨ ਬਹੁਤ ਤਰ੍ਹਾਂ ਕਰਕੇ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਸੁਣਨਾ ਕਰਦੇ ਹਨ।

## ਦ੍ਰਿੜੰਤ ਸੁਬਿਦਿਆ; ਹਰਿ ਹਰਿ ਕ੍ਰਿਪਾਲਾ ॥

ਉਹ ਪੁਰਖ ਸੁਬਿਦਿਆ = ਸ੍ਰੇਸ਼ਟ ਬ੍ਰਹਮ ਵਿੱਦਿਆ ਨੂੰ ਦ੍ਰਿੜੰਤ = ਦ੍ਰਿੜ੍ਹ ਕਰਦੇ ਹਨ, ਜਿਨ੍ਹਾਂ ਉੱਪਰ ਹਰਿ = ਹਰੇ-ਭਰੇ ਕਰਨ ਵਾਲਾ ਹਰਿ = ਪਰਮਾਤਮਾ ਕ੍ਰਿਪਾਲਾ = ਮਿਹਰਵਾਨ ਹੁੰਦਾ ਹੈ।

## ਨਾਮ ਦਾਨੁ ਜਾਚੰਤ ਨਾਨਕ; ਦੈਨਹਾਰ ਗੁਰ ਗੋਪਾਲਾ ॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮਾਤਮਾ ਦੇ ਨਾਮ ਦਾ ਦਾਨ ਜਾਚੰਤ = ਮੰਗਦੇ ਹਨ ਅਤੇ ਗੋਪਾਲਾ = ਪਰਮਾਤਮਾ ਦਾ ਸਰੂਪ ਗੁਰੂ ਜੀ **ਵਾ:** ਗੁਰੂ ਅਤੇ ਪਰਮਾਤਮਾ ਉਨ੍ਹਾਂ ਨੂੰ ਨਾਮ, ਬ੍ਰਹਮ ਵਿੱਦਿਆ ਦੀ ਦਾਤ ਦੈਨਹਾਰ = ਦੇਣ ਵਾਲੇ ਹਨ ॥੧੪॥

## ਨਹ ਚਿੰਤਾ, ਮਾਤ ਪਿਤ ਭ੍ਰਾਤਹ; ਨਹ ਚਿੰਤਾ, ਕਛੁ ਲੋਕ ਕਹ ॥

ਮਾਤ = ਮਾਂ ਪਿਤ = ਪਿਓ, ਭ੍ਰਾਤਹ = ਭਰਾਵਾਂ ਆਦਿ ਵਾਸਤੇ ਕੋਈ ਚਿੰਤਾ ਨਹ = ਨਹੀਂ ਕਰਨੀ ਚਾਹੀਦੀ, ਅਤੇ ਨਹ = ਨਾ ਹੀ ਕਛੁ = ਕੁਝ ਲੋਕ = ਲੋਕਾਂ ਕਹ = ਦੀ ਚਿੰਤਾ ਕਰਨੀ ਚਾਹੀਦੀ ਹੈ।

## ਨਹ ਚਿੰਤਾ, ਬਨਿਤਾ ਸੁਤ ਮੀਤਹ; ਪ੍ਰਵਿਰਤਿ ਮਾਇਆ ਸਨਬੰਧਨਹ ॥

ਬਨਿਤਾ = ਇਸਤ੍ਰੀ, ਸੁਤ = ਪੁਤ੍ਰ ਅਤੇ ਮੀਤਹ = ਮਿੱਤਰਾਂ ਦੀ ਚਿੰਤਾ ਨਹ = ਨਹੀਂ ਕਰਨੀ ਚਾਹੀਦੀ, ਕਿਉਂਕਿ ਸਾਰੇ ਸਨਬੰਧਨਹ = ਸੰਬੰਧੀ ਮਾਇਆ ਦੀ ਪ੍ਰਵਿਰਤੀ ਕਰਕੇ ਹੀ ਹਨ **ਵਾ:** ਇਹ ਮਾਇਆ ਦੀ ਪ੍ਰਵਿਰਤੀ ਦੇ ਹੀ ਸਾਰੇ ਸੰਬੰਧ ਬਣੇ ਹੋਏ ਹਨ, ਇਸ ਲਈ ਇਨ੍ਹਾਂ ਦੀ ਚਿੰਤਾ ਨਹੀਂ ਕਰਨੀ ਚਾਹੀਦੀ।

## ਦਇਆਲ ਏਕ ਭਗਵਾਨ ਪੁਰਖਹ ; ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥

ਏਕ = ਇਕ ਭਗਵਾਨ ਪੁਰਖਹ = ਪੂਰਨ ਪ੍ਰਭੂ ਹੀ ਦਇਆਲ = ਮਿਹਰਵਾਨ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੋ ਹੀ ਸਰਬ = ਸਾਰੇ ਜੀਅ = ਜੀਵਾਂ ਦੇ (ਪ੍ਰਤਿ + ਪਾਲਕਹ) ਪ੍ਰਤਿ = ਤਾਈਂ ਪਾਲਕਹ = ਪਾਲਣ ਵਾਲਾ ਹੈ ॥੧੫॥

## ਅਨਿਤ੍ ਵਿਤੰ ਅਨਿਤ੍ ਚਿਤੰ; ਅਨਿਤ੍ ਆਸਾ ਬਹੁ ਬਿਧਿ ਪ੍ਰਕਾਰੰ ॥

('ਅਨਿੱਤਅ' ਉਚਾਰਣ ਹੈ)

ਵਿਤੰ = ਧਨ ਵੀ ਅਨਿਤ੍ = ਹਮੇਸ਼ਾਂ ਰਹਿਣ ਵਾਲਾ ਨਹੀਂ, ਭਾਵ ਨਾਸ਼ਵਾਨ ਹੈ, ਇਸ ਵਿਚ ਲੱਗਣ ਵਾਲਾ ਚਿਤੰ = ਚਿੱਤ ਵੀ ਅਨਿਤ੍ = ਹਮੇਸ਼ਾਂ ਨਹੀਂ ਹੈ ਭਾਵ ਨਾਸ਼ਵਾਨ ਹੈ, **ਵਾ:** ਵਿਤੰ = ਜੜ੍ਹ ਮਾਇਆ ਵੀ ਝੂਠੀ ਹੈ ਅਤੇ ਚਿਤੰ = ਚੇਤਨ ਮਾਇਆ ਵੀ ਝੂਠੀ ਹੈ ਅਤੇ ਅਨੇਕ ਪ੍ਰਕਾਰੰ = ਪ੍ਰਕਾਰ ਦੇ ਪਦਾਰਥਾਂ ਦੀ ਬਹੁ = ਬਹੁਤ ਬਿਧਿ = ਤਰ੍ਹਾਂ ਦੀ **ਵਾ:** ਬਹੁ ਬਿਧਿ ਪ੍ਰਕਾਰੰ = ਅਨੇਕ ਪ੍ਰਕਾਰ ਦੇ ਤਰੀਕਿਆਂ ਦੀ ਆਸਾ = ਉਮੀਦ ਵੀ ਅਨਿਤ੍ = ਹਮੇਸ਼ਾਂ ਨਾ ਰਹਿਣ ਵਾਲੀ ਝੂਠੀ, ਨਾਸ਼ਵਾਨ ਹੈ।

## ਅਨਿਤ੍ ਹੇਤੰ ਅਹੰ ਬੰਧੰ; ਭਰਮ ਮਾਇਆ ਮਲਨੰ ਬਿਕਾਰੰ ॥

ਸੰਸਾਰ ਦਾ ਹੇਤੰ = ਮੋਹ ਵੀ ਅਨਿਤ੍ = ਹਮੇਸ਼ਾਂ ਨਾ ਰਹਿਣ ਵਾਲਾ, ਝੂਠਾ, ਨਾਸ਼ਵਾਨ ਹੈ **ਵਾ:** ਇਹ ਜੀਵ ਜਿਨ੍ਹਾਂ ਨਾਲ ਹੇਤੰ = ਮੋਹ ਕਰਦਾ ਹੈ, ਉਹ ਝੂਠੇ ਹਨ , ਜੀਵ ਨੂੰ ਅਹੰ = ਹੰਗਤਾ ਮਮਤਾ ਦੇ ਬੰਧੰ = ਬੰਧਨ ਪਏ ਹੋਏ ਹਨ, ਮਾਇਆ ਕਰਕੇ ਸਰੂਪ ਦਾ ਭਰਮ ਅਤੇ ਬਿਕਾਰੰ = ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਮਲਨੰ = ਮਲੀਨਤਾਈ ਵਿਆਪ ਰਹੀ ਹੈ **ਵਾ:** ਹੰਕਾਰ, ਕਰਤਾ ਭੋਗਤਾ ਦੇ ਬੰਧਨ, ਭਰਮ, ਮਾਇਆ, ਰਾਗ ਦ੍ਵੈਖ ਦੀ ਮਲੀਨਤਾਈ ਅਤੇ ਵਿਕਾਰ ਸਭ ਝੂਠੇ, ਨਾਸ਼ਵਾਨ ਹਨ।

## ਫਿਰੰਤ ਜੋਨਿ ਅਨੇਕ ਜਠਰਾਗਨਿ; ਨਹ ਸਿਮਰੰਤ ਮਲੀਣ ਬੁਧੵੰ ॥

('ਬੁੱਧਿਅੰ' ਉਚਾਰਣ ਹੈ)

ਇਸ ਮਾਇਆ, ਉਪਰੋਕਤ ਨਾਸ਼ਵਾਨ ਪਦਾਰਥਾਂ ਵਿਚ ਲੱਗਣ ਕਰਕੇ ਜੀਵ ਮਾਤਾ ਦੇ ਜਠਰਾਗਨਿ = ਗਰਭ ਦੀ ਅੱਗ ਦੀਆਂ ਅਨੇਕ = ਬੇਅੰਤ ਜੋਨਿ = ਜੂਨਾਂ ਵਿਚ ਭਟਕਦਾ ਫਿਰੰਤ = ਫਿਰਦਾ ਹੈ ਅਤੇ ਪਾਪਾਂ ਕਰਕੇ ਮਲੀਨ = ਮੈਲੀ ਬੁਧੵੰ = ਬੁੱਧ ਵਾਲਾ ਜੀਵ ਪਰਮਾਤਮਾ ਨੂੰ ਸਿਮਰੰਤ = ਯਾਦ ਨਹੀਂ ਕਰਦਾ।

## ਹੇ ਗੋਬਿੰਦ ਕਰਤ ਮਇਆ; ਨਾਨਕ, ਪਤਿਤ ਉਧਾਰਣ ਸਾਧ ਸੰਗਮਹ ॥੧੬॥

ਇਸ ਲਈ ਪਰਮਾਤਮਾ ਅੱਗੇ ਬੇਨਤੀ ਕਰੀਏ ਕਿ ਹੇ ਗੋਬਿੰਦ = ਪ੍ਰਿਥਵੀ ਦੇ ਪਾਲਕ ਪ੍ਰਭੂ ! ਸਾਡੇ ਉੱਪਰ ਆਪਣੀ ਮਇਆ = ਮਿਹਰ ਕਰਤ = ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਤਿਤ = ਪਾਪੀਆਂ ਦਾ ਉਧਾਰਣ = ਪਾਰ-ਉਤਾਰਾ ਕਰਨ ਵਾਲੇ ਹੇ ਪ੍ਰਭੂ ! ਆਪਣੇ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗਮਹ = ਇਕੱਤ੍ਰਤਾ ਵਿਚ ਮੇਲ ਕੇ ਸਾਨੂੰ ਵੀ ਤਾਰਨਾ ਕਰ ॥੧੬॥

## ਗਿਰੰਤ ਗਿਰਿ ਪਤਿਤ ਪਾਤਾਲੰ; ਜਲੰਤ ਦੇਦੀਪੵ ਬੈਸ੍ਵਾਂਤਰਹ ॥

('ਦੇਦੀਪਅ' ਅਤੇ 'ਬੈਸੁਆਂਤਰਹ' ਉਚਾਰਣ ਹੈ)

ਭਾਵੇਂ ਕੋਈ ਪੁਰਖ ਗਿਰਿ = ਪਹਾੜ ਤੋਂ ਗਿਰੰਤ = ਡਿੱਗ ਕੇ ਪਾਤਾਲੰ = ਪਤਾਲ ਭਾਵ ਕਿਸੇ ਖਾਈ ਵਿਚ

ਪਤਿਤ = ਪੈ ਜਾਵੇ, ਭਾਵ ਚੂਰਾ-ਚੂਰਾ ਹੋ ਕੇ ਮਰ ਜਾਵੇ। ਕੋਈ ਦੇਦੀਪ੍ਯ = ਪ੍ਰਜ੍ਵਲਤ, ਬਲਦੀ ਹੋਈ ਬੈਸ੍ਵਾਂਤਰਹ = ਅਗਨੀ ਵਿਚ ਪੈ ਕੇ ਜਲੰਤ = ਸੜ ਜਾਵੇ।

**ਬਹੰਤਿ ਅਗਾਹ ਤੋਯੰ ਤਰੰਗੰ; ਦੁਖੰਤ ਗ੍ਰਹ ਚਿੰਤਾ, ਜਨਮੰ ਤ ਮਰਣਹ ॥**

(‘ਤੋਇਅੰ’ ਉਚਾਰਣ ਹੈ)

ਭਾਵੇਂ ਕੋਈ ਪੁਰਖ ਅਗਾਹ = ਡੂੰਘੇ ਤੋਯੰ = ਪਾਨੀ ਦੀਆਂ ਤਰੰਗੰ = ਲਹਿਰਾਂ ਵਿਚ ਬਹੰਤਿ = ਵਹਿ, ਰੁੜ੍ਹ ਜਾਵੇ, ਇਨ੍ਹਾਂ ਉਪਰੋਕਤ ਸਾਰਿਆਂ ਦੁੱਖਾਂ ਨਾਲੋਂ ਪਰ ਗ੍ਰਹ = ਘਰ ਦੀ ਚਿੰਤਾ ਅਤਿਅੰਤ ਦੁਖੰ = ਦੁੱਖਦਾਇਕ ਹੈ, ਜਿਸ ਕਰਕੇ ਜਨਮੰ = ਜੰਮਣਾ ਤ = ਅਤੇ ਮਰਣਹ = ਮਰਨਾ ਬਣਿਆ ਰਹਿੰਦਾ ਹੈ।

ਅਰਥਾਤ ਬਾਕੀ ਸਭ ਤਾਂ ਸੁਖਾਲੀਆਂ ਹੀ ਮੌਤਾਂ ਹਨ ਜਿਨ੍ਹਾਂ ਕਰਕੇ ਇਕ ਵਾਰ ਹੀ ਦੁੱਖ ਹੁੰਦਾ ਹੈ ਪਰ ਚਿੰਤਾ ਐਸੀ ਮੌਤ ਹੈ ਜੋ ਪਲ-ਪਲ ਕਰਕੇ ਦੁੱਖ ਦੇਂਦੀ ਹੈ।

**ਅਥਵਾ** ਘਰ ਦੀ ਚਿੰਤਾ ਦੇ ਦੁੱਖ ਕਰਕੇ ਕਈ ਪਹਾੜਾਂ ਤੋਂ ਡਿੱਗ ਕੇ ਮਰ ਜਾਂਦੇ ਹਨ, ਕਈ ਅੱਗ ਵਿਚ ਸੜ ਕੇ ਮਰ ਜਾਂਦੇ ਹਨ **ਵਾ:** ਕਈ ਦੀਵੇ ਦੀ ਲਾਟ ਉੱਪਰ ਭੋਰਾ-ਭੋਰਾ ਅੰਗਾਂ ਨੂੰ ਸਾੜ ਕੇ ਮਰ ਜਾਂਦੇ ਹਨ ਅਤੇ ਕਈ ਪਾਨੀ ਦੀਆਂ ਅਗਾਧ ਲਹਿਰਾਂ ਵਿਚ ਡੁੱਬ ਕੇ ਮਰ ਜਾਂਦੇ ਹਨ, ਪਰ ਮੌਤ ਤੋਂ ਛੁੱਟ ਨਹੀਂ ਸਕਦੇ ਕਿਉਂਕਿ ਚਿੰਤਾਵਾਂ ਕਰਕੇ ਫੇਰ ਜੰਮਣ ਮਰਣ ਦਾ ਚੱਕਰ ਬਣਿਆ ਰਹਿੰਦਾ ਹੈ।

***ਨੋਟ :*** ਆਤਮ ਹੱਤਿਆ ਕਰਨ ਵਾਲਾ ਸਾਰੇ ਜਗਤ ਦਾ ਹੀ ਹਤਿਆਰਾ ਹੁੰਦਾ ਹੈ, ਇਸ ਲਈ ਕਦੇ ਵੀ ਆਤਮ ਹੱਤਿਆ ਨਹੀਂ ਕਰਨੀ ਚਾਹੀਦੀ। ਵਾਹਿਗੁਰੂ ਦੀ ਰਜ਼ਾ ਵਿਚ ਸਮਾਂ ਗੁਜ਼ਾਰਨਾ ਚਾਹੀਦਾ ਹੈ ਕਿਉਂਕਿ ਆਤਮ ਹੱਤਿਆ ਵਾਲਾ ਕਦੇ ਵੀ ਮੁਕਤ ਨਹੀਂ ਹੋ ਸਕਦਾ।

**ਅਨਿਕ ਸਾਧਨੰ, ਨ ਸਿਧ੍ਯਤੇ ਨਾਨਕ;**
**ਅਸਥੰਭੰ ਅਸਥੰਭੰ ਅਸਥੰਭੰ; ਸਬਦ ਸਾਧ ਸ੍ਵਜਨਹ ॥੧੭॥**

(‘ਸਿੱਧਿਅਤੇ’ ਅਤੇ ‘ਸੁਅੱਜਨਹ’ ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਅਨਿਕ = ਅਨੇਕਾਂ ਸਾਧਨੰ = ਸਾਧਨ ਕਰਨ ਨਾਲ ਚਿੰਤਾ ਦੀ ਨਵਿਰਤੀ ਰੂਪੀ ਕਾਰਜ ਸਿਧ੍ਯਤੇ = ਸਫਲ ਨਹੀਂ ਹੁੰਦੇ **ਵਾ:** ਸਿਧ੍ਯਤੇ = ਮੁਕਤੀ ਨਹੀਂ ਮਿਲਦੀ, ਕੇਵਲ ਸ੍ਵਜਨਹ = ਪਿਆਰੇ ਸਾਧ = ਮਹਾਤਮਾ ਜਨਾਂ ਦੁਆਰਾ ਗੁਰਾਂ ਦੇ ਸਬਦ = ਉਪਦੇਸ਼ ਦੀ ਕਮਾਈ ਨਾਲ ਮਨ ਕਰਕੇ ਅਸਥੰਭੰ = ਇਸਥਿਤ ਹੋਈਦਾ ਹੈ, ਬਾਨੀ ਕਰਕੇ ਵੀ ਅਸਥੰਭੰ = ਇਸਥਿਤ ਹੋਈਦਾ ਹੈ ਅਤੇ ਸਰੀਰ ਕਰਕੇ ਵੀ ਅਸਥੰਭੰ = ਇਸਥਿਤ ਹੋਈਦਾ ਹੈ **ਵਾ:** ਪਿਆਰੇ ਸਾਧੂਆਂ ਦੁਆਰਾ ਪ੍ਰਾਪਤ ਹੋਣ ਵਾਲਾ ਗੁਰਾਂ ਦਾ ਸ਼ਬਦ ਸਦਾ ਅਸਥੰਭੰ = ਇਸਥਿਤ ਕਰਨ ਵਾਲਾ ਹੈ, ਸਦਾ ਅਸਥੰਭੰ = ਟਿਕੇ ਰਹਿਣ ਵਾਲਾ ਹੈ ਅਤੇ ਸਦਾ ਅਸਥੰਭੰ = ਅਚੱਲ ਰਹਿਣ ਵਾਲਾ ਹੈ **ਵਾ:** ਸ਼ਬਦ ਵਿਚ ਜੁੜਨ ਵਾਲੇ ਸਦਾ ਕਾਇਮ ਰਹਿਣਗੇ, ਸਦਾ ਇਸਥਿਤ ਰਹਿਣਗੇ ਅਤੇ ਸਦਾ ਅਟੱਲ ਰਹਿਣਗੇ ( ਇਹ ਸਤਿਗੁਰਾਂ ਨੇ ਨਿਯਾਮਕ ਵਾਕ ਪ੍ਰੇਰਨ, ਦਿੜ੍ਹ ਨਿਸਚੇ ਕਰਾਉਣ ਵਾਲੇ ਬਚਨ ਕਹੇ ਹਨ। )

**ਅਥਵਾ** ਜੋ ਪਿਆਰੇ ਸਾਧੂ ਜਨਾਂ ਦੁਆਰਾ ਗੁਰਾਂ ਦੇ ਸ਼ਬਦ ਵਿਚ ਇਸਥਿਤ ਹੋਇਆ ਹੈ, ਉਹ ਇਸਥਿਤ ਰੂਪ ਪ੍ਰਭੂ ਵਿਚ ਅਭੇਦ ਹੋ ਕੇ ਸਦਾ ਲਈ ਇਸਥਿਤ ਹੋ ਜਾਂਦਾ ਹੈ ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ ॥੧੭॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮਾਤਮਾ ਦੇ ਨਾਮ ਦੇ ਵਿਸ਼ੇਸ਼ ਕਰਕੇ ਕੀ ਲਾਭ ਹਨ ?*

***ਗੁਰ-ਉੱਤਰ :***

## ਘੋਰ ਦੁਖੵੰ, ਅਨਿਕ ਹਤੵੰ; ਜਨਮ ਦਾਰਿਦ੍ਰੰ, ਮਹਾ ਬਿਖੵਾਦੰ ॥

('ਦੁੱਖਿਅੰ', 'ਹੱਤਿਅੰ' ਅਤੇ 'ਬਿਖਿਆਦੰ' ਉਚਾਰਣ ਹੈ)

ਕੋੜ੍ਹ ਆਦਿ ਦਾ ਘੋਰ = ਭਿਆਨਕ ਦੁਖੵੰ = ਦੁੱਖ, ਅਨਿਕ = ਅਨੇਕਾਂ ਹਤੵੰ = ਹੱਤਿਆਂ ਕੀਤੀਆਂ ਹੋਣ ਭਾਵ ਅਨੇਕਾਂ ਜੀਵਾਂ ਦਾ ਘਾਤ ਕੀਤਾ ਹੋਵੇ, ਜਨਮਾਂ-ਜਨਮਾਂਤ੍ਰਾਂ ਦੀ ਦਾਰਿਦ੍ਰੰ = ਗ਼ਰੀਬੀ ਹੋਵੇ ਅਤੇ ਮਹਾ = ਬਹੁਤ ਜ਼ਿਆਦਾ ਗਲ ਵਿਚ ਬਿਖੵਾਦੰ = ਝਗੜੇ ਪਏ ਹੋਣ **ਵਾ:** ਬਿਖੵਾਦੰ (ਬਿਖ + ਅਦਨ) ਬਿਖ = ਵਿਸ਼ਿਆਂ ਦਾ ਅਦਨ = ਖਾਧਾ ਹੋਇਆ ਹੋਵੇ।

## ਮਿਟੰਤ ਸਗਲ, ਸਿਮਰੰਤ ਹਰਿ ਨਾਮ ਨਾਨਕ;
## ਜੈਸੇ ਪਾਵਕ, ਕਾਸਟ ਭਸਮੰ ਕਰੋਤਿ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮਾਤਮਾ ਦਾ ਨਾਮ ਸਿਮਰੰਤ = ਸਿਮਰਨ ਨਾਲ ਇਹ ਉਪਰੋਕਤ ਕਥਨ ਕੀਤੇ ਸਗਲ = ਸਾਰੇ ਉਪੱਦ੍ਰਵ ਇਸ ਪ੍ਰਕਾਰ ਮਿਟੰਤ = ਮਿਟ ਜਾਂਦੇ ਹਨ, ਜੈਸੇ = ਜਿਸ ਪ੍ਰਕਾਰ ਥੋੜ੍ਹੀ ਜਿਹੀ ਪਾਵਕ = ਅੱਗ ਅਨੇਕਾਂ ਕਾਸਟ = ਲੱਕੜਾਂ ਨੂੰ ਭਸਮੰ = ਸੁਆਹ ਕਰੋਤਿ = ਕਰ ਦੇਂਦੀ ਹੈ ॥੧੮॥

## ਅੰਧਕਾਰ ਸਿਮਰਤ ਪ੍ਰਕਾਸੰ; ਗੁਣ ਰਮੰਤ ਅਘ ਖੰਡਨਹ ॥

ਪਰਮਾਤਮਾ ਦਾ ਸਿਮਰਤ = ਸਿਮਰਨ ਕਰਨ ਨਾਲ ਅਗਿਆਨ ਦੇ ਅੰਧਕਾਰ = ਹਨੇਰੇ ਸੰਜੁਗਤ ਅੰਤਹਕਰਨ ਵਿਚ ਗਿਆਨ ਦਾ ਪ੍ਰਕਾਸੰ = ਚਾਨਣਾ ਹੋ ਜਾਂਦਾ ਹੈ ਅਤੇ ਉਸਦੇ ਗੁਣ ਰਮੰਤ = ਉਚਾਰਣ ਕਰਦਿਆਂ ਅਘ = ਪਾਪ ਖੰਡਨਹ = ਕੱਟੇ, ਨਾਸ਼ ਹੋ ਜਾਂਦੇ ਹਨ।

## ਰਿਦ ਬਸੰਤਿ ਭੈ ਭੀਤ ਦੂਤਹ; ਕਰਮ ਕਰਤ ਮਹਾ ਨਿਰਮਲਹ ॥

ਪਰਮਾਤਮਾ ਦਾ ਸਿਮਰਨ ਰਿਦ = ਹਿਰਦੇ ਵਿਚ ਬਸੰਤਿ = ਵੱਸਣ ਕਰਕੇ ਦੂਤਹ = ਜਮਦੂਤ, ਕਾਮ ਕ੍ਰੋਧ ਆਦਿ ਵਿਕਾਰ ਭੈ ਭੀਤ = ਭੈ ਦੁਆਰਾ ਡਰ ਜਾਂਦੇ ਹਨ **ਵਾ:** ਭੈ ਕਰਕੇ ਭੀਤ = ਕੰਧ ਦੀ ਨਿਆਈਂ ਜੜ੍ਹ ਹੋ ਜਾਂਦੇ ਹਨ ਅਤੇ ਉਹ ਪੁਰਖ ਮਹਾ = ਬਹੁਤ ਨਿਰਮਲਹ = ਉੱਜਲ (ਨਿਸ਼ਕਾਮ) ਕਰਮ ਕਰਤ = ਕਰਦਾ ਹੈ **ਵਾ:** ਨਿਸ਼ਕਾਮ ਕਰਮ ਕਰਕੇ ਬਹੁਤ ਨਿਰਮਲ ਜੀਵਨ ਵਾਲਾ ਹੋ ਜਾਂਦਾ ਹੈ।

## ਜਨਮ ਮਰਣ ਰਹੰਤ ਸ੍ਰੋਤਾ; ਸੁਖ ਸਮੂਹ ਅਮੋਘ ਦਰਸਨਹ ॥

ਨਾਮ ਨੂੰ ਸ੍ਰੋਤਾ = ਸੁਣਨ ਵਾਲਾ ਜੰਮਣ ਮਰਣ ਤੋਂ ਰਹੰਤ = ਰਹਿਤ ਹੋ ਜਾਂਦਾ ਹੈ, ਰਾਜੇ ਤੋਂ ਲੈ ਕੇ ਬ੍ਰਹਮਾ ਦੀ ਪਦਵੀ ਤੱਕ ਸਮੂਹ = ਸਾਰੇ ਸੁੱਖ ਪ੍ਰਾਪਤ ਹੋ ਜਾਂਦੇ ਹਨ ਅਤੇ ਵਾਹਿਗੁਰੂ ਦਾ ਅਮੋਘ = ਸਫਲ ਦਰਸਨਹ = ਦੀਦਾਰ ਪ੍ਰਾਪਤ ਹੋ ਜਾਂਦਾ ਹੈ।

## ਸਰਣਿ ਜੋਗੰ ਸੰਤ ਪ੍ਰਿਅ ਨਾਨਕ; ਸੋ ਭਗਵਾਨ ਖੇਮੰ ਕਰੋਤਿ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭੂ ਆਪਣੀ ਸ਼ਰਨ ਆਇਆਂ ਨੂੰ ਰੱਖਣ ਦੇ ਜੋਗੰ = ਲਾਇਕ ਹੈ, ਆਪਣੇ ਸੰਤ ਜਨਾਂ ਦਾ ਪ੍ਰਿਅ = ਪਿਆਰਾ ਹੈ, ਸੋ = ਉਹ ਭਗਵਾਨ = ਪਰਮਾਤਮਾ ਨਾਮ ਜਪਣ ਵਾਲੇ ਦੀ ਖੇਮੰ = ਰੱਖਿਆ ਕਰੋਤਿ = ਕਰਦਾ ਹੈ ॥੧੯॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਸਭ ਪਦਾਰਥਾਂ ਦੀ ਪ੍ਰਾਪਤੀ ਕਿਥੋਂ ਹੁੰਦੀ ਹੈ?*
***ਗੁਰ-ਉੱਤਰ :*** ਗੁਰਾਂ ਦੀ ਸੇਵਾ ਤੋਂ ਹੀ ਸਭ ਦਾਤਾਂ ਪ੍ਰਾਪਤ ਹੁੰਦੀਆਂ ਹਨ?

## ਪਾਛੰ ਕਰੋਤਿ ਅਗ੍ਰਣੀਵਹ; ਨਿਰਾਸੰ ਆਸ ਪੂਰਨਹ ॥

ਹੇ ਭਾਈ! ਗੁਰਾਂ ਦੀ ਸੇਵਾ ਕਰਕੇ ਸਭ ਤੋਂ ਪਾਛੰ = ਪਿੱਛੇ ਰਹਿਣ ਵਾਲਿਆਂ ਨੂੰ ਪ੍ਰਭੂ ਸਭ ਤੋਂ ਅਗ੍ਰਣੀਵਹ = ਅੱਗੇ ਕਰੋਤਿ = ਕਰ ਦੇਂਦਾ ਹੈ ਭਾਵ ਨੀਵਿਆਂ ਤੋਂ ਉੱਚੇ ਕਰ ਦੇਂਦਾ ਹੈ, ਨਿਰਾਸੰ = ਨਿਰਾਸਿਆਂ ਦੀ ਆਸ = ਉਮੀਦ ਨੂੰ ਪੂਰਨਹ = ਪੂਰਨ ਕਰਦਾ ਹੈ।

## ਨਿਰਧਨ ਭਯੰ ਧਨਵੰਤਹ; ਰੋਗੀਅੰ ਰੋਗ ਖੰਡਨਹ ॥

('ਭਇਅੰ' ਉਚਾਰਣ ਹੈ)

ਗੁਰਾਂ ਦੀ ਸੇਵਾ ਕਰਕੇ ਪ੍ਰਤੱਖ ਨਿਰਧਨ = ਧਨ ਤੋਂ ਹੀਣੇ ਧਨਵੰਤਹ = ਧਨਾਢ ਭਯੰ = ਹੋਏ ਹਨ ਅਤੇ ਇਹ ਸੇਵਾ ਸਰੀਰਿਕ ਆਦਿ ਰੋਗੀਅੰ = ਰੋਗੀਆਂ ਦੇ ਰੋਗਾਂ ਨੂੰ ਖੰਡਨਹ = ਕੱਟਣਾ ਕਰਦੀ ਹੈ **ਵਾ:** ਗੁਣਾਂ, ਨਾਮ ਰੂਪੀ ਧਨ ਤੋਂ ਹੀਣੇ ਗੁਰਾਂ ਦੀ ਸੇਵਾ ਕਰਕੇ ਧਨਾਢ ਹੋ ਗਏ ਹਨ ਭਾਵ ਨਾਮ ਜਪਣ ਵਾਲੇ ਹੋ ਜਾਂਦੇ ਹਨ ਅਤੇ ਗੁਰਾਂ ਦੀ ਸੇਵਾ ਮਾਨਸਿਕ ਹਉਮੈ ਆਦਿ ਦੇ ਰੋਗੀਆਂ ਦੇ ਰੋਗ ਨਵਿਰਤ ਕਰਨ ਵਾਲੀ ਹੈ।

### 'ਪਾਛੰ ਕਰੋਤਿ ਅਗ੍ਰਣੀਵਹ'

**ਸਾਖੀ—ਭਾਈ ਮੰਝ ਦੀ :** ਜਿਸ ਪ੍ਰਕਾਰ ਭਾਈ ਮੰਝ ਨੇ ਸੇਵਾ ਕੀਤੀ, ਉਸ ਦਾ ਅਸਲ ਨਾਮ ਤੀਰਥਾ ਸੀ। ਪਰ ਗੋਤ ਦਾ ਨਾਮ ਕਰਕੇ ਮੰਜ ਜਾਂ ਮੰਝ ਵੀ ਪ੍ਰਸਿੱਧ ਹੋਇਆ। (ਮੰਜ = ਚੰਦ੍ਰਵੰਸੀ ਰਾਜਪੂਤਾਂ ਦੀ ਇਕ ਜਾਤ, ਜਲੰਧਰ ਤੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਇਸ ਜਾਤ ਦੇ ਬਹੁਤ ਪਿੰਡ ਹਨ। ਭਾਈ ਤੀਰਥਾ ਵੀ ਇਸੇ ਜਾਤ ਵਿੱਚੋਂ ਸੀ) ਜੋ ਪਹਿਲਾਂ ਸੁਲਤਾਨੀਆਂ ਸੀ। ਜਦੋਂ ਭਾਈ ਮੰਝ ਨੇ ਸਿੱਖੀ ਪ੍ਰਾਪਤ ਕਰਕੇ ਆਪਣੇ ਘਰੋਂ ਸੁਲਤਾਨ ਪੀਰ ਦਾ ਮੁਕਾਮ ਢਾਹ ਦਿੱਤਾ ਤਾਂ ਗੁਰੂ ਜੀ ਨੇ ਇਸ ਨੂੰ ਪਰਖਣਾ ਚਾਹਿਆ, ਪਹਿਲਾਂ ਇਸ ਦੇ ਘਰੋਂ ਮੱਝਾਂ ਗਊਆਂ ਆਦਿਕ ਪਦਾਰਥ ਨਾਸ਼ ਹੋ ਗਏ। ਲੋਕ ਕਹਿਣ ਲੱਗੇ ਕਿ ਇਸ ਨੇ ਸੁਲਤਾਨ ਦੀ ਬੇਅਦਬੀ ਕੀਤੀ ਹੈ ਤਾਂ ਹੀ ਕੰਗਾਲ ਬਣ ਗਿਆ ਹੈ ਤੇ ਚੌਧਰਤਾ ਨਾਸ ਹੋ ਗਈ ਹੈ। ਕਿਉਂਕਿ ਭਾਈ ਮੰਝ ਪਹਿਲਾਂ ਪਿੰਡ ਦਾ ਚੌਧਰੀ ਸੀ। ਤੇ ਭਾਈ ਮੰਜ ਘਾਹ ਖੋਤ ਕੇ ਗੁਜ਼ਾਰਾ ਕਰਨ ਲੱਗ ਪਿਆ। ਗੁਰੂ ਜੀ ਨੇ ਪਰਖ ਕਰਨ ਵਾਸਤੇ ਇਕ ਸਿੱਖ ਦੇ ਹੱਥ ਹੁਕਮਨਾਮਾ ਭੇਜਿਆ ਕਿ ਇੱਕੀ ਰੁਪਏ ਭਾਈ ਮੰਝ ਪਾਸੋਂ ਲੈ ਕੇ ਆਉ ਤੇ ਹੁਕਮਨਾਮਾ ਇੱਕੀ ਰੁਪਏ ਲੈ ਕੇ ਫਿਰ ਦੇਣਾ ਤਾਂ ਭਾਈ ਮੰਝ ਨੇ ਇਕ ਲੋੜਵੰਦ ਸ਼ਾਹੂਕਾਰ ਜਿਸ ਦੇ ਔਲਾਦ ਨਹੀਂ ਸੀ, ਉਸਨੂੰ ਆਪਣੀ ਧੀ ਸੌਂਪ ਦਿੱਤੀ ਤੇ ਉਸ ਤੋਂ ੨੧ ਰੁਪਏ ਲੈ ਕੇ ਸਿੱਖ ਨੂੰ ਦਿੱਤੇ। ਦੂਜੀ ਵਾਰੀ ਸਿੱਖ ਫੇਰ ਹੁਕਮਨਾਮਾ ਲੈ ਕੇ ਪਹੁੰਚ ਗਿਆ ਤੇ ਸ਼ਰਤ ਗੁਰੂ ਜੀ ਨੇ ਉਹੀ ਰੱਖੀ ਕਿ ਇੱਕੀ ਰੁਪਏ ਲੈ ਕੇ ਫੇਰ ਹੁਕਮਨਾਮਾ ਦੇਣਾ। ਤਾਂ ਭਾਈ ਮੰਝ ਨੇ ਕਿਸੇ ਬਾਣੀਏ ਦੇ ਘਰ ਆਪਣੀ ਘਰ ਵਾਲੀ ਭਾਂਡੇ ਮਾਂਜਣ ਲਈ ਗਹਿਣੇ ਰੱਖ ਕੇ ਸਿੱਖ ਨੂੰ ਇੱਕੀ ਰੁਪਏ ਦਿੱਤੇ। ਤੀਜੀ ਵਾਰੀ ਗੁਰੂ ਜੀ ਨੇ ਸਿੱਖ ਨੂੰ ਭੇਜ ਕੇ ਭਾਈ ਮੰਝ ਨੂੰ ਅੰਮ੍ਰਿਤਸਰ ਬੁਲਾ ਲਿਆ। ਭਾਈ ਮੰਝ ਗੁਰੂ ਕੇ ਲੰਗਰਾਂ ਵਾਸਤੇ ਲੱਕੜਾਂ ਲਿਆਉਣ ਦੀ ਸੇਵਾ ਕਰਦਾ ਤੇ ਪ੍ਰਸ਼ਾਦਾ ਲੰਗਰ ਵਿੱਚੋਂ ਛਕ ਲਿਆ ਕਰੇ। ਗੁਰੂ ਜੀ ਨੇ ਕਸਵੱਟੀ ਦੇਣ ਲਈ ਫਿਰ ਕਿਹਾ ਕਿ ਭਾਈ! ਉਸ ਦੀ ਸੇਵਾ ਕੀ ਹੈ, ਜੋ ਲੱਕੜਾਂ ਦਾ ਭਾਰ ਲਿਆ ਕੇ ਰੋਟੀ ਲੰਗਰ ਵਿੱਚੋਂ ਛਕਦਾ ਹੈ ਇਹ ਤਾਂ ਮਜ਼ਦੂਰੀ ਹੈ ਸੇਵਾ ਨਹੀਂ। ਉਸ ਦਿਨ ਤੋਂ ਭਾਈ ਮੰਝ ਲੱਕੜਾਂ ਦੇ ਦੋ ਭਾਰ ਲਿਆਇਆ ਕਰੇ, ਇਕ ਭਾਰ ਵੇਚ ਕੇ ਰੋਟੀ ਖਾਂਦਾ ਤੇ ਇਕ ਭਾਰ ਗੁਰੂ ਦੇ ਲੰਗਰ ਲਈ ਦਿੰਦਾ ਸੀ। ਗੁਰੂ ਜੀ ਨੇ ਉਸਦੀ ਸੇਵਾ ਨੂੰ ਫਲ ਲਾਉਣਾ ਸੀ। ਇਕ ਦਿਨ ਬੜੀ ਭਿਆਨਕ ਹਨੇਰੀ ਆਈ। ਉੱਧਰ ਭਾਈ ਮੰਝ ਨੇ ਲੱਕੜਾਂ ਸਿਰ ਉਪਰ ਚੁੱਕੀਆਂ ਹੋਈਆਂ ਸਨ ਤੇ ਹਨੇਰੀ

ਕਰਕੇ ਅੱਖਾਂ ਨਾਲ ਕੁਝ ਨਹੀਂ ਸੀ ਦਿੱਸਦਾ। ਅੰਮ੍ਰਿਤਸਰ ਤੋਂ ਤਿੰਨ ਮੀਲ ਪਰ੍ਹੇ ਇਕ ਖੂਹ ਸੀ। ਜੋ ਅੱਜ ਕੱਲ ਭਾਈ ਮੰਝ ਦਾ ਖੂਹ ਵੱਜਦਾ ਹੈ। ਉਸ ਖੂਹ ਵਿਚ ਭਾਈ ਮੰਝ ਡਿੱਗ ਪਿਆ। ਖੂਹ ਵਿਚ ਲੱਕ-ਲੱਕ ਪਾਣੀ ਸੀ। ਇਹਨਾਂ ਨੇ ਖੂਹ ਵਿਚ ਖੜੇ ਹੋ ਕੇ ਲੱਕੜਾਂ ਭਿੱਜਣ ਤੋਂ ਉੱਪਰ ਰੱਖੀਆਂ। ਉੱਧਰ ਗੁਰੂ ਜੀ ਨੇ ਆਪਣੇ ਸੇਵਕ ਨੂੰ ਬਿਪਤਾ ਵਿਚ ਦੇਖ ਕਰਕੇ ਮੰਜੀ ਸਾਹਿਬ ਵਾਲੇ ਅਸਥਾਨ ਤੋਂ ਸ਼ਾਮ ਦੇ ਦੀਵਾਨ ਵਿੱਚੋਂ ਛੇਤੀ ਨਾਲ ਉੱਠ ਕੇ ਨੰਗੇ ਪੈਰੀਂ ਚੱਲ ਪਏ ਅਤੇ ਹੋਰ ਗੁਰਸਿੱਖਾਂ ਨੂੰ ਕਿਹਾ ਕਿ ਲੱਜ ਲੈ ਆਵੋ। ਆਪ ਬਹੁਤ ਛੇਤੀ ਚੱਲ ਕੇ ਖੂਹ 'ਤੇ ਪਹੁੰਚੇ। ਸੇਵਕ ਪਿੱਛੋਂ ਘੋੜੀ ਲੈ ਕੇ ਆਏ ਤੇ ਸੰਗਤਾਂ ਵੀ ਪਿੱਛੇ ਆ ਰਹੀਆਂ ਸਨ। ਗੁਰੂ ਜੀ ਨੇ ਖੂਹ 'ਤੇ ਖੜ ਕੇ ਕਿਹਾ ਕਿ ਭਾਈ! ਤੂੰ ਕੌਣ ਹੈਂ ਤਾਂ ਹੇਠੋਂ ਉੱਤਰ ਮਿਲਿਆ ਕਿ ਮੈਂ ਗੁਰੂ ਦਾ ਸਿੱਖ ਹਾਂ।

ਗੁਰੂ ਜੀ ਨੇ ਪੁੱਛਿਆ ਕਿ ਭਾਈ ਤੂੰ ਖੂਹ ਵਿਚ ਕਿਉਂ ਖੜਾ ਹੈਂ ਤਾਂ ਆਵਾਜ਼ ਆਈ ਕਿ ਮੈਂ ਅੰਧੇਰੀ ਕਰਕੇ ਲੱਕੜਾਂ ਸਮੇਤ ਹੀ ਖੂਹ ਵਿਚ ਡਿੱਗ ਪਿਆ ਹਾਂ। ਗੁਰੂ ਜੀ ਨੇ ਕਿਹਾ ਕਿ ਲੱਜ ਫੜ ਕੇ ਬਾਹਰ ਨਿਕਲ ਆਉ। ਭਾਈ ਮੰਝ ਨੇ ਕਿਹਾ ਕਿ ਪਹਿਲਾਂ ਲੱਕੜਾਂ ਕੱਢੋ ਤਾਂ ਕਿ ਇਹ ਗਿੱਲੀਆਂ ਨਾ ਹੋ ਜਾਣ। ਇਸੇ ਤਰ੍ਹਾਂ ਕੀਤਾ ਗਿਆ, ਪਹਿਲਾਂ ਲੱਜ ਪਾ ਕੇ ਲੱਕੜਾਂ ਕੱਢੀਆਂ, ਫੇਰ ਭਾਈ ਮੰਝ ਜੀ ਨਿਕਲੇ। ਗੁਰੂ ਨੂੰ ਪਛਾਣ ਕੇ ਭਾਈ ਮੰਝ ਚਰਨੀਂ ਢਹਿ ਪਿਆ। ਗੁਰੂ ਜੀ ਨੇ ਪਿਆਰੇ ਸਿੱਖ ਨੂੰ ਛਾਤੀ ਨਾਲ ਲਾਇਆ, ਫਿਰ ਇਹ ਵਰ ਦਿੱਤਾ।

**ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ॥ ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੪)*

## 'ਨਿਰਾਸੰ ਆਸ ਪੂਰਨਹ'

**ਪਹਿਲੀ ਸਾਖੀ—ਭਾਈ ਆਦਮ ਦੀ :** ਗੁਰਬਾਣੀ ਦੇ ਇਸ ਸਿਧਾਂਤ ਦੀ ਪ੍ਰਸਿੱਧ ਸਾਖੀ ਭਾਈ ਆਦਮ ਦੀ ਹੈ, ਜੋ ਭੁਚੋ ਨਗਰ ਦਾ ਵੱਡਾ ਜ਼ਿਮੀਂਦਾਰ ਸਿੱਧੂ ਕੁਲ ਭੁੱਲਰ ਗੋਤ ਦਾ ਸੀ। ਭਾਈ ਆਦਮ ਧਰਮ ਦੀ ਕਿਰਤ ਕਰਕੇ ਗੁਜ਼ਾਰਾ ਕਰਦਾ ਸੀ। "ਉੱਤਮ ਖੇਤੀ ਮਧਮ ਵਪਾਰ" ਲੌਕਿਕ ਪ੍ਰਮਾਣ ਅਨੁਸਾਰ ਖੇਤੀ ਨੂੰ ਉੱਤਮ ਸਮਝ ਕੇ ਵਾਹੀ ਦਾ ਕੰਮ ਕਰਦਾ ਸੀ। ਘਰ ਵਿਚ ਹਰ ਤਰ੍ਹਾਂ ਦੇ ਪਦਾਰਥ ਸਨ। ਜੈਸਾ ਕਿ ਚੰਗੇ ਮਕਾਨ, ਦੁੱਧ ਦੇਣ ਵਾਲੀਆਂ ਗਾਵਾਂ ਮੱਝਾਂ, ਖੇਤੀ ਕਰਨ ਲਈ ਚੰਗੇ ਬੈਲ, ਊਠ, ਖੁੱਲ੍ਹੀ ਜ਼ਮੀਨ, ਮਾਇਕੀ ਪਦਾਰਥ ਭਾਵ ਘਰ ਵਿਚ ਸਭ ਕੁਝ ਸੀ ਪਰ ਇਕ ਪੁੱਤਰ ਦੇ ਨਾ ਹੋਣ ਕਰਕੇ ਹਰ ਵੇਲੇ ਮਨ ਵਿਚ ਚਿੰਤਾ ਰਹਿੰਦੀ ਸੀ। ਪੁੱਤਰ ਪ੍ਰਾਪਤੀ ਲਈ ਬਹੁਤ ਸਾਰੇ ਟੂਣੇ ਟਾਮਣ ਕਰਨ ਵਾਲੇ ਪੀਰਾਂ ਫ਼ਕੀਰਾਂ ਦੀਆਂ ਸੁੱਖਣਾਂ ਨਾਲ ਕੋਸ਼ਿਸ਼ ਕਰਦਾ ਰਿਹਾ ਪਰ ਕਿਸੇ ਤੋਂ ਵੀ ਮਨੋਰਥ ਦੀ ਪ੍ਰਾਪਤੀ ਨਾ ਹੋਈ। ਜਿਉਂ-ਜਿਉਂ ਉਮਰ ਵਧਦੀ ਗਈ, ਤਿਉਂ-ਤਿਉਂ ਸੋਗ ਵਿਚ ਵਾਧਾ ਹੁੰਦਾ ਗਿਆ। ਯਥਾ :

**ਬੀਤ ਗਏ ਬਹੁ ਸੰਮਤ ਯਾ ਬਿਧਿ ਸੰਤਤਿ ਨਾਂਹਿ ਭਈ ਸੁਖਕੰਦਾ॥**
**ਪੀਰ ਬਿਸਾਲ ਫਕੀਰਨ ਜਾਲ ਰਹਯੋ ਸਭਿ ਸੇਵਤਿ ਭਾਵ ਸੁ ਬਿੰਦ੍ਾ॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੧)*

ਕਿਤੋਂ ਵੀ ਇੱਛਾ ਪੂਰੀ ਹੁੰਦੀ ਨਾ ਦੇਖ ਕੇ ਇਸ ਦਾ ਮਨ ਉਦਾਸ ਰਹਿਣ ਲੱਗ ਪਿਆ। ਦਾਨੀ ਸੁਭਾਅ ਇਤਨਾ ਸੀ ਕਿ ਜਦੋਂ ਵੀ ਕੋਈ ਪੀਰ-ਫ਼ਕੀਰ ਪਿੰਡ ਵਿਚ ਆਉਂਦਾ ਤਾਂ ਲੋਕੀ ਆਦਮ ਦਾ ਘਰ ਦੱਸਦੇ। ਇਕ ਦਿਨ ਗੁਰੂ ਦਾ ਇਕ ਸਿੱਖ ਆਇਆ, ਜਿਸ ਦੀ ਇਸਨੇ ਤਨ-ਮਨ ਧਨ ਨਾਲ ਸੇਵਾ ਕੀਤੀ। ਇਸ ਦੇ ਉਦਾਸ ਚਿਹਰੇ ਦੀ ਪੱਟੀ ਪੜ੍ਹ ਕੇ ਉਸ ਸਿੱਖ ਨੇ ਭਾਈ ਆਦਮ ਤੋਂ ਉਦਾਸੀ ਦਾ ਕਾਰਨ ਪੁੱਛਿਆ ਤਾਂ ਉਹ ਫੁੱਟ-ਫੁੱਟ ਰੋਣ ਲੱਗ ਪਿਆ ਅਤੇ ਆਪਣੇ ਹਿਰਦੇ ਦਾ ਪੁੱਤਰ ਦੇ ਨਾ ਹੋਣ ਦਾ ਦੁੱਖ ਬਿਆਨ ਕੀਤਾ। ਜਿਸ ਨੂੰ ਸੁਣ ਕੇ ਉਸ ਸਿੱਖ ਨੇ ਗੁਰਮਤਿ ਦਾ ਸਹੀ ਰਸਤਾ ਦਰਸਾਇਆ। ਜਿਸ ਰਸਤੇ ਚੱਲ ਕੇ ਪੁੱਤਰ ਦੀ

ਪ੍ਰਾਪਤੀ ਦੇ ਨਾਲ-ਨਾਲ ਮਨੁੱਖਾ ਜਨਮ ਵੀ ਸਫਲ ਹੋਵੇ। ਇਸ ਤੋਂ ਪਹਿਲਾਂ ਮਨਮਤੀਏ ਲੋਕਾਂ ਨੇ ਮਨਮਤ ਵਾਲੇ ਰਸਤਿਆਂ 'ਤੇ ਭਾਈ ਆਦਮ ਨੂੰ ਭਟਕਾਇਆ। ਉਸ ਸਿੱਖ ਨੇ ਕਿਹਾ ਕਿ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਘਰ ਹੀ ਸਰਬ ਇੱਛਾ ਪੂਰਨ ਕਰਨ ਵਾਲਾ ਰਸਾਇਣ ਰੂਪ ਹੈ, ਤੂੰ ਉਥੇ ਚੱਲ, ਉਹਨਾਂ ਦੇ ਕੋਲੋਂ ਪੁੱਤਰ ਦੀ ਕਾਮਨਾ ਪੂਰੀ ਹੋ ਜਾਵੇਗੀ। ਯਥਾ :

**ਸਤਿਗੁਰੁ ਰਾਮਦਾਸ ਜਿਨ ਨਾਮ॥ ਪੂਰਨ ਕਰਹਿਂ ਸੰਪੂਰਨ ਕਾਮ॥**
**ਕਰਿ ਸੇਵਾ ਤਿਨ ਕੀ ਅਬਿ ਜਾਇ॥ ਪੁੱਤ੍ਰ ਕਾਮਨਾ ਤਹਿ ਤੇ ਪਾਇਂ॥੭॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨ ਅੰਸੂ ੪੧)*

ਇਹ ਸੁਣ ਕੇ ਭਾਈ ਆਦਮ ਨੇ ਆਪਣੀ ਬਿਰਧ ਅਵਸਥਾ ਵੱਲ ਝੂਰਦਿਆਂ ਦੇਖਿਆ ਕਿ ਸੁੱਕੇ ਬਿਰਖ ਨੂੰ ਫਲ ਨਹੀਂ ਲੱਗਿਆ ਕਰਦੇ, ਮੈਨੂੰ ਪੁੱਤਰ ਹੁਣ ਕਿਵੇਂ ਮਿਲੇਗਾ। ਕਿਉਂਕਿ ਹੁਣ ਪੁੱਤਰ ਪੈਦਾਇਸ਼ ਦੀ ਉਮਰ ਬੀਤ ਚੁੱਕੀ ਹੈ। ਉਸ ਗੁਰਸਿੱਖ ਦੀ ਪ੍ਰੇਰਨਾ ਨੇ ਭਾਈ ਸਾਹਿਬ ਦਾ ਮਨ ਅਜਿਹਾ ਬਣਾ ਦਿੱਤਾ ਚਲੋ ਜੇ ਪੁੱਤਰ ਨਹੀਂ ਵੀ ਪ੍ਰਾਪਤ ਹੋਵੇਗਾ ਤਾਂ ਸਤਿਗੁਰਾਂ ਦੇ ਦਰਸ਼ਨ ਤੇ ਸੇਵਾ ਕਰਕੇ ਜਨਮ ਤਾਂ ਸਫਲਾ ਹੋਵੇਗਾ। ਇਹ ਨਿਸਚਾ ਕਰਕੇ ਗੁਰੂ ਜੀ ਦੀ ਸ਼ਰਨ ਵਿਚ ਆਇਆ। ਦਰਸਨ ਅਤੇ ਸੇਵਾ ਕਰਕੇ ਮਨ ਵਿਚ ਸ਼ਾਂਤੀ ਪ੍ਰਾਪਤ ਹੋਈ। ਔਰ ਨਿਸਚੇ ਵਿਚ ਵੀ ਵਾਧਾ ਹੋਇਆ ਕਿ ਮੈਂ ਠੀਕ ਥਾਂ ਤੇ ਸੱਚੇ ਸਤਿਗੁਰੂ ਦੀ ਸ਼ਰਨ ਵਿਚ ਆਇਆ ਹਾਂ। ਸਿੱਖਾਂ ਤੋਂ ਪੁੱਛਿਆ ਕਿ ਸਤਿਗੁਰੂ ਜੀ ਕਿਸ ਗੱਲ ਨਾਲ ਜ਼ਿਆਦਾ ਪ੍ਰਸੰਨ ਹੁੰਦੇ ਹਨ। ਸਿੱਖਾਂ ਨੇ ਕਿਹਾ ਕਿ ਜਿਹੜਾ ਸਿੱਖ ਸਿਮਰਨ ਕਰਦਾ ਹੈ ਭਾਵੇਂ ਖ਼ੁਸ਼ ਤਾਂ ਉਸ 'ਤੇ ਵੀ ਹੁੰਦੇ ਹਨ, ਪਰ ਜੇਹੜਾ ਸੇਵਾ ਤੇ ਸਿਮਰਨ ਦੋਵੇਂ ਕਰਦਾ ਹੈ ਉਸ 'ਤੇ ਵਿਸ਼ੇਸ਼ ਕਰਕੇ ਪ੍ਰਸੰਨ ਹੁੰਦੇ ਹਨ। ਭਾਈ ਆਦਮ ਨੇ ਪੁੱਛਿਆ ਕਿ ਕਿਹੜੀ ਜ਼ਿਆਦਾ ਲੋੜ ਵਾਲੀ ਸੇਵਾ ਹੈ ਜਾਂ ਜਿਸ ਨੂੰ ਘੱਟ ਸਿੱਖ ਕਰਦੇ ਹਨ ਉਹ ਦੱਸੋ, ਤਾਂ ਸਿੱਖ ਨੇ ਕਿਹਾ—ਐਸੀ ਸੇਵਾ ਜੰਗਲ 'ਚੋਂ ਲੱਕੜਾਂ ਲਿਆਉਣ ਦੀ ਹੈ। ਸੋ ਭਾਈ ਆਦਮ ਨੇ ਲੱਕੜਾਂ ਦੀ ਸੇਵਾ ਸ਼ੁਰੂ ਕੀਤੀ। ਲੱਕੜਾਂ ਦੇ ਦੋ ਭਾਰ ਲਿਆ ਕੇ ਇਕ ਲੰਗਰ ਵਿਚ ਦਿੰਦਾ ਤੇ ਇਕ ਜਮ੍ਹਾਂ ਰੱਖਦਾ। ਘਰ ਵਾਲੀ ਲੰਗਰ ਪਕਾਉਂਦੀ ਤੇ ਸੰਗਤਾਂ ਦੇ ਜੂਠੇ ਭਾਂਡੇ ਮਾਂਜਦੀ। ਇਸ ਤਰ੍ਹਾਂ ਸਾਰਾ ਦਿਨ ਸੇਵਾ ਕਰਦੇ ਤੇ ਲੰਗਰ ਆਪਣੇ ਪੈਸਿਆਂ ਦਾ ਬਣਾ ਕੇ ਛਕਦੇ। ਇਸ ਤਰ੍ਹਾਂ ਛੇ ਮਹੀਨੇ ਗੁਰੂ ਚਰਨਾਂ ਵਿਚ ਰਹਿੰਦਿਆਂ ਬਤੀਤ ਹੋ ਗਏ। ਇਕ ਦਿਨ ਗੁਰੂ ਜੀ ਸੰਗਤਾਂ ਨੂੰ ਤਾਰਨ ਵਾਸਤੇ ਬਾਹਰ ਨਗਰਾਂ ਵਿਚ ਗਏ ਤੇ ਗੋਇੰਦਵਾਲ-ਖਡੂਰ ਸਾਹਿਬ ਤੋਂ ਹੋ ਕੇ ਵਾਪਸ ਅੰਮ੍ਰਿਤਸਰ ਸਾਹਿਬ ਆਏ ਤਾਂ ਨਾਲ ਬਹੁਤ ਸੰਗਤ ਸੀ। ਸੀਤ ਕਾਲ ਦਾ ਸਮਾਂ ਹੋਣ ਕਰਕੇ ਕੁਝ ਵਰਖਾ ਤੋਂ ਬਾਅਦ ਹਵਾ ਚੱਲ ਰਹੀ ਸੀ। ਰਹਿਣ ਲਈ ਇਤਨੇ ਟਿਕਾਣੇ ਸਰਾਂ ਨਹੀਂ ਸੀ। ਗੁਰਸਿੱਖ ਸੰਗਤਾਂ ਦੇ ਇਸ ਦੁੱਖ ਨੂੰ ਸਹਿਨ ਨਾ ਕਰਦੇ ਹੋਏ ਦਿਆਲੂ ਸਤਿਗੁਰੂ ਜੀ ਨੇ ਉੱਚੇ ਥਾਂ 'ਤੇ ਖੜ ਕੇ ਉੱਚੀ ਆਵਾਜ਼ ਵਿਚ ਕਿਹਾ ਕਿ ਅੱਜ ਜੋ ਗੁਰਸਿੱਖ ਸੰਗਤਾਂ ਦਾ ਠੰਢ ਦਾ ਦੁੱਖ ਦੂਰ ਕਰੇਗਾ, ਉਹ ਜੋ ਵੀ ਮੰਗੇਗਾ ਗੁਰੂ ਨਾਨਕ ਦੇ ਘਰ ਤੋਂ ਉਹੀ ਵਸਤੂ ਲੈ ਕੇ ਦੇਵਾਂਗੇ। ਇਹ ਸੁਣਦਿਆਂ ਹੀ ਭਾਈ ਆਦਮ ਨੇ ਥਾਂ-ਥਾਂ ਅੰਗੀਠੇ ਬਾਲ ਕੇ ਸੰਗਤਾਂ ਦੇ ਦੁੱਖ ਨੂੰ ਦੂਰ ਕੀਤਾ ਤੇ ਸੰਗਤਾਂ ਦੀਆਂ ਅਸੀਸਾਂ ਲਈਆਂ। ਸਤਿਗੁਰੂ ਜੀ ਵੀ ਦੇਖਦੇ ਰਹੇ ਕਿ ਕੋਈ ਸਿੱਖ ਘਾਲਣਾ ਘਾਲ ਰਿਹਾ ਹੈ, ਦੂਜੇ ਦਿਨ ਸਜੇ ਹੋਏ ਦੀਵਾਨ ਵਿਚ ਸਤਿਗੁਰੂ ਜੀ ਕਹਿਣ ਲੱਗੇ ਕਿ ਰਾਤ ਵਾਲਾ ਸਿੱਖ ਕੌਣ ਹੈ ਜਿਸਨੇ ਸੇਵਾ ਕੀਤੀ ਹੈ, ਉਸ ਨੂੰ ਹਾਜ਼ਰ ਕਰੋ। ਲਾਂਗਰੀ ਸਿੱਖ ਨੇ ਦੱਸਿਆ ਕਿ ਮਹਾਰਾਜ! ਇਕ ਭਾਰ ਰੋਜ਼ ਲੰਗਰ ਲਈ ਲੱਕੜਾਂ ਦਾ ਲੈ ਕੇ ਆਉਣ ਵਾਲਾ ਭਾਈ ਆਦਮ ਹੀ ਹੈ। ਉਸਨੂੰ ਬੁਲਾਇਆ, ਭਾਈ ਆਦਮ ਨੇ ਨਿਮਰਤਾ ਦੇ ਸਹਿਤ ਹੋ ਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ ਤਾਂ ਸਤਿਗੁਰਾਂ ਨੇ ਪਵਿੱਤ੍ਰ ਮੁਖ ਤੋਂ ਬਚਨ ਉਚਾਰਨ ਕੀਤਾ। ਯਥਾ :

**ਤੇਰੀ ਘਾਲਿ ਪਰੀ ਸਭਿ ਥਾਇਂ॥ ਮਾਂਗ ਲੇਹੁ ਬਰ ਸੋ ਅਬ ਪਾਇ॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੧)*

ਆਪਣੀ ਅਤੇ ਘਰਵਾਲੀ ਦੀ ਬਿਰਧ ਅਵਸਥਾ ਵੱਲ ਦੇਖ ਕੇ ਆਪਣੇ ਮਨ ਦਾ ਮਨੋਰਥ ਸਤਿਗੁਰਾਂ ਨੂੰ ਕਹਿ ਨਹੀਂ ਸਕਿਆ ਤੇ ਬੇਨਤੀ ਕੀਤੀ ਮਹਾਰਾਜ ਮੈਨੂੰ ਨਾਮ ਦਾਨ ਬਖ਼ਸ਼ੋ। ਸਤਿਗੁਰਾਂ ਨੇ ਕਿਹਾ ਤੂੰ ਜਦੋਂ ਘਰ ਤੋਂ ਚੱਲਿਆ ਸੀ ਤਾਂ ਤੇਰਾ ਮਨੋਰਥ ਹੋਰ ਸੀ ਇਸ ਲਈ ਤੂੰ ਜਿਸ ਮਨੋਰਥ ਨੂੰ ਮਨ ਵਿਚ ਰੱਖ ਕੇ ਗੁਰੂ ਦਰਬਾਰ ਵਿਚ ਆ ਕੇ ਘਾਲਣਾ ਘਾਲੀ ਹੈ, ਉਹੀ ਕੁਝ ਮੰਗਣਾ ਕਰੋ, ਪਰ ਇਸ ਨੇ ਫੇਰ ਵੀ ਨਾਮ ਦਾਨ ਦੀ ਦਾਤ ਮੰਗੀ। ਇਹ ਕਹਿ ਕੇ ਫਿਰ ਸਤਿਗੁਰੂ ਜੀ ਕਹਿਣ ਲੱਗੇ—ਤੂੰ ਕੱਲ ਨੂੰ ਆ ਕੇ ਮੰਗ ਲਈ। ਯਥਾ :

**ਜਾਚਯੋ ਜਾਇ ਨ ਤੋਹਿ ਤੇ ਪੁਨ ਆਵਹੁ ਭੁਨ ਸਾਰ॥**
**ਸੇਵਾ ਤੇਰੀ ਸਫਲ ਹੁਇ ਬਾਂਛਤਿ ਦੇ ਕਰਤਾਰ॥** *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੧)*

ਜਦੋਂ ਘਰ ਆਏ ਤਾਂ ਸੁਪਤਨੀ ਕਹਿਣ ਲੱਗੀ ਕਿ ਸਤਿਗੁਰਾਂ ਤੋਂ ਪੁੱਤਰ ਦਾ ਵਰ ਮੰਗ ਲਿਆ ਜਾਂ ਨਹੀਂ। ਤਾਂ ਭਾਈ ਸਾਹਿਬ ਕਹਿਣ ਲੱਗੇ ਕਿ ਆਪਣੀ ਦੋਵਾਂ ਦੀ ਬਿਰਧ ਅਵਸਥਾ ਕਮਜ਼ੋਰ ਸਰੀਰ ਤੇ ਚਿੱਟੇ ਕੇਸ ਵੇਖ ਕੇ ਮੈਨੂੰ ਪੁੱਤਰ ਦੀ ਦਾਤ ਮੰਗਦਿਆਂ ਸ਼ਰਮ ਆਈ ਤੇ ਮੈਂ ਨਹੀਂ ਮੰਗ ਸਕਿਆ ਤਾਂ ਘਰ ਵਾਲੀ ਨੇ ਬਹੁਤ ਅਫ਼ਸੋਸ ਕੀਤਾ ਤੇ ਰੋਣ ਲੱਗ ਪਈ ਕਿ ਮਸਾਂ-ਮਸਾਂ ਸਮਾਂ ਹੱਥ ਆਇਆ ਸੀ ਪਰ ਫਿਰ ਹੱਥੋਂ ਨਿਕਲ ਗਿਆ। ਪਰ ਭਾਈ ਸਾਹਿਬ ਨੇ ਦੱਸਿਆ ਕਿ ਇਕ ਮੌਕਾ ਹੋਰ ਸਤਿਗੁਰਾਂ ਨੇ ਦਿੱਤਾ ਹੈ। ਅਗਲੇ ਦਿਨ ਦਰਬਾਰ ਵਿਚ ਬੁਲਾਇਆ ਤਾਂ ਦੋਵੇਂ ਹੀ ਹਾਜ਼ਰ ਹੋਏ। ਸਤਿਗੁਰਾਂ ਦਾ ਹੁਕਮ ਪਾ ਕੇ ਪੁੱਤਰ ਦੀ ਜਾਚਨਾ ਕੀਤੀ ਤਾਂ ਸਤਿਗੁਰਾਂ ਨੇ ਨੇਤ੍ਰ ਬੰਦ ਕਰਕੇ ਵੇਖਿਆ ਤਾਂ ਕਹਿਣ ਲੱਗੇ, ਤੁਹਾਡੇ ਕਰਮਾਂ ਵਿਚ ਪੁੱਤਰ ਨਹੀਂ ਹੈ ਕੁਝ ਹੋਰ ਮੰਗ ਲਵੋ, ਪਰ ਫੇਰ ਵੀ ਪੁੱਤਰ ਦੀ ਜਾਚਨਾ ਹੀ ਕੀਤੀ ਤਾਂ ਸਤਿਗੁਰੂ ਜੀ ਕਹਿਣ ਲੱਗੇ ਮੇਰੇ ਘਰ ਚੌਥਾ ਪੁੱਤਰ ਹੋਰ ਆਉਣਾ ਸੀ। ਸੋ ਉਹ ਅਸੀਂ ਤੁਹਾਨੂੰ ਬਖ਼ਸ਼ਿਸ਼ ਕਰਦੇ ਹਾਂ। ਭਗਤੀ ਦੀ ਅੰਸ਼ ਤੋਂ ਪੈਦਾ ਹੋਣ ਕਰਕੇ ਇਸ ਦਾ ਨਾਮ ਭਾਈ ਭਗਤੂ ਰੱਖਣਾ। ਇਸ ਪ੍ਰਕਾਰ ਸਤਿਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਪੁੱਤਰ ਦੀ ਦਾਤ ਬਖ਼ਸ਼ਿਸ਼ ਕੀਤੀ। ਉਪਰੋਕਤ ਪੰਗਤੀ ਅਨੁਸਾਰ ਸਤਿਗੁਰੂ ਜੀ ਨਿਰਾਸ਼ਿਆਂ ਦੀ ਸਭ ਆਸਾ ਪੂਰੀ ਕਰਨ ਵਾਲੇ ਹਨ।

**ਦੂਸਰੀ ਸਾਖੀ—ਬੀਬੀ ਸੁਲੱਖਣੀ ਜੀ ਦੀ :** ਇਸ ਤੁਕ ਉੱਤੇ ਇਕ ਇਤਿਹਾਸਕ ਸਾਖੀ ਪ੍ਰਸਿੱਧ ਹੈ ਜਿਸ ਦੀ ਨਿਰਾਸ਼ਤਾ ਇਸ ਹੱਦ ਤਕ ਪਹੁੰਚੀ ਹੋਈ ਸੀ ਕਿ ਇਸ ਦੀ ਆਸਾ ਪੂਰੀ ਹੋਣ ਦਾ ਕੋਈ ਢੰਗ ਤਰੀਕਾ ਬਾਕੀ ਨਹੀਂ ਸੀ ਰਹਿਆ, ਇਹ ਚੱਬੇ ਪਿੰਡ ਦੇ ਰਹਿਣ ਵਾਲੀ ਜ਼ਿਮੀਂਦਾਰਾਂ ਦੀ ਔਰਤ ਸੀ ਜਿਸਦਾ ਨਾਮ ਬੀਬੀ ਸੁਲੱਖਣੀ ਕਰਕੇ ਇਤਿਹਾਸ ਵਿਚ ਆਇਆ ਹੈ। ਇਸਦੀ ਸਰੀਰ ਦੀ ਵਡੇਰੀ ਉਮਰ ਹੋ ਗਈ ਸੀ, ਪਰ ਘਰ ਵਿਚ ਕੋਈ ਪੁੱਤਰ ਨਹੀਂ ਸੀ ਹੋਇਆ, ਫੇਰ ਇਸ ਨੇ ਸੰਤਾਨ ਪ੍ਰਾਪਤੀ ਵਾਸਤੇ ਨਾ ਕੋਈ ਵੈਦਿਕ ਤੇ ਨਾ ਹੀ ਹਕੀਮਾਂ ਵਾਲਾ ਥਾਂ ਛੱਡਿਆ, ਸਭ ਪਾਸੇ ਘੁੰਮ ਕਰਕੇ ਹਾਰ ਥੱਕੀ ਪਰ ਸੰਤਾਨ ਨ ਹੋਈ, ਫੇਰ ਪੀਰਾਂ ਫ਼ਕੀਰਾਂ ਪਖੰਡ ਕਰਨ ਵਾਲੇ ਜਾਦੂ-ਟੂਣਿਆਂ ਵਾਲਿਆਂ ਕੋਲ ਧਨ ਦੀ ਬਰਬਾਦੀ ਕਰਵਾ ਕੇ ਆਖ਼ਿਰ ਸੰਤਾਨ ਵੱਲੋਂ ਨਿਰਾਸ਼ ਹੋ ਕੇ ਬੈਠ ਗਈ। ਏਧਰ ਛੇਵੇਂ ਸਤਿਗੁਰੂ ਜੀ ਸੰਗਰਾਣਾ ਸਾਹਿਬ ਵਾਲੀ ਜਗ੍ਹਾ 'ਤੇ ਪਧਾਰੇ। ਸੰਗਤਾਂ ਨੂੰ ਪਤਾ ਲੱਗਣ 'ਤੇ ਦੁੱਧ, ਦਹੀਂ, ਲੱਸੀ ਪ੍ਰਸ਼ਾਦੇ ਆਦਿ ਲੈ ਕੇ ਗੁਰੂ ਅਤੇ ਗੁਰੂ ਦੀਆਂ ਸੰਗਤਾਂ ਨੂੰ ਛਕਾਉਣ ਲਈ ਬਹੁਤ ਚਾਅ ਨਾਲ ਵੱਡੀ ਗਿਣਤੀ ਵਿਚ ਪਹੁੰਚ ਗਈਆਂ। ਜਿਥੇ ਹੋਰ ਲੋਕਾਂ ਨੇ ਗੁਰੂ ਸਾਹਿਬ ਜੀ ਕੋਲ ਭੇਟਾ ਦੇ ਕੇ ਆਪਣੀ ਇੱਛਾ ਪੂਰਤੀ ਲਈ ਅਰਦਾਸਾਂ ਕੀਤੀਆਂ, ਉਥੇ ਬੀਬੀ ਸੁਲੱਖਣੀ ਵੀ ਜਥਾ-ਸ਼ਕਤ ਭੇਟਾ ਰੱਖ ਕੇ ਸਤਿਗੁਰਾਂ ਨੂੰ ਬੇਨਤੀ ਕਰਨ ਲੱਗੀ ਕਿ ਮੇਰੀ ਕੁੱਖ ਹੁਣ ਤਕ ਸਫਲੀ ਨਹੀਂ ਹੋਈ। ਤੁਸੀਂ ਮੈਨੂੰ ਪੁੱਤਰ ਦੀ ਦਾਤ ਬਖ਼ਸ਼ੋ। ਸਤਿਗੁਰਾਂ ਨੇ ਉਸਦੀ ਮਸਤਕ ਦੀ ਰੇਖਾ ਪੜ੍ਹਦਿਆਂ ਬਚਨ ਕੀਤਾ ਕਿ ਤੇਰੇ ਕਰਮਾਂ ਵਿਚ ਸੰਤਾਨ ਨਹੀਂ ਲਿਖੀ ਹੋਈ। ਇਸ ਲਈ ਤੂੰ ਪੁੱਤਰ ਪ੍ਰਾਪਤੀ ਦੀ ਇੱਛਾ ਤਿਆਗ ਕੇ ਸਿਮਰਨ ਭਜਨ ਕਰਕੇ ਆਪਣਾ ਜੀਵਨ ਸਫਲਾ ਕਰ। ਸਤਿਗੁਰਾਂ ਦੇ ਬਚਨ ਸੁਣ ਕੇ ਉਹ ਇਤਨੀ ਨਿਰਾਸ਼ ਹੋ ਗਈ ਕਿ ਤੁਰੀ ਜਾਂਦੀ ਦੇ ਪੈਰ ਥਿੜ ਥਿੜਾਉਂਦੇ ਹਨ ਅਤੇ ਚਿਹਰੇ ਉੱਪਰ ਨਿਰਾਸ਼ਤਾ ਦਾ ਪ੍ਰਭਾਵ ਹਰੇਕ

ਵੇਖਣ ਵਾਲੇ ਨੂੰ ਦਿੱਸਦਾ ਸੀ। ਇਸ ਨੂੰ ਵਾਪਸ ਤੁਰੀ ਆਉਂਦੀ ਨੂੰ ਭਾਈ ਗੁਰਦਾਸ ਜੀ ਮਿਲੇ। ਉਹ ਇਸਦੀ ਨਿਰਾਸ਼ਤਾ ਵੱਲ ਵੇਖ ਕੇ ਕਹਿਣ ਲੱਗੇ ਕਿ ਬੀਬੀ! ਜਿਸ ਗੁਰੂ ਦੇ ਤੂੰ ਦਰਸ਼ਨ ਕਰਕੇ ਆਈ ਹੈਂ, ਉਸ ਕੋਲੋਂ ਨਿਰਾਸ਼ ਹੋਏ ਚਿਹਰੇ ਵੀ ਖ਼ੁਸ਼ੀ ਵਿਚ ਖਿੜ ਕੇ ਜਾਂਦੇ ਹਨ। ਪਰ ਤੇਰੇ ਚਿਹਰੇ ਉੱਪਰ ਇਤਨੀ ਉਦਾਸੀ ਕਿਉਂ ਹੈ, ਤਦੋਂ ਇਸ ਨੇ ਰੋ ਰੋ ਕੇ ਦੱਸਿਆ ਕਿ ਮੇਰੀ ਕਿਸਮਤ ਹੀ ਮਾੜੀ ਹੈ ਤੇ ਗੁਰੂ ਜੀ ਨੇ ਵੀ ਆਖ ਦਿੱਤਾ ਹੈ ਕਿ ਤੇਰੇ ਕਰਮਾਂ ਵਿਚ ਕੋਈ ਸੰਤਾਨ ਨਹੀਂ ਲਿਖੀ ਹੋਈ। ਇਹ ਸੁਣ ਕੇ ਭਾਈ ਗੁਰਦਾਸ ਜੀ ਨੇ ਕਿਹਾ ਕਿ ਜੁਗਤੀ ਤੈਨੂੰ ਮੈਂ ਦੇ ਦੇਂਦਾ ਹਾਂ, ਭਾਵੇਂ ਅੰਤਰਜਾਮੀ ਸਤਿਗੁਰੂ ਜੀ ਸਭ ਕੁਝ ਹੀ ਜਾਣਦੇ ਹਨ। ਪਰ ਫੇਰ ਵੀ ਮੇਰਾ ਇਹ ਬਚਨ ਛੁਪਾ ਕੇ ਰੱਖਣਾ। ਕੱਲ੍ਹ ਨੂੰ ਫੇਰ ਸਤਿਗੁਰੂ ਜੀ ਏਸੇ ਰਸਤੇ ਵੱਲ ਨੂੰ ਆਉਣਗੇ। ਤੂੰ ਆਉਣ ਤੋਂ ਪਹਿਲਾਂ ਹੀ ਕਲਮ, ਕਾਗ਼ਜ਼, ਦਵਾਤ ਤੇ ਸਿਆਹੀ ਤਿਆਰ ਰੱਖੀਂ ਅਤੇ ਸਤਿਗੁਰੂ ਜੀ ਦੇ ਘੋੜੇ ਦੇ ਅੱਗੇ ਖੜੋ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕਰੀਂ। ਜਦੋਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੇਰੇ ਕਰਮਾਂ ਵਿਚ ਸੰਤਾਨ ਨਹੀਂ ਲਿਖੀ ਹੋਈ ਹੈ ਤਦੋਂ ਕਲਮ, ਦਵਾਤ ਤੇ ਕਾਗ਼ਜ਼ ਅੱਗੇ ਕਰ ਦੇਵੀਂ ਅਤੇ ਬੇਨਤੀ ਕਰੀਂ ਕਿ ਹੇ ਸੰਸਾਰ ਦੇ ਲੇਖ ਲਿਖਣ ਵਾਲੇ ਸਤਿਗੁਰੂ ਜੀ! ਜੇਕਰ ਤੁਸੀਂ ਲੇਖ ਲਿਖ ਕੇ ਹੀ ਦੇਣਾ ਹੈ ਤਾਂ ਫੇਰ ਆਹ ਕਲਮ, ਦਵਾਤ ਤੇ ਕਾਗ਼ਜ਼ ਵੀ ਤਿਆਰ ਹੈ, ਇਸ ਉੱਪਰ ਤੁਸੀਂ ਲਿਖ ਕੇ ਦੇ ਦੇਵੋ। ਉਥੇ ਵੀ ਤੁਸੀਂ ਹੀ ਲਿਖਣਾ ਸੀ ਤੇ ਏਥੇ ਵੀ ਤੁਸੀਂ ਹੀ ਲਿਖ ਕੇ ਦੇ ਦੇਵੋ। ਇਹ ਜੁਗਤੀ ਸੁਣ ਕੇ ਬੀਬੀ ਸੁਲੱਖਣੀ ਨੂੰ ਕੁਝ ਧੀਰਜਤਾ ਬੱਝੀ ਤੇ ਉਸਨੇ ਘਰ ਵਿਚ ਆ ਕੇ ਕਲਮ, ਦਵਾਤ ਤੇ ਕਾਗ਼ਜ਼ ਇਕੱਠਾ ਕੀਤਾ ਅਤੇ ਅਗਲੇ ਦਿਨ ਸਤਿਗੁਰਾਂ ਦੇ ਆਉਣ ਤੋਂ ਪਹਿਲਾਂ ਹੀ ਰਸਤੇ ਵਿਚ ਖੜੀ ਹੋ ਗਈ। ਜਦੋਂ ਸਾਹਮਣੇ ਖੜੀ ਹੋਈ ਤਾਂ ਸਤਿਗੁਰਾਂ ਨੇ ਘੋੜਾ ਰੋਕ ਲਿਆ। ਸਤਿਗੁਰਾਂ ਨੇ ਕਿਹਾ ਕਿ ਬੀਬੀ! ਤੂੰ ਸਾਡਾ ਰਸਤਾ ਰੋਕ ਕੇ ਕਿਉਂ ਖੜੀ ਹੋ ਗਈ ਹੈਂ, ਤਦੋਂ ਇਸਨੇ ਘੋੜੇ ਦੀ ਵਾਗ ਫੜ ਕੇ ਇਕ ਸੱਦ ਪੜ੍ਹੀ। ਜੈਸਾ ਕਿ :

**ਸਸੀਏ ਦਾੜੀਏ ਚਿਟੀਏ ਪਗੇ। ਅਰਜ ਕਰੇਂਦੀ ਹਾਂ ਸਤਿਗੁਰ ਅਗੇ।**
**ਨਾਮ ਸੁਲਖਣੀ ਵਸਦੀ ਹਾਂ ਚਬੇ। ਅਫਲ ਜਾਂਦੀ ਨੂੰ ਇਕ ਫਲ ਲਗੇ।**

ਇਹ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋ ਕੇ ਪੁੱਛਣ ਲੱਗੇ ਕਿ ਬੀਬੀ ਤੂੰ ਕੀ ਚਾਹੁੰਦੀ ਹੈਂ, ਤਾਂ ਉਸਨੇ ਕੱਲ ਵਾਲੀ ਬੇਨਤੀ ਫੇਰ ਦੁਹਰਾਈ ਕਿ ਮੈਂ ਪੁੱਤਰ ਚਾਹੁੰਦੀ ਹਾਂ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਅਸੀਂ ਤੈਨੂੰ ਕੱਲ੍ਹ ਹੀ ਦੱਸ ਦਿੱਤਾ ਸੀ ਕਿ ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ ਹੋਇਆ ਤਾਂ ਭਾਈ ਗੁਰਦਾਸ ਜੀ ਦੀ ਦੱਸੀ ਹੋਈ ਜੁਗਤ ਅਨੁਸਾਰ ਕਲਮ, ਦਵਾਤ ਤੇ ਕਾਗ਼ਜ਼ ਅੱਗੇ ਕਰਦਿਆਂ ਬੀਬੀ ਸੁਲੱਖਣੀ ਨੇ ਕਿਹਾ ਕਿ ਸੰਸਾਰ ਦੇ ਦਾਤਿਆ! ਉਥੇ ਵੀ ਲਿਖਣ ਵਾਲੇ ਤੁਸੀਂ ਹੀ ਹੋ, ਆਪ ਜੀ ਨਵੇਂ ਲੇਖ ਲਿਖ ਵੀ ਸਕਦੇ ਹੋ ਤੇ ਮਿਟਾ ਵੀ ਸਕਦੇ ਹੋ, ਜੇ ਆਪ ਜੀ ਦੀ ਖ਼ੁਸ਼ੀ ਲਿਖਣੇ ਵਿਚ ਹੈ ਤਾਂ ਫੇਰ ਇਸ ਕਾਗ਼ਜ਼ ਉੱਪਰ ਲਿਖ ਕੇ ਦੇ ਦੇਵੋ। ਤਾਂ ਸਤਿਗੁਰੂ ਜੀ ਕਲਮ, ਕਾਗ਼ਜ਼ ਹੱਥ ਵਿਚ ਫੜਦਿਆਂ ਹੱਸ ਕੇ ਕਹਿਣ ਲੱਗੇ ਕਿ ਇਹ ਜੁਗਤ ਮੇਰੇ ਕਿਸੇ ਪੂਰਨ ਸਿੱਖ ਦੀ ਦੱਸੀ ਹੋਈ ਹੈ। ਤੇ ਜਦੋਂ ਏਕਾ (੧) ਲਿਖਣ ਲੱਗੇ, ਇਤਿਹਾਸ ਕਹਿੰਦਾ ਹੈ ਕਿ ਘੋੜੇ ਨੇ ਪੈਰ ਹਿਲਾ ਦਿੱਤਾ ਜਿਸ ਕਰਕੇ ਏਕੇ ਦੀ ਮਰੋੜੀ ਪਿੱਛੇ ਨੂੰ ਜਾਣ ਦੀ ਬਜਾਏ ਅੱਗੇ ਨੂੰ ਹੋ ਕੇ ਸਾਤਾ (੭) ਬਣ ਗਿਆ ਤਾਂ ਸਤਿਗੁਰਾਂ ਨੇ ਕਿਹਾ ਕਿ ਮਾਈ ਤੂੰ ਤਾਂ ਇਕ ਮੰਗਿਆ ਸੀ ਤੇ ਬਾਕੀ ਦੇ ਛੇ ਸਾਨੂੰ ਦੇ ਦੇਵੀਂ। ਤਦੋਂ ਖੜੀ ਨੇ ਹੀ ਸਾਰੇ ਪੁੱਤਰਾਂ ਦਾ ਕੰਮ ਵੰਡਦੀ ਹੋਈ ਨੇ ਕਹਿ ਦਿੱਤਾ ਕਿ ਸਤਿਗੁਰੂ ਜੀ ਜ਼ਿਮੀਂਦਾਰਾਂ ਦਾ ਜ਼ਿਆਦਾ ਕੰਮ ਬਹੁਤੇ ਬੰਦਿਆਂ ਤੋਂ ਬਿਨਾਂ ਚੱਲਦਾ ਨਹੀਂ, ਹੁਣ ਤੱਕ ਤਾਂ ਧੱਕੇ ਖਾ ਲਏ ਹਨ, ਪਰ ਹੁਣ ਤਾਂ ਦਾਤੇ ਦੇ ਦਰ 'ਤੇ ਖੜੀ ਹਾਂ। ਦੋ ਪੁੱਤਰ ਤਾਂ ਹਲ ਵਾਹੁਣਗੇ, ਇਕ ਡੰਗਰਾਂ ਨੂੰ ਪੱਠੇ ਪਾਵੇਗਾ, ਇਕ ਗਾਂਵਾਂ, ਮੱਝਾਂ ਨੂੰ ਚਾਰੇਗਾ, ਇਕ ਗੱਡਾ ਚਲਾਵੇਗਾ, ਇਕ ਹਲਟ ਚਲਾਵੇਗਾ ਅਤੇ ਇਕ ਭਰਾਵਾਂ ਵਿਚ ਲਾਣੇਦਾਰ ਵੀ ਚਾਹੀਦਾ ਹੈ, ਜੋ ਸਾਰੇ ਭਰਾਵਾਂ ਤੋਂ ਕਹਿ ਕੇ ਕੰਮ ਕਰਾਵੇਗਾ, ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕਾਗ਼ਜ਼ ਫੜਾ ਦਿੱਤਾ ਤੇ ਖ਼ੁਸ਼ੀਆ ਬਖ਼ਸ਼ੀਆਂ।

***ਨੋਟ :*** ਏਥੇ ਇਕ ਵਿਚਾਰਨ ਜੋਗ ਗੱਲ ਹੈ ਕਿ ਬੀਬੀ ਸੁਲੱਖਣੀ ਨੇ ਇਕ ਪੁੱਤਰ ਮੰਗਿਆ ਤੇ ਸਤਿਗੁਰੂ ਜੀ ਵੀ ਇਕ ਹੀ ਦੇਣ ਲੱਗੇ ਸਨ। ਘੋੜੇ ਨੇ ਪੈਰ ਹਿਲਾ ਕੇ ਛੇ ਪੁੱਤਰ ਹੋਰ ਬਖ਼ਸ਼ ਦਿੱਤੇ। ਇਸ ਵਾਰਤਾ ਵਿਚ ਜੋ ਗੂੜ੍ਹ ਰਹੱਸ ਹੈ, ਉਹ ਦਾਸ ਨੇ ਇਕ ਉਦਾਸੀ ਮਹਾਤਮਾ ਕੋਲੋਂ ਇਸ ਪ੍ਰਕਾਰ ਸੁਣਿਆ ਹੈ ਜੋ ਕਿਤੇ ਪੜ੍ਹਨ ਵਿਚ ਨਹੀਂ ਮਿਲਿਆ ਪਰ ਵਾਰਤਾ ਜਾਨਦਾਰ ਹੈ। ਜੇਕਰ ਬਾਬਾ ਰਾਮ ਕੁਇਰ ਜੀ ਦੀ ਮਰਜ਼ੀ ਤੋਂ ਬ.ਗੈਰ ਅੜੀਅਲ ਤੋਂ ਅੜੀਅਲ ਘੋੜੀ ਇਕ ਕਦਮ ਵੀ ਨਹੀਂ ਪੁੱਟ ਸਕਦੀ ਸੀ। ਫੇਰ ਇਹ ਘੋੜਾ ਤਾਂ ਸਤਿਗੁਰੂ ਜੀ ਦਾ ਆਪਣਾ ਸੀ, ਸਤਿਗੁਰਾਂ ਦੀ ਮਰਜ਼ੀ ਤੋਂ ਬ.ਗੈਰ ਘੋੜੇ ਦੀ ਕੀ ਮਜ਼ਾਲ ਸੀ ਕਿ ਉਹ ਪੌੜ ਹਿਲਾ ਦੇਂਦਾ। ਉਸ ਉਦਾਸੀ ਮਹਾਪੁਰਖ ਦੇ ਕਥਨ ਅਨੁਸਾਰ ਇਸ ਘੋੜੇ ਦਾ ਪਿਛਲਾ ਜਨਮ ਖੋਤੇ ਦਾ ਸੀ, ਜੋ ਸਾਰੀ ਉਮਰ ਘੁਮਿਆਰ ਨੇ ਕੰਮ ਲੈ ਕੇ ਅਖ਼ੀਰ ਦੀ ਵਾਰੀ ਪੱਠਿਆਂ ਦਾ ਖ਼ਰਚ ਜਾਣ ਕੇ ਡੰਡੇ ਮਾਰ ਕੇ ਘਰੋਂ ਬਾਹਰ ਕੱਢ ਦਿੱਤਾ ਸੀ।

ਲਾਗੇ ਹੀ ਜ਼ਿਮੀਂਦਾਰਾਂ ਦਾ ਖੁੱਲ੍ਹਾ ਵਿਹੜਾ ਸੀ। ਇਹ ਉਥੇ ਭੁੱਖ ਦਾ ਮਾਰਿਆ ਆਣ ਵੜਿਆ ਤੇ ਪਸ਼ੂਆਂ ਦੀ ਜੂਠ ਖਾਣ ਲੱਗਾ। ਬੀਬੀ ਸੁਲੱਖਣੀ ਨੇ ਪਿਛਲੇ ਜਨਮ ਵਿਚ ਇਸ 'ਤੇ ਤਰਸ ਕਰਕੇ ਇਸਨੂੰ ਜਿਥੇ ਪੱਠੇ ਪਾਉਣੇ ਸ਼ੁਰੂ ਕਰ ਦਿੱਤੇ, ਉਥੇ ਘਰ ਦੀਆਂ ਕੁਝ ਬਚੀਆਂ ਹੋਈਆਂ ਰੋਟੀਆਂ ਅੰਨ ਆਦਿ ਨਾਲ ਵੀ ਇਸਦੀ ਸੇਵਾ ਕੀਤੀ, ਉਹ ਜ਼ਿਮੀਂਦਾਰਾਂ ਦੀ ਲੜਕੀ ਅਗਲੇ ਜਨਮ ਵਿਚ ਬੀਬੀ ਸੁਲੱਖਣੀ ਹੋਈ ਤੇ ਇਸ ਖੋਤੇ ਦਾ ਪੂਰਬਲਾ ਕੋਈ ਕਰਮ ਜਾਗਿਆ ਕਿ ਇਸਨੂੰ ਘੋੜੇ ਦੀ ਜੂਨ ਮਿਲ ਗਈ, ਗੁਰਸਿੱਖਾਂ ਅਤੇ ਸਤਿਗੁਰਾਂ ਦੇ ਦਰਸ਼ਨਾਂ ਦੇ ਨਾਲ-ਨਾਲ ਸਤਿਗੁਰਾਂ ਦੀ ਸਵਾਰੀ ਦਾ ਮਾਨ ਵੀ ਪ੍ਰਾਪਤ ਹੋ ਗਿਆ। ਸਤਿਗੁਰਾਂ ਨੇ ਆਪਣੇ ਮਨ ਦੀ ਗਤੀ ਨਾਲ ਸੂਖਮ ਰੂਪ ਵਿਚ ਘੋੜੇ ਦੇ ਮਨ ਨੂੰ ਪ੍ਰੇਰਿਆ ਕਿ ਹੇ ਭਲਿਆ! ਜਿਹੜੀ ਸਾਹਮਣੇ ਬੀਬੀ ਖੜੀ ਹੈ, ਇਸਦਾ ਪਿਛਲੇ ਜਨਮ ਦਾ ਕਰਜ਼ਾ ਤੇਰੇ ਸਿਰ ਉੱਪਰ ਬਾਕੀ ਹੈ। ਇਸ ਜਨਮ ਤੋਂ ਬਾਅਦ ਵਿਚ ਤੂੰ ਮੁਕਤ ਹੋ ਜਾਵੇਗਾ। ਇਸ ਲਈ ਉਹ ਕਰਜ਼ਾ ਹੁਣੇ ਹੀ ਲਾਹੁਣ ਵਾਲਾ ਹੈ, ਇਸ ਕਰਕੇ ਉਸਨੇ ਪੈਰ ਹਿਲਾਇਆ। ਇਹ ਗੱਲ ਭਾਵੇਂ ਇਤਿਹਾਸ ਦੇ ਪੰਨਿਆਂ ਵਿਚ ਨਹੀਂ ਆਈ ਪਰ ਲੌਕਿਕ ਪ੍ਰਮਾਣਾਂ ਵਿਚ ਸਤਿਗੁਰੂ ਦੇ ਵੇਲੇ ਤੋਂ ਅੱਗੇ ਚੱਲਦੀ ਹੋਈ ਉਦਾਸੀ ਸੰਤ ਰਾਹੀਂ ਦਾਸ ਦੇ ਕੰਨਾਂ ਵਿਚ ਪਈ। ਸੂਖਮ ਰੂਪ ਵਿਚ ਸਤਿਗੁਰਾਂ ਦੀਆਂ ਅਜਿਹੀਆਂ ਕਲਾਂ ਵਰਤਣੀਆਂ ਕੋਈ ਅਣਹੋਣੀ ਗੱਲ ਨਹੀਂ ਹੈ। ਸਤਿਗੁਰਾਂ ਨੇ ਆਪਣੇ ਘੋੜੇ ਨੂੰ ਰਿਣ (ਕਰਜ਼ਾ) ਮੁਕਤ ਕਰਨ ਵਾਸਤੇ ਗੁਪਤ ਰੂਪ ਵਿਚ ਇਹ ਕਲਾ ਵਰਤਾਈ ਤੇ ਲੋਕਾਂ ਵਿਚ ਬਾਹਝ ਕਹਾਣੀ ਪ੍ਰਸਿੱਧ ਹੋ ਗਈ ਕਿ ਘੋੜੇ ਦੇ ਪੈਰ ਹਿਲਾਉਣ ਕਰਕੇ ਸੁਲੱਖਣੀ ਨੂੰ ਸੱਤ ਪੁੱਤਰ ਮਿਲੇ। ਸਾਡਾ ਨਿਸਚਾ ਤਾਂ ਇਹ ਹੈ ਕਿ ਘੋੜੇ ਨੇ ਸਤਿਗੁਰਾਂ ਦੇ ਹੁਕਮ ਵਿਚ ਹੀ ਪੈਰ ਹਿਲਾਇਆ ਸੀ। ਤੇ ਨਾਲ ਸਤਿਗੁਰਾਂ ਨੇ ਘੋੜੇ ਨੂੰ ਐਸੀ ਪ੍ਰੇਰਨਾ ਕਰਕੇ ਉਸਦੇ ਪਿਛਲੇ ਜਨਮ ਦੇ ਕਰਮ ਦਾ ਭੁਗਤਾਨ ਕਰਵਾਇਆ, ਕਿਉਂਕਿ ਈਸ਼ਵਰ ਕਰਮ ਬਖ਼ਸ਼ੀ ਕਰਨ ਵਾਲਾ ਹੈ ਤੇ ਫਲ ਪ੍ਰਦਾਤਾ ਹੈ?

***ਨੋਟ :*** ਨਿਰਾਸ਼ਿਆਂ ਦੀ ਆਸ ਪੂਰੀ ਕਰਨ ਦੇ ਪ੍ਰਕਰਣ ਵਿਚ ਏਥੇ ਪਰਮੇਸ਼ਰ 'ਤੇ ਭਰੋਸਾ ਰੱਖਣ ਵਾਲੇ ਬੱਚੇ ਦੀ ਸਾਖੀ ਵੀ ਲੱਗ ਜਾਂਦੀ ਹੈ। ਜੋ ਏਸੇ ਸਟੀਕ ਦੀ ਦੂਸਰੀ ਪੋਥੀ ਵਿਚ "ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ" (ਅੰਗ ੭੦) ਵਾਲੀ ਤੁਕ 'ਤੇ ਵਿਸਤਾਰ ਸਹਿਤ ਲਿਖੀ ਹੋਈ ਹੈ।

**'ਨਿਰਧਨ ਭਯੰ ਧਨਵੰਤਹ'**

**ਸਾਖੀ—ਹੋਲਾਂ ਚਬਾਉਣ ਵਾਲੇ ਬੱਚੇ ਦੀ :** ਇਕ ਦਿਨ ਗੁਰੂ ਨਾਨਕ ਸਾਹਿਬ ਜੀ ਸ਼ਾਮ ਦੇ ਵਕਤ ਭਾਈ ਬਾਲੇ ਅਤੇ ਮਰਦਾਨਾ ਜੀ ਦੇ ਸਮੇਤ ਇਕ ਜ਼ਿਮੀਂਦਾਰ ਦੇ ਛੋਲਿਆਂ ਦੇ ਖੇਤ ਕੋਲ ਬੈਠ ਗਏ। ਮਰਦਾਨੇ ਨੇ ਬੇਨਤੀ ਕੀਤੀ ਕਿ ਪਾਤਸ਼ਾਹ ਜੀ! ਬਹੁਤ ਭੁੱਖ ਲੱਗੀ ਹੋਈ ਹੈ। ਜੇਕਰ ਆਗਿਆ ਦੇਵੋਂ ਤਾਂ ਨਗਰ ਵਿਚ ਜਾ ਕੇ ਰੋਟੀ ਖਾ ਆਵਾਂ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਮਰਦਾਨਿਆਂ! ਕਰਮਾਂ ਵਿਚ ਹੋਈ ਤਾਂ ਰੋਟੀ

ਇਥੇ ਹੀ ਆ ਜਾਵੇਗੀ। ਮਰਦਾਨਾ ਕਹਿਣ ਲੱਗਾ ਕਿ ਜੇ ਰੋਟੀ ਮੰਗ ਕੇ ਨਹੀਂ ਲਿਆਉਣੀ ਤਾਂ ਆਗਿਆ ਦੇਵੋ, ਛੋਲਿਆਂ ਦੇ ਬੂਟੇ ਪੁੱਟ ਕੇ ਹੋਲਾਂ ਬਣਾ ਲਵਾਂ ਤਾਂ ਮਹਾਰਾਜ ਜੀ ਨੇ ਕਿਹਾ ਕਿ ਮਰਦਾਨਿਆਂ! ਨਾ ਤੂੰ ਬੀਜ ਬੋਇਆ, ਨਾ ਇਸ ਨੂੰ ਪਾਣੀ ਦਿੱਤਾ। ਇਹ ਖਾਣਾ ਤਾਂ ਆਪਣੇ ਲਈ ਮੁਰਦਾਰ ਦੇ ਖਾਣ ਤੁੱਲ ਹੈ, ਕਿਉਂਕਿ ਇਹ ਪਰਾਇਆ ਹੱਕ ਹੈ। ਬਸ ਤੂੰ ਸਿਮਰਨ ਕਰ, ਆਪਾਂ ਕਰਤਾਰ ਦਾ ਜੱਸ, ਕੀਰਤਨ ਕਰਦੇ ਹਾਂ। ਗੁਰੂ ਸਾਹਿਬ ਕੀਰਤਨ ਕਰਨ ਲੱਗ ਪਏ। ਉਸ ਖੇਤ ਦੇ ਮਾਲਕ (ਜ਼ਿਮੀਂਦਾਰ) ਦੇ ਨੌਜਵਾਨ ਪੁੱਤਰ ਨੇ ਸਾਧੂ ਸਮਝ ਕੇ ਛੋਲਿਆਂ ਦੇ ਬੂਟੇ ਪੁੱਟੇ ਅਤੇ ਬਾਲ ਕੇ ਹੋਲਾਂ ਤਿਆਰ ਕਰ ਦਿੱਤੀਆਂ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਭੇਟ ਕਰ ਦਿੱਤੀਆਂ। ਫਿਰ ਬੇਨਤੀ ਕੀਤੀ ਕਿ ਮਹਾਰਾਜ ਜੀ! ਸ਼ਾਮ ਪੈ ਰਹੀ ਹੈ। ਮੈਨੂੰ ਆਗਿਆ ਦੇਵੋ ਕਿ ਮੈਂ ਆਪ ਜੀ ਵਾਸਤੇ ਅਨੇਕ ਤਰ੍ਹਾਂ ਦੇ ਪਦਾਰਥ ਤਿਆਰ ਕਰਵਾ ਕੇ ਲਿਆਉਂਦਾ ਹਾਂ ਅਤੇ ਆਰਾਮ ਕਰਨ ਲਈ ਮੰਜਾ ਬਿਸਤਰਾ ਵੀ ਲਿਆਉਂਦਾ ਹਾਂ। ਗੁਰੂ ਜੀ ਨੇ ਕਿਹਾ, ਜੈਸਾ ਕਿ:

**ਸਥਰ ਤੇਰਾ ਲੇਫ ਨਿਹਾਲੀ, ਭਾਉ ਤੇਰਾ ਪਕਵਾਨ।**
**ਨਾਨਕ ਸਿਫਤੀ ਰਜਿਆ ਅਉ ਬਹੋ ਸੁਲਤਾਨ।** *(ਜਨਮਸਾਖੀ)*

ਤੇਰੇ ਪ੍ਰੇਮ ਦਾ ਸਥਰ = ਘਾਹ ਵਿਛੌਣਾ ਹੀ ਸਾਡੇ ਲਈ ਲੇਫ ਨਿਹਾਲੀ ਦੀ ਨਿਆਈਂ ਹੈ ਅਤੇ ਪ੍ਰੇਮ ਨਾਲ ਲਿਆਂਦੀਆਂ ਹੋਲਾਂ ਹੀ ਤੇਰੇ ੩੬ ਪ੍ਰਕਾਰ ਦੇ ਭੋਜਨ ਦੀ ਨਿਆਈਂ ਹਨ ਆਉ ਬੈਠੋ ਰਲ-ਮਿਲ ਕੇ ਪਰਮਾਤਮਾ ਦੀ ਸਿਫ਼ਤ ਕਰੀਏ। ਪਰਮਾਤਮਾ ਦੀ ਸਿਫ਼ਤ ਕਰਨ ਵਾਲਾ ਬਾਦਸ਼ਾਹ ਹੁੰਦਾ ਹੈ। ਜੈਸਾ ਕਿ:

**ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥** *(ਜਪੁ ਜੀ ਸਾਹਿਬ, ਅੰਗ ੫)*

ਤੂੰ ਵੀ ਪਰਮਾਤਮਾ ਦੀ ਸਿਫ਼ਤ ਵਿਚ ਸਾਡੇ ਨਾਲ ਬੈਠ।

ਉਸੇ ਰਾਤ ਉਸੇ ਨਗਰੀ ਦਾ ਬਾਦਸ਼ਾਹ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਰਾਜੇ ਦੇ ਔਲਾਦ ਨਾ ਹੋਣ ਕਰਕੇ ਧਰਮ ਸੰਕਟ ਖੜਾ ਹੋ ਗਿਆ ਕਿ ਰਾਜ ਗੱਦੀ ਸੁੰਨੀ ਨਹੀਂ ਛੱਡੀ ਜਾ ਸਕਦੀ। ਜੇ ਵਜ਼ੀਰਾਂ ਵਿੱਚੋਂ ਕੋਈ ਗੱਦੀ ਉੱਤੇ ਬੈਠਦਾ ਹੈ ਤਾਂ ਨਰਕਗਾਮੀ ਹੁੰਦਾ ਹੈ, ਕਿਉਂਕਿ ਵਜ਼ੀਰਾਂ ਦਾ ਧਰਮ ਗੱਦੀ ਉੱਤੇ ਬੈਠਣ ਦਾ ਹੱਕ ਨਹੀਂ, ਇਸ ਲਈ ਉਨ੍ਹਾਂ ਨੇ ਫ਼ੈਸਲਾ ਰੱਬ ਉੱਤੇ ਛੱਡ ਦਿੱਤਾ। ਸੰਮਤੀ ਕੀਤੀ ਕਿ ਨਗਰੀ ਦੇ ਚਾਰੇ ਦਰਵਾਜ਼ੇ ਬੰਦ ਕਰ ਦਿੱਤੇ ਜਾਣ ਤੇ ਪਹਿਰਾ ਲਾ ਦਿੱਤਾ ਜਾਵੇ। ਸਵਾ ਪਹਿਰ ਰਾਤ ਰਹਿੰਦੀ ਜਿਹੜਾ ਉਸ ਪੂਰਬ ਵਾਲੇ ਦਰਵਾਜ਼ੇ ਦੇ ਅੱਗੇ ਦਰਵਾਜ਼ਾ ਖੋਲ੍ਹਦਿਆਂ ਹੀ ਵਿਅਕਤੀ ਮਿਲੇ, ਉਸ ਨੂੰ ਬਾਦਸ਼ਾਹ ਮੰਨ ਕੇ ਸਵੀਕਾਰ ਕਰ ਲਿਆ ਜਾਵੇ ਕਿ ਪਰਮੇਸ਼ਰ ਵੱਲੋਂ ਹੀ ਸਾਡੇ ਲਈ ਬਾਦਸ਼ਾਹ ਭੇਜਿਆ ਗਿਆ ਹੈ। ਅੱਧੀ ਰਾਤ ਤੋਂ ਬਾਅਦ ਮਹਾਰਾਜ ਜੀ ਨੇ ਉਸ ਬੱਚੇ ਨੂੰ ਘਰ ਜਾਣ ਦੀ ਆਗਿਆ ਦਿੱਤੀ। ਉਹ ਪੂਰਬ ਵਾਲੇ ਦਰਵਾਜ਼ੇ ਦੇ ਅੱਗੇ ਆ ਕੇ ਖੜਾ ਹੋ ਗਿਆ। ਜਦੋਂ ਦਰਵਾਜ਼ਾ ਖੁੱਲ੍ਹਿਆ ਤਾਂ ਉਹ ਗ਼ਰੀਬ ਕਿਸਾਨ ਦਾ ਲੜਕਾ ਖੜਾ ਮਿਲਿਆ। ਉਸ ਨੂੰ ਇਸ਼ਨਾਨ ਕਰਵਾ ਕੇ ਰਾਜ ਦਾ ਤਿਲਕ ਦੇ ਦਿੱਤਾ ਤਾਂ ਫਿਰ ਰਾਜੇ ਦਾ ਸਸਕਾਰ ਉਸ ਦੇ ਹੱਥੀਂ ਕਰਵਾਇਆ। ਉਸ ਨੇ ਲੋਕਾਂ ਨੂੰ ਦੱਸਿਆ ਕਿ ਉਹ ਤਾਂ ਕੀੜੇ ਦੀ ਨਿਆਈਂ ਤੁੱਛ ਮਾਤਰ ਸੀ, ਇਹ ਪਾਤਸ਼ਾਹੀ ਸਥਾਪਤ ਕਰਨ ਵਾਲਾ ਤਾਂ ਬਾਹਰ ਬੈਠਾ ਹੈ ਜਿਸ ਨੇ ਹੋਲਾਂ ਬਦਲੇ ਮੈਨੂੰ ਬਾਦਸ਼ਾਹੀ ਦੇ ਦਿੱਤੀ ਹੈ। ਫੇਰ ਉਸ ਰਾਜਾ ਬਣੇ ਲੜਕੇ ਨੇ ਮਹਾਰਾਜ ਦੇ ਚਰਨਾਂ ਵਿਚ ਜਾ ਕੇ ਨਮਸਕਾਰ ਕੀਤੀ ਕਿ ਮਹਾਰਾਜ ਜੀ! ਇਹ ਬਾਦਸ਼ਾਹੀ ਤੁਸੀਂ ਹੀ ਮੈਨੂੰ ਬਖ਼ਸ਼ਣਾ ਕੀਤੀ ਹੈ। ਮਹਾਰਾਜ ਕਹਿਣ ਲੱਗੇ ਕਿ ਉਹ ਨਿਰੰਕਾਰ ਤੇਰੇ ਵਰਗੇ ਗ਼ਰੀਬਾਂ ਨੂੰ ਜੋ ਸਮਾਜ ਵਿਚ ਕੀਟ ਵਤ ਭਾਵ ਛੋਟੇ ਹਨ। ਉਨ੍ਹਾਂ ਨੂੰ ਪਾਤਸ਼ਾਹੀਆਂ 'ਤੇ ਸਥਾਪਤ ਕਰ ਦਿੰਦਾ ਹੈ।

**'ਰੋਗੀਅੰ ਰੋਗ ਖੰਡਨਹ'**

**ਸਾਖੀ—ਪ੍ਰੇਮੇ ਕੋਹੜੀ ਦੀ :** ਸਤਿਗੁਰੂ ਜੀ ਨੇ ਇਸ ਸ਼ਬਦ ਦੀ ਅਖ਼ੀਰਲੀ ਤੁਕ ਵਿਚ ਇਕ ਪ੍ਰਸ਼ਨ

ਰੂਪ ਪੰਗਤੀ ਬਣਾ ਕੇ ਜਿਸਨੂੰ ਉਰਦੂ ਵਾਲੇ ਪ੍ਰਯੋਜਨੀ ਫ਼ਿਕਰਾ ਕਹਿੰਦੇ ਹਨ, ਆਪਣੇ ਕੋਲੋਂ ਇਹ ਪ੍ਰਸ਼ਨ ਕਰਕੇ ਕਿ ਗੁਰੂ ਦੀ ਸੇਵਾ ਤੋਂ ਕੀ ਨਹੀਂ ਲੱਭਦਾ, ਭਾਵ ਸਭ ਕੁਝ ਹੀ ਲੱਭ ਜਾਂਦਾ ਹੈ। ਹਰੀ ਲਾਲ ਤੇ ਕ੍ਰਿਸ਼ਨ ਲਾਲ ਦੇ ਪ੍ਰਸ਼ਨ ਕਰਨ ਤੋਂ ਕਿ ਗੁਰੂ ਦੀ ਸੇਵਾ ਕਰਨ ਤੋਂ ਰੋਗ ਨਵਿਰਤੀ ਵੀ ਹੋ ਜਾਂਦੀ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਗੁਰੂ ਦੀ ਸੇਵਾ ਕਰਨ ਨਾਲ ਰੋਗੀਆਂ ਦੇ ਰੋਗ ਵੀ ਖੰਡੇ ਜਾਂਦੇ ਹਨ। ਵੱਡੇ ਗੁਰੂਆਂ ਦੇ ਜੀਵਨ ਵਿਚ ਬਹੁਤ ਸਾਰਿਆਂ ਰੋਗੀਆਂ ਦੇ ਰੋਗ ਖੰਡਣ ਦੀਆਂ ਘਟਨਾਵਾਂ ਆਉਂਦੀਆ ਹਨ। ਉਨ੍ਹਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਹ ਬਚਨ ਕਹੇ ਹਨ ਕਿ ਗੁਰੂ ਸੇਵਾ ਕਰਕੇ ਰੋਗੀਆਂ ਦੇ ਰੋਗ ਕੱਟੇ ਜਾਂਦੇ ਹਨ। ਐਸੇ ਰੋਗੀਆਂ ਦੇ ਵਿੱਚੋਂ ਕਿ ਪ੍ਰੇਮਾ ਕੋਹੜੀ ਵੀ ਹੈ ਇਸ ਦੀ ਵਾਰਤਾ ਇਤਿਹਾਸ ਵਿਚ ਇਉਂ ਹੈ।

ਇਕ ਸ਼ਾਹੂਕਾਰ ਖੱਤ੍ਰੀਆਂ ਦਾ ਇਕਲੋਤਾ ਪੁੱਤਰ ਜਿਸਦਾ ਲਾਡ ਵਿਚ ਨਾਮ ਹੀ ਪ੍ਰੇਮ ਚੰਦ ਰੱਖਿਆ। ਬਚਪਨ ਤੋਂ ਜਦੋਂ ਜੁਵਾ ਅਵਸਥਾ ਵਿਚ ਆਇਆ ਤਾਂ ਘਰ ਵਿਚ ਅੰਨ ਧਨ ਦੀ ਅਤੋਟਤਾ ਹੈ, ਸੁੰਦਰ ਹਵੇਲੀ 'ਤੇ ਚੜ੍ਹਨ ਵਾਸਤੇ ਅਸਵਾਰੀ, ਕੰਮ ਲਈ ਨੌਕਰ ਚਾਕਰ ਵੀ ਮੌਜੂਦ ਹਨ। ਜਵਾਨੀ ਵਿਚ ਪੈਰ ਧਰਦਿਆਂ ਹੀ ਪੂਰਬਲੇ ਮਾੜੇ ਸੰਸਕਾਰਾਂ ਦੇ ਕਾਰਨ ਮਨ ਵਿਕਾਰਾਂ ਵੱਲ ਪ੍ਰੇਰਿਤ ਹੋ ਗਿਆ। ਇਸਨੂੰ ਨਸ਼ਈ, ਵਿਸ਼ਈ ਤੇ ਦੁਰਾਚਾਰੀ ਲੋਕਾਂ ਦੀ ਕੁਸੰਗਤ ਪ੍ਰਾਪਤ ਹੋ ਗਈ। ਉਸ ਕੁਸੰਗਤ ਦੇ ਪ੍ਰਭਾਵ ਨੇ ਇਸਦਾ ਜੀਵਨ ਹੀ ਬਦਲ ਕੇ ਰੱਖ ਦਿੱਤਾ। ਨਾ ਇਸ ਨੂੰ ਮਾਤਾ-ਪਿਤਾ ਦੀ ਇੱਜ਼ਤ ਦਾ ਖ਼ਿਆਲ ਰਿਹਾ, ਨਾ ਧਨ ਦੀ ਬਰਬਾਦੀ ਦਾ, ਇਸ ਦਾ ਵਿਗੜਦਾ ਜੀਵਨ ਦੇਖ ਕੇ ਕਿਸੇ ਚੰਗੇ ਸ਼ਾਹੂਕਾਰ ਦੀ ਲੜਕੀ ਨਾਲ ਵਿਆਹ ਕਰ ਦਿੱਤਾ ਗਿਆ। ਇਸ ਦੀ ਔਰਤ ਵੀ ਇਸਨੂੰ ਬੁਰੇ ਪਾਸੇ ਵੱਲੋਂ ਰੋਕਣ ਤੋਂ ਅਸਮਰੱਥ ਹੋ ਗਈ ਤੇ ਮਾਤਾ-ਪਿਤਾ ਵੀ ਬਿਰਧ ਅਵਸਥਾ ਵਿਚ ਚਲੇ ਗਏ। ਘਰ ਦੀ ਸਾਰੀ ਕਾਰ-ਮੁਖਤਿਆਰੀ ਇਸਦੇ ਹੱਥ ਵਿਚ ਆ ਗਈ, ਨਸ਼ੇ ਤੇ ਵਿਸ਼ਿਆਂ ਦੇ ਵਿਚ ਧਨ ਉੱਡਣ ਲੱਗਾ। ਸ਼ਰਾਬ, ਮਾਸ, ਜੂਆ, ਵੇਸਵਾ ਗਾਮੀ ਇਸਦੇ ਜੀਵਨ ਦਾ ਇਕ ਅੰਗ ਬਣ ਕੇ ਰਹਿ ਗਏ। ਕੁਝ ਸਮਾਂ ਤਾਂ ਇਸਦੀ ਔਰਤ ਨੇ ਇਸਦੇ ਨਾਲ ਜ਼ਿੰਦਗੀ ਦਾ ਸਾਥ ਨਿਭਾਇਆ ਉਹ ਵੀ ਲੜਦਿਆਂ ਝਗੜਦਿਆਂ। ਪਰ ਹੁਣ ਸਤਿਗੁਰਾਂ ਦੇ ਪਾਵਨ ਬਚਨ ਅਨੁਸਾਰ "ਭੋਗੰ ਤ ਰੋਗੰ" ਸਰੀਰ ਉੱਪਰ ਕੁਸ਼ਟ ਰੋਗ ਹੋ ਗਿਆ। ਹੌਲੀ-ਹੌਲੀ ਸਰੀਰ 'ਤੇ ਰੋਗ ਵਧਦਾ ਗਿਆ ਤੇ ਘਰਵਾਲੀ ਵੀ ਨਫ਼ਰਤ ਕਰਨ ਲੱਗੀ, ਕਿਉਂਕਿ ਉਸ ਸਮੇਂ ਕੋਹੜ ਦੀ ਬਿਮਾਰੀ ਨੂੰ ਛੂਤ ਦੀ ਬਿਮਾਰੀ ਮੰਨਿਆ ਜਾਂਦਾ ਸੀ। ਇਸ ਦੇ ਗੰਦੇ ਜਰਾਸ਼ੀਨ ਦੂਸਰੇ ਨਾਲ ਛੂਹ ਕੇ ਉਸਨੂੰ ਵੀ ਕੋਹੜ ਦਾ ਰੋਗ ਕਰ ਦੇਂਦੇ ਸਨ, ਅੱਜ ਕੱਲ ਭਾਵੇਂ ਇਸਦੇ ਅਨੇਕਾਂ ਇਲਾਜ ਚੱਲ ਪਏ ਹਨ।

ਇਸ ਨੇ ਕਿਤੇ ਇਕ ਦਿਨ ਆਪਣੀ ਪਤਨੀ ਨੂੰ ਕੋਈ ਹਾਸਾ ਮਖ਼ੌਲ ਕਰਦਿਆਂ ਉਸਦਾ ਹੱਥ ਫੜਨਾ ਚਾਹਿਆ ਤਾਂ ਉਸ ਨੇ ਨੱਕ ਚੜ੍ਹਾਅ ਕੇ ਕਿਹਾ ਕਿ ਤੈਨੂੰ ਸ਼ਰਮ ਨਹੀਂ ਆਉਂਦੀ ਬੋਲਣ ਨੂੰ ਮਰਦਾ ਹੈਂ, ਤੂੰ ਕੋਹੜੀ ਹੈ। ਤੇਰੇ ਨਾਲ ਸਪਰਸ਼ ਕਰਕੇ ਮੈਂ ਆਪਣੇ ਸਰੀਰ ਉੱਪਰ ਕੋਹੜ ਨਹੀਂ ਲੈਣਾ ਚਾਹੁੰਦੀ। ਪ੍ਰੇਮੇ ਦੇ ਯਾਰ ਦੋਸਤ ਵੀ ਹੌਲੀ-ਹੌਲੀ ਇਕ-ਇਕ ਕਰਕੇ ਫ਼ਸਲੀ ਬਟੇਰਿਆਂ ਦੀ ਨਿਆਈਂ ਉਡਾਰੀਆਂ ਮਾਰ ਗਏ ਤੇ ਦੁੱਖ ਵਿਚ ਕੋਈ ਵੀ ਕੰਮ ਨਾ ਆ ਸਕਿਆ। ਏਥੋਂ ਤੱਕ ਕਿ ਇਸਦੀ ਘਰਵਾਲੀ ਇਸਦਾ ਸਦਾ ਲਈ ਸਾਥ ਛੱਡ ਕੇ ਆਪਣੇ ਪੇਕੇ ਘਰ ਚਲੀ ਗਈ। ਮਾਤਾ-ਪਿਤਾ ਕਰਮਾਂ ਨੂੰ ਰੋਂਦੇ ਕਿ ਜਿਸਦਾ ਨਾਮ ਅਸੀਂ ਪ੍ਰੇਮ ਚੰਦ ਰੱਖਿਆ ਸੀ, ਧਨ ਗਏ ਤੋਂ ਪਹਿਲਾਂ ਤਾਂ ਲੋਕ ਇਕੱਲਾ ਪ੍ਰੇਮਾ ਕਹਿਣ ਲੱਗ ਪਏ ਤੇ ਕੋਹੜ ਹੋਣ ਤੋਂ ਬਾਅਦ ਇਸਨੂੰ ਪ੍ਰੇਮਾ ਕੋਹੜੀ ਕਹਿਣ ਲੱਗ ਪਏ। ਹੁਣ ਬਸਤੀ ਦੇ ਲੋਕਾਂ ਨੇ ਇਕੱਠੇ ਹੋ ਕੇ ਇਸਦੇ ਮਾਤਾ-ਪਿਤਾ ਨੂੰ ਕਿਹਾ ਕਿ ਇਸਦਾ ਪਿੰਡ ਰਹਿਣਾ ਠੀਕ ਨਹੀਂ। ਇਸਦੇ ਮੱਖੀਆਂ ਭਿਣਕਦੀਆਂ ਰਹਿੰਦੀਆਂ ਹਨ ਤੇ ਲਹੂ ਪਾਕ ਵਗਦਾ ਰਹਿੰਦਾ ਹੈ। ਇਹ ਮੰਗ ਕੇ ਰੋਟੀ ਖਾਣ ਲੱਗਾ। ਕਿਸੇ ਦਇਆਵਾਨ ਨੇ ਇਸਦੇ ਗਲ ਵਿਚ ਰੋਟੀ ਲਈ ਖੁੱਲ੍ਹੇ ਮੂੰਹ ਵਾਲਾ ਕੁੱਜਾ ਬੰਨ੍ਹ ਦਿੱਤਾ। ਲੋਕੀਂ ਤਰਸ ਕਰਕੇ ਉਸ ਕੁੱਜੇ ਵਿਚ ਕੁਝ ਖਾਣ ਲਈ ਮੂੰਹ ਢੱਕ ਕੇ ਪਾ ਦੇਂਦੇ। ਅੱਜ ਇਸ ਨੇ ਮਨ ਵਿਚ ਸੋਚਿਆ ਕਿ ਮੇਰਾ ਕਾਹਦਾ ਜੀਵਨ ਹੈ। ਇਸਦੇ ਨਾਲੋਂ ਖ਼ੁਦਕੁਸ਼ੀ

ਕਰਕੇ ਮਰਨਾ ਹੀ ਚੰਗਾ ਹੋਵੇਗਾ। ਇਹ ਸੋਚ ਕੇ ਬਸਤੀ ਤੋਂ ਬਾਹਰ ਇਕ ਖੂਹ 'ਤੇ ਪਹੁੰਚਿਆ ਕਿ ਇਸ ਖੂਹ ਵਿਚ ਛਾਲ ਮਾਰ ਕੇ ਆਪਣੇ ਜੀਵਨ ਦਾ ਅੰਤ ਕਰ ਦਿਆਂ। ਤੇ ਫਿਰ ਸੋਚਣ ਲੱਗਾ ਕਿ ਸੰਸਾਰ ਕੈਸਾ ਹੈ, ਸੁੱਖਾਂ ਦੇ ਵੇਲੇ ਮੇਰੇ ਮਿੱਤਰ ਅਤੇ ਮੇਰੇ ਸੰਬੰਧੀ ਕਿਵੇਂ ਘੇਰਾ ਘੱਤ ਕੇ ਆਲੇ-ਦੁਆਲੇ ਰਹਿੰਦੇ ਸਨ। ਅੱਜ ਬਿਪਤਾ ਕਾਲ ਵਿਚ ਕੋਈ ਰੋਟੀ ਦੇਣ ਲਈ ਵੀ ਤਿਆਰ ਨਹੀਂ ਹੈ। ਜੈਸਾ ਕਿ :

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥**
**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੨॥** *(ਸੋਰਠਿ ਮ: ੯, ਅੰਗ ੬੩੪)*

ਜਦੋਂ ਇਸਨੇ ਖੂਹ ਵਿਚ ਛਾਲ ਮਾਰਨ ਦੀ ਤਿਆਰੀ ਕੀਤੀ ਤਾਂ ਇਸਦੇ ਕੰਨਾਂ ਵਿਚ ਤੀਸਰੇ ਸਤਿਗੁਰਾਂ ਦੇ ਦਰਸ਼ਨ ਕਰਨ ਜਾ ਰਹੀ ਸੰਗਤ ਦੀ ਆਵਾਜ਼ ਪਈ ਜੋ ਸੰਗਤ ਗੁਰੂ ਦਾ ਜੱਸ ਕਰਦੀ ਇਹ ਸ਼ਬਦ ਪੜ੍ਹ ਰਹੀ ਸੀ। ਜੈਸਾ ਕਿ :

**ਸਾਹਿਬੁ ਨਿਤਾਣਿਆ ਕਾ ਤਾਣੁ ॥**
**ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ਰਹਾਉ॥** *(ਸ੍ਰੀ ਰਾਗ ਮ: ੩, ਅੰਗ ੭੦)*

ਇਸਨੇ ਸੋਚਿਆ ਕਿ ਜੇ ਮੈਂ ਖੂਹ ਵਿਚ ਛਾਲ ਮਾਰ ਦਿੱਤੀ ਤਾਂ ਕਿਤੇ ਇਹ ਮੈਨੂੰ ਕੱਢ ਨਾ ਲੈਣ। ਜਦੋਂ ਸੰਗਤ ਨੇੜੇ ਆਈ ਤਾਂ ਗੁਰਸਿੱਖਾਂ ਦੇ ਦਰਸ਼ਨ ਕਰਕੇ ਇਸਦੇ ਮਨ ਦਾ ਰੁਖ਼ ਸ਼ਬਦ ਦੀ ਵੀਚਾਰ ਅਤੇ ਗੁਰਸਿੱਖਾਂ ਦੇ ਚਿਹਰਿਆਂ ਵੱਲ ਹੋਇਆ ਤਾਂ ਇਸਨੇ ਪੁੱਛਿਆ ਕਿ ਤੁਸੀਂ ਕਿਥੇ ਜਾ ਰਹੇਂ ਹੋ, ਇਹ ਕੌਣ ਸਾਹਿਬ ਹੈ ਜਿਸਨੂੰ ਤੁਸੀਂ ਨਿਤਾਣਿਆਂ ਦਾ ਤਾਣ ਕਹਿੰਦੇ ਹੋ। ਗੁਰਸਿੱਖਾਂ ਨੇ ਕਿਹਾ ਕਿ ਸ੍ਰੀ ਗੋਇੰਦਵਾਲ ਸਾਹਿਬ ਅਸੀਂ ਸਤਿਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਜਾ ਰਹੇਂ ਹਾਂ। ਉਹ ਸਾਹਿਬ ਜੀ ਹੀ ਨਿਤਾਣਿਆਂ ਦੇ ਤਾਣ ਤੇ ਨਿਮਾਣਿਆਂ ਦੇ ਆਸਰਾ ਰੂਪ ਹਨ। ਜਿਸਦਾ ਕੋਈ ਵੀ ਨਾ ਹੋਵੇ, ਉਸਦਾ ਸਹਾਰਾ ਬਣ ਜਾਂਦੇ ਹਨ। ਇਸ ਨੇ ਕਿਹਾ ਕਿ ਕੀ ਮੇਰੇ ਵਰਗੇ ਕੋਹੜੀਆਂ ਦਾ ਵੀ ਆਸਰਾ ਬਣ ਸਕਦੇ ਹਨ ? ਸੰਗਤ ਨੇ ਕਿਹਾ—ਹਾਂ ਕਿਉਂ ਨਹੀਂ। ਤਾਂ ਇਸਨੇ ਰੋ ਰੋ ਕੇ ਹੱਥ ਜੋੜ ਕੇ ਕਿਹਾ ਕਿ ਹੇ ਗੁਰੂ ਪਿਆਰਿਓ ! ਮੈਨੂੰ ਵੀ ਗੁਰੂ ਦੇ ਦਰ 'ਤੇ ਲੈ ਚੱਲੋ। ਮੈਂ ਆਪ ਤੁਰਨ ਤੋਂ ਅਸਮਰੱਥ ਹਾਂ ਤਾਂ ਗੁਰਸਿੱਖਾਂ ਨੇ ਪਰਉਪਕਾਰ ਕਰਦਿਆਂ ਇਸ 'ਤੇ ਤਰਸ ਕਰਕੇ ਇਸਨੂੰ ਸੰਗਤ ਆਪਣੇ ਨਾਲ ਗੋਇੰਦਵਾਲ ਸਾਹਿਬ ਲੈ ਆਈ। ਜਿਥੇ ਹੋਰ ਸਾਰੇ ਬਹੁਤ ਦੁਖੀ ਸਨ, ਜਿਨ੍ਹਾਂ ਵਾਸਤੇ ਇਕ ਵੱਖਰੀ ਜਗ੍ਹਾ ਬਣੀ ਹੋਈ ਸੀ, ਉਥੇ ਹੀ ਉਨ੍ਹਾਂ ਨੂੰ ਲੰਗਰ ਵਿੱਚੋਂ ਪ੍ਰਸ਼ਾਦ ਪਾਣੀ ਮਿਲਦਾ, ਇਸਨੂੰ ਉਨ੍ਹਾਂ ਵਿਚ ਛੱਡ ਦਿੱਤਾ। ਆਉਂਦੇ ਜਾਂਦੇ ਗੁਰਸਿੱਖਾਂ ਦੇ ਚਰਨਾਂ ਦੀ ਧੂੜ ਇਸ ਕੋਹੜੀ 'ਤੇ ਪੈਂਦੀ। ਜਿਸ ਧੂੜੀ ਦੀਆਂ ਬਰਕਤਾਂ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ। ਜੈਸਾ ਕਿ :

**ਧੂੜੀ ਲੇਖੁ ਮਿਟਾਇਆ ਚਰਣੋਦਕ ਮਨੁ ਵਸਿਗਤਿ ਆਇਆ ॥** *(ਭਾਈ ਗੁਰਦਾਸ, ਵਾਰ ੨੩, ਪਉੜੀ ੩)*

ਅਤੇ ਬਾਣੀ ਵਿਚ ਵੀ ਫ਼ੁਰਮਾਨ ਹੈ। ਜੈਸਾ ਕਿ :

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥**
*(ਸਲੋਕ ਵਾਰਾਂ ਤੇ ਵਧੀਕ ਮ: ੪, ਅੰਗ ੧੪੨੪)*

ਰੋਗੀ ਤਾਂ ਭਾਵੇਂ ਗੁਰੂ ਦੇ ਦਰ ਉੱਪਰ ਹੋਰ ਵੀ ਬੈਠੇ ਸਨ। ਪਰ ਪ੍ਰੇਮੇ ਦੀ ਸ਼ਰਧਾ ਭਾਵਨਾ, ਇਨ੍ਹਾਂ ਸਾਰਿਆਂ ਤੋਂ ਵਧੇਰੇ ਸੀ। ਇਸਨੇ ਗੁਰਸਿੱਖਾਂ ਦੇ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਂ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ। ਗੁਰਸਿੱਖਾਂ ਨੇ ਕਿਹਾ ਕਿ ਗੁਰੂ ਦੇ ਦਰ 'ਤੇ ਕੋਈ ਕੋਹੜਾ ਨਹੀਂ ਜਾ ਸਕਦਾ। ਹਾਂ, ਜੇਕਰ ਗੁਰੂ ਆਪ ਸੱਦ ਲੈਣ ਤਾਂ ਉਸ ਨੂੰ ਕੋਈ ਰੋਕ ਨਹੀਂ ਸਕਦਾ। ਫੇਰ ਦਿਨ ਰਾਤ ਇਹ ਗੁਰੂ ਜੀ ਦਾ ਚਿੰਤਨ ਕਰਨ ਲੱਗਾ। ਗੁਰੂ ਜੱਸ ਕਰਨ ਲਈ ਕੁਝ ਕਹਿਣਾ ਚਾਹੁੰਦਾ ਹੈ। ਪਰ ਕੋਈ ਕਵੀ ਨਾ ਹੋਣ ਕਰਕੇ ਇਸ ਕੋਲੋਂ ਛੰਦਾ-

ਬੰਦੀ ਵਾਲੀਆਂ ਕੋਈ ਤੁਕਾਂ ਵੀ ਨਹੀਂ ਬਣ ਰਹੀਆਂ ਸਨ। ਜੋ ਕੁੱਝ ਵੀ ਮੂੰਹੋਂ ਨਿਕਲਦਾ, ਸ਼ਰਧਾ ਤੇ ਪਿਆਰ ਹੋਣ ਕਾਰਨ ਉਹ ਗੁਰਸਿੱਖਾਂ ਉੱਪਰ ਬਹੁਤ ਅਸਰ ਕਰਦਾ। ਇਸਨੂੰ ਇਕ ਸ਼ਬਦ ਦੇ ਕੁਝ ਅੱਖਰ ਜੁੜੇ ਜੋ ਇਤਿਹਾਸ ਵਿਚ ਇਸ ਪ੍ਰਕਾਰ ਲਿਖੇ ਹਨ। ਜੈਸਾ ਕਿः

**ਕਹਿ ਦ੍ਰਿਸ਼ਟਾਂਤ ਬਾਕ ਕਛੁ ਮੋਟਾ। ਮੁਝ ਅਬਿ ਲੱਧਾ ਗਯਾ ਕਛੋਟਾ ॥੨੯॥**
**ਸੁਨਹੁ ਜਹਾਨਾਂ। ਕਹੌਂ ਬਡੇਰ। ਗਯਾ ਕਛੋਟਾ ਲੱਧਾ ਫੇਰ।**
**ਜਬਿ ਕਬਿ ਪ੍ਰੇਮ ਰਿਦੈ ਅਧਿਕਾਵੈ। ਗਯਾ ਕਛੋਟਾ ਲੱਧਾ ਗਾਵੈ ॥੩੦॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅਧਿः ੬੦)*

ਇਨ੍ਹਾਂ ਬਚਨਾਂ ਨੂੰ ਸੁਣ ਕੇ ਗੁਰਸਿੱਖ ਆਲੇ-ਦੁਆਲੇ ਇਕੱਠੇ ਖੜੇ ਹੋ ਜਾਂਦੇ ਸਨ। ਉਨ੍ਹਾਂ ਨੇ ਸਤਿਗੁਰਾਂ ਪਾਸ ਜਾ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ! ਇਕ ਕੋੜ੍ਹੀ ਰਾਤ ਦਿਨ ਤੁਹਾਡੇ ਦਰ ਤੋਂ ਤੁਹਾਡਾ ਜੱਸ ਕਰਦਾ ਹੋਇਆ ਤੁਹਾਡੇ ਪ੍ਰੇਮ ਵਿਚ ਐਸਾ ਮਸਤ ਹੋ ਜਾਂਦਾ ਹੈ ਕਿ ਗਾਉਂਦਾ-ਗਾਉਂਦਾ ਬੇਹੋਸ਼ ਹੋ ਜਾਂਦਾ ਹੈ। ਉਹ ਕਦੇ ਗਾਉਂਦਾ ਤੇ ਕਦੇ ਰੋਂਦਾ ਹੈ। ਜੋ ਕੁਝ ਕਹਿੰਦਾ ਹੈ ਉਸਦਾ ਮਤਲਬ ਤਾਂ ਕੋਈ ਨਹੀਂ ਨਿਕਲਦਾ। ਤਾਂ ਗੁਰੂ ਜੀ ਕਹਿਣ ਲੱਗੇ ਕਿ ਅਸੀਂ ਉਸਦੇ ਕਹੇ ਦਾ ਅਰਥ ਜਾਣਦੇ ਹਾਂ। ਉਹ ਆਪਣੇ ਸਰੀਰ ਨੂੰ ਕਛੋਟਾ ਕਹਿੰਦਾ ਹੈ ਕਿ ਮੈਨੂੰ ਗੁਰੂ ਦੇ ਦਰ 'ਤੇ ਆ ਕੇ ਨਵਾਂ ਜੀਵਨ ਲੱਭ ਗਿਆ ਹੈ। ਇਕ ਦਿਨ ਸਤਿਗੁਰੂ ਜੀ ਨੇ ਉਸਦੀਆਂ ਬੇਨਤੀਆਂ ਸੁਣ ਕੇ ਮਿਹਰਬਾਨੀ ਕੀਤੀ। ਕਿਉਂਕਿ ਉਸਦੀ ਬਿਹਬਲਤਾ ਇਸ ਹੱਦ ਤੱਕ ਪਹੁੰਚ ਗਈ ਸੀ ਕਿ ਉਹ ਗੁਰੂ ਦੇ ਦਰਸ਼ਨਾਂ ਦੇ ਵਿਯੋਗ ਵਿਚ ਸਰੀਰ ਵੀ ਤਿਆਗ ਸਕਦਾ ਸੀ। ਉਸਨੂੰ ਆਪਣੇ ਖਾਣ-ਪੀਣ ਨਾਲੋਂ ਗੁਰੂ ਦੇ ਦਰਸ਼ਨਾਂ ਦੀ ਤਾਂਘ ਬਹੁਤੀ ਸੀ। ਇਸ ਲਈ ਸਤਿਗੁਰਾਂ ਨੇ ਕਿਹਾ ਕਿ ਹੇ ਗੁਰਸਿੱਖੋ! ਪ੍ਰੇਮੇ ਕੋੜ੍ਹੀ ਨੂੰ ਸਾਡੇ ਇਸ਼ਨਾਨ ਵਾਲਾ ਪਾਣੀ ਜੋ ਇਕ ਟੋਏ ਵਿਚ ਇਕੱਠਾ ਹੋਇਆ ਹੈ, ਉਸਦੇ ਵਿਚ ਇਸ਼ਨਾਨ ਕਰਵਾ ਕੇ ਮਜੀਠੀ ਰੰਗੇ ਬਸਤ੍ਰ ਨਾਲ ਸਾਰਾ ਸਰੀਰ ਢੱਕ ਕੇ ਸਾਡੇ ਪਾਸ ਲੈ ਆਵੋ। ਗੁਰਸਿੱਖਾਂ ਨੇ ਏਸੇ ਤਰ੍ਹਾਂ ਕੀਤਾ। ਜਦੋਂ ਪ੍ਰੇਮੇ ਕੋਲ ਜਾ ਕੇ ਗੁਰਾਂ ਦਾ ਹੁਕਮ ਸੁਣਾਇਆ ਤਾਂ ਉਹ ਉੱਛਲ-ਉੱਛਲ ਕੇ ਗਾਉਣ ਲੱਗਾ ਕਿ ਹੁਣ 'ਗਇਆ ਕਛੋਟਾ ਲੱਧਾ' ਤੇ ਫੇਰ ਅੱਖਾਂ ਵਿੱਚੋਂ ਹੰਝੂ ਸੁੱਟਦਾ ਹੈ। ਫੇਰ ਗੁਰੂ ਦੇ ਇਸ਼ਨਾਨ ਕੀਤੇ ਜਲ ਵਿਚ ਇਸ਼ਨਾਨ ਕਰਵਾਇਆ ਤੇ ਮੰਜੀਠੀ ਰੰਗੀ ਬਸਤਰ ਵਿਚ ਲਪੇਟ ਕੇ ਚੁੱਕ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਲੈ ਆਂਦਾ। ਇਸਦਾ ਸਾਰਾ ਸਰੀਰ ਪੈਰਾਂ ਤੋਂ ਲੈ ਕੇ ਸਿਰ ਤੱਕ ਬਸਤਰ ਨਾਲ ਢੱਕਿਆ ਹੋਇਆ ਸੀ। ਸਾਰੇ ਗੁਰਸਿੱਖ ਇਹ ਦੇਖ ਕੇ ਹੈਰਾਨ ਹੋ ਰਹੇ ਸਨ ਕਿ ਇਹ ਕੈਸਾ ਕੌਤਕ ਹੈ। ਤਦੋਂ ਸਤਿਗੁਰੂ ਜੀ ਆਪਣੇ ਸਿੰਘਾਸਣ ਤੋਂ ਉੱਠੇ ਅਤੇ ਆਪਣੇ ਹੱਥਾਂ ਨਾਲ ਉਸਦੇ ਮੁਖ ਤੋਂ ਬਸਤਰ ਲਾਹਿਆ ਜਦੋਂ ਪ੍ਰੇਮੇ ਨੇ ਸਤਿਗੁਰਾਂ ਦੇ ਚਿਹਰੇ ਦੇ ਦਰਸ਼ਨ ਕੀਤੇ ਅਤੇ ਸਤਿਗੁਰਾਂ ਦੀ ਅੰਮ੍ਰਿਤ ਦ੍ਰਿਸ਼ਟੀ ਇਸਦੇ ਉੱਪਰ ਪਈ ਤਾਂ ਪਾਰਸ ਕਲਾ ਵਰਤੀ ਤੇ ਇਸਨੂੰ ਨਦਰੀ ਨਦਰਿ ਨਿਹਾਲ ਕਰ ਦਿੱਤਾ। ਜੈਸਾ ਕਿ :

**ਨਾਨਕ ਨਦਰੀ ਨਦਰਿ ਨਿਹਾਲ ॥੩੮॥** *(ਜਪੁ ਜੀ ਸਾਹਿਬ, ਅੰਗ ੮)*

ਸਤਿਗੁਰਾਂ ਦੀ ਕਿਰਪਾ ਨਾਲ ਇਸਦਾ ਸਾਰਾ ਕੋੜ੍ਹ ਨਵਿਰਤ ਹੋ ਗਿਆ, ਇਸਦੀ ਦੇਹੀ ਕੰਚਨ ਵਰਗੀ ਸੁੰਦਰ ਦਮਕਾਂ ਮਾਰਨ ਲੱਗੀ। ਗੁਰਸਿੱਖਾਂ ਨੇ ਸੁਭਾਇਕ ਹੀ ਕਹਿ ਦਿੱਤਾ ਕਿ ਸਤਿਗੁਰੂ ਜੀ! ਇਹ ਤਾਂ ਵਿਆਹ ਵਾਲੇ ਲਾੜੇ ਵਾਂਗ ਸੱਜ ਰਿਹਾ ਹੈ। ਅੱਗੋਂ ਗੁਰੂ ਜੀ ਨੇ ਕਿਹਾ ਕਿ ਹੇ ਗੁਰਸਿੱਖੋ! ਅਸੀਂ ਤੁਹਾਡਾ ਬਚਨ ਵੀ ਪੂਰਾ ਕਰ ਦੇਂਦੇ ਹਾਂ। ਸਤਿਗੁਰਾਂ ਨੇ ਬਚਨ ਕੀਤਾ ਕਿ ਸੰਗਤ ਵਿੱਚੋਂ ਕੋਈ ਗੁਰਸਿੱਖ ਸਾਡੀ ਖ਼ੁਸ਼ੀ ਲੈਣ ਲਈ ਆਪਣੀ ਪੁੱਤਰੀ ਦੇ ਨਾਲ ਇਸ ਪ੍ਰੇਮ ਚੰਦ ਦਾ ਰਿਸ਼ਤਾ ਕਰੇ। ਇਹ ਸੁਣ ਕੇ ਸਾਰੇ ਚੁੱਪ ਕਰ ਗਏ। ਕਿਸੇ ਦਾ ਹੌਂਸਲਾ ਨਾ ਪਿਆ ਕਿ ਜਿਸ ਨੂੰ ਸਭ ਪ੍ਰੇਮਾ ਕੋਹੜੀ ਕਹਿੰਦੇ ਸਨ, ਉਸਨੂੰ ਕੋਈ ਆਪਣੀ ਧੀ ਦੇਵੇ। ਪਰ ਇਕ ਉੱਪਲ ਗੋਤ ਦੇ ਸੀਹੋਂ ਗੁਰਸਿੱਖ ਨੇ ਆਪਣੇ ਹੱਥ ਜੋੜੇ ਤੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ! ਮੈਂ ਤੁਹਾਡੀ ਖ਼ੁਸ਼ੀ ਲੈਣ ਲਈ ਆਪਣੀ ਪੁੱਤਰੀ ਦਾ ਰਿਸ਼ਤਾ ਇਸ ਨੌਜਵਾਨ ਨਾਲ ਕਰਦਾ ਹਾਂ। ਮਹਾਰਾਜ ਜੀ

ਨੇ ਕਿਹਾ ਕਿ ਅਸੀਂ ਹੁਣੇ ਏਥੇ ਬੈਠੇ ਦਾ ਹੀ ਵਿਆਹ ਕਰਨਾ ਹੈ। ਤੁਸੀਂ ਆਪਣੀ ਲੜਕੀ ਲੈ ਆਵੋ। ਸੀਹਾਂ ਸਤਿਗੁਰਾਂ ਦੀ ਆਗਿਆ ਲੈ ਕੇ ਘਰ ਪਹੁੰਚਿਆ ਤੇ ਆਪਣੀ ਘਰਵਾਲੀ ਨੂੰ ਲੰਗਰ ਵਿਚ ਸੇਵਾ ਕਰਨ ਲਈ ਭੇਜ ਦਿੱਤਾ ਕਿਉਂਕਿ ਉਹ ਜਾਣਦਾ ਸੀ ਕਿ ਮੇਰੀ ਘਰਵਾਲੀ ਦਾ ਸੁਭਾਅ ਬਹੁਤ ਕ੍ਰੋਧੀ ਤੇ ਲੜਾਕਾ ਹੈ, ਜੇ ਇਸਨੂੰ ਪਤਾ ਲੱਗ ਗਿਆ ਤਾਂ ਇਸਨੇ ਵਿਆਹ ਨਹੀਂ ਹੋਣ ਦੇਣਾ, ਜਿਸ ਕਰਕੇ ਗੁਰੂ ਦੀਆਂ ਖ਼ੁਸ਼ੀਆਂ ਤੋਂ ਵਾਂਝੇ ਹੀ ਰਹਿ ਜਾਵਾਂਗੇ। ਇਸ ਲਈ ਹੀ ਇਸਨੇ ਅਜਿਹਾ ਕੀਤਾ। ਉਸਦੇ ਜਾਣ ਤੋਂ ਮਗਰੋਂ ਇਸਨੇ ਆਪਣੀ ਪੁੱਤਰੀ ਨੂੰ ਨਵੇਂ ਬਸਤਰ ਪਵਾ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਲੈ ਆਂਦਾ।

ਸਤਿਗੁਰਾਂ ਨੇ ਆਪਣੇ ਸਨਮੁਖ ਇਨ੍ਹਾਂ ਦਾ ਵਿਆਹ ਕੀਤਾ। ਸਾਰੀ ਸੰਗਤ ਵਿਚ ਖ਼ੁਸ਼ੀ ਦਾ ਮਾਹੌਲ ਬਣਿਆ ਹੋਇਆ ਸੀ। ਇਹ ਵਿਆਹ ਦੀ ਖ਼ਬਰ ਸੀਹੇਂ ਦੀ ਘਰਵਾਲੀ ਕੋਲ ਵੀ ਪਹੁੰਚ ਗਈ। ਉਹ ਉਥੋਂ ਸੇਵਾ ਛੱਡ ਕੇ ਸਿੱਧੀ ਸਤਿਗੁਰੂ ਜੀ ਕੋਲ ਪਹੁੰਚੀ ਤੇ ਰੋ ਰੋ ਕੇ ਕਹਿਣ ਲੱਗੀ ਕਿ ਹੇ ਸਤਿਗੁਰੂ ਜੀ! ਤੁਸੀਂ ਇਹ ਕੀ ਕਰ ਦਿੱਤਾ ਹੈ। ਆਪਣੇ ਸੇਵਕਾਂ ਦੀ ਪੁੱਤਰੀ ਇਕ ਕੋੜ੍ਹੀ ਨੂੰ ਵਿਆਹ ਦਿੱਤੀ ਹੈ, ਜਿਸਨੂੰ ਸਾਰੇ ਪ੍ਰੇਮਾ ਕੋਹੜੀ ਕਹਿੰਦੇ ਹਨ। ਸਮਾਜ ਤੇ ਸਾਡੇ ਸਾਕ-ਸਬੰਧੀ ਸਾਨੂੰ ਤੁਰੇ ਜਾਂਦਿਆਂ ਨੂੰ ਕੀ ਕਿਹਾ ਕਰਨਗੇ ਕਿ ਇਹ ਇਕ ਕੋੜ੍ਹੀ ਦੇ ਸੱਸ ਸਹੁਰਾ ਹਨ ਅਤੇ ਸਾਡੀ ਧੀ ਨੂੰ ਕਹਿਣਗੇ ਕਿ ਇਹ ਇਕ ਕੋੜ੍ਹੀ ਦੀ ਪਤਨੀ ਹੈ। ਤਦੋਂ ਸਤਿਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ ਕਿ ਤੂੰ ਕੋਈ ਚਿੰਤਾ ਨਾ ਕਰ, ਇਹ ਪ੍ਰੇਮਾ ਅੱਜ ਤੋਂ ਸਾਡਾ ਪੁੱਤਰ ਹੋ ਚੁੱਕਾ ਹੈ। ਤੁਸੀਂ ਇਹ ਸਮਝੋ ਕਿ ਤੁਹਾਡੀ ਰਿਸ਼ਤੇਦਾਰੀ ਮੇਰੇ ਨਾਲ ਹੋਈ ਹੈ। ਤੁਸੀਂ ਮੇਰੇ ਪੁੱਤਰ ਨੂੰ ਆਪਣੀ ਧੀ ਦਿੱਤੀ ਹੈ। ਅਸੀਂ ਅੱਜ ਤੋਂ ਇਹਨਾਂ ਦਾ ਨਾਮ ਵੀ ਬਦਲਦੇ ਹਾਂ ਤੁਹਾਡੀ ਬੇਟੀ ਦਾ ਨਾਮ ਮੱਥੋ ਅਤੇ ਸਾਡੇ ਪੁੱਤਰ ਦਾ ਨਾ ਮੁਰਾਰੀ ਹੋਵੇਗਾ। ਜੋ ਵੀ ਗੁਰਸਿੱਖ ਸ਼ਰਧਾ ਦੇ ਨਾਲ ਇਨ੍ਹਾਂ ਦੋਨਾਂ ਦਾ ਮੱਥੋ ਮੁਰਾਰੀ ਨਾਮ ਲਵੇਗਾ, ਉਨ੍ਹਾਂ ਦੀਆਂ ਕਾਮਨਾਵਾਂ ਪੂਰਨ ਹੋਣਗੀਆਂ। ਇਨ੍ਹਾਂ ਦੀ ਰਸਨਾ 'ਤੇ ਅੱਜ ਤੋਂ ਸਾਰੀਆਂ ਬਰਕਤਾਂ ਹੋਣਗੀਆਂ ਜੋ ਵੀ ਬਚਨ ਕਰਨਗੇ ਉਹ ਪੂਰਾ ਹੋਵੇਗਾ ਭਾਵੇਂ ਵਰ ਦੇਣ ਭਾਵੇਂ ਕਿਸੇ ਨੂੰ ਸਰਾਪ ਦੇਣ। ਜਿਸ ਨੂੰ ਲੋਕ ਕੋੜ੍ਹੀ ਕਹਿੰਦੇ ਸਨ ਇਹ ਹੋਰਨਾਂ ਦੇ ਕੋੜ੍ਹ ਮੇਟਣ ਦੀ ਸਮਰੱਥਾ ਰੱਖੇਗਾ। ਇਹ ਕਹਿ ਕੇ ਸੀਹੇਂ ਦੀ ਪਤਨੀ ਨੂੰ ਵਿਦਾ ਕੀਤਾ ਅਤੇ ਮੱਥੋ ਤੇ ਮੁਰਾਰੀ ਨੂੰ ਮੰਜੀ ਬਖ਼ਸ਼ੀ ਤੇ ਕਿਹਾ ਕਿ ਤੁਸੀਂ ਆਪਣੇ ਘਰ ਵਿਚ ਸੁੱਖ ਪੂਰਬਕ ਰਹਿਣਾ ਕਰੋ। ਜੋ ਤੁਹਾਡੀ ਸੰਗਤ ਦੁਆਰਾ ਗੁਰੂ ਪਰਮੇਸ਼ਰ ਦਾ ਜੱਸ ਕਰੇਗਾ, ਉਸਦਾ ਵੀ ਲੋਕ-ਪ੍ਰਲੋਕ ਸੰਵਰੇਗਾ। ਇਉਂ ਪ੍ਰੇਮਾ ਕੋਹੜੀ ਤੋਂ ਸੰਸਾਰ ਦਾ ਪੂਜਕ ਬਣਿਆ।

ਇਸ ਪ੍ਰਕਾਰ ਰੋਗੀਆਂ ਦੇ ਰੋਗ ਖੰਡਣ ਦੀ ਸਮਰੱਥਾ ਗੁਰਾਂ ਵਿਚ ਹੈ, ਜੋ ਵੀ ਸ਼ਰਧਾ ਭਾਵਨਾ ਨਾਲ ਗੁਰਾਂ ਦੀ ਸੇਵਾ ਕਰਦਾ ਹੈ, ਉਸਦੇ ਰੋਗ ਕੱਟੇ ਜਾਂਦੇ ਹਨ।

੧. ਰੋਗੀਆਂ ਦੇ ਰੋਗ ਮੇਟਣ ਦੇ ਸੰਬੰਧ ਵਿਚ ਹੋਰ ਵੀ ਅਨੇਕਾਂ ਪ੍ਰਮਾਣ ਹਨ। ਇਕ ਪ੍ਰਮਾਣ ਤਾਂ ਉੱਪਰ ਸਾਖੀ ਰੂਪ ਵਿਚ ਆ ਚੁੱਕਾ ਹੈ।

੨. ਸ੍ਰੀ ਗੁਰੂ ਅੰਗਦ ਦੇਵ ਜੀ ਜਦੋਂ ਸ੍ਰੀ ਖਡੂਰ ਸਾਹਿਬ ਵਿਖੇ ਸਮਾਧੀ ਤੋਂ ਉਥਾਨ ਹੁੰਦੇ, ਤਦੋਂ ਜਿਸ ਉੱਪਰ ਵੀ ਆਪ ਜੀ ਦੀ ਪਹਿਲੀ ਦ੍ਰਿਸ਼ਟੀ ਪੈਂਦੀ ਸੀ, ਉਹ ਭਾਵੇਂ ਅਸਾਧ ਰੋਗ ਦਾ ਗ੍ਰਸਿਆ ਹੋਇਆ ਰੋਗੀ ਹੁੰਦਾ ਸੀ, ਗੁਰਾਂ ਦੀ ਦ੍ਰਿਸ਼ਟੀ ਪੈਂਦਿਆਂ ਹੀ ਅਰੋਗ ਹੋ ਕੇ ਗੁਰੂ ਦਾ ਜੱਸ ਕਰਦਾ ਜਾਂਦਾ ਸੀ। ਸਤਿਗੁਰਾਂ ਦੀ ਐਸੀ ਦ੍ਰਿਸ਼ਟੀ ਬਾਰੇ ਪੰਜਵੇਂ ਸਤਿਗੁਰੂ ਜੀ ਐਸਾ ਲਿਖਦੇ ਹਨ, ਜੈਸਾ ਕਿ:

**ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥** *(ਗਉੜੀ ਸੁਖਮਨੀ ਮ: ੫, ਅੰਗ ੨੭੩)*

੩. ਭਗਤ ਕਬੀਰ ਜੀ ਦੇ ਘਰੋਂ ਮਾਤਾ ਲੋਈ ਜੀ ਨੇ ਤਿੰਨ ਵਾਰ 'ਰਾਮ' ਕਹਾ ਕੇ ਕੋੜ੍ਹੀ ਦਾ ਕੋੜ੍ਹ ਹਟਾ ਦਿੱਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਕੋੜ੍ਹੀ ਫ਼ਕੀਰ ਦੀ ਕੁਟੀਆ ਵਿਚ ਪਹੁੰਚ ਕੇ ਉਸਦਾ ਕੋੜ੍ਹ ਦਾ ਰੋਗ ਨਵਿਰਤ ਕੀਤਾ ਸੀ ਅਤੇ ਇਹ ਸ਼ਬਦ ਉਚਾਰਣ ਕੀਤਾ ਸੀ, ਜੈਸਾ ਕਿ:

**ਜੀਉ ਤਪਤੁ ਹੈ ਬਾਰੋ ਬਾਰ॥** *(ਧਨਾਸਰੀ ਮ: ੧, ਅੰਗ ੬੬੧)*

੪. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪਣੇ ਰੁਮਾਲ ਦੁਆਰਾ ਕਲਾ ਵਰਤਾ ਕੇ ਇਕ ਕੋੜ੍ਹੀ ਬ੍ਰਾਹਮਣ ਦਾ ਕੋੜ੍ਹ ਦਾ ਰੋਗ ਦੂਰ ਕੀਤਾ ਸੀ। ਫੇਰ ਦਿੱਲੀ ਵਿਚ ਆਪਣੇ ਚਰਣਾਮ੍ਰਿਤ ਦੁਆਰਾ ਹੈਜ਼ੇ ਦੀ ਪਈ ਹੋਈ ਬਿਮਾਰੀ ਦਾ ਰੋਗ ਹਟਾ ਕੇ ਅਰੋਗ ਕੀਤਾ ਸੀ।

ਸੋ ਵਿਆਖਿਆਕਾਰ ਇਨ੍ਹਾਂ ਸਾਖੀਆਂ ਨੂੰ ਵਿਸਥਾਰ ਸਹਿਤ ਵੀ ਸੁਣਾ ਸਕਦਾ ਹੈ। ਸੋ, ਸਤਿਗੁਰੂ ਜੀ ਨੇ ਅਨੇਕਾਂ ਰੋਗੀਆਂ ਦਾ ਰੋਗ ਨਾਸ਼ ਕਰਕੇ ਉਨ੍ਹਾਂ ਨੂੰ ਅਰੋਗ ਜੀਵਨ ਬਖ਼ਸ਼ਣਾ ਕੀਤਾ ਹੈ।

## ਭਗਤੰ੍ ਭਗਤਿ ਦਾਨੰ; ਰਾਮ ਨਾਮ ਗੁਣ ਕੀਰਤਨਹ ॥

(‘ਭਗਤਿਅੰ’ ਉਚਾਰਣ ਹੈ)

ਗੁਰਾਂ ਦੀ ਸੇਵਾ ਭਗਤੰ੍ = ਭਗਤਾਂ ਨੂੰ ਭਗਤਿ = ਭਗਤੀ ਦਾ ਦਾਨੰ = ਦਾਨ ਦੇਣ ਵਾਲੀ ਹੈ, ਪਰਮਾਤਮਾ ਦਾ ਨਾਮ, ਸ਼ੁਭ ਗੁਣ ਅਤੇ ਕੀਰਤਨਹ = ਜੱਸ ਦੇਣ ਵਾਲੀ ਹੈ।

## ਪਾਰਬ੍ਰਹਮ ਪੁਰਖ ਦਾਤਾਰਹ; ਨਾਨਕ ਗੁਰ ਸੇਵਾ ਕਿੰ ਨ ਲਭ੍ਤੇ ॥੨੦॥

(‘ਲੱਭਿਅਤੇ’ ਉਚਾਰਣ ਹੈ)

ਜੋ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ, ਬ੍ਰਹਮ = ਵਿਆਪਕ, ਪੁਰਖ = ਪੂਰਨ ਅਤੇ ਦਾਤਾਰਹ = ਦਾਤਾ ਰੂਪ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਸੇਵਾ = ਟਹਿਲ ਕਰਕੇ ਕਿੰ = ਕੀ ਨ = ਨਹੀਂ ਲਭ੍ਤੇ = ਲੱਭਦਾ ਭਾਵ ਸਭ ਪਦਾਰਥ, ਨਾਮ, ਪਰਮਾਤਮਾ ਵੀ ਪ੍ਰਾਪਤ ਹੋ ਜਾਂਦਾ ਹੈ ॥੨੦॥

ਅੱਗੇ ਸਤਿਗੁਰੂ ਜੀ ਪਰਮਾਤਮਾ ਦੇ ਗੁਣ ਕਥਨ ਕਰਦੇ ਹਨ।

## ਅਧਰੰ, ਧਰੰ ਧਾਰਣਹ; ਨਿਰਧਨੰ ਧਨ ਨਾਮ ਨਰਹਰਹ ॥

(‘ਅ-ਧਰੰ’ ਡੈਸ਼ ਲਗਾ ਕੇ ਉਚਾਰਣ ਹੈ)

ਉਹ ਪ੍ਰਭੂ ਅਧਰੰ = ਨਿਆਸਰਿਆਂ ਨੂੰ ਆਪਣਾ ਧਰੰ = ਆਸਰਾ ਧਾਰਣਹ = ਧਾਰਨ ਵਾਲਾ ਹੈ **ਵਾ:** ਆਪ ਅਧਰੰ = ਨਿਰਾਧਰ ਸਰੂਪ ਹੈ ਅਤੇ ਧਰੰ = ਧਰਤੀ ਨੂੰ ਆਪਦੇ ਆਸਰੇ ਧਾਰਨ ਵਾਲਾ ਹੈ, ਨਿਰਧਨੰ = ਧਨ ਤੋਂ ਹੀਣਿਆਂ ਨਰਹਰਹ = ਨਰ੍ਹਾਂ, ਮਨੁੱਖਾਂ ਨੂੰ ਹਰੇ-ਭਰੇ ਕਰਨ ਵਾਲਾ ਪ੍ਰਭੂ ਸਭ ਤੋਂ ਵੱਡਾ ਆਪਣਾ ਨਾਮ ਰੂਪ ਧਨ ਹੀ ਦੇ ਦੇਂਦਾ ਹੈ।

## ਅਨਾਥ ਨਾਥ ਗੋਬਿੰਦਹ; ਬਲਹੀਣ ਬਲ ਕੇਸਵਹ ॥

ਗੋਬਿੰਦਹ = ਪ੍ਰਭੂ ਅਨਾਥ = ਯਤੀਮਾਂ ਦਾ ਨਾਥ = ਮਾਲਕ ਹੈ, ਉਹ ਕੇਸਵਹ = ਕੇਸਾਂ ਵਾਲਾ ਪਰਮਾਤਮਾ ਪ੍ਰਤੱਖ ਬਲਹੀਨ = ਕਮਜ਼ੋਰ ਪੁਰਖਾਂ ਨੂੰ ਸਰੀਰ ਦਾ ਅਥਾਹ ਬਲ = ਜ਼ੋਰ ਦੇਣਾ ਕਰਦਾ ਹੈ **ਵਾ:** ਬਿਬੇਕ ਰੂਪੀ ਬਲ ਤੋਂ ਹੀਣਿਆਂ ਨੂੰ ਆਪਣਾ ਬ੍ਰਹਮ ਗਿਆਨ ਰੂਪੀ ਬਲ ਦੇਣ ਵਾਲਾ ਹੈ **ਵਾ:** ਬਲ ਤੋਂ ਹੀਣਿਆਂ ਵਾਸਤੇ ਬਲ ਰੂਪ ਹੈ।

## ਸਰਬ ਭੂਤ ਦਯਾਲ ਅਚੁਤ; ਦੀਨ ਬਾਂਧਵ ਦਾਮੋਦਰਹ ॥

(‘ਦਇਆਲ’ ਉਚਾਰਣ ਹੈ)

ਉਹ ਪ੍ਰਭੂ ਸਰਬ = ਸਾਰੇ ਭੂਤ = ਜੀਵਾਂ ਵਿਚ **ਵਾ:** ਭੂਤ ਭਵਿੱਖ ਤੇ ਵਰਤਮਾਨ ਸਮਿਆਂ ਵਿਚ ਵਿਆਪਕ ਹੈ, ਦਯਾਲ = ਦਇਆ ਦਾ ਘਰ, ਅਚੁਤ = ਅਗਿੜ, ਅਟੱਲ ਸਰੂਪ ਹੈ, ਉਹ ਦਮੋਦਰਹ = ਪਰਮਾਤਮਾ ਦੀਨ = ਗ਼ਰੀਬਾਂ ਦਾ ਬਾਂਧਵ = ਸੰਬੰਧੀ ਹੈ **ਵਾ:** ਦਮੋਦਰਹ = ਸਾਰੇ ਬ੍ਰਹਮੰਡ ਨੂੰ ਆਪਣੇ ਪੇਟ ਵਿਚ ਬੰਨ੍ਹਣ ਵਾਲਾ

ਹੈ **ਵਾ:** ਸੰਤ ਜਨਾਂ ਦੀ ਪ੍ਰੀਤ ਰੂਪੀ (ਦਾਮ + ਉਦਰਹ) ਦਾਮ = ਰੱਸੀ ਨਾਲ ਆਪਣੇ ਪੇਟ ਭਾਵ ਆਪਣੇ ਆਪ ਨੂੰ ਬੰਨ੍ਹਵਾ ਲੈਣ ਵਾਲਾ ਹੈ।

## ਸਰਬਗ੍ਯ ਪੂਰਨ ਪੁਰਖ ਭਗਵਾਨਹ; ਭਗਤਿ ਵਛਲ ਕਰੁਣਾਮਯਹ ॥

('ਸਰਬੱਗਅ' ਅਤੇ 'ਕਰੁਣਾ-ਮਇਅਹ' ਉਚਾਰਣ ਹੈ)

ਉਹ ਭਗਵਾਨਹ = ਪ੍ਰਭੂ ਸਰਬਗ੍ਯ = ਸਰਬ ਗਿਆਤਾ, ਸਾਰਿਆਂ ਥਾਵਾਂ ਵਿਚ ਪੂਰਨ = ਲਬਾਲਬ ਭਰਿਆ ਹੋਇਆ, ਪੁਰਖ = ਵਿਆਪਕ, ਭਗਤਿ = ਭਗਤੀ **ਵਾ:** ਭਗਤੀ ਕਰਨ ਵਾਲਿਆਂ ਨਾਲ ਵਛਲ = ਪਿਆਰ ਕਰਨ ਵਾਲਾ ਅਤੇ ਕਰੁਣਾਮਯਹ = ਕਿਰਪਾਲੂ ਸਰੂਪ ਹੈ।

**[ਅੰਗ ੧੩੫੬]**

## ਘਟਿ ਘਟਿ ਬਸੰਤ ਬਾਸੁਦੇਵਹ; ਪਾਰਬ੍ਰਹਮ ਪਰਮੇਸੁਰਹ ॥

ਉਹ ਬਾਸੁਦੇਵਹ = ਸਾਰਿਆਂ ਨੂੰ ਆਪਣੇ ਵਿਚ ਨਿਵਾਸ ਦੇਣ ਵਾਲਾ ਪ੍ਰਭੂ, ਸਾਰੇ ਘਟਿ ਘਟਿ = ਸਰੀਰਾਂ-ਸਰੀਰਾਂ **ਵਾ:** ਸਭ ਖਾਣੀਆਂ ਦੇ ਘਟਾਂ-ਘਟਾਂ ਵਿਚ ਬਸੰਤ = ਵੱਸ ਰਿਹਾ ਹੈ। (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ, (ਪਰਮ + ਏਸੁਰਹ) ਪਰਮ = ਵੱਡੇ ਏਸੁਰਹ = ਐਸ਼ਵਰਯ, ਬਿਭੂਤੀ ਵਾਲਾ ਹੈ **ਵਾ:** ਪੰਜ ਏਸੁਰਹ = ਈਸ਼ਵਰਾਂ (ਵਿਸ਼ਨੂੰ, ਸ਼ਿਵ, ਗਣੇਸ਼, ਸੂਰਜ, ਦੇਵੀ) ਤੋਂ ਪਰਮ = ਵੱਡਾ ਹੈ।

## ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ;
## ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਕ੍ਰਿਪਾਲ = ਮਿਹਰਵਾਨ ਤੇ ਪ੍ਰਸਾਦੰ = ਅਨੰਦ ਸਰੂਪ ਪ੍ਰਭੂ ਕੋਲੋਂ ਇਹੋ ਦਾਤ ਜਾਚੰਤਿ = ਮੰਗਦੇ ਹਾਂ **ਵਾ:** ਕਿਰਪਾਲੂ ਪ੍ਰਭੂ ਦੀ ਪ੍ਰਸਾਦੰ = ਕਿਰਪਾ ਮੰਗਦੇ ਹਾਂ ਕਿ ਹੇ ਨਾਰਾਇਣਹ = ਨਰਾਂ-ਨਰਾਂ ਵਿਚ ਆਏ ਹੋਏ **ਵਾ:** ਅਵਿੱਦਿਆ ਰੂਪੀ ਰਾਤ ਤੋਂ ਰਹਿਤ ਪ੍ਰਭੂ! ਸਾਨੂੰ ਬਿਸਰੰਤਿ = ਭੁੱਲਣਾ ਨਹ = ਨਾ ਕਰ, ਬਿਸਰੰਤਿ = ਭੁੱਲਣਾ ਨਹ = ਨਾ ਕਰ **ਵਾ:** ਮਨ ਕਰਕੇ ਵੀ ਤੇਰਾ ਨਾਮ ਨਾ ਭੁੱਲੇ ਬਾਣੀ ਅਤੇ ਸਰੀਰ ਕਰਕੇ ਵੀ ਤੇਰਾ ਨਾਮ ਭੁੱਲਣਾ ਨਾ ਕਰੇ ॥੨੧॥

ਉਸ ਪ੍ਰਭੂ ਦੇ ਸਨਮੁਖ ਇਉਂ ਬੇਨਤੀ ਕਰੋ :

## ਨਹ ਸਮਰਥੰ ਨਹ ਸੇਵਕੰ; ਨਹ ਪ੍ਰੀਤਿ ਪਰਮ ਪੁਰਖੋਤਮੰ ॥

ਹੇ ਪਰਮ = ਵੱਡੇ ਤੇ ਪੁਰਖੋਤਮੰ = ਪੁਰਖਾਂ ਵਿੱਚੋਂ ਉੱਤਮ ਪੁਰਖ ਪ੍ਰਭੂ ਜੀ! ਨਹ = ਨਾ ਹੀ ਮੈਂ ਗੁਣਾਂ, ਸਾਧਨਾ ਦੀ ਸਮਰਥੰ = ਸਮਰੱਥਾ, ਸ਼ਕਤੀ ਵਾਲਾ ਹਾਂ, ਨਹ = ਨਾ ਹੀ ਸੇਵਕੰ = ਦਾਸਾ-ਭਾਵ ਧਾਰਨ ਵਾਲਾ ਹਾਂ ਅਤੇ ਨਹ = ਨਾ ਹੀ ਤੇਰੇ ਨਾਲ ਦਿਲੀ ਪ੍ਰੀਤਿ = ਪ੍ਰੀਤੀ ਕਰਨ ਵਾਲਾ ਹਾਂ।

## ਤਵ ਪ੍ਰਸਾਦਿ ਸਿਮਰਤੇ ਨਾਮੰ; ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਕ੍ਰਿਪਾਲ = ਕ੍ਰਿਪਾਲੂ, ਗੁਰੰ = ਵੱਡੇ ਅਤੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪ੍ਰਭੂ! ਤਵ = ਤੇਰੀ ਪ੍ਰਸਾਦਿ = ਕਿਰਪਾ ਕਰਕੇ ਅਸੀਂ ਤੇਰਾ ਨਾਮੰ = ਨਾਮ ਸਿਮਰਤੇ = ਸਿਮਰਨਾ ਕਰਦੇ ਹਾਂ ॥੨੨॥

## ਭਰਣ ਪੋਖਣ ਕਰੰਤ ਜੀਆ; ਬਿਸ੍ਰਾਮ ਛਾਦਨ ਦੇਵੰਤ ਦਾਨੰ ॥

ਉਹ ਪ੍ਰਭੂ ਸਾਰੇ ਜੀਆ = ਜੀਵਾਂ ਦੇ ਪੇਟਾਂ ਨੂੰ ਅਨੇਕਾਂ ਰਸਾਂ ਨਾਲ ਭਰਣ = ਭਰ ਕੇ ਉਨ੍ਹਾਂ ਨੂੰ ਪੋਖਣ = ਪਾਲਣਾ ਕਰੰਤ = ਕਰਦਾ ਹੈ **ਵਾ:** ਪਾਲਣ ਪੋਸ਼ਣ ਕਰਦਾ ਹੈ। ਸਭ ਦੇ ਬਿਸ੍ਰਾਮ = ਟਿਕਣ, ਇਸਥਿਤ ਹੋਣ ਲਈ ਧਰਤੀ, ਪਹਿਰਣ ਲਈ ਛਾਦਨ = ਬਸਤਰ ਦਾਨੰ = ਦਾਨ ਵਿਚ ਹੀ ਦੇਵੰਤ = ਦੇਣਾ ਕੀਤੇ ਹਨ।[੧]

## ਸ੍ਰਿਜੰਤ ਰਤਨ ਜਨਮ; ਚਤੁਰ ਚੇਤਨਹ ॥ ਵਰਤੰਤਿ ਸੁਖ; ਆਨੰਦ ਪ੍ਰਸਾਦਹ ॥

ਰਤਨ = ਮਾਨਿਕਾਂ ਦੀ ਨਿਆਈਂ ਅਮੋਲਕ ਮਨੁੱਖਾ ਜਨਮ ਸ੍ਰਿਜੰਤ = ਰਚਨਾ ਕੀਤਾ ਹੈ, ਜੋ ਪ੍ਰਭੂ ਨੂੰ ਚੇਤਨਹ = ਸਿਮਰਨੇ ਵਿਚ ਚਤੁਰ = ਸਿਆਣਾ ਹੈ ਭਾਵ ਮਨੁੱਖਾ ਜਨਮ ਵਿਚ ਪ੍ਰਭੂ ਦਾ ਸਿਮਰਨ ਭਜਨ ਹੋ ਸਕਦਾ ਹੈ **ਵਾ:** ਚੇਤਨਹ = ਚੇਤਨ ਬ੍ਰਹਮ ਨੂੰ ਸਿਮਰਨੇ ਵਾਲਾ ਚਤੁਰ = ਚੌਥੀ ਭੂਮਿਕਾ (ਤੁਰੀਆ ਅਵਸਥਾ) ਵਿਚ ਪਹੁੰਚ ਜਾਂਦਾ ਹੈ, ਉਸ ਅਨੰਦ ਸਰੂਪ ਦੀ ਪ੍ਰਸਾਦਹ = ਕਿਰਪਾ ਕਰਕੇ ਅਸੀਂ ਸੁਖ ਦੇ ਵਿਚ ਵਰਤੰਤਿ = ਵਰਤ ਰਹੇ ਹਾਂ।

## ਸਿਮਰੰਤ ਨਾਨਕ; ਹਰਿ ਹਰਿ ਹਰੇ ॥ ਅਨਿਤ੍ ਰਚਨਾ; ਨਿਰਮੋਹ ਤੇ ॥੨੩॥

(‘ਅਨਿੱਤਅ’ ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮਨ ਬਾਣੀ ਸਰੀਰ **ਵਾ:** ਬਾਲ ਜੁਆਨੀ ਅਤੇ ਬਿਰਧ ਅਵਸਥਾ ਵਿਚ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਨੂੰ ਸੰਤ ਜਨ ਸਿਮਰੰਤ = ਸਿਮਰਨਾ ਕਰਦੇ ਹਨ। ਤੇ = ਉਹ ਸੰਤ ਜਨ ਅਨਿਤ੍ = ਸਦਾ ਨਾ ਰਹਿਣ ਵਾਲੀ ਝੂਠੀ ਮਾਇਕੀ ਰਚਨਾ ਦੇ ਨਿਰਮੋਹ = ਮੋਹ ਤੋਂ ਰਹਿਤ ਰਹਿੰਦੇ ਹਨ॥੨੩॥

***ਪ੍ਰਸ਼ਨ :** ਹੇ ਸਤਿਗੁਰੂ ਜੀ! ਜੋ ਲੋਕ ਪ੍ਰਭੂ ਦਾ ਭਜਨ ਸਿਮਰਨ ਨਹੀਂ ਕਰਦੇ ਪਰ ਫੇਰ ਵੀ ਰਾਜੇ ਆਦਿ ਬਣ ਕੇ ਅਨੇਕਾਂ ਸੁੱਖ ਭੋਗਦੇ ਹਨ, ਇਹ ਕੀ ਕਾਰਨ ਹੈ?*

***ਗੁਰ-ਉੱਤਰ :***

## ਦਾਨੰ ਪਰਾ ਪੂਰਬੇਣ; ਭੁੰਚੰਤੇ ਮਹੀਪਤੇ ॥

(‘ਮਹੀ-ਪਤੇ’ ਡੈਸ਼ ਲਗਾ ਕੇ ਉਚਾਰਣ ਹੈ)

ਜਿਨ੍ਹਾਂ ਨੇ ਪਰਾ = ਮੁੱਢਲੇ, ਉਤਕ੍ਰਿਸ਼ਟ ਪੂਰਬੇਣ = ਪੂਰਬਲੇ ਜਨਮਾਂ ਵਿਚ ਦਾਨੰ = ਦਾਨ ਦਿੱਤਾ ਹੈ, ਉਹ (ਮਹੀ + ਪਤੇ) ਮਹੀ = ਪ੍ਰਿਥਵੀ ਦੇ ਪਤੇ = ਪਤੀ ਭਾਵ ਰਾਜੇ ਹੋ ਕੇ ਅਨੇਕਾਂ ਭੋਗਾਂ ਨੂੰ ਭੁੰਚੰਤੇ = ਭੋਗਦੇ ਹਨ।

**ਸਾਖੀ—ਅਕਬਰ ਬਾਦਸ਼ਾਹ ਦੀ :** ਇਕ ਵਾਰ ਅਕਬਰ ਕੋਲ ਇਕ ਜੋਤਸ਼ੀ ਆਇਆ। ਅਕਬਰ ਨੇ ਪੁੱਛਿਆ ਕਿ ਜੋਤਸ਼ੀ ਜੀ, ਸੁਣਨ ਵਿਚ ਆਉਂਦਾ ਹੈ ਕਿ ਮਨੁੱਖ ਨੂੰ ਜੋ ਵੀ ਹੁਣ ਪ੍ਰਾਪਤ ਹੋਇਆ ਹੈ, ਇਹ ਉਸ ਦੇ ਪਿਛਲੇ ਕਰਮਾਂ ਵਿਚ ਪੁੰਨਾਂ ਕਰਕੇ ਹੀ ਹੈ। ਮੈਂ ਪਿਛਲੇ ਜਨਮ ਵਿਚ ਕਿਹੜਾ ਪੁੰਨ ਕਰਮ ਕੀਤਾ ਸੀ, ਜਿਸ ਦੇ ਫਲ ਕਰਕੇ ਮੈਨੂੰ ਇਤਨਾ ਵੱਡਾ ਰਾਜ ਭਾਗ ਪ੍ਰਾਪਤ ਹੋਇਆ ਹੈ? ਜੋਤਸ਼ੀ ਨੇ ਆਪਣੀ ਜੋਤਸ਼ ਵਿੱਦਿਆ ਅਨੁਸਾਰ ਹਿਸਾਬ ਕਰਕੇ ਕਿਹਾ ਕਿ ਹੇ ਬਾਦਸ਼ਾਹ! ਪਿਛਲੇ ਜਨਮ ਵਿਚ ਤੁਸੀਂ ਘਾਹੀ ਸੀ। ਘਾਹ ਕੱਟ ਕੇ, ਵੇਚ ਕੇ ਆਪਣੀ ਉਪਜੀਵਿਕਾ ਕਰਦੇ ਸੀ। ਇਕ ਦਿਨ ਆਪ ਘਾਹ ਵੇਚ ਕੇ ਆ ਰਹੇ ਸੀ, ਉਸ ਦਿਨ ਕੁਰੂਕਸ਼ੇਤਰ ਵਿਖੇ ਸੂਰਜ ਗ੍ਰਹਿਣ ਦਾ ਬਹੁਤ ਵੱਡਾ (ਭਾਰੀ) ਮੇਲਾ ਲੱਗਿਆ ਹੋਇਆ ਸੀ। ਉਸ ਵੇਲੇ

---

੧. ਦਾਨ ਦਿੱਤੀ ਹੋਈ ਉਸ ਵਸਤੂ ਨੂੰ ਕਹਿੰਦੇ ਹਨ ਜਿਸਦਾ ਮੁੱਲ ਨਾ ਲਿਆ ਜਾਵੇ।

ਬਹੁਤ ਸਾਰੇ ਲੋਕ ਸਰਬੰਸ ਦਾਨ ਦੇ ਰਹੇ ਸੀ। ਤਦ ਆਪ ਜੀ ਨੇ ਇਕ ਬ੍ਰਾਹਮਣ ਤੋਂ ਪੁੱਛਿਆ ਕਿ ਇਸ ਦਾ ਕੀ ਫਲ ਹੈ ? ਬ੍ਰਾਹਮਣ ਨੇ ਕਿਹਾ ਕਿ ਜੋ ਇਸ ਸਮੇਂ ਸਰਬੰਸ ਦਾਨ ਕਰ ਦਿੰਦਾ ਹੈ, ਉਹ ਅਗਲੇ ਜਨਮ ਵਿਚ ਰਾਜ ਕਰਦਾ ਹੈ। ਉਸ ਵੇਲੇ ਤੁਸੀਂ ਵੀਚਾਰ ਕੀਤਾ ਕਿ ਮੇਰੇ ਕੋਲ ਤਾਂ ਰੰਬਾ ਹੈ, ਪੱਲੀ ਹੈ, ਮੇਰਾ ਤਾਂ ਇਸ ਵੇਲੇ ਇਹੋ ਹੀ ਸਰਬੰਸ ਹੈ। ਚੰਗਾ ਹੋਵੇ ਮੈਂ ਇਹ ਦਾਨ ਕਰ ਦਿਆਂ। ਉਸ ਵੇਲੇ ਇਕ ਅਤਿਅੰਤ ਗ਼ਰੀਬ ਬ੍ਰਾਹਮਣ ਗਊ ਲਈ ਫਿਰਦਾ ਸੀ। ਗਊ ਪੇਟੋਂ ਭੁੱਖੀ ਸੀ। ਘਾਹ ਖੋਦਣ ਲਈ ਬ੍ਰਾਹਮਣ ਕੋਲ ਰੰਬਾ ਨਹੀਂ ਸੀ ਤਾਂ ਜੋ ਘਾਹ ਖੋਦ ਕੇ ਗਊ ਨੂੰ ਪਾ ਦਿੰਦਾ। ਬ੍ਰਾਹਮਣ ਉਸ ਵੇਲੇ ਇਸ ਗੱਲੋਂ ਲਾਚਾਰ ਸੀ। ਤੁਸੀਂ ਉਸ ਨੂੰ ਪੁੱਛਿਆ ਕਿ ਮੈਂ ਜੇਕਰ ਰੰਬਾ ਅਤੇ ਪੱਲੀ ਤੁਹਾਨੂੰ ਦਾਨ ਵਿਚ ਦਿਆਂ ਤਾਂ ਆਪ ਲੈ ਲਵੋਗੇ ? ਤਾਂ ਪੰਡਤ ਨੇ ਕਿਹਾ ਕਿ ਕਿਉਂ ਨਹੀਂ, ਲੈ ਲਵਾਂਗਾ। ਮੇਰੀ ਗਾਂ ਭੁੱਖੀ ਹੈ। ਮੈਨੂੰ ਇਸ ਵੇਲੇ ਰੰਬੇ ਅਤੇ ਪੱਲੀ ਦੀ ਸਖ਼ਤ ਜ਼ਰੂਰਤ ਹੈ। ਤੁਸੀਂ ਉਸ ਵੇਲੇ ਤੀਰਥ ਉੱਪਰ ਇਹ ਵਸਤੂਆਂ ਖ਼ੁਸ਼ੀ ਨਾਲ ਦਾਨ ਕਰ ਦਿੱਤੀਆਂ। ਪੂਰਬ ਦਾ ਸਮਾਂ ਸੀ। ਤੀਰਥ ਉੱਪਰ ਕੀਤੇ ਹੋਏ ਉਸ ਦਾਨ ਦਾ ਫਲ ਆਪ ਜੀ ਨੂੰ ਇਹ ਰਾਜ ਪ੍ਰਾਪਤ ਹੋਇਆ ਹੈ। ਫਿਰ ਅਕਬਰ ਨੇ ਪੁੱਛਿਆ ਕਿ ਜੇਕਰ ਪਿਛਲੇ ਜਨਮ ਵਿਚ ਮੈਂ ਹਿੰਦੂਆਂ ਦੇ ਤੀਰਥ ਉੱਪਰ ਹਿੰਦੂ ਰੂਪ ਵਿਚ ਦਾਨ ਕੀਤਾ ਸੀ ਤਾਂ ਫੇਰ ਜਨਮ ਮੁਸਲਮਾਨਾਂ ਦੇ ਘਰ ਕਿਉਂ ਹੋਇਆ ਹੈ ? ਤਾਂ ਜੋਤਸ਼ੀ ਨੇ ਦੱਸਿਆ ਕਿ ਜਿਸ ਜਗ੍ਹਾ ਖੜ ਕੇ ਤੁਸੀਂ ਦਾਨ ਦਿੱਤਾ ਸੀ, ਉਹ ਧਰਤੀ ਪਵਿੱਤਰ ਨਹੀਂ ਸੀ। ਹੇਠਾਂ ਮੱਝ ਦਾ ਕਰੰਗ ਦੱਬਿਆ ਹੋਇਆ ਸੀ। ਇਸ ਗੱਲ ਦਾ ਬਾਦਸ਼ਾਹ ਨੂੰ ਯਕੀਨ ਨਾ ਆਇਆ। ਤ੍ਰਿਕਾਲ ਦਰਸ਼ੀ ਜੋਤਸ਼ੀ ਨੇ ਨਾਲ ਜਾ ਕੇ ਬਾਦਸ਼ਾਹ ਨੂੰ ਉਹ ਜਗ੍ਹਾ ਦਿਖਾਈ ਜਿਥੇ ਖੜ ਕੇ ਉਸ ਨੇ ਦਾਨ ਦਿੱਤਾ ਸੀ। ਬਾਦਸ਼ਾਹ ਨੇ ਮਜ਼ਦੂਰ ਲਗਾ ਕੇ ਉਸ ਜਗ੍ਹਾ ਦੀ ਖੁਦਵਾਈ ਕਰਵਾਈ ਤਾਂ ਉਥੋਂ ਦੱਬਿਆ ਹੋਇਆ ਮੱਝ ਦਾ ਕਰੰਗ ਮਿਲਿਆ। ਬਾਦਸ਼ਾਹ ਨੂੰ ਯਕੀਨ ਆ ਗਿਆ। ਇਸ ਪ੍ਰਕਾਰ ਤੀਰਥਾਂ ਉੱਪਰ ਦਾਨ ਕਰਨ ਨਾਲ ਮਣ ਭਰ ਫਲ ਪ੍ਰਾਪਤ ਹੁੰਦਾ ਹੈ। ਇਸ ਪ੍ਰਕਾਰ ਜਿਨ੍ਹਾਂ ਨੇ ਪੂਰਬਲੇ ਜਨਮਾਂ ਵਿਚ ਸਕਾਮ ਤਪ ਜਾਂ ਦਾਨ ਕੀਤਾ ਹੈ, ਉਹ ਇਸ ਜਨਮ ਵਿਚ ਧਰਤੀ ਦੇ ਰਾਜੇ ਬਣ ਕੇ ਦੁਨੀਆਂ ਦੇ ਸੁੱਖਾਂ ਨੂੰ ਭੋਗਦੇ ਅਤੇ ਹਕੂਮਤ ਕਰਦੇ ਹਨ।

## ਬਿਪਰੀਤ ਬੁਧੵੰ ਮਾਰਤ ਲੋਕਹ; ਨਾਨਕ ਚਿਰੰਕਾਲ ਦੂਖ ਭੋਗਤੇ ॥੨੪॥

('ਬੁਧਿਅੰ' ਉਚਾਰਣ ਹੈ)

ਉਸ ਦਾਨ ਕਾਰਨ ਮਿਲੇ ਸੁੱਖਾਂ ਦੇ ਕਰਕੇ ਮਾਰਤ = ਮਾਤ ਲੋਕਹ = ਲੋਕ ਵਿਚ ਬਿਪਰੀਤ = ਵਿਪਰਜੇ, ਉਲਟੀ ਬੁਧੵੰ = ਮੱਤ ਵਾਲੇ ਹੋ ਜਾਂਦੇ ਹਨ **ਵਾ:** ਉਲਟੀ ਬੁੱਧੀ ਕਾਰਨ ਲੋਕਾਂ ਨੂੰ ਮਾਰਤ = ਮਾਰਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਇਨ੍ਹਾਂ ਪਾਪਾਂ ਦੇ ਫਲਸਰੂਪ ਚਿਰੰਕਾਲ = ਬਹੁਤ ਚਿਰ ਤੱਕ ਜੰਮਣ-ਮਰਣ ਦਾ ਦੁੱਖ ਭੋਗਤੇ = ਭੋਗਦੇ ਹਨ ਭਾਵ 'ਤਪੋਂ' ਰਾਜ ਤੇ ਰਾਜੋਂ 'ਨਰਕ' ਵਾਲੀ ਹਾਲਤ ਹੁੰਦੀ ਹੈ ॥੨੪॥

## ਬ੍ਰਿਥਾ ਅਨੁਗ੍ਰਹੰ ਗੋਬਿੰਦਹ; ਜਸੵ ਸਿਮਰਣ ਰਿਦੰਤਰਹ ॥

('ਜੱਸਅ' ਉਚਾਰਣ ਹੈ)

ਜਸੵ = ਜਿਨ੍ਹਾਂ ਦੇ (ਰਿਦ+ਅੰਤਰਹ) ਰਿਦ = ਹਿਰਦੇ ਵਿਚ ਪਰਮਾਤਮਾ ਦੇ ਸਿਮਰਣ = ਭਜਨ ਵੱਲੋਂ ਅੰਤਰਹ = ਪੜਦਾ, ਭੇਦ ਪਿਆ ਹੈ, ਉਹ ਗੋਬਿੰਦਹ = ਪਰਮਾਤਮਾ ਦੀ ਅਨੁਗ੍ਰਹੰ = ਕਿਰਪਾ ਤੋਂ ਬ੍ਰਿਥਾ = ਖ਼ਾਲੀ ਰਹਿੰਦੇ ਹਨ।

## ਆਰੋਗੵੰ ਮਹਾ ਰੋਗੵੰ; ਬਿਸਿਮ੍ਰਿਤੇ ਕਰੁਣਾਮਯਹ ॥੨੫॥

('ਆਰੋਗਿਅੰ' ਅਤੇ 'ਬਿ-ਸਿਮ੍ਰਿਤੇ' ਉਚਾਰਣ ਹੈ)

ਜੋ ਕਰੁਣਾਮਯਹ = ਕ੍ਰਿਪਾਲੂ ਸਰੂਪ ਪ੍ਰਭੂ ਦੇ ਬਿਸਿਮ੍ਰਿਤੇ = ਸਿਮਰਨ ਤੋਂ ਰਹਿਤ ਹੈ, ਉਹ ਦੇਖਣ ਨੂੰ ਭਾਵੇਂ

ਆਰੋਗੰ = ਰੋਗ ਰਹਿਤ ਹੋਵੇ ਪਰ ਉਸਨੂੰ ਮਹਾ = ਬਹੁਤ ਵੱਡੇ ਹਉਮੈ ਦੇ ਰੋਗੰ = ਰੋਗ ਵਾਲਾ ਜਾਨਣਾ ਕਰੋ **ਵਾ:** ਵਿਸ਼ਿਆਂ ਰੂਪੀ ਕੋਹੜ ਦੇ ਰੋਗ ਨਾਲ ਗ੍ਰਸਿਆ ਹੋਇਆ ਹੈ ॥੨੫॥

## ਦੂਸਰਾ ਅਰਥ

**ਬ੍ਰਿਥਾ ਅਨੁਗ੍ਰਹੰ ਗੋਬਿੰਦਹ; ਜਸ੍ਯ ਸਿਮਰਣ ਰਿਦੰਤਰਹ ॥**

ਜਸ੍ਯ = ਜਿਸ ਦੇ (ਰਿਦ + ਅੰਤਰਹ) ਰਿਦ = ਅੰਦਰ ਪ੍ਰਭੂ ਦਾ ਸਿਮਰਨ ਹੈ, ਉਸਨੂੰ ਭਾਵੇਂ ਕੋਈ ਸਰੀਰਕ ਬ੍ਰਿਥਾ = ਪੀੜਾ ਵੀ ਹੋਵੇ, ਉਹ ਤਦ ਵੀ ਆਪਣੇ ਉੱਪਰ ਗੋਬਿੰਦ ਦੀ ਕਿਰਪਾ ਸਮਝਦਾ ਹੈ ਭਾਵ ਉਹ ਨਿਸਚਾ ਕਰਦਾ ਹੈ ਕਿ ਪ੍ਰਭੂ ਮੇਰੇ ਕੀਤੇ ਕਰਮਾਂ ਦਾ ਫਲ ਭੁਗਤਾ ਕੇ ਉਨ੍ਹਾਂ ਨੂੰ ਮੇਟ ਰਿਹਾ ਹੈ।

**ਆਰੋਗੰ ਮਹਾ ਰੋਗੰ; ਬਿਸਿਮ੍ਰਿਤੇ ਕਰੁਣਾਮਯਹ ॥੨੫॥**

ਭਾਵੇਂ ਉਸ ਦੇ ਸਰੀਰ ਨੂੰ ਮਹਾ = ਵੱਡਾ ਰੋਗੰ = ਰੋਗ ਵੀ ਲੱਗਾ ਹੋਵੇ, ਤਦ ਵੀ ਉਹ ਆਪਣੇ ਆਪ ਨੂੰ ਆਰੋਗ ਹੀ ਸਮਝਦਾ ਹੈ **ਵਾ:** ਹਉਮੈ ਦੇ ਰੋਗ ਤੋਂ ਰਹਿਤ ਹੁੰਦਾ ਹੈ ਅਤੇ (ਬਿ + ਸਿਮ੍ਰਿਤੇ) ਬਿ = ਵਿਸ਼ੇਸ਼ ਕਰਕੇ ਕਰੁਣਾਮਯਹ = ਕਿਰਪਾਲੂ ਸਰੂਪ ਨੂੰ ਸਿਮ੍ਰਿਤੇ = ਸਿਮਰਨਾ ਕਰਦਾ ਹੈ ॥੨੫॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਸ ਮਨੁੱਖਾ ਦੇਹ ਧਾਰਨ ਦਾ ਕੀ ਫਲ ਹੈ ?*

***ਗੁਰ-ਉੱਤਰ :***

## ਰਮਣੰ ਕੇਵਲੰ ਕੀਰਤਨੰ; ਸੁਧਰਮੰ ਦੇਹ ਧਾਰਣਹ ॥

('ਸੁ-ਧਰਮੰ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਹੇ ਭਾਈ ! ਕੇਵਲੰ = ਸਿਰਫ਼ **ਵਾ:** ਕੈਵਲ ਮੋਖ ਦੀ ਪ੍ਰਾਪਤੀ ਵਾਸਤੇ ਪਰਮਾਤਮਾ ਦਾ ਕੀਰਤਨੰ = ਜੱਸ ਰਮਣੰ = ਉਚਾਰਣ ਕਰਨਾ ਹੀ ਇਸ ਮਨੁੱਖਾ ਦੇਹ = ਸਰੀਰ ਧਾਰਣਹ = ਧਾਰਨ ਦਾ ਸੁਧਰਮੰ = ਸ੍ਰੇਸ਼ਟ ਧਰਮ, ਪੁੰਨ ਫਲ ਹੈ।

## ਅੰਮ੍ਰਿਤ ਨਾਮੁ ਨਾਰਾਇਣ ਨਾਨਕ; ਪੀਵਤੰ ਸੰਤ ਨ ਤ੍ਰਿਪ੍ਰਤੇ ॥੨੬॥

('ਤ੍ਰਿਪਿਅਤੇ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਾਰਾਇਣ = ਨਰਾਂ-ਨਰਾਂ ਵਿਚ ਆਏ ਹੋਏ ਪਰਮਾਤਮਾ ਦਾ ਅੰਮ੍ਰਿਤ ਨਾਮ ਹੈ, ਉਸ ਨੂੰ ਇਹ ਮਨੁੱਖਾ ਦੇਹ ਧਾਰ ਕੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਪੀਵਤੰ = ਪੀਂਦੇ ਹੋਏ ਤ੍ਰਿਪ੍ਰਤੇ = ਤ੍ਰਿਪਤ ਨਹੀਂ ਹੁੰਦੇ ਭਾਵ ਅੰਦਰ ਇਹੋ ਭਾਵਨਾ ਬਣੀ ਰਹਿੰਦੀ ਹੈ ਕਿ ਹੋਰ ਨਾਮ ਜਪਾਂ, ਹੋਰ ਨਾਮ ਜਪਾਂ ॥੨੬॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸੰਤ ਜਨਾਂ ਦਾ ਸੁਭਾਅ ਕਿਹੋ ਜਿਹਾ ਹੈ ?*

## ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ ਦੁਰਜਨਹ ॥

('ਮਿੱਤਰਸਯ' ਉਚਾਰਣ ਹੈ)

ਹੇ ਭਾਈ ! ਉਨ੍ਹਾਂ ਸੰਤੰ = ਸੰਤ ਜਨਾਂ ਦਾ ਸੁਭਾਵ ਕਿਸੇ ਦੇ ਕੌੜੇ ਬਚਨਾਂ ਨੂੰ ਸਹਣ = ਸਹਾਰਨਾ, ਸੀਲ = ਮਿੱਠਾ, ਨਰਮ ਸੁਭਾਅ ਰੱਖਣਾ **ਵਾ:** ਮਿੱਠੇ ਬਚਨ ਬੋਲਦੇ ਹਨ ਅਤੇ ਮਿਤ੍ਰਸ੍ਯ = ਮਿੱਤਰ ਤੇ ਦੁਰਜਨਹ = ਖੋਟੇ ਪੁਰਖ, ਦੁਸ਼ਮਨ ਵਿਚ ਸਮ = ਸਮਾਨ ਬਿਰਤੀ ਰੱਖਦੇ ਹਨ।

## ਨਾਨਕ, ਭੋਜਨ ਅਨਿਕ ਪ੍ਰਕਾਰੇਣ; ਨਿੰਦਕ ਆਵਧ ਹੋਇ, ਉਪ ਤਿਸਟਤੇ ॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਕੋਈ ਸ਼ਾਹੂਕਾਰ ਅਨਿਕ = ਅਨੇਕ ਪ੍ਰਕਾਰੇਣ = ਪ੍ਰਕਾਰ ਦੇ ਭੋਜਨ ਤਿਆਰ ਕਰਕੇ ਸੰਤ ਜਨਾਂ ਦੇ ਕੋਲ ਲਿਆ ਕੇ ਅਰਪਨਾ ਕਰੇ ਅਤੇ ਕੋਈ ਨਿੰਦਕ = ਨਿੰਦਿਆ ਕਰਨ ਵਾਲਾ ਪੁਰਖ ਹੱਥ ਵਿਚ ਆਵਧ = ਸ਼ਸਤ੍ਰ ਪਕੜ ਕੇ ਉਨ੍ਹਾਂ ਸੰਤ ਜਨਾਂ ਦੇ ਉਪ = ਨੇੜੇ ਤਿਸਟਤੇ = ਖੜ੍ਹਾ ਹੋਇ = ਹੋਵੇ ਭਾਵ ਇਹ ਕਹੇ ਕਿ ਮੈਂ ਇਨ੍ਹਾਂ ਦਾ ਸਿਰ ਲਾਹ ਦੇਵਾਂਗਾ। ਪਰ ਸੰਤ ਜਨ ਭੋਜਨ ਲੈ ਕੇ ਆਉਣ ਵਾਲੇ ਨਾਲ ਮਿੱਤਰਤਾ ਅਤੇ ਨਿੰਦਕ ਪੁਰਖ ਨਾਲ ਵੈਰ-ਭਾਵ ਨਹੀਂ ਕਰਦੇ, ਭਾਵ ਦੋਨਾਂ ਵਿਚ ਸਮਾਨ ਦ੍ਰਿਸ਼ਟੀ ਰੱਖਦੇ ਹਨ ॥੨੭॥

## ਤਿਰਸਕਾਰ ਨਹ ਭਵੰਤਿ; ਨਹ ਭਵੰਤਿ ਮਾਨ ਭੰਗਨਹ ॥

ਉਨ੍ਹਾਂ ਪੂਰਨ ਸੰਤ ਜਨਾਂ ਦਾ ਇਸ ਲੋਕ-ਪ੍ਰਲੋਕ ਵਿਚ **ਵਾ:** ਜੇਕਰ ਉਹ ਬ੍ਰਹਮ ਲੋਕ ਵਿਚ ਚਲੇ ਜਾਣ ਤਾਂ ਵੀ ਉਥੇ ਉਨ੍ਹਾਂ ਦਾ ਤਿਰਸਕਾਰ = ਨਿਰਾਦਰ ਨਹ = ਨਹੀਂ ਭਵੰਤਿ = ਹੁੰਦਾ ਅਤੇ ਜੇਕਰ ਸਵਰਗ ਵਿਚ ਚਲੇ ਜਾਣ ਤਾਂ ਵੀ ਉਨ੍ਹਾਂ ਦਾ ਮਾਨ = ਸਤਿਕਾਰ ਭੰਗਨਹ = ਭੰਗ ਨਹ = ਨਹੀਂ ਭਵੰਤਿ = ਹੁੰਦਾ।

## ਸੋਭਾ ਹੀਨ ਨਹ ਭਵੰਤਿ; ਨਹ ਪੋਹੰਤਿ ਸੰਸਾਰ ਦੁਖਨਹ ॥

ਜੇਕਰ ਉਹ ਜਮ ਪੁਰੀ ਜਾਂ ਪਤਾਲ ਵਿਚ ਵੀ ਚਲੇ ਜਾਣ, ਤਾਂ ਵੀ ਉਹ ਸ਼ੋਭਾ ਤੋਂ ਹੀਨ = ਖ਼ਾਲੀ ਨਹੀਂ ਭਵੰਤਿ = ਹੁੰਦੇ, ਨਾ ਹੀ ਉਨ੍ਹਾਂ ਨੂੰ ਸੰਸਾਰ = ਜਗਤ ਦੇ ਦੁਖਨਹ = ਦੁੱਖ ਪੋਹੰਤਿ = ਪੋਂਹਦੇ ਹਨ।

## ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ; ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥

ਹੇ ਭਾਈ! ਐਸੇ ਸਾਧ = ਸੰਤ ਜਨਾਂ ਦੇ ਸੰਗਹ = ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਜੋ ਵੀ ਪੁਰਖ ਗੋਬਿੰਦ = ਪਰਮਾਤਮਾ ਦਾ ਨਾਮ ਜਪੰਤਿ = ਜਪਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਪ੍ਰਾਣੀ = ਪ੍ਰਾਣਾਧਾਰੀ ਜੀਵ ਸੁੱਖ ਸਰੂਪ ਵਿਚ ਬਾਸਨਹ = ਵੱਸਦੇ ਹਨ **ਵਾ:** ਉਹ ਸੁੱਖਾਂ ਦੇ ਬਾਸਨਹ = ਪਾਤ੍ਰ ਬਣ ਜਾਂਦੇ ਹਨ **ਵਾ:** ਉਨ੍ਹਾਂ ਕੋਲੋਂ ਸੁੱਖ ਸਰੂਪ ਦੀ ਭਗਤੀ ਰੂਪੀ ਬਾਸਨਹ = ਵਾਸ਼ਨਾ, ਸੁਗੰਧੀ ਆਉਂਦੀ ਹੈ ॥੨੮॥

***ਪ੍ਰਸ਼ਨ*** *: ਹੇ ਸਤਿਗੁਰੂ ਜੀ! ਕੀ ਸਾਧੂ ਸੂਰਮੇ ਵੀ ਹੁੰਦੇ ਹਨ ?*

***ਉੱਤਰ*** : ਤਦ ਉੱਤਰ ਰੂਪ ਵਿਚ ਪ੍ਰਭੂ ਨੂੰ ਪਾਤਸ਼ਾਹ ਤੇ ਸੰਤ ਜਨਾਂ ਨੂੰ ਉਸਦੀ ਸੈਨਾ ਕਥਨ ਕਰਦੇ ਹਨ।

## ਸੈਨਾ ਸਾਧ ਸਮੂਹ ਸੂਰ ਅਜਿਤੰ; ਸੰਨਾਹੰ ਤਨਿ ਨਿੰਮ੍ਰਤਾਹ ॥

ਹੇ ਭਾਈ! ਹਰੀ ਰੂਪ ਰਾਜੇ ਦੀ ਸਮੂਹ = ਸਾਰੇ ਸਾਧ = ਸੰਤ ਜਨ ਸੈਨਾ = ਫ਼ੌਜ ਦੀ ਨਿਆਈਂ ਹਨ ਅਤੇ ਇਹ ਸਾਰੇ ਅਜਿਤੰ = ਜਿੱਤਣ ਤੋਂ ਰਹਿਤ ਸੂਰ = ਸੂਰਮੇ ਹਨ **ਵਾ:** ਸੰਤ ਜਨਾਂ ਦੀ ਸਮੂਹ ਸ਼ੁਭ ਗੁਣਾਂ ਰੂਪੀ ਸੈਨਾ ਹੈ ਅਤੇ ਕਾਮ, ਕ੍ਰੋਧ ਰੂਪ ਅਜਿੱਤ ਸੂਰਮਿਆਂ ਨੂੰ ਜਿੱਤਣ ਵਾਲੇ ਹਨ, ਨਿੰਮ੍ਰਤਾਹ = ਨਿਮਰਤਾ, ਗ਼ਰੀਬੀ ਰੂਪ ਸੰਨਾਹੰ = ਸੰਜੋਅ ਤਨਿ = ਸਰੀਰ ਉੱਪਰ ਪਹਿਨੀ ਹੋਈ ਹੈ।

## ਆਵਧਹ ਗੁਣ ਗੋਬਿੰਦ ਰਮਣੰ; ਓਟ ਗੁਰ ਸਬਦ ਕਰ ਚਰਮਣਹ ॥

ਉਨ੍ਹਾਂ ਦੇ ਗੋਬਿੰਦ = ਪਰਮਾਤਮਾ ਦੇ ਗੁਣ ਰਮਣੰ = ਉਚਾਰਣ ਰੂਪ ਆਵਧਹ = ਸ਼ਸਤ੍ਰ ਪਕੜੇ ਹੋਏ ਹਨ **ਵਾ:** ਭਗਤੀ ਰੂਪ ਤੇਗਾ, ਬ੍ਰਹਮ ਗਿਆਨ ਰੂਪੀ ਖੰਡਾ, ਬ੍ਰਿਤੀ ਬ੍ਰਹਮਾਕਾਰ ਕਰਕੇ ਸੁਰਤ ਜੋੜਨ ਰੂਪ ਤੋਪ ਹੈ, ਗਿਆਨ ਰੂਪੀ ਗੋਲਾ ਹੈ, ਧਰਮ ਰੂਪੀ ਧਨੁੱਖ ਅਤੇ ਪ੍ਰੇਮ ਰੂਪੀ ਤੀਰ ਹੈ, ਗੁਰਾਂ ਦੇ ਸਬਦ = ਉਪਦੇਸ਼ ਦੀ ਓਟ = ਟੇਕ ਰੂਪੀ ਕਰ = ਹੱਥਾਂ ਵਿਚ ਚਰਮਣਹ = ਢਾਲ ਪਕੜੀ ਹੋਈ ਹੈ, ਜਿਸ ਨੂੰ ਦੁਨੀਆਂ ਦੀਆਂ ਤਰਕਾਂ ਰੂਪੀ ਤਲਵਾਰਾਂ ਵਿੰਨ੍ਹ ਨਹੀਂ ਸਕਦੀਆਂ।

## ਆਰੂੜਤੇ ਅਸ੍ਵ ਰਥ ਨਾਗਹ; ਬੁਝੰਤੇ ਪ੍ਰਭ ਮਾਰਗਹ ॥

('ਆਰੂੜ੍ਹਤੇ' ਭਾਰਾ ਅਤੇ 'ਅਸ੍ਵ' ਅੱਧੇ ਵਾਵੇ ਨਾਲ ਪੋਲਾ ਉਚਾਰਣ ਹੈ)

ਉਹ ਨਾਮ ਦਾ ਸ੍ਰਵਣ ਰੂਪ ਅਸ੍ਵ = ਘੋੜੇ, ਮੰਨਣ ਰੂਪ ਰੱਥ, ਨਿਧਿਆਸਣ ਰੂਪੀ ਨਾਗਹ = ਹਾਥੀ ਉੱਪਰ ਅਰੂੜਤੇ = ਅਸਵਾਰ ਹੁੰਦੇ ਹਨ, (ਵਿਵੇਕ, ਵੈਰਾਗ ਆਦਿ ਚਾਰੇ ਸਾਧਨਾਂ ਦੇ ਸੰਯੁਕਤ ਪੈਦਲ ਹਨ) ਅਤੇ ਪ੍ਰਭ = ਪਰਮਾਤਮਾ ਨੂੰ ਬੁਝੰਤੇ = ਬੁੱਝਣ ਰੂਪ ਮਾਰਗਹ = ਰਸਤੇ ਉੱਪਰ ਜਾਣਾ ਕਰਦੇ ਹਨ।

## ਬਿਚਰਤੇ ਨਿਰਭਯੰ ਸਤ੍ਰੁ ਸੈਨਾ; ਧਾਯੰਤੇ ਗੁੋਪਾਲ ਕੀਰਤਨਹ ॥

('ਨਿਰਭਇਅੰ' ਅਤੇ 'ਧਾਇਅੰਤੇ' ਉਚਾਰਣ ਹੈ)

ਸੰਤ ਜਨ ਕਾਮ, ਕ੍ਰੋਧ ਅਗਿਆਨ ਆਦਿ ਸਤ੍ਰੁ = ਦੁਸ਼ਮਨ ਦੀ ਸੈਨਾ = ਫ਼ੌਜ ਵਿਚ ਨਿਰਭਯੰ = ਭੈ ਤੋਂ ਰਹਿਤ ਹੋ ਕੇ ਬਿਚਰਤੇ = ਵਿਚਰਦੇ ਹਨ ਭਾਵ ਇਨ੍ਹਾਂ ਦੇ ਪ੍ਰਭਾਵ ਹੇਠ ਨਹੀਂ ਆਉਂਦੇ ਅਤੇ ਗੁੋਪਾਲ = ਪਰਮਾਤਮਾ ਦਾ ਕੀਰਤਨਹ = ਜੱਸ ਕਰਨ ਰੂਪ ਧਾਯੰਤੇ = ਧਾਵਾ ਬੋਲਦੇ ਹਨ।

## ਜਿਤਤੇ, ਬਿਸ੍ਵ ਸੰਸਾਰਹ; ਨਾਨਕ, ਵਸੵੰ ਕਰੋਤਿ ਪੰਚ ਤਸਕਰਹ ॥੨੯॥

('ਜਿੱਤਤੇ' ਅੱਧਕ ਸਹਿਤ, 'ਬਿਸ੍ਵ' ਅੱਧੇ ਵਾਵੇ ਨਾਲ ਪੋਲੇ ਅਤੇ 'ਵੱਸਿਅੰ' ਉਚਾਰਣ ਹੈ)

ਇਸ ਪ੍ਰਕਾਰ (ਮਨ ਨੂੰ ਜਿੱਤਣ ਰੂਪ) ਬਿਸ੍ਵ = ਸਾਰੇ ਸੰਸਾਰਹ = ਜਗਤ ਨੂੰ ਜਿਤਤੇ = ਜਿੱਤ ਲੈਂਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਪੰਚ = ਪੰਜ ਕਾਮ, ਕ੍ਰੋਧ ਆਦਿ ਵਿਕਾਰ ਰੂਪੀ ਤਸਕਰਹ = ਚੋਰ ਆਪਣੇ ਵਸੵੰ = ਅਧੀਨ ਕਰੋਤਿ = ਕਰ ਲੈਂਦੇ ਹਨ॥੨੯॥

ਅੱਗੇ ਸੰਸਾਰ ਨੂੰ ਮਿਥਿਆ ਜਣਾਉਣ ਲਈ ਅਨੇਕਾਂ ਦ੍ਰਿਸ਼ਟਾਂਤਾਂ ਦੁਆਰਾ ਕਥਨ ਕਰਦੇ ਹਨ।

## ਮ੍ਰਿਗ ਤ੍ਰਿਸਨਾ, ਗੰਧਰਬ ਨਗਰੰ; ਦ੍ਰੁਮ ਛਾਯਾ, ਰਚਿ ਦੁਰਮਤਿਹ ॥

('ਛਾਇਆ' ਉਚਾਰਣ ਹੈ)

ਮਿਰਗ ਤ੍ਰਿਸ਼ਨਾ ਦੇ ਪਾਣੀ, ਗੰਧਰਬ ਨਗਰੰ = ਹਰਿਚੰਦਉਰੀ ਵਾਂਗ ਝੂਠਾ ਅਤੇ ਦ੍ਰੁਮ = ਬ੍ਰਿਛ ਦੀ ਛਾਯਾ = ਛਾਂ ਵਾਂਗ ਅਨ-ਸਥਿਰ ਰਹਿਣ ਵਾਲਾ ਸੰਸਾਰ ਹੈ, ਪਰ ਦੁਰਮਤਿਹ = ਖੋਟੀ ਮੱਤ ਵਾਲੇ ਇਸਦੇ ਮੋਹ ਵਿਚ ਰਚਿ = ਮਿਲ, ਫਸ ਰਹੇ ਹਨ।

**ਮ੍ਰਿਗ ਤ੍ਰਿਸ਼ਨਾ :** ਰੇਤਲੇ ਮੈਦਾਨਾਂ ਵਿਚ ਜਦੋਂ ਸੂਰਜ ਦੀਆਂ ਸਿੱਧੀਆਂ ਕਿਰਨਾਂ ਪੈਂਦੀਆਂ ਹਨ ਤਾਂ ਰੇਤੇ ਦੀ ਚਮਕ ਨਦੀ ਦੇ ਪਾਣੀ ਵਾਂਗ ਪ੍ਰਤੀਤ ਹੁੰਦੀ ਹੈ। ਮ੍ਰਿਗ ਪਾਣੀ ਦੇ ਭੁਲੇਖੇ ਜਦੋਂ ਉਥੇ ਜਾਂਦੇ ਹਨ ਤਾਂ ਉਹ ਉਤਨਾ ਹੀ ਹੋਰ ਦੂਰ ਪ੍ਰਤੀਤ ਹੁੰਦੀ ਹੈ ਇਉਂ ਵਾਸਤਵ ਵਿਚ ਪਾਣੀ ਤਾਂ ਹੁੰਦਾ ਨਹੀਂ, ਸਿਰਫ਼ ਰੇਤੇ ਦੀ ਚਮਕ ਨੂੰ ਪਾਣੀ ਸਮਝ ਕੇ ਮ੍ਰਿਗ ਭਟਕਦਾ ਫਿਰਦਾ ਹੈ। ਏਸੇ ਪ੍ਰਕਾਰ ਬ੍ਰਹਮ ਰੂਪੀ ਸੂਰਜ ਹੈ, ਜਿਸ ਦੀ ਸੱਤਾ ਰੂਪੀ ਕਿਰਨ ਮਾਇਆ ਰੂਪੀ ਰੇਤੇ ਵਿਚ ਪੈ ਰਹੀ ਹੈ, ਜਿਸ ਕਰਕੇ ਨਾਨ੍ਹਾ ਤਰ੍ਹਾਂ ਦਾ ਸੰਸਾਰ, ਪਦਾਰਥਾਂ

ਰੂਪੀ ਪਾਣੀ ਪ੍ਰਤੀਤ ਹੋ ਰਿਹਾ ਹੈ (ਇਸ ਵਿਚ ਜੋ ਸੱਤਤਾ ਪ੍ਰੀਤ ਹੋ ਰਹੀ ਹੈ ਇਹ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਹੈ) ਜੀਵ ਰੂਪੀ ਮ੍ਰਿਗ ਇਨ੍ਹਾਂ ਪਦਾਰਥਾਂ, ਸੰਸਾਰ ਨੂੰ ਸੱਚੇ ਮੰਨ ਕੇ ਇਨ੍ਹਾਂ ਦੀ ਪ੍ਰਾਪਤੀ ਦੀ ਆਸਾ ਕਾਰਨ ਦੌੜਦਾ ਹੈ, ਪਰ ਇਹ ਪਦਾਰਥ ਸੰਸਾਰ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਵਾਂਗ ਝੂਠਾ ਹੈ ਜੋ ਪਕੜ ਵਿਚ ਨਾ ਆਉਣ ਕਰਕੇ ਜੀਵ ਭਟਕਦਾ-ਭਟਕਦਾ ਇਸ ਦੀ ਆਸਾ ਵਿਚ ਹੀ ਮਰ ਜਾਂਦਾ ਹੈ।

**ਗੰਧਰਬ ਨਗਰੰ (ਹਰਿਚੰਦਉਰੀ)** : ਰਾਜੇ ਹਰੀਚੰਦ ਦੀ ਨਗਰੀ, ਜੋ ਇਕ ਭੁਲੇਖੇ ਦੀ ਨਗਰੀ ਹੈ, ਜੋ ਆਕਾਸ਼ ਵਿਚ ਬੱਦਲਾਂ ਦੇ ਭੁਲੇਖੇ ਕਰਕੇ ਦਿੱਸਦੀ ਹੈ ਪਰ ਅਸਲ ਵਿਚ ਹੁੰਦੀ ਨਹੀਂ ਹੈ। ਇਕ ਪੁਰਾਣਕ ਕਥਾ ਅਨੁਸਾਰ ਜਦੋਂ ਹਰੀਚੰਦ ਨੂੰ ਸਵਰਗ ਦੀ ਪ੍ਰਾਪਤੀ ਹੋਈ ਤਾਂ ਇਸਨੇ ਕਿਹਾ ਕਿ ਮਹਾਰਾਜ! ਮੇਰੀ ਸਾਰੀ ਨਗਰੀ ਨੂੰ ਸਵਰਗ ਵਿਚ ਲੈ ਚੱਲੋ, ਤਦੋਂ ਭਗਵਾਨ ਨੇ ਹਰੀ ਚੰਦ ਦੀ ਸਾਰੀ ਨਗਰੀ ਹੀ ਬਿਬਾਨ ਉੱਪਰ ਚੜ੍ਹਾਅ ਲਈ। ਜਦੋਂ ਆਕਾਸ਼ ਵਿਚ ਬਿਬਾਨ ਜਾ ਰਿਹਾ ਸੀ ਤਦੋਂ ਉਸ ਵਿੱਚੋਂ ਗਧੇ ਹਿਣਕ ਪਏ, ਗਧੇ ਹੀਂਗਣ ਤੋਂ ਹਰੀ ਚੰਦ ਨੂੰ ਮਾਣ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਹਰੀ ਚੰਦਾ! ਤੇਰੇ ਤਾਂ ਗਧੇ ਵੀ ਸਵਰਗ ਨੂੰ ਚੱਲੇ ਹਨ, ਇਸ ਮਾਣ ਦੇ ਕਾਰਨ ਉਹ ਪੁਰੀ ਉਥੇ ਹੀ ਖਲੋ ਗਈ, ਇਹ ਵੀ ਮੰਨਿਆ ਜਾਂਦਾ ਹੈ ਕਿ ਉਹ ਪੁਰੀ ਹੁਣ ਤਕ ਉਥੇ ਹੀ ਵੱਸਦੀ ਹੈ। ਜਦੋਂ ਆਕਾਸ਼ ਵਿਚ ਧੁੰਧ ਆਦਿ ਵਿਚ ਸੂਰਜ ਦੀਆਂ ਕਿਰਨਾਂ ਪੈਣ ਤੋਂ ਭੁਲੇਵੇਂ ਜਿਹੇ ਪੈਂਦੇ ਹਨ ਕਿ ਜਿਵੇਂ ਕੋਈ ਨਗਰੀ ਵੱਸਦੀ ਹੈ, ਤਦੋਂ ਉਸਨੂੰ ਹਰਿਚੰਦਉਰੀ ਗੰਧਰਬ ਨਗਰੀ ਆਦਿ ਨਾਮ ਦਿੱਤੇ ਜਾਂਦੇ ਹਨ, ਸੂਰਜ ਦੀਆਂ ਕਿਰਨਾਂ ਤੇਜ਼ ਹੋਣ ਕਾਰਨ ਉਹ ਨਗਰੀ ਦੇਖਦਿਆਂ ਦੇਖਦਿਆਂ ਹੀ ਅਲੋਪ ਹੋ ਜਾਂਦੀ ਹੈ, ਉਸ ਨਗਰੀ ਤੋਂ ਅੱਜ ਤੱਕ ਕਿਸੇ ਨੇ ਕੋਈ ਸੌਦਾ ਨਹੀਂ ਖ਼ਰੀਦਿਆ, ਇਹ ਕਹਿਣ ਮਾਤ੍ਰ ਹੀ ਹੈ, ਇਸੇ ਪ੍ਰਕਾਰ ਇਹ ਸੰਸਾਰ ਅਣਹੋਇਆ ਹੀ ਪ੍ਰਤੀਤ ਹੋ ਰਿਹਾ ਹੈ।

**ਦ੍ਰੁਮ ਛਾਯਾ** : ਜਿਵੇਂ ਕਿਸੇ ਬ੍ਰਿਛ ਦੀ ਛਾਂ ਇਸਥਿਤ ਨਹੀਂ ਰਹਿੰਦੀ, ਉਹ ਸੂਰਜ ਦੇ ਬਦਲਣ ਨਾਲ ਛਾਂ ਵੀ ਬਦਲ ਜਾਂਦੀ ਹੈ, ਇਉਂ ਜਦੋਂ ਪੁੰਨੀ ਪੁਰਖਾਂ ਦੇ ਘਰੋਂ ਪਰਾਲਬਧ ਰੂਪੀ ਸੂਰਜ ਚਲਾ ਜਾਂਦਾ ਹੈ, ਤਦੋਂ ਉਨ੍ਹਾਂ ਕੋਲ ਮਾਇਆ, ਪਦਾਰਥਾਂ ਰੂਪੀ ਛਾਂ ਨਹੀਂ ਰਹਿੰਦੀ, ਸਭ ਤੇਜ ਪ੍ਰਤਾਪ ਨਾਸ਼ ਹੋ ਜਾਂਦਾ ਹੈ ਅਰਥਾਤ ਰੁੱਖ ਦੀ ਛਾਂ ਵਾਂਗ ਇਹ ਸੰਸਾਰ ਵੀ ਅਨ-ਸਥਿਰ ਹੈ।

## ਤਤਹ ਕੁਟੰਬ ਮੋਹ ਮਿਥ੍ਯਾ; ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥੩੦॥

(‘ਮਿਥਿਆ’ ਉਚਾਰਣ ਹੈ)

ਤਤਹ = ਤਿਸੇ ਪ੍ਰਕਾਰ ਇਹ ਕੁਟੰਬ = ਪਰਿਵਾਰ ਦਾ ਮੋਹ ਵੀ ਮਿਥ੍ਯਾ = ਝੂਠਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਰਾਮ = ਰਮੇ ਹੋਏ ਰਾਮ = ਪਰਮਾਤਮਾ ਦੇ ਨਾਮਹ = ਨਾਮ ਨੂੰ ਸਿਮਰੰਤਿ = ਸਿਮਰਨਾ ਕਰੋ ॥੩੦॥

**ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਮੋਹ ਵਿਚ ਫਸੇ ਬਿਰਧ ਬਾਬੇ ਦੇ ਉਧਾਰ ਦੀ** : ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲਾ ਤੇ ਮਰਦਾਨਾ ਜੀ ਦੇ ਨਾਲ ਜਗਤ ਜਲੰਦੇ ਨੂੰ ਤਾਰਦੇ ਹੋਏ ਇਕ ਨਗਰ ਪਾਸ ਪਹੁੰਚੇ, ਜਿਥੇ ਇਕ ਬਜ਼ੁਰਗ ਖੇਤ ਵਿਚ ਆਪਣੇ ਪੁੱਤਰਾਂ ਨੂੰ ਆਵਾਜ਼ਾਂ ਮਾਰ ਕੇ ਕੰਮ ਕਰਵਾ ਰਿਹਾ ਸੀ, ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ਜੀ! ਭੁੱਖ ਬਹੁਤ ਤੰਗ ਕਰ ਰਹੀ ਹੈ ਤਾਂ ਸਤਿਗੁਰਾਂ ਨੇ ਕਿਹਾ ਕਿ ਮਰਦਾਨਿਆ ਰੋਟੀ ਦਾ ਬਹੁਤਾ ਫ਼ਿਕਰ ਨਾ ਕਰਿਆ ਕਰ, ਕਰਤਾਰ ਆਪ ਹੀ ਭੇਜ ਦੇਵੇਗਾ। ਸਤਿਗੁਰੂ ਜੀ ਉਸ ਬਜ਼ੁਰਗ ਦੇ ਖੂਹ ਉੱਪਰ ਪਹੁੰਚ ਗਏ, ਉਥੋਂ ਜਲ ਛਕਿਆ, ਇਤਨੇ ਨੂੰ ਉਨ੍ਹਾਂ ਦੀ ਰੋਟੀ ਵੀ ਆ ਗਈ, ਤਦੋਂ ਉਸ ਬਜ਼ੁਰਗ ਨੇ ਫ਼ਕੀਰ ਲੋਕ ਜਾਣ ਕੇ ਸਤਿਗੁਰਾਂ ਨੂੰ ਪ੍ਰਸ਼ਾਦਾ ਦੇ ਦਿੱਤਾ, ਪ੍ਰਸ਼ਾਦਾ ਛਕਣ ਤੋਂ ਬਾਅਦ ਸਤਿਗੁਰਾਂ ਨੇ ਕਿਹਾ ਕਿ ਭਾਈ! ਜਿਸਦਾ ਕੁਝ ਖਾਈਏ ਉਸਦਾ ਭਲਾ ਵੀ ਕਰਨਾ ਚਾਹੀਦਾ ਹੈ, ਤੂੰ ਸਾਨੂੰ ਸਾਧੂ ਜਾਣ ਕੇ ਪਰਸ਼ਾਦਾ ਛਕਾਇਆ ਹੈ, ਇਸਦੇ ਬਦਲੇ ਅਸੀਂ ਤੈਨੂੰ ਮੁਕਤੀ ਦੇਣਾ

ਚਾਹੁੰਦੇ ਹਾਂ। ਅੱਗੋਂ ਉਸ ਬਜ਼ੁਰਗ ਨੇ ਕਿਹਾ ਕਿ ਮਹਾਰਾਜ! ਆਹ ਮੇਰੇ ਮੁੰਡੇ ਕੁਝ ਕੰਮ ਨਹੀਂ ਕਰਦੇ, ਸਾਰਾ ਦਿਨ ਵਿਹਲੇ ਪਏ ਰਹਿੰਦੇ ਹਨ, ਜੇ ਮੈਂ ਮੁਕਤ ਹੋ ਗਿਆ ਤਾਂ ਘਰ ਦੇ ਸਾਰੇ ਕੰਮ-ਕਾਜ ਕੌਣ ਕਰੇਗਾ। ਸਤਿਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ ਕਿ ਤੂੰ ਸਾਡੀ ਦ੍ਰਿਸ਼ਟੀ ਵਿਚ ਆ ਗਿਆ ਹੈਂ ਅਜੇ ਤੇਰੇ ਜਨਮਾਂ ਦਾ ਮੋਹ ਤੈਨੂੰ ਚੰਬੜਿਆ ਹੋਇਆ ਹੈ, ਜਦੋਂ ਤੂੰ ਕਹੇਂਗਾ ਅਸੀਂ ਉਦੋਂ ਹੀ ਮੁਕਤ ਕਰਾਂਗੇ। ਇਉਂ ਆਖ ਕੇ ਸਤਿਗੁਰੂ ਜੀ ਅਗਾਂਹ ਨੂੰ ਚਲੇ ਗਏ। ਏਧਰ ਉਸੇ ਸਾਲ ਇਹ ਬਜ਼ੁਰਗ ਚੜ੍ਹਾਈ ਕਰ ਗਿਆ, ਤੇ ਘਰ ਵਿਚ ਬਲਦ ਵਿਚ ਧਿਆਨ ਹੋਣ ਕਰਕੇ ਉਹ ਘਰ ਵਿਚ ਬਲਦ ਬਣ ਕੇ ਪੈਦਾ ਹੋਇਆ। ਸਤਿਗੁਰੂ ਜੀ ਦੋ ਤਿੰਨ ਸਾਲਾਂ ਬਾਅਦ ਫੇਰ ਉਸ ਨਗਰ ਵਿਚ ਆਏ ਅਤੇ ਉਸ ਬਜ਼ੁਰਗ ਬਾਰੇ ਉਸ ਦੇ ਪੁੱਤਰਾਂ ਕੋਲੋਂ ਪੁੱਛਿਆ, ਤਦੋਂ ਉਨ੍ਹਾਂ ਨੇ ਕਿਹਾ ਕਿ ਮਹਾਰਾਜ ਉਹ ਤਾਂ ਉਸੇ ਸਾਲ ਚੜ੍ਹਾਈ ਕਰ ਗਏ ਸਨ, ਜਦੋਂ ਤੁਸੀਂ ਪਹਿਲਾਂ ਏਥੇ ਆਏ ਸੀ, ਤਦੋਂ ਸਤਿਗੁਰਾਂ ਨੇ ਸਾਹਮਣੇ ਖਲੋਤੇ ਬੈਲ ਵੱਲ ਦੇਖਿਆ ਅਤੇ ਕਿਹਾ ਕਿ ਇਹ ਤੁਹਾਡਾ ਬਜ਼ੁਰਗ ਹੈ। ਗੁਰੂ ਜੀ ਨੇ ਉਸ ਕੋਲ ਜਾ ਕੇ ਕਿਹਾ ਕਿ ਹੁਣ ਮੁਕਤ ਕਰ ਦੇਈਏ। ਅੱਗੋਂ ਉਸ ਨੇ ਕਿਹਾ ਕਿ ਚਾਰ ਸੌ ਦਾ ਮੈਂ ਮਰ ਜਾਉਂ ਤੇ ਇਨ੍ਹਾਂ ਦਾ ਕੰਮ ਰੁਕ ਜਾਵੇਗਾ, ਫੇਰ ਇਨ੍ਹਾਂ ਨੂੰ ਚਾਰ ਸੌ ਦਾ ਹੋਰ ਖ਼ਰੀਦਣਾ ਪਵੇਗਾ, ਮੈਂ ਏਥੇ ਹੀ ਠੀਕ ਹਾਂ। ਸਤਿਗੁਰੂ ਜੀ ਫੇਰ ਹੱਸ ਕੇ ਚਲੇ ਗਏ। ਏਧਰ ਉਹ ਬਲਦ ਦੀ ਜੂਨ ਭੋਗ ਕੇ ਫੇਰ ਮਰ ਗਿਆ ਅਤੇ ਕੁੱਤੇ ਦੀ ਜੂਨ ਨੂੰ ਪ੍ਰਾਪਤ ਹੋ ਗਿਆ। ਗੁਰੂ ਜੀ ਫੇਰ ਆਏ ਅਤੇ ਉਸਦੀ ਆਤਮਾ ਨੂੰ ਜਗ੍ਹਾ ਕੇ ਕਿਹਾ ਕਿ ਹੁਣ ਮੁਕਤ ਕਰ ਦੇਈਏ, ਅੱਗੋਂ ਉਸ ਨੇ ਕਿਹਾ ਕਿ ਮੇਰੇ ਪੁੱਤ, ਪੋਤਰੇ ਕੰਮ ਕਰਕੇ ਥੱਕੇ ਟੁੱਟੇ ਹੁੰਦੇ ਹਨ ਤੇ ਆ ਕੇ ਰਾਤ ਨੂੰ ਸੌਂ ਜਾਂਦੇ ਹਨ, ਜੇ ਮੈਂ ਮੁਕਤ ਹੋ ਗਿਆ ਤਾਂ ਘਰ ਦੀ ਰਾਖੀ ਕੌਣ ਕਰੇਗਾ, ਚੋਰ ਆ ਕੇ ਸਾਮਾਨ ਲੁੱਟ ਕੇ ਲੈ ਜਾਣਗੇ, ਮੈਂ ਏਥੇ ਹੀ ਠੀਕ ਹਾਂ। ਸਤਿਗੁਰੂ ਜੀ ਚਲੇ ਗਏ। ਇਹ ਕੁੱਤੇ ਦੀ ਜੂਨ ਵਿੱਚੋਂ ਵੀ ਮਰ ਗਿਆ ਤੇ ਸੱਪ ਦੀ ਨਖਿੱਧ ਜੂਨ ਨੂੰ ਪ੍ਰਾਪਤ ਹੋਇਆ। ਘਰ ਵਿਚ ਮਾਇਆ ਵਾਲੀ ਥਾਂ 'ਤੇ ਰਹਿਣ ਲੱਗ ਪਿਆ। ਇਕ ਦਿਨ ਘਰ ਦੀਆਂ ਇਸਤ੍ਰੀਆਂ ਇਸਦੇ ਪੋਤੇ, ਪੜੋਤੇ ਨੂੰ ਕਮਰੇ ਦੇ ਅੰਦਰ ਪੰਘੂੜੇ ਵਿਚ ਬਿਠਾ ਕੇ ਆਪ ਬਾਹਰ ਕੰਮ-ਕਾਰ ਕਰਨ ਲੱਗ ਪਈਆਂ। ਤਦੋਂ ਇਹ ਮੋਹ ਦਾ ਮਾਰਿਆ ਆਪਣੇ ਪੋਤਰੇ ਕੋਲ ਆ ਕੇ ਉਸ ਦੇ ਆਲੇ-ਦੁਆਲੇ ਘੁੰਮਣ ਲੱਗ ਪਿਆ। ਇਤਨੇ ਨੂੰ ਬਾਹਰੋਂ ਇਸਦੇ ਪੁੱਤਰ ਆ ਗਏ ਤੇ ਅੰਦਰ ਸੱਪ ਵੇਖ ਕੇ ਇਸਨੂੰ ਮਾਰ ਦਿੱਤਾ। ਤੇ ਫੇਰ ਇਹ ਕੀੜਾ ਬਣ ਕੇ ਗੰਦੀ ਨਾਲੀ ਵਿਚ ਰਹਿਣ ਲੱਗਾ। ਤਦੋਂ ਫੇਰ ਸਤਿਗੁਰੂ ਜੀ ਆਏ ਤੇ ਇਸਦੇ ਪੁੱਤ ਪੋਤਰੇ ਗੁਰੂ ਜੀ ਨੂੰ ਘਰ ਲੈ ਆਏ। ਤਦੋਂ ਗੁਰੂ ਜੀ ਏਧਰ-ਉੱਧਰ ਵੇਖਣ ਲੱਗੇ ਅਤੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਉਹ ਸਾਹਮਣੇ ਨਾਲੀ ਵਿਚਲੇ ਕੀੜੇ ਨੂੰ ਫੜ ਕੇ ਲਿਆਉ। ਭਾਈ ਮਰਦਾਨਾ ਜੀ ਨੇ ਬਚਨ ਮੰਨ ਕੇ ਉਹ ਕੀੜਾ ਫੜ ਕੇ ਲਿਆਂਦਾ। ਗੁਰੂ ਜੀ ਨੇ ਆਪਣੇ ਗੜਵੇ ਦਾ ਪਾਣੀ ਪਾ ਕੇ ਉਸ ਨੂੰ ਸਾਫ਼ ਕੀਤਾ ਤੇ ਪੁੱਛਿਆ ਕੀ ਹੁਣ ਮੁਕਤ ਕਰ ਦੇਈਏ। ਤਾਂ ਫੇਰ ਉਸ ਨੇ ਕਿਹਾ ਕਿ ਮਹਾਰਾਜ! ਮੈਨੂੰ ਮੁਆਫ਼ ਕਰ ਦੇਵੋ। ਮੈਂ ਆਪ ਜੀ ਦਾ ਬਚਨ ਨਾ ਮੰਨ ਸਕਿਆ ਅਤੇ ਇਤਨੀਆਂ ਜੂਨਾਂ ਵਿਚ ਇਸ ਪਰਿਵਾਰ ਦੇ ਝੂਠੇ ਮੋਹ ਵਿਚ ਦੁੱਖ ਭੋਗਦਾ ਰਿਹਾ, ਹੁਣ ਤੁਸੀਂ ਕਿਰਪਾ ਕਰਕੇ ਮੈਨੂੰ ਮੁਕਤ ਕਰੋ। ਤਦੋਂ ਸਤਿਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਉਸਨੂੰ ਮੁਕਤ ਕੀਤਾ। ਸੋ ਭਾਵ ਇਹ ਹੈ ਕਿ ਮੋਹ ਬਹੁਤ ਹੀ ਪਰਬਲ ਹੈ, ਪਰ ਝੂਠਾ ਹੈ।

## ਨਚ ਬਿਦਿਆ ਨਿਧਾਨ ਨਿਗਮੰ; ਨਚ ਗੁਣਗ੍ਯ ਨਾਮ ਕੀਰਤਨਹ ॥

('ਗੁਣੱਗਅ' ਉਚਾਰਨ ਹੈ)

ਬੇਨਤੀ ਕਰੀਏ ਕਿ ਹੇ ਪ੍ਰਭੂ! ਨਿਗਮੰ = ਵੇਦਾਂ ਦੀ ਵਿੱਦਿਆ ਦਾ ਨਿਧਾਨ = ਖ਼ਜ਼ਾਨਾ ਮੇਰੇ ਪਾਸ ਨਹੀਂ ਹੈ **ਵਾ:** ਸ਼ਾਸਤ੍ਰਾਂ ਪਿੰਗਲ, ਨਿਰੁਕਤ ਵਿੱਦਿਆ ਦਾ ਖ਼ਜ਼ਾਨਾ ਅਤੇ ਬੇਦਾਂ ਦਾ ਸਿਧਾਂਤ ਨਹੀਂ ਹੈ, ਮੈਂ ਗੁਣਗ੍ਯ = ਗੁਣਾਂ ਦਾ ਗਿਆਤਾ ਨਚ = ਨਹੀਂ ਹਾਂ, ਤੇਰਾ ਨਾਮ ਜਪਣਾ ਅਤੇ ਕੀਰਤਨ = ਜੱਸ ਕਰਨਾ ਵੀ ਨਹੀਂ ਜਾਣਦਾ।

# ਨਚ, ਰਾਗ ਰਤਨ ਕੰਠੰ; ਨਹ ਚੰਚਲ ਚਤੁਰ ਚਾਤੁਰਹ ॥

ਰਤਨ ਰੂਪ ਰਾਗ ਦੇ ਗਾਉਣ ਵਾਲਾ **ਵਾ:** ਰਾਗ ਅਤੇ ਰਤਨ = ਰਾਗਾਂ ਦੇ ਪੁੱਤਰ (ਜਿਵੇਂ ਰਾਗਮਾਲਾ ਵਿਚ ਲਿਖੇ ਹਨ) ਨੂੰ ਗਾਉਣ ਵਾਲਾ ਮੇਰਾ ਕੰਠੰ = ਗਲਾ ਨਚ = ਨਹੀਂ ਹੈ, ਵਿਹਾਰਾਂ ਵਿਚ ਚੰਚਲ = ਚਲਾਕ, ਸ਼ਾਸਤਰ ਗਿਆਨ ਵਿਚ ਚਤੁਰ ਅਤੇ ਪਰਮਾਰਥ ਗਿਆਨ ਵਿਚ ਚਾਤੁਰਹ = ਚਤੁਰ ਨਹ = ਨਹੀਂ ਹੈ।

# ਭਾਗ ਉਦਿਮ ਲਬਧੰ੍ਹ ਮਾਇਆ;
# ਨਾਨਕ ਸਾਧ ਸੰਗਿ ਖਲ ਪੰਡਿਤਹ ॥੩੧॥

('ਲਬਧਿਅੰ' ਉਚਾਰਣ ਹੈ)

ਭਾਗ = ਕਰਮਾਂ ਦੇ ਉਦਿਮ = ਉਦੈ ਹੋਣ ਤੋਂ ਭਗਤੀ ਰੂਪੀ ਮਾਇਆ ਲਬਧੰ੍ਹ = ਪ੍ਰਾਪਤ ਹੁੰਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਿ = ਸਾਧੂਆਂ ਦੀ ਸੰਗਤ ਕਰਕੇ ਖਲ = ਮੂਰਖ ਵੀ ਪੰਡਿਤਹ = ਵਿਦਵਾਨ ਹੋ ਜਾਂਦੇ ਹਨ ॥੩੧॥

## ਦੂਸਰਾ ਅਰਥ

**ਨਚ ਬਿਦਿਆ ਨਿਧਾਨ ਨਿਗਮੰ; ਨਚ ਗੁਣਗ੍ਹ ਨਾਮ ਕੀਰਤਨਹ ॥**

ਨਿਗਮੰ = ਵੇਦਾਂ ਦੀ ਵਿੱਦਿਆ ਦਾ ਨਿਧਾਨ = ਖ਼ਜ਼ਾਨਾ ਬਣਨ ਨਾਲ ਵੀ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਨਚ = ਨਹੀਂ ਹੁੰਦੀ, ਬਹੁਤ ਵੱਡਾ ਗੁਣਗ੍ਹ = ਗੁਣਾਂ ਦਾ ਗਿਆਤਾ ਕੀਰਤਨਹ = ਜੱਸ ਗਾਉਣ ਵਾਲਾ, ਵੱਡਾ ਨਾਮ ਅਖਵਾਉਣ ਨਾਲ ਵੀ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਨਚ = ਨਹੀਂ ਹੁੰਦੀ।

**ਨਚ, ਰਾਗ ਰਤਨ ਕੰਠੰ; ਨਹ ਚੰਚਲ ਚਤੁਰ ਚਾਤੁਰਹ ॥**

ਦੁਨੀਆਂ ਦੇ ਰਾਗ ਅਤੇ ਰਾਗਾਂ ਦੇ ਪੁੱਤਰਾਂ ਨੂੰ ਕੰਠ ਨਾਲ ਗਾਉਣ ਕਰਕੇ ਵੀ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਨਚ = ਨਹੀਂ ਹੁੰਦੀ। ਦੁਨਿਆਵੀ ਕਾਰੋ-ਵਿਹਾਰਾਂ ਵਿਚ ਚੰਚਲ ਅਤੇ ਵਾਕਾਂ ਦੀ ਚਤੁਰਾਈ ਵਿਚ ਚਤੁਰ ਹੋਣ ਨਾਲ ਵੀ ਉਸਦੀ ਪ੍ਰਾਪਤੀ ਨਹ = ਨਹੀਂ ਹੁੰਦੀ।

**ਭਾਗ ਉਦਿਮ ਲਬਧੰ੍ਹ ਮਾਇਆ; ਨਾਨਕ ਸਾਧ ਸੰਗਿ ਖਲ ਪੰਡਿਤਹ ॥੩੧॥**

ਪਰ ਜੇਕਰ ਸ੍ਰੇਸ਼ਟ ਭਾਗ ਉਦਿਮ = ਉਦੈ ਹੋਣ ਤਾਂ ਸਾਧਸੰਗਤ, ਭਗਤੀ ਰੂਪੀ ਮਾਇਆ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਤ ਵਿਚ ਮਿਲ ਕਰਕੇ ਖਲ = ਮੂਰਖ ਵੀ ਪੰਡਿਤਹ = ਵਿਦਵਾਨ ਹੋ ਜਾਂਦਾ ਹੈ, ਭਾਵ ਤੱਤ ਸਰੂਪ ਨੂੰ ਜਾਨਣ ਵਾਲੀ ਬੁੱਧੀ ਪ੍ਰਾਪਤ ਹੋ ਜਾਂਦੀ ਹੈ ॥੩੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੋਈ ਉੰਨ, ਰੁਦ੍ਰਾਖੀ, ਲੋਹੇ, ਤੁਲਸੀ ਆਦਿ ਦੀ ਮਾਲਾ ਫੇਰਦਾ ਹੈ, ਤੁਸੀਂ ਦੱਸੋ ਕਿਹੜੀ ਮਾਲਾ ਫੇਰਨੀ ਚਾਹੀਦੀ ਹੈ ?*

***ਗੁਰ-ਉੱਤਰ :***

# ਕੰਠ ਰਮਣੀਯ, ਰਾਮ ਰਾਮ ਮਾਲਾ; ਹਸਤਊਚ ਪ੍ਰੇਮ ਧਾਰਣੀ ॥

('ਰਮਣੀਅ' ਅਤੇ 'ਹਸਤ + ਊਚ' ਉਚਾਰਣ ਹੈ)

ਹੇ ਭਾਈ ! ਕੰਠ = ਗਲੇ ਨਾਲ ਰਮਣੀਯ = ਸੁੰਦਰ, ਰਾਮ = ਰਮੇ ਹੋਏ ਰਾਮ = ਪਰਮਾਤਮਾ ਦਾ ਨਾਮ ਉਚਾਰਣ ਰੂਪੀ ਮਾਲਾ ਪਹਿਰਨਾ ਕਰੋ **ਵਾ:** ਰਮੇ ਹੋਏ ਰਾਮ ਦੇ ਨਾਮ ਜਪਣ ਰੂਪੀ ਸੁੰਦਰ ਮਾਲਾ ਕੰਠ ਵਿਚ ਪਹਿਰਨਾ ਕਰੋ ਅਤੇ ਵਾਹਿਗੁਰੂ ਦੇ ਪ੍ਰੇਮ ਰੂਪੀ ਹਸਤਊਚ = ਗੋ-ਮੁਖੀ ਧਾਰਣੀ = ਧਾਰਨ ਕਰੋ **ਵਾ:** ਜੋ ਨਾਮ

ਨੂੰ ਪ੍ਰੇਮ ਦੀ ਧਾਰਨਾ ਦੇ ਸਹਿਤ ਜਪਣਾ ਹੈ, ਇਹੋ ਹੀ ਹਸਤ = ਹੱਥ ਨੂੰ ਊਚ = ਉੱਚਾ ਕਰਕੇ ਗੋਮੁਖੀ ਨਾਲ ਮਾਲਾ ਫੇਰਨੀ ਹੈ ਅਰਥਾਤ ਮਾਲਾ ਫੇਰਨ ਵਾਲੇ ਲੋਕ ਹੱਥ ਉੱਪਰ ਗੁਥਲੀ ਜਿਹੀ ਚੜ੍ਹਾਅ ਕੇ ਤੇ ਥੋੜ੍ਹਾ ਜਿਹਾ ਹੱਥ ਉੱਪਰ ਚੁੱਕ ਕੇ ਵਿਚ ਮਾਲਾ ਨੂੰ ਗੁਪਤ ਕਰਕੇ ਫੇਰਦੇ ਹਨ। ਏਧਰ ਪ੍ਰੇਮ ਧਾਰਨਾ ਹੀ ਗੋਮੁਖੀ ਹੈ।

## ਜੀਹ ਭਣਿਜੋ, ਉਤਮ ਸਲੋਕ; ਉਧਰਣੰ ਨੈਨ ਨੰਦਨੀ ॥੩੨॥

(‘ਭਣਿੱਜੋ’ ਅੱਧਕ ਸਹਿਤ ਅਤੇ ਇਕੱਠਾ ਪਾਠ)

ਪ੍ਰਤੱਖ **ਵਾ:** ਪ੍ਰੀਤ ਰੂਪੀ ਜੀਹ = ਜੀਭਾ ਦੁਆਰਾ ਪਰਮਾਤਮਾ ਦੇ ਉੱਤਮ = ਸ੍ਰੇਸ਼ਟ ਸਲੋਕ = ਜੱਸ ਨੂੰ ਭਣਿਜੋ = ਉਚਾਰਣ ਕਰੋ ਅਤੇ ਫੇਰ ਨੈਨ = ਨੇਤ੍ਰਾਂ ਨੂੰ ਨੰਦਨੀ = ਅਨੰਦ ਦੇਣ ਵਾਲੀ ਮਾਇਆ ਤੋਂ ਉਧਰਣੰ = ਉਧਰ, ਤਰ ਜਾਵੋਗੇ।

**ਅਥਵਾ** ਨੇਤ੍ਰਾਂ ਨੂੰ ਨੰਦਨੀ ਪਾ ਕੇ ਰੱਖੋ ਭਾਵ ਨੇਤ੍ਰਾਂ ਨੂੰ ਬੇਗਾਨੇ ਰੂਪ ਤੱਕਣ ਵੱਲ ਨਾ ਜਾਣ ਦੇਵੋ ਅਰਥਾਤ ਪਿੰਡਾਂ ਵਿਚ ਜਿਹੜੇ ਲੋਕ ਬਲਦ ਜੋੜਦੇ ਸਨ, ਜੇਕਰ ਉਨ੍ਹਾਂ ਵਿੱਚੋਂ ਇਕ ਬਲਦ ਬਲ ਵਾਲਾ ਤੇ ਇਕ ਕਮਜ਼ੋਰ ਹੋਵੇ ਤਾਂ ਬਲ ਵਾਲਾ ਅੱਗੇ ਤੇ ਕਮਜ਼ੋਰ ਬਲਦ ਪਿੱਛੇ ਰਹਿ ਜਾਂਦਾ ਸੀ, ਤਦੋਂ ਉਨ੍ਹਾਂ ਨੂੰ ਬਰਾਬਰ ਕਰਨ ਲਈ ਜ਼ਿਮੀਂਦਾਰ ਬਲ ਵਾਲੇ ਬੈਲ ਨੂੰ ਰੱਸੀ ਪਾ ਕੇ ਜੂਲੇ ਦੇ ਨਾਲ ਬੰਨ੍ਹ ਦੇਂਦੇ ਸਨ, ਜਿਸ ਕਰਕੇ ਬਲ ਵਾਲਾ ਬੈਲ ਅਗਾਂਹ ਨਹੀਂ ਜਾਂਦਾ ਸੀ, ਬਰਾਬਰ ਹੀ ਦੋਵੇਂ ਬੈਲ ਚੱਲਦੇ ਸਨ, ਇਸਨੂੰ ਨੰਦਨੀ ਪਾਉਣਾ ਆਖਦੇ ਹਨ, ਏਸੇ ਪ੍ਰਕਾਰ ਨੇਤ੍ਰਾਂ ਰੂਪੀ ਬਲਦ ਨੂੰ ਵਾਹਿਗੁਰੂ ਦੇ ਪ੍ਰੇਮ ਰੂਪੀ ਰੱਸੀ ਪਾ ਕੇ ਬੇਗਾਨੇ ਸੁੰਦਰ ਰੂਪਾਂ ਨੂੰ ਤੱਕਣ ਲਈ ਅਗਾਂਹ ਨੂੰ ਜਾਂਦਿਆਂ ਨੂੰ ਰੋਕ ਕੇ ਰੱਖੋ, ਤਾਂ ਸੰਸਾਰ ਤੋਂ ਉਧਰ ਜਾਵੋਗੇ ॥੩੨॥

## ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ; ਧ੍ਰਿਗੰਤ ਜਨਮ ਭ੍ਰਸਟਣਹ ॥

(‘ਹੀਣੱਸਅ’ ਉਚਾਰਣ ਹੈ)

ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ ! ਜੋ = ਜਿਹੜਾ ਪ੍ਰਾਣੀ = ਪ੍ਰਾਣਾਧਾਰੀ ਜੀਵ ਗੁਰਾਂ ਦੇ ਮੰਤ੍ਰ = ਉਪਦੇਸ਼ ਤੋਂ ਹੀਣਸ੍ਯ = ਖ਼ਾਲੀ ਹੈ, ਉਸਦਾ ਮਨੁੱਖਾ ਜਨਮ ਧ੍ਰਿਗੰਤ = ਧ੍ਰਿਕਾਰ ਜੋਗ ਹੈ ਅਤੇ ਵਿਕਾਰਾਂ ਕਰਕੇ ਭ੍ਰਸਟਣਹ = ਭ੍ਰਿਸ਼ਟਿਆ ਗਿਆ ਹੈ।

## ਕੂਕਰਹ ਸੂਕਰਹ ਗਰਧਭਹ ਕਾਕਹ; ਸਰਪਨਹ ਤੁਲਿ ਖਲਹ ॥੩੩॥

ਕੂਕਰਹ = ਕੁੱਤਿਆਂ, ਸੂਕਰਹ = ਸੂਰਾਂ, ਗਰਧਭਹ = ਗਧਿਆਂ, ਕਾਕਹ = ਕਾਵਾਂ ਅਤੇ ਸਰਪਨਹ = ਸੱਪਾਂ ਦੇ ਤੁਲਿ = ਬਰਾਬਰ ਉਹ ਖਲਹ = ਮੂਰਖ ਪੁਰਖ ਹੈ **ਅਥਵਾ** ਉਹ ਮੂਰਖ ਪੁਰਖ ਕੁੱਤਿਆਂ ਦੀ ਜੂਨਾਂ ਵਿਚ ਪੈ ਕੇ ਵਿਅਰਥ ਭੌਂਕਦਾ ਰਹੇਗਾ, ਸੂਰਾਂ ਦੀਆਂ ਜੂਨਾਂ ਵਿਚ ਪੈ ਕੇ ਨਾਲੀਆਂ ਵਿਚ ਮੂੰਹ ਮਾਰਦਾ ਫਿਰੇਗਾ, ਗਧਾ ਬਣ ਕੇ ਭਾਰ ਢੋਂਦਾ ਫਿਰੇਗਾ, ਕਾਂ ਬਣ ਕੇ ਵਿਸਟਾ ਫਰੋਲਦਾ ਰਹੇਗਾ ਅਤੇ ਸੱਪ ਦੇ ਤੁੱਲ ਜ਼ਹਿਰ ਘੋਲਦਾ ਰਹੇਗਾ। ਜੈਸਾ ਕਿ :

**ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ॥**
**ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥੩॥**

*(ਗੂਜਰੀ ਮ: ੪, ਅੰਗ ੪੯੩)*

**ਅਥਵਾ** (ਸਰਪ + ਨਹ) ‘ਨਹ’ ਪਾਠ ਅਲੱਗ ਕਰਕੇ ਇਸ ਪ੍ਰਕਾਰ ਅਰਥ ਲਗਾਉਣਾ ਕਿ ਗੁਰ ਮੰਤ੍ਰ ਤੋਂ ਹੀਣਾ ਪ੍ਰਾਣੀ ਕੁੱਤੇ, ਸੂਰ, ਗਧੇ, ਕਾਂ ਅਤੇ ਸੱਪ ਦੇ ਤੁਲ ਵੀ ਨਹੀਂ, ਬਲਕਿ ਇਨ੍ਹਾਂ ਨਾਲੋਂ ਵੀ ਮੂਰਖ ਹੈ, ਕਿਉਂਕਿ ਇਨ੍ਹਾਂ ਵਿਚ ਕੁਝ ਗੁਣ ਹੁੰਦੇ ਹਨ ॥੩੩॥

**ਕੂਕਰਹ** : ਜੈਸਾ ਕਿ :

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨ ਹੁਇ ਇਕਿ ਚਿਤ ॥੪੫॥** *(ਸਲੋਕ ਮ: ੯, ਅੰਗ ੧੪੨੮)*

ਜਿਸ ਪ੍ਰਕਾਰ ਮਾਲਕ ਦੇ ਘਰ ਨੂੰ ਕੁੱਤਾ ਕਦੇ ਵੀ ਛੱਡਦਾ ਨਹੀਂ ਹੈ, ਤੇ ਰੋਟੀ ਖਾਧੇ ਦੀ ਵਫ਼ਾਦਾਰੀ ਨਿਭਾਉਂਦਾ ਹੈ, ਕੁੱਤੇ ਤੋਂ ਇਹ ਗੁਣ ਲੈ ਕੇ ਪਰਮੇਸ਼ਰ ਦੀ ਵਫ਼ਾਦਾਰੀ ਨਿਭਾਉਣੀ ਚਾਹੀਦੀ ਹੈ

**ਵਾ**:

**ਸ੍ਵਾਮਿ ਭਗਤਿ ਚੇਤਨ ਤੁਰਤ ਅਲਪ ਨੀਂਦ ਬਲਵਾਨ।**
**ਖਾਇ ਬਹੁਤ ਸੰਤੋਖ ਸੋਂ ਇਹ ਖਟ ਗੁਣ ਹੈਂ ਸ੍ਵਾਨ।** *(ਰਾਜਨੀਤ ਚਾਣਕਯ)*

ਪਹਿਲਾ ਮਾਲਕ ਪ੍ਰੇਮੀ, ਦੂਜਾ ਹੁਸ਼ਿਆਰ, ਤੀਜਾ ਘੱਟ ਸੌਣਾ, ਚੌਥਾ ਬਹਾਦਰੀ, ਪੰਜਵਾਂ ਬਹੁਤ ਖਾਣਾ ਅਤੇ ਛੇਵਾਂ ਸੰਤੋਖੀ ਹੋਣਾ, ਇਹ ਛੇ ਗੁਣ ਕੁੱਤੇ ਵਿਚ ਹੁੰਦੇ ਹਨ।

**ਸੂਰ** :

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥੧੪੩॥** *(ਸਲੋਕ ਕਬੀਰ ਜੀ, ਅੰਗ ੧੩੭੨)*

ਨਿਗੁਰੇ ਪੁਰਖ ਨਾਲੋਂ ਸੂਰ ਏਸ ਕਰਕੇ ਚੰਗਾ ਹੈ, ਕਿਉਂਕਿ ਰਸਤੇ ਵਿਚ ਖਿਲਰੀ ਹੋਈ ਗੰਦਗੀ ਦੀ ਸਫ਼ਾਈ ਰੱਖਦਾ ਹੈ ਅਤੇ ਪਿੰਡ ਵਿਚ ਵੀ ਸਫ਼ਾਈ ਰੱਖਦਾ ਹੈ ਪਰ ਨਿਗੁਰਾ ਸਾਕਤ ਪੁਰਖ ਸੂਰ ਤੋਂ ਵੀ ਇਸ ਲਈ ਬੁਰਾ ਹੈ ਕਿਉਂਕਿ ਉਹ ਆਪਣੇ ਨਿਗੁਰੇ ਪੁਣੇ ਕਰਕੇ ਵਿਕਾਰਾਂ ਦੀ ਗੰਦਗੀ ਖਲੇਰਦਾ ਹੈ।

**ਗਧਾ** :

**ਸੀਤ ਉਸਨ ਸਿਰ ਪਰ ਸਹੈ ਥਾਕੇ ਭਾਰ ਚਲਾਇ।**
**ਸੰਤੋਖੀ ਚਾਰਾ ਚਰੈ ਗਰਧਪ ਤੀਨ ਸੁਭਾਇ ॥੮॥**

ਪਹਿਲਾ ਸਰਦੀ ਤੇ ਗਰਮੀ ਸਿਰ 'ਤੇ ਸਹਾਰਦਾ ਹੈ, ਦੂਜਾ ਥੱਕਿਆ ਹੋਇਆ ਵੀ ਬੋਝ ਲੈ ਕੇ ਤੁਰਦਾ ਰਹਿੰਦਾ ਹੈ, ਤੀਜਾ ਰੁੱਖਾ ਸੁੱਖਾ (ਮਾੜਾ ਚੰਗਾ ਪੱਠਾ) ਖਾ ਕੇ ਸਬਰ ਕਰ ਲੈਂਦਾ ਹੈ, ਇਹ ਤਿੰਨ ਗੁਣ ਗਧੇ ਵਿਚ ਹਨ। ਇਸ ਲਈ ਨਿਗੁਰੇ ਪੁਰਖ ਵਿਚ ਐਸਾ ਕੋਈ ਗੁਣ ਨਹੀਂ ਹੁੰਦਾ। ਇਸ ਕਰਕੇ ਨਿਗੁਰਾ ਪੁਰਖ ਗਧੇ ਨਾਲੋਂ ਵੀ ਬੁਰਾ ਹੈ।

**ਕਾਂ** :

**ਸਾਵਧਾਨ ਵਿਸ਼ਵਾਸ ਬਿਨ, ਗੂੜ ਮੈਥਨੀ ਧੀਰ।**
**ਕਾਲ ਸਮੈ ਸੰਗ੍ਰਹੈ ਕਰੈ ਕਾਗ ਪੰਚ ਗੁਣ ਬੀਰ ॥੧੨॥**

ਪਹਿਲਾਂ ਹਰ ਵੇਲੇ ਚੁਕੰਨੇ ਰਹਿਣਾ, ਦੂਜਾ ਕਿਸੇ ਉੱਤੇ ਇਤਬਾਰ ਨਾ ਕਰਨਾ, ਲੁੱਕ ਕੇ ਗ੍ਰਿਹਸਤ ਕਰਨਾ, ਹੌਸਲਾ ਬੁਲੰਦ ਰੱਖਣਾ, ਪੰਜਵਾਂ ਸੰਕਟ ਵਾਸਤੇ ਅੰਨ ਦਾਨਾ ਇਕੱਠਾ ਕਰਕੇ ਰੱਖਣਾ, ਇਹ ਪੰਜ ਗੁਣ ਕਾਂ ਵਿਚ ਹਨ। ਪਰ ਨਿਗੁਰਾ ਪੁਰਖ ਕਾਂ ਨਾਲੋਂ ਵੀ ਬੁਰਾ ਹੈ।

**ਸਰਪ + ਨਹ** : ਸੱਪਾਂ ਵਿੱਚੋਂ ਸ਼ੇਸ਼ਨਾਗ ਆਉਂਦਾ ਹੈ ਜੋ ਆਪਣੀਆਂ ਹਜ਼ਾਰ ਫ਼ਨਾਂ ਦੁਆਰਾ ਨਿੱਤ ਨਵੇਂ ਪ੍ਰਭੂ ਦੇ ਦੋ ਹਜ਼ਾਰ ਨਾਮ ਜਪਦਾ ਹੈ, ਜੈਸਾ ਕਿ :

**ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥**

*(ਸਵਈਏ ਮਹਲੇ ਪਹਿਲੇ ਕੇ, ਅੰਗ ੧੩੯੦)*

**ਵਾ:** ਗੁਰਮੰਤ੍ਰ ਤੋਂ ਹੀਣੇ ਨਿਗੁਰੇ ਮੂਰਖ ਪੁਰਖ ਨਾਲੋਂ ਸੱਪ ਚੰਗਾ ਹੈ ਕਿਉਂਕਿ ਧਰਮ ਸ਼ਾਸਤ੍ਰ ਵਿਚ ਐਸਾ ਕਥਨ ਕੀਤਾ ਹੈ ਕਿ ਸੱਪ ਨੂੰ ਭਾਵੇਂ ਬਹੁਤ ਕ੍ਰੂਰ, ਕਰੜਾ ਦੱਸਿਆ ਹੈ ਪਰ ਨਿਗੁਰਾ ਪੁਰਖ ਸੱਪ ਨਾਲੋਂ ਵੀ ਕਿਤੇ ਵਧੇਰੇ ਬੁਰਾ ਹੈ। ਕਿਉਂਕਿ ਸੱਪ ਦੇ ਡੰਗੇ ਦਾ ਜੜ੍ਹੀ ਬੂਟੀ ਦੁਆਰਾ ਵੀ ਇਲਾਜ ਹੋ ਜਾਂਦਾ ਹੈ ਅਤੇ ਮੰਤ੍ਰਾਂ ਦੁਆਰਾ ਵੀ ਵੱਸ ਵਿਚ ਹੋ ਜਾਂਦਾ ਹੈ ਪਰ ਨਿਗੁਰੇ ਪੁਰਖ ਦਾ ਨਾ ਕੋਈ ਮੰਤ੍ਰ ਹੈ ਅਤੇ ਨਾ ਹੀ ਕੋਈ ਦਵਾਈ ਹੈ, ਜੈਸਾ ਕਿ :

**ਸਰਪ ਕ੍ਰੂਰ ਹੈ ਜਗਤ ਮੈਂ, ਖਲ ਸਰਪਨ ਤੇ ਕ੍ਰੂਰ॥**
**ਸਰਪ ਕ੍ਰੂਰ ਕੋ ਮੰਤ੍ਰ ਹੈ, ਖਲ ਕੋ ਮੰਤ੍ਰ ਨ ਮੂਰ॥੧੬॥** *(ਚਾਣਕਯ ਰਾਜਨੀਤੀ, ਅਧਿ: ਦੂਸਰਾ)*

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਜਮਦੂਤਾਂ ਦੇ ਭੈ ਤੋਂ ਕਿਵੇਂ ਰਹਿਤ ਹੋਈਏ ?*
***ਗੁਰ-ਉੱਤਰ :***

## ਚਰਣਾਰਬਿੰਦ ਭਜਨੰ; ਰਿਦਯੰ ਨਾਮ ਧਾਰਣਹ ॥

ਹੇ ਭਾਈ ! ਜੋ ਪਰਮਾਤਮਾ ਦੇ ਚਰਣਾਰਬਿੰਦ = ਚਰਨ ਕਮਲਾਂ ਦਾ ਭਜਨੰ = ਸਿਮਰਨ ਕਰਦਾ ਹੈ ਅਤੇ ਰਿਦਯੰ = ਹਿਰਦੇ ਵਿਚ ਪ੍ਰਭੂ ਦਾ ਨਾਮ ਧਾਰਣਹ = ਧਾਰਨ ਕਰਦਾ ਹੈ।

**[ਅੰਗ ੧੩੫੭]**

## ਕੀਰਤਨੰ ਸਾਧਸੰਗੇਣ ਨਾਨਕ; ਨਹ ਦ੍ਰਿਸਟੰਤਿ ਜਮਦੂਤਨਹ ॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਾਧਸੰਗੇਣ = ਸਾਧੂਆਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਕੀਰਤਨੰ = ਜੱਸ ਕਰਦਾ ਹੈ, ਉਸਨੂੰ ਜਮਦੂਤਨਹ = ਜਮਦੂਤ ਬੁਰੀ ਨਜ਼ਰ ਨਾਲ ਦ੍ਰਿਸਟੰਤਿ = ਦੇਖ ਵੀ ਨਹੀਂ ਸਕਦੇ॥੩੪॥ ਜੈਸਾ ਕਿ :

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥੧॥** *(ਬਾਵਨ ਅਖਰੀ, ਅੰਗ ੨੫੬)*

***ਪ੍ਰਸ਼ਨ:*** *ਹੇ ਸਤਿਗੁਰੂ ਜੀ ! ਕਿਸੇ ਨੇ ਧਨ, ਰੂਪ, ਸੂਰਗ ਦਾ ਰਾਜ ਆਦਿ ਵਸਤਾਂ ਬਹੁਤ ਦੁਰਲੱਭ ਮੰਨੀਆਂ ਹਨ, ਤੁਸੀਂ ਦੱਸੋ ਕਿ ਕਿਹੜੀ ਵਸਤੂ ਦੁਰਲੱਭ ਹੈ ?*
***ਗੁਰ-ਉੱਤਰ :***

## ਨਚ ਦੁਰਲਭੰ ਧਨੰ ਰੂਪੰ; ਨਚ ਦੁਰਲਭੰ ਸ੍ਵਰਗ ਰਾਜਨਹ ॥

('ਸੁਅਰਗ' ਉਚਾਰਣ ਹੈ)

ਹੇ ਭਾਈ ! ਧਨੰ = ਰੋਕੜੀ ਅਤੇ ਰੂਪੰ = ਸਰੂਪ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਨਚ = ਨਹੀਂ ਹੈ, ਭਾਵ ਧਨ ਉੱਦਮ ਕੀਤਿਆਂ ਪ੍ਰਾਪਤ ਹੋ ਜਾਂਦਾ ਹੈ ਅਤੇ ਰੂਪ ਤੋਤੇ, ਮੋਰਾਂ ਆਦਿ ਜਾਨਵਰਾਂ ਦੇ ਵੀ ਬਹੁਤ ਸੁੰਦਰ ਹੁੰਦੇ ਹਨ। ਸ੍ਵਰਗ ਦਾ ਰਾਜਨਹ = ਰਾਜ ਭਾਗ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਨਹੀਂ ਹੈ ਭਾਵ ਪੁੰਨ ਕਰਨ ਨਾਲ ਪ੍ਰਾਪਤ ਹੋ ਜਾਂਦਾ ਹੈ **ਵਾ:** ਕਈ ਵਾਰੀ ਤਾਂ ਦੈਂਤਾਂ ਨੇ ਹੀ ਖੋਹ ਲਿਆ ਹੈ।

## ਨਚ ਦੁਰਲਭੰ ਭੋਜਨੰ ਬਿੰਜਨੰ; ਨਚ ਦੁਰਲਭੰ ਸ੍ਵਛ ਅੰਬਰਹ ॥

('ਸੁਅੱਛ' ਉਚਾਰਣ ਹੈ)

ਨਾਨਾਂ ਤਰ੍ਹਾਂ ਦੇ ਬਿੰਜਨੰ = ਮਿੱਠੇ, ਸਲੂਣੇ ਭੋਜਨ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੇ

ਨਹੀਂ ਹਨ (ਅਨੇਕਾਂ ਲੋਕ ਦਾਨ ਪੁੰਨ ਵਿਚ ਕਈ ਪ੍ਰਕਾਰ ਦੇ ਭੋਜਨ ਛਕਾ ਰਹੇ ਹਨ ਜਾਂ ਬਾਦਸ਼ਾਹ ਆਦਿ ਅਮੀਰਾਂ ਦੇ ਤਬੇਲਿਆਂ ਵਿਚ ਹਾਥੀ ਘੋੜਿਆਂ ਨੂੰ ਵੀ ਬਹੁਤ ਪਦਾਰਥ ਮਿਲ ਜਾਂਦੇ ਹਨ) ਅਤੇ ਸੂਛ = ਸਾਫ਼, ਉੱਜਲ ਅੰਬਰਹ = ਬਸਤ੍ਰ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੇ ਨਚ = ਨਹੀਂ ਹਨ (ਅਨੇਕਾਂ ਅਮੀਰ ਲੋਕ ਮੰਗਤਿਆਂ ਨੂੰ ਵੀ ਸਾਫ਼ ਕੱਪੜੇ ਦਾਨ ਕਰ ਜਾਂਦੇ ਹਨ।

## ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ; ਨਚ ਦੁਰਲਭੰ ਬਨਿਤਾ ਬਿਲਾਸਹ ॥

ਸੁਤ = ਪੁੱਤਰ, ਮਿੱਤਰ, ਭ੍ਰਾਤ = ਭਰਾ ਅਤੇ ਬਾਂਧਵ = ਸੰਬੰਧੀ ਆਦਿ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੇ ਨਚ = ਨਹੀਂ ਹਨ ਅਤੇ ਬਨਿਤਾ = ਇਸਤ੍ਰੀ ਦੇ ਬਿਲਾਸਹ = ਕੌਤਕ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੇ ਨਚ = ਨਹੀਂ ਹਨ ਭਾਵ ਹਰੇਕ ਜੂਨ ਵਿਚ ਹੀ ਇਹ ਸਾਕ-ਸੰਬੰਧੀ ਹੁੰਦੇ ਹਨ।

## ਨਚ ਦੁਰਲਭੰ ਬਿਦਿਆ ਪ੍ਰਬੀਣੰ; ਨਚ ਦੁਰਲਭੰ ਚਤੁਰ ਚੰਚਲਹ ॥

ਹਰੇਕ ਵਿੱਦਿਆ ਵਿਚ ਪ੍ਰਬੀਣੰ = ਨਿਪੁੰਨ ਹੋਣਾ ਵੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੀ ਕੋਈ ਚੀਜ਼ ਨਚ = ਨਹੀਂ ਹੈ, ਫੇਰ ਬੁੱਧ ਕਰਕੇ ਚਤੁਰ = ਚਲਾਕ ਤੇ ਸਰੀਰ ਕਰਕੇ ਚੰਚਲ ਹੋਣਾ ਵੀ ਕੋਈ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੀ ਵਸਤੂ ਨਚ = ਨਹੀਂ ਹੈ ਭਾਵ ਕਾਂ ਅਤੇ ਬਾਂਦਰ ਆਦਿ ਪੰਛੀ, ਜਾਨਵਰ ਵੀ ਬਹੁਤ ਚਲਾਕ ਹੁੰਦੇ ਹਨ।

## ਦੁਰਲਭੰ ਏਕ ਭਗਵਾਨ ਨਾਮਹ;<br>ਨਾਨਕ ਲਬਧ੍ਯਿੰ ਸਾਧ ਸੰਗਿ ਕ੍ਰਿਪਾ ਪ੍ਰਭੰ ॥੩੫॥

('ਲਬਧਿਅੰ' ਉਚਾਰਣ ਹੈ)

ਹੇ ਭਾਈ ! ਏਕ = ਇਕ ਭਗਵਾਨ = ਪਰਮਾਤਮਾ ਦਾ ਨਾਮਹ = ਨਾਮ ਹੀ ਦੁਰਲਭੰ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਨਾਮ ਪ੍ਰਭੰ = ਪਰਮਾਤਮਾ ਦੀ ਕ੍ਰਿਪਾ = ਮਿਹਰ ਦਾ ਸਦਕਾ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿੱਚੋਂ ਲਬਧ੍ਯਿੰ = ਲੱਭਦਾ ਹੈ ਅਰਥਾਤ ਭਗਵਾਨ ਦਾ ਨਾਮ, ਸਾਧਸੰਗ ਅਤੇ ਪ੍ਰਭੂ ਦੀ ਕਿਰਪਾ ਇਹ ਤਿੰਨੇ ਚੀਜ਼ਾਂ ਹੀ ਦੁਰਲੱਭ ਹਨ, ਜਿਸਨੂੰ ਪ੍ਰਾਪਤ ਹੁੰਦੀਆਂ ਹਨ, ਉਹ ਨਿਹਾਲ ਹੋ ਜਾਂਦਾ ਹੈ ॥੩੫॥ ਜੈਸਾ ਕਿ :

**ਸੁਤ ਦਾਰਾ ਅਰ ਲਛਿਮੀ ਪਾਪੀ ਦੇ ਭੀ ਹੋਇ ॥**
**ਸੰਤ ਸਮਾਗਮ ਹਰਿ ਕਥਾ ਤੁਲਸੀ ਦੁਰਲਭ ਦੋਇ ॥** *(ਤੁਲਸੀ ਜੀ)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਨ੍ਹਾਂ ਸੰਤ ਜਨਾਂ ਨੂੰ ਇਹ ਤਿੰਨੇ ਚੀਜ਼ਾਂ ਪ੍ਰਾਪਤ ਹੋ ਜਾਂਦੀਆ ਹਨ, ਉਨ੍ਹਾਂ ਦੀ ਦ੍ਰਿਸ਼ਟੀ ਕਿਹੋ ਜਿਹੀ ਹੋ ਜਾਂਦੀ ਹੈ ?*

***ਗੁਰ-ਉੱਤਰ :***

## ਜਤ ਕਤਹ ਤਤਹ ਦ੍ਰਿਸਟੰ; ਸ੍ਵਰਗ ਮਰਤ ਪਯਾਲ ਲੋਕਹ ॥

('ਕਤਹ' ਅਤੇ 'ਤਤਹ' ਦਾ ਉਚਾਰਣ ਪੋਲਾ ਹੈ; 'ਸੁਅਰਗ' ਅਤੇ 'ਪਇਆਲ' ਉਚਾਰਣ ਹੈ)

ਹੇ ਭਾਈ ! ਉਹ ਜਤ = ਜਿਥੇ ਕਤਹ = ਕਿਥੇ ਵੀ ਦੇਖਦੇ ਹਨ ਤਤਹ = ਉਥੇ ਪਰਮਾਤਮਾ ਨੂੰ

ਦ੍ਰਿਸਟੰ = ਦੇਖਣਾ ਕਰਦੇ ਹਨ, ਸੁਅਰਗ, ਮਰਤ = ਮਾਤ-ਲੋਕ, ਪਯਾਲ = ਪਤਾਲ ਲੋਕਹ = ਲੋਕ ਵਿਚ ਵਿਆਪਕ ਦੇਖਦੇ ਹਨ।

**ਅਥਵਾ** ਸਵਰਗ ਦੀ ਨਿਆਈਂ ਸਤੋਗੁਣੀ, ਮਾਤ-ਲੋਕ ਦੀ ਨਿਆਈਂ ਰਜੋਗੁਣੀ ਅਤੇ ਪਤਾਲ ਲੋਕ ਦੀ ਨਿਆਈਂ ਤਮੋਗੁਣੀ ਪੁਰਖਾਂ ਵਿਚ ਵੀ ਵਿਆਪਕ ਦੇਖਦੇ ਹਨ **ਵਾ:** ਸਵਰਗ ਦੀ ਨਿਆਈਂ ਪੁੰਨੀ, ਮਾਤ-ਲੋਕ ਦੀ ਨਿਆਈਂ ਪੁੰਨੀ ਪਾਪੀ ਦੋਵੇਂ ਮਿਸ਼ਰਤ ਅਤੇ ਪਤਾਲ ਦੀ ਨਿਆਈਂ ਨਿਰੇ ਪਾਪੀ ਲੋਕਾਂ ਵਿਚ ਵੀ ਉਸਨੂੰ ਵਿਆਪਕ ਦੇਖਦੇ ਹਨ। ਜੈਸਾ ਕਿ :

**ਜਤ ਕਤ ਦੇਖਉ ਤਤ ਰਹਿਆ ਸਮਾਇ ॥** *(ਗਉੜੀ ਮ: ੫, ਅੰਗ ੧੯੩)*

**ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥** *(ਗਉੜੀ ਮ: ੫, ਅੰਗ ੨੦੫)*

# ਸਰਬਤ੍ਰ ਰਮਣੰ ਗੋਬਿੰਦਹ; ਨਾਨਕ, ਲੇਪ ਛੇਪ ਨ ਲਿਪ੍ਤੇ ॥੩੯॥

('ਲਿਪਿਅਤੇ' ਉਚਾਰਣ ਹੈ)

ਬਲਕਿ ਉਹ ਸਰਬਤ੍ਰ = ਸਾਰਿਆਂ ਦੇ ਅੰਦਰ ਗੋਬਿੰਦਹ = ਪਰਮਾਤਮਾ ਨੂੰ ਰਮਣੰ = ਰਮ ਰਿਹਾ, ਵਿਆਪਕ ਜਾਣਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਾਪਾਂ ਪੁੰਨਾਂ ਦੀ ਲੇਪ = ਲਿਪਾਇਮਾਨਗੀ ਵਿਚ ਲਿਪ੍ਤੇ = ਲਿਪਾਇਮਾਨ ਨਹੀਂ ਹੁੰਦੇ ਅਤੇ ਨਾ ਹੀ ਉਨ੍ਹਾਂ ਨੂੰ ਕੋਈ ਛੇਪ = ਕਲੰਕ, ਦਾਗ਼ ਲੱਗਦਾ ਹੈ **ਵਾ:** ਲੇਪ = ਵਿਖੇਪ ਸ਼ਕਤੀ ਕਰਕੇ ਨਾਨਾਂ ਪੁਣਾ ਪ੍ਰਤੀਤ ਨਹੀਂ ਹੁੰਦਾ ॥੩੯॥

ਅੱਗੇ ਸਤਿਗੁਰੂ ਜੀ ਜਿਸ ਉੱਪਰ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ, ਉਸਨੂੰ ਪ੍ਰਾਪਤ ਹੋਈ ਬਖ਼ਸ਼ਿਸ਼ ਦਾ ਵਰਣਨ ਕਰਦੇ ਹਨ।

# ਬਿਖਯਾ ਭਯੰਤਿ ਅੰਮ੍ਰਿਤੰ; ਦ੍ਰੂਸਟਾਂ ਸਖਾ ਸ੍ਵਜਨਹ ॥

('ਬਿਖਿਆ', 'ਭਇਅੰਤ' ਅਤੇ 'ਸੁਅੱਜਨਹ' ਉਚਾਰਣ ਹੈ)

ਉਸ ਮਨੁੱਖ ਨੂੰ ਬਿਖਯਾ = ਜ਼ਹਿਰ ਵੀ ਅੰਮ੍ਰਿਤੰ = ਅੰਮ੍ਰਿਤ ਰੂਪ ਭਯੰਤਿ = ਹੋ ਜਾਂਦੀ ਹੈ ਪ੍ਰਤੱਖ **ਵਾ:** ਅੰਤ੍ਰੀਵੀ ਕਾਮ ਕ੍ਰੋਧ ਰੂਪੀ ਦ੍ਰੂਸਟਾਂ = ਵੈਰੀ ਵੀ ਸ੍ਵਜਨਹ = ਪਿਆਰੇ ਸਖਾ = ਮਿੱਤਰ ਰੂਪ ਹੋ ਜਾਂਦੇ ਹਨ।

**'ਬਿਖਯਾ ਭਯੰਤਿ ਅੰਮ੍ਰਿਤੰ'**

**ਸਾਖੀ—ਮੀਰਾਂ ਬਾਈ :** ਮੀਰਾਂ ਬਾਈ ਰਾਜਾ ਰਤਨ ਸਿੰਘ ਰਾਠੌਰ ਮੇਰਤਾਪਤਿ (ਮੇਰਤਾ, ਮੇੜਤਾ ਰਾਜਪੂਤਾਨੇ ਵਿਚ ਬੀਕਾਨੇਰ ਅਤੇ ਜੋਧਪੁਰ ਦੇ ਮੱਧ) ਦੀ ਪੁੱਤ੍ਰੀ ਸੀ। ਇਸਦਾ ਜਨਮ ਸੰਮਤ ੧੫੫੮ ਵਿਚ ਹੋਇਆ ਅਤੇ ਮੇਵਾੜ ਦੇ ਰਾਜਕੁਮਾਰ ਭੋਜਰਾਜ (ਚਿਤੌੜਪਤਿ ਰਾਣਾ ਸਾਂਗਾ ਦੇ ਪੁਤ੍ਰ) ਨਾਲ ੧੫੭੩ ਵਿਚ ਸ਼ਾਦੀ ਹੋਈ। ਇਸ ਦੇ ਪਤੀ ਦਾ ਦਿਹਾਂਤ ਹੋਣ ਮਗਰੋਂ ਇਸਦੇ ਜੇਠ ਨੇ ਈਰਖਾ ਨਾਲ ਇਸਦੀ ਖਿੱਚੜੀ ਦੇ ਵਿਚ ਵਿਹੁ ਮਿਲਾ ਦਿੱਤੀ। ਮੀਰਾਂ ਬਾਈ ਨੇ ਉਸ ਖਿੱਚੜੀ ਨਾਲ ਭਗਵਾਨ ਨੂੰ ਭੋਗ ਲਵਾਇਆ ਅਤੇ ਆਪ ਪਰਿਵਾਰ ਦੇ ਸਾਹਮਣੇ ਹੀ ਉਹ ਖਿੱਚੜੀ ਖਾ ਗਈ। ਪਰ ਇਸਨੂੰ ਕੁਝ ਨਾ ਹੋਇਆ ਅਤੇ ਭਗਵਾਨ ਦੀ ਮੂਰਤੀ ਉੱਪਰ ਜ਼ਹਿਰ ਦੇ ਨਾਲ ਛੋਟੇ-ਛੋਟੇ ਛਾਲੇ ਪੈ ਗਏ, ਭਾਵ ਭਗਵਾਨ ਨੇ ਆਪਣੀ ਭਗਤਨੀ ਜਾਣ ਕੇ ਉਸਦੀ ਜ਼ਹਿਰ ਆਪ ਹੀ ਖਿੱਚ ਕੇ ਪੀ ਲਈ ਸੀ ਅਤੇ ਮੀਰਾਂ ਬਾਈ ਨੂੰ ਉਹ ਵਿਹੁ ਅੰਮ੍ਰਿਤ ਰੂਪ ਹੋ ਕੇ ਪ੍ਰਾਪਤ ਹੋਈ।

**ਸਾਖੀ—ਹੋਤੀ ਮਰਦਾਨ ਵਾਲੇ ਬਾਬਾ ਆਇਆ ਸਿੰਘ ਜੀ ਦੀ :** ਹੋਤੀ ਮਰਦਾਨ ਵਾਲੇ ਬਾਬਾ ਕਰਮ ਸਿੰਘ ਜੀ ਤੋਂ ਮਗਰੋਂ ਉਨ੍ਹਾਂ ਦੇ ਅਸਥਾਨ 'ਤੇ ਬਾਬਾ ਆਇਆ ਸਿੰਘ ਜੀ ਮਹੰਤ ਬਣੇ ਸਨ। ਉਨ੍ਹਾਂ ਦੇ ਇਕ ਸੇਵਕ ਨੇ ਮਹੰਤੀ ਦੀ ਈਰਖਾ ਕਰਕੇ ਦੁੱਧ ਵਿਚ ਜ਼ਹਿਰ ਮਿਲਾ ਕੇ ਬਾਬਾ ਆਇਆ ਸਿੰਘ ਜੀ

ਨੂੰ ਕਹਿੰਦਾ ਹੈ ਇਹ ਦੁੱਧ ਪੀ ਲਵੋ, ਬਾਬਾ ਜੀ ਅੱਗੋਂ ਹੱਸ ਪਏ ਅਤੇ ਕਹਿਣ ਲੱਗੇ ਕਿ ਤੂੰ ਹੀ ਪੀ ਲੈ। ਉਹ ਕਹਿਣ ਲੱਗਾ ਕਿ ਮੈਂ ਤੁਹਾਡੇ ਵਾਸਤੇ ਹੀ ਲੈ ਕੇ ਆਇਆ ਹਾਂ, ਤੁਸੀਂ ਹੀ ਪੀਣਾ ਕਰੋ ਤਾਂ ਸੰਤ 'ਵਾਹਿਗੁਰੂ' ਦਾ ਜਾਪ ਕਰਦੇ ਹੋਏ ਪੀ ਗਏ। ਪਰ ਵਿਹੁ ਦਾ ਕੋਈ ਅਸਰ ਨਾ ਹੋਇਆ। ਇਸ ਨੇ ਕੁਝ ਸਮਾਂ ਮਗਰੋਂ ਦੂਜੀ ਵਾਰ ਫੇਰ ਜ਼ਹਿਰ ਘੋਲ ਕੇ ਦੁੱਧ ਪਿਲਾਇਆ। ਸੰਤ ਫੇਰ ਵਾਹਿਗੁਰੂ ਦਾ ਜਾਪ ਕਰਦੇ ਹੋਏ ਪੀ ਗਏ ਤਾਂ ਵੀ ਕੁਝ ਨਾ ਹੋਇਆ। ਇਉਂ ਤੀਜੀ ਵਾਰ ਫੇਰ ਦੁੱਧ ਵਿਚ ਜ਼ਹਿਰ ਮਿਲਾ ਕੇ ਲੈ ਆਇਆ ਤਾਂ ਸੰਤਾਂ ਨੇ ਕਿਹਾ ਕਿ ਦੋ ਵਾਰ ਪਹਿਲਾਂ ਵੀ ਜ਼ਹਿਰ ਮਿਲਾ ਕੇ ਲੈ ਕੇ ਆਇਆ ਹੈਂ ਅਸੀਂ ਉਸ ਨੂੰ ਅੰਮ੍ਰਿਤ ਰੂਪ ਕਰਕੇ ਪੀਂਦੇ ਰਹੇ। ਜਿਸ ਕਰਕੇ ਵਾਹਿਗੁਰੂ ਦੇ ਪਰਤਾਪ ਕਰਕੇ ਉਹ ਵਿਹੁ ਅੰਮ੍ਰਿਤ ਰੂਪ ਹੁੰਦੀ ਰਹੀ। ਹੁਣ ਤੂੰ ਤੀਸਰੀ ਵਾਰ ਲੈ ਕੇ ਆਇਆ ਹੈਂ ਤੂੰ ਸਾਨੂੰ ਮਾਰਨ ਦਾ ਤੀਬਰ ਸੰਕਲਪ ਬਣਾ ਹੀ ਲਿਆ ਹੈ, ਤਾਂ ਤੂੰ ਸਾਨੂੰ ਮਾਰ ਕੇ ਆਪਣਾ ਫੁਰਨਾ ਪੂਰਾ ਕਰ ਲੈ। ਸਾਨੂੰ ਸਰੀਰ ਦਾ ਕੋਈ ਮੋਹ ਨਹੀਂ ਹੈ, ਕਿਉਂਕਿ ਅਸੀਂ ਤਾਂ ਜੋ ਸਰੀਰ ਦੁਆਰਾ ਮਰਨਾ ਸੀ, ਉਹ ਨਾਮ ਜਪ ਕੇ ਵਾਹਿਗੁਰੂ ਦੀ ਪ੍ਰਾਪਤੀ ਕਰ ਚੁੱਕੇ ਹਾਂ। ਹੁਣ ਸਰੀਰ ਤਿਆਗਣ ਦੀ ਤੇਰੀ ਇੱਛਾ ਪੂਰੀ ਕਰ ਦਿੰਦੇ ਹਾਂ। ਸੇਵਕ ਨੇ ਭੈ-ਭੀਤ ਹੋ ਕੇ ਹੱਥ ਜੋੜੇ, ਪਰ ਮਹਾਂ ਪੁਰਖਾਂ ਨੇ ਉਹ ਦੁੱਧ ਵਿਹੁ ਰੂਪ ਕਰਕੇ ਪੀ ਗਏ ਤੇ ਸਰੀਰ ਨੂੰ ਸ਼ਾਂਤ ਕਰ ਦਿੱਤਾ। ਇਸ ਕਰਕੇ ਉਨ੍ਹਾਂ ਨੂੰ ਉਹ ਵਿਹੁ ਵੀ ਅੰਮ੍ਰਿਤ ਰੂਪ ਕਰਕੇ ਪ੍ਰਾਪਤ ਹੋਈ।

**ਵਾ:** ਬਿਖਿਯਾ = ਮਾਇਆ ਵੀ ਅੰਮ੍ਰਿਤ ਜਲ ਰੂਪ ਹੋ ਗਈ ਹੈ। ਜੈਸਾ ਕਿ :

**ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥** *(ਅੰਗ ੧੩੭੩)*

## ਦੂਖੰ ਭਯੰਤਿ ਸੁਖੵੰ; ਭੈ ਭੀਤੰ ਤ ਨਿਰਭਯਹ ॥

('ਨਿਰੰਭਇਅਹ' ਉਚਾਰਣ ਹੈ)

ਉਸਨੂੰ ਸਾਰੇ ਦੂਖੰ = ਦੁੱਖ ਵੀ ਸੁਖੵੰ = ਸੁੱਖ ਰੂਪ ਭਯੰਤਿ = ਹੋ ਜਾਂਦੇ ਹਨ **ਵਾ:** ਜੰਮਣ ਮਰਨ ਦੇ ਦੁੱਖ ਤੋਂ ਨਵਿਰਤ ਹੋ ਕੇ ਆਤਮਾਨੰਦ ਰੂਪੀ ਸੁੱਖ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ, ਭੈ ਕਰਕੇ ਭੀਤੰ = ਡਰ ਤ = ਤੋਂ ਨਿਰਭਯਹ = ਨਿਰਭੈ ਹੋ ਜਾਂਦਾ ਹੈ **ਵਾ:** ਜੇਕਰ ਕੋਈ ਉਸਨੂੰ ਭੈ = ਡਰ ਦੇ ਕੇ ਭੀਤੰ = ਡਰਾਉਣਾ ਚਾਹੇ ਤਾਂ ਵੀ ਉਹ ਨਿਰਭੈ ਹੀ ਰਹਿੰਦਾ ਹੈ।

## ਥਾਨ ਬਿਹੂਨ ਬਿਸ੍ਰਾਮ ਨਾਮੰ; ਨਾਨਕ, ਕ੍ਰਿਪਾਲ ਹਰਿ ਹਰਿ ਗੁਰਹ ॥੩੭॥

ਪ੍ਰਤੱਖ **ਵਾ:** ਸਰੂਪ ਰੂਪੀ ਥਾਨ = ਅਸਥਾਨ ਤੋਂ ਬਿਹੂਨ = ਹੀਣੇ ਉਸ ਮਨੁੱਖ ਨੂੰ ਨਾਮ ਜਪਣ ਕਰਕੇ ਬਿਸ੍ਰਾਮ = ਇਸਥਿਤੀ ਪ੍ਰਾਪਤ ਹੋਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਉੱਪਰ ਹਰਿ = ਹਰੇ-ਭਰੇ ਕਰਨ ਵਾਲਾ ਹਰਿ = ਪ੍ਰਭੂ ਤੇ ਗੁਰਹ = ਗੁਰੂ **ਵਾ:** ਹਰੀ ਅਤੇ ਹਰੀ ਦਾ ਸਰੂਪ ਗੁਰੂ ਕ੍ਰਿਪਾਲ = ਮਿਹਰਵਾਨ ਹੋਇਆ ਹੈ ॥੩੭॥

## ਸਰਬ ਸੀਲ ਮਮੰ ਸੀਲੰ; ਸਰਬ ਪਾਂਵਨ ਮਮ ਪਾਂਵਨਹ ॥

ਬੇਨਤੀ ਕਰੋ ਕਿ ਹੇ ਪ੍ਰਭੂ ! ਜਿਵੇਂ ਤੂੰ ਸਰਬ = ਸਾਰਿਆਂ ਭਗਤਾਂ ਨੂੰ ਸੀਲ = ਨਰਮ ਸੁਭਾਅ ਦੇਣਾ ਕਰਦਾ ਹੈਂ, ਉਵੇ ਮਮੰ = ਮੈਨੂੰ ਵੀ ਸੀਲੰ = ਨਰਮ ਸੁਭਾਅ, ਸ਼ਾਂਤੀ ਦੇਣਾ ਕਰ, ਜਿਵੇਂ ਸਰਬ = ਸਾਰਿਆਂ ਭਗਤਾਂ ਨੂੰ ਨਾਮ ਨਾਲ ਪਾਂਵਨ = ਪਵਿੱਤ੍ਰ ਕਰਦਾ ਹੈਂ, ਉਵੇਂ ਮਮੰ = ਮੈਨੂੰ ਵੀ ਪਾਂਵਨਹ = ਪਵਿੱਤ੍ਰਤਾ ਦੇਣਾ ਕਰ।

## ਸਰਬ ਕਰਤਬ ਮਮੰ ਕਰਤਾ; ਨਾਨਕ ਲੇਪ ਛੇਪ ਨ ਲਿਪ੍ਤੇ ॥੩੮॥

('ਲਿਪਿਅਤੇ' ਉਚਾਰਣ ਹੈ)

ਸਰਬ = ਸਾਰੇ ਭਗਤਾਂ ਦੇ ਲੋਕ-ਪ੍ਰਲੋਕ ਦੇ ਕਰਤਬ = ਕਾਰਜ ਕਰਦਾ ਹੈਂ, ਮਮੰ = ਮੇਰਾ ਵੀ ਪਰਮਾਰਥ

ਦਾ ਕਾਰਜ ਕਰਤਾ = ਕਰ ਦੇਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਕਰਕੇ ਅਸੀਂ ਲੇਪ = ਅਪਵਿਤ੍ਰਤਾ ਅਤੇ ਛੇਪ = ਕਲੰਕ ਕਰਕੇ ਲਿਪ੍ਰਤੇ = ਲਿਪਾਏਮਾਨ ਨਹੀਂ ਹੁੰਦੇ **ਵਾ:** ਤੇਰੇ ਸਰੂਪ ਵਿਚ ਕੋਈ ਲੇਪ = ਦਾਗ਼ ਛੇਪ = ਵਿਖੇਪ ਸ਼ਕਤੀ ਆਦਿ ਦੀ ਲਿਪਾਏਮਾਨਤਾ ਨਹੀਂ ਹੈ ॥੩੮॥

## ਦੂਸਰਾ ਅਰਥ

**ਸਰਬ ਸੀਲ ਮਮੰ ਸੀਲੰ; ਸਰਬ ਪਾਂਵਨ ਮਮ ਪਾਂਵਨਹ ॥**

ਸਾਰਿਆਂ ਵਿਚ ਆਪਣਾ ਆਤਮਾ ਰੂਪ ਨਿਸਚੇ ਕਰਕੇ ਤਤ ਬੇਤੇ ਇਸ ਪਰਕਾਰ ਕਹਿੰਦੇ ਹਨ ਕਿ ਜੋ ਸਾਰਿਆਂ ਵਿਚ ਸੀਲ ਸੁਭਾਅ ਹੈ, ਉਹ ਸਾਡਾ ਹੀ ਸੀਲ ਸੁਭਾਅ ਹੈ, ਜੋ ਸਾਰਿਆਂ ਵਿਚ ਪਵਿਤ੍ਰਤਾ ਹੈ, ਉਹ ਸਾਡੇ ਸਰੂਪ ਦੀ ਹੀ ਪਵਿਤ੍ਰਤਾ ਹੈ।

**ਸਰਬ ਕਰਤਬ ਮਮੰ ਕਰਤਾ; ਨਾਨਕ ਲੇਪ ਛੇਪ ਨ ਲਿਪ੍ਰਤੇ ॥੩੮॥**

ਸਾਰੇ ਕਰਤਬਾਂ ਨੂੰ ਅਸੀਂ ਸਾਖੀ ਰੂਪ ਹੋ ਕੇ ਕਰਨ ਵਾਲੇ ਹਾਂ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਸ਼ੁੱਧ ਸਰੂਪ ਵਿਚ ਲੇਪ = ਦਾਗ਼, ਅਪਵਿਤ੍ਰਤਾ, ਛੇਪ = ਵਿਖੇਪ ਸ਼ਕਤੀ ਦੀ ਲਿਪਾਇਅਤਾ ਨਹੀਂ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਸ ਕਲਿਜੁਗ, ਮਾਇਆ ਦੀ ਤਪਸ਼ ਵਿਚ ਸੀਤਲ ਕੌਣ ਹੈ ?*

***ਗੁਰ-ਉੱਤਰ :***

### ਨਹ ਸੀਤਲੰ ਚੰਦ੍ਰ ਦੇਵਹ; ਨਹ ਸੀਤਲੰ ਬਾਵਨ ਚੰਦਨਹ ॥

ਹੇ ਭਾਈ ! ਚੰਦ੍ਰ ਦੇਵਹ = ਚੰਦ੍ਰ ਦੇਵਤਾ ਵੀ ਸੀਤਲੰ = ਠੰਢਾ ਨਹ = ਨਹੀਂ ਹੈ (ਕਿਉਂਕਿ ਵਿਜੋਗੀ ਮਨੁੱਖ ਇਸਦੀਆਂ ਠੰਢੀਆਂ ਕਿਰਨਾਂ ਵਿਚ ਵੀ ਤਪਦੇ ਹਨ) ਬਾਵਨ ਚੰਦਨ ਵੀ ਸੀਤਲੰ = ਠੰਢਾ ਨਹੀਂ ਹੈ, (ਕਿਉਂਕਿ ਬਾਵਨ ਚੰਦਨ ਨੂੰ ਅਨੇਕਾਂ ਸੱਪ ਆਪਣੀ ਵਿਹੁ ਨੂੰ ਦੂਰ ਕਰਨ ਲਈ ਲਪਟੇ ਰਹਿੰਦੇ ਹਨ।)

### ਨਹ ਸੀਤਲੰ ਸੀਤ ਰੁਤੇਣ; ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥

ਹੇ ਭਾਈ ! ਸੀਤ = ਠੰਢ ਵਾਲੀ ਹਿਮਕਰ ਰੁਤੇਣ = ਰੁੱਤ (ਮੱਘਰ ਤੇ ਪੋਹ ਦੇ ਮਹੀਨੇ ਵਾਲੀ ਰੁੱਤ) ਵੀ ਸੀਤਲੰ = ਠੰਢੀ ਨਹੀਂ ਹੈ (ਕਿਉਂਕਿ ਸੜਕੇ ਆਦਿ ਦੀ ਬਿਮਾਰੀ ਵਾਲਿਆਂ ਦੇ ਲਈ ਇਹ ਰੁੱਤ ਦੁਖਦਾਈ ਹੈ) ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਵਜਨਹ = ਪਿਆਰੇ ਸਾਧ = ਸੰਤ ਜਨ ਹੀ ਅਸਲ ਸੀਤਲੰ = ਸੀਤਲਤਾਈ ਵਾਲੇ ਹਨ ਜੋ ਵਾਹਿਗੁਰੂ ਤੋਂ ਵਿੱਛੜੇ ਹੋਇਆਂ ਨੂੰ ਉਸ ਨਾਲ ਮੇਲਦੇ ਹਨ, ਵਿਸ਼ਿਆਂ ਦੀ ਵਿਹੁ ਵੀ ਨਵਿਰਤ ਕਰਦੇ ਹਨ ਸੜਕਾ ਆਦਿ ਬਿਮਾਰੀਆਂ ਨੂੰ ਵੀ ਮੇਟ ਦੇਂਦੇ ਹਨ ਇਸ ਪ੍ਰਕਾਰ ਸੰਤ ਜਨਾਂ ਦੇ ਤੁਲ ਕੋਈ ਸੀਤਲ ਨਹੀਂ ਹੈ ॥੩੯॥ ਜੈਸਾ ਕਿ :

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥** *(ਜੈਤਸਰੀ ਕੀ ਵਾਰ ਮ: ੫, ਅੰਗ ੭੦੯)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਐਸੇ ਸੰਤਾਂ ਦੇ ਲੱਛਣ ਕਿਹੋ ਜਿਹੇ ਹਨ ?*

***ਗੁਰ-ਉੱਤਰ :***

### ਮੰਤ੍ਰੰ ਰਾਮ ਰਾਮ ਨਾਮੰ; ਧ੍ਯਾਨੰ ਸਰਬਤ੍ਰ ਪੂਰਨਹ ॥

(‘ਧਿਆਨੰ’ ਉਚਾਰਣ ਹੈ)

ਹੇ ਭਾਈ ! ਸੰਤ ਜਨ ਰਾਮ = ਰਮੇ ਹੋਏ ਰਾਮ = ਪਰਮਾਤਮਾ ਦੇ ਨਾਮੰ = ਨਾਮ ਰੂਪੀ ਮੰਤ੍ਰ ਨੂੰ ਜਪਦੇ ਅਤੇ

ਵਾਹਿਗੁਰੂ ਨੂੰ ਸਰਬਤ੍ਰ = ਸਾਰਿਆਂ ਥਾਵਾਂ ਅੰਦਰ ਪੂਰਨਹ = ਪੂਰਨ ਜਾਣ ਕੇ ਉਸਦਾ ਧ੍ਯਾਨੰ = ਧਿਆਨ ਧਰਦੇ ਹਨ **ਵਾ:** ਪਰਮਾਤਮਾ ਨੂੰ ਸਭ ਥਾਵਾਂ ਵਿਚ ਪੂਰਨ ਦੇਖਣ ਰੂਪ ਹੀ ਧਿਆਨ ਧਾਰਦੇ ਹਨ।

## ਗ੍ਯਾਨੰ ਸਮ ਦੁਖ ਸੁਖੰ; ਜੁਗਤਿ ਨਿਰਮਲ ਨਿਰਵੈਰਣਹ ॥

(‘ਗਿਆਨੰ’ ਉਚਾਰਣ ਹੈ)

ਦੁੱਖ ਅਤੇ ਸੁਖੰ = ਸੁੱਖ ਨੂੰ ਸਮ = ਸਮਾਨ ਗ੍ਯਾਨੰ = ਜਾਣਦੇ ਹਨ **ਵਾ:** ਉਨ੍ਹਾਂ ਦਾ ਐਸਾ ਗਿਆਨ ਹੈ ਕਿ ਦੁੱਖ ਅਤੇ ਸੁੱਖ ਵਿਚ ਸਮਾਨ ਬਿਰਤੀ ਰੱਖਦੇ ਹਨ, ਦੁੱਖ ਹੋਣ ’ਤੇ ਸਮਝਦੇ ਹਨ ਕਿ ਪਰਮਾਤਮਾ ਸਾਡੇ ਮੰਦ ਕਰਮਾਂ ਦੇ ਫਲ ਭੁਗਤਾ ਕੇ ਪਾਪਾਂ ਦੀ ਨਵਿਰਤੀ ਕਰ ਰਿਹਾ ਹੈ ਅਤੇ ਸੁੱਖ ਆਉਣ ’ਤੇ ਸਮਝਦੇ ਹਨ ਕਿ ਸਾਡੇ ਪੁੰਨਾਂ ਦਾ ਫਲ ਪ੍ਰਾਪਤ ਹੋ ਰਿਹਾ ਹੈ। ਇਉਂ ਸੁੱਖ ਅਤੇ ਦੁੱਖ ਨੂੰ ਮਿਥਿਆ ਜਾਣ ਕੇ ਆਪ ਦ੍ਰਿਸ਼ਟਾ ਰੂਪ ਹੁੰਦੇ ਹਨ। ਉਨ੍ਹਾਂ ਦੀ ਨਿਰਮਲ = ਉੱਜਲ ਤੇ ਨਿਰਵੈਰਣਹ = ਵੈਰ ਤੋਂ ਰਹਿਤ ਜੁਗਤਿ = ਜੁਗਤੀ ਹੈ **ਵਾ:** ਨਿਰਮਲ ਤੇ ਨਿਰਵੈਰ ਹਰੀ ਵਿਚ ਜੁਗਤਿ = ਜੁੜੇ ਰਹਿੰਦੇ ਹਨ।

## ਦਯਾਲੰ ਸਰਬਤ੍ਰ ਜੀਆ; ਪੰਚ ਦੋਖ ਬਿਵਰਜਿਤਹ ॥

(‘ਦਇਆਲੰ’ ਉਚਾਰਣ ਹੈ)

ਸਰਬਤ੍ਰ = ਸਾਰੇ ਜੀਆ = ਜੀਵਾਂ ਉੱਪਰ ਦਯਾਲੰ = ਕ੍ਰਿਪਾਲਤਾ ਕਰਦੇ ਹਨ, ਪੰਚ = ਪੰਜ ਦੋਖ = ਸਬਦ, ਸਪਰਸ਼, ਰੂਪ ਰਸ, ਗੰਧ **ਵਾ:** ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਬਿਵਰਜਿਤਹ = ਰੋਕ ਕੇ ਰੱਖਦੇ ਹਨ।

## ਭੋਜਨੰ ਗੋਪਾਲ ਕੀਰਤਨੰ; ਅਲਪ ਮਾਯਾ ਜਲ ਕਮਲ ਰਹਤਹ ॥

(‘ਮਾਇਆ’ ਉਚਾਰਣ ਹੈ)

ਗੋਪਾਲ = ਪਰਮਾਤਮਾ ਦਾ ਕੀਰਤਨੰ = ਜੱਸ ਰੂਪੀ ਭੋਜਨੰ = ਭੋਜਨ ਛਕਦੇ ਹਨ ਅਤੇ ਮਾਇਆ ਦੇ ਤਾਈਂ ਅਲਪ = ਤੁੱਛ ਜਾਣ ਕੇ ਇਉਂ ਨਿਰਲੇਪ ਰਹਿੰਦੇ ਹਨ ਜਿਵੇਂ ਜਲ = ਪਾਣੀ ਵਿਚ ਕਮਲ ਨਿਰਲੇਪ ਰਹਤਹ = ਰਹਿੰਦੇ ਹਨ।

## ਉਪਦੇਸੰ ਸਮ ਮਿਤ੍ਰ ਸਤ੍ਰਹ; ਭਗਵੰਤ ਭਗਤਿ ਭਾਵਨੀ ॥

ਮਿਤ੍ਰ ਅਤੇ ਸਤ੍ਰਹ = ਦੁਸ਼ਮਨ ਭਾਵ ਕੋਈ ਮਿੱਤ੍ਰਤਾਈ ਜਾਂ ਦੁਸ਼ਮਨੀ ਕਰੀ ਜਾਵੇ, ਪਰ ਸੰਤ ਜਨ ਦੋਨਾਂ ਨੂੰ ਇਕ ਸਮ = ਸਮਾਨ ਉਪਦੇਸੰ = ਸਿੱਖਿਆ ਦੇਂਦੇ ਹਨ ਅਤੇ ਭਗਵੰਤ = ਪਰਮਾਤਮਾ ਦੀ ਭਗਤਿ = ਭਗਤੀ ਵਿਚ ਭਾਵਨੀ = ਸ਼ਰਧਾ ਧਾਰਨ ਕਰਕੇ ਰੱਖਦੇ ਹਨ।

## ਪਰ ਨਿੰਦਾ, ਨਹ ਸ੍ਰੋਤਿ ਸ੍ਰਵਣੰ; ਆਪੁ ਤ੍ਯਿਾਗਿ ਸਗਲ ਰੇਣੁਕਹ ॥

(‘ਤਿਆਗਿ’ ਉਚਾਰਣ ਹੈ)

ਪਰ = ਪਰਾਈ ਨਿੰਦਾ = ਅਪਕੀਰਤੀ ਨੂੰ ਆਪਣੇ ਸ੍ਰੋਤਿ = ਕੰਨਾਂ ਦੁਆਰਾ ਸ੍ਰਵਣੰ = ਸੁਣਨਾ ਨਹੀਂ ਕਰਦੇ, ਆਪੁ = ਆਪਾ-ਭਾਵ (ਹੰਕਾਰ) ਤ੍ਯਿਾਗਿ ਛੱਡ ਕੇ ਸਗਲ = ਸਾਰਿਆਂ ਦੇ ਚਰਨਾਂ ਦੀ ਰੇਣੁਕਹ = ਧੂੜੀ ਬਣ ਕੇ ਰਹਿੰਦੇ ਹਨ ਭਾਵ ਅਤਿਅੰਤ ਨਿਮਰਤਾ ਧਾਰਨ ਕਰਦੇ ਹਨ।

## ਖਟ ਲਖ੍ਯਣ ਪੂਰਨੰ ਪੁਰਖਹ; ਨਾਨਕ ਨਾਮ ਸਾਧ ਸ੍ਵਜਨਹ ॥੪੦॥

(‘ਲੱਖਿਅਣ’ ਉਚਾਰਣ ਹੈ)

ਜਿਨ੍ਹਾਂ ਵਿਚ ਇਹ ਖਟ = ਛੇ ਲਖ੍ਯਣ = ਲੱਛਣ ਹਨ, ਉਹ ਪੂਰਨੰ = ਪੂਰੇ ਪੁਰਖਹ = ਪੁਰਖ (ਸੰਤ ਜਨ)

ਹਨ **ਵਾ:** ਪੂਰਨ ਪੁਰਖ ਵਿਚ ਇਹ ਬਾਰਾਂ ਲੱਛਣ ਖਟ = ਮਿਲਦੇ[੧] ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਨਾਮ ਹੀ ਸੂਜਨਹ = ਪਿਆਰੇ ਸਾਧ = ਸੰਤ ਜਨ ਹੈ ॥੪੦॥

***ਨੋਟ :*** ਇਸ ਸਲੋਕ ਵਿਚ ਉਪਰੋਕਤ ਛੇ ਪੰਗਤੀਆਂ ਵਿਚ ਇਕ-ਇਕ ਗੁਣ ਮੰਨ ਕੇ ਛੇ ਲੱਛਣ ਬਣਦੇ ਹਨ ਅਤੇ ਇਕ-ਇਕ ਪੰਗਤੀ ਵਿਚ ਦੋ-ਦੋ ਲੱਛਣ ਮੰਨ ਕੇ ਬਾਰਾਂ ਬਣਦੇ ਹਨ। ਇਕ-ਇਕ ਅਰਥ ਮੰਨ ਕੇ 'ਖਟ' ਪਦ ਦਾ ਅਰਥ ਛੇ ਅਤੇ ਇਕ ਪੰਗਤੀ ਵਿਚ ਦੋ-ਦੋ ਅਰਥ ਮੰਨ ਕੇ 'ਖਟ' ਪਦ ਦਾ ਮਿਲਣਾ ਅਰਥ ਸਮਝਣਾ।

## ਅਜਾ ਭੋਗੰਤ ਕੰਦ ਮੂਲੰ; ਬਸੰਤੇ ਸਮੀਪਿ ਕੇਹਰਹ ॥

ਸੰਸਾਰ ਦੀ ਹਾਲਤ ਕਥਨ ਕਰਦੇ ਹਨ ਕਿ ਜਿਵੇਂ ਅਜਾ = ਬੱਕਰੀ ਕੰਦ ਮੂਲੰ = ਫਲ-ਫੁੱਲ ਆਦਿ ਭੋਗੰਤ = ਭੋਗਦੀ, ਖਾਂਦੀ ਹੋਈ ਖ਼ੁਸ਼ ਹੁੰਦੀ ਹੈ ਪਰ ਕੇਹਰਹ = ਸ਼ੇਰ ਦੇ ਸਮੀਪਿ = ਪਾਸ ਬਸੰਤੇ = ਵੱਸਦੀ ਹੋਵੇ, ਭਾਵ ਸ਼ੇਰ ਪਾਸ ਜਾ ਕੇ ਦੁੱਖ ਦੇ ਸਹਿਤ ਹੁੰਦੀ ਹੈ।

**ਅਥਵਾ** ਬੱਕਰੀ ਦੀ ਨਿਆਈਂ ਜੀਵ ਫਲ-ਫੁੱਲ ਆਦਿ ਪਦਾਰਥ ਭੋਗਦਾ ਹੈ ਪਰ ਕਾਲ ਰੂਪੀ ਸ਼ੇਰ ਦੇ ਪਾਸ ਵੱਸ ਰਿਹਾ ਹੈ।

**ਸਾਖੀ—ਬੀਰਬਲ ਦੇ ਲੱਭਣ ਦੀ :** ਇਕ ਵਾਰ ਅਕਬਰ ਬਾਦਸ਼ਾਹ ਦੇ ਵਜ਼ੀਰਾਂ ਨੇ ਬੀਰਬਲ ਨਾਲ ਈਰਖਾ ਕਰਕੇ ਅਕਬਰ ਬਾਦਸ਼ਾਹ ਨੂੰ ਬੀਰਬਲ ਦੇ ਵਿਰੁੱਧ ਭੜਕਾ ਦਿੱਤਾ, ਜਿਸ 'ਤੇ ਅਕਬਰ ਨੇ ਬੀਰਬਲ ਨੂੰ ਦੇਸ਼ ਨਿਕਾਲਾ ਦੇਣ ਦਾ ਫ਼ੈਸਲਾ ਕਰ ਲਿਆ। ਉੱਧਰ ਜਦੋਂ ਬੀਰਬਲ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਸਨੇ ਸੋਚਿਆ ਕਿ ਜ਼ਰੂਰ ਬਾਦਸ਼ਾਹ ਨੂੰ ਮੇਰੇ ਬਾਰੇ ਕਿਸੇ ਨੇ ਭੜਕਾਇਆ ਹੋਵੇਗਾ, ਜੇਕਰ ਮੈਂ ਏਥੋਂ ਚਲਾ ਗਿਆ ਤਾਂ ਉਹ ਦੁਸ਼ਟ ਲੋਕ ਜ਼ਰੂਰ ਅਕਬਰ ਨੂੰ ਨੁਕਸਾਨ ਪਹੁੰਚਾਉਣਗੇ। ਇਹ ਵਿਚਾਰ ਕਰਕੇ ਬੀਰਬਲ ਨਗਰ ਵਿਚ ਹੀ ਕਿਸੇ ਦੇ ਘਰ ਅੰਦਰ ਲੁੱਕ ਗਿਆ। ਬਾਦਸ਼ਾਹ ਨੇ ਹੁਕਮ ਕੀਤਾ ਕਿ ਬੀਰਬਲ ਨੂੰ ਮੇਰੇ ਕੋਲ ਪੇਸ਼ ਕਰੋ, ਪਰ ਬੀਰਬਲ ਕਿਤੋਂ ਵੀ ਨਾ ਮਿਲਿਆ। ਇਕ ਦਿਨ ਅਚਾਨਕ ਅਕਬਰ ਨੂੰ ਜ਼ਰੂਰੀ ਕੰਮ ਪੈ ਗਿਆ ਜੋ ਕਿਸੇ ਵੀ ਵਜ਼ੀਰ, ਅਹਿਲਕਾਰ ਆਦਿ ਤੋਂ ਨਾ ਹੋ ਸਕਿਆ। ਉਸ ਵੇਲੇ ਬਾਦਸ਼ਾਹ ਨੇ ਬੀਰਬਲ ਨੂੰ ਯਾਦ ਕੀਤਾ। ਤਦੋਂ ਇਕ ਅਹਿਲਕਾਰ ਨੇ ਕਿਹਾ ਕਿ ਬਾਦਸ਼ਾਹ! ਬੀਰਬਲ ਇਸ ਨਗਰ ਵਿਚ ਹੀ ਲੁਕਿਆ ਹੋਇਆ ਹੈ। ਉਸ ਵੇਲੇ ਅਕਬਰ ਬਾਦਸ਼ਾਹ ਨੇ ਉਸ ਬੀਰਬਲ ਨੂੰ ਲੱਭਣ ਲਈ ਇਕ ਤਰਕੀਬ ਸੋਚੀ ਅਤੇ ਸਾਰੇ ਨਗਰ ਵਿੱਚੋਂ ਇਕ-ਇਕ ਮਨੁੱਖ ਬੁਲਾ ਕੇ ਉਨ੍ਹਾਂ ਨੂੰ ਇਕ-ਇਕ ਬੱਕਰਾ ਤੋਲ ਕੇ ਦਿੱਤਾ ਅਤੇ ਨਾਲ ਹੀ ਖ਼ੁਰਾਕ ਵੀ ਤੋਲ ਕੇ ਦਿੱਤੀ ਅਤੇ ਸਭ ਨੂੰ ਕਿਹਾ ਕਿ ਇਹ ਅੱਠ ਦਿਨ ਦੀ ਖ਼ੁਰਾਕ ਹੈ ਜੋ ਹਰ ਰੋਜ਼ ਇਨ੍ਹਾਂ ਨੂੰ ਖਵਾਉਣੀ ਹੈ ਪਰ ਯਾਦ ਰਹੇ ਕਿ ਬੱਕਰਿਆਂ ਦਾ ਤੋਲ ਨਾ ਘੱਟਣਾ ਤੇ ਨਾ ਵੱਧਣਾ ਚਾਹੀਦਾ ਹੈ, ਬੱਕਰਿਆਂ ਦਾ ਤੋਲ ਅੱਜ ਜਿਤਨਾ ਹੀ ਚਾਹੀਦਾ ਹੈ ਜਿਸਦਾ ਤੋਲ ਵੱਧ ਘੱਟ ਹੋਇਆ ਉਸਨੂੰ ਸਜ਼ਾ ਮਿਲੇਗੀ। ਇਹ ਗੱਲ ਸੁਣ ਕੇ ਸਾਰੇ ਬੜੇ ਘਬਰਾਏ ਅਤੇ ਆਪੋ-ਆਪਣੇ ਘਰਾਂ ਨੂੰ ਚਲੇ ਗਏ, ਜਿਸ ਘਰ ਵਿਚ ਬੀਰਬਲ ਲੁਕਿਆ ਸੀ ਉਸ ਘਰ ਦਾ ਮਾਲਕ ਵੀ ਬੱਕਰਾ ਲੈ ਕੇ ਘਰ ਆਇਆ ਅਤੇ ਬਹੁਤ ਉਦਾਸ ਹੋ ਕੇ ਬੈਠ ਗਿਆ। ਬੀਰਬਲ ਨੇ ਉਦਾਸੀ ਦਾ ਕਾਰਨ ਪੁੱਛਿਆ ਤਾਂ ਉਸ ਨੇ ਬਾਦਸ਼ਾਹ ਵਾਲੀ ਗੱਲ ਦੱਸ ਦਿੱਤੀ। ਬੀਰਬਲ ਨੇ ਕਿਹਾ ਕਿ ਇਹ ਕਿਹੜਾ ਕੋਈ ਔਖਾ ਕੰਮ ਹੈ। ਤੂੰ ਇਸਨੂੰ ਰੋਜ਼ਾਨਾ ਖ਼ੁਰਾਕ ਖੁਵਾ ਕੇ ਇਕ ਵਾਰ ਸ਼ੇਰ ਦੇ ਪਿੰਜਰੇ ਦੇ ਸਾਹਮਣੇ ਲੈ ਜਾਇਆ ਕਰ, ਇਸ ਸਹਿਮ ਦੇ ਨਾਲ ਇਸਦਾ ਵਜ਼ਨ ਨਹੀਂ ਵਧੇਗਾ। ਉਸਨੇ ਐਸਾ ਹੀ ਕੀਤਾ ਤੇ ਅੱਠਾਂ ਦਿਨਾਂ ਬਾਅਦ ਅਕਬਰ ਦੇ ਪਾਸ ਪਹੁੰਚ ਗਿਆ। ਸਾਰਿਆਂ ਦੇ ਬੱਕਰੇ ਤੋਲੇ ਗਏ ਤਾਂ ਵੱਧ ਘੱਟ

---

੧. ਖਟ ਨਾਮ ਖੱਟੀ ਦਾ ਵੀ ਹੁੰਦਾ ਹੈ ਜੋ ਕਮਾਈ ਕਰਕੇ ਲਿਆਉਣੀ ਹੈ, ਕਮਾਈ ਦੇ ਮਿਲਣ ਤੋਂ ਏਥੇ ਖਟ ਦਾ 'ਅਰਥ' ਮਿਲਣਾ ਸਮਝਣਾ।

ਤੋਲ ਨਿਕਲਿਆ। ਜਦੋਂ ਇਸਦੇ ਬੱਕਰੇ ਨੂੰ ਤੋਲਿਆ ਗਿਆ ਤਾਂ ਇਸਦਾ ਵਜ਼ਨ ਪੂਰਾ ਨਿਕਲਿਆ, ਉਸ ਵੇਲੇ ਬਾਦਸ਼ਾਹ ਨੇ ਪੁੱਛਿਆ ਕਿ ਤੂੰ ਇਸਨੂੰ ਖ਼ੁਰਾਕ ਖਵਾਈ ਹੈ ਜਾਂ ਕੋਈ ਚਲਾਕੀ ਕਰਦਾ ਹੈਂ, ਉਸਨੇ ਕਿਹਾ ਕਿ ਮਹਾਰਾਜ! ਮੈਂ ਇਸਨੂੰ ਸਾਰੀ ਖ਼ੁਰਾਕ ਵੀ ਖਵਾਈ ਹੈ। ਪਰ ਮੈਂ ਇਸਨੂੰ ਖ਼ੁਰਾਕ ਖੁਵਾ ਕੇ ਸ਼ੇਰ ਦੇ ਪਾਸ ਲੈ ਜਾਂਦਾ ਸੀ। ਬਾਦਸ਼ਾਹ ਨੇ ਕਿਹਾ ਕਿ ਤੈਨੂੰ ਇਹ ਸਲਾਹ ਬੀਰਬਲ ਨੇ ਦਿੱਤੀ ਹੋਵੇਗੀ। ਦੱਸ, ਬੀਰਬਲ ਤੇਰੇ ਘਰ ਵਿਚ ਹੈ? ਤਾਂ ਉਸਨੇ ਕਿਹਾ ਕਿ ਹਾਂ ਜੀ, ਮੇਰੇ ਘਰ ਵਿਚ ਹੈ। ਤਦੋਂ ਬਾਦਸ਼ਾਹ ਨੇ ਸਿਪਾਹੀ ਭੇਜ ਕੇ ਬੀਰਬਲ ਨੂੰ ਆਪਣੇ ਪਾਸ ਬੁਲਵਾਇਆ ਤੇ ਉਸਦੀ ਪਦਵੀ ਉਸਨੂੰ ਦੇ ਦਿੱਤੀ। ਇਸ ਸਾਖੀ ਤੋਂ ਉਪਰੋਕਤ ਅਰਥ ਸਪਸ਼ਟ ਹੋ ਜਾਂਦਾ ਹੈ ਕਿ ਬੱਕਰੀ ਖ਼ੁਰਾਕ ਖਾਂਦੀ ਹੋਈ ਵੀ ਪ੍ਰਫੁੱਲਤ ਨਹੀਂ ਹੁੰਦੀ, ਜੇਕਰ ਖ਼ੁਰਾਕ ਖੁਆ ਕੇ ਸ਼ੇਰ ਦੇ ਅੱਗੇ ਦੀ ਲੰਘਾਈ ਜਾਵੇ।

## ਤਤ੍ਰਗਤੇ ਸੰਸਾਰਹ; ਨਾਨਕ ਸੋਗ ਹਰਖੰ ਬਿਆਪਤੇ ॥੪੧॥

ਤਤ੍ਰ = ਤਿਸ ਪ੍ਰਕਾਰ ਹੀ ਸੰਸਾਰਹ = ਜਗਤ ਦੀ ਗਤੇ = ਰੀਤੀ, ਮਰਯਾਦਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵਾਂ ਨੂੰ ਸੋਗ = ਗ਼ਮੀ ਤੇ ਹਰਖੰ = ਖ਼ੁਸ਼ੀ ਦੋਵੇਂ ਹੀ ਬਿਆਪਤੇ = ਵਿਆਪਦੇ ਰਹਿੰਦੇ ਹਨ ਭਾਵ ਜੋ ਜੀਵ ਨੂੰ ਅਨੇਕਾਂ ਜਤਨਾਂ ਕਰਕੇ ਖ਼ੁਸ਼ੀ ਹੁੰਦੀ ਹੈ, ਉਹ ਦੁੱਖ ਆਉਣ ਨਾਲ ਦੂਰ ਹੋ ਜਾਂਦੀ ਹੈ ਤੇ ਜੀਵਾਂ ਦਾ ਸੁੱਖ ਇਕ-ਰਸ ਕਾਇਮ ਨਹੀਂ ਰਹਿੰਦਾ॥੪੧॥

## ਛਲੰ ਛਿਦ੍ਰੰ ਕੋਟਿ ਬਿਘਨੰ; ਅਪਰਾਧੰ ਕਿਲਬਿਖ ਮਲੰ ॥

ਛਲੰ = ਧੋਖਾ ਕਰਨਾ, ਕਿਸੇ ਦੇ ਛਿਦ੍ਰੰ = ਐਬ, ਦੋਖ ਦੇਖਣੇ, ਕੋਟਿ = ਕ੍ਰੋੜਾਂ ਬਿਘਨੰ = ਰੁਕਾਵਟਾਂ ਪੈਣੀਆਂ ਜਾਂ ਕਿਸੇ ਦੇ ਕੰਮ ਵਿਚ ਪਾਉਣੀਆਂ, ਅਪਰਾਧੰ = ਗੁਨਾਹ, ਕਿਲਬਿਖ = ਪਾਪ ਅਤੇ ਹੰਗਤਾ, ਅਵਿੱਦਿਆ ਦੀ ਮਲੰ = ਮਲੀਨਤਾਈ ਆਦਿ ਔਗੁਣ ਜੀਵ ਵਿਚ ਹਨ।

## ਭਰਮ ਮੋਹੰ ਮਾਨ ਅਪਮਾਨੰ; ਮਦੰ ਮਾਯਾ ਬਿਆਪਤੰ ॥

ਪੰਜ ਪ੍ਰਕਾਰ ਦਾ ਭਰਮ, ਸਰੀਰਾਂ ਦਾ ਮੋਹੰ = ਸਨੇਹ, ਆਪਣੇ ਮਾਨ = ਆਦਰ ਕਰਾਉਣ ਦੀ ਇੱਛਾ ਅਪਮਾਨੰ = ਨਿਰਾਦਰ ਦਾ ਭੈ, ਮਦੰ = ਹੰਕਾਰ ਆਦਿ ਰੂਪਾਂ ਵਿਚ ਜੀਵਾਂ ਨੂੰ ਮਾਇਆ ਬਿਆਪਤੰ = ਵਿਆਪ ਰਹੀ ਹੈ।

## ਮ੍ਰਿਤ੍ਯੁ ਜਨਮ ਭ੍ਰਮੰਤਿ ਨਰਕਹ; ਅਨਿਕ ਉਪਾਵੰ ਨ ਸਿਧ੍ਯਤੇ ॥

('ਮਰ੍ਤਿਉ' ਰਾਰੇ ਨੂੰ ਸਿਹਾਰੀ ਲਾ ਕੇ ਅਤੇ 'ਸਿੱਧਿਅਤੇ' ਉਚਾਰਣ ਹੈ)

ਇਨ੍ਹਾਂ ਔਗੁਣਾਂ ਕਰਕੇ ਜੀਵ ਮ੍ਰਿਤ੍ਯੁ = ਮਰਦਾ ਜਨਮਦਾ ਭ੍ਰਮੰਤਿ = ਭਰਮਦਾ ਹੋਇਆ ਨਰਕਹ = ਨਰਕਾਂ ਵਿਚ ਪੈਂਦਾ ਰਹਿੰਦਾ ਹੈ **ਵਾ:** ਮੌਤ ਅਨੇਕਾਂ ਜਨਮਾਂ ਵਿਚ ਆਉਂਦੀ ਹੋਈ ਨਰਕਾਂ ਵਿਚ ਪਾਉਂਦੀ ਹੈ, ਅਨਿਕ = ਅਨੇਕਾਂ ਸਕਾਮ ਕਰਮਾਂ, ਸਾਧਨਾਂ ਰੂਪੀ ਉਪਾਵੰ = ਯਤਨਾਂ ਕਰਕੇ ਵੀ ਕੋਈ ਸਿਧ੍ਯਤੇ = ਮੁਕਤ ਨਹੀਂ ਹੋ ਸਕਦਾ।

## ਨਿਰਮਲੰ ਸਾਧ ਸੰਗਹ; ਜਪੰਤਿ ਨਾਨਕ ਗੋਪਾਲ ਨਾਮੰ ॥

ਕੇਵਲ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੇ ਸੰਗਹ = ਨਾਲ ਮਿਲ ਕੇ ਨਿਰਮਲੰ = ਉੱਜਲ ਜੀਵਨ ਵਾਲੇ ਹੋਈਦਾ ਹੈ **ਵਾ:** ਸਾਧੂਆਂ ਦੀ ਸੰਗਤ ਹੀ ਉੱਜਲ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿਉਂਕਿ

ਉਹ ਸੰਤ ਜਨ ਗੋਪਾਲ = ਪਰਮਾਤਮਾ ਦਾ ਨਾਮੰ = ਨਾਮ ਜਪੰਤਿ = ਜਪਦੇ ਰਹਿੰਦੇ ਹਨ **ਵਾ:** ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਗੋਪਾਲ ਦਾ ਨਾਮ ਜਪਣਾ ਕਰੋ।

## ਰਮੰਤਿ ਗੁਣ ਗੋਬਿੰਦ; ਨਿਤ ਪ੍ਰਤਹ ॥੪੨॥

ਉਹ ਸੰਤ ਜਨ ਨਿਤ ਪ੍ਰਤਹ = ਨਿਤਾਪ੍ਰਤੀ ਗੋਬਿੰਦ = ਪ੍ਰਭੂ ਦੇ ਗੁਣ ਰਮੰਤਿ = ਉਚਾਰਣ ਕਰਦੇ ਰਹਿੰਦੇ ਹਨ **ਵਾ:** ਜਿਹੜੇ ਸੰਤ ਜਨਾਂ ਨਾਲ ਮਿਲ ਕੇ ਨਿਤਾਪ੍ਰਤੀ ਗੋਬਿੰਦ ਦੇ ਗੁਣਾਂ ਨੂੰ ਉਚਾਰਣ ਕਰਦੇ ਹਨ, ਉਹ ਵੀ ਨਿਰਮਲ ਹੋ ਜਾਂਦੇ ਹਨ॥੪੨॥

## ਤਰਣ ਸਰਣ ਸੁਆਮੀ; ਰਮਣ ਸੀਲ ਪਰਮੇਸੁਰਹ ॥

ਹੇ ਭਾਈ! ਸੁਆਮੀ = ਮਾਲਕ ਪ੍ਰਭੂ ਦੀ ਸਰਣ = ਓਟ ਵਿਚ ਪੈ ਕੇ ਸੰਸਾਰ-ਸਮੁੰਦ੍ਰ ਤੋਂ ਤਰਣ = ਤਰਨਾ ਹੁੰਦਾ ਹੈ **ਵਾ:** ਸੁਆਮੀ ਦੀ ਸ਼ਰਨ ਸੰਸਾਰ-ਸਮੁੰਦ੍ਰ ਤੋਂ ਤਾਰਨ ਦੇ ਲਈ ਤਰਣ = ਜਹਾਜ਼ ਰੂਪ ਹੈ, ਉਹ ਪਰਮੇਸੁਰਹ = ਪਰਮਾਤਮਾ ਦੀ ਪਰਾਪਤੀ ਸੀਲ = ਨਰਮ ਸੁਭਾਅ ਧਾਰਨ ਅਤੇ ਉਸਦਾ ਨਾਮ, ਗੁਣ ਰਮਣ = ਉਚਾਰਣ ਕਰਕੇ ਹੁੰਦੀ ਹੈ।

**ਅਥਵਾ** ਜੋ ਰਮਿਆ ਹੋਇਆ ਅਤੇ ਸੀਲ ਸੁਭਾਅ ਵਾਲਾ ਪਰਮੇਸ਼ਰ ਹੈ, ਉਸ ਦੀ ਸ਼ਰਨ ਵਿਚ ਪੈ ਕੇ ਤਰਨਾ ਹੁੰਦਾ ਹੈ।

## ਕਰਣ ਕਾਰਣ ਸਮਰਥਹ; ਦਾਨੁ ਦੇਤ ਪ੍ਰਭੁ ਪੂਰਨਹ ॥

ਉਹ ਪ੍ਰਭੂ ਸਾਰੇ ਕਾਰਜਾਂ ਦੇ ਕਰਨ ਕਰਾਉਣ ਨੂੰ ਸਮਰਥਹ = ਸਮਰੱਥ (ਸਰਬ ਸ਼ਕਤੀਵਾਨ) ਹੈ, ਉਹ ਪੂਰਨਹ = ਪੂਰਨ ਪ੍ਰਭੂ ਸਭ ਨੂੰ ਰੋਜ਼ੀ ਆਦਿ ਦਾ ਦਾਨ ਦੇਤ = ਦੇਣਾ ਕਰਦਾ ਹੈ।

## ਨਿਰਾਸ ਆਸ ਕਰਣੰ; ਸਗਲ ਅਰਥ ਆਲਯਹ ॥

(‘ਆੱਲਇਅਹ’ ਉਚਾਰਣ ਹੈ)

ਨਿਰਾਸ = ਨਿਰਾਸਿਆਂ ਦੀ ਆਸ = ਉਮੀਦ ਪੂਰਨ ਕਰਣੰ = ਕਰਨ ਵਾਲਾ ਹੈ ਅਤੇ ਸਗਲ = ਸਾਰੇ ਅਰਥ = ਪਦਾਰਥਾਂ ਦਾ ਆਲਯਹ = ਘਰ ਰੂਪ ਹੈ।

## ਗੁਣ ਨਿਧਾਨ ਸਿਮਰੰਤਿ ਨਾਨਕ; ਸਗਲ ਜਾਚੰਤ ਜਾਚਿਕਹ ॥੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪ੍ਰਭੂ ਨੂੰ ਸਿਮਰੰਤਿ = ਸਿਮਰਨਾ ਕਰੋ, ਜਿਸ ਪਾਸੋਂ ਸਗਲ = ਸਾਰੇ ਜਾਚਿਕਹ = ਮੰਗਤੇ ਅਨੇਕ ਪ੍ਰਕਾਰ ਦੀਆਂ ਦਾਤਾਂ ਜਾਚੰਤ = ਮੰਗਦੇ ਹਨ॥੪੩॥

## ਦੁਰਗਮ ਸਥਾਨ ਸੁਗਮੰ; ਮਹਾ ਦੂਖ ਸਰਬ ਸੂਖਣਹ ॥

(‘ਸਤ੍ਰਾਨ’ ਅੱਧੇ ਥੱਥੇ ਨਾਲ ਵੀ ਕਈ ਸਰੂਪਾਂ ਵਿਚ ਪਾਠ ਹੈ)

ਪ੍ਰਭੂ ਦੀ ਕਿਰਪਾ ਦਾ ਫਲ ਦੱਸਦੇ ਹਨ ਕਿ ਦੁਰਗਮ = ਕਠਿਨਤਾਈ ਨਾਲ ਪਹੁੰਚਣ ਵਾਲੇ ਸਥਾਨ = ਥਾਂ ਸੁਗਮੰ = ਸੌਖੇ ਹੀ ਪਹੁੰਚਣੇ ਹੋ ਜਾਂਦੇ ਹਨ, ਮਹਾ = ਬਹੁਤ ਵੱਡੇ ਦੂਖ = ਦੁੱਖ ਵੀ ਸਰਬ = ਸਾਰੇ ਸੂਖਣਹ = ਸੁੱਖ ਰੂਪ ਹੋ ਜਾਂਦੇ ਹਨ।

**ਸਾਖੀ—ਨਿਤਾਨੰਦ ਅਤੇ ਗੁਰਸਿੱਖਾਂ ਦੀ :** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਹਰਿਗੋਬਿੰਦ

ਪੂਰੇ ਬਿਰਾਜ ਰਹੇ ਸਨ। ਪਾਤਸ਼ਾਹ ਦੀ ਹਜ਼ੂਰੀ ਵਿਚ ਬਟਾਲੇ ਦਾ ਰਹਿਣ ਵਾਲਾ ਪੰਡਿਤ ਨਿਤਾਨੰਦ ਗਰੁੜ ਪੁਰਾਣ ਦੀ ਕਥਾ ਸੁਣਾਇਆ ਕਰਦਾ ਸੀ। ਇਕ ਦਿਨ ਕਥਾ ਦੇ ਪ੍ਰਸੰਗ ਵਿਚ ਪੰਡਿਤ ਜੀ ਨੇ ਕਿਹਾ ਕਿ ਮਰਨ ਉਪਰੰਤ ਪੁੰਨੀ ਲੋਕ ਪਾਲਕੀਆਂ ਵਿਚ ਬੈਠ ਕੇ ਅਤੇ ਪਾਪੀ ਲੋਕ ਦੁੱਖ ਭੋਗਦੇ ਹੋਏ ਇਕ ਸਾਲ ਵਿਚ ਪ੍ਰਲੋਕ ਪਹੁੰਚਦੇ ਹਨ (ਮਾਤਲੋਕ ਤੋਂ ਪ੍ਰਲੋਕ ੮੬੦੦੦ ਯੋਜਨ ਮੰਨਿਆ ਹੈ) ਜਦੋਂ ਕਥਾ ਕਰਨ ਤੋਂ ਬਾਅਦ ਪੰਡਿਤ ਜੀ ਬਾਹਰ ਆਏ ਤਾਂ ਉਨ੍ਹਾਂ ਨੇ ਚਾਰ ਸਿੱਖਾਂ ਨੂੰ ਆਪਸ ਵਿਚ ਚਰਚਾ ਕਰਦੇ ਸੁਣਿਆ। ਇਕ ਸਿੱਖ ਭਾਈ ਸੁੰਦਰ ਜੀ ਕਹਿ ਰਹੇ ਸਨ ਕਿ ਜੋ ਪ੍ਰਲੋਕ ਦਾ ਰਸਤਾ ਪੰਡਿਤ ਜੀ ਨੇ ਇਕ ਸਾਲ ਦਾ ਦੱਸਿਆ ਹੈ, ਪਰ ਮੈਂ ਗੁਰੂ ਦੀ ਕਿਰਪਾ ਸਦਕਾ ਉਥੇ ਚਾਰ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਦੂਜੇ ਸਿੱਖ ਭਾਈ ਲਾਲਾ ਜੀ ਨੇ ਕਿਹਾ ਕਿ ਮੈਂ ਦੋ ਕੁ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਤੀਜੇ ਭਾਈ ਮਈਆ ਜੀ ਨੇ ਕਿਹਾ ਕਿ ਮੈਂ ਉਥੇ ਇਕ ਪਹਿਰ ਵਿਚ ਪਹੁੰਚ ਸਕਦਾ ਹਾਂ। ਅਖ਼ੀਰ ਭਾਈ ਨਿਹਾਲਾ ਜੀ ਬੋਲੇ ਕਿ ਹੇ ਗੁਰਸਿੱਖੋ! ਗੁਰੂ ਦੀ ਕਿਰਪਾ ਨਾਲ ਮੈਂ ਉਥੇ ਇਕ ਪਲ ਵਿਚ ਹੀ ਪਹੁੰਚ ਸਕਦਾ ਹਾਂ। ਗੁਰਸਿੱਖਾਂ ਦੀਆਂ ਐਸੀਆਂ ਗੱਲਾਂ ਸੁਣ ਕੇ ਪੰਡਿਤ ਹੈਰਾਨ ਵੀ ਹੋਇਆ ਅਤੇ ਸ਼ਾਸਤ੍ਰਾਂ ਦੇ ਬਚਨਾਂ ਤੋਂ ਵਿਪਰੀਤ ਸੁਣ ਕੇ ਕ੍ਰੋਧਿਤ ਵੀ ਹੋਇਆ। ਪੰਡਿਤ ਜੀ ਨੇ ਸਤਿਗੁਰਾਂ ਪਾਸ ਜਾ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਨੂੰ ਦੱਸੋ ਕਿ ਧਰਮ ਸ਼ਾਸਤ੍ਰ ਝੂਠੇ ਹਨ ਜਾਂ ਤੁਹਾਡੇ ਸਿੱਖ ਝੂਠੇ ਹਨ ? ਕਿਉਂਕਿ ਜੋ ਪ੍ਰਲੋਕ ਦਾ ਰਸਤਾ ਸ਼ਾਸਤ੍ਰਾਂ ਨੇ ਸਾਲਾਂ ਦਾ ਕਥਨ ਕੀਤਾ ਹੈ ਉਥੇ ਇਹ ਸਿੱਖ ਕਹਿੰਦੇ ਹਨ ਕਿ ਅਸੀਂ ਪਲਾਂ ਵਿਚ ਹੀ ਪਹੁੰਚ ਸਕਦੇ ਹਾਂ। ਅੱਗੋਂ ਸਤਿਗੁਰਾਂ ਨੇ ਕਿਹਾ ਕਿ ਪੰਡਿਤ ਜੀ! ਤੁਹਾਡੇ ਸ਼ਾਸਤ੍ਰ ਵੀ ਸੱਚ ਹਨ ਅਤੇ ਸਾਡੇ ਗੁਰਸਿੱਖ ਵੀ ਸੱਚ ਬੋਲਦੇ ਹਨ। ਪੰਡਿਤ ਨੇ ਕਿਹਾ ਕਿ ਇਹ ਦੋਵੇਂ ਗੱਲਾਂ ਸੱਚੀਆਂ ਕਿਵੇਂ ਹੋ ਸਕਦੀਆਂ ਹਨ ? ਤਦੋਂ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਕੀਤੀ ਕਿ ਆਪ ਇਸ ਪੰਡਿਤ ਨੂੰ ਇਸ ਗੱਲ ਦਾ ਭੇਦ ਸਮਝਾ ਦੇਵੋ। ਸਤਿਗੁਰਾਂ ਦੀ ਆਗਿਆ ਪਾ ਕੇ ਭਾਈ ਗੁਰਦਾਸ ਜੀ ਨੇ ਪੰਡਿਤ ਜੀ ਨੂੰ ਸਮਝਾਉਂਦੇ ਹੋਏ ਕਿਹਾ ਕਿ ਹੇ ਪੰਡਿਤ ਜੀ! ਬੇਦ ਬਿਆਸ ਜੀ ਨੇ ਤੁਹਾਡੇ ਸ਼ਾਸਤ੍ਰਾਂ 'ਚ ਜੋ ਇਕ ਸਾਲ ਦਾ ਪੈਂਡਾ ਦੱਸਿਆ ਅਤੇ ਪੁੰਨੀ ਪਾਪੀ ਲੋਕਾਂ ਦੀ ਗਤੀ ਬਾਰੇ ਲਿਖਿਆ ਹੈ, ਇਹ ਕਰਮ ਕਾਂਡ ਦੀ ਗੱਲ ਆਖੀ ਗਈ ਹੈ। ਪਰੰਤੂ ਸਿੱਖ ਪਾਪ ਪੁੰਨ ਤੋਂ ਪਰ੍ਹੇ ਹੋ ਕੇ ਆਪਣੇ ਸਤਿਗੁਰੂ ਜੀ ਦੀ ਉਪਾਸ਼ਨਾ ਕਰਦੇ ਹਨ ਅਤੇ ਨਿਸ਼ਕਾਮ ਹੋ ਕੇ ਸਿਮਰਨ ਕਰਦੇ ਹਨ ਅਤੇ ਪਾਪ ਤਾਂ ਕਰਦੇ ਹੀ ਨਹੀਂ ਹਨ ਅਤੇ ਪੁੰਨ ਕਰਕੇ ਫਲ ਦੀ ਇੱਛਾ ਨਹੀਂ ਕਰਦੇ। ਇਸ ਲਈ ਗੁਰੂ ਦੇ ਸਿੱਖ ਪਾਪਾਂ ਪੁੰਨਾਂ ਤੋਂ ਪਰ੍ਹੇ ਹਨ। ਪੁਰਾਣ ਤਾਂ ਕੇਵਲ ਪਾਪ ਪੁੰਨ ਦੀ ਹੀ ਵਿਚਾਰ ਕਰਦੇ ਹਨ। ਪ੍ਰੰਤੂ ਸਿੱਖਾਂ ਦੀ ਗੰਮਤਾ ਬਾਰੇ ਪੁਰਾਣਾਂ ਵਿਚ ਦਰਜ ਨਹੀਂ ਹੈ, ਸਤਿਗੁਰਾਂ ਦੀ ਕਿਰਪਾ ਦਾ ਸਦਕਾ ਗੁਰਸਿੱਖਾਂ ਦੇ ਜਮ ਨੇੜੇ ਆਉਂਦੇ ਹੀ ਨਹੀਂ ਹਨ, ਗੁਰਸਿੱਖ ਆਪਣੀ ਇੱਛਾ ਅਨੁਸਾਰ ਪ੍ਰਲੋਕ ਗਮਨ ਕਰ ਸਕਦੇ ਹਨ, ਇਸ ਲਈ ਜਿਤਨੀ ਕਿਸੇ ਸਿੱਖ ਵਿਚ ਸਮਰੱਥਾ ਹੈ, ਉਹ ਉਤਨੇ ਸਮੇਂ ਵਿਚ ਹੀ ਸਭ ਥਾਈਂ ਆ ਜਾ ਸਕਦਾ ਹੈ। ਜੈਸਾ ਕਿ :

**ਸ੍ਰੀ ਨਾਨਕ ਕੀ ਸਿੱਖੀ ਮਹਾਂ॥ ਮਹਾਂ ਮਹਾਤਮ ਹੈ ਜਹਿਂ ਕਹਾਂ॥੨੦॥**
**ਜੇਤਿਕ ਬਲ ਜਿਸ ਮਹਿਂ ਹੁਇ ਆਵੈ॥ ਤੇਤਿਕ ਕਹੈ ਨ ਕੂਰ ਅਲਾਵੈ॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੬, ਅੰਸੂ ੫੨)*

ਇਹ ਸੁਣ ਕੇ ਪੰਡਿਤ ਨੇ ਸਤਿਗੁਰਾਂ ਪਾਸ ਕਿਹਾ ਕਿ ਮਹਾਰਾਜ ਜੀ! ਮੈਨੂੰ ਇਸ ਗੱਲ ਉੱਪਰ ਨਿਸਚਾ ਕਿਵੇਂ ਹੋ ਸਕਦਾ ਹੈ ? ਤਦ ਸਤਿਗੁਰਾਂ ਨੇ ਕਿਹਾ ਕਿ ਹੇ ਪੰਡਿਤ ਜੀ! ਜੇਕਰ ਨਿਸਚਾ ਚਾਹੁੰਦੇ ਹੋ ਤਾਂ ਗੁਰੂ ਘਰ ਦੀ ਸੇਵਾ ਤੇ ਵਾਹਿਗੁਰੂ ਮੰਤ੍ਰ ਦੀ ਕਮਾਈ ਕਰੋ, ਗੁਰੂ ਜੀ ਦਾ ਹੁਕਮ ਮੰਨ ਕੇ ਪੰਡਿਤ ਜੀ ਨੇ ਛੇ ਕੁ ਮਹੀਨਿਆਂ ਤਕ ਦੀ ਕਮਾਈ ਕੀਤੀ, ਤਦੋਂ ਗੁਰਾਂ ਦੀ ਕਿਰਪਾ ਸਦਕਾ ਇਸਨੂੰ ਸਾਰੇ ਦੀਪਾਂ, ਲੋਆਂ, ਅਕਾਸ਼ਾਂ, ਪਤਾਲਾਂ ਆਦਿ ਦੀ ਸਾਰੀ ਸੂਝ ਬੂਝ ਪ੍ਰਾਪਤ ਹੋ ਗਈ। ਫੇਰ ਆਪ ਹੀ ਇਹ ਪ੍ਰਤੀਤ ਕਰਨ ਲੱਗਾ ਕਿ ਹੁਣ ਮੈਂ ਵੀ ਇਕ ਸਾਲ ਵਾਲੇ ਪ੍ਰਲੋਕ ਦੇ ਰਸਤੇ ਨੂੰ ਪਲ ਵਿਚ ਹੀ ਤਹਿ ਕਰ ਸਕਦਾ ਹਾਂ। ਸੋ ਇਸ ਪ੍ਰਕਾਰ ਰਾਮ ਨਾਮ ਦੇ ਜਪਣ ਤੇ ਗੁਰਾਂ ਦੀ ਕਿਰਪਾ ਸਦਕਾ ਔਖੇ ਰਸਤੇ ਵੀ ਸੌਖੇ ਬਣ ਜਾਂਦੇ ਹਨ।

## ਦੁਰਬਚਨ ਭੇਦ ਭਰਮੰ; ਸਾਕਤ ਪਿਸਨੰਤ ਸੁਰਜਨਹ ॥

ਦੁਰਬਚਨ = ਖੋਟੇ ਬਚਨ ਬੋਲਣ ਵਾਲਾ, ਭੇਦ = ਅੰਤਰੇ ਵਾਲੀ ਦ੍ਰਿਸ਼ਟੀ ਵਾਲਾ, ਭਰਮ ਵਿਚ ਪਿਆ ਹੋਇਆ, ਸਾਕਤ = ਕਠੋਰ ਚਿੱਤ ਵਾਲਾ ਅਤੇ ਪਿਸਨੰਤ = ਚੁਗਲੀ ਕਰਨ ਵਾਲਾ ਇਹ ਸਾਰੇ ਹੀ ਸੁਰਜਨਹ = ਸ੍ਰੇਸ਼ਟ ਜਨ ਬਣ ਜਾਂਦੇ ਹਨ ਅਥਵਾ ਖੋਟੇ ਬਚਨ ਬੋਲਣ ਵਾਲਾ ਮਿੱਠੀ ਬੋਲੀ ਬੋਲਣ ਲੱਗ ਜਾਂਦਾ ਹੈ, ਭੇਦ ਦ੍ਰਿਸ਼ਟੀ ਵਾਲਾ ਸੰਮਤਾ ਦ੍ਰਿਸ਼ਟੀ ਵਾਲਾ ਹੋ ਜਾਂਦਾ ਹੈ, ਭਰਮ ਵਾਲਾ ਨਿਰਭਰਮ, ਸਾਕਤ ਪੁਰਖ ਸੰਤ ਅਤੇ ਚੁਗ਼ਲੀ ਵਾਲਾ ਸ੍ਰੇਸ਼ਟ ਜਨ ਬਣ ਜਾਂਦਾ ਹੈ।

## ਅਸਥਿਤੰ ਸੋਗ ਹਰਖੰ; ਭੈ ਖੀਣੰਤ ਨਿਰਭਵਹ ॥

('ਅਸਿਤ੍ਰਤੰ' ਅੱਧੇ ਥੱਥੇ ਨਾਲ ਵੀ ਕਈ ਸਰੂਪਾਂ ਵਿਚ ਪਾਠ ਹੈ)

ਸੋਗ = ਗ਼ਮੀ ਤੇ ਹਰਖੰ = ਖ਼ੁਸ਼ੀ ਵਿਚ ਚਿੱਤ ਅਸਥਿਤੰ = ਇਸਥਿਤ, ਇਕਸਾਰ ਰਹਿਣ ਲੱਗ ਪੈਂਦਾ ਹੈ, ਕਾਲ ਆਦਿ ਦੇ ਭੈ = ਡਰ ਨਾਲ ਖੀਣੰਤ = ਕਮਜ਼ੋਰ ਹੋਣ ਵਾਲਾ ਮਨ ਨਿਰਭਵਹ = ਨਿਰਭੈ ਹੋ ਜਾਂਦਾ ਹੈ।

[ਅੰਗ ੧੩੫੮]

## ਭੈ ਅਟਵੀਅੰ ਮਹਾ ਨਗਰ ਬਾਸੰ; ਧਰਮ ਲਖੵਣ, ਪ੍ਰਭ ਮਇਆ ॥

('ਲੱਖਿਅਣ' ਉਚਾਰਣ ਹੈ)

ਭੈ = ਖ਼ੌਫ਼ਦਾਇਕ ਸੰਸਾਰ ਰੂਪੀ ਅਟਵੀਅੰ = ਜੰਗਲ, ਉਜਾੜ ਵੀ ਮਹਾ = ਵੱਡੇ ਨਗਰ = ਸ਼ਹਿਰ ਵਾਂਗ ਬਾਸੰ = ਵੱਸਿਆ ਹੋਇਆ ਪ੍ਰਤੀਤ ਹੋਣ ਲੱਗ ਪੈਂਦਾ ਹੈ **ਵਾ:** ਪਰਮਾਰਥ ਦੇ ਰਸਤੇ ਵਿਚ ਅਟਵੀਅੰ = ਰੁਕਾਵਟ ਪਾਉਣ ਵਾਲਾ ਅਗਿਆਨ ਭੈ ਦੇ ਸੰਯੁਕਤ ਹੋ ਕੇ ਦੂਰ ਹੋ ਜਾਂਦਾ ਹੈ ਅਤੇ ਸ਼ੁਭ ਗੁਣਾਂ ਰੂਪੀ ਵੱਡਾ ਨਗਰ ਵੱਸ ਜਾਂਦਾ ਹੈ, ਐਸੇ ਧਰਮ ਦੇ, ਧਰਮ ਨੂੰ ਪੈਦਾ ਕਰਨ ਦੇ ਲਖੵਣ = ਚਿੰਨ੍ਹ ਪ੍ਰਭ = ਪਰਮਾਤਮਾ ਦੀ ਮਇਆ = ਕਿਰਪਾ ਦੁਆਰਾ ਪ੍ਰਾਪਤ ਹੁੰਦੇ ਹਨ।

## ਸਾਧ ਸੰਗਮ ਰਾਮ ਰਾਮ ਰਮਣੰ;
## ਸਰਣਿ ਨਾਨਕ, ਹਰਿ ਹਰਿ ਦਯਾਲ ਚਰਣੰ ॥੪੪॥

('ਦਇਆਲ' ਉਚਾਰਣ ਹੈ)

ਇਸ ਕਰਕੇ ਸਾਧ = ਸੰਤ ਜਨਾਂ ਦੇ ਸੰਗਮ = ਨਾਲ ਮਿਲ ਕੇ ਰਾਮ = ਰਮੇ ਹੋਏ ਰਾਮ = ਪਰਮਾਤਮਾ ਦੇ ਨਾਮ, ਗੁਣਾਂ ਨੂੰ ਰਮਣੰ = ਉਚਾਰਣ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦਯਾਲ = ਦਇਆ ਦੇ ਘਰ, ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਹਰੀ ਦੇ ਚਰਣਾਂ ਦੀ ਸਰਣਿ = ਓਟ ਵਿਚ ਪੈਣਾ ਕਰੋ ॥੪੪॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਨ੍ਹਾਂ ਵਿਕਾਰਾਂ ਨੇ ਮਨੁੱਖ ਦੀ ਇੱਜ਼ਤ ਗੁਆ ਦਿੱਤੀ ਹੈ, ਉਨ੍ਹਾਂ ਵਿਕਾਰਾਂ ਬਾਬਤ ਦੱਸੋ ?*

***ਗੁਰ-ਉੱਤਰ :*** ਤਦੋਂ ਸਤਿਗੁਰੂ ਜੀ ਅੱਗੇ ਪੰਜਾਂ ਵਿਕਾਰਾਂ ਬਾਬਤ ਕਥਨ ਕਰਦੇ ਹਨ :

## ਹੇ ਅਜਿਤ ਸੂਰ ਸੰਗ੍ਰਾਮੰ; ਅਤਿ ਬਲਨਾ ਬਹੁ ਮਰਦਨਹ ॥

***ਨੋਟ :*** 'ਹੇ' ਪਦ ਹਰੀ ਲਾਲ ਤੇ ਕ੍ਰਿਸ਼ਨ ਲਾਲ ਨੂੰ ਸੰਬੋਧਨ ਵਿਚ ਜਾਂ ਸਿੱਧਾ ਵਿਕਾਰਾਂ ਨੂੰ ਸੰਬੋਧਨ ਕਰ ਕੇ ਆਵੇਗਾ।[੧] ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ ! ਇਹ ਮੋਹ **ਵਾ:** ਹੇ ਮੋਹ ! ਤੂੰ ਅੰਤਹਕਰਣ ਰੂਪੀ ਸੰਗ੍ਰਾਮੰ = ਜੁੱਧ

---

੧. ਏਥੇ ਸਤਿਗੁਰੂ ਸਾਹਿਬ ਜੀ ਪਹਿਲਾਂ ਮੋਹ ਦੀ ਬਾਬਤ ਕਥਨ ਕਰਦੇ ਹਨ ਕਿ ਇਹ ਮੋਹ ਬਹੁਤ ਬਲ ਵਾਲਾ ਸੂਰਮਾ ਹੈ। ਮੋਹ ☛

ਦੇ ਮੈਦਾਨ ਵਿਚ ਅਜਿਤ = ਨਾ ਜਿੱਤੇ ਜਾਣ ਵਾਲਾ ਸੂਰ = ਸੂਰਮਾ ਹੈਂ, ਤੂੰ ਅਤਿ = ਅਤਿਅੰਤ ਬਲਨਾ = ਬਲ ਵਾਲਾ ਹੈਂ **ਵਾ:** ਅਤਿਅੰਤ ਬਲ ਵਾਲਿਆਂ ਨੂੰ ਬਹੁ = ਬਹੁਤ ਤਰ੍ਹਾਂ ਮਰਦਨਹ = ਮਲ ਦੇਣ ਵਾਲਾ, ਨਾਸ਼ ਕਰਨ ਵਾਲਾ ਹੈਂ **ਅਥਵਾ** ਜੋ ਜੰਗ ਦੇ ਮੈਦਾਨ ਵਿਚ ਕਹਿੰਦੇ ਸਨ ਕਿ ਅਸੀਂ ਅਜਿੱਤ ਸੂਰਮੇ ਹਾਂ, ਅਤਿਅੰਤ ਬਲਨਾ = ਬਲ ਵਾਲੇ ਹਾਂ, ਹੇ ਮੋਹ ! ਤੂੰ ਉਹਨਾਂ ਨੂੰ ਬਹੁਤ ਤਰ੍ਹਾਂ ਕਰਕੇ ਮਲ ਸੁੱਟਿਆ ਹੈ **ਵਾ:** ਜੋ ਆਪਣੇ ਆਪ ਨੂੰ ਬਹੁਤ ਵੱਡੇ ਮਰਦਨਹ = ਮਰਦ ਅਖਵਾਉਂਦੇ ਸਨ, ਤੂੰ ਉਨ੍ਹਾਂ ਦੀ ਹਾਲਤ ਖ਼ਰਾਬ ਕੀਤੀ ਹੈ **ਅਥਵਾ** ਜੋ ਤੇਰੇ ਨਾਲ ਸੰਗ੍ਰਾਮੰ = ਜੁੱਧ ਕਰਦੇ ਹਨ, ਤੂੰ ਉਨ੍ਹਾਂ ਵਿਚ ਅਜਿੱਤ ਸੂਰਮਾ ਹੁੰਦਾ ਹੈਂ, ਭਾਵ ਕਿਸੇ ਕੋਲੋਂ ਜਿੱਤਿਆ ਨਹੀਂ ਜਾਂਦਾ, ਜੋ ਅਤਿਅੰਤ ਬਲ ਵਾਲੇ, ਭਾਵ ਜਪੀ-ਤਪੀ ਅਖਵਾਉਂਦੇ ਹਨ, ਤੂੰ ਉਨ੍ਹਾਂ ਨੂੰ ਮਲ ਸੁੱਟਦਾ ਹੈਂ, ਭਾਵ ਉਨ੍ਹਾਂ ਦੀ ਇੱਜ਼ਤ ਗੁਆ ਦੇਂਦਾ ਹੈ।

**ਸਾਖੀ—ਵਸ਼ਿਸ਼ਟ ਮੁਨੀ ਦੀ :** ਇਕ ਵਾਰ ਵਿਸ਼ਵਾ ਮਿੱਤਰ ਨੇ ਤਪ ਕਰ ਕੇ ਦੇਵਤਿਆਂ ਤੋਂ ਵਰ ਮੰਗਿਆ ਕਿ ਮੈਨੂੰ ਬ੍ਰਹਮ ਰਿਖੀ ਦੀ ਪਦਵੀ ਦਿਉ। ਤਦੋਂ ਉਸ ਨੇ ਕਿਹਾ ਕਿ ਜੇਕਰ ਵਸ਼ਿਸ਼ਟ ਮੁਨੀ ਤੈਨੂੰ ਬ੍ਰਹਮ ਰਿਖੀ ਕਹਿ ਦੇਵੇ ਤਾਂ ਬ੍ਰਹਮ ਰਿਖੀ ਦੀ ਪਦਵੀ ਮਿਲ ਸਕਦੀ ਹੈ। ਤਦੋਂ ਵਿਸ਼ਵਾ ਮਿੱਤਰ ਰਾਜਿਆਂ ਵਰਗੇ ਸ਼ਸਤ੍ਰ-ਬਸਤ੍ਰ ਪਹਿਨ ਕੇ ਵਸ਼ਿਸ਼ਟ ਮੁਨੀ ਕੋਲ ਗਿਆ, ਅੱਗੋਂ ਵਸ਼ਿਸ਼ਟ ਮੁਨੀ ਨੇ ਕਿਹਾ ਕਿ ਆਉ ਰਾਜ ਰਿਖੀ ਜੀ। ਇਹ ਸੁਣ ਕੇ ਵਿਸ਼ਵਾ ਮਿੱਤਰ ਨੂੰ ਬਹੁਤ ਕ੍ਰੋਧ ਆਇਆ ਕਿ ਮੈਨੂੰ ਬ੍ਰਹਮ ਰਿਖੀ ਕਿਉਂ ਨਹੀਂ ਕਿਹਾ, ਇਉਂ ਕ੍ਰੋਧ ਵਿਚ ਆ ਕੇ ਵਸ਼ਿਸ਼ਟ ਮੁਨੀ ਦੇ ਤਪ ਕਰਦੇ ਇਕ ਪੁੱਤਰ ਨੂੰ ਮਾਰ ਦਿੱਤਾ। ਜਦੋਂ ਫੇਰ ਮਿਲਣ ਗਿਆ ਤਾਂ ਅੱਗੋਂ ਵਸ਼ਿਸ਼ਟ ਨੇ ਫੇਰ 'ਰਾਜ ਰਿਖੀ' ਕਹਿ ਕੇ ਸੰਬੋਧਨ ਕੀਤਾ, ਇਸ ਨੇ ਕ੍ਰੋਧ ਵਿਚ ਆ ਕੇ ਫੇਰ ਉਸ ਦੇ ਦੂਸਰੇ ਪੁੱਤਰ ਨੂੰ ਮਾਰ ਦਿੱਤਾ। ਇਸ ਪ੍ਰਕਾਰ ਇਸ ਨੇ ਵਸ਼ਿਸ਼ਟ ਮੁਨੀ ਦੇ ਸੌ ਪੁੱਤਰ ਮਾਰ ਦਿੱਤੇ ਅਤੇ ਇਕ ਦਿਨ ਇਹ ਰਿਸ਼ੀਆਂ ਵਾਲੇ ਬਸਤ੍ਰ ਪਹਿਨ ਕੇ ਵਸ਼ਿਸ਼ਟ ਮੁਨੀ ਨੂੰ ਮਿਲਣ ਵਾਸਤੇ ਗਿਆ, ਉਸ ਸਮੇਂ ਵਸ਼ਿਸ਼ਟ ਮੁਨੀ ਨੇ ਕਿਹਾ ਕਿ ਆਉ ਬ੍ਰਹਮ ਰਿਖੀ ਜੀ। ਇਹ ਸੁਣ ਕੇ ਵਿਸ਼ਵਾ ਮਿੱਤਰ ਕਹਿਣ ਲੱਗਾ ਕਿ ਜੇਕਰ ਤੂੰ ਮੈਨੂੰ ਪਹਿਲਾਂ ਹੀ ਬ੍ਰਹਮ ਰਿਖੀ ਆਖ ਦੇਂਦਾ ਤਾਂ ਆਪਣੇ ਸੌ ਪੁੱਤ ਤਾਂ ਨਾ ਮਰਵਾਉਂਦਾ। ਆਪਣੇ ਪੁੱਤਰਾਂ ਦੇ ਮਰਨ ਦੀ ਖ਼ਬਰ ਸੁਣ ਕੇ ਵਸ਼ਿਸ਼ਟ ਮੁਨੀ ਰੋਣ ਲੱਗ ਪਿਆ ਅਤੇ ਆਪਣੇ ਪੁੱਤਰਾਂ ਦੇ ਵਿਯੋਗ ਦਾ ਦੁੱਖ ਨਾ ਸਹਾਰਦੇ ਹੋਏ ਖ਼ੁਦਕੁਸ਼ੀ ਕਰਨ ਦਾ ਪ੍ਰਣ ਕੀਤਾ। ਉਹ ਇਕ ਦਰਿਆ ਵਿਚ ਫਾਹੀ ਲੈ ਕੇ ਮਰਨ ਲੱਗਾ ਤਾਂ ਪਾਣੀ ਦੇ ਤੇਜ਼ ਪ੍ਰਵਾਹ ਕਰਕੇ ਫਾਹੀ ਟੁੱਟ ਗਈ, ਜਿਸ ਤੋਂ ਉਸ ਦਰਿਆ ਦਾ ਨਾਮ ਬਿਪਾਸ (ਬਿਆਸ) ਪ੍ਰਚੱਲਤ ਹੋਇਆ, ਭਾਵ (ਬਿ + ਪਾਸ, ਪਾਸ = ਫਾਹੀ ਤੋਂ ਬਿ = ਰਹਿਤ ਕਰਨ ਵਾਲਾ)

---

☛ ਕਰਕੇ ਹੀ 'ਕਾਮ' ਆਉਂਦਾ ਹੈ, ਭਾਵ ਜਦੋਂ ਕਿਸੇ ਪੁਰਖ ਨੇ ਇਸਤਰੀ ਜਾਂ ਇਸਤਰੀ ਨੇ ਪੁਰਖ ਦੇ ਸੁੰਦਰ ਸਰੂਪ ਨੂੰ ਤੱਕਣਾ ਕੀਤਾ, ਤਦੋਂ ਅੰਦਰੋਂ ਉਸ ਸਰੂਪ 'ਤੇ ਮੋਹਿਤ ਹੋ ਜਾਂਦੇ ਹਨ ਅਤੇ ਫੇਰ ਵਿਸ਼ੇ ਭੋਗਣ ਦੀ ਲਾਲਸਾ ਕਰਦੇ ਹਨ। ਇਸ ਪ੍ਰਕਾਰ ਮੋਹ ਕਰਕੇ ਹੀ ਕਾਮ ਪ੍ਰਵਿਰਤ ਹੋਇਆ। ਫੇਰ ਮੋਹ ਕਾਰਨ ਹੀ ਕ੍ਰੋਧ ਆਉਂਦਾ ਹੈ, ਭਾਵ ਜਦੋਂ ਇਸਤਰੀ ਪੁਰਖ ਦੇ ਸੰਬੰਧ ਤੋਂ ਵਧੇ ਹੋਏ ਪਰਿਵਾਰ ਜਾਂ ਹੋਰ ਕਿਸੇ ਬਹੁਤ ਪਿਆਰੀ ਚੀਜ਼ ਨੂੰ ਕੋਈ ਛੇੜਨਾ, ਦੁੱਖ ਦੇਣਾ ਕਰਦਾ ਹੈ ਤਦੋਂ ਅੰਦਰੋਂ ਕ੍ਰੋਧ ਪੈਦਾ ਹੋ ਜਾਂਦਾ ਹੈ। ਮੋਹ ਕਾਰਨ ਹੀ ਲੋਭ ਆਉਂਦਾ ਹੈ, ਭਾਵ ਪਰਿਵਾਰ ਦੇ ਮੋਹ ਕਾਰਨ ਉਨ੍ਹਾਂ ਨੂੰ ਪਦਾਰਥ ਆਦਿ ਲਿਆ ਕੇ ਦੇਣ ਕਾਰਨ ਮਨੁੱਖ ਲੋਭ ਕਰਦਾ ਹੈ। ਮੋਹ ਕਾਰਨ ਹੀ ਹੰਕਾਰ ਆਉਂਦਾ ਹੈ, ਭਾਵ ਜਦੋਂ ਲੋਭ ਕਰਕੇ ਬਹੁਤ ਸਾਰੇ ਪਦਾਰਥ ਇਕੱਠੇ ਹੋ ਜਾਂਦੇ ਹਨ ਤਦੋਂ ਉਨ੍ਹਾਂ ਵਿਚ ਮੋਹ ਕਰਕੇ ਕਹਿੰਦਾ ਹੈ ਕਿ ਇਹ ਸਭ ਮੇਰੇ ਹਨ। ਇਉਂ ਮੋਹ ਕਾਰਨ ਹੀ ਹੰਕਾਰ ਆ ਕੇ ਪ੍ਰਵਿਰਤ ਹੋਇਆ। ਪਰ ਇਹ ਪੰਜੇ ਬਰਾਬਰ ਹੀ ਨੁਕਸਾਨ ਪਹੁੰਚਾਉਣ ਵਾਲੇ ਹਨ। ਜਿਵੇਂ ਕੋਈ ਮਨੁੱਖ ਬਿੱਛੂ ਵੇਚ ਰਿਹਾ ਸੀ, ਇਕ ਪੁਰਖ ਨੇ ਆ ਕੇ ਪੁੱਛਿਆ ਕਿ ਇਸ ਵੱਡੇ ਬਿੱਛੂ ਦਾ ਕੀ ਮੁੱਲ ਹੈ ਤਾਂ ਉਸ ਨੇ ਕਿਹਾ ਕਿ ਇਕ ਰੁਪਈਆ, ਫੇਰ ਉਸ ਨੇ ਛੋਟੇ ਬਿੱਛੂ ਦਾ ਮੁੱਲ ਪੁੱਛਿਆ ਤਾਂ ਉਸ ਨੇ ਕਿਹਾ ਕਿ ਇਸ ਦਾ ਵੀ ਮੁੱਲ ਇਕ ਰੁਪਈਆ। ਤਦ ਉਸ ਖ਼ਰੀਦਣ ਵਾਲੇ ਪੁਰਖ ਨੇ ਹੈਰਾਨੀ ਨਾਲ ਪੁੱਛਿਆ ਕਿ ਇਸ ਛੋਟੇ ਜਿਹੇ ਅਤੇ ਵੱਡੇ ਬਿੱਛੂ ਦੋਨਾਂ ਦਾ ਇਕ ਹੀ ਮੁੱਲ ਕਿਵੇਂ ਹੈ ? ਤਦ ਉਸ ਨੇ ਕਿਹਾ ਕਿ ਇਨ੍ਹਾਂ ਦੋਨਾਂ ਦੇ ਡੰਗ ਦਾ ਅਸਰ ਇੱਕੋ ਜਿਹਾ ਹੀ ਹੈ। ਇਉਂ ਪੰਜਾਂ ਵਿਕਾਰਾਂ ਵਿੱਚੋਂ ਘੱਟ ਕੋਈ ਨਹੀਂ ਹੈ, ਸਾਰੇ ਇੱਕੋ ਜਿਹਾ ਹੀ ਦੁੱਖ ਦੇਂਦੇ ਹਨ।

ਫੇਰ ਸਤਿਲੁਜ ਦਰਿਆ ਵਿਚ ਡੁੱਬਣ ਲੱਗਾ ਤਾਂ ਸਤਿਲੁਜ ਸੌ ਧਾਰਾਂ ਹੋ ਕੇ ਵਗਣ ਲੱਗ ਪਿਆ। ਫੇਰ ਅਖ਼ੀਰ ਪਹਾੜ ਨਾਲ ਮੱਥਾ ਮਾਰ ਕੇ ਮਰਨ ਲੱਗਾ ਤਾਂ ਆਕਾਸ਼ਬਾਣੀ ਹੋਈ ਕਿ ਤੇਰੀ ਪਤਨੀ ਅਰੁੰਤੀ ਦੇ ਗਰਭ ਵਿਚ ਤੇਰਾ ਇਕ ਪੁੱਤਰ ਹੈ, ਉਸ ਤੋਂ ਤੇਰੀ ਕੁਲ ਚੱਲੇਗੀ। ਸੋ ਜਿਹੜਾ ਵਸ਼ਿਸ਼ਟ ਮੁਨੀ 'ਯੋਗ ਵਸ਼ਿਸ਼ਟ' ਵਿਚ ਕਹਿੰਦਾ ਸੀ ਕਿ ਜਗਤ ਕਲਪਨਾ ਮਾਤਰ ਹੀ ਹੈ, ਇਸ ਮਿਥਿਆ ਜਗਤ ਦਾ ਮੋਹ ਨਹੀਂ ਕਰਨਾ ਚਾਹੀਦਾ, ਪਰ ਜਦੋਂ ਇਸ ਦਾ ਆਪਣਾ ਮੁਕਾਬਲਾ ਮੋਹ ਨਾਲ ਪਿਆ, ਤਦੋਂ ਖ਼ੁਦਕੁਸ਼ੀ ਕਰਨ ਤਕ ਚਲਾ ਗਿਆ ਸੀ।

## ਗਣ ਗੰਧਰਬ ਦੇਵ ਮਾਨੁਖੵੰ; ਪਸੁ ਪੰਖੀ ਬਿਮੋਹਨਹ ॥

('ਮਾਨੁੱਖਿਅੰ' ਉਚਾਰਣ ਹੈ)

ਹੇ ਮੋਹ ! ਤੂੰ ਟੋਨਾ ਸੋਨਾ ਆਦਿ ਗਣਾਂ, ਗੰਧਰਬ = ਦੇਵਤਿਆਂ ਦੇ ਰਾਗੀ, ਦੇਵ = ਦੇਵਤੇ, ਮਾਨੁਖੵੰ = ਮਨੁੱਖ, ਪਸੁ = ਪਸ਼ੂਆਂ ਤੇ ਪੰਖੀ = ਪੰਛੀਆਂ ਆਦਿ ਨੂੰ ਵੀ ਬਿਮੋਹਨਹ = ਵਿਸ਼ੇਸ਼ ਕਰਕੇ ਮੋਹਿਤ ਕਰਨ ਵਾਲਾ ਹੈਂ।

## ਹਰਿ ਕਰਣਹਾਰੰ ਨਮਸਕਾਰੰ; ਸਰਣਿ ਨਾਨਕ ਜਗਦੀਸ੍ਵਰਹ ॥੪੫॥

('ਜਗਦੀਸੁਅਰਹ' ਉਚਾਰਣ ਹੈ)

ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ ! ਇਸ ਮੋਹ ਤੋਂ ਬਚਣ ਲਈ ਕਰਣਹਾਰੰ = ਸੰਸਾਰ ਨੂੰ ਰਚਣ ਵਾਲੇ ਹਰਿ = ਪਰਮਾਤਮਾ ਨੂੰ ਨਮਸਕਾਰੰ = ਬੰਦਨਾ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਜਗਦੀਸ੍ਵਰਹ = ਜਗਤ ਦੇ ਈਸ਼ਰ ਦੀ ਸਰਣਿ = ਓਟ ਵਿਚ ਪੈਣਾ ਕਰੋ ॥੪੫॥

## ਹੇ ਕਾਮੰ, ਨਰਕ ਬਿਸ੍ਰਾਮੰ; ਬਹੁ ਜੋਨੀ ਭ੍ਰਮਾਵਣਹ ॥

ਹੇ ਕਾਮੰ = ਕਾਮ (ਵਿਕਾਰ ਦ੍ਰਿਸ਼ਟੀ) ਤੂੰ ਜੀਵਾਂ ਨੂੰ ਆਪਣੇ ਅਧੀਨ ਕਰਕੇ ਨਰਕ ਵਿਚ ਬਿਸ੍ਰਾਮੰ = ਇਸਥਿਤ ਕਰਨ, ਵਾਸਾ ਦਿਵਾਉਣ ਵਾਲਾ ਹੈਂ ਅਤੇ ਬਹੁ = ਬਹੁਤ ਜੋਨੀ = ਜੂਨਾਂ ਵਿਚ ਭ੍ਰਮਾਣਵਹ = ਭਰਮਾਉਣ ਵਾਲਾ ਹੈਂ।

## ਚਿਤ ਹਰਣੰ ਤ੍ਰੈ ਲੋਕ ਗੰਮੵੰ; ਜਪ ਤਪ ਸੀਲ ਬਿਦਾਰਣਹ ॥

('ਗੰਮਿਅੰ' ਉਚਾਰਣ ਹੈ)

ਹੇ ਕਾਮ ! ਤੂੰ ਜੀਵਾਂ ਦੇ ਚਿਤ = ਮਨਾਂ ਨੂੰ ਹਰਣੰ = ਚੁਰਾ ਲੈਂਦਾ ਹੈਂ ਜਿਵੇਂ ਜੈਮਿਨੀ ਮੁਨੀ, ਸ੍ਰਿੰਗੀ ਰਿਖੀ, ਪਰਾਸ਼ਰ ਰਿਖੀ ਆਦਿ ਦੇ ਚਿੱਤ ਨੂੰ ਚੁਰਾਉਣਾ ਕੀਤਾ ਹੈ, ਤ੍ਰੈ = ਤਿੰਨਾਂ ਲੋਕਾਂ ਵਿਚ ਤੇਰੀ ਗੰਮੵੰ = ਗੰਮਤਾ ਹੈ, ਭਾਵ ਬ੍ਰਹਮਪੁਰੀ ਵਿਚ ਜਾ ਕੇ ਬ੍ਰਹਮਾ ਨੂੰ ਉਸ ਦੀ ਪੁੱਤਰੀ ਤਿਲੋਤਮਾ (ਸਰੁਸਤੀ) ਵੇਲੇ ਮੋਹਿਤ ਕੀਤਾ। ਸ਼ਿਵਜੀ ਨੂੰ ਕੈਲਾਸ਼ ਪਰਬਤ 'ਤੇ ਜਾ ਕੇ ਮੋਹਨੀ ਅਵਤਾਰ ਵੇਲੇ ਮੋਹਿਤ ਕੀਤਾ, ਇੰਦ੍ਰ ਰਾਜੇ ਨੂੰ ਸਵਰਗ ਵਿਚ ਜਾ ਕੇ ਮੋਹਿਤ ਕੀਤਾ ਜੋ ਗੌਤਮ ਰਿਖੀ ਦੀ ਪਤਨੀ ਅਹੱਲਿਆ ਦੇ ਘਰ ਆਇਆ, ਜਪ = ਜਾਪ, ਤਪ = ਤਪੱਸਿਆ ਅਤੇ ਸੀਲ = ਨਿਮਰਤਾ ਵਾਲੇ ਸੁਭਾਅ ਨੂੰ ਬਿਦਾਰਣਹ = ਨਾਸ਼ ਕਰਨ ਵਾਲਾ ਹੈਂ, ਫੇਰ ਸੀਲ ਸੁਭਾਵ ਵਾਲੀ ਬ੍ਰਹਸਪਤੀ ਦੀ ਇਸਤਰੀ ਤਾਰਾ ਦੇ ਸੁਭਾਅ ਨੂੰ ਵਿਗਾੜਨਾ ਕੀਤਾ, ਜੋ ਚੰਦ੍ਰਮਾ ਦੇ ਸੁੰਦਰ ਮੁਖ ਨੂੰ ਦੇਖ ਕੇ ਉਸ ਉਪਰ ਮੋਹਿਤ ਹੋ ਗਈ ਸੀ ਤੇ ਉਸ ਦੁਆਰਾ ਬੁੱਧ ਨਾਮੇ ਪੁੱਤਰ ਪੈਦਾ ਕੀਤਾ ਆਦਿ।

## ਅਲਪ ਸੁਖ ਅਵਿਤ ਚੰਚਲ; ਊਚ ਨੀਚ ਸਮਾਵਣਹ ॥

ਅਲਪ = ਤੁੱਛ ਮਾਤਰ ਹੀ ਤੇਰਾ ਸੁਖ ਹੈ, ਭਾਵ ਜਦੋਂ ਤਕ ਚਮੜੀ ਦਾ ਚਮੜੀ ਨਾਲ ਸੰਬੰਧ ਹੈ, ਉਦੋਂ ਤਕ ਹੀ ਤੇਰਾ ਸੁਖ ਹੈ, ਜੀਵਾਂ ਨੂੰ ਅਵਿਤ = ਧਨ ਤੋਂ ਰਹਿਤ ਅਤੇ ਚੰਚਲ ਬਣਾ ਦੇਂਦਾ ਹੈ **ਵਾ:** ਤੂੰ

ਅਵਿਤ = ਸਰੀਰ ਤੋਂ ਰਹਿਤ ਅਨੰਗ ਹੈਂ ਅਤੇ ਸਾਰਿਆਂ ਦੇ ਮਨਾਂ ਨੂੰ ਚੰਚਲ ਕਰਨ ਵਾਲਾ ਹੈਂ, ਊਚ = ਉੱਚਿਆਂ (ਸ਼ਾਹੂਕਾਰਾਂ) ਨੀਚ = ਨੀਵੇਂ (ਗ਼ਰੀਬਾਂ) ਆਦਿ ਸਾਰਿਆਂ ਵਿਚ ਸਮਾਵਣਹ = ਸਮਾਅ, ਮਿਲ ਰਿਹਾ ਹੈਂ **ਵਾ:** ਜਿਸ ਦੇ ਅੰਦਰ ਆ ਕੇ ਸਮਾਅ ਜਾਂਦਾ ਹੈਂ, ਉਸ ਨੂੰ ਉੱਚੇ ਤੋਂ ਨੀਵਾਂ ਕਰ ਦੇਂਦਾ ਹੈਂ, ਜਿਵੇਂ ਭਰਥਰੀ ਦੀ ਰਾਣੀ ਪਿੰਗਲਾ ਰਥਵਾਨ ਨਾਲ ਮਿਲ ਕੇ ਨੀਚਤਾਈ ਨੂੰ ਪ੍ਰਾਪਤ ਹੋਈ।

## ਤਵ ਭੈ ਬਿਮੁੰਚਿਤ ਸਾਧਸੰਗਮ; ਓਟ ਨਾਨਕ ਨਾਰਾਇਣਹ ॥੪੬॥

ਹੇ ਕਾਮ! ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੇ ਸੰਗਮ = ਨਾਲ ਮਿਲ ਕੇ, ਭਾਵ ਉਨ੍ਹਾਂ ਦੀ ਸੰਗਤ ਕਰਕੇ ਤਵ = ਤੇਰਾ ਭੈ = ਡਰ ਬਿਮੁੰਚਿਤ = ਵਿਸ਼ੇਸ਼ ਕਰਕੇ ਕੱਟਿਆ ਜਾ ਸਕਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ! ਇਸ ਲਈ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਨਾਰਾਇਣਹ = ਪਰਮਾਤਮਾ ਦੀ ਓਟ = ਟੇਕ ਲੈਣਾ ਕਰੋ ॥੪੬॥

ਇਸ ਸਲੋਕ ਵਿਚ ਸਤਿਗੁਰਾਂ ਨੇ ਕਾਮ ਦੇ ਐਬ ਦੱਸ ਕੇ ਉਸ ਤੋਂ ਬਚਣ ਦਾ ਉਪਾਉ ਵੀ ਦੱਸਿਆ ਹੈ, ਕਾਮ ਨਰਕਾਂ ਵਿਚ ਵਾਸਾ ਦੇਂਦਾ ਹੈ, ਇਹ ਪੰਜ ਪ੍ਰਕਾਰ ਦੇ ਨਰਕ ਭੁਗਤਾਉਂਦਾ ਹੈ, ਪਹਿਲਾ ਨਰਕ ਤਾਂ ਇਸ ਦਾ ਭੋਗਣਾ ਹੈ, ਜੋ ਵਿਸ਼ੇ ਦੀ ਪ੍ਰਬਲਤਾ ਕਰਕੇ ਪ੍ਰਤੀਤ ਨਹੀਂ ਹੁੰਦਾ ਪਰ ਪਿੱਛੋਂ ਚਿੱਤ ਨੂੰ ਬੀਭਤਸ (ਗਿਲਾਨੀ ਯੋਗ) ਕਰ ਦੇਂਦਾ ਹੈ। ਦੂਜਾ ਨਰਕ ਤਰ੍ਹਾਂ-ਤਰ੍ਹਾਂ ਦੇ ਸਰੀਰਕ ਰੋਗ ਦੇ ਕੇ ਸਰੀਰ ਨੂੰ ਨਾਸ਼ ਕਰ ਦੇਂਦਾ ਹੈ। ਤੀਸਰਾ ਨਰਕ ਸੰਸਾਰ ਵਿਚ ਅਪਕੀਰਤੀ ਅਤੇ ਭਲੇ ਮਨੁੱਖਾਂ ਤੋਂ ਤ੍ਰਿਸਕਾਰ ਦੁਆਉਂਦਾ ਹੈ। ਚੌਥਾ ਨਰਕ ਰਾਜ ਦੰਡ ਦੁਆਉਂਦਾ ਹੈ ਅਤੇ ਪੰਜਵਾਂ ਪ੍ਰਲੋਕ ਦਾ ਦੁੱਖ ਨਰਕ ਤੋਂ ਵੱਖਰਾ ਇਹ ਜੂਨਾਂ ਭੁਗਤਾਉਂਦਾ ਹੈ। ਕਾਮੀ ਪੁਰਖ ਦੀ ਬਿਰਤੀ ਸਦਾ ਵਿਸ਼ੇ ਪਰਾਇਣ ਰਹਿੰਦੀ ਹੈ ਅਤੇ ਸੰਕਲਪਾਂ ਦਾ ਬੰਧਨ ਮੁਕਤ ਨਹੀਂ ਹੋਣ ਦੇਂਦਾ, ਫੇਰ ਜੈਸਾ ਸੰਕਲਪ ਹੁੰਦਾ ਹੈ, ਉਹੋ ਜਿਹਾ ਹੀ ਵਾਸਾ ਹੁੰਦਾ ਹੈ। ਸੋ ਵਿਸ਼ਈ ਨੂੰ ਵਿਸ਼ੇ ਪਰਾਇਣ ਰਹਿਣ ਕਰਕੇ ਪਰਮ ਮਲੀਨ ਜੂਨਾਂ ਵਿਚ ਵਾਸਾ ਮਿਲਦਾ ਹੈ। ਫੇਰ ਇਹ ਚਿੱਤ ਨੂੰ ਇਸਥਿਤ ਵੀ ਨਹੀਂ ਰਹਿਣ ਦੇਂਦਾ ਕਿਉਂਕਿ ਇਸ ਦਾ ਰਸ ਕਸੁੰਭੇ ਦੇ ਰੰਗ ਵਾਂਗ ਭੜਕਾਉਣ ਵਾਲਾ ਹੁੰਦਾ ਹੈ ਅਤੇ ਸੰਸਾਰੀ ਦ੍ਰਿਸ਼ਟੀ ਵਾਲੇ ਜੀਵ ਦਾ ਚਿੱਤ ਮੋਹਿਤ ਹੋ ਜਾਂਦਾ ਹੈ ਅਤੇ ਮਨ ਵਿਸ਼ੇ ਦੇ ਸੰਕਲਪਾਂ ਹੇਠ ਘੋੜਾ ਬਣ ਜਾਂਦਾ ਹੈ। ਇਸ ਕਾਮ ਦਾ ਬਲ ਕੇਵਲ ਇਸ ਲੋਕ ਵਿਚ ਹੀ ਨਹੀਂ ਬਲਕਿ ਤਿੰਨਾਂ ਲੋਕਾਂ ਵਿਚ ਹੀ ਵਿਆਪ ਰਿਹਾ ਹੈ। ਇਸ ਨੇ ਵੱਡੇ ਵੱਡੇ ਜਪੀਆਂ ਦੇ ਜਪ, ਤਪੀਆਂ ਦੇ ਤਪ ਅਤੇ ਸੀਲ ਸੁਭਾਅ ਨੂੰ ਨਾਸ਼ ਕਰ ਕੇ ਰੱਖ ਦਿੱਤਾ ਹੈ। ਇਸ ਦਾ ਸੁਖ ਤੁੱਛ ਮਾਤਰ ਹੈ, ਜਿਸ ਨੂੰ ਆਪਣੇ ਅਧੀਨ ਕਰਦਾ ਹੈ, ਉਸ ਨੂੰ ਧਨ ਤੋਂ ਹੀਣਾ ਕਰ ਦੇਂਦਾ ਹੈ, ਆਪ ਸਰੀਰ ਤੋਂ ਰਹਿਤ ਹੈ ਅਤੇ ਚੰਚਲ ਹੈ, ਉੱਚੇ ਨੀਵਿਆਂ ਨੂੰ ਇਕ-ਰਸ ਵਿਆਪ ਰਿਹਾ ਹੈ। ਐਸੇ ਬੁਰੇ ਕਾਮ ਤੋਂ ਬਚਣ ਲਈ ਸਤਿਗੁਰਾਂ ਨੇ ਸਾਧਸੰਗਤ ਬਣਾਉਣਾ ਕੀਤੀ ਹੈ ਅਤੇ ਸਾਧੂ ਕੌਣ ਹਨ? ਜਿਨ੍ਹਾਂ ਨੂੰ ਕੇਵਲ ਨਰਾਇਣ ਦੀ ਹੀ ਓਟ ਹੈ।

## ਹੇ ਕਲਿ ਮੂਲ ਕ੍ਰੋਧੰ; ਕਦੰਚ ਕਰੁਣਾ ਨ ਉਪਰਜਤੇ ॥

ਹੇ ਕਲਿ = ਲੜਾਈ, ਕਲੇਸ਼ ਦੇ ਮੂਲ = ਮੁੱਢ (ਕਾਰਣ ਰੂਪ) ਕ੍ਰੋਧੰ = ਕ੍ਰੋਧ! ਤੇਰੇ ਅੰਦਰ ਕਦੰਚ = ਕਦੇ ਵੀ ਕਰੁਣਾ = ਦਇਆ ਉਪਰਜਤੇ = ਪੈਦਾ ਨਹੀਂ ਹੁੰਦੀ **ਵਾ:** ਤੂੰ ਕਦੇ ਵੀ ਕਿਸੇ ਦੇ ਹਿਰਦੇ ਅੰਦਰ ਕਿਰਪਾ ਪੈਦਾ ਨਹੀਂ ਹੋਣ ਦੇਂਦਾ।

## ਬਿਖਯੰਤ ਜੀਵੰ ਵਸੵੰ ਕਰੋਤਿ; ਨਿਰਤੵੰ ਕਰੋਤਿ ਜਥਾ ਮਰਕਟਹ ॥

('ਬਿਖਿਅੰਤ', 'ਵੱਸਿਅੰ' ਅਤੇ 'ਨਿਰਤਿਅੰ' ਉਚਾਰਣ ਹੈ)

ਬਿਖਯੰਤ = ਵਿਸ਼ਈ ਜੀਵੰ = ਜੀਵਾਂ ਨੂੰ ਤੂੰ ਵਸੵੰ = ਵੱਸ, ਅਧੀਨ ਕਰੋਤਿ = ਕਰਦਾ ਹੈਂ ਅਤੇ ਤੇਰੇ ਅਧੀਨ

ਹੋਇਆ ਜੀਵ ਇਸ ਪ੍ਰਕਾਰ ਨਿਰਤੰ = ਨਿਰਤਕਾਰੀ ਕਰੋਤਿ = ਕਰਦਾ ਹੈ ਜਥਾ = ਜਿਸ ਪ੍ਰਕਾਰ ਮਰਕਟਹ = ਬਾਂਦਰ ਨੱਚਦਾ ਹੈ।

## ਅਨਿਕ ਸਾਸਨ ਤਾੜੰਤਿ ਜਮਦੂਤਹ; ਤਵ ਸੰਗੇ ਅਧਮੰ ਨਰਹ ॥

ਅਨਿਕ = ਅਨੇਕ ਤਰ੍ਹਾਂ ਦੀ ਸਾਸਨ = ਤਾੜਨਾ ਕਰ ਕੇ ਜਮਦੂਤਹ = ਜਮਾਂ ਦੇ ਦੂਤ ਤਾੜੰਤਿ = ਤਾੜਦੇ ਹਨ **ਵਾ:** ਅਨੇਕਾਂ ਸਾਸਨ = ਸਜ਼ਾਵਾਂ ਦੇ ਕੇ ਜਮਦੂਤ ਤਾੜਦੇ, ਦੁੱਖ ਦੇਂਦੇ ਹਨ, ਇਸ ਪ੍ਰਕਾਰ ਹੇ ਕ੍ਰੋਧ! ਤਵ = ਤੇਰੇ ਸੰਗੇ = ਨਾਲ ਮਿਲਣ ਕਰਕੇ ਨਰਹ = ਮਨੁੱਖ ਅਧਮੰ = ਨੀਚ ਹੋ ਜਾਂਦੇ ਹਨ।

## ਦੀਨ ਦੁਖ ਭੰਜਨ, ਦਯਾਲ ਪ੍ਰਭੁ ਨਾਨਕ;
## ਸਰਬ ਜੀਅ ਰਖ੍ਯਾ ਕਰੋਤਿ ॥੪੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ! ਜੋ ਦਯਾਲ = ਦਿਆਲੂ ਪ੍ਰਭੁ = ਪਰਮਾਤਮਾ ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲਾ ਹੈ, ਉਹੋ ਹੀ ਇਨ੍ਹਾਂ ਵਿਕਾਰਾਂ ਤੋਂ ਸਰਬ = ਸਾਰਿਆਂ ਜੀਅ = ਜੀਵਾਂ ਦੀ ਰਖ੍ਯਾ = ਰੱਖਿਆ ਕਰੋਤਿ = ਕਰਦਾ ਹੈ, ਇਸ ਲਈ ਉਸ ਦੀ ਓਟ ਲੈਣਾ ਕਰੋ ॥੪੭॥

***ਪ੍ਰਸ਼ਨ :*** *ਕ੍ਰੋਧ ਕੀ ਹੈ ?*

***ਗੁਰ-ਉੱਤਰ :*** ਆਪਣੀ ਕਿਸੇ ਪਿਆਰੀ ਚੀਜ਼ ਨੂੰ ਕਿਸੇ ਦੇ ਛੇੜਨ ਤੋਂ ਚਿੱਤ ਦੀ ਬਿਰਤੀ ਦਾ ਤੀਖਣ ਹੋ ਜਾਣਾ ਹੀ ਕ੍ਰੋਧ ਹੈ। ਸਤਿਗੁਰਾਂ ਨੇ ਇਸ ਨੂੰ ਲੜਾਈ-ਝਗੜਿਆਂ ਦਾ ਮੂਲ ਕਾਰਨ ਮੰਨਿਆ ਹੈ। ਜਿਥੇ ਕ੍ਰੋਧ ਆ ਜਾਂਦਾ ਹੈ, ਉਥੇ ਕਦਾਚਿਤ ਵੀ ਦਇਆ ਪੈਦਾ ਨਹੀਂ ਹੁੰਦੀ। ਵਿਸ਼ਈ ਪੁਰਖ ਦੇ ਅੰਦਰ ਹੀ ਜ਼ਿਆਦਾ ਕ੍ਰੋਧ ਪ੍ਰਵਿਰਤ ਹੁੰਦਾ ਹੈ। ਜਤੀ ਮਨੁੱਖ ਵਿਚ ਛੇਤੀ ਕ੍ਰੋਧ ਨਹੀਂ ਆਉਂਦਾ, ਉਹ ਧੀਰਜਵਾਨ ਹੁੰਦਾ ਹੈ। ਕ੍ਰੋਧਵਾਨ ਮਨੁੱਖ ਕ੍ਰੋਧ ਵੇਲੇ ਤਾਂ ਜੋਸ਼ੀਲਾ ਹੁੰਦਾ ਹੈ ਪਰ ਮਗਰੋਂ ਚਿੜਚਿੜਾਹਟ ਵਰਗਾ ਸੁਭਾਅ ਹੋ ਜਾਂਦਾ ਹੈ, ਛਿਥਿਆਨ ਤੇ ਆਲਸ ਉਸ ਨੂੰ ਲੋਕਾਂ ਅਤੇ ਉਸ ਦੀ ਆਪਣੀ ਨਜ਼ਰ ਵਿਚ ਨੀਚ ਬਣਾ ਦੇਂਦਾ ਹੈ।

ਵਿਦਵਾਨਾਂ ਨੇ ਕ੍ਰੋਧ ਨੂੰ ਅੱਗ ਨਾਲੋਂ ਵੀ ਤੇਜ਼ ਮੰਨਿਆ ਹੈ। ਜਿਸ ਪ੍ਰਕਾਰ ਅੱਗ ਨੂੰ ਬਾਲਣ ਲਈ ਪਹਿਲਾਂ ਡੱਬੀ ਵਿੱਚੋਂ ਸੀਖ ਕੱਢ ਕੇ ਦੋਨਾਂ ਨੂੰ ਆਪਸ ਵਿਚ ਰਗੜਿਆ ਜਾਂਦਾ ਹੈ, ਦੋਨਾਂ ਵਿਚ ਅੱਗ ਹੋਣ ਕਰਕੇ ਵਿੱਚੋਂ ਹਰਾ ਜਿਹਾ ਰੰਗ ਨਿਕਲਦਾ ਹੈ, ਫੇਰ ਲਾਲ ਜਿਹੀ ਲਾਟ ਨਿਕਲਦੀ ਹੈ, ਉਹ ਜਿਸ ਨੂੰ ਲਗਾਈ ਜਾਵੇ, ਉਸ ਨੂੰ ਸਾੜੀ ਜਾਂਦੀ ਹੈ। ਏਸੇ ਪ੍ਰਕਾਰ ਦੋ ਮਨੁੱਖ ਦੇ ਚਿੱਤ ਡੱਬੀ ਅਤੇ ਸੀਖ ਵਾਂਗ ਹਨ, ਕੌੜੇ ਵਾਕ ਬੋਲਣ ਰੂਪ ਆਪਸ ਵਿਚ ਰਗੜਨਾ ਹੈ, ਦੋਨਾਂ ਵੱਲੋਂ ਇਕ ਦੂਜੇ ਨੂੰ ਉੱਚੀ-ਉੱਚੀ ਗਾਲ੍ਹਾਂ ਕੱਢਣ ਰੂਪ ਹਰਾ ਰੰਗ ਨਿਕਲਣਾ ਹੈ, ਫੇਰ ਜੋ ਸੋਟਿਆਂ, ਗੰਡਾਸਿਆਂ, ਤਲਵਾਰਾਂ ਆਦਿ ਸ਼ਸਤ੍ਰਾਂ ਨਾਲ ਇਕ ਦੂਜੇ ਨੂੰ ਵੱਢਣ ਲੱਗ ਜਾਣਾ ਹੈ। ਇਹ ਲਾਲ ਅੱਗ ਦਾ ਮੱਚਣਾ ਹੈ, ਇਉਂ ਕ੍ਰੋਧ ਰੂਪੀ ਅੱਗ ਦਾ ਭਾਂਬੜ ਮੱਚ ਜਾਂਦਾ ਹੈ।

ਪੰਡਿਤ ਗੁਲਾਬ ਸਿੰਘ ਜੀ ਨੇ 'ਪ੍ਰਬੋਧ ਚੰਦਰ ਨਾਟਕ ਗ੍ਰੰਥ' ਵਿਚ ਕ੍ਰੋਧ ਦੇ ਬਾਬਤ ਐਸਾ ਕਥਨ ਕੀਤਾ ਹੈ :

**ਸਵੈਯਾ : ਅੰਧ ਕਰੋ ਦ੍ਰਿਗਵੰਤਨ ਕੋ ਸ੍ਰੁਤਵੰਤਨ ਕੋ ਬਧਰੋ ਕਰ ਡਾਰੋਂ।**
**ਧ੍ਰਿਤਵੰਤਨ ਕੋ ਅਧੀਰ ਕਰੋਂ, ਪੁਨ ਚਾਤਰ ਕੀ ਮਤ ਦੂਰ ਨਿਵਾਰੋਂ।**
**ਹਿਤ ਕਾਰਜ ਨਾਹਿੰ ਪਿਖੈ ਕਬਹੀ, ਜਿਨ ਕੇ ਉਰ ਭੀਤਰ ਮੈਂ ਪਗ ਧਾਰੋਂ।**
**ਹਿਤ ਆਤਮ ਕੋ ਨ ਸੁਨੈ ਕਬਹੀ, ਪਢਿਓ ਜਿਤਨੋ ਖਿਨ ਮਾਹਿ ਬਿਸਾਰੋਂ ॥੧੩੫॥**

ਪੰਡਿਤ ਹਰਿਦਿਆਲ ਜੀ ਨੇ 'ਸਾਰਕੁਤਾਵਲੀ ਗ੍ਰੰਥ' ਵਿਚ ਕ੍ਰੋਧ ਨੂੰ ਜ਼ਹਿਰ ਨਾਲੋਂ ਵੀ ਮਾੜਾ ਕਥਨ

ਕੀਤਾ ਹੈ ਕਿ ਜ਼ਹਿਰ ਜਿਸ ਬਰਤਨ ਵਿਚ ਪਾਈਏ, ਉਸ ਨੂੰ ਕੁਝ ਨਹੀਂ ਕਹਿੰਦਾ, ਜਿਹੜਾ ਉਸ ਨੂੰ ਖਾਂਦਾ ਹੈ, ਉਸ ਨੂੰ ਹੀ ਦੁੱਖ ਦੇਂਦਾ ਹੈ ਪਰ ਕ੍ਰੋਧ ਜਿਸ ਦੇ ਅੰਦਰ ਆਉਂਦਾ ਹੈ, ਪਹਿਲਾਂ ਉਸ ਨੂੰ ਅੰਦਰੋਂ ਸਾੜਦਾ ਹੈ ਫੇਰ ਜਿਸ ਨੂੰ ਕ੍ਰੋਧ ਭਰੀ ਗੱਲ ਆਖਦਾ ਹੈ, ਉਸ ਦੇ ਚਿੱਤ ਨੂੰ ਵੀ ਦੁੱਖ ਦੇਂਦਾ ਹੈ। ਜੈਸਾ ਕਿ :

**ਦੋਹਰਾ ॥**
**ਕਾਲਕੂਟ ਅਰੁ ਕਰੋਧ ਮੈ ਬਡੋ ਅੰਤਰੋ ਆਹਿ ॥**
**ਕਰੋਧ ਨਿਜਾਸ੍ਰੈ ਕੋ ਦਹੈ ਵਿਖੁ ਨਹਿ ਸ੍ਵਾਸ੍ਰੈ ਦਾਹਿ ॥** *(ਸਾਰਕੁਤਾਵਲੀ ਅਧਿ: ੧੬)*

ਸਤਿਗੁਰਾਂ ਨੇ ਇਸ ਉਪਰੋਕਤ ਸਲੋਕ ਵਿਚ ਐਸੇ ਭੈੜੇ ਕ੍ਰੋਧ ਤੋਂ ਬਚਣ ਦਾ ਉਪਾਅ ਵੀ ਦੱਸਿਆ ਹੈ ਕਿ ਇਕ ਪਰਮਾਤਮਾ ਹੀ ਇਸ ਤੋਂ ਰੱਖਿਆ ਕਰ ਸਕਦਾ ਹੈ, ਇਸ ਲਈ ਉਸ ਅੱਗੇ ਬੇਨਤੀ ਕਰੋ ਕਿ ਸਾਨੂੰ ਇਸ ਕ੍ਰੋਧ ਤੋਂ ਬਚਾਉ।

## ਹੇ ਲੋਭਾ ਲੰਪਟ ਸੰਗ ਸਿਰਮੋਰਹ; ਅਨਿਕ ਲਹਰੀ ਕਲੋਲਤੇ ॥

ਹੇ ਲੋਭਾ = ਲਾਲਚ ! ਤੂੰ ਸਿਰਮੋਰਹ = ਸ਼੍ਰੋਮਣੀ, ਪ੍ਰਧਾਨ ਪੁਰਖਾਂ ਦੇ ਸੰਗ = ਨਾਲ ਲੰਪਟ = ਲੱਗ, ਚਿੰਬੜ ਰਿਹਾ ਹੈਂ, ਤੇਰੇ ਵਿਚ ਲੱਗਣ ਕਰਕੇ ਜੀਵ ਅਨਿਕ = ਅਨੇਕਾਂ ਆਸਾ ਤ੍ਰਿਸ਼ਨਾ ਦੀਆਂ ਲਹਰੀ = ਲਹਿਰਾਂ ਵਿਚ ਕਲੋਲਤੇ = ਕ੍ਰੀੜਾ ਕਰਦੇ ਰਹਿੰਦੇ ਹਨ।

## ਧਾਵੰਤ ਜੀਆ ਬਹੁ ਪ੍ਰਕਾਰੰ; ਅਨਿਕ ਭਾਂਤਿ ਬਹੁ ਡੋਲਤੇ ॥

ਤੇਰੇ ਅਧੀਨ ਬਹੁ = ਬਹੁਤ ਪ੍ਰਕਾਰੰ = ਤਰ੍ਹਾਂ ਕਰਕੇ ਜੀਆ = ਜੀਵ ਮਾਇਆ ਪਿੱਛੇ ਧਾਵੰਤ = ਦੌੜਦੇ ਹਨ ਅਤੇ ਅਨਿਕ = ਅਨੇਕ ਭਾਂਤਿ = ਤਰ੍ਹਾਂ ਕਰਕੇ ਬਹੁ = ਬਹੁਤ ਡੋਲਤੇ = ਡੋਲਦੇ, ਡਗਮਗਾਉਂਦੇ ਰਹਿੰਦੇ ਹਨ।

## ਨਚ ਮਿਤ੍ਰੰ, ਨਚ ਇਸਟੰ, ਨਚ ਬਾਧਵ;
## ਨਚ ਮਾਤ ਪਿਤਾ ਤਵ ਲਜਯਾ ॥

ਨਚ = ਨਾ ਮਿਤ੍ਰੰ = ਦੋਸਤ ਦੀ, ਨਚ = ਨਾ ਇਸਟੰ = ਇਸ਼ਟ, ਗੁਰੂ ਦੀ, ਨਚ = ਨਾ ਬਾਧਵ = ਸੰਬੰਧੀ ਦੀ ਅਤੇ ਨਚ = ਨਾ ਹੀ ਮਾਤ ਪਿਤਾ = ਮਾਂ-ਬਾਪ ਦੀ ਤਵ = ਤੈਨੂੰ ਲਜਯਾ = ਸ਼ਰਮ ਹੈ, ਭਾਵ ਤੇਰੇ ਅਧੀਨ ਹੋਏ ਜੀਵ ਨੂੰ ਆਪਣੇ ਸਾਕ-ਸੰਬੰਧੀਆਂ ਆਦਿ ਦੀ ਕੋਈ ਸ਼ਰਮ ਨਹੀਂ ਰਹਿੰਦੀ, ਉਹ ਸਾਰਿਆਂ ਦੇ ਧਨ ਨੂੰ ਚੁਰਾ ਲੈਂਦਾ ਹੈ।

## ਅਕਰਣੰ ਕਰੋਤਿ ਅਖਾਦ੍ਹਿ ਖਾਦੰ੍ਹ; ਅਸਾਜੰ੍ਹ ਸਾਜਿ ਸਮਜਯਾ ॥

(‘ਅਖਾਦਿਅ’, ‘ਖਾਦਿਅੰ’, ‘ਅਸਾਜਿਅੰ’ ਅਤੇ ‘ਸਮੱਜਿਆ’ ਉਚਾਰਣ ਹੈ)

ਹੇ ਲੋਭ ! ਤੇਰੇ ਅਧੀਨ ਜੀਵ ਅਕਰਣੰ = ਨਾ ਕਰਨ ਯੋਗ ਕੰਮ ਵੀ ਕਰੋਤਿ = ਕਰਦਾ ਹੈ, ਅਖਾਦ੍ਹਿ = ਨਾ ਖਾਣ ਯੋਗ ਪਦਾਰਥ ਖਾਦੰ੍ਹ = ਖਾਣਾ ਕਰਦਾ ਹੈ ਅਤੇ ਅਸਾਜੰ੍ਹ = ਨਾ ਸਾਜਣ ਯੋਗ ਕਰਮਾਂ ਨੂੰ ਸਾਜਣਾ ਕਰਦਾ ਹੈ, **ਅਥਵਾ** ਮਿੱਤ੍ਰ ਤੇ ਇਸ਼ਟ ਦਾ ਧਨ ਚੁਰਾਉਣ ਰੂਪ ਨਾ ਕਰਨ ਯੋਗ ਕੰਮ ਕਰਦਾ ਹੈ, ਸੰਬੰਧੀਆਂ ਦਾ ਧਨ ਚੁਰਾਉਣ ਰੂਪ ਨਾ ਖਾਣ ਯੋਗ ਪਦਾਰਥ ਖਾਂਦਾ ਹੈ ਅਤੇ ਮਾਤਾ-ਪਿਤਾ ਨੂੰ ਠੱਗਣ ਰੂਪ ਨਾ ਸਾਜਣ ਯੋਗ ਕਰਮਾਂ ਨੂੰ ਸਾਜ ਲੈਂਦਾ ਹੈ।

# ਤ੍ਰਾਹਿ ਤ੍ਰਾਹਿ ਸਰਣਿ ਸੁਆਮੀ; ਬਿਗ੍ਯ੍ਯਾਪ੍ਤਿ ਨਾਨਕ ਹਰਿ ਨਰਹਰਹ ॥੪੮॥

('ਬਿਗਿਆਪਿਤ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲੋਭ ਤੋਂ ਬਚਣ ਲਈ ਉਹ ਨਰਹਰਹ = ਨਰਾਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਸਨਮੁਖ ਬਿਗ੍ਯ੍ਯਾਪ੍ਤਿ = ਬੇਨਤੀ ਕਰੋ ਕਿ ਹੇ ਸੁਆਮੀ = ਮਾਲਕ ਪ੍ਰਭੂ ! ਸਾਡੀ ਇਨ੍ਹਾਂ ਵਿਕਾਰਾਂ ਤੋਂ ਤ੍ਰਾਹਿ = ਰੱਖਿਆ ਕਰੋ, ਤ੍ਰਾਹਿ = ਰੱਖਿਆ ਕਰੋ, ਅਸੀਂ ਤੇਰੀ ਸਰਣਿ = ਓਟ ਵਿਚ ਪਏ ਹਾਂ ॥੪੮॥

ਲੋਭ = ਲਾਲਚ, ਕਿਸੇ ਦੂਸਰੇ ਦਾ ਪਦਾਰਥ ਲੈਣ ਦੀ ਇੱਛਾ, ਇਸ ਲੋਭ ਦੇ ਅਧੀਨ ਲੋਭੀ ਮਨੁੱਖ ਦੇ ਸੁਭਾਅ ਨੂੰ ਸਤਿਗੁਰਾਂ ਨੇ 'ਸ੍ਰੀਰਾਗ' ਵਿਚ ਹਲਕੇ ਕੁੱਤੇ ਵਰਗਾ ਕਥਨ ਕੀਤਾ ਹੈ, ਜੈਸਾ ਕਿ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥** *(ਸਿਰੀਰਾਗੁ ਮ: ੫, ਅੰਗ ੫੦)*

ਅਰਥਾਤ ਹਲਕੇ ਕੁੱਤੇ ਦੀਆਂ ਚਾਰ ਨਿਸ਼ਾਨੀਆਂ ਹੁੰਦੀਆਂ ਹਨ, ਉਹ ਆਪਣੇ ਤੇ ਪਰਾਇਆਂ ਦੀ ਪਛਾਣ ਨਹੀਂ ਕਰਦਾ, ਸਭ ਨੂੰ ਵੱਢੀ ਜਾਂਦਾ ਹੈ, ਇਸ ਦੀ ਪੂਛ ਸਿੱਧੀ ਹੋ ਜਾਂਦੀ ਹੈ, ਪਾਣੀ ਤੋਂ ਡਰਦਾ ਹੈ ਅਤੇ ਉਸ ਦੇ ਮੂੰਹ ਵਿੱਚੋਂ ਝੱਗ ਨਿਕਲਦੀ ਰਹਿੰਦੀ ਹੈ। ਏਸੇ ਪ੍ਰਕਾਰ ਲੋਭੀ ਆਦਮੀ ਆਪਣੇ ਪਰਾਏ ਦੀ ਪਛਾਣ ਨਹੀਂ ਕਰਦਾ, ਸਭ ਨੂੰ ਲੁੱਟੀ ਜਾਂਦਾ ਹੈ। ਪਦਾਰਥ ਮੰਗਣ ਵਾਸਤੇ ਹੱਥ ਸਦਾ ਸਿੱਧਾ ਰੱਖਦਾ ਹੈ, ਭਾਵ ਮੰਗੀ ਜਾਂਦਾ ਹੈ। ਮਾਇਆ ਦੇ ਕਰਕੇ ਕਿਸੇ ਦੀ ਝੂਠੀ ਵਡਿਆਈ ਰੂਪੀ **ਵਾ:** ਨਿੰਦਿਆ ਰੂਪੀ ਝੱਗ ਸੁੱਟਦਾ ਰਹਿੰਦਾ ਹੈ। ਸਤਿਸੰਗਤ, ਨਾਮ ਰੂਪੀ ਪਾਣੀ ਤੋਂ ਡਰਦਾ ਹੈ ਅਤੇ ਮਾਇਆ ਪਿੱਛੇ ਪਾਗਲ ਹੋਇਆ ਭਖ-ਅਭਖ ਸਭ ਕੁਝ ਖਾਈ ਜਾਂਦਾ ਹੈ ਜਾਂ ਖਾਣ ਨੂੰ ਤਿਆਰ ਹੋ ਜਾਂਦਾ ਹੈ, ਜਿਵੇਂ ਇਕ ਪੰਡਿਤ ਜੰਗਲ ਵਿਚ ਉਦਾਸ ਜਿਹਾ ਹੋ ਕੇ ਬੈਠਾ ਸੀ, ਉਸ ਦੇ ਪਾਸ ਹੀ ਇਕ ਆਜੜੀ ਭੇਡਾਂ ਚਾਰ ਰਿਹਾ ਸੀ। ਉਸ ਨੇ ਆ ਕੇ ਪੰਡਿਤ ਤੋਂ ਉਦਾਸੀ ਦਾ ਕਾਰਨ ਪੁੱਛਿਆ। ਪੰਡਿਤ ਨੇ ਕਿਹਾ ਕਿ ਮੈਂ ਕਿਸੇ ਸ਼ਾਹੂਕਾਰ ਦੇ ਘਰ ਕਥਾ ਕਰ ਕੇ ਆਇਆ ਹਾਂ ਪਰ ਉਸ ਸ਼ਾਹੂਕਾਰ, ਉਸ ਦੀ ਘਰਵਾਲੀ, ਉਸ ਦੇ ਪੁੱਤਰ ਅਤੇ ਨੂੰਹ ਸਾਰਿਆਂ ਨੇ ਮਹਾਂਭਾਰਤ ਦੀ ਕਥਾ ਦੇ ਗ਼ਲਤ ਅਰਥ ਕੱਢ ਲਏ ਅਤੇ ਮੈਨੂੰ ਉਸ ਨੇ ਧਨ-ਪਦਾਰਥ ਆਦਿ ਕੁਝ ਨਹੀਂ ਦਿੱਤਾ। ਇਹ ਸੁਣ ਕੇ ਉਸ ਆਜੜੀ ਨੇ ਕਿਹਾ ਕਿ ਮੇਰੇ ਕੋਲ ਇਕ ਪਾਰਸ ਦੀ ਵੱਟੀ ਹੈ, ਜੇਕਰ ਤੂੰ ਮੇਰੀਆਂ ਭੇਡਾਂ ਦਾ ਦੁੱਧ ਪੀਵੇਂਗਾ ਤਾਂ ਤੈਨੂੰ ਉਹ ਪਾਰਸ ਦੀ ਵੱਟੀ ਦੇ ਦੇਵਾਂਗਾ, ਉਸ ਪੰਡਿਤ ਨੇ ਕਿਹਾ ਕਿ ਅਸੀਂ ਬ੍ਰਾਹਮਣ ਹਾਂ, ਮੈਂ ਸ਼ੂਦਰ ਦੇ ਹੱਥੋਂ ਭੇਡਾਂ ਦਾ ਦੁੱਧ ਨਹੀਂ ਪੀ ਸਕਦਾ। ਉਸ ਆਜੜੀ ਨੇ ਕਿਹਾ ਕਿ ਤੇਰੀ ਮਰਜ਼ੀ ਹੈ, ਮੈਂ ਇਹ ਪਾਰਸ ਦੀ ਵੱਟੀ ਕਿਸੇ ਹੋਰ ਨੂੰ ਦੇ ਦੇਵਾਂਗਾ। ਤਦੋਂ ਬ੍ਰਾਹਮਣ ਦੇ ਅੰਦਰ ਲੋਭ ਜਾਗਿਆ ਅਤੇ ਉਸ ਨੇ ਕਿਹਾ ਕਿ ਚੱਲ ਦੁੱਧ ਲੈ ਕੇ ਆ, ਮੈਂ ਭੇਡਾਂ ਦਾ ਦੁੱਧ ਪੀ ਲੈਂਦਾ ਹਾਂ। ਫੇਰ ਉਸ ਆਜੜੀ ਨੇ ਕਿਹਾ ਕਿ ਹੁਣ ਨਹੀਂ, ਤੂੰ ਮੇਰਾ ਪਹਿਲਾ ਬਚਨ ਮੋੜ ਦਿੱਤਾ ਹੈ। ਹੁਣ ਤੈਨੂੰ ਕੁੱਤੇ ਦੇ ਠੂਠੇ ਵਿਚ ਭੇਡਾਂ ਦਾ ਦੁੱਧ ਪੀਣਾ ਪਵੇਗਾ। ਬ੍ਰਾਹਮਣ ਰਾਮ-ਰਾਮ ਕਹਿ ਕੇ ਉੱਠ ਖਲੋਤਾ ਕਿ ਮੇਰਾ ਧਰਮ ਭ੍ਰਿਸ਼ਟਿਆ ਜਾਵੇਗਾ। ਪਰ ਜੋ ਅੰਦਰ ਲੋਭ ਦੀ ਲਹਿਰ ਵਗ ਰਹੀ ਸੀ, ਉਸ ਅਧੀਨ ਹੋ ਕੇ ਕਹਿੰਦਾ ਕਿ ਚੱਲ ਕੁੱਤੇ ਦੇ ਠੂਠੇ ਵਿਚ ਹੀ ਦੁੱਧ ਪਾ ਕੇ ਲੈ ਆ। ਅੱਗੋਂ ਉਹ ਆਜੜੀ ਕਹਿਣ ਲੱਗਾ ਕਿ ਹੁਣ ਤਾਂ ਮੁਰਦੇ ਦੀ ਖੋਪੜੀ ਵਿਚ ਕੁੱਤੇ ਦਾ ਜੂਠਾ ਦੁੱਧ ਪੀਣਾ ਪਵੇਗਾ। ਪੰਡਿਤ ਕ੍ਰੋਧ ਵਿਚ ਉੱਠ ਕੇ ਤੁਰ ਪਿਆ। ਥੋੜ੍ਹਾ ਜਿਹਾ ਦੂਰ ਜਾ ਕੇ ਆਪਣੇ ਆਪ ਨੂੰ ਕਹਿੰਦਾ ਹੈ, ਇਥੇ ਕਿਹੜਾ ਕੋਈ ਵੇਖਦਾ ਹੈ, ਇਕ ਵਾਰ ਖੋਪੜੀ ਵਿਚ ਦੁੱਧ ਪਾ ਕੇ ਪੀ ਲੈਂਦਾ ਹਾਂ, ਫੇਰ ਪਾਰਸ ਮਿਲਣ ਤੋਂ ਬਾਅਦ ਗੰਗਾ ਜਲ ਮੁਖ ਵਿਚ ਪਾ ਕੇ ਅਤੇ ਗੰਗਾ ਇਸ਼ਨਾਨ ਕਰ ਕੇ ਪਵਿੱਤਰ ਹੋ ਜਾਵਾਂਗਾ। ਇਉਂ ਵਿਚਾਰ ਕਰਕੇ ਵਾਪਸ ਮੁੜ ਆਇਆ ਅਤੇ ਆਜੜੀ ਨੂੰ ਕਹਿਣ ਲੱਗਾ ਕਿ ਚੱਲ ਮੁਰਦੇ ਦੀ ਖੋਪੜੀ ਵਿਚ

ਹੀ ਦੁੱਧ ਪਾ ਕੇ ਲੈ ਆ, ਮੈਂ ਪੀ ਲਵਾਂਗਾ। ਤਦੋਂ ਆਜੜੀ ਨੇ ਮੁਰਦੇ ਦੀ ਖੋਪੜੀ ਵਿਚ ਦੁੱਧ ਪਾ ਕੇ ਕੁੱਤੇ ਤੋਂ ਜੂਠਾ ਕਰਵਾ ਕੇ ਉਸ ਨੂੰ ਪੀਣ ਲਈ ਦਿੱਤਾ, ਜਦੋਂ ਬ੍ਰਾਹਮਣ ਲਾਲਚ-ਵੱਸ ਹੋ ਕੇ ਪੀਣ ਲੱਗਾ ਤਾਂ ਉਸ ਵੇਲੇ ਆਜੜੀ ਨੇ ਪੰਡਤ ਕੋਲੋਂ ਖੋਪੜੀ ਉਸ ਦੇ ਮੂੰਹ ਲਾਉਣ ਤੋਂ ਪਹਿਲਾਂ ਹੀ ਖੋਹ ਲਈ ਅਤੇ ਹੱਸਿਆ। ਫੇਰ ਕਹਿਣ ਲੱਗਾ ਕਿ ਹੇ ਪੰਡਤ ਜੀ ! ਤੁਸੀਂ ਪੜ੍ਹੇ-ਲਿਖੇ ਮੂਰਖ ਹੋ, ਤੁਹਾਡੇ ਇਤਨੇ ਵੇਦ-ਸ਼ਾਸਤਰਾਂ ਨੂੰ ਪੜ੍ਹਨ ਦਾ ਕੀ ਫ਼ਾਇਦਾ, ਤੁਸੀਂ ਲੋਭ ਵਿਚ ਗ੍ਰਸੇ ਹੋਇਆਂ ਨੇ ਆਪਣੇ ਧਰਮ ਨੂੰ ਵੀ ਤਿਆਗਣਾ ਮਨਜ਼ੂਰ ਕਰ ਲਿਆ। ਤੁਹਾਡੇ ਕੋਲੋਂ ਇਹ ਵਿਚਾਰ ਨਾ ਹੋ ਸਕੀ, ਜੇਕਰ ਮੇਰੇ ਪਾਸ ਪਾਰਸ ਦੀ ਵੱਟੀ ਹੁੰਦੀ ਤਾਂ ਮੈਂ ਭੇਡਾਂ ਹੀ ਚਾਰਨੀਆਂ ਸੀ। ਇਹ ਸੁਣ ਕੇ ਪੰਡਿਤ ਬਹੁਤ ਸ਼ਰਮਿੰਦਾ ਹੋਇਆ। ਸੋ, ਲੋਭ ਵਿਚ ਗ੍ਰਸੇ ਮਨੁੱਖ ਦੀ ਹਾਲਤ ਹਲਕੇ ਕੁੱਤੇ ਵਾਂਗ ਹੋ ਜਾਂਦੀ ਹੈ। ਜੈਸਾ ਕਿ :

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥**
**ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥** *(ਨਟ ਮ: ੫, ਅੰਗ ੯੮੩)*

## ਹੇ ਜਨਮ ਮਰਣ ਮੂਲੰ; ਅਹੰਕਾਰੰ ਪਾਪਾਤਮਾ ॥

ਹੇ ਪਾਪਾਤਮਾ (ਪਾਪ+ਆਤਮਾ) ਆਤਮਾ = ਮਨ ਨੂੰ ਪਾਪ = ਪਾਪੀ ਬਨਾਉਣ ਵਾਲੇ ਅਹੰਕਾਰੰ = ਹੰਕਾਰ ! ਤੂੰ ਜੰਮਣ ਮਰਣ ਦਾ ਮੂਲੰ = ਮੁੱਢ, ਕਾਰਨ ਰੂਪ ਹੈਂ।

## ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ; ਅਨਿਕ ਮਾਯਾ ਬਿਸ੍ਤੀਰਨਹ ॥

ਤੂੰ ਮਿਤ੍ਰੰ = ਮਿੱਤਰਾਂ ਨੂੰ ਤਜੰਤਿ = ਛੁਡਵਾ ਦੇਂਦਾ ਹੈਂ, ਸਤ੍ਰੰ = ਦੁਸ਼ਮਣਾਂ ਨੂੰ ਦ੍ਰਿੜੰਤਿ = ਦ੍ਰਿੜ੍ਹ ਕਰਵਾ ਦੇਂਦਾ ਹੈਂ ਅਤੇ ਅਨਿਕ = ਅਨੇਕ ਤਰ੍ਹਾਂ ਦੀ ਮਾਇਆ ਦਾ ਬਿਸ੍ਤੀਰਨਹ = ਵਿਸਤਾਰ ਕਰਦਾ ਹੈਂ।

## ਆਵੰਤ ਜਾਵੰਤ ਥਕੰਤ ਜੀਆ; ਦੁਖ ਸੁਖ ਬਹੁ ਭੋਗਣਹ ॥

ਤੇਰੇ ਅਧੀਨ ਜੀਆ = ਜੀਵ ਸੰਸਾਰ ਦੇ ਚੱਕਰ ਵਿਚ ਆਵੰਤ ਜਾਵੰਤ = ਆਉਂਦੇ ਜਾਂਦੇ ਥਕੰਤ = ਥੱਕ ਜਾਂਦੇ ਹਨ ਅਤੇ ਬਹੁ = ਬਹੁਤ ਦੁੱਖ ਸੁਖ ਭੋਗਣਹ = ਭੋਗਣਾ ਕਰਦੇ ਹਨ।

## ਭ੍ਰਮ ਭਯਾਨ ਉਦਿਆਨ ਰਮਣੰ; ਮਹਾ ਬਿਕਟ ਅਸਾਧ ਰੋਗਣਹ ॥

('ਭਇਆਨ' ਉਚਾਰਣ ਹੈ)

ਤੇਰੀ ਕੁਸੰਗਤ ਕਰਨ ਵਾਲਾ ਜੀਵ ਭਰਮ ਦਾ ਭ੍ਰਮਾਇਆ ਹੋਇਆ ਭਯਾਨ = ਭੈ ਦੇ ਸੰਜੁਗਤ ਰਹਿੰਦਾ ਹੈ, ਪ੍ਰਤੱਖ **ਵਾ:** ਜੂਨਾਂ ਰੂਪੀ ਉਦਿਆਨ = ਉਜਾੜਾਂ ਵਿਚ ਰਮਣੰ = ਵਿਚਰਦਾ ਰਹਿੰਦਾ ਹੈ ਅਤੇ ਮਹਾ = ਬਹੁਤ ਬਿਕਟ = ਕਠਨ ਤੇ ਅਸਾਧ = ਠੀਕ ਨਾ ਹੋਣ ਵਾਲੇ ਰੋਗਣਹ = ਰੋਗਾਂ ਵਿਚ ਗ੍ਰਸਿਆ ਜਾਂਦਾ ਹੈ।

## ਬੈਦੰ੍ ਪਾਰਬ੍ਰਹਮ ਪਰਮੇਸ੍ਵਰ; ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥

('ਬੈਦਿਅੰ' ਅਤੇ 'ਪਰਮੇਸੁਅਰ' ਉਚਾਰਣ ਹੈ)

ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ ! ਹੰਕਾਰ ਰੂਪੀ ਰੋਗ ਤੋਂ ਬਚਾਉਣ ਲਈ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ, ਬ੍ਰਹਮ = ਵਿਆਪਕ ਸਰੂਪ ਪਰਮੇਸ੍ਵਰ = ਪਰਮਾਤਮਾ ਹੀ ਬੈਦੰ੍ = ਵੈਦ ਰੂਪ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਲਈ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰੇ = ਪਰਮਾਤਮਾ ਨੂੰ ਆਰਾਧਿ = ਆਰਾਧਨਾ, ਸਿਮਰਨਾ ਕਰੋ ॥੪੯॥

ਭਾਵੇਂ ਉਪਰੋਕਤ ਕਾਮ, ਕ੍ਰੋਧ, ਲੋਭ ਤੇ ਮੋਹ ਵਿਕਾਰ ਸਾਰੇ ਹੀ ਬੁਰੇ ਹਨ ਪਰ ਜਦੋਂ ਜੁਗਾਂ ਦਾ ਇਤਿਹਾਸ

ਅਤੇ ਧਰਮ ਸ਼ਾਸਤਰਾਂ ਵਿਚ ਆਏ ਹੋਏ ਹਵਾਲੇ ਪੜ੍ਹਦੇ ਹਾਂ ਤਾਂ ਕਾਮੀ ਜੀਵ ਵੀ ਪ੍ਰਭੂ ਨੇ ਬਖ਼ਸ਼ ਦਿੱਤੇ ਹਨ। ਕ੍ਰੋਧੀ ਸੁਭਾਅ ਵਾਲੇ ਵੀ ਤਾਰ ਦਿੱਤੇ ਹਨ, ਲੋਭੀ ਵੀ ਬਖ਼ਸ਼ ਦਿੱਤੇ ਹਨ ਅਤੇ ਮੋਹ ਵਿਚ ਗ੍ਰਸੇ ਹੋਏ ਵੀ ਬਖ਼ਸ਼ ਦਿੱਤੇ ਹਨ। ਪਰ ਹੰਕਾਰੀਆਂ ਨੂੰ ਕਿਤੇ ਵੀ ਬਖ਼ਸ਼ਿਆ ਨਹੀਂ ਹੈ। ਬਲਕਿ ਨਹੁੰਆਂ ਨਾਲ ਪਾੜਿਆ ਹੈ, ਹੰਕਾਰੀ ਨੂੰ ਪਰਮਾਤਮਾ ਬਖ਼ਸ਼ਦਾ ਨਹੀਂ ਹੈ, ਸਗੋਂ ਡੰਡ ਦੇਂਦਾ ਹੈ। ਜੈਸਾ ਕਿ :

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥** *(ਮਾਰੂ ਵਾਰ ਮ: ੩, ਅੰਗ ੧੦੮੯)*

ਕਿਉਂਕਿ ਹੰਕਾਰੀ ਮਨੁੱਖ ਵਿਚ ਵੱਡਾ ਦੋਸ਼ ਹੈ ਕਿ ਉਹ ਕਿਸੇ ਅੱਗੇ ਨਿਵਦਾ, ਝੁਕਦਾ ਨਹੀਂ ਹੈ। ਫੇਰ ਸੰਸਾਰ ਦੇ ਸਾਰੇ ਰੋਗਾਂ ਤੋਂ ਵੱਡਾ ਰੋਗ ਵੀ ਹੰਕਾਰ ਹੈ, ਜੈਸਾ ਕਿ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥** *(ਅੰਗ ੪੬੬)*

ਫੇਰ ਹੰਕਾਰੀਆਂ ਤੇ ਨਿੰਦਕਾਂ ਵੱਲ ਸਦਾ ਪ੍ਰਭੂ ਦੀ ਪਿੱਠ ਹੀ ਰਹਿੰਦੀ ਹੈ, ਜੈਸਾ ਕਿ :

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥** *(ਅੰਗ ੪੫੧)*

ਹੁਣ ਸਮੁੱਚੇ ਰੂਪ ਵਿਚ ਵਿਕਾਰਾਂ ਤੋਂ ਬਚਣ ਲਈ ਵਾਹਿਗੁਰੂ ਅੱਗੇ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## ਹੇ ਪ੍ਰਾਣ ਨਾਥ ਗੋਬਿੰਦਹ; ਕ੍ਰਿਪਾ ਨਿਧਾਨ ਜਗਦ੍ਗੁਰੋ ॥

ਹੇ ਪ੍ਰਾਣ = ਸੁਆਸਾਂ ਦੇ ਨਾਥ = ਮਾਲਕ ਗੋਬਿੰਦਹ = ਪ੍ਰਭੂ ! ਤੂੰ ਕ੍ਰਿਪਾ = ਮਿਹਰ ਦਾ ਨਿਧਾਨ = ਖ਼ਜ਼ਾਨਾ ਅਤੇ ਜਗਦ੍ਗੁਰੋ = ਸੰਸਾਰ ਦਾ ਗੁਰੂ, ਪੂਜਨੀਕ ਹੈਂ।

## ਹੇ ਸੰਸਾਰ ਤਾਪ ਹਰਣਹ; ਕਰੁਣਾਮੈ ਸਭ ਦੁਖ ਹਰੋ ॥

ਹੇ ਸੰਸਾਰ = ਜਗਤ ਦੇ ਆਧੀ, ਬਿਆਧੀ ਤੇ ਉਪਾਧੀ ਆਦਿ ਤਾਪਾਂ ਨੂੰ ਹਰਣਹ = ਨਾਸ਼ ਕਰਨ ਵਾਲੇ ਕਰੁਣਾਮੈ = ਕ੍ਰਿਪਾਲੂ ਸਰੂਪ ਪ੍ਰਭੂ ! ਸਾਡੇ ਵਿਕਾਰਾਂ ਆਦਿ ਦੇ ਸਭ = ਸਾਰੇ ਦੁੱਖ ਹਰੋ = ਨਾਸ਼ ਕਰੋ।

## ਹੇ ਸਰਣਿ ਜੋਗ ਦਯਾਲਹ; ਦੀਨਾ ਨਾਥ ਮਯਾ ਕਰੋ ॥

('ਦਇਆਲਹ' ਅਤੇ 'ਮਇਆ' ਉਚਾਰਣ ਹੈ)

ਹੇ ਸ਼ਰਨ ਆਇਆਂ ਦੀ ਰੱਖਿਆ ਕਰਨ ਦੇ ਜੋਗ = ਲਾਇਕ ਅਤੇ ਦਯਾਲਹ = ਦਇਆ ਦੇ ਘਰ ! ਹੇ ਦੀਨਾ = ਗ਼ਰੀਬਾਂ ਦੇ ਨਾਥ = ਮਾਲਕ ਪ੍ਰਭੂ ! ਸਾਡੇ ਉਪਰ ਆਪਣੀ ਮਯਾ = ਮਿਹਰ ਕਰੋ।

## ਸਰੀਰ ਸ੍ਵਸਥ ਖੀਣ ਸਮਏ; ਸਿਮਰੰਤਿ ਨਾਨਕ, ਰਾਮ ਦਾਮੋਦਰ ਮਾਧਵਹ ॥੫੦॥[੧]

('ਸੁਅਸਥ' ਅਤੇ 'ਸ-ਮੱਏ' ਉਚਾਰਣ ਹੈ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਰੀਰ = ਤਨ ਸ੍ਵਸਥ = ਅਰੋਗ ਅਤੇ ਖੀਣ = ਕਮਜ਼ੋਰ ਹੋਣ ਸਮਏ = ਵੇਲੇ ਹੇ ਦਾਮੋਦਰ = ਪ੍ਰੇਮ ਰੂਪੀ ਰੱਸੀ ਆਪਣੇ ਪੇਟ ਨਾਲ ਬਨ੍ਹਵਾਉਣ ਵਾਲੇ, ਮਾਧਵਹ = ਮਾਇਆ ਦੇ ਪਤੀ ਰਾਮ = ਪ੍ਰਭੂ ! ਅਸੀਂ ਤੈਨੂੰ ਹੀ ਸਿਮਰੰਤਿ = ਸਿਮਰਦੇ ਰਹੀਏ ਅਰਥਾਤ ਸਤਿਗੁਰੂ ਜੀ ਇਸ ਸਲੋਕ ਵਿਚ ਪਰਮਾਤਮਾ ਦੇ ਗੁਣਾਨੁਵਾਦ ਕਥਨ ਕਰਦੇ ਹਨ ਅਤੇ ਇਹ ਦਾਤ ਮੰਗਣ ਦੀ ਜਾਚ ਦੱਸਦੇ ਹਨ ਕਿ ਹੇ ਪ੍ਰਭੂ ! ਦੁੱਖ-ਸੁਖ ਵੇਲੇ ਤੁਸੀਂ ਕਦੇ ਵੀ ਸਾਨੂੰ ਭੁੱਲਣਾ ਨਾ ਕਰੋ, ਅਸੀਂ ਸਦੀਵ-ਕਾਲ ਤੁਹਾਨੂੰ ਯਾਦ ਕਰਦੇ ਰਹੀਏ ਕਿਉਂਕਿ ਤੁਹਾਡੀ ਯਾਦ ਵਿਚ ਇਹ ਕਾਮ, ਕ੍ਰੋਧ ਆਦਿ ਵਿਕਾਰ ਤੰਗ ਨਹੀਂ ਕਰ ਸਕਦੇ ॥੫੦॥

---

੧. 'ਸ੍ਵਸਤ' ਪਾਠ ਵੀ ਅੱਧੇ ਥੱਥੇ ਨਾਲ ਕਈ ਸਰੂਪਾਂ ਵਿਚ ਹੈ।

***ਪ੍ਰਸ਼ਨ :*** *ਹਰੀ ਲਾਲ ਤੇ ਕ੍ਰਿਸ਼ਨ ਲਾਲ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਸੰਸਾਰ ਤੋਂ ਤਰਨ ਦਾ ਸਭ ਤੋਂ ਸੁਖੈਨ ਸਾਧਨ ਕਿਹੜਾ ਹੈ ?*

***ਗੁਰ-ਉੱਤਰ :***

## ਚਰਣ ਕਮਲ ਸਰਣੰ; ਰਮਣੰ ਗੋਪਾਲ ਕੀਰਤਨਹ ॥

ਹੇ ਭਾਈ ! ਪ੍ਰਭੂ ਦੇ ਕਮਲਾਂ ਵਤ ਨਿਰਲੇਪ **ਵਾ:** ਸੁੰਦਰ ਚਰਣਾਂ ਦੀ ਸਰਣੰ = ਓਟ ਵਿਚ ਪੈ ਕੇ (ਗੋ+ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪ੍ਰਭੂ ਦਾ ਕੀਰਤਨਹ = ਜੱਸ ਰਮਣੰ = ਉਚਾਰਣ ਕਰੋ।

## ਸਾਧ ਸੰਗੇਣ ਤਰਣੰ; ਨਾਨਕ ਮਹਾ ਸਾਗਰ, ਭੈ ਦੁਤਰਹ ॥੫੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਮਹਾ = ਵੱਡਾ ਸੰਸਾਰ ਸਾਗਰ = ਸਮੁੰਦ੍ਰ ਭੈਦਾਇਕ ਅਤੇ ਦੁਤਰਹ = ਕਠਿਨਤਾਈ ਨਾਲ ਤਰਨ ਵਾਲਾ ਹੈ, ਉਹ ਸਾਧ = ਸ੍ਰੇਸ਼ਟ ਸੰਤ ਜਨਾਂ ਦੇ ਸੰਗੇਣ = ਨਾਲ ਭਾਵ ਉਨ੍ਹਾਂ ਦੀ ਸੰਗਤ ਕਰਕੇ ਸੁਖੈਨ ਹੀ ਤਰਣੰ = ਤਰ ਜਾਈਦਾ ਹੈ।

**ਅਥਵਾ** ਮਨ ਕਰਕੇ ਪ੍ਰਭੂ ਦੇ ਚਰਣ ਕਮਲਾਂ ਦੀ ਓਟ ਲੈਣਾ ਕਰੋ, ਬਾਣੀ ਕਰਕੇ ਗੋਪਾਲ ਪ੍ਰਭੂ ਦੇ ਜੱਸ ਨੂੰ ਉਚਾਰਣ ਕਰੋ ਅਤੇ ਸਰੀਰ ਕਰਕੇ ਸਾਧਸੰਗਤ ਦੀ ਟਹਿਲ ਕਰੋ, ਫੇਰ ਭੈਦਾਇਕ ਤੇ ਦੁਤਰਹ = ਕਠਿਨਤਾਈ ਨਾਲ ਪਾਰ ਹੋਣ ਵਾਲੇ ਮਹਾ = ਵੱਡੇ ਸੰਸਾਰ-ਸਮੁੰਦ੍ਰ ਤੋਂ ਤਰਣੰ = ਤਰ ਜਾਵੋਗੇ ॥੫੧॥

ਅੱਗੇ ਸਤਿਗੁਰੂ ਜੀ ਸਾਰੇ ਅੰਗਾਂ ਦੀ ਰੱਖਿਆ ਬਾਬਤ ਕਥਨ ਕਰਦੇ ਹਨ।

## ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ; ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥

[ਮਸਤਕ ਤੇ ਹਸਤ (ਇਨ੍ਹਾਂ ਦੇ ਤੱਤੇ ਪੋਲੇ ਉਚਾਰਣੇ ਹਨ) ਕਾਇਆ, ਰੱਖਿਆ ਤੇ ਪਰਮੇਸੁਅਰਹ ਉਚਾਰਣ ਹੈ]

ਹੇ ਭਾਈ ! ਸਿਰ 'ਤੇ ਮਸ੍ਤਕ = ਮੱਥੇ ਦੀ ਰਖ੍ਯਾ = ਰਖਸ਼ਾ ਪਾਰਬ੍ਰਹਮੰ = ਪ੍ਰਭੂ ਕਰਦਾ ਹੈ, ਹਸ੍ਤ = ਹੱਥਾਂ ਆਦਿ ਅਸਥੂਲ ਕਾਯਾ = ਸਰੀਰ ਦੀ ਰਖ੍ਯਾ = ਰਖਸ਼ਾ ਵੀ ਪਰਮੇਸ੍ਵਰਹ = ਪ੍ਰਭੂ ਆਪ ਕਰਦਾ ਹੈ **ਵਾ:** ਪਾਰਬ੍ਰਹਮ ਕਹਿਣ ਨਾਲ ਸਿਰ ਅਤੇ ਮੱਥੇ ਆਦਿ ਦੀ ਰੱਖਿਆ ਹੁੰਦੀ ਹੈ ਅਤੇ ਪਰਮੇਸ਼ਰ ਉਚਾਰਣ ਨਾਲ ਹੱਥਾਂ ਤੇ ਸਰੀਰ ਦੀ ਰੱਖਿਆ ਹੁੰਦੀ ਹੈ।

## ਆਤਮ ਰਖ੍ਯਾ ਗੋਪਾਲ ਸੁਆਮੀ; ਧਨ ਚਰਣ ਰਖ੍ਯਾ ਜਗਦੀਸ੍ਵਰਹ ॥

ਆਤਮ[੧] = ਮਨ ਦੀ ਰਖ੍ਯਾ = ਰਖਸ਼ਾ ਗੋਪਾਲ = ਪ੍ਰਿਥਵੀ ਦਾ ਪਾਲਕ, ਸੁਆਮੀ = ਮਾਲਕ ਪ੍ਰਭੂ ਆਪ ਕਰਦਾ ਹੈ, ਧਨ = ਬਿਭੂਤੀ ਅਤੇ ਚਰਣਾਂ ਦੀ ਰਖ੍ਯਾ = ਰਖਸ਼ਾ ਵੀ ਜਗਦੀਸ੍ਵਰਹ = ਜਗਤ ਦਾ ਈਸ਼ਰ ਆਪ ਕਰਦਾ ਹੈ **ਅਥਵਾ** ਗੋਪਾਲ ਅਤੇ ਸੁਆਮੀ ਉਚਾਰਣ ਨਾਲ ਮਨ ਦੀ ਰੱਖਿਆ ਹੁੰਦੀ ਹੈ, ਜਗਦੀਸ਼ਰ ਉਚਾਰਣ ਨਾਲ ਧਨ ਅਤੇ ਚਰਨਾਂ ਦੀ ਰੱਖਿਆ ਹੁੰਦੀ ਹੈ।

## ਸਰਬ ਰਖ੍ਯਾ ਗੁਰ ਦਯਾਲਹ; ਭੈ ਦੂਖ ਬਿਨਾਸਨਹ ॥

ਦਯਾਲਹ = ਦਇਆਲੂ ਪ੍ਰਭੂ ਆਪ ਹੀ **ਵਾ:** ਗੁਰੂ ਅਤੇ ਦਇਆ ਦਾ ਘਰ ਪ੍ਰਭੂ ਆਪ ਹੀ ਸਰਬ = ਸਭ

---

੧. 'ਆਤਮਾ' ਸ਼ਬਦ ਦਾ ਤਿੰਨ ਥਾਂ 'ਤੇ ਪ੍ਰਯੋਗ ਹੁੰਦਾ ਹੈ : ੧. ਮੁਖ ਆਤਮਾ—ਜੋ ਪ੍ਰਭੂ ਦੀ ਚੇਤਨ ਸੱਤਾ ਸਾਡੇ ਅੰਦਰ ਪ੍ਰਕਾਸ਼ ਰਹੀ ਹੈ, ਇਹ ਮੁਖ ਆਤਮਾ ਹੈ; ੨. ਮਿਥਿਆ ਆਤਮਾ—ਸਰੀਰ **ਵਾ:** ਸਰੀਰ ਦੇ ਸੰਬੰਧੀ ਮਿਥਿਆ ਆਤਮਾ ਹਨ; ੩. ਗਉਣ ਆਤਮਾ—ਜਿਸ ਨੂੰ ਜੀਵਾਤਮਾ ਕਿਹਾ ਜਾਂਦਾ ਹੈ ਭਾਵ ਸਤਾਰਾਂ ਤੱਤਾਂ ਦਾ ਸੂਖਮ ਸਰੀਰ ਜੋ ਆਉਣਾ-ਜਾਣਾ ਕਰਦਾ ਹੈ, ਉਸ ਨੂੰ ਗਉਣ ਆਤਮਾ ਕਿਹਾ ਜਾਂਦਾ ਹੈ। ਏਥੇ ਗਉਣ ਆਤਮਾ ਦੀ ਗੱਲ ਕੀਤੀ ਹੈ।

ਤਰ੍ਹਾਂ ਕਰਕੇ ਰੱਖਿਆ ਕਰਦੇ ਹਨ, ਭੈ ਅਤੇ ਦੁੱਖਾਂ ਨੂੰ ਵੀ ਬਿਨਾਸਨਹ = ਨਾਸ਼ ਕਰ ਦੇਂਦੇ ਹਨ **ਅਥਵਾ** ਦਇਆਲ ਗੁਰੂ ਉਚਾਰਣ ਨਾਲ ਸਭ ਪ੍ਰਕਾਰ ਦੀ **ਵਾ:** ਸਾਰੇ ਅੰਗਾਂ ਦੀ ਰੱਖਿਆ ਹੁੰਦੀ ਹੈ ਅਤੇ ਸਾਰੇ ਭੈ ਤੇ ਦੁੱਖ ਨਾਸ਼ ਹੋ ਜਾਂਦੇ ਹਨ।

## ਦੂਸਰਾ ਅਰਥ

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ; ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥**

ਪਾਰਬ੍ਰਹਮ ਦਾ ਨਾਮ ਉਚਾਰਣ ਕਰਕੇ ਸਿਰ ਅਤੇ ਮੱਥਾ ਰੱਖਿਆ ਹੋਇਆ ਸਫਲਾ ਹੈ, ਪਰਮੇਸ਼ਰ ਦਾ ਨਾਮ ਉਚਾਰਣ ਕਰਕੇ ਹੱਥਾਂ ਅਤੇ ਸਰੀਰ ਨੂੰ ਰੱਖਿਆ ਹੋਇਆ ਸਫਲਾ ਹੈ।

**ਆਤਮ ਰਖ੍ਯਾ ਗੋਪਾਲ ਸੁਆਮੀ; ਧਨ ਚਰਣ ਰਖ੍ਯਾ ਜਗਦੀਸ੍ਵਰਹ ॥**

ਆਤਮ = ਮਨ ਦੀ ਰੱਖਿਆ ਤਾਂ ਹੀ ਸਫਲੀ ਹੈ ਜੇਕਰ ਇਹ ਗੋਪਾਲ = ਪ੍ਰਿਥਵੀ ਦਾ ਪਾਲਕ ਸੁਆਮੀ = ਪ੍ਰਭੂ ਦਾ ਨਾਮ ਜਪਦਾ ਹੈ (ਨਹੀਂ ਤਾਂ ਇਹ ਸੁਖੋਪਤ ਅਵਸਥਾ ਵਿਚ ਅਵਿੱਦਿਆ ਵਿਚ ਲੀਨ ਹੋ ਜਾਂਦਾ ਹੈ ਤੇ ਜੜ੍ਹ ਬਣਿਆ ਰਹਿੰਦਾ ਹੈ) ਧਨ ਅਤੇ ਚਰਨਾਂ ਨੂੰ ਰੱਖਿਆ ਹੋਇਆ ਤਾਂ ਹੀ ਸਫਲਾ ਹੈ ਜੇਕਰ ਜਗਦੀਸ੍ਵਰਹ = ਜਗਤ ਦੇ ਈਸ਼ਰ ਪ੍ਰਭੂ ਦਾ ਸਿਮਰਨਾ ਕਰਦਾ ਹੈ **ਵਾ:** ਧਨ ਨੂੰ ਦਾਨ-ਪੁੰਨ ਵਿਚ ਵਰਤਣਾ ਅਤੇ ਚਰਨਾਂ ਨਾਲ ਸੰਗਤ ਵਿਚ ਚੱਲ ਕੇ ਜਾਣਾ ਸਫਲਾ ਹੈ।

**ਸਰਬ ਰਖ੍ਯਾ ਗੁਰ ਦਯਾਲਹ; ਭੈ ਦੂਖ ਬਿਨਾਸਨਹ ॥**

ਸਰਬ = ਸਾਰਾ ਕੁਝ ਰਖ੍ਯਾ = ਰੱਖਿਆ ਹੋਇਆ ਤਾਂ ਹੀ ਸਫਲਾ ਹੈ ਜੇਕਰ ਗੁਰੂ ਦਿਆਲੂ ਹੋ ਜਾਵੇ, ਗੁਰੂ ਹੀ ਕਾਲ ਦੇ ਭੈ ਅਤੇ ਜੰਮਣ-ਮਰਨ ਦੇ ਦੁੱਖ ਨੂੰ ਬਿਨਾਸਨਹ = ਨਾਸ਼ ਕਰਨ ਵਾਲਾ ਹੈ।

## ਤੀਸਰਾ ਅਰਥ

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ; ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥**

ਅੰਤਹਕਰਨ ਰੂਪੀ ਮਸਤਕ ਵਿਚ ਹੰਕਾਰ ਰੂਪੀ ਸਿਰ ਤੋਂ ਪਾਰਬ੍ਰਹਮ ਦਾ ਨਾਮ ਜਪ ਕੇ ਰੱਖਿਆ ਹੋ ਸਕਦੀ ਹੈ, ਪ੍ਰੇਮ ਰੂਪੀ ਹੱਥਾਂ ਅਤੇ ਬੁੱਧ ਰੂਪੀ ਕਾਂਇਆ ਦੀ ਰੱਖਿਆ ਵੀ ਪਰਮੇਸ਼ਰ ਦਾ ਨਾਮ ਜਪ ਕੇ ਹੋ ਸਕਦੀ ਹੈ।

**ਆਤਮ ਰਖ੍ਯਾ ਗੋਪਾਲ ਸੁਆਮੀ; ਧਨ ਚਰਣ ਰਖ੍ਯਾ ਜਗਦੀਸ੍ਵਰਹ ॥**

ਗੋਪਾਲ = ਪ੍ਰਿਥਵੀ ਦੇ ਪਾਲਕ ਪਰਮਾਤਮਾ ਦਾ ਨਾਮ ਜਪ ਕੇ ਹੀ ਆਤਮ = ਮਨ ਦੀ ਵਿਕਾਰਾਂ ਵੱਲੋਂ ਰੱਖਿਆ ਹੋ ਸਕਦੀ ਹੈ, ਭਾਵ ਮਨ ਵਿਕਾਰਾਂ ਦਾ ਤਿਆਗ ਕਰ ਕੇ ਇਕਾਗਰ ਹੋ ਸਕਦਾ ਹੈ, ਜਗਤ ਦੇ ਈਸ਼ਰ ਦਾ ਨਾਮ ਜਪ ਕੇ ਧਨ ਅਤੇ ਚਰਣ ਸਫਲੇ ਹੋ ਜਾਂਦੇ ਹਨ, ਭਾਵ ਧਨ ਭਲਿਆਈ ਦੇ ਕੰਮਾਂ ਵਿਚ ਵਰਤਿਆ ਜਾਂਦਾ ਹੈ ਅਤੇ ਚਰਣ ਸਤਿਸੰਗਤ ਵਿਚ ਚੱਲ ਕੇ ਜਾਣ ਲੱਗ ਪੈਂਦੇ ਹਨ।

**ਸਰਬ ਰਖ੍ਯਾ ਗੁਰ ਦਯਾਲਹ; ਭੈ ਦੂਖ ਬਿਨਾਸਨਹ ॥**

ਪ੍ਰਤੱਖ ਦੁਸ਼ਮਣਾਂ **ਵਾ:** ਵਿਕਾਰਾਂ ਰੂਪੀ ਦੁਸ਼ਮਣਾਂ ਆਦਿ ਸਾਰਿਆਂ ਤੋਂ ਰੱਖਿਆ ਤਾਂ ਹੋ ਸਕਦੀ ਹੈ ਜੇਕਰ ਗੁਰਾਂ ਦੁਆਰਾ ਦਇਆਲੂ ਪ੍ਰਭੂ ਦਾ ਨਾਮ ਜਪਿਆ ਜਾਵੇ, ਫੇਰ ਜਮ ਆਦਿਕਾਂ ਦਾ ਭੈ ਤੇ ਪ੍ਰਤੱਖ ਜੰਮਣ ਮਰਨ ਦਾ ਦੁੱਖ ਵੀ ਨਾਸ਼ ਹੋ ਜਾਵੇਗਾ।

## ਭਗਤਿ ਵਛਲ ਅਨਾਥ ਨਾਥੇ; ਸਰਣਿ ਨਾਨਕ, ਪੁਰਖ ਅਚੁਤਹ ॥੫੨॥

ਜੋ ਭਗਤਿ = ਭਗਤੀ ਕਰਨ ਵਾਲਿਆਂ ਦਾ ਵਛਲਿ = ਪਿਆਰਾ, ਅਨਾਥ = ਯਤੀਮਾਂ ਦਾ ਨਾਥੇ = ਮਾਲਕ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਪੁਰਖ = ਪੂਰਨ ਤੇ ਅਚੁਤਹ = ਅਗਿੜ, ਅਟੱਲ ਪ੍ਰਭੂ ਦੀ ਸਰਣਿ = ਓਟ ਵਿਚ ਪੈਣਾ ਕਰੋ ॥੫੨॥

## ਜੇਨ ਕਲਾ ਧਾਰਿਓ ਆਕਾਸੰ; ਬੈਸੰਤਰੰ ਕਾਸਟ ਬੇਸਟੰ ॥

ਹੇ ਭਾਈ ! ਜੇਨ = ਜਿਸ ਪਰਮਾਤਮਾ ਨੇ ਆਪਣੀ ਕਲਾ = ਸ਼ਕਤੀ ਦੇ ਆਸਰੇ ਆਕਾਸੰ = ਆਕਾਸ਼ ਨੂੰ ਧਾਰਿਓ = ਧਾਰਨ ਕੀਤਾ ਹੈ **ਵਾ:** ਆਕਾਸ਼ ਵਿਚ ਸੁਰਗ ਪੁਰੀ, ਬ੍ਰਹਮ ਪੁਰੀ, ਵਿਸ਼ਨ ਪੁਰੀ, ਸ਼ਿਵ ਪੁਰੀ ਆਦਿ ਨੂੰ ਧਾਰਨਾ ਕੀਤਾ ਹੈ ਅਤੇ ਕਾਸਟ = ਲੱਕੜਾਂ ਵਿਚ ਬੈਸੰਤਰੰ = ਅਗਨੀ ਨੂੰ ਬੇਸਟੰ = ਘੇਰ ਕੇ ਰੱਖਿਆ ਹੋਇਆ ਹੈ।

## ਜੇਨ ਕਲਾ ਸਸਿ ਸੂਰ ਨਖੵਤ੍ਰ ਜੋੵਤਿੵੰ; ਸਾਸੰ ਸਰੀਰ ਧਾਰਣੰ ॥

('ਨਖਿਅੱਤਰ' (ਨਖਅੱਤਰ) ਅਤੇ 'ਜੋਤਿਅੰ' ਉਚਾਰਣ ਹੈ)

ਜੇਨ = ਜਿਸ ਪਰਮਾਤਮਾ ਨੇ ਆਪਣੀ ਕਲਾ = ਸ਼ਕਤੀ ਨਾਲ ਸਸਿ = ਚੰਦ੍ਰਮਾ, ਸੂਰ = ਸੂਰਜ ਅਤੇ ਨਖੵਤ੍ਰ = ਨਛੱਤਰਾਂ ਵਿਚ ਜੋੵਤਿੵੰ = ਪ੍ਰਕਾਸ਼ ਪਾਉਣਾ ਕੀਤਾ ਹੈ ਅਤੇ ਸਰੀਰ = ਦੇਹਾਂ ਵਿਚ ਸਾਸੰ = ਪ੍ਰਾਣ ਧਾਰਣੰ = ਧਾਰਨਾ ਕੀਤੇ ਹਨ।

**[ਅੰਗ ੧੩੫੯]**

## ਜੇਨ ਕਲਾ ਮਾਤ ਗਰਭ ਪ੍ਰਤਿਪਾਲੰ; ਨਹ ਛੇਦੰਤ ਜਠਰ ਰੋਗਣਹ ॥

ਜੇਨ = ਜਿਸ ਪਰਮਾਤਮਾ ਨੇ ਆਪਣੀ ਕਲਾ = ਸ਼ਕਤੀ ਨਾਲ ਮਾਤ = ਮਾਂ ਦੇ ਗਰਭ = ਪੇਟ ਵਿਚ ਜੀਵ ਨੂੰ ਪ੍ਰਤਿਪਾਲੰ = ਪਾਲਣਾ ਕੀਤਾ ਹੈ ਅਤੇ ਜਿਥੇ ਜਠਰ = ਪੇਟ ਦੀ ਅਗਨੀ ਰੂਪੀ ਰੋਗਣਹ = ਰੋਗ ਛੇਦੰਤ = ਨਾਸ਼ ਨਹੀਂ ਕਰਦਾ।

## ਤੇਨ ਕਲਾ ਅਸਥੰਭੰ ਸਰੋਵਰੰ;<br>ਨਾਨਕ, ਨਹ ਛਿਜੰਤਿ ਤਰੰਗ ਤੋਯਣਹ ॥੫੩॥

('ਤੋਇਅਣਹ' ਉਚਾਰਣ ਹੈ)

ਤੇਨ = ਤਿਸ ਪਰਮਾਤਮਾ ਨੇ ਆਪ ਦੀ ਕਲਾ = ਸ਼ਕਤੀ ਨਾਲ ਹੀ ਇਹ ਧਰਤੀ ਨਾਲੋਂ ਦਸ ਗੁਣਾ ਵੱਧ ਵਿਸਤਾਰ ਵਾਲਾ ਸਰੋਵਰੰ = ਸਮੁੰਦਰ ਅਸਥੰਭੰ = ਇਸਥਿਤ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਵੀ ਸਮੁੰਦਰ ਦੇ ਤੋਯਣਹ = ਪਾਣੀ ਦੀਆਂ ਤਰੰਗ = ਲਹਿਰਾਂ ਧਰਤੀ ਨੂੰ ਛਿਜੰਤਿ = ਨਾਸ਼ ਨਹੀਂ ਕਰ ਸਕਦੀਆਂ ॥੫੩॥

### ਦੂਜਾ ਅਰਥ

**ਜੇਨ ਕਲਾ ਧਾਰਿਓ ਆਕਾਸੰ; ਬੈਸੰਤਰੰ ਕਾਸਟ ਬੇਸਟੰ ॥**

ਜਿਸ ਪਰਮਾਤਮਾ ਨੇ ਆਪਦੀ ਸ਼ਕਤੀ ਨਾਲ ਤੱਤਬੇਤਿਆਂ ਦੇ ਹਿਰਦੇ ਅੰਦਰ ਚਿਦਾਕਾਸ਼ ਸਰੂਪ ਧਾਰਨ ਕੀਤਾ ਹੈ ਭਾਵ ਆਪਣੇ ਸਰੂਪ ਦਾ ਪ੍ਰਕਾਸ਼ ਕੀਤਾ ਹੈ ਅਤੇ ਕਾਠ ਦੀ ਨਿਆਈਂ ਹਰੇਕ ਸਰੀਰਾਂ ਅੰਦਰ ਅੱਗ

ਵੱਤ ਘਿਰਿਆ ਹੋਇਆ ਹੈ **ਵਾ:** ਕਾਠ ਕੀ ਨਿਆਈਂ ਤੱਤਬੇਤਿਆਂ ਅੰਦਰ ਬ੍ਰਹਮ ਅਭਿਆਸ ਰੂਪੀ ਅੱਗ ਨੂੰ ਘੇਰ ਕੇ ਰੱਖਿਆ ਹੋਇਆ ਹੈ।

**ਜੇਨ ਕਲਾ ਸਸਿ ਸੂਰ ਨਖ੍ਤ੍ਰ ਜੋਤਿੰ; ਸਾਸੰ ਸਰੀਰ ਧਾਰਣੰ ॥**

ਜੇਨ = ਜਿਸ ਪਰਮਾਤਮਾ ਨੇ ਆਪਣੀ ਸ਼ਕਤੀ ਨਾਲ ਤੱਤਬੇਤਿਆਂ ਦੇ ਅੰਦਰ ਵੈਰਾਗ ਰੂਪੀ ਚੰਦ੍ਰਮਾ, ਬਿਬੇਕ ਰੂਪੀ ਸੂਰਜ ਅਤੇ ਸ਼ੁਭ ਗੁਣਾਂ ਰੂਪੀ ਨਖ੍ਤ੍ਰ = ਤਾਰਿਆਂ ਦਾ ਜੋਤਿੰ = ਪ੍ਰਕਾਸ਼ ਕੀਤਾ ਹੋਇਆ ਹੈ **ਵਾ:** ਚੰਦ੍ਰਮਾ ਦੀ ਨਿਆਈਂ ਪ੍ਰੋਖ ਗਿਆਨ ਅਤੇ ਸੂਰਜ ਦੀ ਨਿਆਈਂ ਅਪ੍ਰੋਖ ਗਿਆਨ ਦਾ ਪ੍ਰਕਾਸ਼ ਪਾਉਣਾ ਕੀਤਾ ਹੈ ਅਤੇ ਉਨ੍ਹਾਂ ਦੇ ਸਰੀਰ ਅੰਦਰ ਸਿਮਰਨ ਰੂਪੀ ਸ੍ਵਾਸਾਂ ਨੂੰ ਧਾਰਨ, ਟਿਕਾ ਕਰਕੇ ਰੱਖਿਆ ਹੋਇਆ ਹੈ।

**ਜੇਨ ਕਲਾ ਮਾਤ ਗਰਭ ਪ੍ਰਤਿਪਾਲੰ; ਨਹ ਛੇਦੰਤ ਜਠਰ ਰੋਗਣਹ ॥**

ਜੇਨ = ਜਿਸ ਪਰਮਾਤਮਾ ਨੇ ਆਪਣੀ ਕਲਾ = ਸ਼ਕਤੀ ਨਾਲ ਮਾਤਾ ਦੇ ਗਰਭ ਭਾਵ ਸਾਧਸੰਗਤ ਦੇ ਅਸਥਾਨ ਵਿਚ ਜਗਿਆਸੂ ਜਨਾਂ ਦੀ ਕਾਮ ਆਦਿ ਵਿਕਾਰਾਂ ਤੋਂ ਬਚਾ ਕੇ ਪ੍ਰਤਿਪਾਲਣਾ ਕੀਤੀ ਹੈ **ਵਾ:** ਮਾਤਾ ਦਾ ਗਰਭ ਭਾਵ ਮਾਇਆ ਦੇ ਵਿਚ ਜਗਿਆਸੂ ਜਨਾਂ ਨੂੰ ਬ੍ਰਹਮ ਗਿਆਨ ਦੇ ਸਹਿਤ ਰੱਖ ਕੇ ਪ੍ਰਤਿਪਾਲਣਾ ਕੀਤੀ ਹੈ ਅਤੇ ਉਸਨੂੰ ਜਠਰ ਰੋਗ ਭਾਵ ਅਹੰਕਾਰ ਆਦਿਕ ਰੋਗ ਵੀ ਨਾਸ਼ ਨਹੀਂ ਕਰਦੇ।

**ਤੇਨ ਕਲਾ ਅਸਥੰਭੰ ਸਰੋਵਰੰ; ਨਾਨਕ, ਨਹ ਛਿਜੰਤਿ ਤਰੰਗ ਤੋਯਣਹ ॥੫੩॥**

ਤੇਨ = ਤਿਸ ਪਰਮਾਤਮਾ ਨੇ ਆਪ ਦੀ ਕਲਾ = ਸ਼ਕਤੀ ਕਰਕੇ ਸੰਸਾਰ ਰੂਪੀ ਸਮੁੰਦ੍ਰ ਦੇ ਤਾਈਂ ਇਸਥਿਤ ਕਰਕੇ ਰੱਖਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਸੰਸਾਰ-ਸਮੁੰਦ੍ਰ ਦੇ ਪਦਾਰਥਾਂ ਰੂਪੀ ਪਾਣੀ ਦੀਆਂ ਸੰਕਲਪਾਂ-ਵਿਕਲਪਾਂ ਰੂਪੀ ਲਹਿਰਾਂ ਤੱਤਬੇਤਿਆਂ ਦੀ ਬੁੱਧ ਰੂਪੀ ਧਰਤੀ ਨੂੰ ਨਾਸ਼ ਨਹੀਂ ਕਰ ਸਕਦੀਆਂ ਭਾਵ ਤੱਤਬੇਤੇ ਪਰਮੇਸ਼ਰ ਦੇ ਆਸਰੇ ਇਨ੍ਹਾਂ ਮਾਇਆਵੀ ਲਹਿਰਾਂ ਤੋਂ ਨਿਰਲੇਪ ਰਹਿੰਦੇ ਹਨ ॥੫੩॥

## ਗੁਸਾਂਈ ਗਰਿਸ੍ਟ ਰੂਪੇਣ; ਸਿਮਰਣੰ ਸਰਬਤ੍ਰ ਜੀਵਣਹ ॥

ਹੇ ਭਾਈ ! ਗੁਸਾਂਈ = ਮਾਲਕ ਪ੍ਰਭੂ ਗਰਿਸ੍ਟ = ਭਾਰੀ ਰੂਪੇਣ = ਰੂਪ ਵਾਲਾ (ਸਾਰਿਆਂ ਦਾ ਅਧਿਸ਼ਠਾਨ ਸਰੂਪ) ਹੈ। ਉਹ ਸਿਮਰਣੰ = ਸਿਮਰਨੇ ਜੋਗ ਪ੍ਰਭੂ ਸਰਬਤ੍ਰ = ਸਾਰਿਆਂ ਦਾ ਜੀਵਣਹ = ਜੀਵਨ ਰੂਪ ਹੈ **ਵਾ:** ਸਾਰਿਆਂ ਦਾ ਜੀਵਨ ਰੂਪ ਸਮਝ ਕੇ ਸੰਤ ਜਨ ਉਸਦਾ ਸਿਮਰਨ ਕਰਦੇ ਹਨ।

## ਲਬਧ੍ਹੰ ਸੰਤ ਸੰਗੇਣ ਨਾਨਕ; ਸ੍ਵਛ ਮਾਰਗ ਹਰਿ ਭਗਤਣਹ ॥੫੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਸੰਗੇਣ = ਸੰਗ ਕਰਕੇ ਉਹ ਹਰੀ ਰਿਦੇ ਵਿੱਚੋਂ ਲਬਧ੍ਹੰ = ਲੱਭਦਾ ਹੈ ਕਿਉਂਕਿ ਹਰਿ = ਹਰੀ ਦੇ ਭਗਤਣਹ = ਭਗਤਾਂ ਦਾ ਮਾਰਗ = ਰਸਤਾ ਸ੍ਵਛ = ਉੱਜਲ ਹੈ **ਵਾ:** ਸੰਤਾਂ ਦੀ ਸੰਗਤ ਵਿਚ ਸਭ ਤੋਂ ਉੱਜਲ ਹਰੀ ਦੀ ਭਗਤੀ ਦਾ ਰਸਤਾ ਪ੍ਰਾਪਤ ਹੋ ਜਾਂਦਾ ਹੈ ॥੫੪॥

## ਮਸਕੰ ਭਗਨੰਤ ਸੈਲੰ; ਕਰਦਮੰ ਤਰੰਤ ਪਪੀਲਕਹ ॥

ਹੇ ਭਾਈ ! ਜੇਕਰ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਇਕ ਛੋਟਾ ਜਿਹਾ ਮਸਕੰ = ਮੱਛਰ ਵੀ ਸੈਲੰ = ਪੱਥਰ ਨੂੰ ਭਗਨੰਤ = ਭੰਨ ਕੇ ਅੰਤ ਕਰ ਦੇਂਦਾ ਹੈ ਅਤੇ ਇਕ ਛੋਟੀ ਜਿਹੀ ਪਪੀਲਕਹ = ਕੀੜੀ ਵੀ ਬਹੁਤ ਸਾਰੇ ਕਰਦਮੰ = ਚਿੱਕੜ ਨੂੰ ਤਰੰਤ = ਤਰ, ਪਾਰ ਕਰ ਜਾਂਦੀ ਹੈ।

## ਸਾਗਰੰ ਲੰਘੰਤਿ ਪਿੰਗੰ; ਤਮ ਪਰਗਾਸ ਅੰਧਕਹ ॥

ਵਾਹਿਗੁਰੂ ਦੀ ਕਿਰਪਾ ਕਰਕੇ ਪਿੰਗੰ = ਪਿੰਗਲੇ ਵੀ ਸਾਗਰੰ = ਸਮੁੰਦਰ ਤੋਂ ਪਾਰ ਲੰਘੰਤਿ = ਲੰਘ ਜਾਂਦੇ ਹਨ, ਤਮ = ਅਤਿਸ਼ੇ ਕਰਕੇ ਅੰਧਕਹ = ਹਨੇਰੇ ਵਿਚ **ਵਾ:** ਘੁੱਪ ਹਨੇਰੇ ਵਿਚ ਪਰਗਾਸ = ਚਾਨਣ ਹੋ ਜਾਂਦਾ ਹੈ **ਵਾ:** ਜਿਨ੍ਹਾਂ ਅੰਧਕਹ = ਅੰਨ੍ਹਿਆਂ ਦੀਆਂ ਅੱਖਾਂ ਵਿਚ ਤਮ = ਹਨੇਰਾ ਪਿਆ ਹੋਇਆ ਹੈ, ਉਨ੍ਹਾਂ ਨੂੰ ਪ੍ਰਭੂ ਅੱਖਾਂ ਦੀ ਜੋਤ ਬਖ਼ਸ਼ ਕੇ ਪਰਗਾਸ = ਚਾਨਣ ਦੇ ਸਹਿਤ ਕਰ ਦੇਂਦਾ ਹੈ।

### ਦੂਜਾ ਅਰਥ

**ਮਸਕੰ ਭਗਨੰਤ ਸੈਲੰ; ਕਰਦਮੰ ਤਰੰਤ ਪਪੀਲਕਹ ॥**

ਏਸੇ ਪ੍ਰਕਾਰ ਜਦੋਂ ਵਾਹਿਗੁਰੂ ਦੀ ਕਿਰਪਾ ਹੋ ਜਾਂਦੀ ਹੈ, ਤਦੋਂ ਮਸਕੰ = ਮੱਛਰ ਦੀ ਨਿਆਈਂ ਤੁੱਛ, ਅਲਪੱਗ ਜੀਵ ਸੈਲੰ = ਪੱਥਰ ਦੀ ਨਿਆਈਂ ਭਾਰੀ ਅਗਿਆਨ ਨੂੰ ਭਗਨੰਤ = ਭੰਨ ਦੇਂਦਾ ਹੈ ਅਤੇ ਕੀੜੀ ਦੀ ਨਿਆਈਂ ਰਿਤੰਬਰਾ ਬਿਰਤੀ (ਗੁਣਾਂ ਤੋਂ ਖ਼ਾਲੀ ਰਹਿਣ ਵਾਲੀ ਬਿਰਤੀ) **ਵਾ:** ਨਿਮਰਤਾ ਵਾਲੀ ਬੁੱਧ ਰੂਪੀ ਕੀੜੀ ਮੋਹ ਰੂਪੀ ਭਾਰੇ ਕਰਦਮੰ = ਚਿੱਕੜ ਨੂੰ ਤਰ ਜਾਂਦੀ ਹੈ।

**ਸਾਗਰੰ ਲੰਘੰਤਿ ਪਿੰਗੰ; ਤਮ ਪਰਗਾਸ ਅੰਧਕਹ ॥**

ਪਿੰਗਲਿਆਂ ਦੀ ਨਿਆਈਂ ਸਾਧਨਾ ਰੂਪੀ ਪੈਰਾਂ ਤੋਂ ਹੀਣੇ ਭੈ ਧਾਰਨ **ਵਾ:** ਨਾਮ ਦੇ ਜਹਾਜ਼ ਉੱਪਰ ਚੜ੍ਹ ਕੇ ਸੰਸਾਰ ਰੂਪੀ ਸਾਗਰੰ = ਸਮੁੰਦਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਲੰਘੰਤਿ = ਲੰਘ ਗਏ ਹਨ ਜੋ ਤਮ = ਅਤਿਸ਼ੇ ਕਰਕੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਹੀਣੇ ਅੰਧਕਹ = ਅੰਨ੍ਹੇ ਹਨ **ਵਾ:** ਤਮ ਅਤੇ ਅੰਧਕਾਰ ਦੋਵੇਂ ਪਦ ਹਨੇਰੇ ਦੇ ਵਾਚਕ ਹਨ ਭਾਵ ਅਗਿਆਨਤਾ ਦੇ ਹਨ੍ਹੇਰੇ ਦੀਆਂ ਦੋ ਸ਼ਕਤੀਆਂ ਹਨ :

੧. **ਅਸੱਤ੍ਰਾਪਾਦ :** ਜੋ ਇਹ ਸਮਝਣਾ ਕਿ ਪਰਮਾਤਮਾ ਦਾ ਕੋਈ ਵਜੂਦ ਹੀ ਨਹੀਂ ਹੈ, ਇਹ ਅਸੱਤ੍ਰਾਪਾਦ ਸ਼ਕਤੀ ਹੈ।

੨. **ਅਭਾਨਾਪਾਦ :** ਜੋ ਇਹ ਸਮਝਣਾ ਕਿ ਪਰਮਾਤਮਾ ਹੈ ਪਰ ਪ੍ਰਤੀਤ ਨਹੀਂ ਹੁੰਦਾ, ਇਹ ਅਭਾਨਾਪਾਦ ਸ਼ਕਤੀ ਹੈ। ਇਹ ਦੋਵੇਂ ਸ਼ਕਤੀਆਂ ਮੇਟ ਕੇ ਪ੍ਰਭੂ ਅਪੋਖ ਗਿਆਨ ਦਾ ਪ੍ਰਕਾਸ਼ ਕਰ ਦੇਂਦਾ ਹੈ।

## ਸਾਧ ਸੰਗੇਣਿ ਸਿਮਰੰਤਿ ਗੋਬਿੰਦ;
## ਸਰਣਿ ਨਾਨਕ ਹਰਿ ਹਰਿ ਹਰੇ ॥੫੫॥

ਇਹ ਦਾਤਾਂ ਉਨ੍ਹਾਂ ਨੂੰ ਮਿਲਦੀਆਂ ਹਨ **ਵਾ:** ਪ੍ਰਭੂ ਦੀ ਕਿਰਪਾ ਉਨ੍ਹਾਂ ਨੂੰ ਮਿਲਦੀ ਹੈ ਜੋ ਸਾਧ = ਸ੍ਰੇਸ਼ਟ ਸੰਤ ਜਨਾਂ ਦੇ ਸੰਗੇਣਿ = ਸੰਗ ਭਾਵ ਉਨ੍ਹਾਂ ਦਾ ਸੰਗਤ ਵਿਚ ਮਿਲ ਕੇ ਗੋਬਿੰਦ = ਪਰਮਾਤਮਾ ਦਾ ਸਿਮਰੰਤਿ = ਸਿਮਰਨ ਕਰਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਹਰੇਕ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੀ ਸਰਣਿ = ਓਟ ਲੈਣਾ ਕਰਦੇ ਹਨ ॥੫੫॥

ਅੱਗੇ ਸਤਿਗੁਰੂ ਜੀ ਗੁਣੀ ਪੁਰਖਾਂ ਦੇ ਖ਼ਾਸ ਗੁਣ ਅਭਾਵ ਹੋ ਜਾਣ ਤੋਂ ਉਨ੍ਹਾਂ ਦੇ ਸਾਧਨ ਨਿਸਫਲ ਦੱਸਦੇ ਹਨ।

## ਤਿਲਕ ਹੀਣੰ ਜਥਾ ਬਿਪ੍ਰਾ; ਅਮਰ ਹੀਣੰ ਜਥਾ ਰਾਜਨਹ ॥

ਹੇ ਭਾਈ! ਜਥਾ = ਜਿਸ ਪ੍ਰਕਾਰ ਬਿਪ੍ਰਾ = ਬ੍ਰਾਹਮਣ ਤਿਲਕ = ਟਿੱਕੇ ਤੋਂ ਹੀਣੰ = ਬਿਨਾਂ ਨਿਸਫਲ ਹੈ ਭਾਵ ਇਹ ਨਹੀਂ ਜਾਣਿਆ ਜਾ ਸਕਦਾ ਕਿ ਇਹ ਬ੍ਰਾਹਮਣ ਹੈ ਜਾਂ ਸ਼ੂਦਰ ਹੈ। ਫੇਰ ਜਥਾ = ਜਿਸ ਪ੍ਰਕਾਰ

ਰਾਜਨਹ = ਰਾਜਾ ਅਮਰ = ਹੁਕਮ ਤੋਂ ਹੀਣੰ = ਬਿਨਾਂ ਸ਼ੋਭਾ ਨਹੀਂ ਪਾਉਂਦਾ ਭਾਵ ਆਪਣੇ ਆਪ ਨੂੰ ਰਾਜਾ ਅਖਵਾਉਂਦਾ ਹੋਵੇ ਤੇ ਉਸਦਾ ਹੁਕਮ ਕੋਈ ਮੰਨੇ ਹੀ ਨਾ, ਤਾਂ ਉਸਦਾ ਰਾਜਾ ਅਖਵਾਉਣਾ ਨਿਸਫਲ ਹੀ ਹੈ।

## ਆਵਧ ਹੀਣੰ ਜਥਾ ਸੂਰਾ; ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥੫੬॥

ਜਥਾ = ਜਿਸ ਪ੍ਰਕਾਰ ਆਵਧ = ਸ਼ਸਤ੍ਰਾਂ ਤੋਂ ਹੀਣੰ = ਬਿਨਾਂ ਸੂਰਾ = ਸੂਰਮਾ ਅਖਵਾਉਣਾ ਵੀ ਨਿਸਫਲ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਥਾ = ਤਿਸੇ ਪ੍ਰਕਾਰ ਧਰਮ ਤੋਂ ਹੀਣੰ = ਬਿਨਾਂ, ਖ਼ਾਲੀ ਬੈਸ੍ਨਵਹ = ਵੈਸ਼ਨੋ ਪੁਰਖ ਹੈ **ਵਾ:** ਬੈਸ੍ਨਵਹ = ਸੰਸਾਰ ਦੇ ਚੇਸ਼ਟਾ ਕਰਵਾਉਣ ਵਾਲੇ ਪ੍ਰਭੂ ਦਾ ਆਪਣੇ ਆਪ ਨੂੰ ਕੋਈ ਭਗਤ ਕਹਾਉਣਾ ਕਰੇ, ਪਰ ਧਰਮ ਦੇ ਗੁਣਾਂ ਨੂੰ ਧਾਰਨ ਤੋਂ ਬਿਨਾਂ ਹੋਵੇ, ਭਾਵ ਪਰਮਾਤਮਾ ਦੀ ਭਗਤੀ ਤੋਂ ਖ਼ਾਲੀ ਹੋਵੇ ਤਾਂ ਉਸਦਾ ਭਗਤ ਕਹਾਉਣਾ ਵਿਅਰਥ ਹੈ ॥੫੬॥

### ਦੂਸਰਾ ਅਰਥ

**ਤਿਲਕ ਹੀਣੰ ਜਥਾ ਬਿਪ੍ਰਾ; ਅਮਰ ਹੀਣੰ ਜਥਾ ਰਾਜਨਹ ॥**

ਜਿਸ ਪ੍ਰਕਾਰ ਕੋਈ ਆਪਣੇ ਆਪ ਨੂੰ ਬਿਪ੍ਰਾ = ਬ੍ਰਾਹਮਣ ਭਾਵ ਬ੍ਰਹਮ ਗਿਆਨੀ ਅਖਵਾਉਂਦਾ ਹੋਵੇ ਪਰ ਇਕ ਵਾਹਿਗੁਰੂ ਨੂੰ ਸਾਰਿਆਂ ਵਿਚ ਵਿਆਪਕ ਜਾਨਣ ਰੂਪ ਅੰਤਹਕਰਨ ਰੂਪੀ ਮੱਥੇ ਵਿਚ ਤਿਲਕ ਲਾਉਣ ਤੋਂ ਹੀਣਾ ਹੋਵੇ,[1] ਉਸਦਾ ਬ੍ਰਹਮ ਗਿਆਨੀ ਅਖਵਾਉਣਾ ਵਿਅਰਥ ਹੈ ਅਤੇ ਜਥਾ = ਜਿਸ ਪ੍ਰਕਾਰ ਕੋਈ ਆਪਣੇ ਆਪ ਨੂੰ ਰਾਜਨਹ = ਰਾਜਾ ਭਾਵ ਪ੍ਰਕਾਸ਼ ਵਾਲਾ, ਗਿਆਨਵਾਨ ਅਖਵਾਉਂਦਾ ਹੋਵੇ ਪਰ ਆਪਣੀ ਇੰਦ੍ਰੀਆਂ ਰੂਪੀ ਪਰਜਾ ਉੱਪਰ ਅਮਰ = ਹੁਕਮ ਚਲਾਉਣ ਤੋਂ ਹੀਣਾ ਹੋਵੇ, ਭਾਵ ਉਸਦੇ ਇੰਦ੍ਰੇ ਹਰਿਆਏ ਪਸ਼ੂ ਵਾਂਗ ਅਵਾਰਾ ਫਿਰਦੇ ਹੋਣ ਤਾਂ ਉਸਦਾ ਗਿਆਨਵਾਨ ਅਖਵਾਉਣਾ ਵਿਅਰਥ ਹੈ।

**ਆਵਧ ਹੀਣੰ ਜਥਾ ਸੂਰਾ; ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥੫੬॥**

ਜਥਾ = ਜਿਸ ਪ੍ਰਕਾਰ ਕੋਈ ਆਤਮ ਗਿਆਨੀ ਰੂਪ ਸੂਰਾ = ਸੂਰਮਾ ਅਖਵਾਉਣਾ ਕਰੇ ਪਰ ਭਗਤੀ ਰੂਪੀ ਤੇਗੇ, ਗਿਆਨ ਰੂਪੀ ਖੜਗ, ਚਿੱਤ ਦੀ ਸ਼ਾਂਤੀ ਰੂਪ ਬਰਛੀ, ਨਿਮਰਤਾ ਰੂਪੀ ਗਦਾ ਆਦਿ ਸ਼ਸਤ੍ਰਾਂ ਤੋਂ ਹੀਣਾ ਹੋਵੇ ਤਾਂ ਉਸਦਾ ਆਤਮ ਗਿਆਨੀ ਰੂਪ ਸੂਰਮਾ ਅਖਵਾਉਣਾ ਵਿਅਰਥ ਹੈ। ਤਥਾ = ਤਿਸੇ ਪ੍ਰਕਾਰ ਜੋ ਧਰਮ ਤੋਂ ਹੀਣੇ ਪੁਰਖ ਆਪਣੇ ਆਪ ਨੂੰ ਬੈਸ੍ਨਵਹ = ਪਰਮਾਤਮਾ ਦਾ ਭਗਤ ਅਖਵਾਉਂਦਾ ਹੈ, ਉਸਦਾ ਇਹ ਅਖਵਾਉਣਾ ਵੀ ਵਿਅਰਥ ਹੀ ਹੈ ॥੫੬॥

## ਨ ਸੰਖੰ ਨ ਚਕ੍ਰੰ; ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ; ਰਹੰਤ ਜਨਮੰ ॥

ਵਾਹਿਗੁਰੂ ਦਾ ਨਿਰਗੁਣ ਸਰੂਪ ਕਥਨ ਕਰਦੇ ਹਨ ਕਿ ਹੇ ਹਰੀ ਲਾਲ ਤੇ ਕ੍ਰਿਸ਼ਨ ਲਾਲ ! ਉਸ ਪਰਮਾਤਮਾ ਦੇ ਨਿਰਗੁਣ ਸਰੂਪ ਦੇ ਹੱਥਾਂ ਵਿਚ ਨਾ ਸੰਖੰ = ਸੰਖ ਹੈ, ਨਾ ਚਕ੍ਰੰ = ਚੱਕ੍ਰ ਹੈ, ਨਾ ਹੀ ਗਦਾ = ਮੁਦਗਰ, ਗੁਰਜ ਹੈ ਅਤੇ ਨਾ ਹੀ ਉਸ ਦਾ ਸਿਆਮੰ = ਕਾਲਾ ਰੂਪ ਹੈ।

ਉਹ ਅਸ੍ਚਰਜ = ਵਿਸਮਾਦ ਰੂਪੰ = ਸਰੂਪ ਹੈ ਭਾਵ ਸਾਰਿਆਂ ਦਾ ਆਧਾਰ ਤੇ ਆਪ ਨਿਰਾਧਾਰ ਰੂਪ ਹੈ, ਸਭ ਦਾ ਪ੍ਰਕਾਸ਼ਕ ਤੇ ਆਪ ਪ੍ਰਕਾਸ਼ ਰੂਪ ਹੈ ਅਤੇ ਜਨਮੰ = ਜੰਮਣ-ਮਰਨ ਤੋਂ ਰਹੰਤ = ਰਹਿਤ ਹੈ। ਜੈਸਾ ਕਿ :

**ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥**

*(ਅੰਗ ੧੪੦੨)*

---

੧. **ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥** *(ਅੰਗ ੩੫੫)*

## ਨੇਤ ਨੇਤ; ਕਥੰਤਿ ਬੇਦਾ ॥ ਊਚ ਮੂਚ; ਅਪਾਰ ਗੋਬਿੰਦਹ ॥

ਉਸ ਸਰੂਪ ਨੂੰ ਬੇਦਾ = ਚਾਰੇ ਵੇਦ ਵੀ ਨੇਤ ਨੇਤ = ਬਿਅੰਤ-ਬਿਅੰਤ ਆਖ ਕੇ ਕਥੰਤਿ = ਕਥਨ ਕਰਦੇ ਹਨ।

ਉਹ ਗੋਬਿੰਦਹ = ਪ੍ਰਿਥਵੀ ਦਾ ਰੱਖਿਅਕ ਪ੍ਰਭੂ ਅਪਾਰ = ਪਾਰਾਵਾਰ ਤੋਂ ਰਹਿਤ ਬ੍ਰਹਮਾਦਿਕਾਂ ਨਾਲੋਂ ਵੀ ਊਚ = ਉੱਚਾ ਅਤੇ ਮੂਚ = ਬਹੁਤ ਵੱਡੇ ਵਿਸਥਾਰ ਵਾਲਾ ਹੈ।

## ਬਸੰਤਿ ਸਾਧ ਰਿਦਯੰ ਅਚੁਤ; ਬੁਝੰਤਿ ਨਾਨਕ ਬਡਭਾਗੀਅਹ ॥੫੭॥

ਉਹ ਅਚੁਤ = ਅਗਿੜ, ਅਟੱਲ ਸਰੂਪ ਪ੍ਰਭੂ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੇ ਰਿਦਯੰ = ਹਿਰਦੇ ਵਿਚ ਬਸੰਤਿ = ਵੱਸਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਬਡਭਾਗੀਅਹ = ਵੱਡੇ ਭਾਗਾਂ ਵਾਲੇ ਪੁਰਖ ਉਨ੍ਹਾਂ ਸੰਤ ਜਨਾਂ ਦੁਆਰਾ ਉਸ ਪਰਮਾਤਮਾ ਦੇ ਸਰੂਪ ਨੂੰ ਬੁਝੰਤਿ = ਬੁੱਝਦੇ ਹਨ ॥੫੭॥

***ਪ੍ਰਸ਼ਨ :*** *ਸੰਸਾਰ ਕੀ ਚੀਜ਼ ਹੈ ?*
***ਗੁਰ-ਉੱਤਰ :***

## ਉਦਿਆਨ ਬਸਨੰ ਸੰਸਾਰੰ; ਸਨਬੰਧੀ ਸ੍ਵਾਨ ਸਿਆਲ ਖਰਹ ॥

('ਸੁਆਨ' ਉਚਾਰਣ ਹੈ)

ਹੇ ਭਾਈ ! ਸੰਸਾਰੰ = ਜਗਤ ਦਾ ਬਸਨੰ = ਵੱਸਣਾ ਉਦਿਆਨ = ਉਜਾੜ ਵਿਚ ਰਹਿਣ ਦੇ ਤੁਲ ਹੈ, ਇਸ ਵਿਚ ਲੋਭੀ ਸਨਬੰਧੀ ਸ੍ਵਾਨ = ਕੁੱਤੇ ਦੀ ਨਿਆਈਂ, ਦਗੇਬਾਜ਼ ਸਨਬੰਧੀ ਸਿਆਲ = ਗਿੱਦੜਾਂ ਦੀ ਨਿਆਈਂ ਅਤੇ ਇਸਤ੍ਰੀ ਪੁੱਤਰਾਂ ਆਦਿ ਨੂੰ ਖੱਟ ਕਮਾ ਕੇ ਲਿਆ ਕੇ ਦੇਣ ਵਾਲੇ ਸੰਬੰਧੀ ਖਰਹ = ਖੋਤਿਆਂ ਦੀ ਨਿਆਈਂ ਹਨ।

## ਬਿਖਮ ਸਥਾਨ ਮਨ ਮੋਹ ਮਦਿਰੰ; ਮਹਾਂ ਅਸਾਧ ਪੰਚ ਤਸਕਰਹ ॥

('ਸਤ੍ਰਾਨ' ਅੱਧੇ ਥੱਥੇ ਨਾਲ ਵੀ ਕਈ ਸਰੂਪਾਂ ਵਿਚ ਪਾਠ ਹੈ)

ਇਸ ਵਿਚ ਬਿਖਮ = ਕਠਿਨ ਸਥਾਨ = ਥਾਂ ਮਨ ਹੈ (ਭਾਵ ਇਸ ਮਨ ਨੂੰ ਜਿੱਤਣਾ ਸਭ ਤੋਂ ਕਠਿਨ ਹੈ) ਮੋਹ ਰੂਪੀ ਮਦਿਰੰ = ਸ਼ਰਾਬ ਹੈ ਅਤੇ ਪੰਚ = ਪੰਜ ਵਿਕਾਰਾਂ ਰੂਪੀ ਤਸਕਰ = ਚੋਰ ਮਹਾਂ = ਬਹੁਤ ਅਸਾਧ = ਨਾ ਸਾਧੇ ਜਾਣ ਵਾਲੇ ਲੱਗੇ ਹੋਏ ਹਨ ਭਾਵ ਇਹ ਕਿਸੇ ਕੋਲੋਂ ਪਕੜੇ ਨਹੀਂ ਜਾਂਦੇ।

## ਹੀਤ ਮੋਹ ਭੈ ਭਰਮ ਭ੍ਰਮਣੰ; ਅਹੰ ਫਾਂਸ ਤੀਖ੍ਣ ਕਠਿਨਹ ॥

('ਤੀਖਿਅਣ' ਉਚਾਰਣ ਹੈ)

ਪਰਿਵਾਰ ਦੇ ਹੀਤ = ਹਿਤ ਕਰਕੇ ਮੋਹ = ਮੂਰਛਾ ਹੋ ਜਾਂਦੇ ਹਨ **ਵਾ:** ਜੀਵ ਪਰਿਵਾਰ ਦੇ ਮੋਹ ਵਿਚ ਹੀ ਹਿਤ ਕਰਦੇ ਹਨ, ਕਾਲ ਰੂਪੀ ਸ਼ੇਰ ਦਾ ਡਰ ਅਤੇ ਆਪਣੇ ਸਰੂਪ ਦਾ ਭਰਮ ਰੂਪੀ ਭ੍ਰਮਣੰ = ਦਿਸ਼ਾ ਭਰਮ ਹੈ ਭਾਵ ਜਿਵੇਂ ਜੰਗਲ ਵਿਚ ਦਿਸ਼ਾ ਭਰਮ ਹੋ ਜਾਂਦਾ ਹੈ ਕਿ ਕਿੱਧਰੋਂ ਆਏ ਸੀ ਤੇ ਕਿੱਧਰ ਜਾਣਾ ਹੈ, ਇਉਂ ਭਰਮ ਰੂਪੀ ਦਿਸ਼ਾ ਭਰਮ ਹੋਇਆ ਪਿਆ ਹੈ, ਅਤੇ ਅਹੰ = ਹੰਗਤਾ ਰੂਪੀ ਫਾਂਸ = ਫਾਹੀ ਬਹੁਤ ਤੀਖ੍ਣ = ਤਿੱਖੀ ਹੈ ਭਾਵ ਛੇਤੀ ਪੈ ਜਾਂਦੀ ਹੈ ਅਤੇ ਜਿਸਦਾ ਕੱਟਣਾ ਬਹੁਤ ਕਠਿਨਹ = ਔਖਾ ਹੈ।

## ਪਾਵਕ ਤੋਅ ਅਸਾਧ ਘੋਰੰ; ਅਗਮ ਤੀਰ ਨਹ ਲੰਘਨਹ ॥

ਇਸ ਸੰਸਾਰ ਰੂਪੀ ਜੰਗਲ ਵਿਚ ਅਸਾਧ = ਨਾ ਸਾਧੇ ਜਾਣ ਵਾਲੀ ਤ੍ਰਿਸ਼ਨਾ, ਈਰਖਾ ਰੂਪੀ ਡੌਂ

ਪਾਵਕ = ਅਗਨੀ ਮੱਚ ਰਹੀ ਹੈ, ਪਦਾਰਥਾਂ ਰੂਪੀ ਘੋਰੰ = ਭਿਆਨਕ ਨਦੀਆਂ ਦਾ ਤੋਅ = ਪਾਣੀ ਵਗ ਰਿਹਾ ਹੈ, ਜਿਸਦਾ ਮੁਕਤ ਰੂਪੀ ਤੀਰ = ਕਿਨਾਰਾ ਅਗਮ = ਅਪੁੰਚ ਹੈ ਜੋ ਲੰਘਨਹ = ਲੰਘਿਆ ਨਹੀਂ ਜਾਂਦਾ।

**ਦ੍ਰਿਸ਼ਟਾਂਤ :** ਮਹਾਂਭਾਰਤ ਵਿਚ ਪ੍ਰਸੰਗ ਆਉਂਦਾ ਹੈ ਕਿ ਇਕ ਬ੍ਰਾਹਮਣ ਇਕ ਵਾਰ ਸੈਰ ਕਰਦਾ ਸੰਘਣੇ ਬਨ ਵਿਚ ਚਲਾ ਗਿਆ ਅਤੇ ਉਥੇ ਵੇਖਦਾ ਹੈ ਕਿ ਇਕ ਪਾਸਿਓਂ ਬਹੁਤ ਵਿਕਰਾਲ ਰੂਪ ਵਾਲੀ ਡਾਇਣ ਆਪਣੀਆਂ ਬਾਹਵਾਂ ਨਾਲ ਦਰੱਖ਼ਤਾਂ ਨੂੰ ਭੰਨਦੀ ਆ ਰਹੀ ਹੈ। ਦੂਜੇ ਪਾਸੇ ਵੱਲ ਵੇਖਿਆ ਤਾਂ ਉਧਰ ਪਾਣੀ ਦੀ ਨਦੀ ਚੜ੍ਹੀ ਹੋਈ ਹੈ। ਫੇਰ ਤੀਸਰੇ ਪਾਸੇ ਵੱਲ ਹੋਇਆ ਤਾਂ ਉਧਰ ਜੰਗਲ ਨੂੰ ਅੱਗ ਲੱਗੀ ਹੋਈ ਹੈ ਅਤੇ ਚੌਥੇ ਪਾਸਿਓਂ ਇਕ ਬਾਰਾਂ ਮੂੰਹਾਂ ਵਾਲਾ ਮਦਮਸਤ ਹਾਥੀ ਚਿੰਘਾੜਦਾ ਹੋਇਆ ਆ ਰਿਹਾ ਹੈ[1] ਇਹ ਸਭ ਕੁਝ ਦੇਖ ਕੇ ਉਹ ਬ੍ਰਾਹਮਣ ਬਹੁਤ ਭੈ-ਭੀਤ ਹੋਇਆ। ਆਪਣੀ ਜਾਨ ਬਚਾਉਣ ਲਈ ਨੇੜੇ ਇਕ ਖੂਹ ਵੇਖ ਕੇ ਉਸ ਕਿਨਾਰੇ ਲੱਗੇ ਬੋਹੜ ਦੇ ਬ੍ਰਿਛ ਦੀ ਟਾਹਣੀ ਨਾਲ ਖੂਹ ਵਿਚ ਲਟਕ ਗਿਆ, ਉਸ ਟਾਹਣੀ ਨਾਲ ਮਧੂ ਮੱਖੀਆਂ ਦਾ ਛੱਤਾ ਲੱਗਾ ਹੋਇਆ ਸੀ ਅਤੇ ਹੇਠਾਂ ਇਕ ਅਸਰਾਲ ਮੂੰਹ ਅੱਡੀ ਪਈ ਸੀ। ਟਾਹਣੀ ਹਿੱਲਣ ਨਾਲ ਇਸਦੇ ਮੂੰਹ ਉੱਪਰ ਸ਼ਹਿਦ ਟਪਕਣ ਲੱਗ ਪਿਆ। ਇਹ ਸ਼ਹਿਦ ਨੂੰ ਚੱਟਣ ਲੱਗ ਪਿਆ ਅਤੇ ਉਸਦੀ ਮਿਠਾਸ ਵਿਚ ਸਭ ਕੁਝ ਭੁੱਲ ਗਿਆ। ਉਸ ਟਾਹਣੀ ਨੂੰ ਇਕ ਕਾਲਾ ਤੇ ਚਿੱਟਾ ਚੂਹਾ ਕੁਤਰ ਰਹੇ ਸਨ। ਉਨ੍ਹਾਂ ਦੇ ਕੁਤਰਨ ਨਾਲ ਟਾਹਣੀ ਟੁੱਟ ਗਈ ਅਤੇ ਇਹ ਅਸਰਾਲ ਦੇ ਮੂੰਹ ਵਿਚ ਜਾ ਪਿਆ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਬ੍ਰਾਹਮਣ ਦੀ ਨਿਆਈਂ ਇਹ ਜੀਵ ਸੰਸਾਰ ਰੂਪੀ ਉਜਾੜ ਵਿਚ ਘਿਰਿਆ ਹੋਇਆ ਹੈ। ਇਸਦੇ ਇਕ ਪਾਸੇ ਬਿਰਧ ਅਵਸਥਾ ਰੂਪੀ ਡਾਇਣ ਆਪਣੀਆਂ ਰੋਗਾਂ ਰੂਪੀ ਬਾਹਵਾਂ ਨਾਲ ਜਵਾਨੀ ਰੂਪੀ ਬ੍ਰਿਛਾਂ ਨੂੰ ਭੰਨੀ ਆਉਂਦੀ ਹੈ, ਦੂਜੇ ਪਾਸੇ ਆਸਾ ਰੂਪੀ ਨਦੀ ਵਿਚ ਪਦਾਰਥਾਂ ਰੂਪੀ ਪਾਣੀ ਦਾ ਹੜ੍ਹ ਆਇਆ ਹੋਇਆ ਹੈ। ਤੀਸਰੇ ਪਾਸੇ ਤ੍ਰਿਸ਼ਨਾ ਰੂਪੀ ਡੌਂ ਅਗਨੀ ਮੱਚ ਰਹੀ ਹੈ ਅਤੇ ਚੌਥੇ ਪਾਸੇ ਬਾਰਾਂ ਮੂੰਹਾਂ ਵਾਲੇ ਹਾਥੀ ਦੀ ਨਿਆਈਂ ਬਾਰਾਂ ਮਹੀਨਿਆਂ ਵਾਲਾ ਸਾਲ ਗੁਜ਼ਰ ਰਿਹਾ ਹੈ। ਭੈ-ਭੀਤ ਹੋਇਆ ਜੀਵ ਕਰਮਾਂ ਵੱਸ ਸਰੀਰ ਰੂਪੀ ਖੂਹ ਵਿਚ ਲਟਕ ਰਿਹਾ ਹੈ, ਜਿਸ ਦੀ ਉਮਰ ਰੂਪੀ ਟਾਹਣੀ ਨੂੰ ਰਾਤ ਤੇ ਦਿਨ ਰੂਪੀ ਕਾਲਾ ਚਿੱਟਾ ਚੂਹਾ ਕੁਤਰ ਰਹੇ ਹਨ। ਪਰ ਇਹ ਜੀਵ ਮਾਇਆ ਰੂਪੀ ਮੱਖੀ ਦੇ ਵਿਸ਼ਿਆਂ ਰੂਪੀ ਸ਼ਹਿਦ ਨੂੰ ਚੱਖ ਰਿਹਾ ਹੈ। ਅਖ਼ੀਰ ਜਦੋਂ ਰਾਤ-ਦਿਨ ਕਰਕੇ ਇਸਦੀ ਉਮਰ ਰੂਪੀ ਟਾਹਣੀ ਕੱਟੀ ਗਈ ਤਾਂ ਇਹ ਕਾਲ ਰੂਪੀ ਭਿਆਨਕ ਅਸਰਾਲ ਦੇ ਮੂੰਹ ਵਿਚ ਜਾ ਡਿੱਗਦਾ ਹੈ ਅਤੇ ਉਸਦੇ ਜੀਵਨ ਦਾ ਅੰਤ ਹੋ ਜਾਂਦਾ ਹੈ।

## ਭਜੁ ਸਾਧ ਸੰਗਿ ਗੁੋਪਾਲ ਨਾਨਕ;
## ਹਰਿ ਚਰਣ ਸਰਣ, ਉਧਰਣ ਕ੍ਰਿਪਾ ॥੫੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਸੰਸਾਰ ਰੂਪੀ ਜੰਗਲ ਦੇ ਦੁੱਖਾਂ ਤੋਂ ਬਚਣ ਲਈ ਸਾਧਸੰਗਿ = ਸ੍ਰੇਸ਼ਟ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਗੁੋਪਾਲ = ਪਰਮਾਤਮਾ ਦਾ ਭਜੁ = ਸਿਮਰਨ ਕਰੋ ਅਤੇ ਹਰਿ = ਪਰਮਾਤਮਾ ਦੇ ਚਰਣ ਕਮਲਾਂ ਦੀ ਸਰਣ = ਓਟ ਲੈਣਾ ਕਰੋ, ਤਦੋਂ ਉਸਦੀ ਕ੍ਰਿਪਾ = ਮਿਹਰ ਕਰਕੇ ਉਧਰਣ = ਤਰ ਜਾਵੋਗੇ **ਵਾ:** ਤੁਹਾਡਾ ਪਾਰ ਉਤਾਰਾ ਹੋਵੇਗਾ ॥੫੮॥

## ਕ੍ਰਿਪਾ ਕਰੰਤ ਗੋਬਿੰਦ ਗੋਪਾਲਹ; ਸਗਲੵੰ ਰੋਗ ਖੰਡਣਹ ॥

('ਸਗਲਿਅੰ' ਉਚਾਰਨ ਹੈ)

ਹੇ ਭਾਈ ! ਜਿਨ੍ਹਾਂ ਉੱਪਰ ਗੋਬਿੰਦ = ਪ੍ਰਿਥਵੀ ਦੇ ਰੱਖਿਅਕ ਤੇ ਗੋਪਾਲਹ = ਪ੍ਰਿਥਵੀ ਦੇ ਪਾਲਕ ਪ੍ਰਭੂ

---

੧. *ਨੋਟ :* ਭਾਵੇਂ ਬਾਰਾਂ ਮੂੰਹਾਂ ਵਾਲਾ ਹਾਥੀ ਕੋਈ ਨਹੀਂ ਹੁੰਦਾ, ਪਰ ਦ੍ਰਿਸ਼ਟਾਂਤ ਵਾਸਤੇ ਏਥੇ ਕਲਪਨਾ ਕੀਤੀ ਗਈ ਹੈ।

ਜੀ ਆਪਨੀ ਕ੍ਰਿਪਾ = ਮਿਹਰ ਕਰੰਤ = ਕਰਦੇ ਹਨ, ਉਨ੍ਹਾਂ ਦੇ ਪ੍ਰਤੱਖ, ਅਗਿਆਨ ਆਦਿ ਦੇ ਸਗਲੰ = ਸਾਰੇ ਰੋਗ ਖੰਡਨਹ = ਕੱਟੇ, ਨਾਸ਼ ਹੋ ਜਾਂਦੇ ਹਨ।

## ਸਾਧ ਸੰਗੇਣਿ ਗੁਣ ਰਮਤ ਨਾਨਕ; ਸਰਣਿ ਪੂਰਨ ਪਰਮੇਸੁਰਹ ॥੫੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗੇਣਿ = ਸੰਗਤ ਵਿਚ ਮਿਲ ਕੇ ਪ੍ਰਭੂ ਦੇ ਗੁਣ ਰਮਤ = ਉਚਾਰਣ ਕਰੋ ਅਤੇ ਪੂਰਨ ਪਰਮੇਸੁਰਹ = ਪ੍ਰਭੂ ਦੀ ਸਰਣਿ = ਓਟ ਗ੍ਰਹਿਣ ਕਰੋ ॥੫੯॥

ਕਪਟੀ ਪੁਰਖ ਤੋਂ ਸੁਚੇਤ ਰਹਿਣ ਦਾ ਉਪਦੇਸ਼ ਕਥਨ ਕਰਦੇ ਹਨ।

## ਸਿਆਮਲੰ ਮਧੁਰ ਮਾਨੁਖੵੰ; ਰਿਦਯੰ ਭੂਮਿ ਵੈਰਣਹ ॥

('ਮਾਨੁੱਖਿਅੰ' ਅਤੇ 'ਰਿਦਿਅੰ' ਉਚਾਰਣ ਹੈ)

ਜੇਕਰ ਕੋਈ ਮਾਨੁਖੵੰ = ਮਨੁੱਖ ਸਿਆਮਲੰ = ਕਾਲੇ ਰੰਗ ਵਾਲੇ ਕ੍ਰਿਸ਼ਨ ਭਗਵਾਨ ਵਤ ਸੁੰਦਰ ਅਤੇ ਮਧੁਰ = ਮਿੱਠ ਬੋਲੜਾ ਹੋਵੇ, ਪਰ ਉਸ ਦੀ ਰਿਦਯੰ = ਹਿਰਦੇ ਰੂਪੀ ਭੂਮਿ = ਭੂਮੀ ਵਿਚ ਵੈਰਣਹ = ਵੈਰ-ਭਾਵ ਹੈ।

## ਨਿਵੰਤਿ ਹੋਵੰਤਿ ਮਿਥਿਆ; ਚੇਤਨੰ ਸੰਤ ਸ੍ਵਜਨਹ ॥੬੦॥

('ਸੁਅੱਜਨਹ' ਉਚਾਰਣ ਹੈ)

ਉਸਦਾ ਕਿਸੇ ਅੱਗੇ ਨਿਵੰਤਿ = ਨਿਉਣਾ ਮਿਥਿਆ = ਝੂਠਾ ਹੋਵੰਤਿ = ਹੁੰਦਾ ਹੈ। ਹੇ ਸ੍ਵਜਨਹ = ਪਿਆਰੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨੋਂ! ਤੁਸੀਂ ਐਸੇ ਪੁਰਖਾਂ ਤੋਂ ਚੇਤਨੰ = ਸਾਵਧਾਨ ਹੋਣਾ ਕਰੋ ॥੬੦॥

### ਦੂਸਰਾ ਅਰਥ

**ਸਿਆਮਲੰ ਮਧੁਰ ਮਾਨੁਖੵੰ; ਰਿਦਯੰ ਭੂਮਿ ਵੈਰਣਹ ॥**

ਜਿਨ੍ਹਾਂ ਮਨੁੱਖਾਂ ਨੇ ਆਪਣੇ ਹਿਰਦੇ ਰੂਪੀ ਭੂਮੀ ਨੂੰ ਸੰਵਾਰਨਾ ਕੀਤਾ ਹੈ ਭਾਵ ਵਾਸ਼ਨਾ ਰੂਪੀ ਇੱਟਸਿੱਟ ਤੇ ਸੰਕਲਪਾਂ ਰੂਪੀ ਨਦੀਨ (ਨਿਕੰਮਾ ਘਾਹ) ਕੱਢਣਾ ਕੀਤਾ ਹੈ, ਭਗਤੀ ਰੂਪੀ ਹਲ ਫੇਰ ਕੇ ਪ੍ਰੇਮ ਦਾ ਸੁਹਾਗਾ ਮਾਰਨਾ ਕੀਤਾ ਹੈ, ਉਨ੍ਹਾਂ ਮਨੁੱਖਾਂ ਦੇ ਅੰਦਰ ਮਧੁਰ = ਮਿੱਠੇ ਸੁਭਾਅ ਵਾਲਾ, ਸੁੰਦਰ ਸਰੂਪ ਸਿਆਮਲੰ = ਮਾਇਆ ਸਬਲ ਈਸ਼ਰ ਵੱਸ ਜਾਂਦਾ ਹੈ, ਸਾਖਸ਼ਾਤ ਹੋ ਜਾਂਦਾ ਹੈ ਅਤੇ ਉਨ੍ਹਾਂ ਦੀ ਹਿਰਦੇ ਰੂਪੀ ਭੂਮਿ = ਧਰਤੀ ਵਿਚ ਕਿਸੇ ਨਾਲ (ਵੈਰ + ਣਹ) ਵੈਰ-ਭਾਵ ਨਹੀਂ ਰਹਿੰਦਾ **ਵਾ:** ਵੈਰ ਤੋਂ ਰਹਿਤ ਨਿਰਵੈਰ ਭੂਮਾਂ ਰੂਪੀ ਬ੍ਰਹਮ ਉਨ੍ਹਾਂ ਦੇ ਹਿਰਦੇ ਅੰਦਰ ਸਿਖਿਆਤ ਹੋ ਜਾਂਦਾ ਹੈ।

**ਨਿਵੰਤਿ ਹੋਵੰਤਿ ਮਿਥਿਆ; ਚੇਤਨੰ ਸੰਤ ਸ੍ਵਜਨਹ ॥੬੦॥**

ਉਹ ਗੁਰੂ ਦੇ ਚਰਣਾਂ, ਸਾਧਸੰਗਤ ਦੇ ਅੱਗੇ ਨਿਵੰਤਿ = ਨਿਉਂਦੇ ਹਨ, ਜਿਹੜਾ ਸੰਸਾਰ ਪਹਿਲਾਂ ਅਗਿਆਨ ਕਾਲ ਵਿਚ ਸਤ ਭਾਸਦਾ ਸੀ ਸਾਰਾ ਸੰਸਾਰ ਉਨ੍ਹਾਂ ਨੂੰ ਮਿਥਿਆ = ਝੂਠਾ, ਅਣਹੋਲਿਆ ਪ੍ਰਤੀਤ ਹੋਣ ਲੱਗ ਜਾਂਦਾ ਹੈ, ਉਨ੍ਹਾਂ ਦਾ ਨਾਮ ਸੰਤ ਹੈ ਅਤੇ ਉਹ ਪਿਆਰੇ ਸੱਜਣ ਚੇਤੰਨ = ਚੇਤਨ ਪਰਮਾਤਮਾ ਦਾ ਰੂਪ ਹੀ ਹੋ ਜਾਂਦੇ ਹਨ ॥੬੦॥

## ਅਚੇਤ ਮੂੜਾ ਨ ਜਾਣੰਤ; ਘਟੰਤ ਸਾਸਾ ਨਿਤਪ੍ਰਤੇ ॥

ਇਹ ਮੂੜਾ = ਮੂਰਖ ਜੀਵ ਵਾਹਿਗੁਰੂ ਦੇ ਸਰੂਪ ਵੱਲੋਂ ਅਚੇਤ = ਭੁੱਲਿਆ ਹੋਇਆ ਇਹ ਨਹੀਂ

ਜਾਣੰਤ = ਜਾਣਦਾ ਕਿ ਉਸਦੇ ਸਾਸਾ = ਸੁਆਸ ਨਿਤਪ੍ਰਤੇ = ਨਿਤਾਪ੍ਰਤੀ, ਹਰ ਰੋਜ਼ ਘਟੰਤ = ਘਟਦੇ ਜਾ ਰਹੇ ਹਨ।

## ਛਿਜੰਤ ਮਹਾ ਸੁੰਦਰੀ ਕਾਂਇਆ; ਕਾਲ ਕੰਨਿਆ ਗ੍ਰਾਸਤੇ ॥

ਇਹ ਮਹਾ = ਬਹੁਤ ਸੁੰਦਰੀ = ਸੁੰਦਰ ਸਰੂਪ ਵਾਲੀ ਕਾਂਇਆ = ਦੇਹੀ ਪਲ-ਪਲ ਕਰਕੇ ਛਿਜੰਤ = ਨਾਸ਼ ਹੁੰਦੀ ਜਾ ਰਹੀ ਹੈ ਅਤੇ ਇਸ ਨੂੰ ਕਾਲ ਦੀ ਮੌਤ ਰੂਪੀ ਕੰਨਿਆ = ਧੀ ਗ੍ਰਾਸਤੇ = ਗ੍ਰਸ ਰਹੀ ਹੈ **ਵਾ:** ਬਿਰਧ ਅਵਸਥਾ ਰੂਪੀ ਕਾਲ ਦੀ ਧੀ ਗ੍ਰਸ ਰਹੀ ਹੈ **ਵਾ:** ਕਾਲ ਇਸ ਦੇਹ ਨੂੰ ਕੰਨਿਆ ਭਾਵ ਬੁਰਕੀ ਵਾਂਗ ਗ੍ਰਸ ਲਵੇਗਾ।

## ਰਚੰਤਿ ਪੁਰਖਹ ਕੁਟੰਬ ਲੀਲਾ; ਅਨਿਤ ਆਸਾ ਬਿਖਿਆ ਬਿਨੋਦ ॥

ਇਹ ਪੁਰਖਹ = ਪੁਰਖ, ਜੀਵ ਕੁਟੰਬ = ਪਰਿਵਾਰ ਦੀ ਲੀਲਾ = ਕ੍ਰੀੜਾ ਵਿਚ ਰਚੰਤਿ = ਰਚਿਆ ਰਹਿੰਦਾ ਹੈ, ਅਨਿਤ = ਝੂਠੇ ਪਦਾਰਥਾਂ ਦੀ ਆਸਾ = ਉਮੀਦ ਕਰਦਾ ਹੈ ਅਤੇ ਬਿਖਿਆ = ਮਾਇਆ, ਵਿਸ਼ਿਆਂ ਦੇ ਬਿਨੋਦ = ਕੌਤਕ ਦੇਖਣ ਵਿਚ ਲੱਗਾ ਰਹਿੰਦਾ ਹੈ।

## ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ; ਸਰਣਿ ਨਾਨਕ ਕਰੁਣਾਮਯਹ ॥੬੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਇਸ ਲਈ ਇਉਂ ਬੇਨਤੀ ਕਰੋ, ਹੇ ਕਰੁਣਾਮਯਹ = ਕ੍ਰਿਪਾਲੂ ਸਰੂਪ ਪ੍ਰਭੂ ! ਹੁਣ ਮੈਂ ਤੇਰੀ ਸਰਣਿ = ਓਟ ਵਿਚ ਪਿਆ ਹਾਂ, ਪਹਿਲਾਂ ਭ੍ਰਮੰਤਿ ਭ੍ਰਮੰਤਿ = ਭਟਕ-ਭਟਕ ਕੇ ਮੈਂ ਬਹੁ = ਬਹੁਤ ਜਨਮ ਹਾਰਿਓ = ਹਾਰ ਗਿਆ ਭਾਵ ਥੱਕ ਗਿਆ ਹਾਂ, ਹੁਣ ਮੇਰੀ ਰੱਖਿਆ ਕਰ ॥੬੧॥

## ਹੇ ਜਿਹਬੇ ਹੇ ਰਸਗੇ; ਮਧੁਰ ਪ੍ਰਿਅ ਤੁਯੰ ॥

('ਤੁਇਅੰ' ਉਚਾਰਣ ਹੈ)

ਹੇ ਬੋਲਣ ਵਾਲੀ ਜਿਹਬੇ = ਜੀਭ[1] ਹੇ ਰਸਗੇ = ਰਸਾਂ ਦੀ ਗਿਆਤ ਰੱਖਣ ਵਾਲੀ ਰਸਨਾ ! ਤੁਯੰ = ਤੈਨੂੰ ਮਧੁਰ = ਮਿੱਠੇ-ਮਿੱਠੇ ਪਦਾਰਥ ਬਹੁਤ ਪ੍ਰਿਅ = ਪਿਆਰੇ ਲੱਗਦੇ ਹਨ।

## ਸਤ ਹਤੰ ਪਰਮ ਬਾਦੰ; ਅਵਰਤ ਏਥਹ ਸੁਧ ਅਛਰਣਹ ॥

('ਅਵੱਰਤ' ਉਚਾਰਣ ਹੈ)

ਸਤ = ਸੱਤ ਬੋਲਣ ਵੱਲੋਂ ਹਤੰ = ਨਾਸ਼ ਹੋ ਰਹੀ ਹੈ, ਮਿਥਿਆ ਪਦਾਰਥਾਂ ਲਈ ਪਰਮ = ਬਹੁਤ ਵੱਡਾ ਬਾਦੰ = ਝਗੜਾ ਕਰਦੀ ਹੈਂ। ਏਥਹ = ਇਥੇ ਸਾਧਸੰਗਤ ਰੂਪੀ ਥਾਂ ਵਿਚ ਸੁਧ = ਉੱਜਲ ਕਰਨ ਵਾਲੇ ਨਾਮ ਰੂਪੀ ਅਛਰਣਹ = ਅੱਖਰਾਂ ਦੇ ਵਿਚ ਅਵਰਤ = ਵਰਤਣ ਤੋਂ ਰਹਿਤ ਹੈਂ ਭਾਵ ਪਰਮਾਤਮਾ ਦਾ ਨਾਮ ਨਹੀਂ ਜਪਦੀ।

## ਗੋਬਿੰਦ ਦਾਮੋਦਰ; ਮਾਧਵੇ ॥੬੨॥

ਹੇ ਜੀਭਾ ! ਤੂੰ ਗੋਬਿੰਦ = ਪ੍ਰਿਥਵੀ ਦੇ ਪਾਲਕ ਦਾਮੋਦਰ = ਪ੍ਰੇਮ ਰੂਪੀ ਰੱਸੀ ਵਿਚ ਆਪਣੇ ਪੇਟ ਨੂੰ ਬੰਨ੍ਹਾਉਣ ਵਾਲੇ ਅਤੇ ਮਾਧਵੇ = ਮਾਇਆ ਦੇ ਪਤੀ ਪਰਮਾਤਮਾ ਦਾ ਨਾਮ ਜਪਿਆ ਕਰ ॥੬੨॥

---

੧. ਪੰਜ ਗਿਆਨ ਇੰਦ੍ਰੇ ਤੇ ਪੰਜ ਕਰਮ ਇੰਦ੍ਰਿਆਂ ਵਿੱਚੋਂ ਜੀਭ ਇਕ ਐਸਾ ਇੰਦ੍ਰਾ ਹੈ, ਜਿਸਦੀ ਗਿਣਤੀ ਦੋਨਾਂ ਪਾਸਿਆਂ ਵਿਚ ਹੈ। ਬੋਲਣ ਕਰਕੇ ਕਰਮ ਇੰਦ੍ਰਾ ਹੈ ਅਤੇ ਇਸਦਾ ਨਾਮ ਜੀਭਾ ਕਿਹਾ ਜਾਂਦਾ ਹੈ, ਖੱਟਾ ਮਿੱਠਾ ਰਸ ਦਾ ਗਿਆਨ ਦੱਸਣ ਕਰਕੇ ਰਸਨਾ ਕਿਹਾ ਜਾਂਦਾ ਹੈ ਤੇ ਗਿਆਨ ਇੰਦ੍ਰਾ ਕਥਨ ਕੀਤਾ ਜਾਂਦਾ ਹੈ।

# ਗਰਬੰਤਿ ਨਾਰੀ; ਮਦੋਨ ਮਤੰ ॥ ਬਲਵੰਤ; ਬਲਾਤ ਕਾਰਣਹ ॥

ਜੋ ਵਿਭਚਾਰਨ ਨਾਰੀ = ਇਸਤ੍ਰੀਆਂ ਮਦੋਨ = ਕਾਮ ਵਿਚ ਮਤੰ = ਮਸਤ ਗਰਬੰਤਿ = ਹੰਕਾਰ ਕਰਦੀਆਂ ਹਨ ਕਿ ਅਸੀਂ ਬਲਵੰਤ = ਬਲ ਵਾਲੇ ਮਨੁੱਖਾਂ ਦੇ ਬਲਾਤ = ਬਲ ਦਾ ਅੰਤ ਕਾਰਣਹ = ਕਰਨ ਵਾਲੀਆਂ ਹਾਂ **ਵਾ:** ਬਲ ਦੇ ਅੰਤ ਦਾ ਕਾਰਨ ਹਾਂ **ਅਥਵਾ** ਜਿਹੜੇ ਇਸਤ੍ਰੀ ਤੇ ਪੁਰਖ ਕਾਮ ਦੀ ਮਸਤੀ ਵਿਚ ਜਵਾਨੀ ਦਾ ਹੰਕਾਰ ਕਰਦੇ ਹਨ। ਉਨ੍ਹਾਂ ਬਲ ਵਾਲਿਆਂ ਦੇ ਬਲ ਦਾ ਅੰਤ ਕਰਨ ਵਾਲੀ ਬਿਰਧ ਅਵਸਥਾ ਹੈ **ਅਥਵਾ** ਜੋ ਵਿਭਚਾਰਨ ਇਸਤ੍ਰੀਆਂ ਹੰਕਾਰ ਅਤੇ ਕਾਮ ਵਿਚ ਮਸਤ ਹਨ, ਉਹ ਬਲਵਾਨ ਪੁਰਖਾਂ ਦੇ ਬਲਾਵਾਂ ਦਾ ਕਾਰਨ ਹਨ।

ਜਿਵੇਂ ਇਸਤ੍ਰੀ ਨੇ ਜਿਨ੍ਹਾਂ ਨੂੰ ਲੁਭਾਇਮਾਨ ਕੀਤਾ ਹੈ, ਉਹ ਇਕ ਦੋ ਦੀ ਤਾਂ ਕੀ ਗਿਣਤੀ ਹੈ ਜਾਂ ਕਲਿਜੁਗ ਦੇ ਜੀਵਾਂ ਦੀ ਤਾਂ ਗੱਲ ਹੀ ਕੀ ਹੈ, ਬੀਤੇ ਸਮੇਂ ਦੇ ਮਹਾਨ ਪੁਰਖ ਵੀ ਇਸਤ੍ਰੀ ਦੇ ਸਰੂਪ ਤੇ ਲੁਭਾਇਮਾਨ ਹੋ ਕੇ ਜਤ ਸਤ ਤੋਂ ਹੀਣ ਹੋਏ ਹਨ।

੧. **ਬ੍ਰਹਮਾ—**ਜਿਸ ਦੇ ਬਾਰੇ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ :

> **ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ ॥**
> **ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ ॥** *(ਭਾਈ ਗੁਰਦਾਸ ਜੀ, ਵਾਰ ੧੨ ਪਉੜੀ ੭)*

ਜੋ ਆਪਣੀ ਹੀ ਪੁੱਤਰੀ 'ਤੇ ਲੁਭਾਇਮਾਨ ਹੋਣ ਦਾ ਬਹੁਤ ਨਿੰਦਤ ਕਰਮ ਕਰ ਬੈਠਾ, ਉਹ ਵੀ ਕਾਮ ਵਾਸ਼ਨਾ ਦੇ ਅਧੀਨ ਹੋ ਕੇ ਕੁਕਰਮ ਤੋਂ ਬਚ ਨਾ ਸਕਿਆ।

੨. **ਨਾਰਦ ਮੁਨੀ—**ਬ੍ਰਹਮਾ ਦਾ ਪੁੱਤਰ ਨਾਰਦ ਮੁਨੀ ਜੋ ਬੀਣਾ ਵਜਾ ਕੇ ਨਾਰਾਇਣ ਭਗਤੀ ਵਿਚ ਪ੍ਰਸਿੱਧ ਭਗਤ ਹੈ, ਉਹ ਵੀ ਇਸਤ੍ਰੀ ਦੇ ਖਿੱਚੇ ਜਾਣ ਤੋਂ ਬਾਂਦਰ ਦਾ ਮੂੰਹ ਲਵਾ ਬੈਠਾ ਸੀ। ਇਹ ਗਾਥਾ ਇਸਦੀ ਆਮ ਹੀ ਪ੍ਰਸਿੱਧ ਹੈ।

੩. **ਪਰਾਸਰ ਰਿਖੀ—**ਇਹ ਰਿਖੀ ਮਲਾਹ ਦੀ ਪੁੱਤਰੀ ਦੇ ਰੂਪ 'ਤੇ ਲੁਭਾਇਮਾਨ ਹੋ ਕੇ ਜਤ ਸਤ ਤੋਂ ਡਿੱਗ ਪਿਆ ਸੀ, ਜਿਸ ਦੀ ਅੰਸ ਤੋਂ ਬਿਆਸ ਰਿਖੀ ਪੈਦਾ ਹੋਏ ਸਨ।

੪. **ਜੈਮਿਨੀ ਮੁਨੀ—**ਇਸਨੇ ਜੈਮਿਨੀ ਅਸਮੇਧ ਨਾਮ ਦਾ ਗ੍ਰੰਥ ਬਣਾਇਆ। ਉਸ ਵਿਚ ਇਸ ਨੇ ਲਿਖ ਦਿੱਤਾ ਸੀ ਕਿ ਗਿਆਨਵਾਨ ਨੂੰ ਵਿਸ਼ੇ ਪੋਹ ਨਹੀਂ ਸਕਦੇ। ਬਿਆਸ ਜੀ ਨੇ ਕਿਹਾ ਸੀ ਕਿ ਤੂੰ ਗ਼ਲਤ ਲਿਖ ਦਿੱਤਾ, ਕਿਉਂਕਿ ਜਦੋਂ ਵਿਸ਼ਾ ਜਾਗਰਤ ਹੁੰਦਾ ਹੈ ਤਾਂ ਤਦੋਂ ਗਿਆਨ ਰਹਿਣ ਨਹੀਂ ਦੇਂਦਾ। ਜਦੋਂ ਇਸਨੇ ਹੱਠ ਕੀਤਾ ਤਾਂ ਬਿਆਸ ਜੀ ਨੇ ਮਾਇਆਵੀ ਸ਼ਕਤੀ ਦੁਆਰਾ ਇਸਤ੍ਰੀ ਦਾ ਰੂਪ ਧਾਰਨ ਕਰਕੇ ਸ਼ਰਣਾਗਤ ਦੇ ਬਹਾਨੇ ਇਸਦੀ ਕੁਟੀਆ ਵਿਚ ਰਾਤ ਕੱਟੀ। ਜੈਮਿਨੀ ਮੁਨੀ ਨੇ ਕਿਹਾ ਸੀ ਕਿ ਰਾਤ ਨੂੰ ਅੰਦਰੋਂ ਕੁੰਡਾ ਨਹੀਂ ਖੋਲ੍ਹਣਾ। ਪਰ ਜਦੋਂ ਬਿਆਸ ਰਿਖੀ ਨੇ ਇਸਤ੍ਰੀ ਰੂਪ ਵਿਚ ਕਾਮ ਜਗਾਉਣ ਵਾਲਾ ਸੰਗੀਤ ਅਲਾਇਆ। ਫੇਰ ਜੈਮਿਨੀ ਮੁਨੀ ਦੇ ਅੰਦਰ ਕਾਮ ਵਾਸ਼ਨਾ ਜਾਗੀ ਤਾਂ ਇਹ ਦਰਵਾਜ਼ਾ ਖੜਕਾਉਣ ਲੱਗਾ। ਜਦੋਂ ਉਸ ਨੇ ਦਰਵਾਜ਼ਾ ਨਾ ਖੋਲ੍ਹਿਆ ਤਾਂ ਉੱਪਰ ਤੋਂ ਕਾਨਿਆਂ ਦੀ ਛੱਤ ਪਾੜ ਕੇ ਹੇਠਾਂ ਛਾਲ ਮਾਰ ਦਿੱਤੀ ਤੇ ਅੱਗੇ ਬਿਆਸ ਜੀ ਨੇ ਜੋ ਮਾਇਆਵੀ ਸ਼ਕਤੀ ਨਾਲ ਇਸਤ੍ਰੀ ਦਾ ਰੂਪ ਧਾਰਨ ਕੀਤਾ ਸੀ, ਉਹ ਬਦਲ ਕੇ ਜਟਾ-ਜੂਟ ਬਿਆਸ ਜੀ ਬੈਠੇ ਸਨ। ਉਨ੍ਹਾਂ ਨੇ ਕਿਹਾ ਕਿ ਹੁਣ ਦੱਸ ਤੇਰਾ ਗਿਆਨ ਕਿਥੇ ਗਿਆ ਹੈ। ਇਉਂ ਜੈਮਿਨੀ ਮੁਨੀ ਵੀ ਜਤ ਸਤ ਖੋਹ ਬੈਠਾ ਸੀ।

੫. **ਸ੍ਰਿੰਗੀ ਰਿਖੀ—**ਇਸ ਨੇ ਕਦੇ ਇਸਤਰੀ ਦਾ ਰੂਪ ਨਹੀਂ ਦੇਖਿਆ ਸੀ, ਇਹ ਜੰਗਲ ਵਿਚ ਹੀ ਜੰਮਿਆ ਸੀ ਤੇ ਜੰਗਲ ਵਿਚ ਹੀ ਪਲਿਆ ਸੀ। ਵਰਖਾ ਨਾ ਪੈਣ ਤੋਂ ਇਕ ਵਾਰ ਜੰਗਲ ਦੇ ਕੋਲ ਪੈਂਦੇ ਸ਼ਹਿਰ ਵਿਚ ਵਰਖਾ ਨਾ ਪਈ, ਤਦੋਂ ਸ਼ਹਿਰ ਦੇ ਰਾਜੇ ਨੂੰ ਜੋਤਸ਼ੀਆਂ ਨੇ ਸ੍ਰਿੰਗੀ ਰਿਖੀ ਦੇ ਚਰਨ ਸ਼ਹਿਰ ਵਿਚ ਪਵਾਉਣ ਲਈ ਕਿਹਾ ਕਿ ਜੇਕਰ ਸ੍ਰਿੰਗੀ ਰਿਖੀ ਏਥੇ ਤੇਰੇ ਰਾਜ-ਭਾਗ ਵਿਚ ਆਪਣੇ ਚਰਨ ਪਾਵੇ ਤਾਂ ਵਰਖਾ ਪੈ ਸਕਦੀ ਹੈ। ਤਦੋਂ ਰਾਜੇ ਦੇ ਕਹਿਣ 'ਤੇ ਵੇਸ਼ਵਾਵਾਂ ਨੇ ਆਪਣੇ ਹਾਵ-ਭਾਵ ਦਿਖਾ ਕੇ ਸ੍ਰਿੰਗੀ ਰਿਖੀ ਨੂੰ ਆਪਣੇ ਵਿਸ਼ੇ

ਜਾਲ ਵਿਚ ਫਸਾ ਲਿਆ। ਲੰਮੇ ਸਮੇਂ ਲਈ ਤਪ ਆਦਿ ਛੁਡਾ ਕੇ ਬੱਚੇ-ਬੱਚੀਆਂ ਪੈਦਾ ਕੀਤੇ। ਇਉਂ ਸ੍ਰਿੰਗੀ ਰਿਖੀ ਦੀ ਰਿਖੀ ਸਮਾਜ ਵਿਚ ਬੇਪਤੀ ਕਰਾਉਣ ਦਾ ਕਾਰਨ ਵਿਭਚਾਰਨ, ਪਰਾਈਆਂ ਔਰਤਾਂ ਬਣੀਆਂ।

ਉਪਰੋਕਤ ਇਹ ਟੂਕ ਮਾਤਰ ਇਸਤਰੀ ਦੇ ਰੂਪ 'ਤੇ ਲੁਭਾਇਮਾਨ ਹੋਣ ਵਾਲਿਆਂ ਦੀ ਜੋ ਗੱਲ ਕੀਤੀ ਹੈ, ਇਹ ਇਕ-ਇਕ ਦੀ ਬਹੁਤ ਲੰਮੀ ਸਾਖੀ ਹੈ। ਏਥੇ ਵਿਸਤਾਰ ਦੇ ਭੈ ਤੋਂ ਸੰਕੋਚ ਕੀਤਾ ਹੈ ਪਰ ਇਸ਼ਾਰੇ ਮਾਤਰ ਸ਼ਬਦ ਦੇ ਸਿਧਾਂਤ ਨਾਲ ਮਿਲਦੀ ਵਿਚਾਰ ਦੀ ਪੁਸ਼ਟੀ ਕਰਦਿਆਂ ਇਹ ਕੁਝ ਕੁ ਰਿਖੀ ਮੁਨੀਆਂ ਦੇ ਹਵਾਲੇ ਦਿੱਤੇ ਹਨ।

## ਚਰਨ ਕਮਲ ਨਹ ਭਜੰਤ; ਤ੍ਰਿਣ ਸਮਾਨਿ ਧਿਗੁ ਜਨਮਨਹ ॥

ਉਹ ਕਾਮ ਵਿਚ ਮਸਤ ਇਸਤਰੀ ਪੁਰਖ ਪਰਮਾਤਮਾ ਦੇ ਚਰਨ ਕਮਲਾਂ ਨੂੰ ਭਜੰਤ = ਸਿਮਰਦੇ ਨਹੀਂ ਹਨ, ਉਹ ਤ੍ਰਿਣ = ਕੱਖ ਦੇ ਸਮਾਨਿ = ਤੁਲ ਤੁੱਛ ਹਨ ਅਤੇ ਉਨ੍ਹਾਂ ਦੇ ਜਨਮਨਹ = ਜਨਮ ਨੂੰ ਧਿਗੁ = ਧ੍ਰਿਕਾਰ ਹੈ।

## ਹੇ ਪਪੀਲਕਾ ਗ੍ਰਸਟੇ; ਗੋਬਿੰਦ ਸਿਮਰਣ ਤੁਯੰ ਧਨੇ ॥

('ਤੁਇਅੰ' ਉਚਾਰਣ ਹੈ)

ਹੇ ਪਪੀਲਕਾ = ਕੀੜੀ! ਤੂੰ ਵੀ ਉਨ੍ਹਾਂ ਤੋਂ ਗ੍ਰਸਟੇ = ਭਾਰੀ, ਵੱਡੀ ਹੈਂ ਜੇਕਰ ਤੁਯੰ = ਤੇਰੇ ਪਾਸ ਗੋਬਿੰਦ = ਪਰਮਾਤਮਾ ਦਾ ਸਿਮਰਨ ਰੂਪੀ ਧਨੇ = ਧਨ ਹੈ **ਅਥਵਾ** ਹੇ ਕੀੜੀ ਦੀ ਨਿਆਈਂ ਨਿਮਰਤਾ ਵਾਲੀ ਬੁੱਧ ਬਿਰਤੀ ਵਾਲੇ ਜਗਿਆਸੂ ਤੂੰ ਸਭ ਤੋਂ ਵੱਡਾ ਹੈਂ, ਜੇਕਰ ਤੇਰੇ ਪਾਸ ਪਰਮਾਤਮਾ ਦਾ ਸਿਮਰਨ ਰੂਪੀ ਧਨ ਹੈ।

## ਨਾਨਕ; ਅਨਿਕ ਬਾਰ ਨਮੋ ਨਮਹ ॥੬੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਹੇ ਨਿਮਰਤਾਵਾਨ ਜਗਿਆਸੂ! ਤੇਰੇ ਤਾਈਂ ਸਾਡੀ ਅਨਿਕ = ਅਨੇਕਾਂ ਬਾਰ = ਵਾਰੀ ਨਮੋ ਨਮਹ = ਨਮਸਕਾਰ, ਨਮਸਕਾਰ ਹੈ **ਵਾ:** ਮਨ ਕਰਕੇ ਵੀ ਨਮਸਕਾਰ ਹੈ ਅਤੇ ਬਾਣੀ, ਸਰੀਰ ਕਰਕੇ ਵੀ ਨਮਸਕਾਰ ਹੈ ॥੬੩॥

ਅੱਗੇ ਇਸ ਸਲੋਕ ਵਿਚ ਗੁਰੂ ਅਤੇ ਪਰਮਾਤਮਾ ਦੀ ਮਿਹਰ ਦਾ ਫਲ ਦੱਸਦੇ ਹਨ:

## ਤ੍ਰਿਣੰ ਤ ਮੇਰੰ; ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ; ਊਣੰ ਤ ਭਰੀਅੰ ॥

ਜਦੋਂ ਗੁਰੂ ਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਤਦੋਂ ਤ੍ਰਿਣੰ = ਕੱਖ ਤੋਂ ਮੇਰੰ = ਸੁਮੇਰ ਪਰਬਤ ਹੋ ਜਾਂਦਾ ਹੈ ਭਾਵ ਜੀਵ ਨੀਵੇਂ ਤੋਂ ਉੱਚਾ ਹੋ ਜਾਂਦਾ ਹੈ ਅਤੇ ਸਹਕੰ = ਸੁੱਕੇ ਤੋਂ ਹਰੀਅੰ = ਹਰਾ ਹੋ ਜਾਂਦਾ ਹੈ ਭਾਵ ਜੋ ਗ਼ਰੀਬੀ ਕਾਰਨ ਜਿਸ ਘਰ ਵਿਚ ਕੋਈ ਧਨ-ਪਦਾਰਥ ਨਹੀਂ ਸੀ, ਉਥੇ ਧਨ-ਪਦਾਰਥ ਦੀ ਭਰਮਾਰ ਲੱਗ ਜਾਂਦੀ ਹੈ **ਵਾ:** ਸਹਕੰ = ਸਹੇ ਤੋਂ ਹਰੀਅੰ = ਸ਼ੇਰ ਵਰਗਾ ਬਲਵਾਨ ਹੋ ਜਾਂਦਾ ਹੈ, ਭਾਵ ਸਹੇ ਦੀ ਨਿਆਈਂ ਕਮਜ਼ੋਰ ਜੀਵ ਸ਼ੇਰ ਵਰਗਾ ਬਲਵਾਨ ਹੋ ਜਾਂਦਾ ਹੈ।

ਜੀਵ ਬੂਡੰ = ਡੁੱਬਦੇ ਤ = ਤੋਂ ਤਰੀਅੰ = ਤਰ ਜਾਂਦਾ ਹੈ। ਊਣੰ = ਖ਼ਾਲੀ ਤੋਂ ਭਰੀਅੰ = ਭਰ ਜਾਂਦਾ ਹੈ।

## ਅੰਧਕਾਰ; ਕੋਟਿ ਸੂਰ ਉਜਾਰੰ ॥
## ਬਿਨਵੰਤਿ ਨਾਨਕ; ਹਰਿ ਗੁਰ ਦਯਾਰੰ ॥੬੪॥

ਉਸ ਵੇਲੇ ਅੰਧਕਾਰ = ਹਨੇਰੇ ਵਾਲੇ ਥਾਂ ਕੋਟਿ = ਕ੍ਰੋੜਾਂ ਸੂਰ = ਸੂਰਜਾਂ ਦਾ ਉਜਾਰੰ = ਪ੍ਰਕਾਸ਼ ਹੋ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਜਦੋਂ ਹਰਿ = ਪਰਮਾਤਮਾ ਅਤੇ ਗੁਰੂ ਦਯਾਰੰ = ਦਿਆਲੂ ਹੁੰਦਾ ਹੈ, ਤਦੋਂ ਇਹ ਸਭ ਬਖ਼ਸ਼ਿਸ਼ਾਂ ਹੋ ਜਾਂਦੀਆਂ ਹਨ ॥੬੪॥

## ਦੂਸਰਾ ਅਰਥ

**ਤ੍ਰਿਣੰ ਤ ਮੇਰੰ; ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ; ਊਣੰ ਤ ਭਰੀਅੰ ॥**

ਏਸੇ ਪ੍ਰਕਾਰ ਜਦੋਂ ਗੁਰੂ ਅਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਤਦੋਂ ਤ੍ਰਿਣੰ = ਕੱਖ ਦੀ ਨਿਆਈਂ ਅਲਪੱਗ ਜੀਵ ਸੁਮੇਰ ਪਰਬਤ ਦੀ ਨਿਆਈਂ ਅਚੱਲ ਬ੍ਰਹਮ ਦਾ ਸਰੂਪ ਹੋ ਜਾਂਦਾ ਹੈ ਅਤੇ ਸ਼ੁਭ ਗੁਣਾਂ ਤੋਂ ਹੀਣ ਹੋਣ ਕਰਕੇ ਸੁੱਕਾ ਹੋਇਆ ਮਨ ਸ਼ੁਭ ਗੁਣਾਂ ਦੀ ਹਰਿਆਵਲਤਾ ਕਰਕੇ ਹਰਾ-ਭਰਾ ਹੋ ਜਾਂਦਾ ਹੈ **ਵਾ:** ਸਹੇ ਦੀ ਨਿਆਈਂ ਕਮਜ਼ੋਰ ਬਿਬੇਕ ਵਾਲਾ ਜੀਵ ਸ਼ੇਰ ਵਾਂਗ ਬਲਵਾਨ ਅਪ੍ਰੋਖ ਗਿਆਨ ਦੇ ਸਹਿਤ ਹੋ ਜਾਂਦਾ ਹੈ **ਵਾ:** ਉਹ ਆਪ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ ਅਤੇ ਉਸ ਦਾ ਜੀਵਨ ਹੋਰਨਾਂ ਨੂੰ ਵੀ ਤਾਰਨ ਲਈ ਤਰੀਅੰ = ਜਹਾਜ਼ ਰੂਪ ਬਣ ਜਾਂਦਾ ਹੈ।

ਸੰਸਾਰ-ਸਮੁੰਦ੍ਰ ਵਿਚ ਡੁੱਬਦਾ ਹੋਇਆ ਜੀਵ ਨਾਮ ਦੇ ਜਹਾਜ਼ ਉਪਰ ਬੈਠ ਕੇ ਤਰ ਜਾਂਦਾ ਹੈ ਅਤੇ ਪ੍ਰੇਮ ਆਦਿ ਗੁਣਾਂ ਤੋਂ ਖ਼ਾਲੀ ਅਥਾਹ ਪ੍ਰੇਮ ਦੇ ਗੁਣਾਂ ਨਾਲ ਭਰ ਜਾਂਦਾ ਹੈ।

**ਅੰਧਕਾਰ; ਕੋਟਿ ਸੂਰ ਉਜਾਰੰ ॥ ਬਿਨਵੰਤਿ ਨਾਨਕ; ਹਰਿ ਗੁਰ ਦਯਾਰੰ ॥੬੪॥**

ਅਗਿਆਨਤਾ ਦੇ ਹਨੇਰੇ ਵਾਲੇ ਅੰਤਹਕਰਨ ਵਿਚ ਕ੍ਰੋੜਾਂ ਸੂਰਜਾਂ ਵਰਗਾ ਨਿਹਭਰਮ ਅਵਸਥਾ ਦਾ ਪ੍ਰਕਾਸ਼ ਹੋ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹਰਿ = ਪਰਮਾਤਮਾ ਅਤੇ ਗੁਰੂ ਦੀ ਦਿਆਲਤਾ ਕਰਕੇ ਇਹ ਦਾਤਾਂ ਪ੍ਰਾਪਤ ਹੁੰਦੀਆਂ ਹਨ॥੬੪॥

***ਪ੍ਰਸ਼ਨ :*** *ਹਰੀ ਲਾਲ ਤੇ ਕ੍ਰਿਸ਼ਨ ਲਾਲ ਨੇ ਕਿਹਾ ਕਿ ਹੇ ਸਤਿਗੁਰੂ ਜੀ ! ਬ੍ਰਾਹਮਣਾਂ ਦੀ ਸੰਗਤ ਕਰ ਕੇ ਵੀ ਕੋਈ ਲਾਭ ਹੋ ਸਕਦਾ ਹੈ ?*

***ਗੁਰ-ਉੱਤਰ :*** ਸਤਿਗੁਰਾਂ ਨੇ ਕਿਹਾ ਕਿ ਸਾਡਾ ਕਿਸੇ ਜਾਤੀ ਨਾਲ ਵਿਤਕਰਾ ਨਹੀਂ ਹੈ, ਅਸੀਂ ਸਭ ਨਾਲ ਪ੍ਰੇਮ ਰੱਖਣ ਵਾਲੇ ਹਾਂ, ਪਰ :

**[ਅੰਗ ੧੩੬੦]**

## ਬ੍ਰਹਮਣਹ ਸੰਗਿ ਉਧਰਣੰ; ਬ੍ਰਹਮ ਕਰਮ ਜਿ ਪੂਰਣਹ ॥

ਹੇ ਭਾਈ ! ਬ੍ਰਹਮਣਹ = ਬ੍ਰਾਹਮਣਾਂ ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਕਰਕੇ ਵੀ ਜੀਵ ਉਧਰਣੰ = ਤਰ ਜਾਂਦੇ ਹਨ ਪਰ ਜਿ = ਜੇਕਰ ਉਹ ਬ੍ਰਾਹਮਣ ਬ੍ਰਹਮ = ਪਾਰਬ੍ਰਹਮ ਦੀ ਪ੍ਰਾਪਤੀ ਵਾਲੇ ਨਿਸ਼ਕਾਮ ਕਰਮਾਂ ਵਿਚ ਪੂਰਣਹ = ਪੂਰਨ ਹੋਵੇ **ਵਾ:** ਉਪਾਸ਼ਨਾ, ਅਪ੍ਰੋਖ ਗਿਆਨ ਵਿਚ ਪੂਰਨ ਹੋਵੇ **ਵਾ:** ਜਿਸ ਉਪਰ ਪਰਮਾਤਮਾ ਦੀ ਕਰਮ = ਕਿਰਪਾ ਹੋਵੇ। ਜੈਸਾ ਕਿ :

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥** *(ਅੰਗ ੩੨੪)*

## ਆਤਮ ਰਤੰ ਸੰਸਾਰ ਗਹੰ; ਤੇ ਨਰ ਨਾਨਕ ਨਿਹਫਲਹ ॥੬੫॥

ਜੋ ਮਨੁੱਖ ਆਤਮ = ਸਰੀਰ ਨਾਲ ਰਤੰ = ਪ੍ਰੀਤੀ ਕਰਦੇ ਹਨ ਅਤੇ ਸੰਸਾਰ = ਜਗਤ ਨੂੰ ਗਹੰ = ਪਕੜਦੇ ਹਨ, ਭਾਵ ਸੰਸਾਰਾਕਾਰ ਬਿਰਤੀ ਕਰਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਨਰ = ਮਨੁੱਖ ਨਿਹਫਲਹ = ਵਿਅਰਥ ਹਨ **ਵਾ:** ਉਨ੍ਹਾਂ ਮਨੁੱਖਾਂ ਦਾ ਸੰਗੀ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗੁਆ ਲੈਂਦਾ ਹੈ॥੬੫॥

## ਪਰ ਦਰਬ ਹਿਰਣੰ, ਬਹੁ ਵਿਘਨ ਕਰਣੰ; ਉਚਰਣੰ ਸਰਬ ਜੀਅਕਹ ॥

ਜੀਵ ਪਰ = ਪਰਾਏ ਦਰਬ = ਧਨ ਨੂੰ ਹਿਰਣੰ = ਚੁਰਾਉਂਦਾ ਹੈ ਅਤੇ ਕਿਸੇ ਦੇ ਚੰਗੇ ਕੰਮਾਂ ਵਿਚ ਬਹੁ = ਬਹੁਤ ਵਿਘਨ ਕਰਣੰ = ਕਰਦਾ ਹੈ ਅਤੇ ਆਪਣੀ ਜੀਅਕਹ = ਉਪਜੀਵਕਾ ਵਾਸਤੇ ਸਾਰੇ ਲੋਕਾਂ ਨੂੰ ਬੇਦਾਂ ਆਦਿ ਨੂੰ ਉਚਰਣੰ = ਉਚਾਰਨ ਕਰ ਕੇ ਸੁਣਾਉਂਦਾ ਰਹਿੰਦਾ ਹੈ **ਵਾ:** ਆਪਣੀ ਕਲਿਆਣ ਵਾਸਤੇ ਕੁਝ ਅਮਲ ਨਹੀਂ ਕਰਦਾ। ਸਰਬ = ਸਾਰੇ ਜੀਅਕਹ = ਜੀਵਾਂ ਨੂੰ ਉਚਰਣੰ = ਵਿਸ਼ੇਸ਼ ਕਰਕੇ ਚੀਰ ਜਾਂਦਾ ਹੈ, ਭਾਵ ਲੁੱਟੀ ਜਾਂਦਾ ਹੈ **ਵਾ:** ਸਾਰਿਆਂ ਜੀਵਾਂ ਨੂੰ ਪਰਮਾਰਥ ਵੱਲੋਂ ਉਚਰਣੰ = ਉਚਾਟ, ਉਪਰਾਮ ਕਰ ਕੇ ਵਿਕਾਰਾਂ ਦੇ ਵਿਚ ਫਸਾ ਦੇਂਦੇ ਹਨ।

## ਲਉ ਲਈ ਤ੍ਰਿਸਨਾ, ਅਤਿਪਤਿ ਮਨ ਮਾਏ; ਕਰਮ ਕਰਤ ਸ ਸੂਕਰਹ ॥੬੬॥

(‘ਅ-ਤਿਪਤਿ’ ਉਚਾਰਣ ਹੈ)

ਮਾਏ = ਮਾਇਆ ਕਰਕੇ ਜੀਵ ਦਾ ਮਨ ਅਤਿਪਤਿ = ਤ੍ਰਿਪਤੀ ਤੋਂ ਰਹਿਤ ਰਹਿੰਦਾ ਹੈ, ਭਾਵ ਰੱਜਦਾ ਨਹੀਂ ਹੈ ਅਤੇ ਤ੍ਰਿਸ਼ਨਾ ਕਰਕੇ ਕਹਿੰਦਾ ਹੈ ਕਿ ਇਹ ਵੀ ਲਉ = ਲੈ ਲਵਾਂ ਅਤੇ ਉਹ ਵੀ ਲਈ = ਲੈ ਲਵਾਂ। ਜੋ ਵੀ ਜੀਵ ਐਸੇ ਕਰਮ ਕਰਤ = ਕਰਦੇ ਹਨ, ਸ = ਉਹ ਸੂਕਰਹ = ਸੂਰਾਂ ਦੀ ਨਿਆਈਂ ਹਨ **ਵਾ:** ਉਹ ਸੂਰ ਜੂਨੀ ਵਿਚ ਪੈਂਦੇ ਹਨ ॥੬੬॥

## ਮਤੇ ਸਮੇਵ ਚਰਣੰ; ਉਧਰਣੰ ਭੈ ਦੂਤਰਹ ॥

ਜਿਨ੍ਹਾਂ ਦਾ ਮਨ ਪਰਮਾਤਮਾ ਦੇ ਚਰਣੰ = ਚਰਨ ਕਮਲਾਂ ਵਿਚ ਮਤੇ = ਮਸਤ ਹੋ ਕੇ ਸਮੇਵ = ਸਮਾਇਆ ਹੋਇਆ ਹੈ **ਵਾ:** (ਸਮ+ਏਵ) ਸਮ = ਸ਼ਾਂਤੀ ਨੂੰ ਧਾਰਨ ਕਰ ਕੇ ਅਤੇ ਏਵ = ਨਿਸਚੇ ਕਰ ਕੇ ਪ੍ਰਭੂ ਦੇ ਚਰਨਾਂ ਵਿਚ ਮਸਤ ਹੋਇਆ ਹੈ, ਉਹ ਇਸ ਭੈ = ਖ਼ੌਫ਼ਦਾਇਕ ਅਤੇ ਦੁਤਰਹ = ਕਠਿਨਤਾਈ ਨਾਲ ਤਰਨ ਵਾਲੇ ਸੰਸਾਰ-ਸਮੁੰਦ੍ਰ ਤੋਂ ਉਧਰਣੰ = ਤਰ ਜਾਂਦੇ ਹਨ।

## ਅਨੇਕ ਪਾਤਿਕ ਹਰਣੰ; ਨਾਨਕ, ਸਾਧ ਸੰਗਮ ਨ ਸੰਸਯਹ ॥੬੭॥੪॥

(‘ਸੰਸਇਅਹ’ ਉਚਾਰਣ ਹੈ)

ਉਨ੍ਹਾਂ ਦੇ ਅਨੇਕ = ਬੇਅੰਤ ਪਾਤਿਕ = ਪਾਪ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗਮ = ਸੰਗਤ ਕਰਕੇ ਹਰਣੰ = ਨਾਸ਼ ਹੋ ਜਾਂਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਗੱਲ ਵਿਚ ਕੋਈ ਸੰਸਯਹ = ਸੰਸਾ, ਸ਼ੱਕ ਨਹੀਂ ਹੈ।

**ਅਥਵਾ : ਦੋਵੇਂ ਤੁਕਾਂ ਦਾ ਅੰਨਵੇ ਕਰਕੇ ਅਰਥ :** (ਸਮ + ਏਵ) ਸਮ = ਭਲੀ ਪ੍ਰਕਾਰ ਸਾਰੇ ਵਿਦਵਾਨਾਂ, ਮਹਾਤਮਾ, ਬੇਦ- ਸ਼ਾਸਤ੍ਰਾਂ ਆਦਿ ਦਾ ਇਹ ਮਤਾ ਹੈ ਕਿ ਸਾਧੂਆਂ ਦਾ ਸੰਗ ਸਾਰੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ ਅਤੇ ਪਰਮਾਤਮਾ ਦੇ ਚਰਨਾਂ ਦਾ ਆਸਰਾ ਲੈਣ ਕਰਕੇ ਭੈਦਾਇਕ ਅਤੇ ਕਠਿਨਤਾਈ ਨਾਲ ਪਾਰ ਹੋਣ ਵਾਲੇ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਜਾਈਦਾ ਹੈ, ਇਸ ਗੱਲ ਵਿਚ ਕੋਈ ਵੀ ਸ਼ੰਕਾ ਨਹੀਂ ਹੈ, ਭਾਵ ਮੁਕਤ ਹੋਣ ਵਿਚ ਸ਼ੰਕਾ ਨਹੀਂ ਹੈ ॥੬੭॥੪॥

੬੭ = ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਲੋਕ ਹਨ।
੪ = ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਲੋਕ ਹਨ।

[ਸਲੋਕੁ ਸਹਸਕ੍ਰਿਤੀ ਸਮਾਪਤੰ]

# ਮਹਲਾ ੫ ਗਾਥਾ

[ਅੰਗ ੧੩੬੦]

## ਮਹਲਾ ੫ ਗਾਥਾ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਹਰੀ ਲਾਲ ਤੇ ਕ੍ਰਿਸ਼ਨ ਲਾਲ ਨੂੰ ਇਹ ਉਪਰੋਕਤ 'ਸਹਸਕ੍ਰਿਤੀ' ਦੇ ਸਲੋਕਾਂ ਦੁਆਰਾ ਉਪਦੇਸ਼ ਦੇ ਕੇ ਉਨ੍ਹਾਂ ਦੇ ਮੋਹ ਦੀ ਨਵਿਰਤੀ ਕੀਤੀ, ਤਦੋਂ ਉਨ੍ਹਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਆਪ ਜੀ ਪਾਸੋਂ ਐਸਾ ਧੁਰ ਕੀ ਬਾਣੀ ਦਾ ਉਪਦੇਸ਼ ਸੁਣ ਕੇ ਸਾਡੇ ਮਨ ਨੂੰ ਬਹੁਤ ਸ਼ਾਂਤੀ ਆਈ ਹੈ। ਤੁਸੀਂ ਕਿਰਪਾ ਕਰਕੇ ਸਾਨੂੰ ਉਸ ਪਰੀਪੂਰਨ ਪਰਮਾਤਮਾ ਦੀ ਹੋਰ ਵੀ ਕਥਾ ਸੁਣਾਉ। ਤਦੋਂ ਸਤਿਗੁਰਾਂ ਨੇ ਇਹ ਚੌਵੀ ਪਉੜੀਆਂ ਵਾਲੀ ਗਾਥਾ ਨਾਮੇ ਬਾਣੀ ਉਚਾਰਨ ਕੀਤੀ।

**ਗਾਥਾ :** ਗਾਥਾ ਸਹਸਕ੍ਰਿਤੀ ਦਾ ਪਰਾਇਵਾਚੀ ਨਾਮ ਹੀ ਹੈ। ਗਾਥਾ ਤੋਂ ਭਾਵ ਕਥਾ ਅਰਥਾਤ ਵਾਹਿਗੁਰੂ ਦੇ ਜੱਸ ਦੀ ਕਥਾ ਕਰਦੇ ਹਨ **ਵਾ:** (ਗਾ + ਥਾ) ਜਿਸ ਥਾ = ਥਾਂ ਤੋਂ ਗਾ = ਗਿਆਨ ਦੀ ਪ੍ਰਾਪਤੀ ਹੋਵੇ, ਉਹ ਗਿਆਨ ਵਾਲੀ ਗਾਥਾ ਉਚਾਰਨ ਕਰਦੇ ਹਨ **ਵਾ:** ਗਾਥਾ ਇਕ ਛੰਦ ਦਾ ਨਾਮ ਵੀ ਹੈ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਕਰਪੂਰ ਪੁਹਪ ਸੁਗੰਧਾ; ਪਰਸ ਮਾਨੁਖ੍ ਦੇਹੰ ਮਲੀਣੰ ॥

('ਮਾਨੁੱਖਅ' ਉਚਾਰਣ ਹੈ)

ਹੇ ਭਾਈ ! ਕਰਪੂਰ = ਕਪੂਰ, ਪੁਹਪ = ਫੁੱਲ ਅਤੇ ਹੋਰ ਸੁਗੰਧਾ = ਸੁਗੰਧੀ ਵਾਲੀਆਂ ਵਸਤੂਆਂ ਮਨੁਖ੍ ਦੇਹੰ = ਮਨੁੱਖਾ ਸਰੀਰ ਨਾਲ ਪਰਸ = ਸਪਰਸ਼ ਕਰ ਕੇ ਮਲੀਣੰ = ਮਲੀਨ ਹੋ ਜਾਂਦੀਆਂ ਹਨ, ਭਾਵ ਸਰੀਰ ਵਿੱਚੋਂ ਪਸੀਨਾ ਆਉਣ ਕਰਕੇ ਇਨ੍ਹਾਂ ਵਸਤੂਆਂ ਦੀ ਸੁਗੰਧੀ ਖ਼ਤਮ ਹੋ ਜਾਂਦੀ ਹੈ **ਵਾ:** ਮਨੁੱਖ ਸਰੀਰ 'ਤੇ ਲੱਗ ਜਾਣ ਕਾਰਨ ਫੇਰ ਇਸ਼ਟ ਦੇਵ ਦੇ ਅੱਗੇ ਅਰਪਨ ਯੋਗ ਨਹੀਂ ਰਹਿੰਦੀਆਂ।

### ਮਜਾ ਰੁਧਿਰ ਦ੍ਰੁਗੰਧਾ; ਨਾਨਕ, ਅਥਿ ਗਰਬੇਣ ਅਗ੍ਯਾਨਣੋ ॥੧॥

('ਮੱਜਾ' ਅੱਧਕ ਸਹਿਤ ਅਤੇ 'ਅਗਿਆਨਣੋ' ਉਚਾਰਣ ਹੈ)

ਫੇਰ ਇਸ ਦੇਹੀ ਵਿਚ ਮਜਾ = ਮਿੱਝ, ਰੁਧਿਰ = ਲਹੂ ਅਤੇ ਦ੍ਰੁਗੰਧਾ = ਦੁਰਗੰਧੀ ਵਾਲੀ ਵਿਸ਼ਟਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਗ੍ਯਾਨਣੋ = ਅਗਿਆਨੀ ਜੀਵ ਅਥਿ = ਇਸ ਪ੍ਰਕਾਰ ਐਸੇ ਮਲੀਨ ਸਰੀਰ ਦਾ ਗਰਬੇਣ = ਹੰਕਾਰ ਕਰਦਾ ਹੈ ਅਰਥਾਤ ਆਪਣੇ ਸਤ, ਚਿਤ, ਅਨੰਦ ਸਰੂਪ ਨੂੰ ਭੁਲਾ ਕੇ ਅਸੱਤ ਜੜ੍ਹ ਤੇ ਦੁੱਖ ਰੂਪ ਦੇਹ ਨੂੰ ਆਪਣਾ ਸਰੂਪ ਭਾਵ ਸੱਚੀ ਮੰਨਣਾ ਕਰਦਾ ਹੈ ॥੧॥ ਜੈਸਾ ਕਿ :

**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥** *(ਅੰਗ ੩੭੪)*

### ਪਰਮਾਣੋ ਪਰਜੰਤ ਆਕਾਸਹ; ਦੀਪ ਲੋਅ ਸਿ ਖੰਡਣਹ ॥

ਜੇਕਰ ਕੋਈ ਪੁਰਖ ਸਿੱਧੀਆਂ ਦੇ ਬਲ ਨਾਲ ਪਰਮਾਣੋ = ਪ੍ਰਮਾਣੂਆਂ[1] ਪਰਜੰਤ = ਤਕ ਅਤਿਅੰਤ

---

੧. ਇਸ ਦੀ ਸਮਝ ਲਈ ਕੁਝ ਸ਼ਾਸਤ੍ਰਕ ਮਤ ਇਸ ਪ੍ਰਕਾਰ ਹੈ ਕਿ ਕੰਧ ਦੇ ਮੋਘੇ ਵਿੱਚੋਂ ਪੈਂਦੀ ਹੋਈ ਧੁੱਪ ਦੇ ਵਿਚ ਜੋ ਬਰੀਕ-ਬਰੀਕ ☛

ਸੂਖਮ ਰੂਪ ਹੋ ਕੇ ਆਕਾਸਹ = ਅਕਾਸ਼, ਸੱਤਾਂ ਦੀਪਾਂ, ਸਿ = ਤਿੰਨਾਂ ਲੋਅ = ਲੋਕਾਂ ਅਤੇ ਨੌਂ ਖੰਡਨਹ = ਖੰਡਾਂ ਵਿਚ।

## ਗਛੇਣ, ਨੈਣ ਭਾਰੇਣ ਨਾਨਕ; ਬਿਨਾ ਸਾਧੂ ਨ ਸਿਧ੍ਯ੍ਤੇ ॥੨॥

('ਸਿੱਧਿਅਤੇ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨੈਣ = ਅੱਖ ਭਾਰੇਣ = ਭਰਨ, ਭਾਵ ਅੱਖ ਝਮਕਣ ਜਿਤਨੇ ਸਮੇਂ ਵਿਚ ਹੀ ਗਛੇਣ = ਫਿਰ ਆਵੇ, ਪਰ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਤੋਂ ਬਿਨਾਂ = ਬਗ਼ੈਰ ਕੋਈ ਵੀ ਸਿਧ੍ਯ੍ਤੇ = ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ ॥੨॥

## ਜਾਣੋ ਸਤਿ, ਹੋਵੰਤੋ ਮਰਣੋ; ਦ੍ਰਿਸਟੇਣ ਮਿਥਿਆ ॥

ਹੇ ਭਾਈ! ਇਹ ਗੱਲ ਸਤਿ = ਸੱਚ ਕਰਕੇ ਜਾਣੋ = ਜਾਨਣਾ ਕਰੋ ਕਿ ਇਕ ਦਿਨ ਮਰਣੋ = ਮਰਨਾ ਹੋਵੰਤੋ = ਹੋਵੇਗਾ ਅਤੇ ਜੋ ਕੁਝ ਦ੍ਰਿਸਟੇਣ = ਦਿਸ ਰਿਹਾ ਹੈ, ਉਹ ਸਭ ਕੁਝ ਮਿਥਿਆ = ਝੂਠਾ, ਨਾਸ਼ਵੰਤ ਹੈ।

## ਕੀਰਤਿ ਸਾਥਿ ਚਲੰਥੋ; ਭਣੰਤਿ ਨਾਨਕ, ਸਾਧ ਸੰਗੇਣ ॥੩॥

ਸਤਿਗੁਰੂ ਸਾਹਿਬ ਜੀ ਭਣੰਤਿ = ਉਚਾਰਣ ਕਰਦੇ ਹਨ ਕਿ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗੇਣ = ਸੰਗਤ ਦੁਆਰਾ ਵਾਹਿਗੁਰੂ ਦੀ ਕੀਰਤਿ = ਕੀਰਤੀ ਕੀਤੀ ਹੋਈ ਪ੍ਰਲੋਕ ਵਿਚ ਸਹਾਇਤਾ ਕਰਨ ਵਾਸਤੇ ਸਾਥਿ = ਨਾਲ ਚਲੰਥੋ = ਚੱਲਦੀ ਹੈ ॥੩॥

## ਮਾਯਾ ਚਿਤ ਭਰਮੇਣ; ਇਸਟ ਮਿਤ੍ਰੇਖੁ ਬਾਂਧਵਹ ॥

('ਮਾਇਆ' ਉਚਾਰਣ ਹੈ)

ਹੇ ਭਾਈ! ਇਸ ਮਾਯਾ = ਮਾਇਆ ਨੇ ਜੀਵਾਂ ਦੇ ਚਿੱਤ ਭਰਮੇਣ = ਭਰਮਾ ਦਿੱਤੇ ਹਨ ਜਿਸ ਕਰਕੇ ਇਹ ਆਪਣੇ ਇਸਟ = ਪਿਆਰੇ ਮਿਤ੍ਰੇਖੁ = ਮਿੱਤਰਾਂ ਅਤੇ ਬਾਂਧਵਹ = ਸੰਬੰਧੀਆਂ ਆਦਿ ਨਾਲ ਵੈਰ ਕਰਨ ਲੱਗ ਪੈਂਦਾ ਹੈ। ਜੈਸਾ ਕਿ :

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥**
**ਕਿਸਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ ॥੩॥** *(ਧਨਾਸਰੀ ਮ: ੫, ਅੰਗ ੬੭੩)*

## ਲਬਧ੍ਯ੍ੰ ਸਾਧ ਸੰਗੇਣ, ਨਾਨਕ; ਸੁਖ ਅਸਥਾਨੰ ਗੋਪਾਲ ਭਜਣੰ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਸੁਖ ਦਾ ਅਸਥਾਨੰ = ਥਾਂ ਗੋਪਾਲ = ਪਰਮਾਤਮਾ ਦਾ ਭਜਣੰ = ਸਿਮਰਨ ਹੈ **ਵਾ:** ਪਰਮਾਤਮਾ ਦੇ ਭਜਨ ਕਰਕੇ ਸੁਖ ਸਰੂਪ ਰੂਪੀ ਥਾਂ ਦੀ ਪ੍ਰਾਪਤੀ ਹੁੰਦੀ ਹੈ, ਜੋ ਭਜਨ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗੇਣ = ਸੰਗਤ ਵਿੱਚੋਂ ਲਬਧ੍ਯ੍ੰ = ਲੱਭਦਾ ਹੈ ॥੪॥

---

☛ ਕਣ ਨਜ਼ਰ ਆਉਂਦੇ ਹਨ, ਉਹਨਾਂ ਨੂੰ ਤ੍ਰਿਸੇਣੂ ਕਿਹਾ ਜਾਂਦਾ ਹੈ, ਉਸ ਦੇ ਛੇਵੇਂ ਹਿੱਸੇ ਦਾ ਨਾਮ ਪਰਮਾਣੂ ਕਿਹਾ ਜਾਂਦਾ ਹੈ, ਭਾਵ ਪ੍ਰਿਥਵੀ ਜਲ ਆਦਿ ਤੱਤਾਂ ਦਾ ਉਹ ਬਰੀਕ ਜ਼ੱਰਰਾ, ਜਿਸ ਦਾ ਹਿੱਸਾ ਨਹੀਂ ਹੋ ਸਕਦਾ ਅਤੇ ਜੋ ਖ਼ਾਲੀ ਨੇਤ੍ਰਾਂ ਨਾਲ ਦੇਖਿਆ ਨਹੀਂ ਜਾ ਸਕਦਾ। ਵੈਸ਼ਿਸ਼ਕ ਮਤ ਅਨੁਸਾਰ ਪ੍ਰਿਥਵੀ, ਜਲ, ਅਗਨ ਅਤੇ ਪਵਨ ਦੇ ਪਰਮਾਣੂ ਜਦੋਂ ਇਕੱਠੇ ਹੁੰਦੇ ਹਨ, ਤਦੋਂ ਪਹਿਲਾਂ ਦੋ ਪਰਮਾਣੂਆਂ ਤੋਂ ਦੁਣਕਾ ਅਤੇ ਤਿੰਨ ਮਿਲ ਕੇ ਤਿਣਕਾ ਹੁੰਦਾ ਹੈ। ਇਸ ਤਰ੍ਹਾਂ ਪਰਮਾਣੂਆਂ ਦੇ ਸੰਘਟ ਤੋਂ ਜਗਤ ਰਚਨਾ ਹੋਇਆ ਕਰਦੀ ਹੈ, ਜਦੋਂ ਪਰਮਾਣੂ ਬਿਖਰ ਜਾਂਦੇ ਹਨ ਤਦੋਂ ਸੰਸਾਰ ਦੀ ਪਰਲੋਂ ਹੁੰਦੀ ਹੈ।

## ਮੈਲਾਗਰ ਸੰਗੇਣ; ਨਿੰਮੁ ਬਿਰਖ ਸਿ ਚੰਦਨਹ ॥

ਜਿਵੇਂ ਮੈਲਾਗਰ = ਚੰਦਨ ਦੀ ਸੰਗੇਣ = ਸੰਗਤ ਕਰਕੇ ਜੋ ਨਿੰਮ ਦਾ ਬਿਰਖ = ਰੁੱਖ ਹੈ, ਸਿ = ਉਹ ਵੀ ਚੰਦਨਹ = ਚੰਦਨ ਵਰਗੀ ਖ਼ੁਸ਼ਬੂ ਵਾਲਾ ਹੋ ਜਾਂਦਾ ਹੈ।

## ਨਿਕਟਿ ਬਸੰਤੋ ਬਾਂਸੋ; ਨਾਨਕ ਅਹੰਬੁਧਿ ਨ ਬੋਹ ਤੇ ॥੫॥

ਪਰ ਬਾਂਸੋ = ਬਾਂਸ ਦਾ ਰੁੱਖ ਚੰਦਨ ਦੇ ਨਿਕਟਿ = ਕੋਲ ਹੀ ਬਸੰਤੋ = ਵੱਸਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਅਹੰ = ਹੰਕਾਰ ਵਾਲੀ ਬੁਧਿ = ਬੁੱਧੀ ਕਰਕੇ ਬੋਹ = ਸੁਗੰਧਿਤ ਨਹੀਂ ਹੁੰਦਾ, ਭਾਵ ਹੰਕਾਰ ਨਾਲ ਆਕੜਿਆ ਰਹਿੰਦਾ ਹੈ ਕਿ ਇਹ ਬਵੰਜਾ ਕੁ ਉਂਗਲਾਂ ਦਾ ਚੰਦਨ ਮੇਰੀ ਕੀ ਰੀਸ ਕਰ ਸਕਦਾ ਹੈ। ਇਉਂ ਹੰਕਾਰੀ ਪੁਰਖ ਦੇ ਹਿਰਦੇ ਅੰਦਰ ਭਗਤੀ ਦੀ ਸੁਗੰਧੀ ਦਾ ਪ੍ਰਵੇਸ਼ ਨਹੀਂ ਹੁੰਦਾ ॥੫॥ ਜੈਸਾ ਕਿ :

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥** *(ਸਲੋਕ ਕਬੀਰ ਜੀ, ਅੰਗ ੧੩੬੫)*

**ਵਿਦਵਾਨਾਂ ਨੇ ਬਾਂਸ ਵਿਚ ਪੰਜ ਦੋਸ਼ ਮੰਨੇ ਹਨ :** (੧) ਉੱਚਾ ਹੁੰਦਾ ਹੈ, (੨) ਸ਼ਿਲਤਾਂ ਵਾਲਾ ਹੁੰਦਾ ਹੈ, (੩) ਇਸ ਵਿਚ ਗੰਢਾਂ ਹੁੰਦੀਆਂ ਹਨ, (੪) ਅੰਦਰੋਂ ਪੋਲਾ ਹੁੰਦਾ ਹੈ, (੫) ਕੁਲ ਘਾਤੀ ਹੁੰਦਾ ਹੈ।

ਇਨ੍ਹਾਂ ਕਾਰਨਾਂ ਕਰਕੇ ਇਸ ਦੇ ਅੰਦਰ ਚੰਦਨ ਦੀ ਸੁਗੰਧੀ ਪ੍ਰਵੇਸ਼ ਨਹੀਂ ਹੁੰਦੀ।

ਇਸੇ ਪ੍ਰਕਾਰ ਸਾਕਤ ਪੁਰਖ ਵਿਚ ਵੀ ਪੰਜ ਔਗੁਣ ਹੁੰਦੇ ਹਨ : (੧) ਹੰਕਾਰ ਵਾਲੀ ਬੁੱਧ ਹੋਣ ਕਰਕੇ ਆਪਣੇ ਆਪ ਨੂੰ ਸਭ ਤੋਂ ਉੱਚਾ ਭਾਵ ਵੱਡਾ ਸਮਝਦਾ ਹੈ, ਭਾਵ ਹੰਕਾਰੀ ਪੁਰਖ ਨੂੰ ਆਪਣੇ ਧਨ, ਜੋਬਨ, ਕੁਲ ਆਦਿ ਦਾ ਹੰਕਾਰ ਹੁੰਦਾ ਹੈ। (੨) ਈਰਖਾ, ਦ੍ਵੈਸ਼ ਰੂਪੀ ਸ਼ਿਲਤਾਂ ਦੇ ਸਹਿਤ ਹੁੰਦਾ ਹੈ, (੩) ਵਰਣਾਂ ਆਸ਼ਰਮਾਂ ਦੀਆਂ ਗੰਢਾਂ ਦੇ ਵਿਚ ਗ੍ਰਸਿਆ ਹੁੰਦਾ ਹੈ, (੪) ਧਾਰਨ ਸ਼ਕਤੀ ਤੋਂ ਹੀਣਾ ਹੋਣ ਕਾਰਨ ਅੰਦਰੋਂ ਪੋਲਾ ਹੈ, ਭਾਵ ਇਕ ਕੰਨ ਨਾਲ ਕਥਾ ਵਾਰਤਾ, ਗਿਆਨ ਦੇ ਬਚਨ ਸੁਣਦਾ ਹੈ ਅਤੇ ਦੂਜੇ ਕੰਨ ਥਾਣੀਂ ਕੱਢ ਦੇਂਦਾ ਹੈ, (੫) ਵਿਕਾਰਾਂ ਦੇ ਅਧੀਨ ਹੋਣ ਕਾਰਨ ਆਪਣੀ ਕੁਲ ਦਾ ਆਪ ਹੀ ਘਾਤ ਕਰਨ ਵਾਲਾ ਹੁੰਦਾ ਹੈ, ਭਾਵ ਆਪਣੇ ਪਰਿਵਾਰ ਵਾਲਿਆਂ ਨਾਲ ਵੈਰ ਕਰ ਕੇ ਉਨ੍ਹਾਂ ਨੂੰ ਮਾਰਨ ਤਕ ਤੁਲ ਜਾਂਦਾ ਹੈ **ਵਾ:** ਅਸੁਰੀ ਸੰਪਦਾ ਦਾ ਪ੍ਰਭਾਵ ਹੋਣ ਕਾਰਨ ਆਪਣੀ ਦੈਵੀ ਕੁਲ ਨਾਸ਼ ਕਰ ਲੈਂਦਾ ਹੈ। ਇਸ ਕਰਕੇ ਸਾਕਤ ਪੁਰਖ ਦੇ ਅੰਦਰ ਸਾਧਸੰਗਤ ਰੂਪੀ ਚੰਦਨ ਦੀ ਭਗਤੀ ਰੂਪੀ ਸੁਗੰਧੀ ਪ੍ਰਵੇਸ਼ ਨਹੀਂ ਹੁੰਦੀ। ਨਿੰਮ ਦੀ ਨਿਆਈਂ ਜਗਿਆਸੂ ਭਾਵੇਂ ਬਾਹਰੋਂ ਕੌੜੇ ਸੁਭਾਅ ਦਾ ਹੀ ਹੋਵੇ, ਪਰ ਉਸ ਦੇ ਅੰਦਰ ਭਗਤੀ ਦੀ ਸੁਗੰਧੀ ਪ੍ਰਵੇਸ਼ ਹੋ ਜਾਂਦੀ ਹੈ। ਜੈਸਾ ਕਿ :

**ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥**
**ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥** *(ਸਲੋਕ ਕਬੀਰ ਜੀ, ਅੰਗ ੧੩੬੫)*

## ਗਾਥਾ ਗੁੰਫ ਗੋਪਾਲ ਕਥੰ; ਮਥੰ ਮਾਨ ਮਰਦਨਹ ॥

ਹੇ ਭਾਈ ! ਇਸ ਗਾਥਾ ਨਾਮੇ ਬਾਣੀ ਵਿਚ **ਵਾ:** (ਗਾ + ਥਾ) ਗਾ = ਗਿਆਨ ਦਾ ਥਾ = ਅਸਥਾਨ ਦੇਣ ਵਾਲੀ ਬਾਣੀ ਵਿਚ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮਾਤਮਾ ਦੀ ਸਰੂਪ ਲੱਖਣਾ ਤੇ ਤਟੱਸਥੀ ਲੱਖਣਾ ਵਾਲੀ ਕਥੰ = ਕਥਾ ਦਾ ਗੁੰਫ = ਗੁੰਥਣ ਕੀਤਾ ਹੋਇਆ ਹੈ। ਇਸ ਬਾਣੀ ਦਾ ਮਥੰ = ਵਿਚਾਰ ਮਾਨ = ਹੰਕਾਰ ਵਾਲੀ ਬਿਰਤੀ, ਬੁੱਧ ਨੂੰ ਮਰਦਨਹ = ਮਲ, ਨਾਸ਼ ਕਰ ਦੇਣ ਵਾਲਾ ਹੈ।

## ਹਤੰ ਪੰਚ ਸਤ੍ਰੇਣ ਨਾਨਕ; ਹਰਿ ਬਾਣੇ ਪ੍ਰਹਾਰਣਹ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮਾਤਮਾ ਦੇ ਨਾਮ ਦਾ ਪ੍ਰੇਮ ਰੂਪੀ ਬਾਣੇ = ਤੀਰ ਪ੍ਰਹਾਰਣਹ = ਚਲਾਉਣ ਨਾਲ ਪੰਚ = ਪੰਜ ਕਾਮ ਕ੍ਰੋਧਾਦਿ ਸਤ੍ਰੇਣ = ਵੈਰੀ ਹਤੰ = ਨਾਸ਼ ਹੋ ਜਾਂਦੇ ਹਨ।

**ਅਥਵਾ** ਜੋ ਬੁੱਧ ਰੂਪੀ ਕਮਾਣ ਵਿਚ ਨਿਮਰਤਾ ਰੂਪੀ ਚਿੱਲੇ ਉੱਤੇ ਚੜ੍ਹਾਅ ਕੇ ਹਰੀ ਨਾਮ ਰੂਪੀ ਤੀਰ ਚਲਾਉਣਾ ਕਰਦਾ ਹੈ, ਉਹ ਪੰਜ ਕਾਮ, ਕ੍ਰੋਧ ਆਦਿ ਵਿਕਾਰਾਂ ਰੂਪੀ ਦੁਸ਼ਮਣਾਂ ਨੂੰ ਮਾਰ ਲੈਂਦਾ ਹੈ ॥੬॥

## ਬਚਨ ਸਾਧ, ਸੁਖ ਪੰਥਾ; ਲਹੰਥਾ, ਬਡ ਕਰਮਣਹ ॥

ਹੇ ਭਾਈ ! ਸਾਧ = ਸ੍ਰੇਸ਼ਟ ਸੰਤ ਜਨਾਂ, ਸਤਿਗੁਰਾਂ ਦੇ ਬਚਨ = ਉਪਦੇਸ਼ ਸੁਖ ਦਾ ਪੰਥਾ = ਰਸਤਾ ਹਨ ਪਰ ਬਡ = ਵੱਡੇ ਨਿਸ਼ਕਾਮ ਕਰਮਣਹ = ਕਰਮਾਂ ਕਰਕੇ ਹੀ ਇਹ ਰਸਤਾ ਲਹੰਥਾ = ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥**
**ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥੨॥** *(ਅੰਗ ੧੧੦੧)*

## ਰਹੰਤਾ ਜਨਮ ਮਰਣੇਨ; ਰਮਣੰ ਨਾਨਕ ਹਰਿ ਕੀਰਤਨਹ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਤ ਵਿਚ ਮਿਲ ਕੇ ਹਰਿ = ਪਰਮਾਤਮਾ ਦੇ ਕੀਰਤਨਹ = ਜੱਸ ਨੂੰ ਰਮਣੰ = ਉਚਾਰਣ ਕਰਨ ਨਾਲ ਜਨਮ ਮਰਣੇਨ = ਜੰਮਣ ਮਰਨ ਦਾ ਗੇੜ ਰਹੰਤਾ = ਰਹਿ ਜਾਂਦਾ ਭਾਵ ਮੁੱਕ ਜਾਂਦਾ ਹੈ ॥੭॥

## ਪਤ੍ਰ ਭੁਰਿਜੇਣ ਝੜੀਯੰ; ਨਹ ਜੜੀਅੰ ਪੇਡ ਸੰਪਤਾ ॥

('ਝੜੀਅੰ' ਉਚਾਰਣ ਹੈ)

ਹੇ ਭਾਈ ! ਜਿਸ ਪ੍ਰਕਾਰ ਪੱਤਝੜ ਰੁੱਤ ਵਿਚ ਰੁੱਖਾਂ ਨਾਲੋਂ ਪਤ੍ਰ = ਪੱਤੇ ਭੁਰਿਜੇਣ = ਭੁਰ ਭਾਵ ਸੁੱਕ ਕਰਕੇ ਝੜੀਯੰ = ਝੜ ਜਾਂਦੇ ਹਨ, ਫੇਰ ਪੇਡ = ਰੁੱਖ ਦੀਆਂ ਸੰਪਤਾ = ਟਾਹਣੀਆਂ ਦੇ ਨਾਲ ਨਹੀਂ ਜੜੀਅੰ = ਜੁੜਦੇ। ਜੈਸਾ ਕਿ :

**ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥** *(ਅੰਗ ੫੪੬)*

**ਅਥਵਾ** ਏਸੇ ਪ੍ਰਕਾਰ ਬਿਰਧ ਅਵਸਥਾ ਰੂਪੀ ਪੱਤਝੜ ਦੀ ਰੁੱਤ ਆਉਣ ਕਰਕੇ ਸੁਆਸਾਂ ਰੂਪੀ ਪੱਤੇ ਭੁਰ-ਭੁਰ ਕੇ ਝੜ ਜਾਂਦੇ ਹਨ ਅਤੇ ਮੁੜ ਇੰਦਰੀਆਂ ਰੂਪੀ ਟਾਹਣੀਆਂ ਨਾਲ ਨਹੀਂ ਜੁੜਦੇ, ਭਾਵ ਸਰੀਰ ਵਿੱਚੋਂ ਨਿਕਲੇ ਸੁਆਸ ਇੰਦ੍ਰਿਆਂ ਦੁਆਰਾ ਅੰਦਰ ਪ੍ਰਵੇਸ਼ ਨਹੀਂ ਹੋਣਗੇ **ਵਾ:** ਇੰਦ੍ਰਿਆਂ ਰੂਪੀ ਪੱਤੇ ਝੜ ਜਾਂਦੇ ਹਨ ਭਾਵ ਸਾਰੇ ਇੰਦ੍ਰੇ ਕਮਜ਼ੋਰ ਹੋ ਜਾਂਦੇ ਹਨ। ਜੈਸਾ ਕਿ :

**ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥** *(ਅੰਗ ੭੬)*

**ਵਾ:** ਇਹ ਸੰਸਾਰ ਇਕ ਰੁੱਖ ਦੀ ਨਿਆਈਂ ਹੈ ਜਿਸ ਵਿਚ ਜੋ ਜੀਵ ਰੂਪੀ ਪੱਤੇ ਝੜ ਜਾਂਦੇ ਹਨ, ਉਹ ਮੁੜ ਮਨੁੱਖਾ ਸਰੀਰ ਰੂਪੀ ਟਾਹਣੀਆਂ ਨੂੰ ਆ ਕੇ ਜੁੜਦੇ ਨਹੀਂ ਹਨ।

## ਨਾਮ ਬਿਹੂਣ ਬਿਖਮਤਾ ਨਾਨਕ; ਬਹੰਤਿ ਜੋਨਿ ਬਾਸਰੋ ਰੈਣੀ ॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੇ ਨਾਮ ਤੋਂ ਬਿਹੂਣ = ਖ਼ਾਲੀ ਮਨੁੱਖਾਂ ਨੂੰ ਬਿਖਮਤਾ = ਕਠਿਨਤਾਈ ਪ੍ਰਾਪਤ ਹੁੰਦੀ ਹੈ ਅਤੇ ਬਾਸਰੋ = ਦਿਨ ਰੈਣੀ = ਰਾਤ ਅਨੇਕਾਂ ਟੇਢੀਆਂ ਜੋਨਿ =

ਜੂਨਾਂ ਵਿਚ ਬਹੰਤਿ = ਵਹਿੰਦੇ ਰਹਿੰਦੇ ਹਨ **ਵਾ:** ਜਿਵੇਂ ਪੱਤੇ ਝੜ ਕੇ ਨਦੀਆਂ ਵਿਚ ਰੁੜ੍ਹ ਜਾਂਦੇ ਹਨ ਇਉਂ ਜੂਨਾਂ ਵਿਚ ਪੈ ਕੇ ਕਾਲ ਰੂਪੀ ਨਦੀ ਵਿਚ ਵਹਿੰਦੇ ਰਹਿੰਦੇ ਹਨ **ਵਾ:** ਆਸਾ ਰੂਪੀ ਨਦੀ ਦੀਆਂ ਸੰਕਲਪਾਂ ਵਿਕਲਪਾਂ ਰੂਪੀ ਲਹਿਰਾਂ ਵਿਚ ਹੀ ਵਹਿੰਦੇ ਰਹਿੰਦੇ ਹਨ।

## ਭਾਵਨੀ ਸਾਧ ਸੰਗੇਣ; ਲਭੰਤੰ ਬਡ ਭਾਗਣਹ ॥

ਹੇ ਭਾਈ! ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗੇਣ = ਸੰਗਤ ਪ੍ਰਤੀ ਭਾਵਨੀ = ਸ਼ਰਧਾ ਹੋਣੀ **ਵਾ:** ਸੰਤਾਂ ਦੀ ਸੰਗਤ ਦੁਆਰਾ ਪਰਮਾਤਮਾ ਵਿਚ ਸ਼ਰਧਾ ਧਾਰਨੀ ਬਡ = ਵੱਡੇ ਭਾਗਣਹ = ਭਾਗਾਂ ਕਰਕੇ ਹੀ ਲਭੰਤੰ = ਲੱਭਦੀ ਹੈ **ਵਾ:** ਵੱਡੇ ਭਾਗਾਂ ਵਾਲਿਆਂ ਨੂੰ ਲੱਭਦੀ ਹੈ। ਜੈਸਾ ਕਿ:

**ਸਾਧ ਸੇਵਾ ਵਡਭਾਗੀ ਪਾਈਐ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥** *(ਅੰਗ ੨੯੩)*

## ਹਰਿ ਨਾਮ ਗੁਣ ਰਮਣੰ, ਨਾਨਕ; ਸੰਸਾਰ ਸਾਗਰ ਨਹ ਬਿਆਪਣਹ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਸਾਧ ਸੰਗਤ ਵਿਚ ਮਿਲ ਕੇ ਜੋ ਹਰਿ = ਪਰਮਾਤਮਾ ਦੇ ਨਾਮ ਅਤੇ ਗੁਣਾਂ ਨੂੰ ਰਮਣੰ = ਉਚਾਰਣ ਕਰਦੇ ਹਨ, ਉਨ੍ਹਾਂ ਨੂੰ ਸੰਸਾਰ ਸਾਗਰ = ਸਮੁੰਦ੍ਰ ਨਹ = ਨਹੀਂ ਬਿਆਪਣਹ = ਵਿਆਪਦਾ, ਭਾਵ ਸੰਸਾਰ ਦਾ ਜੰਮਣ-ਮਰਨ ਰੂਪੀ ਦੁੱਖ ਨਹੀਂ ਲੱਗਦਾ॥੯॥

## ਗਾਥਾ ਗੂੜ ਅਪਾਰੰ; ਸਮਝਣੰ ਬਿਰਲਾ ਜਨਹ ॥

ਹੇ ਭਾਈ! ਅਪਾਰੰ = ਪਾਰਾਵਾਰ ਤੋਂ ਰਹਿਤ ਹਰੀ ਦੀ ਪ੍ਰਾਪਤੀ ਵਾਲੀ ਗਾਥਾ = ਕਥਾ ਗੂੜ = ਸੁਹਜ ਹੈ **ਵਾ:** (ਗਾ + ਥਾ) ਗਾ = ਗਿਆਨ ਰੂਪੀ ਥਾਂ ਦੀ ਪ੍ਰਾਪਤੀ ਕਰਵਾਉਣ ਵਾਲੀ ਕਥਾ ਬਹੁਤ ਗੁੜ = ਗੁਪਤ ਅਤੇ ਪਾਰਾਵਾਰ ਤੋਂ ਰਹਿਤ, ਬਿਅੰਤ ਹੈ। ਇਸ ਕਥਾ ਨੂੰ ਕੋਈ ਬਿਰਲਾ = ਟਾਵਾਂ ਜਨਹ = ਪੁਰਖ ਹੀ ਗੁਰਾਂ ਦੁਆਰਾ ਸਮਝਣੰ = ਬੁੱਝਦਾ ਹੈ।

## ਸੰਸਾਰ ਕਾਮ ਤਜਣੰ; ਨਾਨਕ, ਗੋਬਿੰਦ ਰਮਣੰ, ਸਾਧ ਸੰਗਮਹ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਮਝ ਲੈਂਦਾ ਹੈ, ਉਹ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗਮਹ = ਸੰਗਤ ਵਿਚ ਮਿਲ ਕੇ ਗੋਬਿੰਦ = ਪਰਮਾਤਮਾ ਦੇ ਗੁਣ ਰਮਣੰ = ਉਚਾਰਣ ਕਰਦਾ ਹੈ ਅਤੇ ਸੰਸਾਰ = ਜਗਤ ਦੀਆਂ ਕਾਮ = ਕਾਮਨਾਵਾਂ ਨੂੰ ਤਜਣੰ = ਤਿਆਗ ਦੇਂਦਾ ਹੈ॥੧੦॥

## ਸੁਮੰਤ੍ਰ ਸਾਧ ਬਚਨਾ; ਕੋਟਿ ਦੋਖ ਬਿਨਾਸਨਹ ॥

ਸਾਧ = ਸ੍ਰੇਸ਼ਟ ਸੰਤ ਜਨਾਂ ਦੇ ਬਚਨਾ = ਉਪਦੇਸ਼ ਸੁਮੰਤ੍ਰ = ਸ੍ਰੇਸ਼ਟ ਮੰਤ੍ਰ ਰੂਪ ਹਨ ਜੋ ਕੋਟਿ = ਕ੍ਰੋੜਾਂ ਦੋਖ = ਦੋਸ਼ਾਂ ਨੂੰ ਬਿਨਾਸਨਹ = ਨਾਸ਼ ਕਰਨ ਵਾਲੇ ਹਨ।

## ਹਰਿ ਚਰਣ ਕਮਲ ਧ੍ਯਾਨੰ; ਨਾਨਕ ਕੁਲ ਸਮੂਹ ਉਧਾਰਣਹ ॥੧੧॥

ਉਨ੍ਹਾਂ ਬਚਨਾਂ ਦੀ ਕਮਾਈ ਕਰਕੇ ਜੋ ਹਰਿ = ਪਰਮਾਤਮਾ ਦੇ ਚਰਣ ਕਮਲਾਂ ਦਾ ਧ੍ਯਾਨੰ = ਧਿਆਨ ਲਾਉਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਆਪਣੀਆਂ ਸਮੂਹ = ਸਾਰੀਆਂ ਕੁਲਾਂ ਨੂੰ ਉਧਾਰਣਹ = ਉਧਾਰ ਲੈਂਦਾ ਹੈ॥੧੧॥

## ਸੁੰਦਰ ਮੰਦਰ ਸੈਣਹ; ਜੇਣ ਮਧੵ ਹਰਿ ਕੀਰਤਨਹ ॥

('ਮੱਧਅ' ਉਚਾਰਣ ਹੈ)

ਹੇ ਭਾਈ! ਸੈਣਹ = ਉਹ ਹੀ ਮੰਦਰ ਸੁੰਦਰ = ਸੋਹਣੇ, ਸ਼ੋਭਨੀਕ ਹਨ **ਵਾ:** ਉਹ ਅੰਤਹਕਰਨ ਰੂਪੀ ਮੰਦਰ ਸ਼ੋਭਨੀਕ ਹਨ, ਜੇਣ = ਜਿਨ੍ਹਾਂ ਦੇ ਮਧੵ = ਵਿਚ ਹਰਿ = ਪਰਮਾਤਮਾ ਦਾ ਕੀਰਤਨਹ = ਜੱਸ ਹੁੰਦਾ ਹੈ। ਜੈਸਾ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥** *(ਮਾਝ ਮ: ੫, ਅੰਗ ੧੦੫)*

## ਮੁਕਤੇ ਰਮਣ ਗੋਬਿੰਦਹ; ਨਾਨਕ, ਲਬਧੵੰ ਬਡ ਭਾਗਣਹ ॥੧੨॥

ਉਹ ਗੋਬਿੰਦਹ = ਪਰਮਾਤਮਾ ਦਾ ਜੱਸ ਰਮਣ = ਉਚਾਰਣ ਕਰ ਕੇ ਮੁਕਤੇ = ਮੁਕਤ ਰੂਪ ਹੋ ਜਾਂਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਪੁਰਖਾਂ ਦੀ ਸੰਗਤ ਬਡ = ਵੱਡੇ ਭਾਗਣਹ = ਭਾਗਾਂ ਕਰਕੇ ਹੀ ਲਬਧੵੰ = ਲੱਭਦੀ ਹੈ ॥੧੨॥

## ਹਰਿ ਲਬਧੋ; ਮਿਤ੍ਰ ਸੁਮਿਤੋ ॥ ਬਿਦਾਰਣ; ਕਦੇ ਨ ਚਿਤੋ ॥

ਹੇ ਭਾਈ! ਮਿੱਤਰਾਂ ਵਿੱਚੋਂ ਸੁਮਿਤੋ = ਸ੍ਰੇਸ਼ਟ ਮਿੱਤ੍ਰ ਸੰਤ ਜਨਾਂ ਨਾਲ ਮਿਲ ਕੇ ਹਰਿ = ਪਰਮਾਤਮਾ ਲਬਧੋ = ਲਭਦਾ ਹੈ **ਵਾ:** ਲੱਭਣੇ ਯੋਗ ਮਿੱਤ੍ਰਾਂ ਵਿੱਚੋਂ ਸ੍ਰੇਸ਼ਟ ਮਿੱਤ੍ਰ ਰੂਪ ਹਰੀ ਲੱਭ ਗਿਆ ਹੈ।

ਉਹ ਹਰੀ ਕਦੇ = ਕਦਾਚਿਤ ਵੀ ਚਿਤੋ = ਮਨ ਵਿੱਚੋਂ ਬਿਦਾਰਣ = ਦੂਰ ਕਰਨ ਯੋਗ ਨਹੀਂ ਹੈ **ਵਾ:** ਉਹ ਹਰੀ ਆਪਣੇ ਪਿਆਰਿਆਂ ਦੇ ਚਿੱਤ ਨੂੰ ਕਦੇ ਵੀ ਬਿਦਾਰਣ = ਫਾੳਂਦਾ ਨਹੀਂ ਹੈ **ਵਾ:** ਹਰੀ ਸੰਤ ਜਨਾਂ ਦੇ ਅੰਦਰੋਂ ਆਪਣਾ ਨਾਮ ਬਿਦਾਰਣ = ਵਿਸਾਰਣਾ ਨਹੀਂ ਕਰਦਾ **ਵਾ:** ਸੰਤ ਜਨ ਨਹੀਂ ਭੁਲਾਉਂਦੇ।

## ਜਾ ਕਾ ਅਸਥਲੁ; ਤੋਲੁ ਅਮਿਤੋ ॥
## ਸੁੋਈ ਨਾਨਕ ਸਖਾ; ਜੀਅ ਸੰਗਿ ਕਿਤੋ ॥੧੩॥

ਜਾ = ਜਿਸ ਪ੍ਰਭੂ ਕਾ = ਦਾ ਸੱਚਖੰਡ ਰੂਪ ਅਸਥਲੁ = ਅਸਥਾਨ ਅਤੇ ਸਰੂਪ ਦਾ ਤੋਲੁ = ਵਿਚਾਰ ਅਮਿਤੋ = ਮਿਣਤੀ ਤੋਂ ਰਹਿਤ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੁੋਈ = ਉਹੀ ਪਰਮਾਤਮਾ ਅਸੀਂ ਆਪਣੇ ਜੀਅ = ਹਿਰਦੇ ਦੇ ਸੰਗਿ = ਨਾਲ ਸਖਾ = ਮਿੱਤ੍ਰ ਬਣਾਉਣਾ ਕਿਤੋ = ਕੀਤਾ ਹੈ ॥੧੩॥

## ਅਪਜਸੰ ਮਿਟੰਤ; ਸਤ ਪੁਤ੍ਰਹ ॥ ਸਿਮਰਤਬੵ ਰਿਦੈ; ਗੁਰ ਮੰਤ੍ਰਣਹ ॥

('ਸਿਮਰਤੱਬਅ' ਉਚਾਰਣ ਹੈ)

ਹੇ ਭਾਈ! ਸਤ = ਸ੍ਰੇਸ਼ਟ ਪੁਤ੍ਰਹ = ਪੁੱਤਰ ਦੇ ਪੈਦਾ ਹੋਣ ਕਾਰਨ ਸੰਸਾਰ ਵਿਚ ਪੂਰਬਲੇ ਸਮੇਂ ਦੀ ਅਪਜਸੰ = ਅਪਕੀਰਤੀ, ਬਦਨਾਮੀ ਮਿਟੰਤ = ਮਿਟ ਜਾਂਦੀ ਹੈ ਅਰਥਾਤ ਜਿਵੇਂ ਸੰਸਾਰ ਵਿਚ ਬਹੁਤ ਸਾਰੀਆਂ ਐਸੀਆਂ ਕੁਲਾਂ ਹਨ ਜਿਨ੍ਹਾਂ ਨੂੰ ਕਿਸੇ ਨਾ ਕਿਸੇ ਕਾਰਨ ਕਰਕੇ ਕਲੰਕ ਲੱਗੇ ਹੋਏ ਹਨ, ਜਿਨ੍ਹਾਂ ਦੇ ਕਾਰਨ ਸੰਸਾਰ ਵਿਚ ਅਪਜੱਸ ਹੁੰਦਾ ਹੈ, ਉਸ ਕੁਲ ਵਿਚ ਜੇਕਰ ਕੋਈ ਸਤ-ਪ੍ਰਤੱਗੀ ਪੁੱਤਰ ਪੈਦਾ ਹੋ ਜਾਵੇ ਤਾਂ ਆਪਣੇ ਜੱਸ ਦੇ ਉੱਜਲ ਪਾਣੀ ਨਾਲ ਕਲੰਕ ਦੀ ਕਾਲਖ਼ ਨੂੰ ਧੋ ਦੇਂਦਾ ਹੈ, ਜਿਵੇਂ ਸਗਰ ਦੇ ਸੱਠ ਹਜ਼ਾਰ ਮ੍ਰਿਤੂ ਹੋਏ ਪੁੱਤਰਾਂ ਦੀ ਰਿਖੀ ਦੇ ਸਰਾਪ ਦੁਆਰਾ ਕੁਲ ਨੂੰ ਕਲੰਕਿਤ ਕਰਨ ਵਾਲੀ ਕਹਾਣੀ ਹੈ ਅਤੇ ਉਸ ਕੁਲ ਵਿਚ ਭਗੀਰਥ ਨੇ ਆਪਣੀ ਤਪੱਸਿਆ ਦੇ ਬਲ ਨਾਲ ਸਾਰਾ ਕਲੰਕ ਮੇਟ ਦਿੱਤਾ ਸੀ **ਵਾ:** ਗਿਆਨ ਰੂਪੀ ਸ੍ਰੇਸ਼ਟ ਪੁੱਤਰ ਪੈਦਾ ਹੋਣ ਕਰਕੇ ਸਾਰੀਆਂ ਕੁਲਾਂ ਦੇ ਕਲੰਕ ਮਿਟ ਜਾਂਦੇ ਹਨ।

ਏਸੇ ਪ੍ਰਕਾਰ ਗੁਰਾਂ ਦੇ ਮੰਤ੍ਰਣਹ = ਉਪਦੇਸ਼ ਦੁਆਰਾ ਰਿਦੈ = ਹਿਰਦੇ ਵਿਚ ਪਰਮਾਤਮਾ ਦਾ ਸਿਮਰਤਬ੍ਯ = ਸਿਮਰਨ ਕਰਨ ਨਾਲ ਪ੍ਰਲੋਕ ਦਾ ਅਪਜੱਸ ਵੀ ਮਿਟ ਜਾਂਦਾ ਹੈ।

[ਅੰਗ ੧੩੬੧]

## ਪ੍ਰੀਤਮ ਭਗਵਾਨ; ਅਚੁਤ ॥ ਨਾਨਕ; ਸੰਸਾਰ ਸਾਗਰ ਤਾਰਣਹ ॥੧੪॥

ਜੋ ਪ੍ਰੀਤਮ = ਪਿਆਰਾ ਅਤੇ ਅਚੁਤ = ਅਗਿੜ, ਅਟੱਲ ਸਰੂਪ ਭਗਵਾਨ = ਪਰਮਾਤਮਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭੂ ਆਪਣੇ ਸੇਵਕਾਂ ਨੂੰ ਸੰਸਾਰ ਰੂਪੀ ਸਾਗਰ = ਸਮੁੰਦ੍ਰ ਤੋਂ ਤਾਰਣਹ = ਤਾਰਨਾ ਕਰਦਾ ਹੈ ॥੧੪॥

## ਮਰਣੰ; ਬਿਸਰਣੰ ਗੋਬਿੰਦਹ ॥ ਜੀਵਣੰ; ਹਰਿ ਨਾਮ ਧ੍ਯਾਵਣਹ ॥

('ਧਿਆਵਣਹ' ਉਚਾਰਣ ਹੈ)

ਹੇ ਭਾਈ ! ਗੋਬਿੰਦਹ = ਪਰਮਾਤਮਾ ਦਾ ਨਾਮ ਬਿਸਰਣੰ = ਭੁੱਲਣ ਕਰਕੇ ਗੁਰਮੁਖਾਂ ਦਾ ਆਤਮਿਕ ਮੌਤੇ ਮਰਣੰ = ਮਰਨਾ ਹੁੰਦਾ ਹੈ ਅਤੇ ਹਰਿ = ਪਰਮਾਤਮਾ ਦਾ ਨਾਮ ਧ੍ਯਾਵਣਹ = ਧਿਆਉਣਾ ਹੀ ਉਨ੍ਹਾਂ ਦਾ ਆਤਮਿਕ ਜੀਵਨ ਵੱਲ ਜੀਵਣੰ = ਜਿਉਣਾ ਹੁੰਦਾ ਹੈ।

## ਲਭਣੰ; ਸਾਧ ਸੰਗੇਣ ॥ ਨਾਨਕ; ਹਰਿ ਪੂਰਬਿ ਲਿਖਣਹ ॥੧੫॥

ਇਹ ਸਿਮਰਨ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗੇਣ = ਸੰਗਤ ਵਿੱਚੋਂ ਲਭਣੰ = ਪ੍ਰਾਪਤ ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰਬਿ = ਪੂਰਬਲੇ ਸ੍ਰੇਸ਼ਟ ਲੇਖ ਲਿਖਣਹ = ਲਿਖੇ ਹੋਏ ਕਾਰਨ ਸਾਧਸੰਗਤ ਵਿੱਚੋਂ ਹਰੀ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ** ਪੂਰਬਲੇ ਨਿਸ਼ਕਾਮ ਕਰਮਾਂ ਦੇ ਲਿਖੇ ਹੋਏ ਕਾਰਨ ਸਾਧਸੰਗਤ ਵਿਚ ਹਰੀ ਦਾ ਸਿਮਰਨ ਲੱਭਦਾ ਹੈ ॥੧੫॥

## ਦਸਨ ਬਿਹੂਨ ਭੁਯੰਗੰ; ਮੰਤ੍ਰੰ ਗਾਰੁੜੀ ਨਿਵਾਰੰ ॥

('ਭੁਇਅੰਗੰ' ਉਚਾਰਣ ਹੈ)

ਸਤਿਗੁਰੂ ਜੀ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ ਗਾਰੜੀ ਲੋਕ ਖਟਿਆਈ ਜਾਂ ਦਵਾਈ ਨਾਲ ਸੱਪ ਦੇ ਦੰਦ ਖੱਟੇ ਕਰ ਦੇਂਦੇ ਹਨ ਭਾਵ ਭੁਯੰਗੰ = ਸੱਪ ਨੂੰ ਦਸਨ = ਦੰਦਾਂ ਤੋਂ ਬਿਹੂਨ = ਹੀਣਾ ਕਰ ਦੇਂਦੇ ਹਨ ਅਤੇ ਮੰਤ੍ਰੰ ਗਾਰੁੜੀ = ਗਰੁੜ ਮੰਤ੍ਰ ਨਾਲ ਉਨ੍ਹਾਂ ਸੱਪਾਂ ਦੀ ਜ਼ਹਿਰ ਵੀ ਨਿਵਾਰੰ = ਨਵਿਰਤ ਕਰ ਦੇਂਦੇ ਹਨ **ਅਥਵਾ** ਏਸੇ ਪ੍ਰਕਾਰ ਗਾਰੁੜੀ ਲੋਕਾਂ ਦੀ ਨਿਆਈਂ ਸੰਤ ਜਨ ਆਪਣੇ ਸਰੂਪ ਦੇ ਗਿਆਨ ਰੂਪੀ ਖਟਿਆਈ ਨਾਲ ਮਾਇਆ ਰੂਪੀ ਸੱਪਣੀ ਦੇ ਸ਼ਬਦ ਸਪਰਸ਼ ਰੂਪੀ ਦੰਦ ਖੱਟੇ ਕਰ ਕੇ ਉਸ ਨੂੰ ਦੰਦਾਂ ਤੋਂ ਬਿਨਾਂ ਕਰ ਦੇਂਦੇ ਹਨ ਭਾਵ ਮਾਇਆ ਦਾ ਅਭਾਵ ਕੀਤਾ ਹੈ ਅਤੇ ਗਰੁੜ ਮੰਤ੍ਰ ਦੀ ਨਿਆਈਂ ਗੁਰਾਂ ਦੇ ਮੰਤ੍ਰ (ਉਪਦੇਸ਼) ਦੀ ਕਮਾਈ ਕਰ ਕੇ ਕਾਮ ਕ੍ਰੋਧ ਆਦਿ ਸੱਪਾਂ ਦੀ ਜ਼ਹਿਰ ਵੀ ਮੇਟ ਦਿੱਤੀ ਹੈ।

## ਬ੍ਯਾਧਿ ਉਪਾੜਣ; ਸੰਤੰ ॥ ਨਾਨਕ; ਲਬਧ ਕਰਮਣਹ ॥੧੬॥

('ਬਿਆਧਿ' ਉਚਾਰਣ ਹੈ)

ਸੰਤੰ = ਸੰਤ ਜਨ ਸਾਰੇ ਬ੍ਯਾਧਿ = ਰੋਗਾਂ ਨੂੰ ਉਪਾੜਣ = ਪੁੱਟ ਦੇਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਸੰਤਾਂ ਦੀ ਸੰਗਤ ਸ੍ਰੇਸ਼ਟ ਕਰਮਣਹ = ਕਰਮਾਂ ਕਰਕੇ ਹੀ ਲਬਧ = ਲੱਭਦੀ, ਪ੍ਰਾਪਤ ਹੁੰਦੀ ਹੈ॥੧੬॥

## ਜਥ ਕਥ ਰਮਣੰ; ਸਰਣੰ ਸਰਬਤ੍ਰ ਜੀਅਣਹ ॥

ਹੇ ਭਾਈ! ਜੋ ਪ੍ਰਭੂ ਜਥ ਕਥ = ਜਿੱਥੇ ਕਿੱਥੇ ਭਾਵ ਹਰ ਥਾਂ ਉਪਰ ਰਮਣੰ = ਵਿਆਪਕ ਹੈ ਅਤੇ ਸਰਬਤ੍ਰ = ਸਾਰਿਆਂ ਜੀਅਣਹ = ਜੀਵਾਂ ਨੂੰ ਆਪਣੀ ਸਰਣ = ਓਟ ਵਿਚ ਰੱਖਣ ਵਾਲਾ ਹੈ।

## ਤਥ ਲਗਣੰ ਪ੍ਰੇਮ; ਨਾਨਕ ॥ ਪਰਸਾਦੰ; ਗੁਰ ਦਰਸਨਹ ॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਥ = ਤਿਸ ਪਰਮਾਤਮਾ ਵਿਚ ਸੰਤ ਜਨਾਂ ਦਾ ਪ੍ਰੇਮ = ਪਿਆਰ ਲਗਣੰ = ਲੱਗਾ ਹੋਇਆ ਹੈ।

ਅਤੇ ਗੁਰਾਂ ਦੀ ਪਰਸਾਦੰ = ਕਿਰਪਾ ਕਰ ਕੇ ਵਾਹਿਗੁਰੂ ਦੇ ਦਰਸਨਹ = ਦਰਸ਼ਨ ਕਰਦੇ ਹਨ **ਅਥਵਾ** ਗੁਰਾਂ ਦੀ ਕਿਰਪਾ ਦੁਆਰਾ ਉਸ ਹਰੀ ਦੇ ਦਰਸ਼ਨਾਂ ਦਾ ਪ੍ਰੇਮ ਲੱਗਾ ਹੋਇਆ ਹੈ॥੧੭॥

## ਚਰਣਾਰਬਿੰਦ; ਮਨ ਬਿਧ੍ਯੰ ॥ ਸਿਧ੍ਯੰ; ਸਰਬ ਕੁਸਲਣਹ ॥

('ਬਿਧਿਅੰ' ਅਤੇ 'ਸਿੱਧਿਅੰ' ਉਚਾਰਣ ਹੈ)

ਜਿਨ੍ਹਾਂ ਗੁਰਮੁਖਾਂ ਦਾ ਪਰਮਾਤਮਾ ਦੇ ਚਰਣਾਰਬਿੰਦ = ਚਰਨ ਕਮਲਾਂ ਵਿਚ ਮਨ ਬਿਧ੍ਯੰ = ਵਿੰਨ੍ਹਿਆ ਗਿਆ ਹੈ, ਉਨ੍ਹਾਂ ਨੂੰ ਸਰਬ = ਸਾਰੇ ਕੁਸਲਣਹ = ਸੁਖ ਸਿਧ੍ਯੰ = ਪ੍ਰਾਪਤ ਹੋ ਜਾਂਦੇ ਹਨ **ਵਾ:** ਸਾਰੀਆਂ ਸਿਧ੍ਯੰ = ਸਿੱਧੀਆਂ ਅਤੇ ਸਾਰੀਆਂ ਕੁਸਲਣਹ = ਮੁਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ।

## ਗਾਥਾ ਗਾਵੰਤਿ ਨਾਨਕ; ਭਬ੍ਯੰ ਪਰਾ ਪੂਰਬਣਹ ॥੧੮॥

('ਭੱਬਿਅੰ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਗਿਆਨ ਸਰੂਪ ਪਰਮਾਤਮਾ ਦੀ ਗਾਥਾ = ਕਥਾ ਨੂੰ ਪਰਾ = ਸ੍ਰੇਸ਼ਟ ਅਤੇ ਪੂਰਬਣਹ = ਪੂਰਬ ਕਾਲ ਤੋਂ ਭਬ੍ਯੰ = ਚਤੁਰ, ਗਿਆਨਵਾਨ ਪੁਰਖ ਗਾਵੰਤਿ = ਗਾਉਂਦੇ ਆਏ ਹਨ **ਵਾ:** ਇਸ ਕਥਾ ਨੂੰ ਗਾਉਣ ਵਾਲੇ ਵਿਵਹਾਰਕ, ਪਰਮਾਰਥ ਦੇ ਕਾਰਜਾਂ ਵਿਚ ਚਤੁਰ ਅਤੇ ਪਰਾ ਪੂਰਬਣਹ = ਆਦਿ ਸਰੂਪ ਬ੍ਰਹਮ ਦਾ ਰੂਪ ਹੀ ਹੋ ਜਾਂਦੇ ਹਨ **ਵਾ:** ਪਰਾ = ਉਤਕ੍ਰਿਸ਼ਟ, ਸਰਬ ਦੇ ਪੂਰਬਣਹ = ਆਦਿ ਰੂਪ ਨੂੰ ਭਬ੍ਯੰ = ਵਰਤਮਾਨ, ਭਵਿੱਖਤ ਅਤੇ ਭੂਤਕਾਲ ਵਿਚ ਵਿਆਪਕ ਜਾਣ ਲੈਂਦੇ ਹਨ **ਵਾ:** ਪਰਾ ਪੂਰਬਣਹ = ਉਤਰ-ਉਤਰ ਭਾਵ ਇਕ ਤੋਂ ਦੂਜਾ ਅਤੇ ਦੂਜੇ ਤੋਂ ਤੀਜਾ ਗਾਉਂਦੇ ਹਨ॥੧੮॥

## ਸੁਭ ਬਚਨ ਰਮਣੰ; ਗਵਣੰ ਸਾਧ ਸੰਗੇਣ, ਉਧਰਣਹ ॥

ਹੇ ਭਾਈ! ਜੋ ਸੁਭ = ਸ੍ਰੇਸ਼ਟ ਬਚਨ ਰਮਣੰ = ਬੋਲਣਾ, ਉਚਾਰਣ ਕਰਦਾ ਹੈ ਅਤੇ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗੇਣ = ਸੰਗਤ ਵਿਚ ਗਵਣੰ = ਜਾਣਾ ਕਰਦਾ ਹੈ।

***ਨੋਟ :*** ਅਰਥ ਵੇਲੇ 'ਉਧਰਣਹ' ਪਦ ਦਾ ਅਰਥ ਅਗਲੀ ਤੁਕ ਨਾਲ ਲੱਗੇਗਾ।

## ਸੰਸਾਰ ਸਾਗਰੰ; ਨਾਨਕ, ਪੁਨਰਪਿ ਜਨਮ ਨ ਲਭ੍ਯਤੇ ॥੧੯॥

('ਲੱਭਿਅਤੇ' ਉਚਾਰਣ ਹੈ)

ਉਹ ਸੰਸਾਰ ਸਾਗਰੰ = ਸਮੁੰਦ੍ਰ ਤੋਂ ਉਧਰਣਹ = ਤਰ ਜਾਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਪੁਨਰੰ + ਅਪਿ) ਪੁਨਰ = ਫੇਰ ਅਪਿ = ਨਿਸਚੇ ਕਰਕੇ ਦੁਬਾਰਾ ਜਨਮ ਲਭ੍ਯਤੇ = ਪ੍ਰਾਪਤ ਨਹੀਂ ਹੋਵੇਗਾ

ਭਾਵ ਜੰਮਣਾ ਮਰਨਾ ਮਿਟ ਜਾਵੇਗਾ **ਵਾ:** ਇਸ ਜਨਮ ਵਿਚ ਹੀ ਸੰਸਾਰ-ਸਮੁੰਦ੍ਰ ਤੋਂ ਉਧਰਣਾ ਕਰੋ, ਫੇਰ ਇਹ ਮਨੁੱਖਾ ਜਨਮ ਨਹੀਂ ਲੱਭੇਗਾ॥੧੯॥

## ਬੇਦ ਪੁਰਾਣ; ਸਾਸਤ੍ਰ ਬੀਚਾਰੰ ॥ ਏਕੰਕਾਰ; ਨਾਮ ਉਰ ਧਾਰੰ ॥

ਚਾਰੇ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤ੍ਰ ਇਹੋ ਹੀ ਬੀਚਾਰੰ = ਵਿਚਾਰ ਕਹਿੰਦੇ ਹਨ ਕਿ ਏਕੰਕਾਰ = ਇਕ ਪਰਮਾਤਮਾ ਦਾ ਨਾਮ ਆਪਣੇ ਉਰ = ਹਿਰਦੇ ਵਿਚ ਧਾਰੰ = ਧਾਰਨ ਕਰੋ।

**ਅਥਵਾ** ਜੋ ਵੇਦਾਂ ਪੁਰਾਣਾਂ ਅਤੇ ਸ਼ਾਸਤ੍ਰਾਂ ਨੂੰ ਵਿਚਾਰ ਕੇ ਫਲ ਪ੍ਰਾਪਤ ਹੋਣਾ ਹੈ, ਉਹ ਪਰਮਾਤਮਾ ਦਾ ਨਾਮ ਹਿਰਦੇ ਵਿਚ ਧਾਰਨ ਕਰ ਕੇ ਸੁਖੈਨ ਹੀ ਪ੍ਰਾਪਤ ਹੋ ਜਾਂਦਾ ਹੈ।

**ਅਥਵਾ** ਜੋ ਬੇਦ = ਗਿਆਨ ਸਰੂਪ ਪੁਰਾਣ = ਪੁਰਾਤਨ ਸਰੂਪ ਸਾਸਤ੍ਰ = ਸੱਤ ਸਰੂਪ ਦੀ ਆਗਿਆ ਦੇਣ ਵਾਲਾ ਹੈ, ਉਸ ਦੀ ਵਿਚਾਰ ਕਰ ਕੇ ਇਕ ਓਅੰਕਾਰ ਸਰੂਪ ਦਾ ਨਾਮ ਹਿਰਦੇ ਵਿਚ ਧਾਰਨ ਕਰੋ **ਵਾ:** ਉਸ ਨੇ ਮਾਨੋ ਚਾਰੇ ਵੇਦ, ਅਠਾਰਾਂ ਪੁਰਾਣ ਅਤੇ ਛੇ ਸ਼ਾਸਤਰ ਆਦਿ ਸਭਨਾਂ ਨੂੰ ਵਿਚਾਰ ਲਿਆ ਹੈ, ਜਿਸ ਨੇ ਏਕੰਕਾਰ = ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਲਿਆ, ਵਸਾ ਲਿਆ ਹੈ।

## ਕੁਲਹ ਸਮੂਹ; ਸਗਲ ਉਧਾਰੰ ॥ ਬਡਭਾਗੀ ਨਾਨਕ; ਕੋ ਤਾਰੰ ॥੨੦॥

ਜੋ ਧਾਰਨ ਕਰਦਾ ਹੈ, ਉਹ ਆਪਣੀਆਂ ਸਮੂਹ = ਸਾਰੀਆਂ ਕੁਲਹ = ਕੁਲਾਂ ਅਤੇ ਸਗਲ = ਸਾਰੇ ਸਤਿਸੰਗੀਆਂ ਨੂੰ ਉਧਾਰੰ = ਤਾਰ ਲੈਂਦਾ ਹੈ। ਜੈਸਾ ਕਿ :

**ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥** *(ਅੰਗ ੯੨੮)*

**ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥** *(ਅੰਗ ੮੩੮)*

**ਵਾ:** ਜੋ ਇਹ ਸਾਰੀ ਦੈਵੀ ਸੰਪਦਾ ਰੂਪੀ ਕੁਲ ਆਸੁਰੀ ਸੰਪਦਾ ਦੇ ਦਬਾਅ ਹੇਠ ਆਈ ਹੋਈ ਸੀ, ਉਸ ਨੂੰ ਆਸੁਰੀ ਸੰਪਦਾ ਤੋਂ ਗੁਰਾਂ ਦੀ ਕਿਰਪਾ ਦੁਆਰਾ ਬਚਾ ਲਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰ ਬਡਭਾਗੀ = ਵੱਡਿਆਂ ਭਾਗਾਂ ਵਾਲਾ ਹੀ ਕੋ = ਕੋਈ ਆਪ ਤਰਦਾ ਤੇ ਹੋਰਨਾਂ ਨੂੰ ਤਾਰੰ = ਤਾਰਨਾ ਕਰਦਾ ਹੈ॥੨੦॥

## ਸਿਮਰਣੰ ਗੋਬਿੰਦ ਨਾਮੰ; ਉਧਰਣੰ ਕੁਲ ਸਮੂਹਣਹ ॥

ਹੇ ਭਾਈ ! ਗੋਬਿੰਦ = ਪ੍ਰਿਥਵੀ ਦੇ ਰੱਖਿਅਕ ਪਰਮਾਤਮਾ ਦੇ ਨਾਮੰ = ਨਾਮ ਦੇ ਸਿਮਰਣੰ = ਚਿੰਤਨ ਕਰਨ ਨਾਲ ਸਮੂਹਣਹ = ਸਾਰੀਆਂ ਕੁਲਾਂ ਉਧਰਣੰ = ਤਰ ਜਾਂਦੀਆਂ ਹਨ।

## ਲਬਧਿਅੰ ਸਾਧ ਸੰਗੇਣ, ਨਾਨਕ; ਵਡਭਾਗੀ ਭੇਟੰਤਿ ਦਰਸਨਹ ॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਨਾਮ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗੇਣ = ਸੰਗਤ ਵਿੱਚੋਂ ਲਬਧਿਅੰ = ਲੱਭਦਾ ਹੈ, ਵਡਭਾਗੀ = ਵੱਡੇ ਭਾਗਾਂ ਕਰਕੇ ਸਾਧਸੰਗਤ ਦੇ ਦਰਸਨਹ = ਦਰਸ਼ਨ ਭੇਟੰਤਿ = ਪ੍ਰਾਪਤ ਹੁੰਦੇ ਹਨ॥੨੧॥

## ਸਰਬ ਦੋਖ ਪਰੰਤਿਆਗੀ; ਸਰਬ ਧਰਮ ਦ੍ਰਿੜੰਤਣਃ[੧] ॥

('ਦ੍ਰਿੜੰਤਣਹ' ਉਚਾਰਣ ਹੈ)

ਜਿਸ ਨੇ ਸ਼ਬਦ ਸਪਰਸ਼ ਆਦਿ ਸਰਬ = ਸਾਰੇ ਦੋਖ = ਦੋਸ਼ ਪਰੰ = ਵਿਸ਼ੇਸ਼ ਕਰਕੇ ਤਿਆਗੀ = ਛੱਡ ਦਿੱਤੇ

---

੧. ਇਨ੍ਹਾਂ ਬਿੰਦੂਆਂ (ਃ) ਨੂੰ ਵਿਸਰਗਾਂ ਕਿਹਾ ਜਾਂਦਾ ਹੈ, ਜਿਨ੍ਹਾਂ ਦਾ ਉਚਾਰਣ ਅੱਧੇ ਹਾਹੇ ਦੇ ਸਮਾਨ ਹੈ।

ਹਨ **ਵਾ:** ਸਾਰੇ ਦੋਖਾਂ ਨੂੰ ਪਰੰ = ਦੂਰ ਤਿਆਗ ਦਿੱਤਾ ਹੈ **ਵਾ:** ਸਾਰੇ ਦੋਖਾਂ ਦਾ ਪਰੀਤਿਆਗ ਕੀਤਾ ਹੈ, ਉਸ ਨੇ ਸਰਬ = ਸਾਰੇ ਧਰਮ ਦ੍ਰਿੜੰਤਣਃ = ਦ੍ਰਿੜ੍ਹ ਕੀਤੇ ਹਨ **ਵਾ:** ਸਾਰੇ ਧਰਮਾਂ ਨੂੰ ਚਲਾਉਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਦ੍ਰਿੜ੍ਹ ਕੀਤਾ ਹੈ **ਅਥਵਾ** ਕਾਮ ਕ੍ਰੋਧ ਆਦਿ ਸਾਰੇ ਦੋਖਾਂ ਦਾ ਪਰੀਤਿਆਗ ਕੀਤਾ ਹੈ ਅਤੇ ਸਤ ਸੰਤੋਖ ਆਦਿ ਧਰਮ ਨੂੰ ਦ੍ਰਿੜ੍ਹ ਕੀਤਾ ਹੈ।

## ਲਬਧੇਣਿ ਸਾਧ ਸੰਗੇਣਿ; ਨਾਨਕ ਮਸਤਕਿ ਲਿਖ੍ਣਃ ॥੨੨॥

(‘ਲਿਖਿਅਣਹ’ ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਸਤਕਿ = ਮੱਥੇ ਉੱਪਰ ਸ੍ਰੇਸ਼ਟ, ਨਿਸ਼ਕਾਮ ਕਰਮ ਲਿਖ੍ਣਃ = ਲਿਖੇ ਹੋਏ ਹਨ, ਉਸ ਨੂੰ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗੇਣਿ = ਸੰਗਤ ਕਰਕੇ **ਵਾ:** ਸਾਧ ਸੰਗਤ ਵਿਚ ਹਰੀ ਲਬਧੇਣਿ = ਲੱਭ ਜਾਂਦਾ ਹੈ ॥੨੨॥

## ਹੋਯੋ ਹੈ ਹੋਵੰਤੋ; ਹਰਣ ਭਰਣ ਸੰਪੂਰਣਃ ॥

(‘ਹੋਇਓ’ ਅਤੇ ‘ਸੰਪੂਰਣਹ’ ਉਚਾਰਣ ਹੈ)

ਪਰਮਾਤਮਾ ਹੋਯੋ = ਪਿਛਲੇ ਸਮੇਂ ਵਿਚ ਮੌਜੂਦ ਸੀ, ਹੈ = ਹੁਣ ਵੀ ਵਿਆਪਕ ਹੈ ਅਤੇ ਹੋਵੰਤੋ = ਅੱਗੇ ਨੂੰ ਵੀ ਵਿਆਪਕ ਹੋਵੇਗਾ। ਜੈਸਾ ਕਿ :

**ਹੈ ਤੂਹੈ ਤੂ ਹੋਵਨਹਾਰ ॥** *(ਅੰਗ ੭੨੪)*

ਉਹ ਸਭ ਥਾਵਾਂ ਵਿਚ ਸੰਪੂਰਣਃ = ਪਰੀਪੂਰਨ, ਵਿਆਪਕ ਹੈ ਅਤੇ ਨੇਤ੍ਰਾਂ ਦੇ ਫੋਰ ਨਾਲ ਹੀ ਸੰਸਾਰ ਨੂੰ ਹਰਣ = ਨਾਸ਼ ਕਰ ਦੇਂਦਾ ਹੈ ਅਤੇ ਅੱਖ ਦੇ ਫੋਰ ਨਾਲ ਹੀ ਭਰਣ = ਪੈਦਾ ਕਰ ਦਿੰਦਾ ਹੈ। ਜੈਸਾ ਕਿ :

**ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥** *(ਅੰਗ ੨੧੨)*

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** *(ਅੰਗ ੨੮੪)*

## ਸਾਧੂ ਸਤਮ ਜਾਣੋ; ਨਾਨਕ ਪ੍ਰੀਤਿ ਕਾਰਣੰ ॥੨੩॥

ਹੇ ਭਾਈ! ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਨੂੰ ਸਤਮ = ਅਤਿਅੰਤ ਉੱਤਮ ਜਾਣੋ = ਜਾਨਣਾ ਕਰੋ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਾਧੂ ਵਾਹਿਗੁਰੂ ਦੀ ਪ੍ਰੀਤਿ = ਪ੍ਰੀਤੀ ਦਾ ਕਾਰਣੰ = ਕਾਰਨ ਹਨ ॥੨੩॥

## ਸੁਖੇਣ ਬੈਣ ਰਤਨੰ; ਰਚਨੰ ਕਸੁੰਭ ਰੰਗਣਃ ॥

(‘ਰੰਗਣਹ’ ਉਚਾਰਣ ਹੈ)

ਜੋ ਵਿਸ਼ਿਆਂ ਦੇ ਪੈਦਾ ਕਰਨ ਵਾਲੇ ਬੈਣ = ਬੋਲਾਂ ਨੂੰ ਸੁਖੇਣ = ਸੁਖ ਦੇਣ ਵਾਲੇ ਅਤੇ ਰਤਨੰ = ਮਾਣਿਕ ਦੀ ਨਿਆਈਂ ਕੀਮਤੀ ਜਾਣ ਕੇ ਸਾਂਭ ਕੇ ਰੱਖਦਾ ਹੈ **ਵਾ:** ਇਸਤਰੀ, ਪੁੱਤਰਾਂ ਆਦਿ ਦੇ ਬਚਨਾਂ ਨੂੰ ਸੁਖਦਾਈ ਸਮਝ ਕੇ ਉਨ੍ਹਾਂ ਨਾਲ ਰਤਨੰ = ਪ੍ਰੀਤੀ ਕਰਦਾ ਹੈ ਅਤੇ ਕਸੁੰਭ ਰੰਗਣਃ = ਕਸੁੰਭੇ ਰੰਗ ਦੀ ਨਿਆਈਂ ਖਿਨ ਭੰਗਰ ਸੰਸਾਰ ਦੀ ਰਚਨੰ = ਰਚਨਾ ਨੂੰ ਸਤ ਮੰਨੀ ਜਾਂਦਾ ਹੈ।

## ਰੋਗ ਸੋਗ ਬਿਓਗੰ; ਨਾਨਕ ਸੁਖੁ ਨ ਸੁਪਨਹ ॥੨੪॥

ਉਸ ਨੂੰ ਸਰੀਰਕ ਰੋਗ, ਸੋਗ = ਗ਼ਮ ਅਤੇ ਬਿਓਗੰ = ਵਿਛੋੜਾ ਵਿਆਪਦਾ ਰਹਿੰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੂੰ ਸੁਪਨਹ = ਸੁਪਨੇ ਵਿਚ ਵੀ ਕੋਈ ਸੁਖ ਪ੍ਰਾਪਤ ਨਹੀਂ ਹੋਵੇਗਾ।

## ਦੂਸਰਾ ਅਰਥ

**ਸੁਖੇਣ ਬੈਣ ਰਤਨੰ; ਰਚਨੰ ਕਸੁੰਭ ਰੰਗਣਃ ॥**

ਜੋ ਸੁਖੇਣ = ਸੁੱਖਾਂ ਦੇ ਦੇਣ ਵਾਲੇ **ਵਾ:** (ਸੁਖ + ਆਇਣ) ਸੁੱਖਾਂ ਦੇ ਘਰ ਸੰਤ ਜਨਾਂ, ਗੁਰਾਂ ਦੇ ਬੈਣ = ਬਚਨਾਂ ਵਿਚ ਰਤਨੰ = ਪ੍ਰੀਤੀ ਕਰਦਾ ਹੈ ਅਤੇ ਕੁਸੰਭੇ ਰੰਗ ਦੀ ਨਿਆਈਂ ਭੜਕੀਲੀ ਮਾਇਆ ਵਿਚ (ਰਚ+ਨੰ) ਰਚ = ਰਚਦਾ ਨੰ = ਨਹੀਂ ਹੈ।

**ਰੋਗ ਸੋਗ ਬਿਓਗੰ; ਨਾਨਕ ਸੁਖੁ ਨ ਸੁਪਨਹ ॥੨੪॥**

ਉਸ ਦਾ ਹਉਮੈ ਦੇ ਰੋਗ ਅਤੇ ਪ੍ਰਭੂ ਦੇ ਵਿਛੋੜੇ ਦੇ ਸੋਗ ਵੱਲੋਂ ਬਿਓਗੰ = ਵਿਯੋਗ ਹੋ ਗਿਆ ਹੈ ਭਾਵ ਰੋਗਾਂ-ਸੋਗਾਂ ਤੋਂ ਰਹਿਤ ਹੋ ਗਿਆ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸੁਪਨੇ ਰੂਪੀ ਸੰਸਾਰ ਵਿਚ ਪਰਚਦਾ ਨਹੀਂ ਹੈ ਅਤੇ ਉਸ ਨੂੰ ਸੁਖ ਹੀ ਸੁਖ ਪ੍ਰਾਪਤ ਹੋ ਜਾਂਦਾ ਹੈ **ਵਾ:** ਉਸ ਨੂੰ ਸੁਪਨੇ ਮਾਤਰ ਵੀ ਰੋਗ-ਸੋਗ ਨਹੀਂ ਵਿਆਪਦਾ ਅਤੇ ਆਤਮਾ ਆਨੰਦ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ॥੨੪॥

[ਮਹਲਾ ੫ ਗਾਥਾ ਸਮਾਪਤੰ]

# ਫੁਨਹੇ ਮਹਲਾ ੫

**ਫੁਨਹੇ :** ਫੁਨਹਾ ਪਦ ਪੁਨਃ ਦਾ ਹੀ ਦੂਸਰਾ ਰੂਪ ਹੈ। ਪੁਨਃ 'ਪੁਨਰ' ਦਾ ਧਾਤੂ ਪ੍ਣ ਹੈ, ਜਿਸ ਦਾ ਅਰਥ ਉਸਤਤ ਕਰਨੀ ਹੈ ਅਰ ਪ੍ਰਤੇ ਲੱਗ ਕੇ ਪੁਨਃ, ਪੁਨਰ ਪਦ ਬਣਦੇ ਹਨ। ਜਿਸ ਦਾ ਪ੍ਰਾਕ੍ਰਿਤ ਸਰੂਪ 'ਫੁਨਹ' ਹੈ। ਫੁਨਹ ਉਸ ਛੰਦ ਦਾ ਨਾਮ ਹੈ ਜਿਸ ਛੰਦ ਦੀ ਚਾਲ ਫੇਰ ਮੁੜ ਕੇ ਉਲਟਾਵੀਂ ਆਵੇ। ਪਿੰਗਲ ਵਿਚ ਇਸ ਛੰਦ ਦਾ ਨਾਮ ਅੜਿੱਲ ਹੈ। ਇਸ ਦਾ ਰੂਪ ਇਹ ਹੈ ਕਿ ਇਸ ਦੀ ਤੁਕ-ਤੁਕ ਵਿਚ ਇੱਕੀ ਮਾਤ੍ਰਾ, ਗਿਆਰਾਂ ਪਰ ਬਿਸਰਾਮ ਅਤੇ ਅੰਤਲੀ ਤੁਕ ਦੇ ਆਦਿ ਵਿਚ ਕੋਈ ਵਾਧੂ ਪਦ ਜੈਸਾ ਕਿ 'ਹੋ', 'ਹੋਜੀ', 'ਪਰਹਾ', 'ਹਰਿਹਾਂ' ਆਦਿ ਰੱਖ ਕੇ ਛੰਦ ਪੂਰਾ ਕੀਤਾ ਜਾਂਦਾ ਹੈ। ਜੈਸਾ ਕਿ :

**ਇੱਕੀ ਮੱਤਾ ਜਾਸ ਬਿਖੈ ਸੁਭ ਕਿੱਜਿਯੈ ॥**
**ਗਯਾਰਹਿ ਪੈ ਬਿਸਰਾਮ, ਸੁ ਨੀਕੇ ਦਿੱਜਿਯੈ ॥**
**ਚਾਰੋਂ ਤੁਕ ਇਹ ਭਾਂਤ, ਰਚੋ ਮਨ ਲਾਇਕੈ ॥**
**ਹੋ ਤਾਂਹਿ ਅੜਿੱਲ ਸੁ ਛੰਦ, ਸ਼ੇਸ਼ ਕਹਿ ਗਾਇਕੈ ॥**

ਗੁਰਬਾਣੀ ਵਿਚ ਉਦਾਹਰਣ ਵਜੋਂ :

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥**
**ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥**
**ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥** *(ਫੁਨਹੇ ਮਃ ੫, ਅੰਗ ੧੩੬੨)*

ਬਜੀਦ ਦੇ ਅੜਿਲ ਛੰਦ ਵੀ ਐਸੇ ਮਿਲਦੇ ਹਨ :

**ਰਾਮ ਨਾਮ ਕੀ ਲੂਟ, ਫਬੈ ਹੈ ਜੀਵ ਕੋ।**
**ਨਿਸ ਬਾਸੁਰ ਕਰ ਧਿਆਨ, ਸਿਮਰ ਤੂੰ ਪੀਵ ਕੋ।**
**ਯਿਹ ਹੈ ਬਾਤ ਪ੍ਰਸਿੱਧ, ਕਹਿਤ ਸਭ ਸਾਇਰੇ।**
**ਪਰਹਾ, ਬਜੀਦਾ, ਅਧਮ ਅਜਾਮਿਲ, ਤਰੇ ਨਾਰਾਇਣ ਗਾਇਰੇ।** *(ਡਾ. ਭਾਈ ਵੀਰ ਸਿੰਘ ਜੀ)*

ਇਸ ਛੰਦ ਦਾ ਨਾਮ 'ਹਰਿਹਾਂ', 'ਚਾਂਦ੍ਰਯਣ', 'ਪਰਿਹਾਂ', ਅਤੇ 'ਫੁਨਹਾ' ਵੀ ਹੈ, ਲੱਛਣ-ਚਾਰ ਚਰਣ। ਪ੍ਰਤਿ ਚਰਣ ਇੱਕੀ ਮਾਤ੍ਰਾ। ਪਹਿਲਾ ਵਿਸ਼ਰਾਮ ਗਿਆਰਾਂ ਮਾਤ੍ਰਾ ਪਰ ਜਗਣਾਂਤ ਅਤੇ ਦੂਜਾ ਦਸ ਮਾਤ੍ਰਾ ਪਰ ਰਗਣਾਂਤ।

ਉਦਾਹਰਣ ਵਜੋਂ :

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥**
**ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥** *(ਫੁਨਹੇ ਮਃ ੫, ਅੰਗ ੧੩੬੩)*

ਇਸ ਛੰਦ ਦੇ ਅੰਤਿਮ ਚਰਣ ਦੇ ਆਦਿ ਹੇ, ਹਰਹਾਂ, ਹੋ, ਫਰੀਦਾ, ਬਜੀਦਾ ਆਦਿਕ ਸੰਬੋਧਨ ਅਤੇ ਨਾਮ ਕਵੀ ਦੀ ਇੱਛਾ ਅਨੁਸਾਰ ਲਗਾਏ ਜਾ ਸਕਦੇ ਹਨ ਅਤੇ ਉਹ ਮਾਤ੍ਰਾ ਦੀ ਸੰਖਿਆ ਤੋਂ ਬਾਹਰ ਹੁੰਦੇ ਹਨ। *(ਮਹਾਨ ਕੋਸ਼)*

ਜਿਵੇਂ ਚੰਡੀ ਚਰਿਤ੍ਰ (ਉਕਤ ਬਿਲਾਸ) ਪਹਿਲੇ ਵਿਚ ਰੇਖਤ ਤੇ ਪੁਨਹ ਛੰਦ ਕਬਿੱਤ ਦੀ ਚਾਲ ਦੇ

ਹਨ। ਏਥੇ ਸਤਿਗੁਰੂ ਜੀ ਫੁਨਹੇ ਛੰਦ ਅੜਿੱਲ ਦੀ ਚਾਲ ਦੇ ਉਚਾਰਣ ਕਰਦੇ ਹਨ। ਕਈ ਛੰਦ ਸੁਤੰਤਰ (ਹੋਰ ਤਰੀਕੇ ਦੇ ਵੀ) ਆਉਣਗੇ।

**ਅਥਵਾ** (ਫੁਨ + ਹੇ) ਜਿਸ ਵਿਚ ਫੁਨ = ਪੁਨਾ-ਪੁਨਾ ਵਿਕਾਰਾਂ, ਮਨਮੱਤ ਦੇ ਹੇ = ਤਿਆਗ ਦਾ ਉਪਦੇਸ਼ ਹੋਵੇ।

**ਅਥਵਾ** (ਫੁਨ + ਹੇ) ਹੇ ਪਦ ਉਰਦੂ ਵਿਚ 'ਹ' ਦਾ ਹੈ ਭਾਵ ਜਿਸ ਵਿਚ ਫੁਨ-ਪੁਨਾ-ਪੁਨਾ ਹੇ = ਹਾਹਿਆਂ ਦੁਆਰਾ (ਹਰਿਹਾਂ, ਹੇ ਭਾਈ, ਹੇ ਸਖੀ ਆਦਿਕ ਵਾਕਾਂ ਦੁਆਰਾ) ਉਪਦੇਸ਼ ਦਿੱਤਾ ਜਾਵੇ।

**[ਅੰਗ ੧੩੬੧]**

# ਫੁਨਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮੌਉ ਨਾਮੇ ਪਿੰਡ ਵਿਚ (ਮਾਤਾ) ਗੰਗਾ ਜੀ ਨੂੰ ਵਿਆਹੁਣ ਲਈ ਗਏ ਸਨ, ਤਦੋਂ ਉਸ ਨਗਰ ਦੀਆਂ ਲੜਕੀਆਂ ਨੇ ਇਕ ਕਰੀਰ ਦੇ ਬ੍ਰਿਛ ਨੂੰ ਕਾਰੀਗਰ ਕੋਲੋਂ ਉਪਰੋਂ ਕਟਵਾ ਕੇ ਇਕ ਕਿੱਲੇ ਦੀ ਸ਼ਕਲ ਜਿਹਾ ਬਣਵਾ ਦਿੱਤਾ (ਉਸ ਸਮੇਂ ਦੇ ਲੋਕਾਂ ਦੇ ਇਹ ਆਮ ਹੀ ਸੁਭਾਅ ਹੋਇਆ ਕਰਦੇ ਸਨ ਕਿ ਉਹ ਲਾੜੇ ਦਾ ਬਲ ਦੇਖਿਆ ਕਰਦੇ ਸਨ ਕਿ ਇਹ ਕਿਤਨਾ ਕੁ ਬਲੀ ਯੋਧਾ ਹੈ) ਇਉਂ ਗੁਰਾਂ ਉੱਪਰ ਨਿਸਚਾ ਨਾ ਹੋਣ ਕਰਕੇ ਉਨ੍ਹਾਂ ਨੇ ਐਸਾ ਕੰਮ ਕੀਤਾ। ਜਿਸ ਵਕਤ ਸਤਿਗੁਰਾਂ ਦਾ ਵਿਆਹ ਦਾ ਕਾਰਜ ਹੋ ਗਿਆ, ਤਦੋਂ ਉਨ੍ਹਾਂ ਲੜਕੀਆਂ ਨੇ ਸਤਿਗੁਰਾਂ ਨੂੰ ਜੰਞ ਨਿਵਾਸ ਤੋਂ ਪਹਿਲਾਂ ਵੱਖਰੇ ਘਰ ਵਿਚ ਲਿਆਉਣ ਲਈ ਬੇਨਤੀ ਕੀਤੀ। ਉਸ ਵਕਤ ਸਤਿਗੁਰ ਜੀ ਆਪਣੇ ਪਿਤਾ (ਸ੍ਰੀ ਗੁਰੂ ਰਾਮਦਾਸ) ਜੀ ਤੋਂ ਆਗਿਆ ਪਾ ਕੇ ਘਰ ਵਿਚ ਆਏ। ਹਾਸਾ ਮਖ਼ੌਲ ਕਰਨ ਲਈ ਉਨ੍ਹਾਂ ਲੜਕੀਆਂ ਨੇ ਸਤਿਗੁਰਾਂ ਨੂੰ ਕਿੱਲਾ ਪੁੱਟਣ ਲਈ ਕਿਹਾ। ਤਦੋਂ ਘੋੜੇ ਉੱਪਰ ਚੜ੍ਹੇ ਹੋਇਆਂ ਸਤਿਗੁਰਾਂ ਨੇ ਨੇਜ਼ੇ ਜਾਂ ਪੈਰ ਦੀ ਠੋਕਰ ਨਾਲ ਉਸ ਕਰੀਰ ਦੇ ਮੁੱਢ ਨੂੰ ਜੜ੍ਹਾਂ ਤੋਂ ਪੁੱਟ ਦਿੱਤਾ। ਉਸ ਸਮੇਂ ਸਤਿਗੁਰਾਂ ਨੇ ਸੁਭਾਵਿਕ ਹੀ ਬਚਨ ਕਰ ਦਿੱਤੇ ਕਿ ਕਰਾਮਾਤ ਕਹਿਰ ਦਾ ਨਾਮ ਹੁੰਦਾ ਹੈ, ਤੁਸੀਂ ਸਾਡੀ ਕਰਾਮਾਤ ਪਰਖਣੀ ਚਾਹੀ ਹੈ। ਹੁਣ ਜਿਵੇਂ ਇਸ ਕਰੀਰ ਦੀਆਂ ਜੜ੍ਹਾਂ ਪੁੱਟੀਆਂ ਗਈਆਂ ਹਨ, ਉਵੇਂ ਇਸ ਮੌਉ ਪਿੰਡ ਦੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ। ਇਹ ਬਚਨ ਸੁਣ ਕੇ ਉਹ ਸਾਰੇ ਘਬਰਾ ਕੇ ਸਤਿਗੁਰਾਂ ਦੇ ਚਰਨੀਂ ਪੈ ਗਏ। ਸਤਿਗੁਰਾਂ ਨੇ ਕਿਹਾ ਕਿ ਏਥੇ ਸਾਡੀ ਯਾਦਗਾਰ ਵਿਚ ਗੁਰਦੁਆਰਾ ਬਣੇਗਾ ਪਰ ਨਗਰ ਏਥੋਂ ਉੱਜੜ ਕੇ ਹੋਰ ਥਾਂ ਵੱਸੇਗਾ। ਫੇਰ ਮਾਤਾ ਗੰਗਾ ਜੀ ਦੀ ਵੱਡੀ ਭੈਣ ਹਰਿਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਕੋਈ ਛੰਦ ਸੁਣਾਉ (ਕਿਉਂਕਿ ਉਸ ਸਮੇਂ ਲਾੜੇ ਕੋਲੋਂ ਛੰਦ ਪਰਾਗੇ ਸੁਣਨ ਦਾ ਆਮ ਹੀ ਰਿਵਾਜ ਸੀ) ਤਦੋਂ ਸਤਿਗੁਰਾਂ ਨੇ ਵਿਸ਼ਿਆਂ ਦਾ ਤਿਆਗ, ਪਰਮਾਤਮਾ ਦੀ ਪ੍ਰੀਤੀ ਅਤੇ ਇਸਤ੍ਰੀਆਂ ਨੂੰ ਪਤੀਬਰਤਾ ਧਰਮ ਵਿਚ ਪ੍ਰਪੱਕਤਾ ਰੱਖਣ ਲਈ ਸਭਨਾ ਦੇ ਪ੍ਰਥਾਏ ਇਹ ਪਾਵਨ ਫੁਨਹੇ ਨਾਮੇ ਬਾਣੀ ਵਿਚ ਉਪਦੇਸ਼ ਬਖ਼ਸ਼ਿਸ਼ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। ਪਹਿਲਾਂ ਪਰਮਾਤਮਾ ਦੇ ਸਨਮੁਖ ਮੰਗਲ ਰੂਪ ਵਿਚ ਉਚਾਰਣ ਕਰਦੇ ਹਨ।

## ਹਾਥਿ ਕਲੰਮ ਅਗੰਮ; ਮਸਤਕਿ ਲੇਖਾਵਤੀ ॥[੧]

ਹੇ ਪ੍ਰਭੂ ! ਤੇਰੇ ਹੁਕਮ ਰੂਪੀ ਹੱਥ ਵਿਚ ਅਗੰਮ = ਅਗੰਮੀ ਕਲੰਮ = ਕਲਮ ਪਕੜੀ ਹੋਈ ਹੈ ਜੋ ਸਭ ਦੇ ਮਸਤਕਿ = ਮੱਥੇ, ਅੰਤਹਕਰਨ ਉੱਪਰ ਪਰਾਲਬਧ ਰੂਪੀ ਲੇਖ ਲੇਖਾਵਤੀ = ਲਿਖਣ ਵਾਲੀ ਹੈ।

---

੧. ਇਹ ਸਲੋਕ ਕੁਝ ਪਾਠ-ਭੇਦ ਨਾਲ ਪਿੱਛੇ ਗਉੜੀ ਰਾਗ ਅੰਦਰ ੨੬੧ ਅੰਗ ਉੱਪਰ ਵੀ ਆ ਚੁੱਕਾ ਹੈ।

## ਉਰਝਿ ਰਹਿਓ ਸਭ ਸੰਗਿ; ਅਨੂਪ ਰੂਪਾਵਤੀ ॥

ਹੇ ਅਨੂਪ = ਉਪਮਾ ਤੋਂ ਰਹਿਤ ਰੂਪਾਵਤੀ = ਸਰੂਪ ਵਾਲੇ ਪ੍ਰਭੂ ! ਤੂੰ ਸਭ = ਸਾਰਿਆਂ ਦੇ ਸੰਗਿ = ਨਾਲ ਉਰਝਿ = ਮਿਲ ਰਹਿਓ = ਰਿਹਾ ਹੈਂ।

## ਉਸਤਤਿ ਕਹਨੁ ਨ ਜਾਇ; ਮੁਖਹੁ ਤੁਹਾਰੀਆ ॥

ਹੇ ਪ੍ਰਭੂ ! ਮੇਰੇ ਮੁਖਹੁ = ਮੁਖ ਤੋਂ ਤੁਹਾਰੀਆ = ਤੇਰੀ ਉਸਤਤਿ = ਵਡਿਆਈ ਕਹਨੁ = ਆਖੀ ਨਹੀਂ ਜਾਇ = ਜਾਂਦੀ, ਭਾਵ ਤੇਰੀ ਬਿਅੰਤ ਵਡਿਆਈ ਹੈ। ਜੈਸਾ ਕਿ :

**ਪਿਤਾ ਮੇਰੋ ਬਡੋ ਧਨੀ ਅਗਮਾ ॥**
**ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥** *(ਗੂਜਰੀ ਮ: ੫, ਅੰਗ ੪੦੭)*

## ਮੋਹੀ ਦੇਖਿ ਦਰਸੁ; ਨਾਨਕ ਬਲਿਹਾਰੀਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰਾ ਦਰਸ਼ਨ ਦੇਖਿ = ਵੇਖ ਕਰਕੇ ਜਨਾਂ ਦੀ ਬਿਰਤੀ, ਬੁੱਧੀ ਤੇਰੇ ਸਰੂਪ ਉਤੇ ਮੋਹੀ = ਮੋਹਿਤ ਹੋ ਗਈ ਹੈ, ਅਸੀਂ ਤੇਰੇ ਉੱਪਰੋਂ ਬਲਿਹਾਰੀਆ = ਬਲਿਹਾਰ ਜਾਂਦੇ ਹਾਂ ॥੧॥

ਅੱਗੇ ਸਤਿਗੁਰੂ ਸਾਹਿਬ ਜੀ ਉੱਤਮ ਅਤੇ ਮੱਧਮ ਸਖੀ ਦੇ ਅਲੰਕਾਰ ਦੁਆਰਾ ਜਗਿਆਸੂ ਅਤੇ ਮਹਾਤਮਾ ਦਾ ਸੰਬਾਦ ਕਥਨ ਕਰਦੇ ਹਨ।

## ਸੰਤ ਸਭਾ ਮਹਿ ਬੈਸਿ; ਕਿ ਕੀਰਤਿ ਮੈ ਕਹਾਂ ॥

ਜਗਿਆਸੂ ਸਖੀ ਆਖਦੀ ਹੈ ਕਿ ਹੇ ਮਹਾਤਮਾ ਰੂਪੀ ਸਖੀ ! ਤੇਰੇ ਵਰਗੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸਭਾ = ਸੰਗਤ ਮਹਿ = ਵਿਚ ਬੈਸਿ = ਬੈਠ ਕਰਕੇ ਕਿ = ਜੋ ਪਰਮਾਤਮਾ ਸਭ ਦੇ ਪੂਜਨ ਜੋਗ ਹੈ, ਮੈਂ ਉਸਦੀ ਕੀਰਤਿ = ਕੀਰਤਨ ਭਗਤੀ ਨੂੰ ਕਹਾਂ = ਆਖਣਾ ਕਰਦੀ ਹਾਂ।

## ਅਰਪੀ ਸਭੁ ਸੀਗਾਰੁ; ਏਹੁ ਜੀਉ ਸਭੁ ਦਿਵਾ ॥

ਸਭੁ = ਸਾਰਾ ਜਪ, ਤਪ, ਸਾਧਨਾ ਰੂਪੀ ਸੀਗਾਰੁ = ਸ਼ਿੰਗਾਰ ਪਰਮਾਤਮਾ ਨੂੰ ਅਰਪੀ = ਅਰਪਨ ਕਰਦੀ ਹਾਂ ਅਤੇ ਏਹੁ = ਇਹ ਜੀਉ = ਜ਼ਿੰਦਗੀ ਵੀ ਸਭੁ = ਸਾਰੀ ਉਸਨੂੰ ਭੇਟਾ ਦਿਵਾ = ਦੇਣਾ ਕਰਦੀ ਹਾਂ। ਅੱਗੋਂ ਮਹਾਤਮਾ ਰੂਪੀ ਸਖੀ ਆਖਦੀ ਹੈ।

## ਆਸ ਪਿਆਸੀ ਸੇਜ; ਸੁ ਕੰਤਿ ਵਿਛਾਈਐ ॥

ਹੇ ਜਗਿਆਸੂ ਰੂਪੀ ਸਖੀਏ ! ਹਰੀ ਦੀ ਪ੍ਰਾਪਤੀ ਦੀ ਆਸ = ਉਮੀਦ ਨਾਲ ਪਿਆਸੀ = ਤਿਹਾਈ ਹੋ ਕੇ ਸੁ = ਉਸ ਕੰਤਿ = ਪਤੀ ਪਰਮਾਤਮਾ ਲਈ ਸ਼ਰਧਾ ਰੂਪੀ ਸੇਜ ਵਿਛਾਈਐ = ਵਿਛਾਉਣਾ ਕਰ **ਵਾ:** ਸ਼ਰਧਾ ਵਸ਼ਿਸ਼ਟ ਅੰਤਹਕਰਨ ਦੀ ਬਿਰਤੀ ਨੂੰ ਕਰ ਭਾਵ ਅੰਤਹਕਰਨ ਰੂਪੀ ਪਲੰਘ ਉੱਪਰ ਪਤੀ ਪਰਮਾਤਮਾ ਦੀ ਪ੍ਰਾਪਤੀ ਦੀ ਸਿਖਿਆਤਤਾ ਲਈ ਸ਼ਰਧਾ ਧਾਰਨ ਕਰ।

## ਹਰਿਹਾਂ ਮਸਤਕਿ ਹੋਵੈ ਭਾਗੁ; ਤ ਸਾਜਨੁ ਪਾਈਐ ॥੨॥

ਹੇ ਹਰਿਹਾਂ **ਵਾ:** ਹੇ ਜਗਿਆਸੂ ਰੂਪੀ ਸਖੀ ![੧] ਜੇਕਰ ਤੇਰੇ ਅੰਤਹਕਰਨ ਰੂਪੀ ਮਸਤਕਿ = ਮੱਥੇ ਦੇ ਸ੍ਰੇਸ਼ਟ ਭਾਗੁ = ਕਰਮ, ਲੇਖ ਹੋਵੈ = ਹੋਣਗੇ ਤਦੋਂ ਤੂੰ ਸਾਜਨੁ = ਸੱਜਣ ਰੂਪ ਪ੍ਰਭੂ ਨੂੰ ਪਾਈਐ = ਪਾ ਲਵੇਂਗੀ।

---

੧. **ਹਰਿਹਾਂ** : (੧) ਕਾਵਯਾ ਅਨੁਸਾਰ ਕੇਵਲ ਟਿਕਾਉ ਮਾਤ੍ਰ ਹੈ। (੨) ਪੁਰਾਤਨ ਦੇਸ਼ ਭਾਸ਼ਾ ਅਨੁਸਾਰ ਹਾਂ ਠੀਕ ਹੈ। ਬੇਸ਼ਕ ☛

ਸਤਿਗੁਰੂ ਜੀ ਜਗਿਆਸੂ ਨੂੰ ਸਰਲ ਤਰੀਕੇ ਨਾਲ ਗੋਹਝ ਗੱਲ ਪਹਿਲਾਂ ਬਾਹਰੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ, ਫੇਰ ਇਸਦਾ ਅੰਤ੍ਰੀਵ ਭਾਵ ਅੱਗੇ ਆਵੇਗਾ॥੨॥

## ਸਖੀ ਕਾਜਲ ਹਾਰ ਤੰਬੋਲ; ਸਭੈ ਕਿਛੁ ਸਾਜਿਆ ॥

ਪਹਿਲਾਂ ਬਾਹਰੀ ਦ੍ਰਿਸ਼ਟਾਂਤ ਵਿਚ ਸਮਝਣਾ ਕਿ ਹੇ ਸਖੀ = ਸਹੇਲੀਏ ! ਮੈਂ ਪਤੀ ਦੀ ਪ੍ਰਾਪਤੀ ਲਈ ਅੱਖਾਂ ਵਿਚ ਕਾਜਲ = ਕੱਜਲ, ਗਲੇ ਵਿਚ ਹਾਰ, ਮੁਖ ਵਿਚ ਤੰਬੋਲ = ਪਾਨਾਂ ਦਾ ਬੀੜਾ ਆਦਿ ਸਭੈ = ਸਾਰਾ ਕਿਛੁ = ਕੁਝ ਸ਼ਿੰਗਾਰ ਸਾਜਿਆ = ਸਾਜਨਾ ਕੀਤਾ ਹੈ।

## ਸੋਲਹ ਕੀਏ ਸੀਗਾਰ; ਕਿ ਅੰਜਨੁ ਪਾਜਿਆ ॥

ਹੇ ਸਖੀ ! ਮੈਂ ਆਪਣੇ ਤਨ ਉੱਪਰ ਸੋਲਹ ਸੀਗਾਰ = ਸੋਲਾਂ ਸ਼ਿੰਗਾਰ[1] ਵੀ ਕੀਏ = ਕੀਤੇ ਹਨ ਅਤੇ ਕਿ = ਜੋ ਅੱਖਾਂ ਵਿਚ ਪਾਉਣ ਵਾਲਾ ਅੰਜਨੁ = ਸੁਰਮਾ ਹੈ, ਉਹ ਵੀ ਪਾਜਿਆ = ਪਾਉਣਾ ਕੀਤਾ ਹੈ।

## ਜੇ ਘਰਿ ਆਵੈ ਕੰਤੁ; ਤ ਸਭੁ ਕਿਛੁ ਪਾਈਐ ॥

ਹੇ ਸਖੀ ! ਜੇ = ਜੇਕਰ ਹੁਣ ਮੇਰੇ ਘਰ ਵਿਚ ਕੰਤੁ = ਪਤੀ ਆਵੈ = ਆ ਜਾਵੇ ਤ = ਤਦ ਸਭੁ = ਸਾਰਾ ਕਿਛੁ = ਕੁਝ ਪਾਈਐ = ਪਾ ਲਈਦਾ ਹੈ **ਵਾ:** ਇਹ ਪਾਇਆ ਹੋਇਆ ਸਫਲਾ ਹੈ।

## ਹਰਿਹਾਂ ਕੰਤੈ ਬਾਝੁ ਸੀਗਾਰੁ; ਸਭੁ ਬਿਰਥਾ ਜਾਈਐ ॥੩॥

ਹੇ ਹਰਿਹਾਂ **ਵਾ:** ਹੇ ਸਖੀ ! ਕੰਤੈ = ਪਤੀ ਦੀ ਪ੍ਰਾਪਤੀ ਤੋਂ ਬਾਝੁ = ਬਿਨਾਂ ਇਹ ਕੀਤਾ ਹੋਇਆ ਸ਼ਿੰਗਾਰ ਸਭੁ = ਸਾਰਾ ਬਿਰਥਾ = ਵਿਅਰਥ ਹੀ ਜਾਈਐ = ਚਲਾ ਜਾਂਦਾ ਹੈ॥੩॥

ਏਸੇ ਪ੍ਰਕਾਰ ਜਗਿਆਸੂ ਰੂਪੀ ਸਖੀ ਮਹਾਤਮਾ ਅੱਗੇ ਬੇਨਤੀ ਕਰਦੀ ਹੈ ਕਿ :

### ਦੂਜਾ ਅਰਥ

### ਸਖੀ ਕਾਜਲ ਹਾਰ ਤੰਬੋਲ; ਸਭੈ ਕਿਛੁ ਸਾਜਿਆ ॥

ਹੇ ਮਹਾਤਮਾ ਰੂਪ ਉੱਤਮ ਸਖੀ ! ਮੈਂ ਸਮਾਧੀ ਲਾਉਣ ਰੂਪੀ ਕਾਜਲ = ਕੱਜਲ, ਹਰਿ ਹਰਿ ਨਾਮ ਦਾ ਉਚਾਰਣ ਰੂਪੀ ਹਾਰ ਅਤੇ ਮਹਾਂਵਾਕਾਂ ਦਾ ਉਚਾਰਣ ਰੂਪੀ ਤੰਬੋਲ = ਪਾਨਾਂ ਦਾ ਬੀੜਾ ਆਦਿ ਸਭੁ = ਸਾਰੇ ਸਾਧਨਾਂ ਨੂੰ ਸਾਜਿਆ = ਸਜਾਉਣਾ ਕੀਤਾ ਹੈ।

### ਸੋਲਹ ਕੀਏ ਸੀਗਾਰ; ਕਿ ਅੰਜਨੁ ਪਾਜਿਆ ॥

ਦਸ ਇੰਦ੍ਰੇ, ਪੰਜ ਪ੍ਰਾਣ ਅਤੇ ਇਕ ਮਨ ਇਨ੍ਹਾਂ ਦਾ ਨਿਰੋਧ ਕਰਨ ਰੂਪ ਸੋਲ੍ਹਾਂ ਸ਼ਿੰਗਾਰ ਵੀ ਕੀਤੇ ਹਨ ਤੇ ਬੁੱਧ ਰੂਪੀ ਅੱਖਾਂ ਵਿਚ ਸ਼ਾਸਤ੍ਰ ਗਿਆਨ ਰੂਪੀ ਸੁਰਮਾ ਵੀ ਪਾਜਿਆ = ਪਾਉਣਾ ਕੀਤਾ ਹੈ।

---

☛ ਠੀਕ ਹੈ (੩) ਸੰਪ੍ਰਦਾ ਅਨੁਸਾਰ ਮਾਤਾ ਗੰਗਾ ਜੀ ਦੀ ਭੈਣ ਦਾ ਨਾਮ ਹੈ। (੪) ਵਿਆਕਰਨ ਅਨੁਸਾਰ ਕੋਮਲ ਅਲਾਪ ਸੰਬੋਧਨ ਹੈ। ਅਰਥ ਹੈ : ਹੇ ਭਾਈ, ਹੇ ਮਿੱਤ੍ਰ—ਹੇ ਪਿਆਰੇ ਵੀ ਬਣਦਾ ਹੈ।

੧. **ਸੋਲ੍ਹਾਂ ਸ਼ਿੰਗਾਰ**—ਜੈਸਾ ਕਿ : **ਤ੍ਰੈ ਕਾਲੇ ਦੋ ਉਜਲੇ ਪਤਲੇ ਪੰਜ ਪ੍ਰਕਾਰ। ਚਾਰ ਕਠਨ ਦੋ ਚੀਕਨੇ ਯਹ ਸੋਲਾਂ ਸ਼ਿੰਗਾਰ।**

**ਤ੍ਰੈ ਕਾਲੇ**—ਸਿਰ ਦੇ ਕੇਸ, ਨੇਤ੍ਰਾਂ ਦੀਆਂ ਧੀਰੀਆਂ, ਅਸਥਨਾਂ ਦੀਆਂ ਨੋਕਾਂ।

**ਦੋ ਉਜਲੇ**—ਨਹੁੰ, ਦੰਦ।

**ਪਤਲੇ ਪੰਜ ਪ੍ਰਕਾਰ**—ਹੋਂਠ, ਨੱਕ, ਗਰਦਨ, ਲੱਕ, ਉਂਗਲੀਆਂ।

**ਚਾਰ ਕਠਨ**—ਦੋ ਬਾਹਵਾਂ ਦੇ ਡੌਲੇ, ਦੋਵੇਂ ਪੱਟ।

**ਦੋ ਚੀਕਨੇ**—ਦੋਵੇਂ ਅਸਥਨ, ਇਹ ਕੁਦਰਤ ਦੇ ਬਣਾਏ ਹੋਏ ਸੋਲ੍ਹਾਂ ਸ਼ਿੰਗਾਰ ਹਨ ਜੋ ਲੱਖਾਂ ਵਿੱਚੋਂ ਕਿਸੇ ਇਕ ਦੇ ਹੋ ਸਕਦੇ ਹਨ।

**ਅਥਵਾ** ਤ੍ਰੈ ਕਾਲੇ = ਤਿੰਨ ਕਾਲ ਸੰਧਿਆ ਕਰਨੀ **ਵਾ:** ਤਿੰਨਾਂ ਗੁਣਾਂ ਦਾ ਲੈ ਕਰਨਾ, ਦੋ ਉਜਲੇ = ਲੋਕ ਅਤੇ ਪ੍ਰਲੋਕ ਦੋਵੇਂ ਉੱਜਲ ਕਰ ਲੈਣੇ **ਵਾ:** ਲੋਕ ਪ੍ਰਲੋਕ ਵਿਚ ਉੱਜਲ ਜੱਸ ਕਰਵਾ ਲੈਣਾ। ਪਤਲੇ ਪੰਜ ਪ੍ਰਕਾਰ = ਪੰਜ ਕਾਮਾਦਿਕ ਵਿਕਾਰਾਂ ਨੂੰ ਪਤਲਾ ਕਰਨਾ ਭਾਵ ਉਨ੍ਹਾਂ ਵੱਲੋਂ ਬਿਰਤੀ ਉਥਾਨ ਕਰਕੇ ਉਨ੍ਹਾਂ ਦੀ ਵਾਸ਼ਨਾ ਸੂਖਮ ਕਰ ਦੇਣੀ।

ਚਾਰ ਕਠਨ = ਚਾਰ ਸਾਧਨਾਂ (ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ) ਨੂੰ ਪੁਸ਼ਟ ਕਰਨਾ ਭਾਵ ਚੰਗੀ ਤਰ੍ਹਾਂ ਪ੍ਰਪੱਕ ਕਰਨਾ।

ਦੋ ਚੀਕਨੇ = ਮਨ ਅਤੇ ਬੁੱਧ ਦੋਵੇਂ ਪ੍ਰੇਮ ਵਿਚ ਸਨਿਗਧ ਕਰ ਲੈਣੇ। ਮੈਂ ਇਨ੍ਹਾਂ ਸਾਧਨਾ ਨੂੰ ਕਰਨ ਰੂਪ ਸੋਲਾਂ ਸ਼ਿੰਗਾਰ ਵੀ ਕੀਤੇ ਹਨ।

**ਜੇ ਘਰਿ ਆਵੈ ਕੰਤੁ; ਤ ਸਭੁ ਕਿਛੁ ਪਾਈਐ ॥**

ਅੱਗੋਂ ਮਹਾਤਮਾ ਰੂਪੀ ਸਖੀ ਆਖਦੀ ਹੈ ਕਿ ਹੇ ਜਗਿਆਸੂ ਰੂਪੀ ਸਖੀਏ! ਜੇਕਰ ਤੇਰੇ ਹਿਰਦੇ ਰੂਪੀ ਘਰ ਵਿਚ ਪਰਮਾਤਮਾ ਰੂਪ ਪਤੀ ਆ ਕੇ ਸਖਿਆਤਕਾਰ ਹੋ ਜਾਵੇ ਤਾਂ ਤੇਰਾ ਇਹ ਸਾਧਨਾ ਰੂਪੀ ਸਾਰਾ ਕੁਝ ਸ਼ਿੰਗਾਰ ਪਾਇਆ ਹੋਇਆ ਸਫਲਾ ਹੈ।

**ਹਰਿਹਾਂ ਕੰਤੈ ਬਾਝੁ ਸੀਗਾਰੁ; ਸਭੁ ਬਿਰਥਾ ਜਾਈਐ ॥੩॥**

ਹੇ ਸਖੀ! ਕੰਤੈ = ਪਤੀ ਪਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ ਇਨ੍ਹਾਂ ਸਾਧਨਾ ਦਾ ਹੰਕਾਰ ਕਰਨ ਨਾਲ ਇਹ ਸਭੁ = ਸਾਰੇ ਵਿਅਰਥ ਹੀ ਚਲੇ ਜਾਂਦੇ ਹਨ ਅਰਥਾਤ ਪਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ ਇਹ ਸਾਰੇ ਸਾਧਨ ਨਿਸਫਲ ਹਨ ਇਸ ਲਈ ਪ੍ਰਭੂ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ ਪਰ ਇਹ ਪ੍ਰਾਪਤੀ ਉਸ ਕੰਤ ਪ੍ਰਭੂ ਦੀ ਆਪਣੀ ਕ੍ਰਿਪਾਲਤਾ ਨਾਲ ਹੁੰਦੀ ਹੈ, ਸਾਧਨਾ ਦੀ ਹੰਗਤਾ ਕਰਕੇ ਨਹੀਂ ਹੁੰਦੀ। ਇਸ ਲਈ ਨਿਰਮਾਣ ਹੋ ਕੇ ਪ੍ਰਭੂ ਦੇ ਦੁਆਰੇ ਵਿਚ ਡਿੱਗਣਾ ਚਾਹੀਦਾ ਹੈ॥੩॥

## ਜਿਸੁ ਘਰਿ ਵਸਿਆ ਕੰਤੁ; ਸਾ ਵਡਭਾਗਣੇ ॥

ਹੇ ਸਖੀ! ਜਿਸ ਦੇ ਹਿਰਦੇ ਰੂਪੀ ਘਰ ਵਿਚ ਕੰਤੁ = ਪਤੀ ਪਰਮਾਤਮਾ ਵਸਿਆ = ਵੱਸ ਗਿਆ ਭਾਵ ਸਖਿਆਤਕਾਰ ਹੋ ਗਿਆ ਹੈ, ਸਾ = ਉਹ ਜਗਿਆਸੂ ਰੂਪੀ ਇਸਤ੍ਰੀ ਵਡਭਾਗਣੇ = ਵੱਡਿਆਂ ਭਾਗਾਂ ਵਾਲੀ ਹੈ।

## ਤਿਸੁ ਬਣਿਆ, ਹਭੁ ਸੀਗਾਰੁ; ਸਾਈ ਸੋਹਾਗਣੇ ॥

ਤਿਸੁ = ਉਸਦਾ ਸ੍ਰਵਣ, ਮੰਨਣ, ਨਿਧਿਆਸਣ ਆਦਿ ਹਭੁ = ਸਾਰੇ ਸਾਧਨਾਂ ਰੂਪੀ ਸ਼ਿੰਗਾਰ ਸਫਲ ਬਣਿਆ ਹੈ ਭਾਵ ਸਾਰੇ ਸਾਧਨ ਸਫਲੇ ਹਨ ਅਤੇ ਸਾਈ = ਉਹੋ ਹੀ ਸੋਹਾਗਣੇ = ਸੋਹਾਗਵੰਤੀ, ਪਰਮਾਤਮਾ ਦੇ ਅਨੰਦ ਵਾਲੀ ਹੈ।

## ਹਉ ਸੁਤੀ, ਹੋਇ ਅਚਿੰਤ; ਮਨਿ ਆਸ ਪੁਰਾਈਆ ॥

ਹੇ ਜਗਿਆਸੂ ਰੂਪੀ ਸਖੀ! ਇਸ ਲਈ ਹਉ = ਮੈਂ ਸਭ ਅਚਿੰਤ = ਚਿੰਤਾਵਾਂ ਤੋਂ ਰਹਿਤ ਹੋਇ = ਹੋ ਕੇ ਨਿਰਵਿਕਲਪ ਸਮਾਧੀ ਵਿਚ ਸੁੱਤੀ ਹਾਂ ਅਤੇ ਮੇਰੇ ਮਨਿ = ਹਿਰਦੇ ਦੀ ਸਭ ਆਸਾ = ਉਮੀਦ ਪੁਰਾਈਆ = ਪੂਰੀ ਹੋ ਗਈ ਹੈ।

## ਹਰਿਹਾਂ ਜਾ ਘਰਿ ਆਇਆ ਕੰਤੁ; ਤ ਸਭੁ ਕਿਛੁ ਪਾਈਆ ॥੪॥

ਹੇ ਹਰਿਹਾਂ **ਵਾ:** ਹੇ ਸਖੀ! ਜਾ = ਜਦੋਂ ਹਿਰਦੇ ਰੂਪੀ ਘਰ ਵਿਚ ਕੰਤੁ = ਪਤੀ ਪਰਮਾਤਮਾ ਆਇਆ = ਆ ਕੇ ਪ੍ਰਾਪਤ ਹੋ ਗਿਆ, ਤ = ਤਦੋਂ ਸਭੁ = ਸਾਰਾ ਕਿਛੁ = ਕੁਝ ਹੀ ਪਾਈਆ = ਪਾ ਲਿਆ॥੪॥ ਜੈਸਾ ਕਿ:

ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥੧॥
ਮਃ ੫ ॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥
ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥ (ਅੰਗ ੧੦੯੫)

[ਅੰਗ ੧੩੬੨]

## ਆਸਾ ਇਤੀ ਆਸਕਿ; ਆਸ ਪੁਰਾਈਐ ॥

(ਦੂਸਰਾ ਪਾਠ 'ਕਿ ਆਸ ਪੁਰਾਈਐ')[1]

ਹੇ ਪ੍ਰਭੂ ! ਮੈਂ ਆਸਕਿ = ਪ੍ਰੇਮੀ ਨੂੰ ਤੇਰੇ ਦਰਸ਼ਨਾਂ ਦੀ ਇਤੀ = ਬਿਅੰਤ ਆਸਾ = ਉਮੀਦ ਹੈ। ਮੇਰੀ ਇਸ ਆਸ = ਉਮੀਦ ਨੂੰ ਪੁਰਾਈਐ = ਪੂਰਨ ਕਰ **ਵਾ:** ਮੈਂ ਆਸ਼ਕ ਦੀ ਹੋਰ ਆਸਾ ਇਤੀ = ਸਮਾਪਤ ਹੋ ਗਈ ਹੈ ਇਕ ਤੇਰੀ ਪ੍ਰਾਪਤੀ ਦੀ ਆਸਾ ਪੂਰੀ ਕਰ **ਵਾ:** ਕਿ = ਜੋ ਮੇਰੇ ਦਿਲ ਦੀ ਆਸਾ ਹੈ ਉਹ ਪੂਰਨ ਕਰੋ।

## ਸਤਿਗੁਰ ਭਏ ਦਇਆਲ; ਤ ਪੂਰਾ ਪਾਈਐ ॥

(ਮਹਾਤਮਾ ਰੂਪੀ ਸਖੀ ਆਖਦੀ ਹੈ ਕਿ) ਹੇ ਸਖੀ ! ਜਦੋਂ ਸਤਿਗੁਰੂ ਜੀ ਦਇਆਲ = ਕ੍ਰਿਪਾਲੂ ਭਏ = ਹੋਏ, ਤ = ਤਦੋਂ ਹੀ ਪੂਰਾ = ਪੂਰਨ ਪ੍ਰਭੂ ਪਾਈਐ = ਪਾ ਲਈਦਾ ਹੈ।

## ਮੈ ਤਨਿ ਅਵਗਣ ਬਹੁਤੁ; ਕਿ ਅਵਗਣ ਛਾਇਆ ॥

(ਜਗਿਆਸੂ ਰੂਪੀ ਸਖੀ ਆਖਦੀ ਹੈ ਕਿ) ਹੇ ਮਹਾਤਮਾ ਰੂਪੀ ਸਖੀ ! ਮੈਂ = ਮੇਰੇ ਤਨਿ = ਸਰੀਰ ਵਿਚ ਬਹੁਤੁ = ਬੇਅੰਤ ਅਵਗਣ = ਗੁਨਾਹ ਹਨ, ਕਿ = ਜੋ ਇਨ੍ਹਾਂ ਅਵਗਣ = ਗੁਨਾਹਾਂ ਕਰਕੇ ਮੇਰਾ ਮਨ ਵੀ ਛਾਇਆ = ਢੱਕਿਆ ਗਿਆ ਹੈ।

## ਹਰਿਹਾਂ ਸਤਿਗੁਰ ਭਏ ਦਇਆਲ; ਤ ਮਨੁ ਠਹਰਾਇਆ ॥੫॥

ਹੇ ਹਰਿਹਾਂ **ਵਾ:** ਮਹਾਤਮਾ ਰੂਪੀ ਸਖੀ ਆਖਦੀ ਹੈ ਕਿ ਹੇ ਜਗਿਆਸੂ ਸਖੀ ! ਜਦੋਂ ਸਤਿਗੁਰੂ ਜੀ ਦਇਆਲ = ਦਿਆਲੂ ਭਏ = ਹੋਏ, ਤ = ਤਦੋਂ ਹੀ ਇਹ ਮਨ ਤੁਰੀਆ ਪਦ ਵਿਚ ਠਹਰਾਇਆ = ਇਸਥਿਤ ਹੁੰਦਾ ਹੈ ॥੫॥

## ਕਹੁ ਨਾਨਕ ਬੇਅੰਤੁ; ਬੇਅੰਤੁ ਧਿਆਇਆ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬੇਅੰਤੁ = ਅੰਤ ਤੋਂ ਰਹਿਤ ਪਰਮਾਤਮਾ ਨੂੰ ਬੇਅੰਤ = ਅਨੰਤ ਰਿਖੀ-ਮੁਨੀਆਂ ਨੇ ਮਨ, ਬਾਣੀ ਸਰੀਰ ਕਰਕੇ ਧਿਆਇਆ = ਆਰਾਧਨਾ ਕੀਤਾ ਹੈ **ਵਾ:** ਬਿਅੰਤ ਬਿਅੰਤ ਕਰਕੇ ਧਿਆਉਣਾ ਕੀਤਾ ਹੈ।

## ਦੁਤਰੁ ਇਹੁ ਸੰਸਾਰੁ; ਸਤਿਗੁਰੂ ਤਰਾਇਆ ॥

ਇਹੁ = ਇਹ ਸੰਸਾਰੁ = ਜਗਤ ਦੁਤਰੁ = ਕਠਿਨਤਾਈ ਨਾਲ ਤਰਨ ਵਾਲਾ ਹੈ, ਸਤਿਗੁਰਾਂ ਨੇ ਉਨ੍ਹਾਂ ਧਿਆਉਣ ਵਾਲਿਆਂ ਨੂੰ ਨਾਮ ਰੂਪੀ ਜਹਾਜ਼ ਉੱਪਰ ਚੜ੍ਹਾਅ ਕੇ ਸੁਖੈਨ ਹੀ ਤਰਾਇਆ = ਤਾਰਨਾ ਕੀਤਾ ਹੈ।

---

੧. ਇਹ ਦੂਸਰਾ ਪਾਠ ਗੋਬਿੰਦ ਦਾਸ ਦੇ ਪ੍ਰਯਾਵਾਂ ਅਨੁਸਾਰ ਹੈ।

## ਮਿਟਿਆ ਆਵਾ ਗਉਣੁ; ਜਾਂ ਪੂਰਾ ਪਾਇਆ ॥

ਜਾਂ = ਜਦੋਂ ਉਨ੍ਹਾਂ ਨੇ ਸਤਿਗੁਰਾਂ ਦੁਆਰਾ ਪੂਰਾ = ਪੂਰਨ ਗਿਆਨ, ਪ੍ਰਭੂ ਪਾਇਆ = ਪਾ ਲਿਆ, ਤਦੋਂ ਉਨ੍ਹਾਂ ਦਾ ਆਵਾ ਗਉਣ = ਆਉਣਾ ਜਾਣਾ ਭਾਵ ਜੰਮਣਾ ਮਰਨਾ ਮਿਟਿਆ = ਮਿਟ ਗਿਆ ਹੈ।

## ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ; ਸਤਿਗੁਰ ਤੇ ਪਾਇਆ ॥੬॥

ਹੇ ਹਰਿਹਾਂ **ਵਾ:** ਹੇ ਜਗਿਆਸੂ ਰੂਪ ਸਖੀ ! ਹਰਿ = ਪਰਮਾਤਮਾ ਕਾ = ਦਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਸਤਿਗੁਰੂ ਤੇ = ਤੋਂ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ ॥੬॥

## ਮੇਰੈ ਹਾਥਿ ਪਦਮੁ; ਆਗਨਿ ਸੁਖ ਬਾਸਨਾ ॥

ਜਿਸ ਪ੍ਰਭੂ ਦੇ ਸਰਗੁਣ ਸਰੂਪ ਦੇ ਹੱਥਾਂ ਵਿਚ, ਸੰਖ ਚੱਕ੍ਰ, ਗਦਾ, ਪਦਮ = ਕਵਲ ਫੁੱਲ, ਆਦਿ ਚਿੰਨ੍ਹ ਪਕੜੇ ਹੋਏ ਹਨ[1], ਉਸ ਸਰਗੁਣ ਸਰੂਪ ਪ੍ਰਭੂ ਦਾ ਮੇਰੇ ਹਿਰਦੇ ਰੂਪੀ ਆਗਨਿ = ਵਿਹੜੇ ਵਿਚ ਗੁਰਾਂ ਦੀ ਕਿਰਪਾ ਨਾਲ ਸੁਖ ਪੂਰਬਕ ਧਿਆਨ ਵੱਸ ਰਿਹਾ ਹੈ ਭਾਵ ਸੁੱਖ ਦੇ ਰਿਹਾ ਹੈ **ਵਾ:** ਹੇ ਸਖੀ ! ਮੇਰੇ ਹਿਰਦੇ ਰੂਪੀ ਹਾਥਿ = ਹੱਥ ਵਿਚ ਪ੍ਰਭੂ ਦਾ ਪ੍ਰੇਮ ਰੂਪੀ ਪਦਮ[2] = ਕਵਲ ਹੈ ਅਤੇ ਮੇਰੇ ਅੰਤਹਕਰਨ ਰੂਪੀ ਆਗਨਿ = ਵਿਹੜੇ ਵਿੱਚੋਂ ਸੁਖ ਸਰੂਪ ਦੀ ਭਗਤੀ ਦੀ ਬਾਸਨਾ = ਸੁਗੰਧੀ ਨਿਕਲ ਰਹੀ ਹੈ।

**ਅਥਵਾ** ਮੇਰੇ ਅੰਤਹਕਰਨ ਰੂਪੀ ਹੱਥ ਵਿਚ ਪਦਮੁ = ਕਵਲ ਦੀ ਨਿਆਈਂ ਨਿਰਲੇਪ ਰਹਿਣ ਵਾਲਾ ਪ੍ਰਭੂ ਸਿਖਿਆਤ ਹੋਇਆ ਹੈ, ਇਸ ਲਈ ਉਸ ਆਗਨਿ = ਪਿਆਰੇ ਦੀ ਪ੍ਰਾਪਤੀ ਕਰਕੇ ਮੇਰਾ ਸੁਖ ਸਰੂਪ ਵਿਚ ਵੱਸਣਾ ਹੋਇਆ ਹੈ।

**ਅਥਵਾ** ਜਿਨ੍ਹਾਂ ਤੀਸਰੇ ਸਤਿਗੁਰਾਂ ਦੇ ਚਰਨਾਂ ਵਿਚ ਪਦਮ ਦਾ ਚਿੰਨ੍ਹ ਹਾਥਿ = ਹੈ, ਉਨ੍ਹਾਂ ਸਤਿਗੁਰਾਂ ਦਾ ਧਿਆਨ ਜਦੋਂ ਮੇਰੇ ਹਿਰਦੇ ਰੂਪੀ ਵਿਹੜੇ ਵਿਚ ਵੱਸਿਆ, ਤਦੋਂ ਸੁਖ = ਅਨੰਦ ਸਰੂਪ ਪਰਮੇਸ਼ਰ ਨੂੰ ਪਾਉਣ ਕੀਤਾ ਹੈ **ਅਥਵਾ** ਅਨੰਦ ਸਰੂਪ ਤੇ ਕਵਲ ਫੁੱਲ ਵਾਂਗ ਨਿਰਲੇਪ ਰਹਿਣ ਵਾਲਾ ਪ੍ਰਭੂ ਜਦੋਂ ਮੇਰੇ ਹਿਰਦੇ ਰੂਪੀ ਵਿਹੜੇ ਵਿਚ ਪ੍ਰਗਟ ਹੋ ਆਇਆ ਹੈ, ਤਾਂ ਮੈਂ ਸਾਰੀਆਂ ਬਾਸਨਾ = ਵਾਸ਼ਨਾਵਾਂ ਨੂੰ ਆਪਣੇ ਹਾਥਿ = ਅਧੀਨ, ਕਾਬੂ ਕਰ ਲਿਆ।

## ਸਖੀ ਮੋਰੈ ਕੰਠਿ ਰਤੰਨੁ; ਪੇਖਿ ਦੁਖੁ ਨਾਸਨਾ ॥

ਹੇ ਸਖੀ = ਸਹੇਲੀਏ ! ਪ੍ਰਤੱਖ ਸਰਗੁਣ ਸਰੂਪ ਧਾਰ ਕੇ ਮੋਰੈ = ਮੇਰੇ ਕੰਠਿ = ਗਲ ਨਾਲ ਰਤੰਨੁ = ਰਤਨ ਰੂਪ ਪ੍ਰਭੂ ਮਿਲ ਰਿਹਾ ਹੈ ਭਾਵ ਉਸਨੇ ਅਭੇਦ ਨਿਸਚੇ ਰੂਪੀ ਕੰਠ ਨਾਲ ਲਾਇਆ ਹੈ **ਵਾ:** ਮੇਰੇ ਅਭੇਦ ਨਿਸਚੇ ਰੂਪੀ ਕੰਠ ਵਿਚ ਰਤਨ ਰੂਪ ਬ੍ਰਹਮ ਸਿਖਿਆਤ ਹੋਇਆ ਹੈ, ਜਿਸ ਨੂੰ ਪੇਖਿ = ਵੇਖ ਕਰਕੇ ਸਾਰਾ ਦੁਖ ਨਾਸਨਾ = ਨੱਸ, ਨਾਸ਼ ਹੋ ਗਿਆ ਹੈ।

## ਬਾਸਉ ਸੰਗਿ ਗੁਪਾਲ; ਸਗਲ ਸੁਖ ਰਾਸਿ ਹਰਿ ॥

ਹੇ ਸਖੀ ! ਮੈਂ ਉਸ ਗੁਪਾਲ = ਪ੍ਰਿਥਵੀ ਦੇ ਪਾਲਕ ਪ੍ਰਭੂ ਦੇ ਸੰਗਿ = ਨਾਲ ਬਾਸਉ = ਵੱਸਦੀ ਹਾਂ, ਜੋ ਹਰਿ = ਪ੍ਰਭੂ ਸਗਲ = ਸਾਰੇ ਸੁੱਖਾਂ ਦੀ ਰਾਸਿ = ਪੂੰਜੀ ਹੈ।

---

੧. **ਸੰਖ ਚਕ੍ਰ ਗਦਾ ਪਦਮ, ਆਪਿ ਆਪੁ ਕੀਓ ਛਦਮ; ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥** *(ਅੰਗ ੧੪੦੨)*

੨. **ਪਦਮ :** ਇਕ ਪ੍ਰਕਾਰ ਦਾ ਚਿੰਨ੍ਹ, ਜਿਸਦੀ ਬਾਬਤ ਇਹ ਖ਼ਿਆਲ ਹੈ ਇਹ ਕਵਲ ਵਰਗਾ ਚਿੰਨ੍ਹ ਜਿਸਦੇ ਹੱਥ ਜਾਂ ਪੈਰ ਵਿਚ ਹੋਵੇ, ਉਹ ਬਹੁਤ ਤੇਜੱਸਵੀ ਅਤੇ ਪ੍ਰਤਾਪੀ ਹੁੰਦਾ ਹੈ, ਜਿਸ ਤੋਂ ਸ੍ਰਿਸ਼ਟੀ ਨੂੰ ਲਾਭ ਪਹੁੰਚ ਸਕਦਾ ਹੈ।

## ਹਰਿਹਾਂ, ਰਿਧਿ ਸਿਧਿ ਨਵ ਨਿਧਿ; ਬਸਹਿ ਜਿਸੁ ਸਦਾ ਕਰਿ ॥੭॥

ਹੇ ਹਰਿਹਾਂ **ਵਾ:** ਹੇ ਸਖੀ ! ਰਿਧਿ = ਅੰਨ ਦੀ ਅਤੋਟਤਾ, ਅਠਾਰਾਂ ਸਿੱਧੀਆਂ ਅਤੇ ਨੌਂ ਨਿੱਧੀਆਂ ਜਿਸ ਪਰਮਾਤਮਾ ਦੇ ਕਰਿ = ਹੱਥ ਵਿਚ ਸਦਾ = ਹਮੇਸ਼ਾਂ ਬਸਹਿ = ਵੱਸਦੀਆਂ ਰਹਿੰਦੀਆਂ ਹਨ ॥੭॥

## ਪਰ ਤ੍ਰਿਅ ਰਾਵਣਿ ਜਾਹਿ; ਸੇਈ ਤਾਲਾਜੀਅਹਿ ॥

(ਦੂਜਾ ਪਾਠ 'ਤਾ ਲਾਜੀਅਹਿ')

ਜੋ ਪੁਰਖ ਪਰ = ਪਰਾਈਆਂ ਤ੍ਰਿਅ = ਇਸਤ੍ਰੀਆਂ ਨਾਲ ਵਿਸ਼ੇ ਰਾਵਣਿ = ਭੋਗਣ ਜਾਹਿ = ਜਾਂਦੇ ਹਨ **ਵਾ:** ਜੋ ਇਸਤ੍ਰੀਆਂ ਪਰ = ਪਰਾਏ ਪੁਰਖਾਂ ਨਾਲ ਵਿਸ਼ੇ ਭੋਗਣ ਜਾਂਦੀਆਂ ਹਨ, ਸੇਈ = ਉਹ ਸਾਰੇ ਨਰਕਾਂ ਅੰਦਰ ਕੜਾਹਿਆਂ ਵਿਚ ਪਾ ਕੇ ਤੱਤੇ ਤੇਲ ਵਿਚ ਤਾਲਾਜੀਅਹਿ = ਤਲੇ ਜਾਣਗੇ **ਅਥਵਾ** ਜੋ ਪਰਾਈ ਇਸਤ੍ਰੀ ਨੂੰ ਭੋਗਣ ਜਾਂਦੇ ਹਨ ਉਹ (ਤਾ+ਲਾਜੀਅਹਿ) ਤਾਂ ਦੋਨਾਂ ਲੋਕਾਂ ਵਿਚ ਹੀ ਲਾਜੀਅਹਿ = ਸ਼ਰਮਸ਼ਾਰ ਹੁੰਦੇ ਹਨ। **ਅਥਵਾ** ਪਰਾਈ ਇਸਤ੍ਰੀ ਦੀ ਨਿਆਈਂ ਮਾਇਆ ਹੈ (ਭਾਵ ਮਾਇਆ ਈਸ਼ਰ ਦੀ ਹੈ) ਜੋ ਪੁਰਖ ਇਸ ਮਾਇਆ ਰੂਪੀ ਇਸਤ੍ਰੀ ਨੂੰ ਭੋਗਣ ਜਾਂਦੇ ਹਨ ਭਾਵ ਮਾਇਆ ਵਿਚ ਹੰਗਤਾ ਕਰਕੇ ਇਕੱਤ੍ਰ ਕਰਦੇ ਹਨ, ਉਹ ਨਰਕਾਂ ਰੂਪੀ ਕੜਾਹਿਆਂ ਵਿਚ ਪਾ ਕੇ ਤਲੇ ਜਾਂਦੇ ਹਨ ਭਾਵ ਉਨ੍ਹਾਂ ਨੂੰ ਅਤਿਅੰਤ ਦੁੱਖ ਦਿੱਤਾ ਜਾਂਦਾ ਹੈ। ਜੈਸਾ ਕਿ :

**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥**
**ਸੰਨ੍ਹੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥** *(ਅੰਗ ੩੧੫)*

**ਵਾ:** **ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥** *(ਅੰਗ ੧੦੦੧)*

**ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥ ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥**
**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ ॥ ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ ॥੫੨॥**
**ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ ॥ ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ ॥**
**ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ॥ ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ॥੫੩॥**
*(ਚਰਿੱਤ੍ਰ ੨੧)*

**ਦੋਹਰਾ ॥ ਪਰ ਨਾਰੀ ਕੀ ਸੇਜ ਪਰ ਭੂਲਿ ਨ ਦੀਜਹੁ ਪਾਇ ॥**
**ਕਾਮ ਭੋਗ ਨਹਿ ਕੀਜਿਯਹੁ ਤਾ ਸੋ ਰੁਚਿ ਉਪਜਾਇ ॥੧੨॥** *(ਚਰਿੱਤ੍ਰ ੨੫੮)*

**ਵਾ:** **ਨਾਰੀ ਕੀ ਸਮੀਪਤਾਈ, ਜਤ ਸਤ ਕਰੇ ਹਤ, ਸਭ ਸੈ ਵਿਰੋਧ ਜੋਈ, ਮਾਨੋ ਅੰਤ ਕਾਲ ਹੈ।**
**ਕਪਟ ਸੇ ਪ੍ਰੀਤ ਔਰ ਪ੍ਰਤੀਤ ਭਾਗ ਜਾਤ, ਭੋਗਨ ਕਾ ਨੇਹ, ਦੇਹ ਬੁਧ ਦੇਤ ਗਾਲ ਹੈ।**
*(ਅਨੰਦ ਸਰੋਵਰ ਗ੍ਰੰਥ)*

**ਸਾਖੀ—ਮਹਾਂਪੁਰਖਾਂ ਦੀ (ਪਰ-ਇਸਤ੍ਰੀ ਤੋਂ ਬਚਣ ਲਈ ਉਪਦੇਸ਼) :** ਇਕ ਪੂਰਨ ਮਹਾਂਪੁਰਖ ਬਹੁਤ ਤਪੱਸਵੀ ਸਨ, ਜੋ ਤਪੱਸਿਆ ਦੇ ਨਾਲ ਨਾਲ ਵਿਦਵਾਨ ਵੀ ਸਨ। ਉਹ ਇਕ ਦਿਨ ਮਧੂਕੜੀ ਭਾਵ ਗਜਾ ਲਈ ਇਕ ਬਸਤੀ ਵਿਚ ਗਏ। ਉਥੇ ਉਨ੍ਹਾਂ ਨੇ ਚਰਖਾ ਕਤ ਰਹੀ ਇਕ ਔਰਤ ਵੇਖੀ। ਚਰਖੇ ਦੀ ਗੂੰਜ ਸੁਣ ਕੇ ਆਪਣੇ ਖ਼ਿਆਲਾਂ ਨੂੰ ਦੋ ਪੱਖਾਂ ਵਿਚ ਕਥਨ ਕੀਤਾ ਜਿਸ ਵਿਚੋਂ ਇਹ ਉਪਦੇਸ਼, ਸਿਧਾਂਤ ਕੱਢਿਆ ਤੇ ਆਪਣੇ ਵੱਲੋਂ ਪ੍ਰਸ਼ਨ ਕੀਤਾ ਕਿ ਹੇ ਚਰਖੇ ਤੂੰ ਚੱਕ੍ਰ ਕਿਉਂ ਕੱਟ ਰਿਹਾ ਹੈਂ ਅਤੇ ਨਾਲੇ ਰੁਦਨ ਕਿਉਂ ਕਰ ਰਿਹਾ ਹੈਂ ਤਾਂ ਆਪ ਹੀ ਚਰਖੇ ਵੱਲੋਂ ਉੱਤਰ ਦੇ ਕੇ ਸਮਝਾਉਂਦੇ ਹਨ ਕਿ ਮੈਂ ਪਰਾਏ ਵੱਸ ਪਿਆ ਹੋਇਆ

ਹਾਂ। ਇਸ ਔਰਤ ਦੇ ਵਸੀਕਾਰ ਹੋ ਕੇ ਚੱਕ੍ਰ ਵੀ ਕੱਟ ਰਿਹਾ ਹਾਂ ਅਤੇ ਦੁਖੀ ਹੋਇਆ ਰੁਦਨ ਵੀ ਕਰ ਰਿਹਾ ਹਾਂ। ਜੈਸਾ ਕਿ :

**ਰੇ ਰੇ ਜੰਤ੍ਰੀ ਕਿਵਾਂ ਰੁਦਰੀ। ਕਿੰਗਰਾ ਕਿੰਗਰਾ ਭਰਮ ਯਤਵੀ।**

ਤਾਂ ਮਹਾਂਪੁਰਖਾਂ ਨੇ ਕਿਹਾ ਕਿ ਤੂੰ ਸੱਚ ਹੀ ਕਿਹਾ ਹੈ। ਔਰਤ ਦੇ ਨੇਤ੍ਰਾਂ ਵਿਚ ਇਕ ਅਜਿਹੀ ਸ਼ਕਤੀ ਹੈ ਜੋ ਦੇਖਣ ਮਾਤ੍ਰ ਹੀ ਪੁਰਖ ਦੇ ਮਨ ਨੂੰ ਭਰਮਾ ਲੈਂਦੀ ਹੈ ਤੇ ਸਪਰਸ਼ ਕਰਨ ਮਾਤ੍ਰ ਤੇ ਤਾਂ ਬਚਣਾ ਹੀ ਮੁਸ਼ਕਲ ਹੈ। ਜੈਸਾ ਕਿ :

**ਕਟਾਖਸ਼ ਮਾਤ੍ਰੇਨ ਭ੍ਰਮਣੀ ਕਰ ਸਪਰਸੇ ਕਿਆ ਕਥਾ।**

**ਸਾਖੀ—ਰਜ਼ਬ ਜੀ ਦੀ :** ਪਰਾਈ ਇਸਤ੍ਰੀ ਤੋਂ ਬਚਣ ਲਈ ਗੁਰੂ ਪੀਰਾਂ ਅਵਤਾਰਾਂ ਪੈਗ਼ੰਬਰਾਂ, ਰਿਖੀਆਂ ਮੁਨੀਆਂ ਸੰਤਾਂ ਭਗਤਾਂ, ਸਤ ਪੁਰਖਾਂ ਅਤੇ ਸਭਨਾਂ ਨੇ ਹੀ ਆਪਣੇ-ਆਪਣੇ ਸਮੇਂ ਅਨੁਸਾਰ ਲਿਖਤਾਂ ਜਾਂ ਪ੍ਰਚਾਰ ਰਾਹੀਂ ਉਪਦੇਸ਼ ਬਖ਼ਸ਼ਿਆ ਹੈ। ਰਜ਼ਬ ਜੀ ਇਕ ਸਤਿਕਾਰ ਹਸਤੀ ਤੇ ਵਿਦਵਾਨ ਪੁਰਖ ਸਨ। ਉਨ੍ਹਾਂ ਦੇ ਜੀਵਨ ਵਿਚ ਇਕ ਘਟਨਾ ਘਟੀ, ਜਿਸ ਵਿਚ ਸੰਸਾਰ ਨੂੰ ਪਰਾਈ ਇਸਤ੍ਰੀ ਤੋਂ ਬਚਣ ਦੀ ਸਿੱਖਿਆ ਹੈ। ਰਜ਼ਬ ਜੀ ਗੁਜਰਾਤ ਦੇ ਇਲਾਕੇ ਹੋਲੀ ਨਾਮੇ ਨਗਰ ਵਿਚ ਪਹੁੰਚੇ। ਸਰੀਰ ਦੇ ਬਣਾਏ ਨਿਯਮ ਅਨੁਸਾਰ ਪੇਟ ਦੀ ਪੂਰਤੀ ਲਈ ਅੱਠ ਪਹਿਰਾਂ ਵਿਚ ਇਕ ਵਾਰੀ ਮਧੂਕੜੀ (ਗਜਾ) ਦਾ ਅੰਨ ਪ੍ਰਾਪਤ ਕਰਕੇ ਬਾਕੀ ਸਮਾਂ ਪਰਮਾਤਮਾ ਦੀ ਬੰਦਗੀ ਵਿਚ ਗੁਜ਼ਾਰਦੇ। ਦਿਨੇ ਜਦੋਂ ਮਧੂਕੜੀ ਲੈਣ ਗਏ ਤਾਂ ਸੁੰਦਰ ਚਿਹਰੇ ਵਾਲੀਆਂ ਔਰਤਾਂ ਦੇ ਸੰਸਕਾਰ ਮਨ ਵਿਚ ਪੈ ਗਏ ਤੇ ਜਦੋਂ ਪ੍ਰਸ਼ਾਦਾ ਛਕ ਕੇ ਬਸਤੀ ਤੋਂ ਬਾਹਰ ਇਕ ਅਰਾਈਆਂ ਦਾ ਖੂਹ ਸੀ ਉਸਦੀ ਚੌੜੀ ਮੌਣ ਦੇ ਉੱਪਰ ਕੱਪੜਾ ਵਿਛਾ ਕੇ ਬਿਰਾਜਮਾਨ ਹੋ ਗਏ ਤਾਂ ਇਤਨੇ ਨੂੰ ਅਰਾਈਂ ਲੋਕ ਮਹਾਤਮਾ ਜਾਣ ਕੇ ਬੇਨਤੀ ਕਰਨ ਲੱਗੇ ਕਿ ਮਹਾਰਾਜ ਅਰਾਮ ਕਰਨ ਲਈ ਸਾਡੇ ਘਰ ਚੱਲੋ, ਸਰੀਰ ਨੂੰ ਆਰਾਮ ਦੇਣ ਲਈ ਮੰਜਾ ਬਿਸਤਰਾ ਸਵੀਕਾਰ ਕਰੋ ਤਾਂ ਰਜ਼ਬ ਜੀ ਨੇ ਇਨਕਾਰ ਕਰਦਿਆਂ ਕਿਹਾ ਕਿ ਸਾਧੂ ਨੂੰ ਬਸਤੀਆਂ ਵਿਚ ਨਹੀਂ, ਜੰਗਲਾਂ ਵਿਚ ਹੀ ਬਿਰਾਜਣਾ ਚਾਹੀਦਾ ਹੈ, ਰਾਤ ਪਰਮਾਤਮਾ ਨੇ ਗ੍ਰਿਹਸਤੀਆਂ ਦੇ ਸੌਣ ਲਈ ਅਤੇ ਸਾਧੂਆਂ ਦੇ ਭਜਨ ਕਰਨ ਲਈ ਬਣਾਈ ਹੈ। ਜੈਸਾ ਕਿ :

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥**
**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥** *(ਆਸਾ ਮ: ੫, ਪੰਨਾ ੪੫੯)*

ਇਸ ਲਈ ਮੈਂ ਰਾਤ ਬੰਦਗੀ ਕਰ ਕੇ ਬਤੀਤ ਕਰਨੀ ਹੈ, ਸਾਧੂਆਂ ਨੂੰ ਇਕਾਂਤ ਵਿਚ ਰਹਿਣਾ ਹੀ ਜੋਗ ਹੈ। ਤਦੋਂ ਅਰਾਈਂ ਤਾਂ ਆਪਣੇ ਘਰ ਪਰਤ ਗਏ ਤੇ ਬੰਦਗੀ ਕਰਦਿਆਂ ਜਦੋਂ ਰਜ਼ਬ ਜੀ ਨੂੰ ਸੁਸਤੀ ਪੈ ਗਈ ਤਾਂ ਰਜ਼ਬ ਜੀ ਸਰੀਰ ਨੂੰ ਕੁਝ ਆਰਾਮ ਦੇਣ ਲਈ ਖੂਹ ਦੀ ਮੌਣ ਦੇ ਉੱਪਰ ਹੀ ਸੌਂ ਗਏ। ਜੋ ਦਿਨੇ ਸੰਸਕਾਰ ਪਏ ਸਨ ਕਿ ਇਹੋ ਜਿਹੀਆਂ ਸੁੰਦਰ ਔਰਤਾਂ ਤਾਂ ਮੇਰੇ ਜੀਵਨ ਨੂੰ ਡੋਗ ਨਾ ਦੇਣ, ਓਨਾਂ ਹੀ ਸੰਸਕਾਰਾਂ ਦਾ ਸੁਪਨਾ ਆ ਗਿਆ ਤਾਂ ਜਦੋਂ ਔਰਤਾਂ ਸੁਪਨੇ ਵਿਚ ਰਜ਼ਬ ਜੀ ਦਾ ਸਤ ਭੰਗ ਕਰਨ ਲਈ ਇਨ੍ਹਾਂ ਨੂੰ ਪਕੜਨ ਲੱਗੀਆਂ ਤਾਂ ਸੁਪਨੇ ਦੇ ਵਿਚ ਹੀ ਉਨ੍ਹਾਂ ਤੋਂ ਆਪਣੇ ਆਪ ਨੂੰ ਛੁਡਾ ਕੇ ਜਦੋਂ ਦੌੜਨ ਲੱਗੇ ਤਾਂ ਸੁਪਨੇ ਦਾ ਅਸਰ ਸਰੀਰ 'ਤੇ ਹੋਣਾ ਅਸੰਭਵ ਗੱਲ ਨਹੀਂ ਹੈ ਤੇ ਐਸਾ ਅਸਰ ਹੋਇਆ ਕਿ ਰਜ਼ਬ ਜੀ ਘੜੰਮ ਦੇ ਨਾਲ ਖੂਹ ਦੇ ਵਿਚ ਜਾ ਡਿੱਗੇ। ਇਨ੍ਹਾਂ ਦੇ ਬਸਤ੍ਰ ਭਿੱਜ ਗਏ ਤੇ ਅਰਾਈਆਂ ਨੇ ਇਨ੍ਹਾਂ ਦੇ ਖੂਹ ਵਿਚ ਡਿੱਗਣ ਦੀ ਆਵਾਜ਼ ਸੁਣ ਲਈ ਕਿਉਂਕਿ ਕੁਝ ਅਰਾਈਂ ਮਹਾਤਮਾ ਜਾਣ ਕੇ ਰਾਤ ਨੂੰ ਇਸਦੇ ਕੋਲ ਬਿਰਾਜ ਗਏ, ਉਨ੍ਹਾਂ ਨੇ ਰੌਲਾ ਪਾਇਆ ਤੇ ਕੁਝ ਹੋਰ ਲੋਕ ਆਏ ਘਬਰਾਏ ਹੋਏ ਅਰਾਈਆਂ ਨੇ ਜਦੋਂ ਮਹਾਤਮਾ ਨੂੰ ਬਾਹਰ ਕੱਢਿਆ ਤਾਂ ਪਰਮਾਤਮਾ ਦੀ ਕਿਰਪਾ ਨਾਲ ਇਸਨੂੰ ਕੋਈ ਚੋਟ ਨਾ ਲੱਗੀ। ਇਸ ਨੇ ਵੀ ਪਰਮਾਤਮਾ ਦਾ ਸ਼ੁਕਰ ਕੀਤਾ ਤੇ ਅਰਾਈਆਂ ਨੇ ਵੀ। ਅਰਾਈਆਂ ਨੇ ਤਾਂ ਇਸ ਲਈ ਸ਼ੁਕਰ ਕੀਤਾ ਕਿ ਇਕ ਮਹਾਤਮਾ

ਦੇ ਖੂਹ ਵਿਚ ਡਿੱਗ ਕੇ ਮਰ ਜਾਣ ਦੇ ਪਾਪ ਤੋਂ ਬਚ ਗਏ ਤੇ ਰਜ਼ਬ ਜੀ ਨੇ ਇਸ ਲਈ ਪਰਮਾਤਮਾ ਦਾ ਸ਼ੁਕਰਾਨਾ ਕੀਤਾ ਕਿ ਸਰੀਰ ਸਲਾਮਤ ਰਹਿ ਗਿਆ, ਇਸ ਨਾਲ ਅਜੇ ਹੋਰ ਭਗਤੀ ਦਾ ਅਨੰਦ ਲੈ ਸਕਾਂਗਾ, ਫੇਰ ਇਨ੍ਹਾਂ ਨੇ ਆਪਣੇ ਗਿੱਲੇ ਬਸਤ੍ਰ ਬਦਲੇ ਤੇ ਇਕ ਕੰਬਲ ਦੀ ਬੁੱਕਲ ਮਾਰ ਕੇ ਮਹਾਤਮਾ ਜੀ ਬੈਠ ਗਏ। ਕੁਝ ਚਿਰ ਬੰਦਗੀ ਕੀਤੀ ਤੇ ਫੇਰ ਕਲਮ ਚੁੱਕੀ ਤੇ ਪਰਾਈ ਇਸਤ੍ਰੀ ਦੇ ਪ੍ਰਭਾਵ ਨੂੰ ਆਪਣੇ ਕਾਵਿ ਰਚਨਾ ਦੇ ਬਚਨਾਂ ਵਿਚ ਗੁੰਥਨ ਕੀਤਾ, ਜੈਸਾ ਕਿ :

**ਸੁਪਨੇ ਮਝਾਰ ਮਿਲੀ ਕਾਮਣੀ, ਗਈ ਕੂਪ ਮਹਿ ਡਾਰ।**
**ਰਜਬ ਜਿਨ ਕੋ ਪਰਤਖ ਹੈ, ਤਿਨ ਕੋ ਕਉਣ ਹਵਾਲ।**
**ਤਥਾ : ਪਰ ਨਾਰੀ ਮੀਠੀ ਛੁਰੀ ਮਤ ਕੋਈ ਲਾਵੋ ਅੰਗ।**
**ਸੀਸ ਦੀਏ ਦਸ ਲੰਕਪਤਿ ਪਰ ਨਾਰੀ ਕੇ ਸੰਗ।**

ਇਸ ਪ੍ਰਕਾਰ ਪਰਾਈ ਇਸਤ੍ਰੀ ਤਾਂ ਸੁਪਨੇ ਵਿਚ ਵੀ ਮਹਾਤਮਾ ਜੀ ਕਹਿੰਦੇ ਹਨ ਕਿ ਖੂਹ ਵਿਚ ਸੁੱਟ ਦੇਂਦੀ ਹੈ, ਜਿਥੋਂ ਤਕ ਹੋ ਸਕੇ ਬਚਣਾ ਚਾਹੀਦਾ ਹੈ। ਇਸ ਤੋਂ ਬਚਣ ਲਈ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਗੁਰਮਤ ਦਾ ਗੂੜ੍ਹਾ ਸਿਧਾਂਤ ਸਰਲ ਰੂਪ ਵਿਚ ਕਥਨ ਕੀਤਾ ਹੈ। ਜੈਸਾ ਕਿ :

**ਪਰਤ੍ਰਿਆ ਦੀਰਘ ਸਮਾਨਿ ਲਘੁ ਜਾਵਦੇਕ; ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ।**
*(ਭਾਈ ਗੁਰਦਾਸ ਜੀ, ਕਬਿੱਤ ੫੪੭)*

**ਵਾ:** **ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੨੨)*

ਇਸੇ ਭਾਵਨਾ ਨਾਲ ਹੀ ਇਨ੍ਹਾਂ ਤੋਂ ਬਚਿਆ ਜਾ ਸਕਦਾ ਹੈ।

## ਨਿਤਪ੍ਰਤਿ ਹਿਰਹਿ ਪਰ ਦਰਬੁ; ਛਿਦ੍ਰ ਕਤ ਢਾਕੀਅਹਿ ॥

ਜਿਹੜੇ ਪੁਰਖ ਨਿਤਪ੍ਰਤਿ = ਹਰ ਰੋਜ਼ ਪਰ = ਪਰਾਏ ਦਰਬੁ = ਧਨ ਨੂੰ ਹਿਰਹਿ = ਚੁਰਾਉਂਦੇ ਹਨ, ਉਨ੍ਹਾਂ ਦੇ ਛਿਦ੍ਰ = ਦੋਸ਼ ਕਤ = ਕਿਥੇ ਢਾਕੀਅਹਿ = ਢੱਕੇ ਜਾ ਸਕਦੇ ਹਨ ਭਾਵ ਨਹੀਂ ਢੱਕੇ ਜਾ ਸਕਦੇ ਹਨ। ਜੈਸਾ ਕਿ :

**ਚੋਰ ਜਾਰ ਜੂਆਰ ਪੀੜੇ ਘਾਣੀਐ ॥** *(ਅੰਗ ੧੨੮੮)*

**ਵਾ:** **ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥** *(ਅੰਗ ੬੬੨)*

## ਹਰਿ ਗੁਣ ਰਮਤ ਪਵਿਤ੍ਰ; ਸਗਲ ਕੁਲ ਤਾਰਈ ॥

ਜੋ ਮਨੁੱਖ ਭੈੜੇ ਸੰਕਲਪ, ਪਰਾਏ ਤਨ ਤੇ ਪਰਾਏ ਧਨ ਨੂੰ ਛੱਡ ਕੇ ਹਰਿ = ਪਰਮਾਤਮਾ ਦੇ ਗੁਣਾਂ ਨੂੰ ਰਮਤ = ਉਚਾਰਣ ਕਰਦੇ ਹਨ, ਉਹ ਪਵਿਤ੍ਰ = ਪਾਵਨ ਜੀਵਨ ਵਾਲੇ ਹਨ ਅਤੇ ਉਹ ਭਜਨ ਸਿਮਰਨ ਦੇ ਪ੍ਰਤਾਪ ਕਰਕੇ ਆਪਣੀਆਂ ਸਗਲ = ਸਾਰੀਆਂ ਕੁਲਾਂ ਨੂੰ ਵੀ ਤਾਰਈ = ਤਾਰ ਲੈਂਦੇ ਹਨ। ਜੈਸਾ ਕਿ :

**ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥**
**ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥** *(ਅੰਗ ੫੪੬)*

**ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥**
**ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ ॥੩॥** *(ਅੰਗ ੧੨੬੪)*

## ਹਰਿਹਾਂ ਸੁਨਤੇ ਭਏ ਪੁਨੀਤ; ਪਾਰਬ੍ਰਹਮੁ ਬੀਚਾਰਈ ॥੮॥

ਹੇ ਹਰਿਹਾਂ **ਵਾ:** ਹੇ ਸਖੀ ! ਜੋ ਪਾਰਬ੍ਰਹਮੁ = ਪਰਮਾਤਮਾ ਨੂੰ ਮਨ ਕਰਕੇ ਬੀਚਾਰਈ = ਵਿਚਾਰਦੇ ਅਤੇ

ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਉਸਦੇ ਜੱਸ, ਨਾਮ ਨੂੰ ਸੁਨਤੇ = ਸੁਣਦੇ ਹਨ, ਉਹ ਪੁਨੀਤ = ਪਵਿਤ੍ਰ ਜੀਵਨ ਵਾਲੇ ਭਏ = ਹੋਏ ਹਨ ॥੮॥

## ਊਪਰਿ ਬਨੈ ਅਕਾਸੁ; ਤਲੈ ਧਰ ਸੋਹਤੀ ॥

ਹੇ ਸਖੀ! ਊਪਰਿ = ਉੱਤੇ ਬੱਦਲਾਂ, ਤਾਰਿਆਂ ਕਰਕੇ ਅਕਾਸ਼ ਬਨੈ = ਬਣ, ਫਬ ਰਿਹਾ ਹੈ ਅਤੇ ਤਲੈ = ਹੇਠਾਂ ਹਰਿਆਵਲਤਾ ਕਰਕੇ ਧਰ = ਧਰਤੀ ਸੋਹਤੀ = ਸ਼ੋਭਨੀਕ ਹੋ ਰਹੀ ਹੈ।

## ਦਹ ਦਿਸ ਚਮਕੈ ਬੀਜੁਲਿ; ਮੁਖ ਕਉ ਜੋਹਤੀ ॥

ਦਹ ਦਿਸ = ਦਸੇ ਦਿਸ਼ਾਵਾਂ ਭਾਵ ਚਾਰ ਚੁਫੇਰੇ ਬੀਜੁਲਿ = ਬਿਜਲੀ ਚਮਕੈ = ਚਮਕਾਰਾ ਮਾਰ ਰਹੀ ਹੈ, ਮਾਨੋ ਸਭ ਦੇ ਮੁਖ = ਚਿਹਰਿਆਂ ਕਉ = ਨੂੰ ਜੋਹਤੀ = ਤੱਕ ਰਹੀ ਹੈ।

### ਦੂਸਰਾ ਅਰਥ

**ਊਪਰਿ ਬਨੈ ਅਕਾਸੁ; ਤਲੈ ਧਰ ਸੋਹਤੀ ॥**

ਏਸੇ ਪ੍ਰਕਾਰ ਉੱਪਰ ਚਿਦਾਕਸ਼ ਦੇ ਵਿਚ ਸਤਿਗੁਰੂ ਜੀ ਬੱਦਲ ਰੂਪ ਬਣ ਰਹੇ ਹਨ ਅਤੇ ਸਾਰਿਆਂ ਦੇ ਤਲੇ ਭਾਵ ਧੂੜ ਬਣੇ ਜਗਿਆਸੂਆਂ ਦੀ ਬੁੱਧ ਰੂਪੀ ਧਰਤੀ ਸ਼ੋਭਨੀਕ ਹੋ ਰਹੀ ਹੈ।

**ਦਹ ਦਿਸ ਚਮਕੈ ਬੀਜੁਲਿ; ਮੁਖ ਕਉ ਜੋਹਤੀ ॥**

ਪ੍ਰਭੂ ਦੀ ਚੇਤਨ ਸੱਤਾ ਰੂਪੀ ਬਿਜਲੀ ਦਸੇ ਦਿਸ਼ਾਵਾਂ ਵਿਚ ਚਮਕ ਰਹੀ ਹੈ ਅਤੇ ਜਗਿਆਸੂ ਦੀ ਬਿਰਤੀ ਉਸ ਮੁਖੀ ਬ੍ਰਹਮ ਦੇ ਸਰੂਪ ਨੂੰ ਦੇਖਣਾ ਕਰਦੀ ਹੈ।

ਅਰਥਾਤ ਸੰਸਾਰ ਵਿਚ ਤਿੰਨ ਪ੍ਰਕਾਰ ਦਾ ਪ੍ਰਕਾਸ਼ ਮੰਨਿਆ ਹੋਇਆ ਹੈ।

੧. **ਤਾਮਸੀ ਪ੍ਰਕਾਸ਼**—ਸੂਰਜ, ਅੱਗ ਦਾ ਪ੍ਰਕਾਸ਼ ਤਾਮਸੀ ਪ੍ਰਕਾਸ਼ ਹੈ।

੨. **ਰਾਜਸੀ ਪ੍ਰਕਾਸ਼**—ਜਗਿਆਸੂ ਜਨਾਂ ਦੇ ਬਿਰਤੀ ਦਾ ਨਿਰੋਧ ਕਰਕੇ ਜੋ ਸ਼ਾਸਤ੍ਰ ਗਿਆਨ ਦੀ ਸਮਝ ਪੈਣੀ ਹੈ, ਇਹ ਰਾਜਸੀ ਪ੍ਰਕਾਸ਼ ਹੈ।

੩. **ਸਾਂਤਕੀ ਪ੍ਰਕਾਸ਼**—ਜੋ ਬਿਰਤੀ ਦਾ ਬੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਦੁਆਰਾ ਸਤੋਗੁਣ ਦੇ ਵਿਚ ਲੀਨ ਹੋਣਾ ਹੈ, ਭਾਵ ਬਿਰਤੀ, ਬੁੱਧ, ਸ਼ੁੱਧ ਹੋ ਕੇ ਅੰਦਰ ਪ੍ਰਕਾਸ਼ ਹੋਣਾ ਹੈ ਇਹ ਸਾਂਤਕੀ ਪ੍ਰਕਾਸ਼ ਹੈ।

ਜੋਗੀਆਂ ਨੇ ਵੀ ਦਸਮ ਦੁਆਰ ਵਿਚ ਪ੍ਰਕਾਸ਼ ਮੰਨਿਆ ਹੈ ਜੋ ਪਹਿਲਾਂ ਤ੍ਰਿਕੁਟੀ ਵਿਚ ਦੁੱਧ ਦੀ ਝੱਗ ਵਰਗੀ ਰੌਸ਼ਨੀ ਪ੍ਰਤੀਤ ਹੁੰਦੀ ਹੈ। ਫੇਰ ਜਿਵੇਂ ਜਿਵੇਂ ਸੁਰਤ ਜੁੜਦੀ ਹੈ ਤਿਵੇਂ ਤਿਵੇਂ ਪ੍ਰਕਾਸ਼ ਵਧਦਾ ਹੋਇਆ ਚੌਮੁਖੀ ਦੀਵੇ ਵਰਗਾ ਫੇਰ ਚੰਦ ਤੇ ਸੂਰਜ ਵਾਂਗ ਪ੍ਰਕਾਸ਼ ਹੋਣਾ ਮੰਨਿਆ ਜਾਂਦਾ ਹੈ। ਪਰ ਗੁਰਮਤਿ ਵਿਚ ਐਸਾ ਕਥਨ ਹੈ, ਜੈਸਾ ਕਿ :

**ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥੫॥** *(ਭੈਰਉ ਕਬੀਰ ਜੀ, ਅੰਗ ੧੧੬੨)*

ਭਾਵ ਉਥੇ ਸੂਰਜਾਂ ਆਦਿ ਦਾ ਪ੍ਰਕਾਸ਼ ਨਹੀਂ ਹੈ, ਉਥੇ ਆਦਿ ਤੇ ਨਿਰੰਜਨ ਸਰੂਪ ਚੇਤਨ ਦੀ ਜੋ ਲਾਟ ਚਮਕਦੀ ਹੈ ਉਸਦਾ ਹੀ ਪ੍ਰਕਾਸ਼ ਹੁੰਦਾ ਹੈ। ਸੋ ਚਾਰ ਚੁਫੇਰੇ ਬਿਜਲੀ ਵਰਗਾ ਬ੍ਰਹਮ ਦੀ ਚੇਤਨ ਸੱਤਾ ਦਾ ਹੀ ਪ੍ਰਕਾਸ਼ ਹੈ ਅਥਵਾ ਹਿਰਦਾ ਰੂਪੀ ਅਕਾਸ਼ ਉੱਪਰ ਬਨਿਆ ਭਾਵ ਸ਼ੁੱਧ ਹੋਇਆ ਹੈ ਅਤੇ ਨਿਮਰਤਾ ਵਾਲੀ ਬੁੱਧੀ ਸ਼ੋਭਨੀਕ ਹੋਈ ਹੈ। ਬਿਜਲੀ ਵਤ ਪ੍ਰਕਾਸ਼ ਵਾਲਾ ਹਰੀ ਦਸੇ ਦਿਸ਼ਾਵਾਂ ਵਿਚ ਪ੍ਰਕਾਸ਼ ਆਇਆ ਹੈ, ਜਗਿਆਸੂ ਰੂਪੀ ਇਸਤ੍ਰੀ ਉਸਦੇ ਮੁੱਖ ਨੂੰ ਦੇਖਦੀ ਹੈ।

## ਤੀਸਰਾ ਅਰਥ

**ਊਪਰਿ ਬਨੈ ਅਕਾਸੁ; ਤਲੈ ਧਰ ਸੋਹਤੀ ॥**

ਸਾਰਿਆਂ ਪਦਾਰਥਾਂ ਵੱਲੋਂ ਊਪਰਿ = ਉਪਰਾਮ ਹੋਣ ਕਰਕੇ ਗੁਰਮੁਖਾਂ ਦਾ ਹਿਰਦਾ ਰੂਪੀ ਅਕਾਸ਼ ਸ਼ੋਭਨੀਕ ਬਣਦਾ ਹੈ। ਤਲੈ = ਨਿਮਰਤਾ ਗੁਣ ਦੇ ਧਾਰਨ ਕਰਨ ਨਾਲ ਬੁੱਧੀ ਰੂਪ ਧਰਤੀ ਸ਼ੋਭਨੀਕ ਬਣਦੀ ਹੈ।

**ਦਹਦਿਸ ਚਮਕੈ ਬੀਜੁਲਿ; ਮੁਖ ਕਉ ਜੋਹਤੀ ॥**

ਜਿਸ ਭਗਵਾਨ ਦਾ ਮੁਖ ਦਹਦਸਿ = ਚੌਤਰਫ਼ੋਂ ਬਿਜਲੀ ਦੀ ਤਰ੍ਹਾਂ ਸੁੰਦਰ ਚਮਕ ਰਿਹਾ ਹੈ, ਤਿਸ ਭਗਵਾਨ ਦੇ ਮੁਖ ਨੂੰ ਗੁਰਮੁਖਾਂ ਰੂਪ ਸਖੀਆਂ ਜੋਹਤੀ = ਵੇਖਦੀਆਂ ਹਨ।

## ਖੋਜਤ ਫਿਰਉ ਬਿਦੇਸਿ; ਪੀਉ ਕਤ ਪਾਈਐ ॥

ਜਗਿਆਸੂ ਰੂਪ ਇਸਤ੍ਰੀ ਬੇਨਤੀ ਕਰਦੀ ਹੈ ਕਿ ਮੈਂ ਬਿਦੇਸਿ = ਪ੍ਰਦੇਸ ਭਾਵ ਜੰਗਲਾਂ ਆਦਿ ਵਿਚ ਖੋਜਤ = ਲੱਭਦੀ ਫਿਰਉ = ਫਿਰਦੀ ਹਾਂ **ਵਾ:** (ਬਿ + ਦੇਸਿ) ਬਿ = ਵਿਸ਼ੇਸ਼ ਕਰਕੇ ਦੇਸਿ = ਅੰਗਾਂ ਵਿਚ ਭਾਲਦੀ ਫਿਰਦੀ ਹਾਂ ਭਾਵ ਯਮ, ਨੇਮ, ਪ੍ਰਾਣਾਯਾਮ ਆਦਿ ਸਾਧਨਾ ਨਾਲ ਸਰੀਰ ਦੇ ਅੰਗਾਂ ਵਿਚ ਲੱਭਦੀ ਹਾਂ (ਪਤਾਲ ਦੀ ਨਿਆਈਂ ਪੈਰਾਂ ਵਿਚ, ਮਾਤ ਲੋਕ ਦੀ ਨਿਆਈਂ ਮੱਧ ਅਸਥਾਨ ਅਤੇ ਬ੍ਰਹਮ ਲੋਕ ਦੀ ਨਿਆਈਂ ਉਪਰਲੇ ਅੰਗਾਂ ਵਿਚ ਧਿਆਨ ਧਾਰਦੀ ਹਾਂ) ਹੇ ਸਖੀ! ਤੁਸੀਂ ਦੱਸੋ ਕਿ ਪੀਉ = ਪਤੀ ਰੂਪ ਪਰਮਾਤਮਾ ਕਤ = ਕਿਸ ਪ੍ਰਕਾਰ ਪਾਈਐ = ਪਾਈਦਾ ਹੈ ?

## ਹਰਿਹਾਂ ਜੇ ਮਸਤਕਿ ਹੋਵੈ ਭਾਗੁ; ਤ ਦਰਸਿ ਸਮਾਈਐ ॥੯॥

ਉੱਤਰ ਵਿਚ ਮਹਾਤਮਾ ਰੂਪ ਸਖੀ ਆਖਦੀ ਹੈ ਕਿ ਹਰਿਹਾਂ **ਵਾ:** ਹੇ ਜਗਿਆਸੂ ਰੂਪ ਸਖੀ! ਜੇ = ਜੇਕਰ ਮਸਤਕਿ = ਮੱਥੇ ਦੇ ਸ੍ਰੇਸ਼ਟ ਭਾਗੁ = ਲੇਖ ਹੋਵੈ = ਹੋਣ ਤ = ਤਦ ਉਸ ਪਤੀ ਪਰਮਾਤਮਾ ਦੇ ਦਰਸਿ = ਦਰਸ਼ਨਾਂ ਵਿਚ ਸਮਾਈਦਾ ਹੈ ॥੯॥

ਇਸ ਸਾਰੇ ਸਲੋਕ ਦਾ ਅੰਤ੍ਰੀਵ ਭਾਵ ਇਹ ਹੈ ਕਿ ਇਹ ਜਗਤ ਪ੍ਰਦੇਸ ਦੀ ਨਿਆਈਂ ਹੈ, ਇਸ ਵਿਚ ਪਤੀ ਪਰਮਾਤਮਾ ਨੂੰ ਖੋਜਣ ਵਾਲਾ ਵੈਰਾਗ ਤੇ ਪ੍ਰੇਮ ਦੇ ਸਹਿਤ ਜੀਵਾਤਮਾ ਹੈ, ਇਹ ਸਰੀਰ ਧਰਤੀ ਦੀ ਨਿਆਈਂ ਹੈ, ਅਕਾਸ਼ ਦੀ ਨਿਆਈਂ ਮਨ ਹੈ, ਬਿਜਲੀ ਦੀ ਨਿਆਈਂ ਬੁੱਧੀ ਹੈ। ਪ੍ਰਾਪਤੀ ਦੇ ਸਾਧਨ ਕਰਨ ਰੂਪ ਖੋਜਣਾ ਹੈ। ਜੇਕਰ ਪਤੀ ਪਰਮਾਤਮਾ ਪ੍ਰਾਪਤ ਹੋ ਜਾਵੇ, ਤਦ ਤਾਂ ਇਹ ਬੁੱਧ, ਮਨ ਇੰਦ੍ਰੇ ਆਦਿਕ ਬ੍ਰਹਮਾਕਾਰ ਹੋ ਕੇ ਅਨੰਦ ਦੇ ਸਮੇਂ ਨੂੰ ਅਨੰਦਿਤ ਕਰਦੇ ਹਨ। ਪਰ ਜੇਕਰ ਵਿਛੋੜੇ ਦਾ ਪੜਦਾ ਪਿਆ ਹੋਵੇ, ਤਦੋਂ ਇਹੋ ਹੀ ਡਰਾਉਣੇ ਪਦਾਰਥ ਹਨ। ਇਹ ਸੰਸਾਰ ਰੂਪੀ ਪ੍ਰਦੇਸ ਸਾਡੇ ਸਰੂਪ, ਸਚਖੰਡ ਰੂਪੀ ਦੇਸ਼ ਤੋਂ ਬਹੁਤ ਦੂਰ ਅਤੇ ਓਪਰਾ ਹੈ। ਇਹ ਸਰੀਰ ਧਰਤੀ ਦੀ ਤਰ੍ਹਾਂ ਪ੍ਰਭੂ-ਪਤੀ ਦੇ ਖੋਜੀ ਜੀਵਾਤਮਾ ਨੂੰ ਸਹਾਇਤਾ ਦੀ ਥਾਂ ਬੰਧਨ ਪਾਉਂਦਾ ਹੈ ਅਤੇ ਆਪਣੇ ਸੁੱਖਾਂ ਰੂਪੀ ਕੰਡਿਆਂ ਦੇ ਵਿਚ ਫਸਾਉਂਦਾ ਹੈ ਭਾਵ ਆਤਮਾ ਨੂੰ ਸਰੀਰਾਕਾਰ ਹੀ ਰੱਖਣਾ ਚਾਹੁੰਦਾ ਹੈ। ਮਨ ਅਕਾਸ਼ ਦੀ ਤਰ੍ਹਾਂ ਬੇਥਵਾ, ਨਾ ਹੱਥ ਆਉਣ ਵਾਲਾ ਬਹੁਤ ਸੂਖਮ ਅਤੇ ਡੌਰ-ਭੌਰ ਕਰਨ ਵਾਲਾ ਹੈ। ਬੁੱਧੀ ਵੀ ਅਸੁਰੀ ਸੰਪਦਾ ਦੇ ਅਧੀਨ ਹੋਈ ਮਨ ਦੇ ਪਿੱਛੇ ਰਹਿੰਦੀ ਹੈ ਅਤੇ ਆਤਮਾ ਨੂੰ ਇਸ ਧੋਖੇ ਵਿਚ ਪਾਈ ਰੱਖਣ ਦਾ ਯਤਨ ਕਰਦੀ ਹੈ ਕਿ ਪਿਆਰਾ ਪ੍ਰਭੂ ਕੋਈ ਚੀਜ਼ ਨਹੀਂ ਹੈ। ਤੂੰ ਦੇਹ ਤੇ ਮਨ ਤੋਂ ਜੁਦਾ ਨਹੀਂ ਹੈਂ ਭਾਵ ਦੇਹ ਤੋਂ ਬਿਨਾਂ ਤੇਰਾ ਕੋਈ ਵਜੂਦ ਨਹੀਂ ਹੈ। ਇਸ ਲਈ ਤੇਰੀ ਖੋਜ ਵਿਅਰਥ ਹੈ। ਪਰ ਜੇਕਰ ਜੀਵਾਤਮਾ ਗੁਰਾਂ ਦਾ ਆਸਰਾ ਲੈ ਕੇ ਪ੍ਰਭੂ-ਪਤੀ ਦੀ ਖੋਜ ਵਿਚ ਲੱਗਾ ਰਹੇ ਤਾਂ ਇਸਦੀ ਘਾਲਣਾ ਪਿਆਰੇ ਪ੍ਰਭੂ ਦੇ ਦਰਸ਼ਨਾਂ ਵਿਚ ਨਿਵਾਸ ਕਰਵਾ ਦੇਂਦੀ ਹੈ।

ਫੇਰ ਹਰਿਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਦਾ ਅੰਮ੍ਰਿਤਸਰ ਸ਼ਹਿਰ ਕੈਸਾ ਹੈ ? ਤਦ

ਉੱਤਰ ਵਿਚ ਸਤਿਗੁਰੂ ਜੀ ਅੰਮ੍ਰਿਤਸਰ ਸਾਹਿਬ ਦੀ ਮਹਾਨਤਾ ਨੂੰ ਧਿਆਨ ਵਿਚ ਰੱਖਦੇ ਹੋਏ ਮਹਿਮਾ ਕਥਨ ਕਰਦੇ ਹਨ।

## ਡਿਠੇ ਸਭੇ ਥਾਵ; ਨਹੀ ਤੁਧੁ ਜੇਹਿਆ ॥

ਅਸਾਂ ਨੇ ਸਭੇ = ਸਾਰੇ ਧਾਰਮਿਕ ਥਾਵ = ਥਾਂ ਡਿਠੇ = ਦੇਖੇ ਹਨ ਪਰ ਹੇ ਅੰਮ੍ਰਿਤਸਰ! ਤੁਧ = ਤੇਰੇ ਜੇਹਿਆ = ਵਰਗਾ ਕੋਈ ਵੀ ਥਾਂ ਨਹੀਂ ਹੈ। ਕਿਉਂਕਿ :

## ਬਧੋਹੁ ਪੁਰਖਿ ਬਿਧਾਤੈ; ਤਾਂ ਤੂ ਸੋਹਿਆ ॥

ਤੈਨੂੰ ਬਿਧਾਤੈ = ਫਲ ਪ੍ਰਦਾਤੇ ਪੁਰਖ ਬੈਕੁੰਠ ਵਾਸੀ ਨਾਰਾਇਣ ਜੀ ਨੇ ਤੇਰੇ ਮਹਾਤਮ ਨੂੰ ਆਪ ਬੰਨ੍ਹਣਾ ਕੀਤਾ ਹੈ ਕਿ ਇਸ ਅਸਥਾਨ ਵਰਗਾ ਹੋਰ ਕੋਈ ਨਹੀਂ ਹੋਵੇਗਾ **ਵਾ:** ਸ੍ਰੀ ਗੁਰੂ ਨਾਨਕ ਦੇਵ ਜੀ ਜਾਂ ਸ੍ਰੀ ਗੁਰੂ ਅੰਗਦ ਦੇਵ ਜੀ ਜਾਂ ਸ੍ਰੀ ਗੁਰੂ ਅਮਰਦਾਸ ਜੀ ਜਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਬਧੋਹੁ = ਬੰਨ੍ਹਣਾ ਭਾਵ ਰਚਨਾ ਕੀਤਾ ਹੈ ਤਾਂ ਹੀ ਤੂੰ ਸੋਹਿਆ = ਸ਼ੋਭਨੀਕ ਹੋ ਰਿਹਾ ਹੈਂ।

**ਸਾਖੀ—ਸ੍ਰੀ ਅੰਮ੍ਰਿਤਸਰ (ਹਰਿਮੰਦਰ) ਸਾਹਿਬ ਦੀ ਸਥਾਪਨਾ :** ਜਿਸ ਪ੍ਰਕਾਰ ਸੰਸਾਰ ਦੇ ਅੰਦਰ ਬਾਦਸ਼ਾਹ, ਮਹਾਨ ਪੁਰਖ, ਅਤੇ ਹੋਰ ਵੀ ਉੱਚ ਵਿਅਕਤੀ ਨਵੇਂ-ਨਵੇਂ ਨਗਰ, ਸ਼ਹਿਰ ਵਸਾਉਂਦੇ ਆਏ ਹਨ। ਏਸੇ ਪ੍ਰਕਾਰ ਗੁਰੂ ਘਰ ਵਿਚ ਬਹੁਤ ਗੁਰੂ ਸਾਹਿਬਾਨਾਂ ਨੇ ਸੰਗਤਾਂ ਦੀ ਸਹੂਲਤ ਲਈ ਨਵੇਂ ਨਗਰ ਹੀ ਬੰਨ੍ਹ ਕੇ ਆਬਾਦ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਵੀ ਦੇ ਕੰਢੇ ਵੱਸਣ ਲਈ ਕਰਤਾਰ ਦੇ ਨਾਉਂ ਉੱਪਰ ਕਰਤਾਰਪੁਰ ਸ਼ਹਿਰ ਬੰਨ੍ਹਿਆ। ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਨੂੰ ਆਬਾਦ ਕੀਤਾ। ਗੁਰੂ ਅਮਰਦਾਸ ਸਾਹਿਬ ਜੀ ਨੇ ਗੋਇੰਦਵਾਲ ਆਬਾਦ ਕੀਤਾ ਅਤੇ ਉਥੇ ਹੀ ਨਿਵਾਸ ਕੀਤਾ। ਗੁਰੂ ਰਾਮਦਾਸ ਸਾਹਿਬ ਜੀ ਨੇ 'ਚੱਕ ਰਾਮਦਾਸ ਜਾਂ ਰਾਮਦਾਸ ਪੁਰਾ' ਦੇ ਨਾਉਂ 'ਤੇ ਨਗਰ ਦੀ ਬੁਨਿਆਦ ਰੱਖੀ। ਪੰਚਮ ਪਾਤਸ਼ਾਹ ਨੇ ਸ੍ਰੀ ਤਰਨ ਤਾਰਨ ਸਾਹਿਬ, ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਹਰਿਗੋਬਿੰਦਪੁਰ ਸ਼ਹਿਰ ਵਸਾਇਆ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਕੀਰਤਪੁਰ ਰਹਿ ਕੇ ਕੀਰਤਪੁਰ ਨੂੰ ਆਬਾਦ ਕੀਤਾ ਅਤੇ ਏਥੇ ਹੀ ਅੱਠਵੇਂ ਸਤਿਗੁਰਾਂ ਨੇ ਛੋਟੀ ਉਮਰ ਵਿਚ ਇਸ ਨਗਰ ਦੀ ਸ਼ੋਭਾ ਨੂੰ ਚਾਰ ਚੰਦ ਲਾਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਿਲਾਸਪੁਰ ਦੇ ਸਵਰਗੀ ਰਾਜਾ ਦੀਪ ਚੰਦ ਦੀ ਸੁਪਤਨੀ ਰਾਣੀ ਚੰਪਾ ਦੀ ਬੇਨਤੀ 'ਤੇ ਪਿੰਡ ਸਹੋਤਾ ਦੇ ਮਾਖੋਵਾਲੇ ਥੇਹ ਦੇ ਪਾਸ ਜ਼ਮੀਨ ਦੇਣ 'ਤੇ 'ਚੱਕ ਨਾਨਕੀ' ਦੀ ਮੋੜ੍ਹੀ ਭਾਈ ਗੁਰਦਿੱਤਾ ਜੀ ਹੱਥੋਂ ਗੱਡਵਾਈ। ਜੋ ਅਨੰਦਪੁਰ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ (ਮੋੜ੍ਹੀ ਗੱਡਣ ਦੀ ਮਿਤੀ ੨੧ ਹਾੜ ੧੭੨੨ ਬਿ: ੧੯ ਜੂਨ ੧੬੬੫ ਹੈ)। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਰਾਜਾ ਨਾਹਨ ਤੋਂ ਕਿਆਰਦੂਨ ਵਿਚ ਜ਼ਮੀਨ ਲੈ ਕੇ ਸੰਮਤ ੧੭੪੨ ਵਿਚ ਜਮਨਾ ਦੇ ਕਿਨਾਰੇ ਇਕ ਕਿਲ੍ਹਾ ਬਣਾਇਆ, ਜਿਸਦਾ ਨਾਮ ਪਾਂਵਟਾ ਰੱਖਿਆ, ਜੋ ਹੁਣ ਪਾਉਂਟਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ। ਜੈਸਾ ਕਿ :

**ਪਾਂਵ ਟਿਕਯੋ ਸਤਿਗੁਰੂ ਕੋ ਆਨੰਦਪੁਰਿ ਤੇ ਆਇ।**
**ਨਾਮ ਧਰਯੋ ਇਸ ਪਾਂਵਟਾ ਸਭਿ ਦੇਸ਼ਨਿ ਪ੍ਰਗਟਾਇ ॥੪੨॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁਤਿ ੧, ਅੰਸੂ ੪੭)*

ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸ਼ੁਰੂ ਕੀਤੇ ਨਗਰ ਮਾਖੋਵਾਲ ਨੂੰ ਅਨੰਦਪੁਰੀ ਨਾਮ ਦਿੱਤਾ ਤੇ ਇਸ ਨਗਰ ਨੂੰ ਬਹੁਤ ਪ੍ਰਫੁੱਲਤ ਕੀਤਾ। ਖ਼ਾਲਸੇ ਦੀ ਸਿਰਜਨਾ ਵੀ ਇਥੇ ਹੀ ਕੀਤੀ। ਇਥੇ ਹੀ ਸ੍ਰੀ ਕੇਸਗੜ੍ਹ ਨਾਮ ਦਾ ਤਖ਼ਤ ਰਚਿਆ ਅਤੇ ਪੰਜ ਕਿਲ੍ਹਿਆਂ ਦੀ ਉਸਾਰੀ ਕੀਤੀ : ੧. ਕੇਸਗੜ੍ਹ, ੨. ਆਨੰਦਗੜ੍ਹ, ੩. ਲੋਹਗੜ੍ਹ,

੪. ਫ਼ਤਹਿਗੜ੍ਹ, ੫. ਹੋਲਗੜ੍ਹ। ਇਸ ਸ਼ਹਿਰ ਨੂੰ ਬਹੁਤ ਰੌਣਕ ਵਾਲਾ ਨਗਰ ਸਿੱਖ ਜਗਤ ਵਿਚ ਉਪਮਾ ਸਹਿਤ ਕੀਤਾ।

ਜਿਤਨੀ ਦੇਰ ਤਕ ਗੁਰਗੱਦੀ ਸੇਵਕ ਨੂੰ ਜਾਂਦੀ ਰਹੀ, ਉਤਨੀ ਦੇਰ ਤਕ ਆਪਣੀ ਸੰਤਾਨ ਦੇ ਈਰਖਾ ਕਰਨ ਤੋਂ ਬਚਾਉਣ ਲਈ ਆਪਣੇ ਉਤਰਾਧਿਕਾਰੀ ਨੂੰ ਗੁਰਤਾਗੱਦੀ 'ਤੇ ਸਥਾਪਨ ਕਰਕੇ ਦੂਸਰੀ ਜਗ੍ਹਾ ਵੱਸਣ ਲਈ ਹੁਕਮ ਕਰ ਦੇਂਦੇ ਸਨ। ਜਦੋਂ ਗੁਰਤਾਗੱਦੀ ਅੰਸ-ਬੰਸ ਵਿਚ ਆ ਗਈ ਤਾਂ ਫੇਰ ਭਾਵੇਂ ਇਹ ਉਪਰੋਕਤ ਰੀਤ ਤਾਂ ਨਹੀਂ ਸੀ, ਪਰ ਫੇਰ ਵੀ ਕੁਝ ਗੁਰੂ ਸਾਹਿਬਾਨਾਂ ਨੇ ਹੋਰ ਨਗਰ ਵਸਾਏ।

ਇਸੇ ਪ੍ਰਕਾਰ ਅੰਮ੍ਰਿਤਸਰ ਸਾਹਿਬ ਨਗਰ ਬੰਨ੍ਹਣ ਦਾ ਕਾਰਜ ਬਹੁਤ ਮਹੱਤਵਪੂਰਨ ਹੈ।

ਭਾਵੇਂ ਬਹੁਤਾ ਵਿਸਥਾਰ ਤਾਂ ਨਹੀਂ ਕੀਤਾ ਜਾ ਰਿਹਾ ਪਰ ਗੁਰਬਾਣੀ ਵਿਚ ਆਈ ਉਪ੍ਰੋਕਤ ਤੁਕ ਦੇ ਸਿਧਾਂਤ ਨੂੰ ਖੋਲ੍ਹਣ ਲਈ ਸੰਖੇਪ ਰੂਪ ਵਿਚ ਲਿਖਦੇ ਹਾਂ:

ਸਾਡਾ ਇਹ ਦੇਸ਼ ਪੂਰੇ ਸੰਸਾਰ ਵਿਚ ਇਤਿਹਾਸਕ ਤੱਥਾਂ ਤੋਂ ਅਵਤਾਰਾਂ, ਪੈਗ਼ੰਬਰਾਂ, ਰਿਸ਼ੀਆਂ, ਮੁਨੀਆਂ ਸੰਤਾਂ, ਭਗਤਾਂ ਦੇ ਜੀਵਨ ਨਾਲ ਭਰਪੂਰ ਹੈ ਜਾਂ ਇਸ ਪ੍ਰਕਾਰ ਕਹਿ ਲਉ ਕਿ ਇਸ ਧਰਤੀ ਨੂੰ ਗੁਰੂਆਂ ਪੀਰਾਂ ਅਵਤਾਰਾਂ ਦੀ ਧਰਤੀ ਕਿਹਾ ਜਾਂਦਾ ਹੈ। ਇਸ ਦੇਸ਼ ਵਿਚ ਜੇ ਤੀਰਥਾਂ ਦੀ ਗੱਲ ਕਰੀਏ ਤਾਂ ਅਠਾਹਠ ਤੀਰਥ ਮੌਜੂਦ ਹਨ, ਉਨ੍ਹਾਂ ਵਿਚ ਪ੍ਰਸਿੱਧ ਤੀਰਥ ਗੰਗਾ, ਜਮੁਨਾ, ਗੋਦਾਵਰੀ ਸਰੁਸਤੀ ਆਦਿ ਨਦੀਆਂ ਵੀ ਇਕ ਵਿਸ਼ੇਸ਼ ਅਸਥਾਨ ਰੱਖਦੀਆਂ ਹਨ। ਉਪ੍ਰੋਕਤ ਚਾਰੇ ਪਵਿੱਤਰ ਨਦੀਆਂ ਸਮੇਤ ਅਠਾਹਠ ਤੀਰਥਾਂ ਦੀ ਮਹਾਤਮ ਰੂਪ ਵਿਚ ਤੁਲਣਾ ਸ੍ਰੀ ਅੰਮ੍ਰਿਤਸਰ ਸਾਹਿਬ ਨਾਲ ਨਹੀਂ ਦਿੱਤੀ ਜਾ ਸਕਦੀ ਕਿਉਂਕਿ ਇਸਦੇ ਪਿੱਛੇ ਫਲ ਪ੍ਰਦਾਤੇ ਪਰਮੇਸ਼ਰ ਜਾਂ ਪਰਮੇਸ਼ਰ ਸਰੂਪ ਗੁਰੂ ਸਾਹਿਬਾਨਾਂ ਦੇ ਰਚਨ ਦਾ ਇਤਿਹਾਸ ਮੌਜੂਦ ਹੈ। ਇਹ ਤੀਰਥ ਸ੍ਰੋਤਾਂ ਦੇ ਅਨੁਸਾਰ ਆਦਿ ਕਾਲ ਦਾ ਹੈ, ਜੋ ਲੁਪਤ ਹੋ ਗਿਆ ਸੀ, ਜਿਸਨੂੰ ਗੁਰੂ ਸਾਹਿਬਾਨਾਂ ਨੇ ਪ੍ਰਗਟ ਕੀਤਾ। ਇਸ ਤੀਰਥ ਦੇ ਜੁਗਾਂ ਦੇ ਆਧਾਰ ਤੇ ਚਾਰ ਨਾਮ ਹਨ:

੧. ਸਤਿਜੁਗ ਵਿਚ ਇਖਵਾਕ ਸਰ;
੨. ਤ੍ਰੇਤੇ ਵਿਚ ਰਾਮਸਰ;
੩. ਦੁਆਪੁਰ ਵਿਚ ਸੁਧਾਸਰ; ਅਤੇ
੪. ਕਲਿਜੁਗ ਵਿਚ ਅੰਮ੍ਰਿਤਸਰ।

ਇਹ ਨਾਮ ਪ੍ਰਸਿੱਧ ਹੋਏ। ਇਸ ਮਹਾਨ ਜਗ੍ਹਾ ਦਾ ਪ੍ਰਗਟ ਹੋਣਾ ਬੈਕੁੰਠ ਵਾਸੀ ਭਗਵਾਨ ਜੀ ਦੀ ਰਸਨਾ ਦੁਆਰਾ ਸਭ ਤੋਂ ਪਹਿਲਾਂ ਹੋਇਆ।

ਪ੍ਰਮਾਣਿਤ ਸ੍ਰੋਤ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਅਨੁਸਾਰ ਕਿ ਜਦੋਂ ਦੇਵਤਿਆਂ ਅਤੇ ਦੈਂਤਾਂ ਨੇ ਮਿਲ ਕੇ ਸਮੁੰਦਰ ਮੰਥਨ ਕੀਤਾ ਸੀ, ਤਾਂ ਉਸ ਵਿੱਚੋਂ ਚੌਦਾਂ ਰਤਨ ਨਿਕਲੇ ਸਨ। ਜੈਸਾ ਕਿ:

**ਸ੍ਰੀ ਮਣਿ ਰੰਭਾ ਬਾਰਨੀ ਧਨਖ ਧਨੰਤਰ ਬਾਜ।**
**ਬਿਖੁ ਧੇਨ ਸਸਿ ਕਲਪਤਰ ਸੰਖ ਅਮੀ ਗਜਰਾਜ।**

ਉਨ੍ਹਾਂ ਚੌਦਾਂ ਰਤਨਾਂ ਵਿੱਚੋਂ ਸਭ ਤੋਂ ਵਿਸ਼ੇਸ਼ ਰਤਨ ਅੰਮ੍ਰਿਤ ਸੀ, ਜਿਸ ਨੂੰ ਪੀਣ ਵਾਲਾ ਮੌਤ ਤੋਂ ਰਹਿਤ ਭਾਵ ਅਮਰ ਹੋ ਜਾਂਦਾ ਹੈ, ਰਤਨਾਂ ਪਿੱਛੋਂ ਪਏ ਝਗੜੇ ਨੂੰ ਮਿਟਾਉਣ ਲਈ ਭਗਵਾਨ ਜੀ ਨੇ ਮੋਹਨੀ ਅਵਤਾਰ ਧਾਰਨ ਕਰਕੇ ਦੋ ਖ਼ਾਨਿਆਂ ਵਾਲੇ ਇਕ ਪਾਤਰ ਵਿਚ ਇਕ ਪਾਸੇ ਅੰਮ੍ਰਿਤ ਤੇ ਦੂਜੇ ਪਾਸੇ ਸ਼ਰਾਬ "ਬਿਖ ਅੰਮ੍ਰਿਤ ਬਸਹਿ" ਦੇ ਬਚਨ ਅਨੁਸਾਰ ਦੇਵਤਿਆਂ ਨੂੰ ਅੰਮ੍ਰਿਤ ਤੇ ਦੈਂਤਾਂ ਨੂੰ ਸ਼ਰਾਬ ਪਿਆਈ। ਉਨ੍ਹਾਂ ਦੈਂਤਾਂ ਵਿੱਚੋਂ ਇਕ ਦੈਂਤ ਨੇ ਮਾਇਆਵੀ ਸ਼ਕਤੀ ਨਾਲ ਦੇਵਤਾ ਬਣ ਕੇ ਧੋਖੇ ਨਾਲ ਅੰਮ੍ਰਿਤ ਪੀਤਾ, ਜਿਸਦਾ ਸਿਰ ਵੱਢ ਦਿੱਤਾ ਸੀ। ਉਸ ਦੇ ਦੋ ਹਿੱਸਿਆਂ ਦੇ ਦੋ ਨਾਮ ਪਏ, ਇਕ ਦਾ ਰਾਹੂ ਤੇ ਦੂਜੇ ਦਾ ਕੇਤੂ ਪ੍ਰਸਿੱਧ ਹੋਇਆ ਜੋ

ਅੰਮ੍ਰਿਤ ਕਲਸ਼ ਸਮੁੰਦਰ ਵਿੱਚੋਂ ਨਿਕਲਿਆ ਸੀ, ਉਹ ਬਚਦਾ ਅੰਮ੍ਰਿਤ ਦੇਵਤੇ ਲੈ ਕੇ ਦੌੜੇ ਤੇ ਪਿੱਛੋ-ਪਿੱਛੋਂ ਦੈਂਤਾਂ ਨੇ ਵੀ ਧਾਵਾ ਬੋਲ ਦਿੱਤਾ। ਹਰਿਦੁਆਰ ਵਾਲੀ ਥਾਂ 'ਤੇ ਘੜਾ ਛਲਕ ਕੇ ਅੰਮ੍ਰਿਤ ਦੀਆਂ ਕੁਝ ਬੂੰਦਾਂ ਡਿੱਗੀਆਂ ਸਨ। ਜਦੋਂ ਇਥੇ ਅੰਮ੍ਰਿਤ ਦਾ ਕਲਸ਼ ਰੱਖਣ ਲੱਗੇ ਤਾਂ ਪਿੱਛੋਂ ਹੀ ਦੈਂਤ ਆ ਗਏ। ਉਸ ਤੋਂ ਬਾਅਦ ਇਲਾਹਾਬਾਦ, ਨਾਸਿਕ ਤੇ ਉਜੈਨ ਇਨ੍ਹਾਂ ਚਾਰ ਜਗ੍ਹਾ 'ਤੇ ਅੰਮ੍ਰਿਤ ਦਾ ਕਲਸ਼ ਕੇਵਲ ਲੁਕਾਉਣ ਲਈ ਰੱਖਿਆ ਸੀ, ਏਸੇ ਅੰਮ੍ਰਿਤ ਕਲਸ਼ ਦੇ ਰੱਖਣ ਕਾਰਨ ਇਨ੍ਹਾਂ ਚਾਰੇ ਅਸਥਾਨਾਂ ਤੇ ਬਾਰ੍ਹਾਂ-ਬਾਰ੍ਹਾਂ ਸਾਲਾਂ ਬਾਅਦ ਕੁੰਭ ਦੇ ਮੇਲੇ ਲੱਗਦੇ ਹਨ। ਕੁੰਭ ਉਸ ਕਲਸ਼ ਦਾ ਨਾਮ ਹੈ ਜੋ ਘੜੇ ਦੀ ਸ਼ਕਲ ਦਾ ਬਣਿਆ ਹੁੰਦਾ ਹੈ, ਫੇਰ ਦੇਵਤਿਆਂ ਨੇ ਭਗਵਾਨ ਦੇ ਇਸ਼ਾਰੇ ਅਨੁਸਾਰ ਜਿਥੇ ਹੁਣ ਹਰਿਮੰਦਰ ਸਾਹਿਬ ਹੈ, ਏਸੇ ਥਾਂ 'ਤੇ ਉਹ ਅੰਮ੍ਰਿਤ ਕਲਸ਼ ਧਰਤੀ ਵਿਚ ਦੱਬ ਦਿੱਤਾ, ਇਹੋ ਜਿਹੇ ਗੁਪਤ ਤਰੀਕੇ ਨਾਲ ਦੱਬਿਆ ਗਿਆ ਜੋ ਭਗਵਾਨ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਵੀ ਪਤਾ ਨਹੀਂ ਸੀ। ਕਿਉਂਕਿ ਦੇਵਤਿਆਂ ਤੋਂ ਲੈ ਕੇ ਭਗਵਾਨ ਜੀ ਨੇ ਆਪਣੇ ਹੱਥਾਂ ਨਾਲ ਏਸ ਥਾਂ 'ਤੇ ਅੰਮ੍ਰਿਤ ਦਾ ਕਲਸ਼ ਗੁਪਤ ਕਰ ਦਿੱਤਾ ਸੀ ਤੇ ਫੇਰ ਸਮਾਂ ਪਾ ਕੇ ਇਕ ਬਹੁਤ ਮਹਾਨ ਰਿਖੀ ਜਿਸਦਾ ਨਾਮ ਮਾਧਵੀ ਸੀ ਜਦੋਂ ਉਸਦੀ ਤਪੱਸਿਆ ਪ੍ਰਵਾਨ ਹੋਈ ਭਗਵਾਨ ਜੀ ਦੇ ਪ੍ਰਤੱਖ ਦਰਸ਼ਨ ਹੋਏ ਤਾਂ ਉਸਨੇ ਕਿਹਾ ਕਿ ਭਗਵਾਨ ਜੀ ਜਿਸ ਤਪੱਸਿਆ ਦੇ ਪ੍ਰਤਾਪ ਨਾਲ ਤੁਹਾਡੇ ਦਰਸ਼ਨ ਹੋਏ ਹਨ, ਮੈਂ ਇਹ ਤਪ ਹੋਰ ਵੀ ਕਰਨਾ ਚਾਹੁੰਦਾ ਹਾਂ। ਆਪ ਕਿਰਪਾ ਕਰਕੇ ਮੈਨੂੰ ਕੋਈ ਅਜਿਹੀ ਜਗ੍ਹਾ ਦੱਸੋ ਜਿਥੇ ਥੋੜ੍ਹੀ ਤਪੱਸਿਆ ਕਰਨ ਤੋਂ ਵੀ ਫਲ ਬਹੁਤਾ ਪ੍ਰਾਪਤ ਹੋਵੇ। ਤਾਂ ਭਗਵਾਨ ਜੀ ਨੇ ਕਿਹਾ ਕਿ ਐਸੀ ਜਗ੍ਹਾ ਮੈਂ ਮਾਤਲੋਕ ਵਿਚ ਗੁਪਤ ਰੱਖੀ ਹੋਈ ਹੈ ਜੋ ਮੈਨੂੰ ਬੈਕੁੰਠ ਤੋਂ ਪਿਆਰੀ ਹੈ, ਜਦੋਂ ਮੈਂ ਬੈਕੁੰਠ ਵਿੱਚੋਂ ਉਪਰਾਮ ਹੋ ਜਾਂਦਾ ਹਾਂ ਤਾਂ ਉਸ ਜਗ੍ਹਾ ਬੈਠ ਕੇ ਆਨੰਦ ਮਾਣਦਾ ਹਾਂ, ਉਸ ਜਗ੍ਹਾ ਤੋਂ ਵੱਡੀ ਹੋਰ ਕੋਈ ਜਗ੍ਹਾ ਤਪੱਸਿਆ ਵਾਲੀ ਨਹੀਂ ਹੈ। ਕਿਉਂਕਿ ਉਥੇ ਅੰਮ੍ਰਿਤ ਦਾ ਕਲਸ਼ ਜੋ ਸਮੁੰਦਰ ਵਿੱਚੋਂ ਨਿਕਲਿਆ ਸੀ, ਉਹ ਮੇਰਾ ਉਥੇ ਗੁਪਤ ਕੀਤਾ ਹੋਇਆ ਹੈ, ਜੋ ਮੈਂ ਕਲਿਜੁਗ ਦੇ ਜੀਵਾਂ ਦੇ ਉੱਧਾਰ ਵਾਸਤੇ ਕਲਿਜੁਗ ਦੇ ਵਿਚ ਇਸਨੂੰ ਪ੍ਰਗਟ ਕਰਾਂਗਾ ਤਾਂ ਮਾਧਵੀ ਰਿਖੀ ਨੇ ਜੋਦੜੀ ਕੀਤੀ ਕਿ ਮੈਨੂੰ ਉਹ ਜਗ੍ਹਾ ਦੱਸੋ ਤਾਂ ਭਗਵਾਨ ਜੀ ਉਹ ਜਗ੍ਹਾ ਦਿਖਾਉਣ ਲਈ ਚੱਲੇ ਤਾਂ ਇਹ ਗੱਲ ਗੁੱਝੀ ਨਾ ਰਹੀ ਮੁੱਖ-ਮੁੱਖ ਦੇਵਤਿਆਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਤਾਂ ਬੈਕੁੰਠ ਵਾਸੀ ਭਗਵਾਨ ਜੀ ਨੂੰ ਦੇਵਤਿਆਂ ਨੇ ਬੇਨਤੀ ਕੀਤੀ ਕਿ ਅਸੀਂ ਵੀ ਉਹ ਜਗ੍ਹਾ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ ਤਾਂ ਮਾਧਵੀ ਰਿਖੀ ਨੂੰ ਨਾਲ ਲੈ ਕੇ ਦੇਵਤਿਆਂ ਸਮੇਤ ਭਗਵਾਨ ਜੀ ਇਸ ਜਗ੍ਹਾ 'ਤੇ ਪਹੁੰਚੇ ਜਿਥੇ ਅੱਜ ਰੱਬ ਦੇ ਨਾਂ 'ਤੇ ਇਹ ਪਾਵਨ ਅਸਥਾਨ ਸੁਸ਼ੋਭਿਤ ਹੈ, ਜਿਸ ਨੂੰ ਹਰਿਮੰਦਰ ਸਾਹਿਬ ਕਿਹਾ ਜਾਂਦਾ ਹੈ। ਉਥੇ ਭਗਵਾਨ ਜੀ ਨੇ ਦੱਸਿਆ ਸੀ ਕਿ ਇਸ ਜਗ੍ਹਾ ਦਾ ਇਹ ਮਹਾਤਮ ਹੈ ਕਿ ਇਥੇ ਦਾ ਕਰਮ ਹਜ਼ਾਰਾਂ ਗੁਣਾ ਫਲੀਭੂਤ ਹੁੰਦਾ ਹੈ ਹੋਰ ਜਗ੍ਹਾ ਨਾਲੋਂ ਏਸ ਜਗ੍ਹਾ ਨਾਮ ਦਾ ਜਾਪ ਤਪੱਸਿਆ ਦਾਨ, ਪੁੰਨ, ਇਸ਼ਨਾਨ ਜਿਥੇ ਇਨ੍ਹਾਂ ਚੀਜ਼ਾਂ ਦਾ ਬਾਕੀ ਥਾਵਾਂ ਨਾਲੋਂ ਹਜ਼ਾਰ ਗੁਣਾਂ ਵੱਧ ਫਲ ਮਿਲਦਾ ਹੈ ਜੇਕਰ ਕੋਈ ਇਸ ਅਸਥਾਨ 'ਤੇ ਕੁਕਰਮ, ਨਿੰਦਾ, ਚੁਗ਼ਲੀ ਕਰੇ ਤੇ ਝੂਠ ਬੋਲੇ ਤਾਂ ਇਸਦਾ ਵੀ ਹਜ਼ਾਰਾਂ ਗੁਣਾ ਜ਼ਿਆਦਾ ਫਲ ਹੈ।

ਹੇ ਮਾਧਵੀ ਰਿਖੀ! ਤੂੰ ਇਸ ਜਗ੍ਹਾ ਬੈਠ ਕੇ ਤਪੱਸਿਆ ਕਰ, ਤਾਂ ਫੇਰ ਦੇਵਤਿਆਂ ਨੇ ਬੇਨਤੀ ਕੀਤੀ ਕਿ ਸਾਨੂੰ ਵੀ ਇਥੇ ਜਗ੍ਹਾ ਵੰਡ ਕੇ ਦਿੱਤੀ ਜਾਵੇ ਤਾਂ ਭਗਵਾਨ ਜੀ ਨੇ ਆਪਣੇ ਧਨੁਖ ਨਾਲ ਜਗ੍ਹਾ ਮਿਣ-ਮਿਣ ਕੇ ਸਾਰੇ ਦੇਵਤਿਆਂ ਦੇ ਨਿਵਾਸ ਲਈ ਧਨੁੱਸ਼ ਪ੍ਰਮਾਣ ਜਗ੍ਹਾ ਦਿੱਤੀ ਅਤੇ ਮਾਧਵੀ ਰਿਖੀ ਨੂੰ ਕਿਹਾ ਕਿ ਹੇ ਮਾਧਵੀ ਰਿਖੀ! ਏਸ ਤੋਂ ਪਵਿੱਤਰ ਫਲਦਾਇਕ ਜਗ੍ਹਾ ਹੋਰ ਕੋਈ ਵੀ ਨਹੀਂ ਹੈ। ਮੈਂ ਇਸ ਜਗ੍ਹਾ ਨੂੰ ਬੈਕੁੰਠ ਤੋਂ ਵੀ ਉੱਤਮ ਮੰਨ ਕੇ ਏਥੇ ਆ ਕੇ ਨਿਵਾਸ ਕਰਦਾ ਹਾਂ। ਸਮਾਂ ਆਵੇਗਾ ਜਦੋਂ ਅੱਠੇ ਪਹਿਰ ਏਥੇ ਨਾਮ ਬਾਣੀ ਦਾ ਪ੍ਰਵਾਹ ਚੱਲੇਗਾ ਅਤੇ ਇਹ ਅੰਮ੍ਰਿਤ ਦਾ ਕਲਸ਼ ਇਕ ਅੰਮ੍ਰਿਤ ਸਰੋਵਰ ਦਾ ਰੂਪ ਧਾਰਨ ਕਰ ਲਵੇਗਾ। ਜਿਸਦਾ ਅੰਮ੍ਰਿਤ ਚੂਲ੍ਹਾ ਲੈਣ ਨਾਲ ਅਤੇ ਇਸ਼ਨਾਨ ਕਰਨ ਨਾਲ ਸ਼ਰਧਾਵਾਨਾਂ ਦੇ ਜਨਮਾਂ-ਜਨਮਾਂਤ੍ਰਾਂ ਦੇ ਪਾਪ ਨਾਸ਼ ਹੋਣਗੇ ਅਤੇ ਅਨੇਕਾਂ ਪ੍ਰਕਾਰ ਦੇ ਰੋਗਾਂ ਦੀ ਨਵਿਰਤੀ ਨਾਮ ਬਾਣੀ ਤੇ ਪ੍ਰਤਾਪ

ਨਾਲ ਏਸ ਅੰਮ੍ਰਿਤ ਜਲ ਦੀ ਸ਼ਕਤੀ ਦੁਆਰਾ ਹੋਇਆ ਕਰੇਗੀ ਤਾਂ ਮਾਧਵੀ ਰਿਖੀ ਨੇ ਉਸ ਥਾਂ 'ਤੇ ਬੈਠ ਕੇ ਤਪੱਸਿਆ ਕਰਨੀ ਆਰੰਭ ਕੀਤੀ ਅਤੇ ਪਰਮਾਤਮਾ ਵਿਚ ਲੀਨ ਹੋਇਆ ਏਸ ਕਰਕੇ ਸਤਿਗੁਰ ਜੀ ਨੇ ਗੁਰਬਾਣੀ ਅੰਦਰ ਇਹ ਬਚਨ ਕੀਤੇ ਹਨ। ਜੈਸਾ ਕਿ :

**ਬਧੋਹੁ ਪੁਰਖ ਬਿਧਾਤੈ ॥**

੨. ਸਤਿਜੁਗ ਦੇ ਸਮੇਂ ਵਿਚ ਇਖਵਾਕ ਰਾਜਾ ਇਕ ਜੁਗ ਪੁਰਸ਼ ਤੇ ਬਹੁਤ ਪ੍ਰਤਾਪੀ ਚਕ੍ਰਵਰਤੀ, ਧਰਮੀ ਬਾਦਸ਼ਾਹ ਹੋਇਆ ਹੈ ਤੇ ਉਸ ਨੇ ਦੇਵਤਿਆਂ ਸਮੇਤ ਏਥੇ ਇਕ ਬਹੁਤ ਵੱਡਾ ਹਵਨ ਕੀਤਾ ਸੀ ਤੇ ਅੰਮ੍ਰਿਤ ਸਰੋਵਰ ਵਾਲੀ ਸਾਰੀ ਜਗ੍ਹਾ 'ਤੇ ਹਵਨ ਕੁੰਡ ਬਣਿਆ। ਜਿਥੇ ਭਗਵਾਨ ਜੀ ਨੇ ਚੌਂਕੜਾ ਲਾ ਕੇ ਬੈਠਣਾ ਕੀਤਾ ਸੀ, ਉਥੇ ਅੱਜਕੱਲ ਅਕਾਲ ਤਖਤ ਵਾਲੀ ਜਗ੍ਹਾ ਹੈ, ਪੂਰਬ ਵਾਲੇ ਪਾਸੇ ਜਿਥੇ ਬ੍ਰਹਮ ਬੂਟਾ ਨਾਮ ਨਾਲ ਜਗ੍ਹਾ ਪ੍ਰਸਿੱਧ ਹੈ ਏਥੇ ਸ਼ਿਵ ਜੀ ਨੇ ਬੈਠਣਾ ਕੀਤਾ, ਦੱਖਣ ਵਾਲੇ ਪਾਸੇ ਧਰਮ ਰਾਜ ਨੇ ਬੈਠਣਾ ਕੀਤਾ।

ਇੰਦ੍ਰ, ਵਰਨ, ਕੁਬੇਰ ਆਦਿ ਸਭ ਦੇਵਤੇ ਆਪੋ-ਆਪਣੇ ਅਸਥਾਨਾਂ 'ਤੇ ਇਸਥਿਤ ਹੋਏ। ਇਉਂ ਸਤਿਜੁਗ ਵਿਚ ਏਥੇ ਫੇਰ ਭਗਵਾਨ ਜੀ ਨੇ ਆਪ ਉਸ ਰਾਜੇ ਦਾ ਜਪ ਤਪ ਕੀਤਾ ਹੋਇਆ ਸਫਲਾ ਕੀਤਾ। ਇਉਂ ਸਤਿਜੁਗ ਦੇ ਵਿਚ ਇਸਦਾ ਨਾਮ 'ਇਖਵਾਕਸਰ' ਪ੍ਰਸਿੱਧ ਹੋਇਆ।

੩. ਫੇਰ ਤ੍ਰੇਤੇ ਜੁਗ ਵਿਚ ਏਸੇ ਅੰਮ੍ਰਿਤ ਦੇ ਪ੍ਰਤਾਪ ਨਾਲ ਜਦੋਂ ਰਾਮਚੰਦ੍ਰ ਜੀ ਦੀ ਸੈਨਾ ਲਛਮਣ, ਸ਼ਤਰੂਘਣ, ਭਰਤ ਆਦਿ ਲਵ ਤੇ ਕੁਸ਼ ਨੇ ਮੂਰਛਿਤ ਕਰ ਦਿੱਤੀ ਸੀ (ਜੋ ਅੱਜਕੱਲ ਹਿੰਦੂ ਮੱਤ ਦਾ ਇਹ ਤੀਰਥ 'ਰਾਮ ਤੀਰਥ' ਨਾਮ ਨਾਲ ਪ੍ਰਸਿੱਧ ਹੈ, ਜੋ ਅੰਮ੍ਰਿਤਸਰ ਤੋਂ ੧੦-੧੨ ਮੀਲ 'ਤੇ ਹੈ।) ਅਤੇ ਹਨੂੰਮਾਨ ਨੂੰ ਬੰਦੀ ਬਣਾ ਕੇ ਆਪਣੇ ਨਿਵਾਸ ਅਸਥਾਨ 'ਤੇ ਲੈ ਆਂਦਾ ਸੀ। ਸਭ ਕੁਝ ਜਾਨਣ ਤੋਂ ਬਾਅਦ ਸੀਤਾ ਨੇ ਆਪਣੇ ਪੁੱਤਰਾਂ ਨੂੰ ਲਾਹਨਤਾਂ ਪਾਈਆਂ ਕਿ ਤੁਸੀਂ ਆਪਣੇ ਪਿਤਾ ਤੇ ਚਾਚਿਆਂ ਨੂੰ ਮੂਰਛਿਤ ਕਰ ਦਿੱਤਾ ਹੈ ਅਤੇ ਤੁਹਾਡੇ ਤੋਂ ਪਿਆਰਾ ਮੇਰਾ ਹਨੂੰਮਾਨ ਮੇਰਾ ਪੁੱਤਰ ਹੈ। ਜਿਸਨੇ ਲੰਕਾ ਵਿਚ ਮੇਰੀ ਸਹਾਇਤਾ ਕੀਤੀ ਸੀ। ਤੁਸੀਂ ਇਸਨੂੰ ਬੰਦੀ ਬਣਾ ਲਿਆ।

ਫੇਰ ਲਵ ਕੁਸ਼ ਨੇ ਆਪਣੇ ਗੁਰੂ ਬਾਲਮੀਕ ਕੋਲ ਬੇਨਤੀ ਕੀਤੀ ਕਿ ਸਾਡੇ ਕੋਲੋਂ ਇਹ ਬਹੁਤ ਵੱਡਾ ਅਨਰਥ ਹੋ ਗਿਆ ਹੈ ਤਾਂ ਬਾਲਮੀਕ ਰਿਖੀ ਜੋ ਭੂਤ, ਭਵਿੱਖ ਤੇ ਵਰਤਮਾਨ ਦੇ ਗਿਆਤਾ ਸਨ ਤੇ ਭਗਵਾਨ ਦੀ ਸਭ ਲੀਲ੍ਹਾ ਨੂੰ ਜਾਣਦੇ ਸਨ, ਉਨ੍ਹਾਂ ਨੇ ਆਪਣੇ ਸ਼ਿਸ਼ ਲਵ ਕੁਸ਼ ਨੂੰ ਨਾਲ ਲੈ ਕੇ ਅੰਮ੍ਰਿਤ ਸਰੋਵਰ ਵਾਲੀ ਜਗ੍ਹਾ ਖੜੇ ਅੰਮ੍ਰਿਤ ਜਲ ਦੇ ਨਾਲ ਰਾਮ ਸਮੇਤ ਉਸ ਦੀ ਸਾਰੀ ਸੈਨਾ ਮੁੜ ਸੁਰਜੀਤ ਕੀਤੀ। ਰਾਮ ਜੀ ਨੇ ਜਦੋਂ ਇਹ ਜਾਣਿਆ ਕਿ ਉਸ ਅੰਮ੍ਰਿਤ ਜਲ ਤੋਂ ਮੈਂ ਅਤੇ ਮੇਰੀ ਸੈਨਾ ਸੁਰਜੀਤ ਹੋਈ ਹੈ, ਤਦੋਂ ਸਭ ਨੇ ਆ ਕੇ ਇਥੇ ਇਸ਼ਨਾਨ ਕੀਤਾ ਤੇ ਤ੍ਰੇਤੇ ਵਿਚ ਇਸ ਦਾ ਨਾਮ ਰਾਮਸਰ ਪ੍ਰਸਿੱਧ ਹੋਇਆ। ਫੇਰ ਦੁਆਪਰ ਵਿਚ ਭਗਵਾਨ ਕ੍ਰਿਸ਼ਨ ਜੀ ਇਸ ਜਗ੍ਹਾ ਨੂੰ ਜਾਣਦੇ ਸਨ ਕਿ ਸਾਰੇ ਤੀਰਥਾਂ ਤੋਂ ਸ਼ਿਰੋਮਣ ਇਹ ਤੀਰਥ ਹੈ। ਇਹ ਨਹੀਂ ਹੋ ਸਕਦਾ ਕਿ ਭਗਵਾਨ ਕ੍ਰਿਸ਼ਨ ਜੀ ਨੇ ਇਥੇ ਆ ਕੇ ਇਸ਼ਨਾਨ ਨਾ ਕੀਤਾ ਹੋਵੇ। ਉਥੇ ਦੁਆਪਰ ਵਿਚ ਏਸ ਨੂੰ ਸੁਧਾਸਰ ਨਾਮ ਦਿੱਤਾ। ਫੇਰ ਜਦੋਂ ਕਲਿਜੁਗ ਦਾ ਸਮਾਂ ਆਇਆ ਤੇ ਪੁਰਖ ਬਿਧਾਤਾ ਅਕਾਲ ਪੁਰਖ ਆਪ ਗੁਰੂ ਨਾਨਕ ਦੇ ਸਰੂਪ ਵਿਚ ਪ੍ਰਗਟ ਹੋਇਆ। ਜੈਸਾ ਕਿ :

(੧) **ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥** *(ਅੰਗ ੧੩੯੫)*

(੨) **ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** *(ਅੰਗ ੧੪੦੮)*

ਤਾਂ ਫੇਰ ਸਤਿਗੁਰੂ ਜੀ ਜਦੋਂ ਸੰਸਾਰ ਨੂੰ ਤਾਰਨ ਵਾਸਤੇ ਸੁਲਤਾਨਪੁਰ ਤੋਂ ਰਾਮ ਤੀਰਥ ਵਾਲੇ ਪਾਸੇ ਨੂੰ ਜਾਂਦੇ ਹੋਏ ਇਸ ਅਸਥਾਨ 'ਤੇ ਪਧਾਰੇ ਤੇ ਬਾਬੇ ਬੁੱਢੇ ਦੀ ਬੇਰ ਵਾਲੇ ਅਸਥਾਨ 'ਤੇ ਆ ਕੇ ਬਿਰਾਜੇ ਸਨ। ਬਿਰਾਜਣ

ਵਾਲੀ ਜਗ੍ਹਾ 'ਤੇ ਪੁਰਾਣਾ ਇਕ ਮੰਜੀ ਸਾਹਿਬ ਬਣਿਆ ਹੋਇਆ ਸੀ, ਜਿਸ ਦੇ ਲਾਗੇ ਬੈਠ ਕੇ ਬਾਬਾ ਬੁੱਢਾ ਜੀ ਸਰੋਵਰ ਦੀ ਕਾਰ ਸੇਵਾ ਕਰਾਉਂਦੇ ਸਨ। ਅਕਾਲੀ ਲਹਿਰ ਤੋਂ ਪਹਿਲਾਂ ਇਥੇ ਇਕ ਮੰਜੀ ਸਾਹਿਬ ਮੌਜੂਦ ਸੀ, ਜੋ ਹੁਣ ਨਹੀਂ ਹੈ, ਇਸ ਦੀ ਜ਼ਿੰਮੇਵਾਰੀ ਕਿਸੇ ਨਾ ਕਿਸੇ ਕਰਕੇ ਪ੍ਰਬੰਧਕਾਂ ਦੇ ਜ਼ਿੰਮੇ ਹੈ।

ਸੋ ਏਥੇ ਬੈਠ ਕੇ ਗੁਰੂ ਨਾਨਕ ਸਾਹਿਬ ਜੀ ਨੇ ਰਮਣੀਕ ਜਗ੍ਹਾ ਦੇਖ ਕੇ ਨਿਰੰਕਾਰ ਦੀ ਸਿਫ਼ਤਿ-ਸਾਲਾਹ ਵਿਚ ਜੁੜ ਕੇ ਕੀਰਤਨ ਕੀਤਾ ਅਤੇ ਮਰਦਾਨੇ ਨੂੰ ਬਚਨ ਕੀਤਾ ਕਿ ਸਮਾਂ ਪਾ ਕੇ ਇਹ ਜਗ੍ਹਾ ਪ੍ਰਗਟ ਹੋਵੇਗੀ। ਏਥੇ ਭੋਗ ਮੋਖ ਦਾ ਪ੍ਰਵਾਹ ਚੱਲੇਗਾ। ਅੱਠੇ ਪਹਿਰ ਨਿਰੰਕਾਰ ਦੀ ਸਿਫ਼ਤਿ-ਸਾਲਾਹ ਹੋਵੇਗੀ। ਗੁਰੂ ਜੀ ਕੋਲ ਬਹੁਤ ਸਾਰੀ ਸੰਗਤ ਇਕੱਠੀ ਹੋਈ, ਏਥੇ ਹੀ *ਇਤਿਹਾਸ ਸ੍ਰੀ ਹਰਿਮੰਦਰ ਸਾਹਿਬ ਜੀ* ਪੁਸਤਕ ਦਾ ਹਵਾਲਾ ਹੈ ਕਿ ਸੁਲਤਾਨਵਿੰਡ ਦਾ ਚੌਧਰੀ ਤਾਰਾ ਗੁਰੂ ਸਾਹਿਬ ਜੀ ਕੋਲ ਆਇਆ। ਜਿਸ ਤੋਂ ਰਸਦਾਂ-ਬਸਤਾਂ ਮੰਗਵਾ ਕੇ ਕੜਾਹ ਪ੍ਰਸ਼ਾਦ ਤਿਆਰ ਕਰਵਾ ਕੇ ਨਿਰੰਕਾਰ ਦੇ ਨਮਿੱਤ ਕੀਰਤਨ ਦੇ ਭੋਗ ਸਮੇਂ ਵਰਤਾਇਆ ਤੇ ਏਥੋਂ ਹੀ ਕੀਰਤਨ ਦੇ ਨਾਲ ਕੜਾਹ ਪ੍ਰਸ਼ਾਦ ਵਰਤਾਉਣ ਦੀ ਰੀਤ ਆਰੰਭ ਹੋਈ।

ਅਤੇ ਫੇਰ ਜਦੋਂ ਸਤਿਗੁਰੂ ਜੀ ਨੇ ਕਰਤਾਰ ਦੇ ਨਾਮ 'ਤੇ ਕਰਤਾਰਪੁਰ ਵਸਾਇਆ, ਲਹਿਣਾ ਜੀ ਨੂੰ ਬਖ਼ਸ਼ਿਸ਼ਾਂ ਕਰ ਕੇ ਕਰਤਾਰਪੁਰ ਤੋਂ ਖਡੂਰ ਸਾਹਿਬ ਜੀ ਨੂੰ ਤੋਰ ਦਿੱਤਾ ਅਤੇ ਬਚਨ ਕੀਤਾ ਕਿ ਪੁਰਖਾ! ਤੂੰ ਬੈਰਾਗ ਨਾ ਕਰ। ਹੁਣ ਤੂੰ ਸਾਡੇ ਦਰਸ਼ਨ ਕਰਨ ਕਰਤਾਰਪੁਰ ਨਹੀਂ ਆਉਣਾ। ਪਰ ਜਦੋਂ ਤੈਨੂੰ ਦਰਸ਼ਨਾਂ ਦੀ ਇੱਛਾ ਹੋਵੇ ਤਾਂ ਖਡੂਰ ਤੋਂ ਚੱਲ ਕੇ ਟਿਕਾਣਾ ਦੱਸਿਆ ਕਿ ਤੁਸੀਂ ਉਸ ਟਿਕਾਣੇ ਤੋਂ ਆਉਣਾ ਤੇ ਅਸੀਂ ਏਧਰੋਂ ਕਰਤਾਰਪੁਰ ਤੋਂ ਚੱਲ ਪਿਆ ਕਰਾਂਗੇ। ਤਾਂ ਇਕ ਵਾਰੀ ਨਹੀਂ ਬਲਕਿ ਕਈ ਵਾਰੀ ਭਾਈ ਲਹਿਣਾ ਜੀ ਦੀ ਇੱਛਾ ਪੂਰੀ ਕਰਨ ਲਈ ਗੁਰੂ ਸਾਹਿਬ ਜੀ ਕਰਤਾਰਪੁਰ ਤੋਂ ਚੱਲ ਕੇ ਹਰਿਮੰਦਰ ਸਾਹਿਬ ਬੇਰ ਵਾਲੀ ਰਮਣੀਕ ਜਗ੍ਹਾ ਉਪਰ ਅਤੇ ਕਦੇ ਦੁੱਖ ਭੰਜਨੀ ਬੇਰ ਵਾਲੀ ਜਗ੍ਹਾ ਉਪਰ ਬਿਰਾਜਿਆ ਕਰਦੇ ਸਨ। ਇਸ ਜਗ੍ਹਾ ਦੀਆਂ ਬਿਅੰਤ ਬਰਕਤਾਂ ਹਨ। ਇਕ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁੱਖ ਭੰਜਨੀ ਬੇਰੀ ਦੇ ਹੇਠਾਂ ਕੀਰਤਨ ਕਰਦਿਆਂ ਆਪਣਾ ਸਰੀਰ ਅਲੋਪ ਕਰ ਦਿੱਤਾ, ਜਿਸ ਦਾ ਹਵਾਲਾ ਗਿਆਨੀ ਕਿਰਪਾਲ ਸਿੰਘ ਜੀ ਨੇ *ਅਮੀਰ ਭੰਡਾਰ* ਵਿਚ ਦਿੱਤਾ ਹੈ। ਭਾਈ ਬਾਲੇ ਦੇ ਬੇਨਤੀ ਕਰਨ ਤੋਂ ਕਿਉਂਕਿ ਭਾਈ ਬਾਲੇ ਨੂੰ ਸਤਿਗੁਰਾਂ ਦਾ ਬਚਨ ਦਿੱਤਾ ਹੋਇਆ ਸੀ ਕਿ ਤੂੰ ਜਦੋਂ ਵੀ ਟਕਾ ਰੱਖ ਕੇ ਕਰਤਾਰ ਅੱਗੇ ਅਰਦਾਸ ਕਰੇਂਗਾ ਤਾਂ ਅਸੀਂ ਉਸੇ ਵੇਲੇ ਹਾਜ਼ਰ ਹੋ ਜਾਵਾਂਗੇ, ਉਸ ਬਚਨ ਅਨੁਸਾਰ ਸਤਿਗੁਰੂ ਜੀ ਭਾਈ ਬਾਲੇ ਦੇ ਅਰਦਾਸ ਕਰਨ ਤੋਂ ਮੁੜ ਪ੍ਰਗਟ ਹੋਏ। ਭਾਈ ਮਰਦਾਨੇ ਨੇ ਪੁੱਛਿਆ ਕਿ ਹੇ ਸਤਿਗੁਰੂ ਜੀ! ਏਥੇ ਤਾਂ ਪਹਿਲਾ ਤਲਾਅ ਸੁੱਕਾ ਪਿਆ ਸੀ। ਆਪ ਜੀ ਦੇ ਅਲੋਪ ਹੋਏ ਤੋਂ ਏਥੇ ਅੰਮ੍ਰਿਤ ਪ੍ਰਗਟ ਹੋਇਆ ਹੈ। ਤੁਸੀਂ ਇਸ ਅੰਮ੍ਰਿਤ ਨੂੰ ਏਸੇ ਪ੍ਰਕਾਰ ਰਹਿਣ ਦੇਂਦੇ ਤਾਂ ਸਤਿਗੁਰਾਂ ਨੇ ਬਚਨ ਕੀਤਾ ਕਿ ਇਸ ਸਰੋਵਰ ਨੂੰ ਚੌਥੇ ਜਾਮੇ ਵਿਚ ਪ੍ਰਗਟ ਕਰਾਂਗੇ। ਜੈਸਾ ਕਿ:

**ਚਹੁੰ ਦਿਸ਼ ਮਹਿਂ ਸਿੱਖੀ ਪ੍ਰਗਟਾਵੌਂ। ਭਗਤਿ ਰੀਤਿ ਮਹਿਂ ਗਯਾਨ ਬਤਾਵੌਂ।**
**ਜਬਿ ਮੈਂ ਤੀਨ ਦੇਹਿ ਕੋ ਧਰੋਂ। ਚਤੁਰਥ ਤਨ ਅਪੁਨੋ ਪੁਨ ਕਰੌਂ॥੩੨॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅਧਿਆਇ ੧੧)*

ਸੋ ਇਸੇ ਕਰਕੇ ਸਤਿਗੁਰੂ ਜੀ ਨੇ ਏਥੇ ਇਹ ਤੁਕ ਉਚਾਰਣ ਕੀਤੀ ਹੈ। ਜੈਸਾ ਕਿ:

**ਬਧੋਹੁ ਪੁਰਖ ਬਿਧਾਤੈ॥**

ਫੇਰ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਗੁਰਤਾ-ਗੱਦੀ 'ਤੇ ਬਿਰਾਜਦਿਆਂ ਹੋਇਆਂ ਗੁਰੂ ਅਮਰਦਾਸ ਜੀ ਨੂੰ ਨਾਲ ਲਿਆ ਕੇ ਇਹ ਜਗ੍ਹਾ ਦਿਖਾਈ ਅਤੇ ਇਸ ਜਗ੍ਹਾ ਦਾ ਪ੍ਰਤਾਪ ਵਰਣਨ ਕੀਤਾ। ਫੇਰ ਹੁਕਮ ਕੀਤਾ ਕਿ ਤੁਸੀਂ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ ਇਸ ਜਗ੍ਹਾ ਨੂੰ ਆਪਣੇ ਉਤਰਾਧਿਕਾਰੀ ਨੂੰ ਚੌਥੇ ਜਾਮੇ ਵਿਚ ਇਸ ਦੀ ਮਹਾਨਤਾ ਦੱਸ ਕੇ ਇਸ ਨੂੰ ਪ੍ਰਗਟ ਕਰਾਉਣਾ, ਫੇਰ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ

ਰਾਮਦਾਸ ਜੀ ਮਹਾਰਾਜ ਜੀ ਨੂੰ ਨਾਲ ਲਿਜਾ ਕੇ ਇਸ ਜਗ੍ਹਾ ਦਾ ਵਰਣਨ ਕੀਤਾ ਅਤੇ ਇਥੇ ਪੁਰਖ ਬਿਧਾਤਾ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੇ ਕਈ ਵਾਰ ਮਿਲਾਪ ਦੀ ਗੱਲ ਸੁਣਾਈ ਅਤੇ ਇਸ ਦਾ ਪ੍ਰਤਾਪ ਵਰਣਨ ਕੀਤਾ ਅਤੇ ਇਸ ਤੀਰਥ ਨੂੰ ਪ੍ਰਗਟ ਕਰਨ ਦਾ ਹੁਕਮ ਦਿੱਤਾ। ਗੁਰਬਾਣੀ ਅਤੇ ਇਤਿਹਾਸ ਦੀ ਗਹਿਰਾਈ ਵਾਲੀ ਵਿਚਾਰ ਕਰਨ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਤੀਰਥ ਨੂੰ ਪ੍ਰਗਟ ਕਰਨ ਦੀ ਗੱਲ ਜੋ ਅਕਾਲ ਪੁਰਖ ਨੂੰ ਭਾਈ ਹੋਈ ਸੀ, ਆਪਣੀ ਪਵਿੱਤਰ ਬਾਣੀ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਭਵਿੱਖ ਬਾਣੀ ਵਿਚ ਇਸ ਮਹਾਨ ਤੀਰਥ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਬਚਨ ਕੀਤੇ। ਜੈਸਾ ਕਿ :

**ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥**
**ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥੮॥**

*(ਮਾਰੂ ਸੋਲਹੇ ਮ: ੧, ਅੰਗ ੧੦੪੩)*

ਸਤਿਗੁਰਾਂ ਨੂੰ ਪਤਾ ਸੀ ਕਿ ਆਉਣ ਵਾਲੇ ਸਮੇਂ ਵਿਚ ਇਸ ਦਾ ਨਾਮ ਅੰਮ੍ਰਿਤਸਰ ਹੋਵੇਗਾ। ਇਉਂ ਸਤਿਗੁਰਾਂ ਦੇ ਭਵਿੱਖਤ ਬਚਨ ਗੁਰਬਾਣੀ ਦੇ ਇਸ ਸ਼ਬਦ ਦੇ ਇਸ਼ਾਰੇ ਤੋਂ ਸਮਝ ਆਉਂਦੇ ਹਨ ਅਤੇ ਉਸ ਵੇਲੇ ਜੋ ਵਿਚਾਰ ਸ੍ਰੀ ਗੁਰੂ ਅਮਰਦਾਸ ਜੀ ਦੇ ਮਨ ਵਿਚ ਆਈ, ਉਸ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ। ਜੈਸਾ ਕਿ :

**ਤਿਮ ਸ੍ਰੀ ਅਮਰ ਮਨੋਰਥ ਕਰਿ ਕੈ। ਸਭਿ ਬਿਧਿ ਨੀਕੇ ਰਿਦੇ ਬਿਚਰਿਕੈ।**
**ਸਤਿਜੁਗ ਕੋ ਤੀਰਥ ਦੁਰ ਰਹਯੋ। ਚਿਰੰਕਾਲ ਭਾ ਕਿਨਹੁਂ ਨ ਲਹਯੋ॥੬॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅਧਿਆਇ ੧੨)*

ਇਸ ਤੀਰਥ ਨੂੰ ਪ੍ਰਗਟਾਉਣ ਅਤੇ ਆਪਣੇ ਪੁੱਤਰਾਂ ਦੀ ਈਰਖਾ ਤੋਂ ਗੁਰੂ ਰਾਮਦਾਸ ਜੀ ਨੂੰ ਬਚਾਉਣ ਲਈ ਅਤੇ ਨਵਾਂ ਨਗਰ ਵਸਾਉਣ ਦਾ ਹੁਕਮ ਦਿੱਤਾ। ਫੇਰ ਗੁਰੂ ਰਾਮਦਾਸ ਜੀ ਨੇ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ ਆਪਣੇ ਵੱਡੇ ਸਤਿਗੁਰਾਂ ਦਾ ਬਚਨ ਪੂਰਾ ਕੀਤਾ।

ਪ੍ਰੋ. ਕਰਤਾਰ ਸਿੰਘ ਜੀ ਲਿਖਤ *ਸਿੱਖ ਇਤਿਹਾਸ* ਦੇ ਪੰਨਾ ੧੭੩-੧੭੫ ਤਕ ਇਹ ਲਿਖਿਆ ਹੈ ਕਿ ਗੁਰੂ ਰਾਮਦਾਸ ਜੀ ਗੁਰਤਾ-ਗੱਦੀ 'ਤੇ ਸੁਭਾਇਮਾਨ ਹੋ ਕੇ ਸੰਮਤ ੧੬੩੧ (੧੫੭੪) ਵਿਚ ਪਰਿਵਾਰ ਸਮੇਤ ਗੁਰੂ ਕੇ ਚੱਕ ਜਾ ਬਿਰਾਜੇ ਸਨ। ਸੰਮਤ ੧੬੩੪ (੧੫੭੭ ਈ:) ਵਿਚ ਤੁੰਗ ਪਿੰਡ ਦੇ ਜ਼ਿਮੀਂਦਾਰਾਂ ਨੂੰ ੭੦੦ ਅਕਬਰੀ ਰੁਪਏ ਦੇ ਕੇ ਪੰਜ ਸੌ ਵਿਘੇ ਧਰਤੀ ਸਮੇਤ ਗੁਰੂ ਕੇ ਚੱਕ ਵਾਲੀ ਥਾਂ ਦਾ ਪਟਾ ਪ੍ਰਾਪਤ ਕੀਤਾ, ਆਪਣੇ ਨਿਵਾਸ ਲਈ ਮਕਾਨ ਬਣਾਇਆ, ਜਿਸ ਦਾ ਨਾਂ ਗੁਰੂ ਕਾ ਮਹਿਲ ਪਿਆ। ਭਾਵੇਂ ਪ੍ਰੋਫ਼ੈਸਰ ਸਾਹਿਬ ਨੇ ਉਪਰੋਕਤ ਵਿਚਾਰ ਆਪਣੀ ਖੋਜ ਅਨੁਸਾਰ ਲਿਖੀ ਹੈ ਪਰ ਜੋ ਤਵਾਰੀਖ਼ ਗਿਆਨੀ ਗਿਆਨ ਸਿੰਘ ਤੇ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਭਾਈ ਸੰਤੋਖ ਸਿੰਘ ਦੀਆਂ ਲਿਖਤਾਂ ਅਨੁਸਾਰ ਤੇ ਜਦੋਂ ਅਕਬਰ ਸਤਿਗੁਰਾਂ ਦਾ ਪ੍ਰਤਾਪ ਸੁਣ ਕੇ ਗੋਇੰਦਵਾਲ ਸਾਹਿਬ ਆਇਆ, ਜੋ ਉਸ ਸਮੇਂ ਮੇਲ-ਮਿਲਾਪ ਦੇ ਸਮੇਂ ਦਾ ਇਤਿਹਾਸ ਹੈ, ਉਸ ਦਾ ਸੰਕੋਚ ਕਰਦਿਆਂ ਕੇਵਲ ਟੂਕ ਮਾਤਰ ਜੋ ਜ਼ਰੂਰੀ ਗੱਲ ਹੈ, ਉਹ ਲਿਖ ਰਹੇ ਹਾਂ ਤੇ ਅਕਬਰ ਨੇ ਗੁਰੂ ਸਾਹਿਬ ਜੀ ਦਾ ਪ੍ਰਭਾਵ ਕਬੂਲਦਿਆਂ ਆਪਣੇ ਵੱਲੋਂ ਬਹੁਤ ਸਾਰੇ ਪਿੰਡ ਭੇਟ ਕਰਨ ਦੀ ਗੱਲ ਕੀਤੀ ਤਾਂ ਸਤਿਗੁਰਾਂ ਨੇ ਸਾਫ਼ ਇਨਕਾਰ ਕਰ ਦਿੱਤਾ, ਜਿਸ 'ਤੇ ਅਕਬਰ ਨਿਰਾਸ਼ ਹੋ ਕੇ ਬੇਨਤੀ ਕਰਨ ਲੱਗਾ ਕਿ ਧੀਆਂ ਤਾਂ ਸਮਾਜ ਵਿਚ ਸਭ ਦੀਆਂ ਸਾਂਝੀਆਂ ਮੰਨੀਆਂ ਜਾਂਦੀਆਂ ਹਨ ਤੇ ਇਸ ਕਰਕੇ ਬੀਬੀ ਭਾਨੀ ਜਿਥੇ ਤੁਹਾਡੀ ਬੇਟੀ ਹੈ, ਉਥੇ ਮੈਂ ਇਸ ਨੂੰ ਆਪਣੀ ਬੇਟੀ ਦੇ ਸਮਾਨ ਸਮਝ ਕੇ ਕੁਝ ਭੇਟਾ ਦੇਣੀ ਚਾਹੁੰਦਾ ਹਾਂ, ਤਦ ਕੁਝ ਪਿੰਡਾਂ ਦਾ ਪਟਾ ਲਿਖ ਕੇ ਦਿੱਤਾ ਅਤੇ ਕਿਹਾ ਕਿ ਹੁਣ ਇਸ ਨੂੰ ਮੋੜਨਾ ਨਹੀਂ ਤਾਂ ਗੁਰੂ ਸਾਹਿਬ ਜੀ ਨੇ ਇਸ ਦੀ ਸ਼ਰਧਾ ਦੇਖ ਕੇ ਇਹ ਭੇਟਾ ਪ੍ਰਵਾਨ ਕੀਤੀ। *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਵਿਚ ਭਾਵੇਂ ਪਿੰਡਾਂ

ਦੀ ਗਿਣਤੀ ਨਹੀਂ, ਪਰ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਬਾਰਾਂ ਪਿੰਡਾਂ ਦੀ ਗੱਲ ਕੀਤੀ ਹੋਈ ਹੈ ਪਰ ਪ੍ਰਚੱਲਤ ਰਵਾਇਤ ਅਨੁਸਾਰ ਜੋ ਲੌਕਿਕ ਪ੍ਰਮਾਣਾਂ ਅਨੁਸਾਰ ਸਿੱਧ ਹੈ, ਸੀਨਾ-ਬ-ਸੀਨਾ ੮੪ ਪਿੰਡਾਂ ਦੀ ਗੱਲ ਪੁਰਾਤਨ ਸਮੇਂ ਤੋਂ ਤੁਰੀ ਆ ਰਹੀ ਹੈ, ਅਕਬਰ ਦੇ ਭੇਟ ਕੀਤੇ ਹੋਏ ਪਿੰਡ ਸੁਲਤਾਨਵਿੰਡ, ਤੁੰਗ, ਗੁਮਟਾਲਾ ਤੇ ਗਿਲਵਾਲੀ ਪਿੰਡਾਂ ਦੇ ਵਿਚ ਇਹ ਰਮਣੀਕ ਜਗ੍ਹਾ ਦੇਖ ਕੇ ਨਗਰ ਵਸਾਇਆ ਸੀ।

*ਮਹਾਨ ਕੋਸ਼* ਅਨੁਸਾਰ ਸੰਮਤ ੧੬੩੧ ਵਿਚ ਤੀਜੇ ਸਤਿਗੁਰੂ ਜੀ ਦੀ ਆਗਿਆ ਨਾਲ ਇਕ ਪਿੰਡ ਬੰਨ੍ਹਿਆ, ਜਿਸ ਦਾ ਨਾਉਂ ਗੁਰੂ ਕਾ ਚੱਕ ਥਾਪਿਆ ਅਤੇ ਆਪਣੇ ਰਹਿਣ ਲਈ ਮਕਾਨ ਬਣਵਾਇਆ, ਜੋ ਗੁਰੂ ਕੇ ਮਹਿਲ ਨਾਮ ਨਾਲ ਪ੍ਰਸਿੱਧ ਹੋਇਆ। ਉਸ ਦੇ ਚੜ੍ਹਦੇ ਪਾਸੇ ਦੁੱਖ ਭੰਜਨੀ ਬੇਰੀ ਕੋਲ ਸੰਮਤ ੧੬੩੪ ਵਿਚ ਤਾਲ ਖੁਦਵਾਇਆ, ਜੋ ਉਸ ਸਮੇਂ ਕੱਚਾ ਤਾਲ ਸੀ। ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਤਾ-ਗੱਦੀ ’ਤੇ ਬਿਰਾਜਮਾਨ ਹੋ ਕੇ ਨਗਰ ਵਸਾਉਣ ਅਤੇ ਤਾਲ ਦੇ ਪੱਕਾ ਕਰਾਉਣ ਦੀ ਸੇਵਾ ਬਹੁਤ ਹੀ ਸ਼ਰਧਾ ਅਤੇ ਪ੍ਰੇਮ ਦੇ ਨਾਲ ਸੰਮਤ ੧੬੪੩ ਵਿਚ ਆਰੰਭ ਕੀਤੀ ਤੇ ਗੁਰੂ ਕੇ ਚੱਕ ਦੀ ਥਾਂ ’ਤੇ ਇਸ ਦਾ ਨਾਮ ਪਿਤਾ ਗੁਰੂ ਮਹਾਰਾਜ ਜੀ ਦੇ ਨਾਮ ’ਤੇ ਰਾਮਦਾਸਪੁਰ ਰੱਖਿਆ, ਜਿਸ ਤੋਂ ਹੌਲੀ-ਹੌਲੀ ਨਗਰ ਦਾ ਨਾਮ ਅੰਮ੍ਰਿਤ ਸਰੋਵਰ ਦੇ ਨਾਮ ’ਤੇ ਅੰਮ੍ਰਿਤਸਰ ਹੀ ਪੈ ਗਿਆ ਅਤੇ ਜੋ ਸਰੋਵਰ ਦੇ ਪ੍ਰਗਟ ਹੋਣ ਦੀ ਕਹਾਣੀ, ਜੋ ਇਤਿਹਾਸ ਦੇ ਪੰਨਿਆਂ ’ਤੇ ਅੰਕਿਤ ਹੈ, ਭਾਈ ਸੰਤੋਖ ਸਿੰਘ ਜੀ ਨੇ ਬੀਬੀ ਰਜਨੀ ਦੀ ਕਹਾਣੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀ ਲਿਖੀ ਹੈ ਜਦੋਂ ਕਿ *ਤਵਾਰੀਖ਼ ਗੁਰੂ ਖ਼ਾਲਸਾ* ਗਿਆਨੀ ਗਿਆਨ ਸਿੰਘ ਜੀ ਨੇ ਗੁਰੂ ਰਾਮਦਾਸ ਜੀ ਦੇ ਸਮੇਂ ਦੀ ਲਿਖੀ ਮੰਨੀ ਹੈ, ਇਤਿਹਾਸ ਦੀ ਇਸ ਉਲਝਣ ਤੋਂ ਉਪਰ ਉੱਠ ਕੇ ਸਚਾਈ ’ਤੇ ਨਿਸਚਾ ਕਰਦੇ ਹੋਏ ਕਿ ਬੀਬੀ ਰਜਨੀ ਦਾ ਕੋਹੜਾ ਪਤੀ ਸੰਮਤ ੧੬੩੭ ਵਿਚ ਵਿਸਾਖੀ ਵਾਲੇ ਦਿਨ ਠੀਕ ਹੋਇਆ ਸੀ। ਜਿਸ ਦੇ ਸਰੋਵਰ ਪ੍ਰਗਟ ਹੋਣਾ ਪ੍ਰਸਿੱਧ ਹੋਇਆ, ਉਹ ਵਾਰਤਾ ਇਉਂ ਹੈ:

ਇਕ ਦੁਨੀ ਚੰਦ ਨਾਮ ਦਾ ਪੱਟੀ ਦਾ ਰਾਜਾ ਸੀ, ਜੋ ਤੁਰਕਾਂ ਦੇ ਅਧੀਨ ਰਹਿ ਕੇ ਇਸ ਪ੍ਰਗਣੇ ਦਾ ਰਾਜ ਕਰ ਰਿਹਾ ਸੀ। ਇਸ ਦੇ ਘਰ ਪੰਜ ਧੀਆਂ ਹੀ ਜੰਮੀਆਂ। ਇਹ ਹੰਕਾਰੀ ਰਾਜਾ ਆਪਣੀਆਂ ਧੀਆਂ ਨੂੰ ਪੁੱਛਦਾ ਹੈ ਕਿ ਤੁਸੀਂ ਕਿਸ ਦਾ ਦਿੱਤਾ ਖਾਂਦੀਆਂ ਹੋ, ਤਾਂ ਚਾਰ ਧੀਆਂ ਨੇ ਕਿਹਾ ਕਿ ਪਿਤਾ ਜੀ! ਅਸੀਂ ਤੁਹਾਡਾ ਦਿੱਤਾ ਖਾਂਦੀਆਂ ਹਾਂ। ਪੰਜਵੀਂ ਜੋ ਸਤਿਸੰਗਣ ਸੀ, ਜਿਸ ਨੇ ਛੋਟੀ ਉਮਰ ਵਿਚ ਹੀ ਇਕ ਗੁਰੂ ਘਰ ਦੇ ਮਹਾਂਪੁਰਸ਼ ਪਾਸੋਂ ਗੁਰਬਾਣੀ ਦੁਆਰਾ ਜਾਣ ਲਿਆ ਸੀ ਕਿ ਰੋਜ਼ੀ ਦਾਤਾ ਪੱਥਰਾਂ ਵਿਚ ਵੀ ਕੀੜਿਆਂ ਆਦਿ ਨੂੰ ਰੋਜ਼ੀ ਦਿੰਦਾ ਹੈ ਅਤੇ ਸਾਰਿਆਂ ਜੀਵਾਂ ਦਾ ਇਕ ਹੀ ਦਾਤਾ ਹੈ ਤੇ ਨਿਸਚੇ ਅਨੁਸਾਰ ਕਿਹਾ ਕਿ ਪਿਤਾ ਜੀ ਮੇਰੀਆਂ ਭੈਣਾਂ ਤੇ ਤੁਸੀਂ ਸਾਰੇ ਹੀ ਸੰਸਾਰ ਸਮੇਤ ਇਕ ਪਰਮਾਤਮਾ ਦਾ ਦਿੱਤਾ ਹੀ ਖਾਂਦੇ ਹੋ। ਇਹ ਗੱਲ ਹੰਕਾਰੀ ਦੁਨੀ ਚੰਦ ਨੂੰ ਚੰਗੀ ਨਾ ਲੱਗੀ, ਜਿਸ ’ਤੇ ਕ੍ਰੋਧਿਤ ਹੋ ਕੇ ਈਰਖਾ ਵਿਚ ਆ ਕੇ ਆਪਣੀ ਪੁੱਤਰੀ ਰਾਜ ਕੌਰ (ਜਿਸ ਨੂੰ ਛੋਟੇ ਨਾਮ ਵਿਚ ਰਜਨੀ ਕਿਹਾ ਜਾਂਦਾ ਹੈ) ਉਹ ਕੋਹੜੀ ਪਿੰਗਲੇ ਨੂੰ ਵਿਆਹ ਦਿੱਤੀ। ਬੀਬੀ ਰਜਨੀ ਆਪਣਾ ਧਰਮ ਪਾਲਦੀ ਹੋਈ ਜੋ ਉਸ ਨੇ ਸਤਿਸੰਗਤ ਵਿਚ ਭਾਣਾ ਮੰਨਣ ਦੀਆਂ ਗੱਲਾਂ ਸੁਣੀਆਂ ਸਨ, ਉਸ ਨੂੰ ਅਮਲ ਵਿਚ ਲਿਆਉਂਦਿਆਂ ਭਾਣਾ ਮੰਨ ਕੇ ਆਪਣੇ ਪਤੀ ਨੂੰ ਲੈ ਕੇ ਵੱਡੀ ਟੋਕਰੀ ਵਿਚ ਬਿਠਾ ਕੇ ਰੋਟੀ ਦੇ ਸਮੇਂ ਪਿੰਡਾਂ ਵਿੱਚੋਂ ਰੋਟੀ ਮੰਗ ਕੇ ਪਹਿਲਾਂ ਪਤੀ ਨੂੰ ਖਵਾਉਣੀ, ਫੇਰ ਆਪ ਖਾਣੀ। ਧਰਮ ਦੀ ਪਾਲਣਾ ਕਰਦੇ ਹੋਏ, ਜਿਸ ਨੂੰ ਦੇਖ ਕੇ ਲੋਕ ਅੱਖਾਂ ਵਿਚ ਹੰਝੂ ਵਗਾਉਂਦੇ ਸਨ। ਜਦੋਂ ਇਹ ਤੁੰਗ ਪਿੰਡ ਦੀ ਜੂਹ ਵਿਚ ਆਈ ਤਾਂ ਕੋਹੜੇ ਪਿੰਗਲੇ ਪਤੀ ਨੂੰ ਦੁੱਖ ਭੰਜਨੀ ਬੇਰੀ ਦੇ ਹੇਠਾਂ ਟੋਕਰੀ ਰੱਖ ਕੇ ਪਿੰਡ ਵਿਚ ਮੰਗਣ ਲਈ ਗਈ ਤਾਂ ਪਿੱਛੋਂ ਪਰਮਾਤਮਾ ਨੇ ਐਸੀ ਲੀਲ੍ਹਾ ਵਰਤਾਈ ਕਿ ਏਸ ਛਪੜੀ ਦੇ ਵਿੱਚੋਂ ਕਾਵਾਂ ਨੇ ਪਹਿਲਾਂ ਅੰਮ੍ਰਿਤ ਜਲ ਪੀਤਾ ਤੇ ਫਿਰ ਉਸ ਦੇ ਵਿਚ ਇਸ਼ਨਾਨ ਕੀਤਾ, ਜਿਸ ਤੋਂ ਰੰਗ ਕਾਲੇ ਤੋਂ ਚਿੱਟਾ ਹੋ ਗਿਆ, ਕਾਵਾਂ ਤੋਂ ਹੰਸ ਬਣ ਗਏ, ਜਿਸ ਦਾ ਸਤਿਗੁਰਾਂ ਦੇ ਆਪਣੇ ਬਚਨਾਂ ਵਿਚ ਫ਼ੁਰਮਾਨ ਹੈ। ਜੈਸਾ ਕਿ:

**ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥** *(ਗੂਜਰੀ ਮ: ੪, ਅੰਗ ੪੯੩)*

ਇਹ ਇਕ ਕੁਦਰਤ ਦਾ ਕ੍ਰਿਸ਼ਮਾ ਸੀ, ਕੁਦਰਤ ਕੀ ਨਹੀਂ ਕਰ ਸਕਦੀ, ਇਥੇ ਇਤਿਹਾਸ ਤੋਂ ਮੁਨਕਰ ਨਾਸਤਕ ਭਾਵਨਾ ਦੇ ਅਧੀਨ ਇਸ ਸਾਖੀ ਨੂੰ ਹੋਰ ਇਹੋ ਜਿਹੀਆਂ ਸਾਖੀਆਂ ਨੂੰ ਕਲਪਿਤ ਅਤੇ ਮਿਥਿਆ ਦਾ ਨਾਮ ਦੇਣ ਲੱਗ ਪਏ ਹਨ, ਇਹ ਉਨ੍ਹਾਂ ਦਾ ਨਾਸਤਕਾਂ ਦਾ ਮਤ ਹੋ ਸਕਦਾ ਹੈ ਪਰ ਗੁਰਮਤਿ ਨਹੀਂ ਕਿਉਂਕਿ ਧੰਨੇ ਦੇ ਪੱਥਰ ਨੇ ਬੋਲਣਾ, ਸਧਨੇ ਦੇ ਬੱਕਰੇ ਨੇ ਬੋਲਣਾ, ਇਹ ਇਕ ਕੁਦਰਤ ਦੇ ਕ੍ਰਿਸ਼ਮੇ ਸਨ, ਨਾ ਪੱਥਰ ਬੋਲ ਸਕਦਾ ਹੈ ਤੇ ਨਾ ਹੀ ਬੱਕਰਾ ਬੰਦੇ ਦੀ ਆਵਾਜ਼ ਵਿਚ ਬੋਲ ਸਕਦਾ ਹੈ, ਪਰ ਧੰਨੇ ਦੀ ਭਗਤੀ ਨੂੰ ਫਲ ਲਾਉਣ ਲਈ ਪਰਮਾਤਮਾ ਆਪ ਪੱਥਰ ਵਿੱਚੋਂ ਬੋਲਦਾ ਵੀ ਹੈ ਤੇ ਪ੍ਰਗਟ ਹੋ ਕੇ ਰੋਟੀ ਵੀ ਖਾਂਦਾ ਹੈ ਅਤੇ ਸਧਨੇ ਨੂੰ ਸਹੀ ਰਸਤੇ ’ਤੇ ਲਿਆਉਣ ਲਈ ਪਿਛਲੇ ਜਨਮ ਦੀ ਭਗਤੀ ਦਾ ਫਲ ਦੇਣ ਵਾਸਤੇ ਅਤੇ ਪਿਛਲੇ ਜਨਮ ਦੇ ਮਾੜੇ ਕਰਮਾਂ ਨੂੰ ਭੁਗਤਾਉਣ ਤੋਂ ਬਾਅਦ ਬੱਕਰੇ ਦੇ ਰਾਹੀਂ ਪਰਮੇਸ਼ਰ ਆਪ ਹੀ ਬੋਲਿਆ ਸੀ ਤੇ ਜਿਸ ਕਰਕੇ ਸਧਨਾ ਕਸਾਈ ਤੋਂ ਭਗਤ ਹੋ ਨਿੱਬੜਿਆ। ਇਸੇ ਤਰ੍ਹਾਂ ਰਜਨੀ ਦੇ ਕੋਹੜੇ ਪਤੀ ਨੇ ਜੋ ਪਿਛਲੇ ਜਨਮ ਵਿਚ ਮਾੜੇ ਕਰਮ ਕੀਤੇ ਸਨ, ਉਸ ਕਰਮਾਂ ਕਰਕੇ ਕੋਹੜ ਦਾ ਰੋਗ ਹੋਇਆ ਅਤੇ ਪਿਛਲੇ ਜਨਮ ਦੇ ਸ੍ਰੇਸ਼ਟ ਕਰਮਾਂ ਕਰਕੇ ਪਤੀ-ਵਰਤਾ ਭਗਤੀ ਰੂਪ ਵਿਚ ਰੰਗੀ ਹੋਈ ਔਰਤ ਦਾ ਸਾਥ ਮਿਲਿਆ, ਜਿਸ ਦੇ ਪ੍ਰਤਾਪ ਕਰਕੇ ਅਤੇ ਤੀਰਥ ਦੀ ਮਹਾਨਤਾ ਪ੍ਰਗਟਾਉਣ ਲਈ ਜੋ ਪਰਮਾਤਮਾ ਅਨਿਕ ਰੂਪ ਧਾਰਦਾ ਹੈ। ਜੈਸਾ ਕਿ :

**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ॥** *(ਗੂਜਰੀ ਕੀ ਵਾਰ ਮ: ੫, ਅੰਗ ੫੧੯)*

ਦੇ ਮਹਾਂਵਾਕਾਂ ਅਨੁਸਾਰ ਕਾਂ ਦਾ ਰੂਪ ਧਾਰਨ ਕਰ ਕੇ ਤੇ ਫਿਰ ਇਸ਼ਨਾਨ ਦੁਆਰਾ ਹੰਸ ਬਣ ਕੇ ਉਸ ਕੋਹੜੇ ਦੇ ਮਨ ਨੂੰ ਪ੍ਰੇਰ ਦਿੱਤਾ ਕਿ ਤੂੰ ਵੀ ਐਸਾ ਕਰ। ਅਜਿਹਾ ਪਰਮਾਤਮਾ ਅਕਾਸ਼ਬਾਣੀ ਦੁਆਰਾ ਵੀ ਕਰ ਸਕਦਾ ਸੀ, ਪਰ ਪਰਮਾਤਮਾ ਨੂੰ ਕੋਈ ਜੀਵ ਆਪਣੀ ਰਾਇ ਨਹੀਂ ਦੇ ਸਕਦਾ ਕਿ ਤੂੰ ਇਸ ਤਰ੍ਹਾਂ ਕਰ, ਕੇਵਲ ਨਾਸਤਕ ਹੀ ਰੱਬ ਨੂੰ ਰਾਇ ਦੇਣ ਦੀ ਹਿੰਮਤ ਕਰ ਸਕਦੇ ਹਨ ਕਿ ਤੂੰ ਐਸਾ ਕਰ ਜਾਂ ਐਸਾ ਤੈਨੂੰ ਨਹੀਂ ਕਰਨਾ ਚਾਹੀਦਾ ਸੀ। ਪਿੰਗਲੇ ਨੇ ਮਨ ਵਿਚ ਵਿਚਾਰ ਕੀਤੀ ਕਿ ਕਾਂ ਨਹਾ ਕੇ ਚਿੱਟਾ ਹੋ ਸਕਦਾ ਹੈ, ਐਸਾ ਤਾਂ ਕਦੇ ਹੋਇਆ ਨਹੀਂ ਕਿ ਕਾਂ ਚਿੱਟਾ ਹੋ ਜਾਵੇ, ਜੇ ਇਹ ਹੋ ਸਕਦਾ ਹੈ ਤਾਂ ਫੇਰ ਮੇਰਾ ਕੋਹੜਾ ਸਰੀਰ ਵੀ ਸੂਛ ਹੋ ਸਕਦਾ ਹੈ। ਇਹ ਸੋਚ ਕੇ ਇਸ ਨੇ ਕਿ ਕੋਹੜ ਨਾ ਵੀ ਠੀਕ ਹੋਇਆ ਤਾਂ ਵੀ ਐਸੇ ਜੀਵਨ ਤੋਂ ਮਰ ਜਾਣਾ ਹੀ ਚੰਗਾ ਹੈ, ਇਨ੍ਹਾਂ ਦੋਨਾਂ ਗੱਲਾਂ ਵਿੱਚੋਂ ਕੋਹੜ ਹਟਣਾ ਜਾਂ ਡੁੱਬ ਕੇ ਮਰ ਜਾਣਾ, ਇਨ੍ਹਾਂ ਵਿੱਚੋਂ ਇਕ ਗੱਲ ਤਾਂ ਹੋਣੀ ਸੀ। ਇਹ ਸੋਚ ਕੇ ਜਲ ਵਿਚ ਪ੍ਰਵੇਸ਼ ਕਰ ਗਿਆ। ਉਸ ਵਿਚ ਡੁਬਕੀ ਲਾਉਂਦਿਆਂ ਜਦੋਂ ਬਾਹਰ ਨਿਕਲਿਆ ਤਾਂ ਇਹਦਾ ਪਿੰਗਲਾ-ਪਣ ਤੇ ਕੋਹੜ ਦੂਰ ਹੋ ਕੇ ਦੇਹੀ ਕੰਚਨ ਵਰਗੀ ਹੋ ਗਈ ਤੇ ਜਦੋਂ ਬੀਬੀ ਰਜਨੀ ਨੇ ਵਾਪਸ ਆ ਕੇ ਸੁੰਦਰ ਚਿਹਰੇ ਵਾਲਾ ਪੁਰਸ਼ ਦੇਖਿਆ ਤਾਂ ਉਸ ਨੂੰ ਸ਼ੱਕ ਹੋਈ ਕਿ ਮੇਰੇ ਸੁੰਦਰ ਸਰੂਪ ’ਤੇ ਲੁਭਾਇਮਾਨ ਹੋ ਕੇ ਇਸ ਨੇ ਮੇਰੇ ਪਤੀ ਨੂੰ ਮਾਰ ਦਿੱਤਾ ਹੋਣਾ ਹੈ। ਜਦੋਂ ਉਸ ਨਾਲ ਝਗੜਾ ਕੀਤਾ ਕਿ ਤੂੰ ਕੌਣ ਹੈਂ ? ਉਹ ਰਜਨੀ ਦਾ ਨਿਸਚਾ ਨਾ ਕਰਵਾ ਸਕਿਆ ਤੇ ਨਗਰ ਦੇ ਪੰਚ ਕੋਲ ਝਗੜਾ ਲੈ ਗਿਆ ਪਰ ਉਹ ਵੀ ਨਬੇੜ ਨਾ ਸਕਿਆ। ਇਨ੍ਹਾਂ ਨੂੰ ਲੈ ਕੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਆ ਗਿਆ ਤੇ ਗੁਰੂ ਸਾਹਿਬ ਜੀ ਨੂੰ ਸਾਰੀ ਗੱਲ ਦੱਸੀ ਤੇ ਗੁਰੂ ਰਾਮਦਾਸ ਜੀ ਨੇ ਨਿਸਚਾ ਕਰਵਾਇਆ ਕਿ ਬੀਬੀ ਇਹੀ ਤੇਰਾ ਪਤੀ ਹੈ। ਇਹ ਤਾਂ ਅਕਾਲ ਪੁਰਖ ਨੇ ਖੇਡ ਰਚੀ ਹੈ, ਤੇਰੇ ਦੁਆਰਾ ਇਹ ਮਹਾਨ ਤੀਰਥ ਪ੍ਰਗਟ ਹੋਣਾ ਸੀ। ਸਾਰੀ ਸੰਗਤ ਸਮੇਤ ਸਤਿਗੁਰੂ ਜੀ ਉਸ ਥਾਂ ’ਤੇ ਪਹੁੰਚੇ ਤੇ ਆਪਣੀ ਰਸਨਾ ਤੋਂ ਇਸ ਤੀਰਥ ਦੀ ਮਹਿਮਾ ਪ੍ਰਗਟਾਈ। ਇਉਂ ਇਸ ਤੀਰਥ ਦੇ ਪ੍ਰਗਟ ਹੋਣ ਦੀ ਅਤੇ ਬੀਬੀ ਰਜਨੀ ਦੇ ਪਤੀ-ਬਰਤਾ ਧਰਮ ਦੀ ਮਹਾਨਤਾ ਪਰਮੇਸ਼ਰ ਨੇ ਦੋਨੋਂ ਇਕੱਠੀਆਂ ਹੀ ਪ੍ਰਗਟ ਕਰ ਦਿੱਤੀਆਂ। ਇਹ ਤੀਰਥ ਪ੍ਰਗਟ ਹੋਣਾ ਬੀਬੀ ਰਜਨੀ ਦੇ ਕੋਹੜੇ ਪਤੀ ਦੇ ਠੀਕ ਹੋਣ ਨਾਲ ਨਗਰਾਂ-ਨਗਰਾਂ ਵਿਚ ਇਹ ਗੱਲ ਫੈਲ ਗਈ ਤੇ ਫੇਰ ਇਸੇ ਤੀਰਥ ਨੂੰ ਪੱਕਿਆਂ ਕਰਨ ਦੀ ਸੇਵਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਰਵਾਈ, ਉਸ ਸਮੇਂ ਤੋਂ ਲੈ ਕੇ ਅੱਜ ਤਕ ਕਿੰਨੇ ਕੁ ਰੋਗੀ ਠੀਕ ਹੋਏ, ਇਹਨਾਂ ਦੀ ਕੋਈ ਵੀ ਗਿਣਤੀ ਨਹੀਂ ਕਰ ਸਕਦਾ। ਪੁਰਾਣੇ ਸਮੇਂ ਵਿਚ ਅੱਜ-ਕੱਲ ਵਰਗਾ ਸਾਧਨ

ਨਾ ਹੋਣ ਕਰਕੇ ਬਹੁਤ ਸਾਰੀਆਂ ਗੱਲਾਂ ਗੁਪਤ ਰਹਿ ਗਈਆਂ। ਅੱਜ-ਕੱਲ ਮੀਡੀਏ ਦਾ ਯੁਗ ਹੋਣ ਕਰਕੇ ਥੋੜ੍ਹੇ ਸਮੇਂ ਤੋਂ ਬਹੁਤ ਸਾਰੀਆਂ ਗੱਲਾਂ ਪ੍ਰਤੱਖ ਰੂਪ ਵਿਚ ਸਾਹਮਣੇ ਆ ਗਈਆਂ ਹਨ, ਜਿਸ ਦੇ ਮੀਡੀਏ ਦੁਆਰਾ ਸਬੂਤ ਵੀ ਮੌਜੂਦ ਹਨ।

੪. ਅੰਬਾਲੇ ਜੇਲ੍ਹ ਵਿਚ ਇਕ ਸਿੰਘ, ਜਿਸ ਦੀਆਂ ਲੱਤਾਂ-ਬਾਹਾਂ ਜੁੜੀਆਂ ਹੋਈਆਂ ਸਨ, ਉਸ ’ਤੇ ਤਰਸ ਕਰ ਕੇ ਜਦੋਂ ਕੋਈ ਦਇਆਵਾਨ ਉਸ ਦੀ ਸਹਾਇਤਾ ਲਈ ਆਇਆ, ਉਸ ਨੂੰ ਪੁੱਛਿਆ ਕਿ ਮੈਂ ਤੇਰੀ ਕੀ ਮਦਦ ਕਰ ਸਕਦਾ ਹਾਂ, ਤਾਂ ਉਸ ਨੇ ਇੱਛਾ ਪ੍ਰਗਟਾਈ ਕਿ ਮੈਨੂੰ ਦੁੱਖ ਭੰਜਨੀ ਬੇਰ ਕੋਲ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਵਾਉਣ ਦੀ ਮਦਦ ਕਰ ਦੇ। ਇਹ ਸਭ ਕੁਝ ਰਸਾਲਿਆਂ ਅਖ਼ਬਾਰਾਂ ਵਿਚ ਵੀ ਛਪਿਆ ਸੀ ਤੇ ਉਸ ਨੂੰ ਰੇਲ ਗੱਡੀ ਰਾਹੀਂ ਅੰਮ੍ਰਿਤਸਰ ਲਿਆਂਦਾ ਗਿਆ। ਸਟੇਸ਼ਨ ਤੋਂ ਅੰਮ੍ਰਿਤ ਸਰੋਵਰ ਤਕ ਪ੍ਰਬੰਧ ਕੀਤਾ ਗਿਆ। ਉਸ ਨੇ ਕਿਹਾ ਕਿ ਮੈਨੂੰ ਇਸ਼ਨਾਨ ਕਰਵਾਉ, ਹਰਿਮੰਦਰ ਸਾਹਿਬ ਮੱਥਾ ਟਿਕਾ ਦਿਉ। ਜਦੋਂ ਦੁੱਖ ਭੰਜਨੀ ਬੇਰ ਅੰਮ੍ਰਿਤ ਸਰੋਵਰ ਵਿਚ ਚੁੱਕ ਕੇ ਇਸ਼ਨਾਨ ਕਰਨ ਬਿਠਾ ਦਿੱਤਾ ਤਾਂ ਇਸ ਦੀਆਂ ਲੱਤਾਂ ਬਾਹਾਂ ਸਿੱਧੀਆਂ ਹੋਣ ਦੀ ਆਵਾਜ਼ ਬਾਹਰ ਖੜੇ ਲੋਕਾਂ ਨੂੰ ਸੁਣਾਈ ਦਿੱਤੀ। ਸਰੋਵਰ ਵਿੱਚੋਂ ਇਹ ਸਾਬਤ ਅੰਗ ਲੈ ਕੇ ਬਾਹਰ ਨਿਕਲਿਆ। ਸਾਰੇ ਜੋੜ ਖੁੱਲ੍ਹੇ ਤੇ ਆਪ ਚੱਲ ਕੇ ਹਰਿਮੰਦਰ ਸਾਹਿਬ ਜਾ ਕੇ ਮੱਥਾ ਟੇਕਿਆ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਵਿਚ ਧੰਨਵਾਦ ਕੀਤਾ।

੫. ਭਾਰਦਵਾਜ ਦੀ ਕਹਾਣੀ ਜਗਤ ਪ੍ਰਸਿੱਧ ਹੈ। ਗਿਆਨੀ ਸੰਤ ਸਿੰਘ ਮਸਕੀਨ ਜਿਸ ਘਟਨਾ ਦੇ ਗਵਾਹ ਹਨ, ਇਕ ਪੜ੍ਹਿਆ-ਲਿਖਿਆ ਸਾਇੰਸਦਾਨ, ਅਚਾਨਕ ਕੈਂਸਰ ਦਾ ਰੋਗ ਅਸਹਿ ਹਾਲਤ ਵਿਚ ਪਹੁੰਚਿਆ, ਸਾਰੇ ਹੀ ਇਲਾਜ ਦੇਸੀ-ਮੈਡੀਕਲ ਕਰਾਉਣ ਤੋਂ ਬਾਅਦ ਆਪਣੀ ਜ਼ਿੰਦਗੀ ਦੀ ਆਸ ਲਾਹ ਬੈਠਾ, ਉਸ ਦੀ ਖ਼ਬਰ ਲੈਣ ਲਈ ਉਸ ਦਾ ਸਾਂਢੂ ਆਇਆ, ਜੋ ਗੁਰੂ ਰਾਮਦਾਸ ਜੀ ਦੇ ਦਰ ’ਤੇ ਵਿਸ਼ਵਾਸ ਰੱਖਣ ਵਾਲਾ ਸੀ, ਉਸ ਦੀ ਘਰਵਾਲੀ ਅਤੇ ਭਾਰਦਵਾਜ ਦੀ ਘਰਵਾਲੀ ਦੋਵੇਂ ਭੈਣਾਂ ਸਨ। ਆਪਣੀ ਰਿਸ਼ਤੇਦਾਰੀ ਦੀ ਅਪਣੱਤ ਜਤਾਉਂਦਿਆਂ ਆਪਣੀ ਵਿਸ਼ਵਾਸ ਦੀ ਗੱਲ ਕੀਤੀ ਕਿ ਗੁਰੂ ਰਾਮਦਾਸ ਦੇ ਦਰ ’ਤੇ ਜਿਥੇ ਪਿੰਗਲੇ ਵੀ ਠੀਕ ਹੋਏ ਹਨ, ਤੂੰ ਉਥੇ ਚੱਲ। ਇਕ ਅਖੰਡ ਪਾਠ ਤੇਰੇ ਨਾਂ ਦਾ ਤੰਦਰੁਸਤੀ ਲਈ ਕਰਵਾ ਦਿੱਤਾ ਜਾਵੇ ਤੇ ਤੂੰ ਉਹ ਪਾਠ ਸਾਰਾ ਸੁਣੇ ਤੇ ਸਰੋਵਰ ਵਿਚ ਇਸ਼ਨਾਨ ਕਰੇ ਤਾਂ ਸਾਨੂੰ ਵਿਸ਼ਵਾਸ ਹੈ ਕਿ ਤੂੰ ਠੀਕ ਹੋ ਸਕਦਾ ਹੈਂ। ਭਾਰਦਵਾਜ ਨੇ ਨਿਰਾਸ਼ ਹੋਏ ਨੇ ਇਨ੍ਹਾਂ ਸ਼ਬਦਾਂ ਵਿਚ ਕਿਹਾ ਕਿ ਹੁਣ ਤਾਂ ਸਮਾਂ ਲੰਘ ਚੁੱਕਾ ਹੈ, ਡਾਕਟਰ ਨੇ ਮੌਤ ਦਾ ਸਮਾਂ ਦੱਸ ਦਿੱਤਾ ਹੈ ਕਿ ਮੈਂ ਇਤਨਾ ਸਮਾਂ ਹੀ ਜੀਅ ਸਕਦਾ ਹਾਂ ਤੇ ਦੂਸਰਾ ਜੋ ਤੁਸੀਂ ਪਾਠ ਸੁਣਨ ਦੀ ਗੱਲ ਕੀਤੀ ਹੈ, ਮੈਨੂੰ ਗੁਰਮੁਖੀ ਦੀ ਸਮਝ ਨਹੀਂ ਆਵੇਗੀ ਤਾਂ ਉਸ ਦੇ ਰਿਸ਼ਤੇਦਾਰ ਨੇ ਕਿਹਾ ਕਿ ਸਮਝ ਆਵੇ ਨਾ ਆਵੇ, ਬਾਣੀ ਤਾਂ ਵੀ ਭਲਾ ਕਰ ਦਿੰਦੀ ਹੈ। ਉਸ ਨੇ ਫਿਰ ਇਨਕਾਰ ਕੀਤਾ ਤਾਂ ਫੇਰ ਇਸ ਦੀ ਘਰਵਾਲੀ ਨੇ ਕਿਹਾ ਕਿ ਜੋ ਕੁਝ ਹੋਣਾ ਹੈ, ਉਹ ਤਾਂ ਹੋ ਹੀ ਜਾਣਾ ਹੈ, ਪਰ ਰਿਸ਼ਤੇਦਾਰਾਂ ਦਾ ਮਾਣ ਰੱਖਣ ਲਈ ਤੁਹਾਨੂੰ ਨਾਂਹ ਨਹੀਂ ਕਰਨੀ ਚਾਹੀਦੀ। ਇਹ ਸਾਰਿਆਂ ਦੇ ਕਹਿਣ ’ਤੇ ਜਾਣ ਲਈ ਤਿਆਰ ਹੋ ਗਿਆ। ਇਸ ਦੀ ਹਾਲਤ ਬਹੁਤ ਬੁਰੀ ਸੀ, ਰੇਲ ਗੱਡੀ ਦੀ ਸੀਟ ਬੁੱਕ ਕਰਵਾਈ ਗਈ, ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਨਾਲ ਗੱਲ ਕਰ ਕੇ ਸਾਰਾ ਹੀ ਇੰਤਜ਼ਾਮ ਪਹਿਲਾਂ ਹੀ ਕੀਤਾ ਹੋਇਆ ਸੀ। ਇਸ ਨੂੰ ਸਟੇਸ਼ਨ ਤੋਂ ਲਿਜਾ ਕੇ ਦੁੱਖ ਭੰਜਨੀ ਬੇਰ ਇਸ਼ਨਾਨ ਕਰਵਾ ਕੇ ਹਰਿਮੰਦਰ ਸਾਹਿਬ ਵਿਚ ਪਾਠ ਆਰੰਭ ਕਰਵਾ ਦਿੱਤਾ। ਇਸ ਦੀ ਲੜਕੀ ਵੀ ਮੂਵੀ ਕੈਮਰਾ ਲੈ ਕੇ ਇਸ ਦੇ ਨਾਲ ਸੀ, ਉਸ ਦੇ ਮਨ ਵਿਚ ਸੀ ਕਿ ਆਪਣੇ ਪਿਤਾ ਦੀ ਅੰਤਮ ਯਾਦ ਇਸ ਕੈਮਰੇ ਵਿਚ ਯਾਦਦਾਸ਼ਤ ਵਜੋਂ ਰੱਖਾਂਗੀ ਪਰ ਇਹ ਸਭ ਕੁਝ ਇਸ ਤੋਂ ਉਲਟ ਹੋਇਆ। ਜਦੋਂ ਸ੍ਰੀ ਅਖੰਡ ਪਾਠ ਅਰਦਾਸ ਕਰ ਕੇ ਆਰੰਭ ਕੀਤਾ, ਜਿਉਂ ਹੀ ਪਾਠ ਸੁਖਮਨੀ ਸਾਹਿਬ ’ਤੇ ਆਇਆ, ਇਸ ਨੇ ਪਹਿਲਾਂ ਹੀ ਕਹਿ ਰੱਖਿਆ ਸੀ ਕਿ ਮੈਂ ਪਾਠ ਬੈਠ ਕੇ ਨਹੀਂ ਸੁਣ ਸਕਦਾ, ਥੱਲੇ ਲੰਮੇ ਪੈ ਕੇ ਹੀ ਸੁਣਾਂਗਾ ਤੇ ਅਚਾਨਕ ਇਸ ਦੀ ਬੇਟੀ ਨੇ ਕੈਮਰਾ ਔਨ

ਕੀਤਾ ਹੋਇਆ ਸੀ। ਕਿਉਂਕਿ ਉਹ ਸਮਝਦੀ ਸੀ ਕਿ ਮੇਰੇ ਪਿਤਾ ਜੀ ਜਿਹੜੀ ਹਾਲਤ ਵਿਚ ਚੁੱਪ-ਚਾਪ ਹਨ, ਕਿਤੇ ਅੰਤ ਵੇਲਾ ਨਾ ਹੋਵੇ, ਉਧਰੋਂ ਗੁਰੂ ਦੀ ਐਸੀ ਕਲਾ ਵਰਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚੋਂ ਇਕ ਪ੍ਰਕਾਸ਼ਮਈ ਜੋਤ ਨਿਕਲੀ, ਜੋ ਉਸ ਬੇਟੀ ਨੇ ਆਪਣੇ ਕੈਮਰੇ ਵਿਚ ਕੈਦ ਕੀਤੀ ਤੇ ਉਹ ਜੋਤ ਭਾਰਦਵਾਜ ਦੇ ਸਰੀਰ ਵਿਚ ਪ੍ਰਵੇਸ਼ ਕੀਤੀ, ਜਿਸ ਦਾ ਗਵਾਹ ਉਸ ਦੀ ਬੇਟੀ ਦਾ ਕੈਮਰਾ ਅਤੇ ਉਸ ਦੀਆਂ ਅੱਖਾਂ ਸਨ, ਜਿਨ੍ਹਾਂ ਨਾਲ ਉਸ ਨੇ ਦੇਖਿਆ ਅਤੇ ਭਾਰਦਵਾਜ ਨੂੰ ਉਸ ਸਮੇਂ ਇਉਂ ਲੱਗਿਆ ਕਿ ਜਿਵੇਂ ਮੇਰੇ ਸਰੀਰ ਵਿਚ ਨਵੀਂ ਸ਼ਕਤੀ ਪ੍ਰਵੇਸ਼ ਕਰ ਗਈ ਹੈ, ਇਸ ਦੀ ਆਪਣੀ ਜਵਾਨੀ ਤੰਦਰੁਸਤ ਹੋਣ ਦੀ ਕਹਾਣੀ ਯੂ-ਟਿਊਬ ’ਤੇ ਅੱਜ ਵੀ ਵੇਖੀ ਜਾ ਸਕਦੀ ਹੈ ਜੋ ਉਸ ਨੇ ਤੰਦਰੁਸਤ ਹੋਣ ਤੋਂ ਬਾਅਦ ਕਿੰਨੀ ਵਾਰ ਆਪ ਸਟੇਜਾਂ ’ਤੇ ਤੰਦਰੁਸਤ ਹੋਣ ਦੀ ਕਹਾਣੀ ਆਪ ਦੱਸੀ ਕਿ ਮੈਂ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ ’ਤੇ ਠੀਕ ਹੋਇਆ ਹਾਂ। ਇਹ ਇਕ ਜਿਉਂਦੀ ਜਾਗਦੀ ਮਿਸਾਲ ਹੈ।

੩. ਗਿਆਨੀ ਪੂਰਨ ਸਿੰਘ ਜੀ ਦੇ ਜਵਾਨੀ ਦੀ ਇਕ ਗੱਲ ਬਹੁਤ ਵਾਰ ਸਟੇਜਾਂ ’ਤੇ ਸੁਣਨ ਵਿਚ ਆਈ ਹੈ। ਜਿਸ ਸਮੇਂ ਗਿਆਨੀ ਜੀ ਸਿੰਘ ਸਾਹਿਬ ਦੀ ਪਦਵੀ ’ਤੇ ਸਨ, ਇਕ ਸ਼ਰਧਾਲੂ, ਜਿਸ ਦੀ ਬੇਟੀ ਦੀਆਂ ਅੱਖਾਂ ਦੀ ਜੋਤ ਚਲੀ ਗਈ ਸੀ, ਉਸ ਨੇ ਅਰਦਾਸ ਕਰਵਾਈ। ਸਿੰਘ ਸਾਹਿਬ ਨੇ ੪੦ ਦਿਨ ਇਸ਼ਨਾਨ ਦੁੱਖ ਭੰਜਨੀ ਬੇਰੀ ਅਤੇ ਅੰਮ੍ਰਿਤ ਜਲ ਦੇ ਸਿੱਟੇ ਅੱਖਾਂ ਵਿਚ ਮਾਰਨ ਲਈ ਕਿਹਾ। ਉਧਰ ਗੁਰੂ ਰਾਮਦਾਸ ਜੀ ਦਾ ਅਵਤਾਰ ਪੁਰਬ ਨੇੜੇ ਸੀ, ਅਜੇ ੪੦ ਦਿਨ ਪੂਰੇ ਹੋਣ ਵਿਚ ਕੁਝ ਦਿਨ ਬਾਕੀ ਸਨ, ਉਸ ਸ਼ਰਧਾਲੂ ਨੇ ਬੜੇ ਸ਼ਰਧਾ-ਪਿਆਰ ਨਾਲ ਗੁਰੂ ਰਾਮਦਾਸ ਜੀ ਦੇ ਦਰ ’ਤੇ ਜੋਦੜੀ ਕੀਤੀ ਕਿ ਤੂੰ ੪੦ ਦਿਨ ਨੂੰ ਤਾਂ ਅੱਖਾਂ ਠੀਕ ਕਰਨੀਆਂ ਹੀ ਹਨ, ਪੂਰਨ ਵਿਸ਼ਵਾਸ ਹੈ; ਪਰ ਜੇ ਪਹਿਲਾਂ ਕਿਰਪਾ ਕਰ ਦਿਉ ਤਾਂ ਤੁਹਾਡੇ ਗੁਰਪੁਰਬ ਦੀਆਂ ਖ਼ੁਸ਼ੀਆਂ ਜੋ ਸਾਲ ਬਾਅਦ ਆਉਂਦੀਆਂ ਹਨ, ਬੱਚੀ ਨੂੰ ਵੀ ਦਰਸ਼ਨ ਹੋ ਜਾਣ। ਅਰਦਾਸ ਐਸੀ ਮਨਜ਼ੂਰ ਹੋਈ ਕਿ ਉਸ ਬੱਚੀ ਦੀ ਨਿਗ੍ਹਾ ਗੁਰੂ ਰਾਮਦਾਸ ਜੀ ਦੇ ਦਰ ’ਤੇ ਆਇਆਂ ਦੀ ਲਾਜ ਰੱਖਦੇ ਹੋਏ ਸਹੀ ਸਲਾਮਤ ਪਰਤ ਆਈ।

੪. ਅੰਮ੍ਰਿਤਸਰ ਦੇ ਵਿਚ ਰਹਿਣ ਵਾਲਾ ਇਕ ਪਰਿਵਾਰ, ਜਿਨ੍ਹਾਂ ਦੇ ਬੇਟੇ ਦਾ ਸਰੀਰ ਪੈਰਾਂ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤਕ ਫੁੱਟ ਚੁੱਕਾ ਸੀ, ਖ਼ੂਨ ਪੀਕ ਵਗ ਰਿਹਾ ਸੀ, ਰੋਗੀ ਅਤੇ ਰੋਗੀ ਦੇ ਵਾਰਸ ਇਸ ਦੁੱਖ ਤੋਂ ਦੁਖੀ ਹੋ ਕੇ ਮੌਤ ਨੂੰ ਇਹਦੇ ਨਾਲੋਂ ਸੁਖਦਾਈ ਸਮਝਣ ਲੱਗੇ, ਪਰ ਫੇਰ ਵੀ ਜਿਉਂਦੇ-ਜੀਅ ਮਮਤਾ ਦੇ ਵਿਚ ਬੇਵੱਸ ਹੋ ਕੇ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਕੋਲ ਗਏ ਅਤੇ ਬੇਨਤੀ ਕੀਤੀ ਅਤੇ ਸਾਰੀ ਵਾਰਤਾ ਦੱਸੀ। ਗਿਆਨੀ ਜੀ ਨੇ ਕਿਹਾ ਕਿ ਉਸ ਨੂੰ ਲਿਆ ਕੇ ਦੁੱਖ ਭੰਜਨੀ ਬੇਰ ਕੋਲ ਇਸ਼ਨਾਨ ਕਰਵਾਉ ਤੇ ਹਰਿਮੰਦਰ ਸਾਹਿਬ ਗੁਰੂ ਦੇ ਦਰ ’ਤੇ ਅਰਦਾਸ ਕਰਵਾਈ ਜਾਵੇ। ਉਨ੍ਹਾਂ ਨੇ ਜਵਾਬ ਦਿੱਤਾ ਕਿ ਗਿਆਨੀ ਜੀ, ਬੱਚਾ ਚੁੱਕ ਕੇ ਲਿਆਉਣ ਦੇ ਯੋਗ ਨਹੀਂ ਹੈ, ਤੁਸੀਂ ਆਪ ਚੱਲ ਕੇ ਇਕ ਵਾਰੀ ਜੇ ਹੋਰ ਨਹੀਂ ਹੋ ਸਕਦਾ ਤਾਂ ਦੇਹ ਦੇ ਛੁੱਟਣ ਦੀ ਅਰਦਾਸ ਕਰ ਦਿਉ। ਗਿਆਨੀ ਜੀ ਆਪ ਗਏ, ਨਾਲ ਅੰਮ੍ਰਿਤ ਸਰੋਵਰ ਦਾ ਜਲ ਲਿਆ। ਜਦੋਂ ਉਸ ਰੋਗੀ ਕੋਲ ਗਏ, ਜਿਸ ਵਿੱਚੋਂ ਐਸੀ ਬਦਬੂ ਆ ਰਹੀ ਸੀ ਕਿ ਮਿੰਟ-ਦੋ ਮਿੰਟ ਵੀ ਖੜਨਾ ਬਹੁਤ ਔਖਾ ਸੀ, ਗਿਆਨੀ ਜੀ ਸਿਦਕ ਧਾਰ ਕੇ ਖੜੇ ਰਹੇ ਅਤੇ ਗੁਰੂ ਰਾਮਦਾਸ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਅਰਦਾਸ ਕੀਤੀ ਅਤੇ ਸਰੋਵਰ ਜਲ ਉਸ ਦੇ ਮੰਜੇ ਉਲੰਮੇ ਪਏ ਹੀ ਛਿੜਕ ਦਿੱਤਾ ਅਤੇ ਅਰਦਾਸ ਕੀਤੀ ਕਿ ਹੇ ਗੁਰੂ ਰਾਮਦਾਸ ਜੀ, ਆਪ ਸਰਣ ਆਇਆਂ ਦੀ ਅਤੇ ਅੰਮ੍ਰਿਤ ਸਰੋਵਰ ਦੀ ਅਤੇ ਆਪਣੇ ਅਸਥਾਨ ਹਰਿਮੰਦਰ ਸਾਹਿਬ ਜੀ ਦੀ ਲਾਜ ਰੱਖਦੇ ਹੋਏ ਇਸ ਰੋਗੀ ਨੂੰ ਤੰਦਰੁਸਤੀ ਪ੍ਰਦਾਨ ਕਰੋ। ਹਰ ਰੋਜ਼ ਇਸੇ ਤਰ੍ਹਾਂ ਅੰਮ੍ਰਿਤ ਜਲ ਮੰਜੇ ਉੱਤੇ ਲੰਮੇ ਪਿਆਂ ਹੀ ਛਿੜਕਿਆ ਜਾਣ ਲੱਗਾ। ਤਿੰਨ ਕੁ ਦਿਨਾਂ ਬਾਅਦ ਜ਼ਖ਼ਮ ਠੀਕ ਹੋਣੇ ਸ਼ੁਰੂ ਹੋ ਗਏ ਅਤੇ ਬਿਲਕੁਲ ਤੰਦਰੁਸਤ ਹੋ ਕੇ ਹਰਿਮੰਦਰ ਸਾਹਿਬ ਵਿਚ ਸ਼ੁਕਰਾਨੇ ਦੀ ਅਰਦਾਸ ਕਰਵਾਈ। ਐਸੀ ਗੁਰੂ ਰਾਮਦਾਸ ਜੀ ਦੇ ਇਸ ਅਸਥਾਨ ’ਤੇ ਕਲਾ ਵਰਤੀ ਦਾ ਪ੍ਰਤੱਖ ਸਬੂਤ ਬਣਿਆ।

੫. ਨਿਊਜ਼ੀਲੈਂਡ ਦੇ ਅੰਦਰ ਭਾਈ ਕੁਲਵੰਤ ਸਿੰਘ ਜੀ ਖਹਿਰਾ ਇਕ ਰੇਡੀਓ ਚਲਾ ਰਹੇ ਹਨ, ਆਏ

ਸਿੱਖ ਪ੍ਰਚਾਰਕਾਂ ਨੂੰ ਰੇਡੀਓ ਦੇ ਪ੍ਰੋਗਰਾਮ ਵਿਚ ਸੰਗਤਾਂ ਦੀ ਇੱਛਾ ਅਨੁਸਾਰ ਗੁਰਮਤਿ ਦਾ ਪ੍ਰਚਾਰ ਕਰਵਾਉਂਦੇ ਹਨ, ਉਸ ਲਿਹਾਜ਼ ਨਾਲ ਦਾਸ ਨੂੰ ਨਿਊਜ਼ੀਲੈਂਡ ਦੀ ਗੁਰਮਤਿ ਪ੍ਰਚਾਰ ਦੀ ਫੇਰੀ ਦੌਰਾਨ ਮਿਲੇ ਰੇਡੀਓ ਦੇ ਪ੍ਰੋਗਰਾਮ ਤੋਂ ਬਾਅਦ ਮੈਨੂੰ ਬੁਲਾਉਣ ਤੋਂ ਬਾਅਦ ਫੇਰ ਉਨ੍ਹਾਂ ਨੇ ਇਕ ਹਰਿਮੰਦਰ ਸਾਹਿਬ ਜੀ ਦੀ ਅਜ਼ਮਤ ਵਰਤੀ ਹੋਈ ਪ੍ਰਤੱਖ ਕਲਾ ਦੱਸੀ ਕਿ ਮੇਰੀ ਭੈਣ ਹਸਪਤਾਲ ਵਿਚ ਨਰਸ ਲੱਗੀ ਹੋਈ ਹੈ। ਉਸ ਦਾ ਸੀਨੀਅਰ ਡਾਕਟਰ ਜੋ ਕੈਂਸਰ ਦਾ ਮਾਹਰ ਡਾਕਟਰ ਹੈ, ਉਸ ਕੋਲ ਇਕ ਤੇਰਾਂ-ਚੌਦਾਂ ਸਾਲ ਦਾ ਬੱਚਾ ਕੈਂਸਰ ਦਾ ਮਰੀਜ਼ ਆਇਆ। ਡਾਕਟਰ ਨੇ ਉਸ ਦਾ ਇਲਾਜ ਕਰਨਾ ਸ਼ੁਰੂ ਕਰ ਦਿੱਤਾ। ਇਲਾਜ ਕਰਦੇ-ਕਰਦੇ ਬੀਮਾਰੀ ਤੇਜ਼ੀ ਨਾਲ ਵਧਦੀ ਗਈ। ਆਖ਼ਰ ਡਾਕਟਰ ਨੇ ਇਕ ਦਿਨ ਕਹਿ ਦਿੱਤਾ ਕਿ ਇਹ ਬੱਚਾ ਸਿਰਫ਼ ਦਸ-ਪੰਦਰਾਂ ਦਿਨ ਜੀਵਤ ਰਹਿ ਸਕਦਾ ਹੈ। ਇਸ ਲਈ ਤੁਸੀਂ ਇਸ ਨੂੰ ਕਿਸੇ ਰਿਸ਼ਤੇਦਾਰ ਨੂੰ ਮਿਲਾਉਣ ਜਾਂ ਇਸ ਤੋਂ ਕੋਈ ਪੁੰਨ-ਦਾਨ ਕਰਵਾਉਣਾ ਹੈ ਤਾਂ ਕਰਵਾ ਲਵੋ, ਇਸ ਤੋਂ ਵੱਧ ਇਸ ਦੀ ਜ਼ਿੰਦਗੀ ਨਹੀਂ ਹੈ। ਇਕਲੌਤੇ ਬੇਟੇ ਦੇ ਮਾਂ-ਪਿਉ ਰੋਂਦੇ-ਕੁਰਲਾਉਂਦੇ ਡਾਕਟਰ ਦੇ ਬੂਹੇ ਤੋਂ ਬਾਹਰ ਨਿਕਲੇ, ਮਨ ਵਿਚ ਸੋਚਿਆ ਕਿ ਗੁਰੂ ਰਾਮਦਾਸ ਜੀ ਦੇ ਦਰ ਤੋਂ ਅਨੇਕਾਂ ਰੋਗੀ ਠੀਕ ਹੁੰਦੇ ਹਨ ਤਾਂ ਕਿਉਂ ਨਾ ਗੁਰੂ ਰਾਮਦਾਸ ਜੀ ਦੇ ਦਰ ’ਤੇ ਜੋਦੜੀ ਕਰ ਕੇ ਵੇਖ ਲਈਏ। ਫੇਰ ਅੰਮ੍ਰਿਤਸਰ ਸਾਹਿਬ ਆ ਕੇ ਸਰੋਵਰ ਵਿਚ ਇਸ਼ਨਾਨ ਤੋਂ ਬਾਅਦ ਹਰਿਮੰਦਰ ਸਾਹਿਬ ਵਿਚ ਮੱਥਾ ਟੇਕਣ ਤੋਂ ਬਾਅਦ ਵੱਡੀ ਪਰਿਕਰਮਾਂ ਵਿਚ ਆ ਕੇ ਆਪਣੇ ਇਰਾਦੇ ਨੂੰ ਮਜ਼ਬੂਤ ਕਰਦਿਆਂ ਇਹ ਫ਼ੈਸਲਾ ਲਿਆ ਕਿ ਅੱਖਾਂ ਸਾਹਮਣੇ ਬੱਚਾ ਮਰਦਾ ਨਹੀਂ ਦੇਖ ਹੋਣਾ। ਇਸ ਲਈ ਆਪਣੇ ਮਿਲਣ ਵਾਲੇ ਸੇਵਾਦਾਰ ਨੂੰ ਦੱਸ ਕੇ ਇਸ ਬੱਚੇ ਦੀ ਬਹੁਤੀ ਲੰਬੀ ਉਮਰ ਨਹੀਂ ਹੈ, ਉਹਨਾਂ ਨੇ ਸੋਚਿਆ ਕਿ ਇਤਨੇ ਦਿਨਾਂ ਨੂੰ ਤਾਂ ਭਾਣਾ ਵਰਤ ਹੀ ਜਾਣਾ ਹੈ ਪਰ ਜੇ ਇਸ ਤੋਂ ਪਹਿਲਾਂ ਬੱਚਾ ਮਰ ਗਿਆ ਤਾਂ ਇਨ੍ਹਾਂ ਨੇ ਆਪਣਾ ਫ਼ੋਨ ਨੰਬਰ ਦੇ ਦਿੱਤਾ ਕਿ ਮੈਨੂੰ ਫ਼ੋਨ ਕਰ ਦੇਣਾ, ਅਸੀਂ ਆਪਣੇ ਬੱਚੇ ਦੀ ਲਾਸ਼ ਲੈ ਜਾਵਾਂਗੇ। ਬੱਚਾ ਦਿਮਾਗੋਂ ਹੁਸ਼ਿਆਰ ਸੀ ਅਤੇ ਦ੍ਰਿੜ੍ਹ ਨਿਸਚੇ ਵਾਲਾ ਸੀ। ਮਾਤਾ-ਪਿਤਾ ਦੇ ਜਾਣ ਤੋਂ ਬਾਅਦ ਬੱਚੇ ਦਾ ਮਨ ਸੰਸਾਰ ਅਤੇ ਸੰਸਾਰ ਦੇ ਸੰਬੰਧੀਆਂ ਵੱਲੋਂ ਪੂਰੀ ਤਰ੍ਹਾਂ ਟੁੱਟ ਕੇ ਪੂਰਨ ਵਿਸ਼ਵਾਸ ਹਰਿਮੰਦਰ ਸਾਹਿਬ ਨਾਲ ਜੁੜ ਗਿਆ। ਸਰੋਵਰ ਵਿਚ ਇਸ਼ਨਾਨ ਕਰਨਾ, ਹਰਿਮੰਦਰ ਸਾਹਿਬ ਵਿਚ ਬੈਠ ਕੇ ਕੀਰਤਨ ਸੁਣੀ ਜਾਣਾ, ਭੁੱਖ ਲੱਗਣ ’ਤੇ ਰੋਟੀ ਗੁਰੂ ਰਾਮਦਾਸ ਦੇ ਲੰਗਰੋਂ ਛਕ ਲੈਣੀ, ਗੁਰੂ ’ਤੇ ਐਸਾ ਵਿਸ਼ਵਾਸ ਬੱਝਾ ਕਿ ਗੁਰੂ ਰਾਮਦਾਸ ਮੇਰੀ ਰੱਖਿਆ ਕਰਨਗੇ ਅਤੇ ਬੇਨਤੀਆਂ ਕਰਦਾ ਰਿਹਾ ਕਿ ਮੇਰਾ ਹੁਣ ਇਸ ਸਮੇਂ ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਸਹਾਇਤਾ ਕਰਨ ਵਾਲਾ ਨਹੀਂ ਹੈ। ਇਉਂ ਸਮਾਂ ਲੱਗਦਿਆਂ ਦੇਰ ਨਹੀਂ ਲੱਗੀ, ਜਦੋਂ ਨੀਅਤ ਸਮੇਂ ਤੋਂ ਕਾਫ਼ੀ ਦਿਨ ਉਪਰ ਲੰਘ ਗਏ ਤਾਂ ਮਾਤਾ-ਪਿਤਾ ਨੇ ਸੋਚਿਆ ਕਿ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ ਨੇ ਸਾਨੂੰ ਦੱਸਣ ਦੀ ਢਿੱਲ ਕਰ ਦਿੱਤੀ ਹੋਵੇਗੀ, ਸ਼ਾਇਦ ਆਪ ਹੀ ਸੰਸਕਾਰ ਕਰ ਦਿੱਤਾ ਹੋਵੇ। ਜਦੋਂ ਇਹ ਬੱਚੇ ਦਾ ਪਤਾ ਕਰਨ ਲਈ ਕਿ ਚਲੋ ਉਸ ਦੀਆਂ ਅਸਥੀਆਂ ਹੀ ਜਲ-ਪ੍ਰਵਾਹ ਕਰਨ, ਅੰਤਿਮ ਰਸਮਾਂ ਲਈ ਇਹ ਸੋਚ ਕੇ ਉੱਥੇ ਪਹੁੰਚੇ ਤਾਂ ਉੱਥੇ ਜਾ ਕੇ ਪੁੱਛਿਆ, ਪਹਿਲਾਂ ਤਾਂ ਕੋਈ ਪਤਾ ਨਾ ਚੱਲਿਆ, ਫੇਰ ਇਕ ਸੇਵਾਦਾਰ ਨੇ ਦੱਸਿਆ ਕਿ ਕਿਤੇ ਉਸ ਬੱਚੇ ਦੀ ਗੱਲ ਤਾਂ ਨਹੀਂ ਕਰ ਰਹੇ, ਜਿਹੜਾ ਹਰਿਮੰਦਰ ਸਾਹਿਬ ਵਿਚ ਕੀਰਤਨ ਸੁਣਦਾ ਹੈ ਤੇ ਕੁਝ ਸਮਾਂ ਗੁਰੂ ਰਾਮਦਾਸ ਜੀ ਦੇ ਲੰਗਰ ਵਿਚ ਸੇਵਾ ਕਰਦਾ ਹੈ ਪਰ ਕਿਸੇ ਨਾਲ ਬਹੁਤਾ ਬੋਲਦਾ-ਚਾਲਦਾ ਨਹੀਂ। ਐਸਾ ਇਕ ਬੱਚਾ ਹੈ ਜੋ ਇਸ ਸਮੇਂ ਗੁਰੂ ਰਾਮਦਾਸ ਜੀ ਦੇ ਲੰਗਰ ਵਿਚ ਹੋਵੇਗਾ, ਜਦੋਂ ਆ ਕੇ ਵੇਖਿਆ ਉਸੇ ਸਮੇਂ ਬੱਚਾ ਪ੍ਰਸ਼ਾਦਾ ਛਕ ਰਿਹਾ ਸੀ। ਮਾਂ-ਪਿਉ ਦੌੜ ਕੇ ਮਿਲੇ ਪਰ ਬੱਚਾ ਆਪਣੇ ਮਾਂ-ਪਿਉ ਤੋਂ ਨਰਾਜ਼ ਸੀ ਕਿ ਤੁਸੀਂ ਮੈਨੂੰ ਇਥੇ ਇਕੱਲੇ ਛੱਡ ਕੇ ਤੁਰ ਗਏ ਸੀ ਤੇ ਹੁਣ ਮੈਨੂੰ ਲੈ ਜਾਣ ਲਈ ਆਏ ਹੋ। ਫਿਰ ਮਾਤਾ-ਪਿਤਾ ਨੇ ਬੱਚੇ ਨੂੰ ਸਮਝਾਇਆ ਅਤੇ ਹੈਰਾਨ ਵੀ ਸਨ ਕਿ ਇਹ ਕੌਤਕ ਕਿਵੇਂ ਹੋ ਗਿਆ ਤੇ ਬੱਚੇ ਨੇ ਕਿਹਾ ਕਿ ਮੈਂ ਬਿਲਕੁਲ ਠੀਕ ਹਾਂ, ਇਸ ਗੱਲੋਂ ਮਾਤਾ-ਪਿਤਾ ਵੀ ਹੈਰਾਨ ਸਨ ਕਿ ਸਰੀਰ ਅੱਗੋਂ ਨਾਲੋਂ ਤਕੜਾ ਵੀ ਹੈ ਅਤੇ ਚਿਹਰਾ ਵੀ ਖਿੜਿਆ ਹੋਇਆ ਹੈ, ਫਿਰ ਉਹ ਬੱਚੇ ਨੂੰ ਲੈ ਕੇ ਡਾਕਟਰ

ਕੋਲ ਗਏ ਤਾਂ ਡਾ. ਕਲਵੰਤ ਸਿੰਘ ਅਤੇ ਨਰਸ, ਜੋ ਉਸ ਵੇਲੇ ਉਥੇ ਹਾਜ਼ਰ ਸੀ, ਜਦੋਂ ਡਾਕਟਰ ਨੇ ਜਵਾਬ ਦਿੱਤਾ, ਉਸ ਵੇਲੇ ਵੀ ਹਾਜ਼ਰ ਸੀ, ਡਾਕਟਰ ਹੈਰਾਨ ਹੋ ਕੇ ਪੁੱਛਿਆ ਕਿ ਬੱਚਾ ਜੀਵਤ ਹੈ ਤਾਂ ਮਾਤਾ-ਪਿਤਾ ਨੇ ਕਿਹਾ ਕਿ ਤੁਸੀਂ ਚੈੱਕ ਕਰੋ, ਤੁਹਾਡੇ ਸਾਹਮਣੇ ਹੈ। ਜਦੋਂ ਡਾਕਟਰ ਨੇ ਚੈੱਕ ਕੀਤਾ ਤਾਂ ਇਕ ਪ੍ਰਸੈਂਟ ਵੀ ਕੈਂਸਰ ਨਹੀਂ ਸੀ। ਡਾਕਟਰ ਜਿਹੜੀਆਂ ਟੂਟੀਆਂ ਕੰਨਾਂ ਵਿਚ ਪਾ ਕੇ ਚੈੱਕ ਕਰਦੇ ਨੇ, ਉਸ ਦੇ ਗਲ ਵਿਚ ਪਾਈਆਂ ਹੋਈਆਂ ਸਨ ਅਤੇ ਉਸ ਨੇ ਪੁੱਛਿਆ ਕਿ ਇਸ ਨੂੰ ਕੋਈ ਦੇਸੀ ਦਵਾਈ ਖਵਾਈ ਹੈ, ਇਹ ਕਿਸ ਦਵਾਈ ਦਾ ਚਮਤਕਾਰ ਹੈ। ਬੱਚੇ ਦੇ ਮਾਤਾ-ਪਿਤਾ ਨੇ ਕਿਹਾ ਕਿ ਗੁਰੂ ਰਾਮਦਾਸ ਦੇ ਦਰ ਦੀ ਕਰਾਮਾਤ ਹੈ, ਸਰੋਵਰ ਦਾ ਇਸ਼ਨਾਨ, ਹਰਿਮੰਦਰ ਸਾਹਿਬ ਕੀਰਤਨ ਦੀਆਂ ਧੁਨਾਂ ਗੁਰੂ ਰਾਮਦਾਸ ਜੀ ਦੇ ਲੰਗਰ ਦੀ ਸੇਵਾ ਇਸ ਬੱਚੇ ਨੇ ਕੀਤੀ ਕਿਉਂਕਿ ਅਸੀਂ ਇਸ ਨੂੰ ਹਰਿਮੰਦਰ ਸਾਹਿਬ ਛੱਡ ਆਏ ਸੀ। ਇਹ ਬਖ਼ਸ਼ਿਸ਼ ਗੁਰੂ ਰਾਮਦਾਸ ਜੀ ਨੇ ਕੀਤੀ ਹੈ ਤਾਂ ਡਾਕਟਰ ਨੇ ਉਸੇ ਵੇਲੇ ਆਪਣੀਆਂ ਚੈੱਕ ਕਰਨ ਵਾਲੀਆਂ ਟੂਟੀਆਂ ਆਪਣੇ ਗਲ ਵਿੱਚੋਂ ਲਾਹ ਕੇ ਦੀਵਾਰ ਨਾਲ ਮਾਰੀਆਂ ਕਿ ਅੱਜ ਤੋਂ ਬਾਅਦ ਡਾਕਟਰੀ ਛੱਡ ਕੇ ਉਸ ਗੁਰੂ ਰਾਮਦਾਸ ਦੇ ਦਰ ਦੀ ਸੇਵਾ ਹੀ ਕਰਨੀ ਹੈ। ਐਸਾ ਪ੍ਰਭਾਵ ਡਾਕਟਰ 'ਤੇ ਪਿਆ, ਇਸ ਕਰਕੇ :

**ਡਿਠੇ ਸਭੇ ਥਾਵ; ਨਹੀ ਤੁਧੁ ਜੇਹਿਆ ॥**
**ਬਧੋਹੁ ਪੁਰਖਿ ਬਿਧਾਤੈ; ਤਾਂ ਤੂ ਸੋਹਿਆ ॥** *(ਫੁਨਹੇ ਮ: ੫, ਅੰਗ ੧੩੬੧)*

## ਵਸਦੀ ਸਘਨ ਅਪਾਰ; ਅਨੂਪ ਰਾਮਦਾਸ ਪੁਰ ॥

ਅਨੂਪ = ਉਪਮਾ ਤੋਂ ਰਹਿਤ ਰਾਮਦਾਸ ਪੁਰ = ਅੰਮ੍ਰਿਤਸਰ ਸ਼ਹਿਰ ਦੀ ਵਸਦੀ = ਵੱਸੋਂ ਬਹੁਤ ਸਘਨ = ਸੰਘਣੀ ਅਤੇ ਅਪਾਰ = ਬੇਅੰਤ ਹੈ।

## ਹਰਿਹਾਂ ਨਾਨਕ ਕਸਮਲ ਜਾਹਿ; ਨਾਇਐ ਰਾਮਦਾਸ ਸਰ ॥੧੦॥

('ਨ੍ਹਾਇਐ' ਦਾ ਉਚਾਰਣ ਭਾਰਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿਹਾਂ ! ਉਸ ਰਾਮਦਾਸ ਜੀ ਦੇ ਰਚੇ ਸਰ = ਅੰਮ੍ਰਿਤ ਦੇ ਸਰੋਵਰ ਵਿਚ ਨਾਇਐ = ਇਸ਼ਨਾਨ ਕਰਨ ਨਾਲ ਸਾਰੇ ਕਸਮਲ = ਪਾਪ ਚਲੇ ਜਾਹਿ = ਜਾਂਦੇ ਹਨ ॥੧੦॥ ਜੈਸਾ ਕਿ :

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥** *(ਸੋਰਠਿ ਮ: ੫, ਅੰਗ ੬੨੫)*

ਜਿਵੇਂ ਬੀਬੀ ਰਜਨੀ ਦੇ ਕੋਹੜੀ ਪਤੀ ਦਾ ਸਾਰਾ ਕੋਹੜ ਨਾਸ਼ ਹੋ ਗਿਆ। ਅਕਾਲੀ ਲਹਿਰ ਦੇ ਸਮੇਂ ਦੀ ਗੱਲ ਹੈ ਕਿ ਇਸੇ ਸ਼ਹਿਰ ਦੇ ਇਕ ਨੱਥੂ ਨਾਮੇ ਤੇਲੀ ਨੂੰ ਆਪਣੇ ਕੀਤੇ ਕਰਮਾਂ ਅਤੇ ਬਹੁਤ ਸ਼ਰਾਬ ਪੀਣ ਕਰਕੇ ਕੋਹੜ ਦਾ ਰੋਗ ਹੋ ਗਿਆ ਸੀ। ਜਦੋਂ ਉਹ ਨਹਿਰ ਵਿਚ ਡੁੱਬਣ ਵਾਸਤੇ ਚੱਲਿਆ ਤਾਂ ਇਕ ਮਹਾਤਮਾ ਨੇ ਉਸ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਸ਼ਨਾਨ ਕਰਨ ਲਈ ਕਿਹਾ। ਤਦੋਂ ਉਸ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰ ਉਪਰ ਪੂਰਨ ਭਾਵਨਾ ਧਾਰਨ ਕਰ ਕੇ ਦੁੱਖ ਭੰਜਨੀ ਬੇਰੀ ਦੇ ਹੇਠਾਂ ਇਸ਼ਨਾਨ ਕੀਤਾ ਅਤੇ ਉਸ ਦੇ ਸਾਰੇ ਜ਼ਖ਼ਮ ਸੁੱਕ ਗਏ। ਤੀਜੇ-ਚੌਥੇ ਦਿਨ ਵਿਚ ਹੀ ਉਸ ਦਾ ਸਰੀਰ ਕੰਚਨ ਵਰਗਾ ਹੋ ਗਿਆ। ਫੇਰ ਉਸ ਨੇ ਪੰਜ ਸੌ ਰੁਪਏ ਦੀ ਦੇਗ ਸ੍ਰੀ ਹਰਿਮੰਦਰ ਸਾਹਿਬ ਭੇਟ ਕੀਤੀ ਅਤੇ ਸੰਗਤਾਂ ਵਿਚ ਵਰਤਾਈ ਸੀ।

ਜਿਹੜੇ ਨਿਸ਼ਰਧਕ ਲੋਕ ਇਸ ਸਰੋਵਰ ਦੇ ਅੰਮ੍ਰਿਤ ਜਲ ਨੂੰ ਇਕ ਆਮ ਨਦੀਆਂ, ਨਾਲਿਆਂ, ਟੋਭਿਆਂ, ਖੂਹਾਂ ਆਦਿ ਦੇ ਬਰਾਬਰ ਮੰਨ ਕੇ ਕਦੇ ਸਰੋਵਰਾਂ ਦੀ ਜਗ੍ਹਾ ਖੇਤੀ ਉਗਾਉਣ ਦੀ ਗੱਲ ਕਰਦੇ ਹਨ, ਜਦੋਂ ਅੱਗੋਂ ਸੰਗਤਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ ਤਾਂ ਨਾਲ ਇਹ ਦ੍ਰਿਸ਼ਟਾਂਤ ਦੇਣ ਲੱਗ ਪਏ ਕਿ ਇਹ ਜਾਤ-ਪਾਤ ਖ਼ਤਮ ਕਰਨ ਲਈ ਬਣਾਇਆ ਹੈ, ਇਤਿਆਦਿਕ ਕੋਝੀਆਂ ਜਿਹੀਆਂ ਦਲੀਲਾਂ ਦੇਂਦੇ ਹਨ ਜੋ

ਦਲੀਲਾਂ ਉਨ੍ਹਾਂ ਦੇ ਨਾਸਤਕ ਪੁਣੇ ਨੂੰ ਉਜਾਗਰ ਕਰਦੀਆਂ ਹਨ। ਜਾਤ-ਪਾਤ ਦਾ ਭਰਮ ਦੂਰ ਕਰਨ ਲਈ ਸਤਿਗੁਰਾਂ ਨੇ ਪਹਿਲੇ ਸਰੂਪ ਵਿਚ ਹੀ ਲੰਗਰ-ਪੰਗਤ ਦੀ ਪ੍ਰਥਾ ਚਲਾ ਕੇ ਅਤੇ ਆਪਣੇ ਚਰਣਾਮ੍ਰਿਤ ਦਾ ਚੂਲਾ ਦੇ ਕੇ ਖ਼ਤਮ ਕਰਨਾ ਸ਼ੁਰੂ ਕਰ ਦਿੱਤਾ ਸੀ। ਕੋਈ ਵੀ ਮਨੁੱਖ ਪਹਿਲਾ ਕੰਮ ਅਸਫਲ ਹੋਣ ਤੋਂ ਫੇਰ ਦੂਸਰਾ ਕੰਮ ਸ਼ੁਰੂ ਕਰਦਾ ਹੈ। ਇਹ ਨਿਸ਼ਰਧਕ ਲੋਕ ਕੀ ਇਹ ਸਿੱਧ ਕਰਨਾ ਚਾਹੁੰਦੇ ਹਨ ਕਿ ਸਤਿਗੁਰਾਂ ਦਾ ਪਹਿਲਾ ਲੰਗਰ-ਪੰਗਤ ਦੀ ਸਾਂਝ ਵਾਲਾ ਕੰਮ ਨਹੀਂ ਚੱਲਿਆ, ਤਦੋਂ ਦੂਸਰਾ ਕੰਮ ਸਰੋਵਰ ਬਣਾਉਣਾ ਸ਼ੁਰੂ ਕੀਤਾ। ਇਉਂ ਇਹੋ ਜਿਹੀਆਂ ਬੇ-ਦਲੀਲ ਗੱਲਾਂ ਕਰਕੇ ਸੰਗਤਾਂ ਵਿਚ ਦੁਬਿਧਾ ਪਾਉਂਦੇ ਹਨ। ਸਰੋਵਰ ਦੀ ਸਥਾਪਨਾ ਸ਼ਰਧਾ ਵਾਲਿਆਂ ਦੇ ਤਨ ਦੇ ਰੋਗ ਦੂਰ ਕਰਨ ਲਈ ਅਤੇ ਹਰਿਮੰਦਰ ਸਾਹਿਬ ਦੇ ਅੰਦਰੋਂ ਆ ਰਹੀ ਗੁਰਬਾਣੀ ਦੀ ਆਵਾਜ਼ ਸ਼ਰਧਾ ਵਾਲਿਆਂ ਵਾਸਤੇ ਮਨ ਦੇ ਰੋਗ ਦੂਰ ਕਰ ਰਹੀ ਹੈ। ਹਰਿਮੰਦਰ ਸਾਹਿਬ ਜੀ ਦੇ ਸਰੋਵਰ ਬਾਰੇ ਸਤਿਗੁਰਾਂ ਨੇ ਗੁਰਬਾਣੀ ਅੰਦਰ ਬੇਅੰਤ ਮਹਿਮਾ ਕਥਨ ਕੀਤੀ ਹੈ। ਜੈਸਾ ਕਿ :

(੧) **ਸੰਤਹੁ ਰਾਮਦਾਸ ਸਰੋਵਰੁ ਨੀਕਾ॥**
**ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥** *(ਅੰਗ ੬੨੩)*

(੨) **ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥** *(ਗੂਜਰੀ ਮ: ੪, ਅੰਗ ੪੯੩)*

(੩) **ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ॥**
**ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥** *(ਵਾਰ ੧, ਪਉੜੀ ੪੭)*

(੪) **ਸੋਰਠਿ ਰਾਗ ਮਝਾਰ ਬਨਾਵੈਂ। ਮਹਾਂ ਮਹਾਤਮ ਕੋ ਬਿਦਤਾਵੈਂ।...**
**ਅੰਮ੍ਰਿਤ ਸਰਿ ਜਿਨ ਮੱਜਨ ਕੀਨਾ। ਕੋਟਿ ਜਨਮ ਕੇ ਅਘ ਕਰਿ ਛੀਨਾ॥੫੫॥**
*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੫੬)*

(੫) **ਜੋ ਇਸਨਾਨ ਯਾ ਸੋ ਕਰੇ ਸਤਿਗੁਰ ਭਗਤ ਬਢਾਇ।**
**ਬਿਨ ਯਾਸ ਮੁਕਤ ਲਹੇ ਮਮ ਬਚਨ ਨ ਬਿਰਥਾ ਜਾਇ।** *(ਮਹਿਮਾ ਪ੍ਰਕਾਸ਼)*

(੬) **ਕਹਿਓ ਮਹਾਤਮ ਆਪ ਗੁਰੁ ਸ੍ਰੀ ਮੁਖ ਸਬਦ ਉਚਾਰ।**
**ਸ੍ਰੀ ਅੰਮ੍ਰਿਤਸਰ ਮਹਿਮਾ ਅਮਿਤ ਲਿਖੀ ਗੁਰ ਗ੍ਰਿੰਥ ਮਝਾਰ॥੧॥** *(ਮਹਿਮਾ ਪ੍ਰਕਾਸ਼)*

ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ ਕਿ ਗੁਰਮੁਖ ਮਾਰਗ ਵਿਚ ਤਿੰਨ ਤਰ੍ਹਾਂ ਦੇ ਪਾਪ ਹਨ—ਸਰੀਰਕ, ਮਾਨਸਿਕ ਅਤੇ ਆਤਮਿਕ। ਤਿੰਨਾਂ ਵਾਸਤੇ ਤਿੰਨ ਇਲਾਜ ਹਨ—ਇਸ਼ਨਾਨ, ਦਾਨ ਤੇ ਨਾਮ। (ਕਸਮਲ) ਪਹਿਲੀ ਪ੍ਰਕਾਰ ਦੇ ਪਾਪ ਹਨ, ਇਹਨਾਂ ਲਈ ਦਾਰੂ ਇਸ਼ਨਾਨ ਹੈ ਅਤੇ ਵੱਡਾ ਇਲਾਜ ਰਾਮਦਾਸ ਸਰੋਵਰ ਦਾ ਇਸ਼ਨਾਨ ਹੈ। ਜਿਥੇ ਵਾਹਿਗੁਰੂ ਦੇ ਅਖੰਡਾਕਾਰ ਕੀਰਤਨ ਨੇ ਹਰ ਸ਼ੈਅ ਵਿਚ ਆਪਣੀ ਪਵਿੱਤਰ ਸ਼ਕਤੀ ਭਰ ਰੱਖੀ ਹੈ। ਭਜਨ ਵਿਚ ਅਨੇਕਾਂ ਸ਼ਕਤੀਆਂ ਹਨ, ਜੋ ਭਜਨ ਕਰਨੇ 'ਤੇ ਪੈਦਾ ਹੁੰਦੀਆਂ ਹਨ ਅਤੇ ਆਲੇ-ਦੁਆਲੇ ਜਿਉਂ ਦੀਆਂ ਤਿਉਂ ਰਹਿੰਦੀਆਂ ਹਨ। ਜਿਨ੍ਹਾਂ ਕਾਰਨ ਸਰੋਵਰ ਦਾ ਜਲ ਆਤਮ ਸ਼ਕਤੀ ਨਾਲ ਚੁੰਬਕ ਸ਼ਕਤੀ ਵਾਂਗ ਭਰਪੂਰ ਹੈ। ਨਾਮ ਦਾ ਇਥੇ ਅੱਠੇ ਪਹਿਰ ਪ੍ਰਵਾਹ ਚੱਲਦਾ ਹੈ ਅਰ ਦਾਨ ਦਾ ਇਥੇ ਸਮਾਨ ਹੈ। ਇਹ ਤਿੰਨ ਪ੍ਰਕਾਰ ਦੇ ਸਾਧਨ ਮਹਾਰਾਜ ਜੀ ਨੇ ਹਰਿਮੰਦਰ ਸਾਹਿਬ ਵਿਚ ਇਕੱਠੇ ਕਰ ਦਿੱਤੇ ਹਨ, ਇਸ ਲਈ ਜੋ ਵੀ ਗੁਰਮੁਖਾਂ ਵਤ ਇਸ਼ਨਾਨ ਕਰੇ, ਉਸ ਦੇ ਕਸਮਲ ਦੂਰ ਹੋ ਜਾਂਦੇ ਹਨ।

## ਦੂਸਰਾ ਅਰਥ

### ਡਿਠੇ ਸਭੇ ਥਾਵ; ਨਹੀ ਤੁਧੁ ਜੇਹਿਆ॥

ਅਸਾਂ ਨੇ ਸਭੇ = ਸਾਰੇ ਥਾਵ = ਥਾਂ ਡਿਠੇ = ਵੇਖੇ ਹਨ ਪਰ ਹੇ ਸਤਿਸੰਗਤ ! ਤੇਰੇ ਵਰਗਾ ਅਸਥਾਨ ਕੋਈ ਨਹੀਂ ਹੈ।

**ਬਧੋਹੁ ਪੁਰਖਿ ਬਿਧਾਤੈ; ਤਾਂ ਤੂ ਸੋਹਿਆ ॥**

ਤੈਨੂੰ ਪੁਰਖ = ਪੂਰਨ ਅਤੇ ਬਿਧਾਤੈ = ਫਲ ਪ੍ਰਦਾਤੇ ਅਕਾਲ ਪੁਰਖ ਨੇ ਆਪ ਬਧੋਹੁ = ਬੰਨ੍ਹਣਾ ਕੀਤਾ ਹੈ ਤਾਂ ਹੀ ਤੂੰ ਸੋਹਿਆ = ਸ਼ੋਭਨੀਕ ਹੋ ਰਿਹਾ ਹੈਂ।

**ਵਸਦੀ ਸਘਨ ਅਪਾਰ; ਅਨੂਪ ਰਾਮਦਾਸ ਪੁਰ ॥**

ਹੇ ਰਾਮਦਾਸ = ਰਾਮ ਦੇ ਦਾਸਾਂ ਦੇ ਪੁਰ = ਨਗਰ ਸਤਿਸੰਗਤ ! ਤੂੰ ਅਨੂਪ = ਉਪਮਾ ਤੋਂ ਰਹਿਤ ਹੈਂ, ਤੇਰੇ ਅੰਦਰ ਸ਼ੁਭ ਗੁਣਾਂ ਦੀ ਅਪਾਰ = ਬਹੁਤ ਸਘਨ = ਸੰਘਣੀ ਵਸਦੀ = ਵੱਸੋਂ ਹੈ।

**ਹਰਿਹਾਂ ਨਾਨਕ ਕਸਮਲ ਜਾਹਿ; ਨਾਇਐ ਰਾਮਦਾਸ ਸਰ ॥੧੦॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿਹਾਂ = ਹੇ ਸਖੀ ! ਜੋ ਰਾਮਦਾਸ = ਪਰਮਾਤਮਾ ਦੇ ਸੇਵਕਾਂ ਦਾ ਸਤਿਸੰਗਤ ਰੂਪੀ ਸਰ = ਸਰੋਵਰ ਹੈ, ਉਸ ਦੇ ਵਿਚ ਸ੍ਰਵਣ, ਮੰਨਣ ਤੇ ਨਿਧਿਆਸਣ ਰੂਪ ਨਾਇਐ = ਇਸ਼ਨਾਨ ਕਰਨ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ ॥੧੦॥

## ਤੀਸਰਾ ਅਰਥ

**ਡਿਠੇ ਸਭੇ ਥਾਵ; ਨਹੀ ਤੁਧੁ ਜੇਹਿਆ ॥**

ਹੇ ਸਤਿਗੁਰਾਂ ਦੀ ਬਾਣੀ ! ਅਸਾਂ ਨੇ ਸਾਰੇ ਵੇਦ ਸ਼ਾਸਤਰਾਂ ਆਦਿ ਥਾਵਾਂ ਨੂੰ ਦੇਖਣਾ ਕੀਤਾ ਹੈ, ਪਰ ਤੇਰੇ ਵਰਗਾ ਕੋਈ ਅਸਥਾਨ ਨਹੀਂ ਹੈ।

**ਬਧੋਹੁ ਪੁਰਖਿ ਬਿਧਾਤੈ; ਤਾਂ ਤੂ ਸੋਹਿਆ ॥**

ਤੈਨੂੰ ਬਿਧਾਤੇ ਪੁਰਖ ਦੇ ਸਰੂਪ ਵੱਡੇ ਸਤਿਗੁਰਾਂ ਨੇ ਆਪ ਬੰਨ੍ਹਣਾ ਕੀਤਾ ਹੈ, ਤਾਂ ਹੀ ਤੇਰਾ ਸਰੂਪ ਸ਼ੋਭਨੀਕ ਹੋ ਰਿਹਾ ਹੈ, ਭਾਵ ਸਾਰਾ ਜਹਾਨ ਤੈਨੂੰ ਸੀਸ ਨਿਵਾ ਕੇ ਤੇਰਾ ਜੱਸ ਗਾ ਰਿਹਾ ਹੈ।

**ਵਸਦੀ ਸਘਨ ਅਪਾਰ; ਅਨੂਪ ਰਾਮਦਾਸ ਪੁਰ ॥**

ਹੇ ਅਨੂਪ = ਉਪਮਾ ਤੋਂ ਰਹਿਤ (ਰਾਮ+ਦਾਸ) ਰਾਮ = ਪਰਮਾਤਮਾ ਦੇ ਸਰੂਪ ਸਤਿਗੁਰੂ ਅਤੇ ਦਾਸ = ਭਗਤਾਂ ਦੀ ਉਚਾਰਨ ਕੀਤੀ ਪੁਰੀ ਭਾਵ ਗੁਰਬਾਣੀ ਤੇਰੇ ਵਿਚ ਵੱਡੇ ਸਤਿਗੁਰਾਂ ਅਤੇ ਸਾਰੇ ਭਗਤਾਂ ਆਦਿ ਦੀ ਬਹੁਤ ਸੰਘਣੀ ਵੱਸੋਂ ਵੱਸ ਰਹੀ ਹੈ।

**ਹਰਿਹਾਂ ਨਾਨਕ ਕਸਮਲ ਜਾਹਿ; ਨਾਇਐ ਰਾਮਦਾਸ ਸਰ ॥੧੦॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿਹਾਂ = ਹੇ ਸਖੀ ! ਇਸ ਰਾਮ ਸਰੂਪ ਸਤਿਗੁਰੂ ਅਤੇ ਭਗਤ ਜਨਾਂ ਆਦਿ ਦੀ ਉਚਾਰਣ ਕੀਤੀ ਬਾਣੀ ਦੇ ਸਰੋਵਰ ਵਿਚ ਪੜ੍ਹਨ-ਸੁਣਨ, ਅਭਿਆਸ ਰੂਪ ਇਸ਼ਨਾਨ ਕਰਨ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ ॥੧੦॥

## ਚਾਤ੍ਰਿਕ ਚਿਤ ਸੁਚਿਤ; ਸੁ ਸਾਜਨੁ ਚਾਹੀਐ ॥

ਜਿਵੇਂ ਚਾਤ੍ਰਿਕ = ਬਬੀਹਾ ਆਪਣੇ ਚਿਤ = ਮਨ ਵਿਚ ਸੁਚਿਤ = ਸੁਚੇਤ ਸਾਵਧਾਨ ਹੋ ਕੇ ਬੱਦਲ ਰੂਪੀ ਸੁ = ਸ੍ਰੇਸ਼ਟ ਸਾਜਨੁ = ਸੱਜਣ ਪਿਆਰੇ ਨੂੰ ਚਾਹੀਐ = ਚਾਹੁੰਦਾ ਹੈ **ਵਾ:** ਸ੍ਰੇਸ਼ਟ ਚਿਤਵਨੀ ਕਰਦਾ ਹੈ ਅਤੇ ਆਖਦਾ ਹੈ ਕਿ ਮੈਨੂੰ ਬੱਦਲ ਰੂਪੀ ਸ੍ਰੇਸ਼ਟ ਸੱਜਣ ਚਾਹੀਐ = ਚਾਹੀਦਾ ਹੈ।

## ਜਿਸੁ ਸੰਗਿ ਲਾਗੇ ਪ੍ਰਾਣ; ਤਿਸੈ ਕਉ ਆਹੀਐ ॥

ਜਿਸ ਸਵਾਂਤੀ ਬੂੰਦ ਸੰਗਿ = ਨਾਲ ਬਬੀਹੇ ਦੇ ਪ੍ਰਾਣ ਲਾਗੇ = ਲੱਗੇ ਹੋਏ ਹਨ, ਉਹ ਤਿਸੈ = ਉਸ ਸਵਾਂਤੀ ਬੂੰਦ ਨੂੰ ਹੀ ਆਹੀਐ = ਚਾਹੁੰਦਾ ਰਹਿੰਦਾ ਹੈ।

## ਬਨੁ ਬਨੁ ਫਿਰਤ ਉਦਾਸ; ਬੂੰਦ ਜਲ ਕਾਰਣੇ ॥

ਉਹ ਬਬੀਹਾ ਇਕ ਜਲ = ਪਾਣੀ ਦੀ ਬੂੰਦ ਭਾਵ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਕਾਰਣੇ = ਵਾਸਤੇ ਦਰਿਆਵਾਂ ਦੇ ਬਨੁ = ਪਾਣੀ ਅਤੇ ਨਦੀਆਂ ਨਾਲਿਆਂ ਦੇ ਬਨੁ = ਪਾਣੀਆਂ ਵਿਚ **ਵਾ:** ਬਨੁ ਬਨੁ = ਜੰਗਲਾਂ-ਜੰਗਲਾਂ ਵਿਚ ਉਦਾਸ = ਉਪਰਾਮ ਹੋਇਆ ਫਿਰਤ = ਫਿਰਦਾ ਹੈ।

## ਹਰਿਹਾਂ, ਤਿਉ ਹਰਿ ਜਨੁ ਮਾਂਗੈ ਨਾਮੁ; ਨਾਨਕ ਬਲਿਹਾਰਣੇ ॥੧੧॥

ਹਰਿਹਾਂ = ਹੇ ਸਖੀ ! ਤਿਉ = ਤਿਵੇਂ ਹਰਿ = ਪਰਮਾਤਮਾ ਦੇ ਜਨੁ = ਸੇਵਕ ਪਰਮਾਤਮਾ ਦੀ ਨਾਮ ਰੂਪੀ ਸਵਾਂਤੀ ਬੂੰਦ ਮੰਗਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਸੇਵਕਾਂ ਤੋਂ ਬਲਿਹਾਰਣੇ = ਕੁਰਬਾਨ ਜਾਂਦੇ ਹਾਂ ॥੧੧॥

### ਦੂਸਰਾ ਅਰਥ

**ਚਾਤ੍ਰਿਕ ਚਿਤ ਸੁਚਿਤ; ਸੁ ਸਾਜਨੁ ਚਾਹੀਐ ॥**

ਏਸੇ ਪ੍ਰਕਾਰ ਜਗਿਆਸੂ ਰੂਪ ਬਬੀਹਾ ਆਪਣੇ ਚਿੱਤ ਵਿਚ ਸੁਚੇਤ ਹੋ ਕੇ ਸੁ = ਸ੍ਰੇਸ਼ਟ ਹਰੀ ਰੂਪੀ ਸੱਜਣ ਨੂੰ ਚਾਹੀਐ = ਚਾਹੁੰਦਾ ਹੈ **ਵਾ:** ਜੀਵ ਈਸ਼ ਦੀ ਏਕਤਾ ਵਾਲੀ ਬ੍ਰਹਮ ਚੇਤਨ ਰੂਪੀ ਸਵਾਂਤੀ ਬੂੰਦ ਚਾਹੁੰਦਾ ਹੈ।

**ਜਿਸੁ ਸੰਗਿ ਲਾਗੇ ਪ੍ਰਾਣ; ਤਿਸੈ ਕਉ ਆਹੀਐ ॥**

ਜਿਸ ਪਰਮਾਤਮਾ **ਵਾ:** ਨਾਮ ਰੂਪੀ ਸਵਾਂਤੀ ਬੂੰਦ ਦੇ ਨਾਲ ਜਗਿਆਸੂ ਰੂਪ ਬਬੀਹੇ ਦੇ ਪ੍ਰਾਣ ਲੱਗੇ ਹੋਏ ਹਨ, ਤਿਸੈ = ਉਸੇ ਪ੍ਰਭੂ ਦੇ ਦਰਸ਼ਨਾਂ, ਨਾਮ ਰੂਪੀ ਸਵਾਂਤੀ ਬੂੰਦ ਨੂੰ ਹੀ ਆਹੀਐ = ਚਾਹੁੰਦਾ ਹੈ।

**ਬਨੁ ਬਨੁ ਫਿਰਤ ਉਦਾਸ; ਬੂੰਦ ਜਲ ਕਾਰਣੇ ॥**

ਉਹ ਜਗਿਆਸੂ ਰੂਪ ਬਬੀਹਾ ਨਾਮ **ਵਾ:** ਪਰਮਾਤਮਾ ਦੇ ਦਰਸ਼ਨਾਂ ਰੂਪੀ ਸਵਾਂਤੀ ਬੂੰਦ ਦੇ ਪਾਣੀ ਦੇ ਕਾਰਣੇ = ਵਾਸਤੇ ਅਨੇਕਾਂ ਜੰਗਲਾਂ-ਜੰਗਲਾਂ **ਵਾ:** ਭੇਖਾਂ-ਭੇਖਾਂ ਵਿਚ ਉਦਾਸ ਫਿਰਦਾ ਰਹਿੰਦਾ ਹੈ।

**ਹਰਿਹਾਂ, ਤਿਉ ਹਰਿ ਜਨੁ ਮਾਂਗੈ ਨਾਮੁ; ਨਾਨਕ ਬਲਿਹਾਰਣੇ ॥੧੧॥**

ਹੇ ਸਖੀ ! ਤਿਉ = ਤਿਵੇਂ ਹਰਿ = ਪਰਮਾਤਮਾ ਦੇ ਜਨ ਪਪੀਹੇ ਦੀ ਨਿਆਈਂ ਨਾਮ ਰੂਪੀ ਸਵਾਂਤੀ ਬੂੰਦ ਮੰਗਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਐਸੇ ਸ਼ਰਧਾ ਵਾਲੇ ਜਗਿਆਸੂ ਤੋਂ ਬਲਿਹਾਰ ਜਾਂਦੇ ਹਾਂ ॥੧੧॥

## ਮਿਤ ਕਾ ਚਿਤੁ ਅਨੂਪੁ; ਮਰੰਮੁ ਨ ਜਾਨੀਐ ॥

ਹੇ ਸਖੀ ! ਮਿਤ = ਮਿੱਤਰ ਅਕਾਲ ਪੁਰਖ ਕਾ = ਦਾ ਚਿੱਤ **ਵਾ:** ਚਿੱਤਰ ਅਨੂਪੁ = ਉਪਮਾ ਤੋਂ ਰਹਿਤ ਹੈ, ਜਿਸ ਦਾ ਕਿਸੇ ਪ੍ਰਕਾਰ ਮਰੰਮੁ = ਭੇਦ ਨਹੀਂ ਜਾਨੀਐ = ਜਾਣ ਸਕੀਦਾ। ਜੈਸਾ ਕਿ :

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥** *(ਅੰਗ ੫੩੭)*

## ਗਾਹਕ ਗੁਨੀ ਅਪਾਰ; ਸੁ ਤਤੁ ਪਛਾਨੀਐ ॥

ਆਪਣਾ ਤਨ, ਮਨ ਤੇ ਧਨ ਅਰਪਨ ਕਰਨ ਵਾਲੇ ਜੋ ਅਪਾਰ = ਬੇਅੰਤ ਅਧਿਕਾਰੀ ਰੂਪੀ ਗਾਹਕ =

ਖ਼ਰੀਦਦਾਰ ਅਤੇ ਗੁਨੀ = ਗੁਣਵਾਨ ਤੱਤਬੇਤੇ ਹਨ, ਸੁ = ਉਹ ਤਤੁ = ਸਾਰ ਰੂਪ ਬ੍ਰਹਮ ਨੂੰ ਆਪਣਾ ਰੂਪ ਕਰਕੇ ਪਛਾਨੀਐ = ਪਛਾਣ ਲੈਂਦੇ ਹਨ।

**ਅਥਵਾ** ਜਿਸ ਪ੍ਰਕਾਰ ਭੌਰਾ ਫੁੱਲਾਂ ਵਿੱਚੋਂ ਆਪਣੀਆਂ ਨਾਸਕਾਂ ਨੂੰ ਜੋੜ ਕੇ ਖ਼ੁਸ਼ਬੂ ਨੂੰ ਲੈਂਦਾ ਹੈ, ਏਸੇ ਪ੍ਰਕਾਰ ਜੋ ਜਗਿਆਸੂ ਰੂਪ ਭੌਰੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਭੂ ਦੀ ਪ੍ਰਾਪਤੀ ਦੇ ਗਾਹਕ = ਖ਼ਰੀਦਦਾਰ ਤੇ ਗੁਨੀ = ਸ਼ੁਭ ਗੁਣਾਂ ਦੇ ਸਹਿਤ ਹਨ, ਉਹ ਸਤਿਸੰਗਤ ਰੂਪੀ ਫੁੱਲਾਂ ਦੀ ਬਗ਼ੀਚੀ ਦੇ ਵਿੱਚੋਂ ਪ੍ਰੇਮਾ-ਭਗਤੀ ਰੂਪੀ ਖ਼ੁਸ਼ਬੂ ਵਿਚ ਆਪਣੀਆਂ ਬਿਰਤੀ ਰੂਪੀ ਨਾਸਕਾਂ ਜੋੜ ਕੇ ਸੁ = ਉਸ ਤਤੁ = ਸਿਧਾਂਤ ਰੂਪ ਬ੍ਰਹਮ ਨੂੰ ਪਛਾਣ ਲੈਂਦੇ ਹਨ।

## ਚਿਤਹਿ ਚਿਤੁ ਸਮਾਇ; ਤ ਹੋਵੈ ਰੰਗੁ ਘਣਾ ॥

ਜੇਕਰ ਕੋਈ ਚਿਤਹਿ = ਚੇਤਨ ਸਰੂਪ ਵਿਚ ਆਪਣੇ ਚਿੱਤ ਨੂੰ ਸਮਾਇ = ਅਭੇਦ ਕਰ ਲਵੇ, ਭਾਵ ਚਿੱਤ ਦੀ ਚੰਚਲਤਾਈ ਨੂੰ ਛੱਡ ਕੇ ਬ੍ਰਹਮ ਚੇਤਨ ਵਿਚ ਲੀਨ ਕਰ ਲਵੇ ਤ = ਤਾਂ ਉਸਨੂੰ ਘਣਾ = ਬੇਅੰਤ ਬ੍ਰਹਮ ਦੀ ਪ੍ਰਾਪਤੀ ਦਾ ਰੰਗ = ਅਨੰਦ ਪ੍ਰਾਪਤ ਹੋਵੈ = ਹੁੰਦਾ ਹੈ।

## ਹਰਿਹਾਂ, ਚੰਚਲ ਚੋਰਹਿ ਮਾਰਿ; ਤ ਪਾਵਹਿ ਸਚੁ ਧਨਾ ॥੧੨॥

ਹੇ ਹਰਿਹਾਂ **ਵਾ:** ਹੇ ਸਖੀ! ਜੇਕਰ ਤੂੰ ਚਿੱਤ ਨੂੰ ਚੰਚਲ ਕਰਨ ਵਾਲੇ ਕਾਮ ਕ੍ਰੋਧਾਦਿ ਚੋਰਹਿ = ਚੋਰਾਂ ਨੂੰ ਸਮ ਦਮ ਸਾਧਨਾ ਨਾਲ ਮਾਰਿ = ਮਾਰਨਾ ਕਰੇਂ, ਤ = ਤਦੋਂ ਤੂੰ ਆਤਮ ਸੁਖ ਰੂਪੀ ਸੱਚਾ ਧਨ ਪਾਵਹਿ = ਪਾ ਲਵੇਂਗੀ ॥੧੨॥

ਜਿਵੇਂ ਇਕ ਸਖੀ ਨੂੰ ਸੁਪਨੇ ਵਿਚ ਪ੍ਰਦੇਸ ਗਏ ਆਪਣੇ ਪਤੀ ਦੇ ਦਰਸ਼ਨ ਹੋਏ, ਤਦੋਂ ਉਹ ਦੂਸਰੀ ਸਖੀ ਨੂੰ ਆਪਣੇ ਸੁਪਨੇ ਦਾ ਹਾਲ ਤੇ ਆਪਣੀ ਅਵਸਥਾ ਦੱਸਦੀ ਹੈ। ਇਸ ਪ੍ਰਕਰਣ ਅਨੁਸਾਰ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਸੁਪਨੈ ਊਭੀ ਭਈ; ਗਹਿਓ ਕੀ ਨ ਅੰਚਲਾ ॥

ਹੇ ਸਖੀ! ਸੁਪਨੇ ਵਿਚ ਮੇਰੇ ਚਿੱਤ ਦੀ ਬਿਰਤੀ ਊਭੀ = ਦੋ ਰੂਪ ਭਈ = ਹੋ ਗਈ ਭਾਵ ਇਕ ਪਤੀ ਤੇ ਦੂਜੀ ਮੈਂ ਪ੍ਰਤੀਤ ਹੋ ਰਹੀ ਸਾਂ[੧] ਅੱਗੋਂ ਵੱਡੀ ਸਖੀ ਨੇ ਕਿਹਾ ਕਿ ਤੂੰ ਉਸਦਾ ਅੰਚਲਾ = ਪੱਲਾ ਕੀ = ਕਿਉਂ ਨਹੀਂ ਗਹਿਓ = ਪਕੜਨਾ ਕੀਤਾ।

## ਸੁੰਦਰ ਪੁਰਖ ਬਿਰਾਜਿਤ; ਪੇਖਿ ਮਨੁ ਬੰਚਲਾ ॥

ਅੱਗੋਂ ਛੋਟੀ ਸਖੀ ਆਖਦੀ ਹੈ ਕਿ ਹੇ ਸਖੀ! ਉਸ ਸੁੰਦਰ ਪਤੀ ਪੁਰਖ ਬਿਰਾਜਿਤ = ਬਿਰਾਜਦੇ ਹੋਏ ਨੂੰ

---

੧. ਜਿਵੇਂ ਕਾਂਸ਼ੀ ਵਿਚ ਭਾਈ ਗੁਰਦਾਸ ਜੀ ਨੂੰ ਸੁਪਨੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਹੋਏ ਸਨ ਅਤੇ ਚਰਨਾਂ ਨੂੰ ਛੂਹਣ ਤੋਂ ਜਾਗ ਖੁੱਲ੍ਹ ਗਈ ਸੀ ਤਦੋਂ ਉੱਠ ਕਰਕੇ ਭਾਈ ਗੁਰਦਾਸ ਜੀ ਨੇ ਆਪਣੇ ਸੁਪਨੇ ਦਾ ਹਾਲ ਅਤੇ ਬਿਰਹੋਂ ਦੀ ਅਵਸਥਾ ਇਕ ਕਬਿੱਤ ਵਿਚ ਵਰਣਨ ਕੀਤੀ। ਜੈਸਾ ਕਿ:

ਸੁਪਨ ਚਰਿਤ੍ਰ ਚਿਤ੍ਰ, ਬਾਨਕ ਬਨੇ ਬਚਿੱਤ੍ਰ, ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈਂ।
ਪਰਮ ਦਿਆਲ ਲਾਲ, ਲੋਚਨ ਬਿਸਾਲ, ਮੁਖ ਬਚਨ ਰਸਾਲ, ਮਧੁ ਮਧੁਰ ਪੀਆਏ ਹੈਂ।
ਸੋਭਿਤ ਸਿਹਜਾਸਨ ਬਿਲਾਸਨ ਦੈ ਅੰਕਮਾਲ, ਪ੍ਰੇਮ ਰਸ ਬਿਸਮ ਹੋਇ, ਸਹਿਜ ਸਮਾਏ ਹੈਂ।
ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ, ਭਈ ਜਲ ਮੀਨ ਗਤਿ, ਬਿਰਹ ਜਗਾਏ ਹੈ। *(ਭਾਈ ਗੁਰਦਾਸ ਜੀ, ਕਬਿੱਤ ੨੦੫)*

ਪੇਖਿ = ਵੇਖ ਕੇ ਮੇਰਾ ਮਨ ਬੰਚਲਾ = ਠੱਗਿਆ ਗਿਆ ਭਾਵ ਉਸਨੂੰ ਪਕੜਨ ਦੀ ਕੋਈ ਸੁੱਧ-ਬੁੱਧ ਹੀ ਨਾ ਰਹੀ। ਜੈਸਾ ਕਿ :

**ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥** *(ਅੰਗ ੫੫੭)*

**ਵਾ: ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ ॥**

*(ਭਾਈ ਗੁਰਦਾਸ ਜੀ, ਕਬਿੱਤ ੯)*

## ਖੋਜਉ ਤਾ ਕੇ ਚਰਣ; ਕਹਹੁ ਕਤ ਪਾਈਐ ॥

ਉਸ ਸਮੇਂ ਤਾਂ ਇਹ ਦਸ਼ਾ ਸੀ ਪਰ ਹੁਣ ਮੈਂ ਤਾ = ਉਸ ਪਤੀ ਕੇ = ਦੇ ਚਰਨ ਖੋਜਉ = ਖੋਜਦੀ ਹਾਂ ਹੇ ਸਖੀ! ਕਹਹੁ = ਦੱਸ ਖ਼ਾਂ, ਕਿ ਪਤੀ ਨੂੰ ਕਤ = ਕਿਸ ਪ੍ਰਕਾਰ ਪਾਈਐ = ਪਾਉਣਾ ਕਰਾਂ।

## ਹਰਿਹਾਂ ਸੋਈ ਜਤੰਨੁ ਬਤਾਇ; ਸਖੀ ਪ੍ਰਿਉ ਪਾਈਐ ॥੧੩॥

ਹੇ ਸਖੀ! ਸੋਈ = ਉਹੀ ਜਤੰਨੁ = ਉਪਾਅ ਬਤਾਇ = ਦੱਸਣਾ ਕਰ ਜਿਸ ਕਰਕੇ ਹੇ ਸਖੀ! ਪ੍ਰਿਉ = ਪਤੀ ਨੂੰ ਪਾਈਐ = ਪਾ ਲਈਦਾ ਹੈ ॥੧੩॥

### ਦੂਸਰਾ ਅਰਥ

### ਸੁਪਨੈ ਊਭੀ ਭਈ; ਗਹਿਓ ਕੀ ਨ ਅੰਚਲਾ ॥

ਇਸੇ ਪ੍ਰਕਾਰ ਜਗਿਆਸੂ ਰੂਪ ਸਖੀ ਮਹਾਤਮਾ ਰੂਪੀ ਉੱਤਮ ਸਖੀ ਦੇ ਪਾਸ ਆਪਣੀ ਸਮਾਧੀ ਦੀ ਵਾਰਤਾ ਕਹਿੰਦੀ ਹੈ ਕਿ ਹੇ ਉੱਤਮ ਮਹਾਤਮਾ ਰੂਪ ਸਖੀ! ਮੈਂ ਸਮਾਧੀ ਰੂਪ ਨੀਂਦ ਵਿਚ ਚਿੱਤ ਦੀ ਇਕਾਗਰਤਾ ਰੂਪ ਸੁਪਨੇ ਵਿਚ ਦੋ ਰੂਪ ਹੋ ਗਈ ਭਾਵ ਇਕ ਇਸ਼ਟ ਦੇਵ ਅਤੇ ਇਕ ਉਪਾਸ਼ਕ ਰੂਪ ਹੋ ਗਈ ਸਾਂ। ਅੱਗੋਂ ਮਹਾਤਮਾ ਰੂਪ ਸਖੀ ਆਖਦੀ ਹੈ ਕਿ ਤੂੰ ਉੱਥੇ ਚਿੱਤ ਨੂੰ ਟਿਕਾਉਣ ਰੂਪ ਪੱਲਾ ਕਿਉਂ ਨਹੀਂ ਫੜਨਾ ਕੀਤਾ।

### ਸੁੰਦਰ ਪੁਰਖ ਬਿਰਾਜਿਤ; ਪੇਖਿ ਮਨੁ ਬੰਚਲਾ ॥

ਅੱਗੋਂ ਜਗਿਆਸੂ ਰੂਪੀ ਸਖੀ ਆਖਦੀ ਹੈ ਕਿ ਹੇ ਉੱਤਮ ਸਖੀ! ਜਦੋਂ ਸਤ ਚਿੱਤ ਅਨੰਦ ਰੂਪ ਸੁੰਦਰ ਪਤੀ ਪਰਮਾਤਮਾ ਪੂਰਨ ਬਿਰਾਜਮਾਨ ਹੋਇਆ ਭਾਵ ਧਿਆਨ ਵਿਚ ਉਸਦੀ ਝਲਕ ਪ੍ਰਤੀਤ ਹੋਈ ਤਾਂ ਉਸਦੇ ਸਰੂਪ ਨੂੰ ਵੇਖ ਕੇ ਮੇਰਾ ਮਨ ਠੱਗਿਆ ਗਿਆ, ਭਾਵ ਅੰਦਰ ਇਹ ਫੁਰਨਾ ਫੁਰ ਆਇਆ ਕਿ ਮੈਨੂੰ ਪਰਮਾਤਮਾ ਪਤੀ ਮਿਲ ਗਿਆ ਹੈ ਇਸ ਹੰਕਾਰ ਦੇ ਫੁਰਨੇ ਕਰਕੇ ਮੈਂ ਸੰਸਾਰ ਵੱਲ ਜਾਗ ਪਈ।

### ਖੋਜਉ ਤਾ ਕੇ ਚਰਣ; ਕਹਹੁ ਕਤ ਪਾਈਐ ॥

ਹੁਣ ਮੈਂ ਤਾ = ਤਿਸ ਪਰਮਾਤਮਾ ਪਤੀ ਦੇ ਚਰਨ ਕਮਲਾਂ ਨੂੰ ਖੋਜਉ = ਖੋਜਦੀ ਹਾਂ, ਹੇ ਸਖੀ ਦੱਸ ਖ਼ਾਂ! ਕਿ ਮੈਂ ਕਤ = ਕਿਸ ਪ੍ਰਕਾਰ ਉਸਦੇ ਦਰਸ਼ਨਾਂ ਨੂੰ ਪਾਉਣਾ ਕਰਾਂ।

### ਹਰਿਹਾਂ ਸੋਈ ਜਤੰਨੁ ਬਤਾਇ; ਸਖੀ ਪ੍ਰਿਉ ਪਾਈਐ ॥੧੩॥

ਹਰਿਹਾਂ = ਹੇ ਸਖੀ! ਮੈਨੂੰ ਹੁਣ ਉਹ ਜਤਨ ਦੱਸਣਾ ਕਰ, ਹੇ ਸਖੀ ਜਿਸ ਕਰਕੇ ਮੈਂ ਪਤੀ ਪਰਮਾਤਮਾ ਦੇ ਦਰਸ਼ਨਾਂ ਨੂੰ ਪਾਉਣਾ ਕਰਾਂ। ਉੱਤਰ : ਸੰਤ ਜਨਾਂ ਦੀ ਸੰਗਤ ਕਰਕੇ ਉਸ ਪ੍ਰਭੂ ਦੇ ਦਰਸ਼ਨ ਹੁੰਦੇ ਹਨ ਅਤੇ ਬੇਨਤੀ ਕਰ ਕੇ ਮੈਨੂੰ ਦੁਬਾਰਾ ਭਾਗਾਂ ਵਾਲੀ ਸਮਾਧੀ ਰੂਪੀ ਨੀਂਦ ਆਉਣਾ ਕਰੇ ॥੧੩॥ ਜੈਸਾ ਕਿ :

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥** *(ਅੰਗ ੫੫੮)*

## ਨੈਣ ਨ ਦੇਖਹਿ ਸਾਧ; ਸਿ ਨੈਣ ਬਿਹਾਲਿਆ ॥

ਹੇ ਸਖੀ! ਜੋ ਨੈਣ = ਨੇਤ੍ਰ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਸੰਗਤ ਨੂੰ ਦੇਖਹਿ = ਦੇਖਣਾ ਨਹੀਂ ਕਰਦੇ,

ਸਿ = ਉਹ ਨੈਣ = ਨੇਤ੍ਰ ਬਿਹਾਲਿਆ = ਬੁਰੇ ਹਾਲ ਵਾਲੇ, ਦੁਖੀ ਹੁੰਦੇ ਹਨ ਭਾਵ ਚੰਗਿਆਈ ਤੋਂ ਵਾਂਝੇ ਰਹਿ ਜਾਂਦੇ ਹਨ। ਜਿਵੇਂ ਚਮਗਿੱਦੜ ਦੀਆਂ ਅੱਖਾਂ ਚਾਨਣੇ ਦਾ ਅਨੰਦ ਨਹੀਂ ਲੈ ਸਕਦੀਆਂ, ਚਾਨਣੇ ਵੇਲੇ ਉਨ੍ਹਾਂ ਦੇ ਨੇਤ੍ਰ ਮੁੰਦੇ ਰਹਿੰਦੇ ਹਨ। ਇਸ ਪ੍ਰਕਾਰ ਪਰਮੇਸ਼ਰ ਤੋਂ ਭੁੱਲੇ ਲੋਕਾਂ ਦੇ ਨੈਣ ਸਰਬ ਜੀਵਾਂ ਨੂੰ ਆਪਣੇ ਵਰਗਾ ਕਪਟੀ, ਛਲੀਆ, ਦੁਰਾਚਾਰੀ ਦੇਖਦੇ ਹਨ। ਪਰ ਭਗਵੰਤ ਨੂੰ ਯਾਦ ਕਰਨ ਵਾਲੇ ਨੇਤ੍ਰ ਸਭ ਤੋਂ ਸ੍ਰੇਸ਼ਟ ਹਨ।

## ਕਰਨ ਨ ਸੁਨਹੀ ਨਾਦੁ; ਕਰਨ ਮੁੰਦਿ ਘਾਲਿਆ ॥

ਜੋ ਕਰਨ = ਕੰਨ ਗੁਰਾਂ ਦਾ ਨਾਦੁ = ਸ਼ਬਦ **ਵਾ:** ਬ੍ਰਹਮ ਦੀ ਸਿਫ਼ਤਿ-ਸਾਲਾਹ ਨੂੰ ਨਹੀਂ ਸੁਨਹੀ = ਸੁਣਦੇ, ਉਹ ਕਰਨ = ਕੰਨ ਸਿੱਕਾ ਘਾਲਿਆ = ਪਾ ਕੇ ਮੁੰਦਿ = ਬੰਦ ਕਰ ਦੇਣ ਯੋਗ ਹਨ।

## ਰਸਨਾ ਜਪੈ ਨ ਨਾਮੁ; ਤਿਲੁ ਤਿਲੁ ਕਰਿ ਕਟੀਐ ॥

ਜੋ ਰਸਨਾ = ਜੀਭਾ ਪਰਮਾਤਮਾ ਦਾ ਨਾਮ ਨਹੀਂ ਜਪੈ = ਜਪਦੀ ਹੈ, ਉਹ ਤਿਲੁ ਤਿਲੁ = ਰਤਾ-ਰਤਾ ਕਰਿ = ਕਰਕੇ ਕਟੀਐ = ਕੱਟ ਦੇਣ ਦੇ ਯੋਗ ਹੈ **ਵਾ:** ਪ੍ਰਲੋਕ ਵਿਚ ਤਿਲ-ਤਿਲ ਕਰਕੇ ਕੱਟੀ ਜਾਵੇਗੀ। ਜੈਸਾ ਕਿ :

**ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥** *(ਅੰਗ ੧੧੬੩)*

**ਤੁਲਸੀ ਰਸਨਾ ਤਉ ਭਲੀ ਜਾ ਮੁਖ ਕਹੀਐ ਰਾਮ ॥ ਨਹੀ ਤਾਂ ਕਾਢ ਨਿਕਾਰੀਐ ਮੁਖ ਮੈ ਭਲੋ ਨ ਚਾਮ ॥** *(ਤੁਲਸੀ ਰਾਮਾਇਣ)*

## ਹਰਿਹਾਂ ਜਬ ਬਿਸਰੈ ਗੋਬਿਦ ਰਾਇ; ਦਿਨੋ ਦਿਨੁ ਘਟੀਐ ॥੧੪॥

ਹੇ ਹਰਿਹਾਂ **ਵਾ:** ਹੇ ਸਖੀ ! ਜਬ = ਜਦੋਂ ਹਿਰਦੇ ਵਿੱਚੋਂ ਰਾਇ = ਪ੍ਰਕਾਸ਼ ਸਰੂਪ ਗੋਬਿਦ = ਪਰਮਾਤਮਾ ਬਿਸਰੈ = ਭੁੱਲ ਜਾਂਦਾ ਹੈ, ਤਦੋਂ ਦਿਨੋ ਦਿਨੁ = ਦਿਨ-ਬ-ਦਿਨ ਘਟੀਐ = ਘਟਦੇ ਜਾਈਦਾ ਹੈ **ਵਾ:** ਦਿਨੋ ਦਿਨ ਸਾਰੇ ਗੁਣ ਘਟਦੇ ਜਾਂਦੇ ਹਨ **ਵਾ:** ਘਾਟਾ ਹੀ ਘਾਟਾ ਹੁੰਦਾ ਹੈ **ਵਾ:** ਦਿਨੋ ਦਿਨ ਜੂਨਾਂ ਰੂਪੀ **ਵਾ:** ਮਾਤਾ ਦੇ ਗਰਭ ਰੂਪੀ ਘਟੀਐ = ਘਾਟ ਵਿਚ ਜਾਣਾ ਪੈਂਦਾ ਹੈ ॥੧੪॥

## ਪੰਕਜ ਫਾਥੇ ਪੰਕ; ਮਹਾ ਮਦ ਗੁੰਫਿਆ ॥

ਜਿਵੇਂ ਪੰਕਜ = ਕਮਲ ਪਾਣੀ ਦੇ ਘੱਟ ਹੋਣ ਤੋਂ ਤਲਾਅ ਦੇ ਪੰਕ = ਚਿੱਕੜ ਵਿਚ ਫਾਥੇ = ਫਸ ਜਾਂਦਾ ਹੈ ਅਤੇ ਉਸਦੀ ਮਹਾ = ਬਹੁਤ ਭਾਰੀ ਮਦ = ਸੁਗੰਧੀ ਵਿਚ ਹੀ ਗੁੰਫਿਆ = ਗੁੰਦੀ ਜਾਂਦੀ ਹੈ।

## ਅੰਗ ਸੰਗ ਉਰਝਾਇ; ਬਿਸਰਤੇ ਸੁੰਫਿਆ ॥

ਕਵਲ ਦੇ ਅੰਗ ਭਾਵ ਪੱਤ੍ਰੇ ਚਿੱਕੜ ਦੇ ਸੰਗ = ਨਾਲ ਉਰਝਾਇ = ਉਲਝ ਜਾਂਦੇ ਹਨ ਅਤੇ ਉਸਦਾ ਸੁੰਫਿਆ = ਖਿੜਨਾ ਬਿਸਰਤੇ = ਭੁੱਲ ਜਾਂਦਾ ਹੈ।

[ਅੰਗ ੧੩੬੩]

## ਹੈ ਕੋਊ ਐਸਾ ਮੀਤੁ; ਜਿ ਤੋਰੈ ਬਿਖਮ ਗਾਂਠਿ ॥

ਹੇ ਸਖੀ ! ਕੋਊ = ਕੋਈ ਐਸਾ = ਅਜਿਹਾ ਮੀਤੁ = ਮਿੱਤਰ ਹੈ, ਜਿ = ਜਿਹੜਾ ਇਸ ਚਿੱਕੜ ਦੀ ਬਿਖਮ = ਕਠਿਨ ਗਾਂਠਿ = ਗੰਢ ਤੋਰੈ = ਤੋੜ ਦੇਵੇ, ਭਾਵ ਕਮਲ ਨੂੰ ਚਿੱਕੜ ਤੋਂ ਬਾਹਰ ਕੱਢ ਦੇਵੇ।

## ਨਾਨਕ ਇਕੁ ਸ੍ਰੀਧਰ ਨਾਥੁ; ਜਿ ਟੂਟੇ ਲੇਇ ਸਾਂਠਿ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਸ੍ਰੀ = ਲਛਮੀ ਨੂੰ ਧਰ = ਧਾਰਨ ਵਾਲਾ ਨਾਥ = ਮਾਲਕ ਪ੍ਰਭੂ ਹੈ, ਜਿ = ਜਿਹੜਾ ਬੱਦਲਾਂ ਨੂੰ ਹੁਕਮ ਦੇ ਕੇ ਟੁੱਟੇ ਹੋਏ ਕੰਵਲ ਨੂੰ ਸਾਂਠਿ = ਗੰਢ ਲੇਇ = ਲੈਂਦਾ ਹੈ ਭਾਵ ਮੁੜ ਖਿੜਾਅ ਦੇਂਦਾ ਹੈ ॥੧੫॥

### ਦੂਸਰਾ ਅਰਥ

**ਪੰਕਜ ਫਾਥੇ ਪੰਕ; ਮਹਾ ਮਦ ਗੁੰਫਿਆ ॥**

ਏਸੇ ਪ੍ਰਕਾਰ ਪੰਕਜ = ਕੰਵਲ ਦੀ ਨਿਆਈਂ ਜੀਵ ਮੋਹ ਰੂਪੀ ਚਿੱਕੜ ਵਿਚ ਫਸਿਆ ਪਿਆ ਹੈ ਅਤੇ ਬੇਅੰਤ ਭਗਤੀ ਦੀ ਸੁਗੰਧੀ ਹਿਰਦੇ ਵਿਚ ਹੀ ਗੁੰਦੀ ਰਹਿ ਜਾਂਦੀ ਹੈ, ਭਾਵ ਹਿਰਦੇ ਵਿੱਚੋਂ ਪ੍ਰਗਟ ਨਹੀਂ ਕਰ ਸਕਦਾ।

**ਅੰਗ ਸੰਗ ਉਰਝਾਇ; ਬਿਸਰਤੇ ਸੁੰਫਿਆ ॥**

ਉਸਦਾ ਅੰਗ = ਹਿਰਦਾ ਮੋਹ ਦੇ ਨਾਲ ਹਰ ਵਕਤ ਉਰਝਾਇ = ਫਸਿਆ ਰਹਿੰਦਾ ਹੈ ਅਤੇ ਉਸਨੂੰ ਕਰੁਣਾ ਮੁੱਦਤਾ, ਮੈਤ੍ਰੀ, ਉਪੇਖਿਆ ਰੂਪੀ ਪੰਖੜੀਆਂ ਦੇ ਸਹਿਤ ਸੁੰਫਿਆ = ਖਿੜਨਾ ਬਿਸਰਤੇ = ਭੁੱਲ ਜਾਂਦਾ ਹੈ।

**ਹੈ ਕੋਊ ਐਸਾ ਮੀਤੁ; ਜਿ ਤੋਰੈ ਬਿਖਮ ਗਾਂਠਿ ॥**

ਹੇ ਸਖੀ ਕੋਊ = ਕੋਈ ਐਸਾ ਮੀਤੁ = ਮਿੱਤਰ ਹੈ, ਜਿ = ਜਿਹੜਾ ਮੋਹ ਵਿਚ ਫਸੇ ਹੋਏ ਜੀਵ ਦੀ ਇਹ ਕਠਿਨ ਗੰਢ ਤੋੜ ਦੇਵੇ ?

**ਨਾਨਕ ਇਕੁ ਸ੍ਰੀਧਰ ਨਾਥੁ; ਜਿ ਟੂਟੇ ਲੇਇ ਸਾਂਠਿ ॥੧੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰੀਧਰ = ਲਛਮੀ ਨੂੰ ਧਾਰਨ ਵਾਲਾ ਨਾਥ = ਮਾਲਕ ਪ੍ਰਭੂ ਹੈ ਜਿ = ਜਿਹੜਾ ਸਤਿਗੁਰੂ ਰੂਪੀ ਬੱਦਲ ਨੂੰ ਹੁਕਮ ਦੇ ਕੇ ਉਸ ਮੋਹ ਰੂਪੀ ਚਿੱਕੜ ਵਿਚ ਫਸ ਕੇ ਨਾਮ ਵੱਲੋਂ ਟੁੱਟੇ ਹੋਏ ਜੀਵ ਨੂੰ ਸਾਂਠਿ = ਜੋੜ ਲੈਂਦਾ ਹੈ ਭਾਵ ਸਤਿਗੁਰੂ ਜੀ ਉਪਦੇਸ਼, ਨਾਮ ਦੀ ਵਰਖਾ ਕਰਕੇ ਮੋਹ ਰੂਪੀ ਚਿੱਕੜ ਨੂੰ ਮੇਟ ਦੇਂਦੇ ਹਨ ॥੧੫॥

### ਤੀਸਰਾ ਅਰਥ

**ਪੰਕਜ ਫਾਥੇ ਪੰਕ; ਮਹਾ ਮਦ ਗੁੰਫਿਆ ॥**

ਹੇ ਭਾਈ ਜਿਵੇਂ ਪੰਕਜ = ਕੰਵਲ ਦੇ ਵਿਚ ਪੰਕ = ਭੌਰਾ ਫਾਥੇ = ਫਸ ਜਾਂਦਾ ਹੈ ਅਤੇ ਕੰਵਲ ਦੀ ਬਹੁਤ ਭਾਰੀ ਸੁਗੰਧੀ ਵਿਚ ਹੀ ਗੁੰਫਿਆ = ਗੁੰਦਿਆ ਜਾਂਦਾ ਹੈ।

**ਅੰਗ ਸੰਗ ਉਰਝਾਇ; ਬਿਸਰਤੇ ਸੁੰਫਿਆ ॥**

ਉਹ ਭੌਰਾ ਕੰਵਲ ਦੇ ਅੰਗਾਂ ਭਾਵ ਪੱਤ੍ਰਿਆਂ ਦੇ ਨਾਲ ਹੀ ਆਪਣੇ ਅੰਗਾਂ ਨੂੰ ਫਸਾ ਲੈਂਦਾ ਹੈ ਭਾਵ ਫੁੱਲਾਂ ਵਿਚ ਕੈਦੀ ਹੋ ਜਾਂਦਾ ਹੈ ਅਤੇ ਉਸ ਵਿੱਚੋਂ ਆਪਣੇ ਖੰਭਾਂ ਨਾਲ ਉੱਡ ਜਾਣ ਰੂਪ ਖਿੜਨਾ ਭੁੱਲ ਜਾਂਦਾ ਹੈ।

**ਹੈ ਕੋਊ ਐਸਾ ਮੀਤੁ; ਜਿ ਤੋਰੈ ਬਿਖਮ ਗਾਂਠਿ ॥**

ਹੇ ਸਖੀ ! ਕੋਈ ਐਸਾ = ਅਜਿਹਾ ਮੀਤੁ = ਮਿੱਤਰ ਹੈ ਜਿ = ਜਿਹੜਾ ਉਸ ਭੌਰੇ ਦੀ ਕਠਿਨ ਗਾਂਠਿ = ਗੰਢ ਨੂੰ ਤੋੜ ਦੇਵੇ ?

**ਨਾਨਕ ਇਕੁ ਸ੍ਰੀਧਰ ਨਾਥੁ; ਜਿ ਟੂਟੇ ਲੇਇ ਸਾਂਠਿ ॥੧੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਸ੍ਰੀਧਰ = ਲਛਮੀ ਨੂੰ ਧਾਰਨ ਵਾਲਾ ਨਾਥ = ਮਾਲਕ

ਪ੍ਰਭੂ ਹੈ, ਜਿ = ਜਿਹੜਾ ਸੂਰਜ ਨੂੰ ਹੁਕਮ ਦੇ ਕੇ ਉਸ ਕੰਵਲ ਨੂੰ ਖਿੜਾ ਕੇ ਉਸ ਟੁੱਟੇ ਹੋਏ ਭੌਰੇ ਨੂੰ ਸਾਂਠਿ = ਜੋੜ ਭਾਵ ਉਡਾ ਦੇਵੇ, ਭਾਵ ਕੰਵਲ ਫੁੱਲ ਵਿਚ ਬੰਦ ਦੁਖੀ ਭੌਰੇ ਨੂੰ ਕੰਵਲ ਦੀ ਕੈਦ ਵਿੱਚੋਂ ਕੱਢ ਕੇ ਉਡਾ ਸਕਦਾ ਹੈ ॥੧੫॥

## ਚੌਥਾ ਅਰਥ

**ਪੰਕਜ ਫਾਥੇ ਪੰਕ; ਮਹਾ ਮਦ ਗੁੰਫਿਆ ॥**

ਏਸੇ ਪ੍ਰਕਾਰ ਬਿਧ ਨਿਖੇਧ ਰੂਪੀ ਖੰਭਾਂ ਵਾਲਾ ਜੀਵ ਰੂਪੀ ਭੌਰਾ ਕਮਲ ਵਾਂਗ ਇਸਤ੍ਰੀ ਪੁਤ੍ਰ ਆਦਿ ਦੇ ਖਿੜੇ ਮੁਖਾਂ ਨੂੰ ਵੇਖ ਕੇ ਮੋਹ ਵਿਚ ਫਸ ਰਿਹਾ ਹੈ, ਇਸ ਅੰਦਰ ਬਹੁਤ ਭਾਰੀ ਬ੍ਰਹਮਾਨੰਦ ਦੀ ਸੁਗੰਧੀ ਵਿਚ ਹੀ ਗੁੰਦੀ ਰਹਿ ਗਈ **ਵਾ:** ਮਹਾਂ = ਵੱਡੇ ਮਦ = ਹੰਕਾਰ, ਵਿਸ਼ਿਆਂ ਦੇ ਵਿਚ ਗੁੰਦਿਆ ਰਿਹਾ ਹੈ।

**ਅੰਗ ਸੰਗ ਉਰਝਾਇ; ਬਿਸਰਤੇ ਸੁੰਫਿਆ ॥**

ਉਹ ਆਪਨੇ ਅੰਗਾਂ **ਵਾ:** ਆਪਣੇ ਹਿਰਦੇ ਨੂੰ ਇਸਤ੍ਰੀ ਪੁੱਤ੍ਰਾਂ ਆਦਿ ਦੇ ਮੋਹ ਨਾਲ ਹੀ ਉਲਝਾਈ ਰੱਖਦਾ ਹੈ ਅਤੇ ਪਰਮਾਤਮਾ ਦੇ ਪ੍ਰੇਮ ਵਿਚ ਸੁੰਫਿਆ = ਖਿੜਨਾ ਭੁੱਲੀ ਬੈਠਾ ਹੈ।

**ਹੈ ਕੋਊ ਐਸਾ ਮੀਤੁ; ਜਿ ਤੋਰੈ ਬਿਖਮ ਗਾਂਠਿ ॥**

ਹੇ ਸਖੀ ! ਐਸਾ = ਅਜਿਹਾ ਕੋਊ = ਕੋਈ ਮੀਤੁ = ਮਿੱਤਰ ਹੈ, ਜਿ = ਜਿਹੜਾ ਸੰਸੇ, ਕਰਮ ਗੰ੍ਰਥੀ ਰੂਪੀ ਕਠਨ ਗੰਢਾਂ ਨੂੰ ਤੋੜ ਦੇਵੇ ?

**ਨਾਨਕ ਇਕੁ ਸ੍ਰੀਧਰ ਨਾਥੁ; ਜਿ ਟੂਟੇ ਲੇਇ ਸਾਂਠਿ ॥੧੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਸ੍ਰੀਧਰ = ਮਾਇਆ ਨੂੰ ਆਸਰਾ ਦੇਣ ਵਾਲਾ ਤੇ ਸਭ ਦਾ ਨਾਥ = ਮਾਲਕ ਪ੍ਰਭੂ ਹੀ ਹੈ, ਜਿ = ਜਿਹੜਾ ਸਤਿਗੁਰੂ ਰੂਪੀ ਸੂਰਜ ਦਾ ਪ੍ਰਕਾਸ਼ ਕਰਕੇ ਇਹ ਬੇ-ਮੁਖ ਹੋਣ ਰੂਪ ਟੁੱਟੇ ਹੋਏ ਜੀਵ ਰੂਪੀ ਭੌਰੇ ਨੂੰ ਪ੍ਰਭੂ ਦੇ ਸਨਮੁਖ ਕਰਨ ਰੂਪ, ਲਿਵ ਵਿਚ ਜੋੜ ਲੈਂਦਾ ਹੈ ॥੧੫॥

ਅੱਗੇ ਜਗਿਆਸੂ ਦੇ ਲਗਨ ਵਿਚ ਭਟਕਣ ਦੀ ਅਵਸਥਾ ਅਤੇ ਉਸਦਾ ਉਪਰਾਲਾ ਦੱਸਦੇ ਹਨ।

# ਧਾਵਉ ਦਸਾ ਅਨੇਕ; ਪ੍ਰੇਮ ਪ੍ਰਭ ਕਾਰਣੇ ॥

ਹੇ ਸਖੀ ! ਮੈਂ ਪ੍ਰਭ = ਪਰਮਾਤਮਾ ਪਤੀ ਦੇ ਪ੍ਰੇਮ = ਪਿਆਰ ਕਾਰਣੇ = ਵਾਸਤੇ ਪੂਰਬ ਪੱਛਮ ਆਦਿ ਅਨੇਕ = ਬਿਅੰਤ ਦਸਾ = ਦਿਸ਼ਾਵਾਂ ਵਿਚ ਧਾਵਉ = ਦੌੜਦੀ ਹਾਂ ਕਿ ਫਲਾਣੀ ਦਿਸ਼ਾ ਵਿਚ ਜਾ ਕੇ ਸ਼ਾਇਦ ਪ੍ਰਭੂ ਦਾ ਪ੍ਰੇਮ ਪ੍ਰਾਪਤ ਹੋ ਜਾਵੇ **ਵਾ:** ਬਿਰਤੀਆਂ ਰੂਪੀ ਅਨੇਕ ਦਿਸ਼ਾਵਾਂ ਵਿਚ ਦੌੜਦੀ ਹਾਂ।

# ਪੰਚ ਸਤਾਵਹਿ ਦੂਤ; ਕਵਨ ਬਿਧਿ ਮਾਰਣੇ ॥

ਹੇ ਸਖੀ ! ਮੈਨੂੰ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਰੂਪੀ ਦੂਤ = ਵੈਰੀ ਬਹੁਤ ਸੰਤਾਵਹਿ = ਸਤਾਉਂਦੇ, ਦੁੱਖ ਦੇਂਦੇ ਹਨ। ਇਹ ਕਵਨ = ਕਿਹੜੇ ਬਿਧਿ = ਤਰੀਕੇ ਨਾਮ ਮਾਰਣੇ ਕਰਾਂ ?

# ਤੀਖਣ ਬਾਣ ਚਲਾਇ; ਨਾਮੁ ਪ੍ਰਭ ਧ੍ਯਾਈਐ ॥

('ਧਿਆਈਐ' ਉਚਾਰਣ ਹੈ)

ਅੱਗੋਂ ਉੱਤਰ ਵਿਚ ਉੱਤਮ ਸਖੀ ਆਖਦੀ ਹੈ ਕਿ ਹੇ ਜਗਿਆਸੂ ਰੂਪ ਸਖੀ ! ਪ੍ਰਭ = ਪਰਮਾਤਮਾ ਦਾ ਨਾਮ ਧ੍ਯਾਈਐ = ਆਰਾਧਨ ਰੂਪ ਤੀਖਣ = ਤਿੱਖਾ ਬਾਣ = ਤੀਰ ਬੁੱਧ ਰੂਪੀ ਕਮਾਨ ਦੁਆਰਾ, ਨਿਮਰਤਾ ਰੂਪੀ ਚਿੱਲੇ 'ਤੇ ਚੜ੍ਹਾਅ ਕੇ ਚਲਾਇ = ਚਲਾਉਣਾ ਕਰ।

## ਹਰਿਹਾਂ ਮਹਾਂ ਬਿਖਾਦੀ ਘਾਤ; ਪੂਰਨ ਗੁਰੁ ਪਾਈਐ ॥੧੬॥

ਹੇ ਹਰਿਹਾਂ **ਵਾ:** ਹੇ ਸਖੀ ਜੋ ਮਹਾਂ = ਬਹੁਤ ਭਾਰੀ ਬਿਖਾਦੀ = ਝਗੜਾਲੂ ਵਿਕਾਰ ਹਨ, ਇਨ੍ਹਾਂ ਦਾ ਘਾਤ = ਮਾਰਨਾ ਪੂਰਨ ਗੁਰਾਂ ਤੋਂ ਪਾਈਐ = ਪ੍ਰਾਪਤ ਕਰੀਦਾ ਹੈ, ਭਾਵ ਪੂਰਨ ਸਤਿਗੁਰਾਂ ਤੋਂ ਨਾਮ ਰੂਪੀ ਤੀਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਪ੍ਰਭੂ-ਪਤੀ ਦਾ ਪ੍ਰੇਮ ਪ੍ਰਾਪਤ ਹੁੰਦਾ ਹੈ ॥੧੬॥

## ਸਤਿਗੁਰ ਕੀਨੀ ਦਾਤਿ; ਮੂਲਿ ਨ ਨਿਖੁਟਈ ॥

ਹੇ ਸਖੀ ! ਸਾਨੂੰ ਸਤਿਗੁਰਾਂ ਨੇ ਅੰਮ੍ਰਿਤ ਨਾਮ ਦੀ ਦਾਤ ਦੇਣਾ ਕੀਨੀ = ਕੀਤੀ ਹੈ, ਜੋ ਮੂਲਿ = ਉੱਕਾ, ਕਦਾਚਿਤ ਵੀ ਨਿਖੁਟਈ = ਮੁੱਕਦੀ ਨਹੀਂ ਹੈ।

## ਖਾਵਹੁ ਭੁੰਚਹੁ ਸਭਿ; ਗੁਰਮੁਖਿ ਛੁਟਈ ॥

ਸਤਿਗੁਰਾਂ ਨੇ ਆਗਿਆ ਕੀਤੀ ਹੈ ਕਿ ਇਸ ਦਾਤ ਨੂੰ ਸਭਿ = ਸਾਰੇ ਜਨ ਆਪ ਖਾਵਹੁ = ਖਾਣਾ ਕਰੋ ਅਤੇ ਹੋਰਨਾਂ ਨੂੰ ਭੁੰਚਹੁ = ਭੁਗਾਉਣਾ ਕਰੋ ਭਾਵ ਆਪ ਨਾਮ ਜਪੋ ਤੇ ਹੋਰਨਾਂ ਨੂੰ ਜਪਾਉਣਾ ਕਰੋ ਕਿ ਗੁਰਮੁਖ ਜਨ ਇਸ ਪ੍ਰਕਾਰ ਨਾਮ ਜਪ ਤੇ ਜਪਾ ਕੇ ਛੁਟਈ = ਛੁੱਟ ਗਏ ਹਨ।

## ਅੰਮ੍ਰਿਤੁ ਨਾਮੁ ਨਿਧਾਨੁ; ਦਿਤਾ ਤੁਸਿ ਹਰਿ ॥

ਜੋ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਇਹ ਹਰਿ = ਪਰਮਾਤਮਾ ਨੇ ਆਪ ਤੁਸਿ = ਪ੍ਰਸੰਨ ਹੋ ਕੇ ਦਿਤਾ = ਦੇਣਾ ਕੀਤਾ ਹੈ।

## ਨਾਨਕ ਸਦਾ ਅਰਾਧਿ; ਕਦੇ ਨ ਜਾਂਹਿ ਮਰਿ ॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਖੀ ! ਐਸੇ ਅੰਮ੍ਰਿਤ ਨਾਮ ਨੂੰ ਭਾਵਨਾ ਨਾਲ ਸਦਾ = ਹਮੇਸ਼ਾਂ ਅਰਾਧਿ = ਸਿਮਰਨਾ ਕਰ, ਫੇਰ ਕਦੇ = ਕਦਾਚਿਤ ਵੀ ਮਰ ਕੇ ਜੂਨਾਂ ਵਿਚ ਨਹੀਂ ਜਾਂਹਿ = ਜਾਣਾ ਕਰੇਂਗੀ, ਭਾਵ ਜੰਮਣ ਮਰਨ ਤੋਂ ਰਹਿਤ ਹੋ ਜਾਵੇਂਗੀ ॥੧੭॥

## ਜਿਥੈ ਜਾਏ ਭਗਤੁ; ਸੁ ਥਾਨੁ ਸੁਹਾਵਣਾ ॥

ਹੇ ਸਖੀ ! ਜਿਥੈ = ਜਿਸ ਥਾਂ ਵੀ ਪਰਮਾਤਮਾ ਦੇ ਭਗਤੁ = ਸੇਵਕ ਜਾਏ = ਜਾ ਕੇ ਬੈਠ ਜਾਂਦੇ ਹਨ, ਸੁ = ਉਹ ਥਾਨੁ = ਅਸਥਾਨ ਹੀ ਸੁਹਾਵਣਾ = ਸ਼ੋਭਨੀਕ ਹੋ ਜਾਂਦਾ ਹੈ। ਜੈਸਾ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥** *(ਅੰਗ ੧੦੫)*

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥** *(ਅੰਗ ੩੧੯)*

## ਸਗਲੇ ਹੋਏ ਸੁਖ; ਹਰਿ ਨਾਮੁ ਧਿਆਵਣਾ ॥

ਜਿਨ੍ਹਾਂ ਨੇ ਹਰਿ = ਪਰਮਾਤਮਾ ਦਾ ਨਾਮ ਧਿਆਵਣਾ = ਆਰਾਧਨਾ ਕੀਤਾ ਹੈ, ਉਨ੍ਹਾਂ ਨੂੰ ਸਗਲੇ = ਸਾਰੇ ਸੁਖ ਆ ਕੇ ਪ੍ਰਾਪਤ ਹੋਏ = ਹੋ ਗਏ ਹਨ **ਵਾ:** ਬੈਕੁੰਠ ਆਦਿ ਦੀਆਂ ਮੁਕਤੀਆਂ, ਕੈਵਲ ਮੋਖ ਆਦਿ ਦੇ ਸੁੱਖ ਪ੍ਰਾਪਤ ਹੋ ਜਾਂਦੇ ਹਨ।

## ਜੀਅ ਕਰਨਿ ਜੈਕਾਰੁ; ਨਿੰਦਕ ਮੁਏ ਪਚਿ ॥

ਸਾਰੇ ਜੀਅ = ਜੀਵ ਉਨ੍ਹਾਂ ਭਗਤਾਂ ਦੀ ਜੈਕਾਰੁ = ਜੈ-ਜੈ ਕਾਰ ਕਰਨ = ਕਰਦੇ ਹਨ ਅਤੇ ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖ ਨਿੰਦਿਆ ਈਰਖਾ ਰੂਪੀ ਅੱਗ ਵਿਚ ਪਚਿ = ਸੜ ਕੇ ਮੁਏ = ਮਰ ਗਏ ਹਨ।

## ਸਾਜਨ ਮਨਿ ਆਨੰਦੁ; ਨਾਨਕ ਨਾਮੁ ਜਪਿ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਜਪ ਕੇ ਉਨ੍ਹਾਂ ਸਾਜਨ = ਸੱਜਣ ਸੰਤ ਜਨਾਂ ਦੇ ਮਨਿ = ਹਿਰਦੇ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ ॥੧੮॥

## ਪਾਵਨ ਪਤਿਤ ਪੁਨੀਤ; ਕਤਹ ਨਹੀ ਸੇਵੀਐ ॥

ਹੇ ਭਾਈ ! ਜੋ ਪਾਵਨ = ਪਵਿੱਤ੍ਰ ਸਰੂਪ ਪ੍ਰਭੂ ਪਤਿਤ = ਪਾਪੀ ਮਨੁੱਖਾਂ ਨੂੰ ਵੀ ਪੁਨੀਤ = ਪਵਿਤ੍ਰ ਕਰਨ ਵਾਲਾ ਹੈ, ਉਸ ਪ੍ਰਭੂ ਨੂੰ ਆਪਣੀ ਜ਼ਿੰਦਗੀ ਵਿਚ ਕਤਹ = ਕਦੇ ਵੀ, ਕਿਸ ਵਾਸਤੇ ਸੇਵੀਐ = ਸੇਵਨਾ ਨਹੀਂ ਕਰਦੇ।

## ਝੂਠੈ ਰੰਗਿ ਖੁਆਰੁ; ਕਹਾਂ ਲਗੁ ਖੇਵੀਐ ॥

ਝੂਠੈ = ਮਿਥਿਆ ਪਦਾਰਥਾਂ, ਵਿਸ਼ਿਆਂ ਦੇ ਰੰਗਿ = ਅਨੰਦ, ਪ੍ਰੇਮ ਵਿਚ ਖੁਆਰੁ = ਖ਼ਰਾਬ ਹੋ ਕੇ ਕਹਾਂ = ਕਿਥੋਂ ਲਗੁ = ਤਕ ਦੁਖ ਖੇਵੀਐ = ਸਹਾਰਨਾ ਕਰੋਗੇ, ਭਾਵ ਇਨ੍ਹਾਂ ਵਿਚ ਬੇਅੰਤ ਦੁਖ ਪ੍ਰਾਪਤ ਹੁੰਦੇ ਹਨ।

## ਹਰਿਚੰਦਉਰੀ ਪੇਖਿ; ਕਾਹੇ ਸੁਖੁ ਮਾਨਿਆ ॥

ਹਰਿਚੰਦਉਰੀ = ਗੰਧਰਬ ਨਗਰੀ ਵਾਂਗ ਅਣਹੋਇਆ ਪ੍ਰਤੀਤ ਹੁੰਦਾ ਸੰਸਾਰ ਪੇਖਿ = ਵੇਖ ਕਰਕੇ ਇਸ ਵਿਚ ਕਾਹੇ = ਕਿਸ ਵਾਸਤੇ ਸੁਖ ਮਾਨਿਆ = ਮੰਨਿਆ ਹੋਇਆ ਹੈ।

## ਹਰਿਹਾਂ, ਹਉ ਬਲਿਹਾਰੀ ਤਿੰਨ; ਜਿ ਦਰਗਹਿ ਜਾਨਿਆ ॥੧੯॥

ਹੇ ਹਰਿਹਾਂ **ਵਾ:** ਹੇ ਸਖੀ ! ਹਉ = ਮੈਂ ਤਿੰਨ = ਉਨ੍ਹਾਂ ਤੋਂ ਬਲਿਹਾਰੀ = ਕੁਰਬਾਨ ਜਾਂਦੀ ਹਾਂ, ਜਿ = ਜਿਹੜੇ ਵਾਹਿਗੁਰੂ ਦੀ ਦਰਗਹਿ = ਨਿਆਏਂ ਸਭਾ ਵਿਚ ਜਾਨਿਆ = ਜਾਣੇ ਗਏ ਹਨ **ਵਾ:** ਜਿਨ੍ਹਾਂ ਨੇ ਸਤਿਸੰਗਤ ਰੂਪੀ ਦਰਗਾਹ ਦੁਆਰਾ ਪਰਮਾਤਮਾ ਨੂੰ ਜਾਣ ਲਿਆ ਹੈ **ਵਾ:** ਜਿਨ੍ਹਾਂ ਨੇ (ਦਰ+ਗਹਿ) ਦਰ = ਅੰਦਰ ਤੁਰੀਆ ਪਦ ਰੂਪੀ ਗਹਿ = ਜਗ੍ਹਾ ਨੂੰ ਜਾਣ ਲਿਆ ਹੈ ॥੧੯॥

## ਕੀਨੇ ਕਰਮ ਅਨੇਕ; ਗਵਾਰ ਬਿਕਾਰ ਘਨ ॥

ਗਵਾਰ = ਮੂਰਖ ਜੀਵ ਨੇ ਘਨ = ਘਣੇ ਵਿਕਾਰਾਂ ਦੇ ਪੈਦਾ ਕਰਨ ਲਈ ਅਨੇਕ = ਬਿਅੰਤ ਸਕਾਮ, ਨਖਿੱਧ ਕਰਮ ਕੀਨੇ = ਕੀਤੇ ਹਨ **ਵਾ:** ਘਨ = ਸਮੂਹ ਗਵਾਰ = ਬੇਸਮਝ ਪੁਰਖਾਂ ਨੇ ਕੁਸੰਗਤ ਨਾਲ ਮਿਲ ਕੇ ਵਿਸ਼ਿਆਂ ਦੀ ਪੈਦਾਇਸ਼ ਵਾਲੇ ਬੇਅੰਤ ਕਰਮ ਕੀਤੇ ਹਨ।

## ਮਹਾ ਦੁਗੰਧਤ ਵਾਸੁ; ਸਠ ਕਾ ਛਾਰੁ ਤਨ ॥

(‘ਸਠ’ ਦਾ ਉਚਾਰਣ ਅੱਧਕ ਤੋਂ ਬਿਨਾਂ ਧੋਲਾ ਹੈ)

ਮਹਾ = ਬਹੁਤ ਭਾਰੀ ਵਿਸ਼ਿਆਂ ਦੀ ਦੁਗੰਧਤ = ਦੁਰਗੰਧੀ ਵਿਚ ਉਸ ਦਾ ਵਾਸੁ = ਨਿਵਾਸ ਹੈ, ਉਸ

ਸਠ = ਮੂਰਖ ਕਾ = ਦਾ ਤਨ = ਸਰੀਰ ਛਾਰੁ = ਸੁਆਹ ਰੂਪ ਹੋ ਜਾਣ ਵਾਲਾ ਹੈ **ਵਾ:** ਲਾਹਨਤਾਂ ਦੀ ਸੁਆਹ ਵਿਚ ਰੁਲਦਾ ਹੈ।

## ਫਿਰਤਉ ਗਰਬ ਗੁਬਾਰਿ; ਮਰਣੁ ਨਹ ਜਾਨਈ ॥

ਇਹ ਮੂਰਖ ਜੀਵ ਗਰਬ = ਹੰਕਾਰ ਦੇ ਗੁਬਾਰਿ = ਹਨੇਰੇ ਵਿਚ ਫਿਰਤਉ = ਫਿਰਦਾ ਰਹਿੰਦਾ ਹੈ ਪਰ ਆਪਣੀ ਮਰਣੁ = ਮੌਤ ਨੂੰ ਉੱਕਾ ਹੀ ਜਾਨਈ = ਜਾਣਦਾ ਨਹੀਂ ਹੈ। ਜੈਸਾ ਕਿ :

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥** *(ਅੰਗ ੧੨੫੪)*

## ਹਰਿਹਾਂ ਹਰਿਚੰਦਉਰੀ ਪੇਖਿ; ਕਾਹੇ ਸਚੁ ਮਾਨਈ ॥੨੦॥

ਹੇ ਹਰਿਹਾਂ ! **ਵਾ:** ਹੇ ਸਖੀ ! ਹਰਿਚੰਦਉਰੀ = ਗੰਧਰਬ ਨਗਰੀ ਵਾਂਗ ਅਣਹੋਇਆ ਪ੍ਰਤੀਤ ਹੁੰਦਾ ਸੰਸਾਰ ਪੇਖਿ = ਵੇਖ ਕਰਕੇ ਉਸਨੂੰ ਕਾਹੇ = ਕਿਸ ਵਾਸਤੇ ਸਚੁ = ਸੱਚਾ ਮਾਨਈ = ਮੰਨਦੀ ਹੈਂ, ਭਾਵ ਸੰਸਾਰ ਨਾਸ਼ਵੰਤ ਹੈ ॥੨੦॥

## ਜਿਸ ਕੀ ਪੂਜੈ ਅਉਧ; ਤਿਸੈ ਕਉਣੁ ਰਾਖਈ ॥

('ਪੂੱਜੈ' ਉਚਾਰਣ ਹੈ)

ਜਿਸ ਜੀਵ ਕੀ = ਦੀ ਅਉਧ = ਉਮਰ ਪੂਜੈ = ਪੁੱਜ, ਪੂਰੀ ਹੋ ਜਾਂਦੀ ਹੈ, ਤਿਸੈ = ਉਸਨੂੰ ਕਉਣੁ = ਕਿਹੜਾ ਵੈਦ ਬਚਾ ਕੇ ਰਾਖਈ = ਰੱਖ ਸਕਦਾ ਹੈ ? ਭਾਵ ਕੋਈ ਵੀ ਰੱਖਣ ਨੂੰ ਸਮਰੱਥ ਨਹੀਂ ਹੈ।

## ਬੈਦਕ ਅਨਿਕ ਉਪਾਵ; ਕਹਾਂ ਲਉ ਭਾਖਈ ॥

ਬੈਦਕ = ਹਕੀਮੀ ਕਰਨ ਵਾਲਿਆਂ ਨੇ ਅਨਿਕ = ਅਨੇਕਾਂ ਉਪਾਵ = ਯਤਨ ਦੱਸੇ ਹਨ ਪਰ ਉਹ ਬਚਣ ਦੇ ਕਹਾਂ ਲਉ = ਕਿਥੋਂ ਤਕ ਉਪਾਅ ਭਾਖਈ = ਵਰਣਨ ਕਰਨਗੇ ਭਾਵ ਸਰੀਰ ਨੂੰ ਅਰੋਗ ਰੱਖਣ ਲਈ ਚਕਿਤਸਾ ਵਿਚ ਅਨੇਕਾਂ ਹੀ ਢੰਗ ਹਨ ਅਤੇ ਉਹ ਕੁਝ ਸਫਲ ਵੀ ਹੁੰਦੇ ਹਨ ਪਰ ਪੂਰੀ ਹੋਈ ਉਮਰ ਦਾ ਦਾਰੂ ਉਥੇ ਵੀ ਨਹੀਂ ਹੈ। ਜੇਕਰ ਮਨੁੱਖ ਬੈਦਕ ਦੇ ਸਾਰੇ ਨਿਯਮਾਂ ਅਨੁਸਾਰ ਵੀ ਤੁਰ ਲਏ ਅਤੇ ਕਦੇ ਵੀ ਬਿਮਾਰ ਨਾ ਹੋਵੇ ਤਦੋਂ ਵੀ ਇਕ ਐਸਾ ਦਿਨ ਆਉਂਦਾ ਹੈ ਕਿ ਸਰੀਰ ਆਪ ਤੋਂ ਆਪ ਹੀ ਵਿਸਰਜਨ ਹੋ ਜਾਂਦਾ ਹੈ। ਉਸ ਵੇਲੇ ਹਿਕਮਤ ਦੀ ਕੋਈ ਪੇਸ਼ ਨਹੀਂ ਜਾਂਦੀ। ਇਸ ਲਈ ਸਰੀਰ ਅੰਤ ਨੂੰ ਨਾਸ਼ਵਾਨ ਹੈ, ਸਦਾ ਰਹਿਣ ਵਾਲਾ ਨਹੀਂ ਹੈ। ਜੈਸਾ ਕਿ:

**ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥**
**ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥੭੯॥** *(ਅੰਗ ੧੩੬੮)*

ਸਿਕੰਦਰ ਬਾਦਸ਼ਾਹ ਦੇ ਬਾਰੇ ਕਿਸੇ ਫ਼ਾਰਸੀ ਦੇ ਸ਼ਾਇਰ ਨੇ ਇਸ ਤਰ੍ਹਾਂ ਲਿਖਿਆ ਹੈ :

**ਜ਼ਰ[1] ਸਿਕੰਦਰ ਨੇ ਜਮਾ ਕਰ ਕਹਿ ਦੀਆ ਹੂੰ ਮੈਂ ਖੁਦਾ।**
**ਵਖਤ ਪੜਨੇ ਪਰ ਰਜ਼ਾ ਕੇ ਸਭ ਲਗੇ ਹੋਨੇ ਜੁਦਾ।**
**ਸਭ ਮੁਲਕਿ ਯੂਨਾਨ ਕੇ[2] ਹਿਕਮਤਗਰੋਂ ਸੇ ਯੂੰ ਕਰਾ।**
**ਹੈ ਕੋਈ ਮੇਰੇ ਲੀਏ, ਮੌਤ ਕੀ ਇਸ ਵਕਤ ਦੁਆ[3]।**
**ਸਭ ਅਮੀਰੋਂ ਔਂ ਵਜ਼ੀਰੋਂ, ਬੇਗ਼ਮੋਂ ਸੇ ਯੂੰ ਕਹਾ।**
**ਹੈ ਕੋਈ ਮੇਰੇ ਬਚਾਨੇ ਕੇ ਲੀਏ, ਆਹਿਲੇ ਵਫ਼ਾ[4]।**

---

੧. ਧਨ। ੨. ਭਾਵੀ ਦੇ। ੩. ਦਵਾਈ। ੪. ਚੰਗਾ ਵਫ਼ਾਦਾਰ।

ਢੇਰ ਦੌਲਤ ਕੇ ਲਗਾ ਕਰ, ਹਾਥ ਮੇਂ ਲੇ ਯੂੰ ਕਹਾ।
ਤੂੰ ਭੀ ਮੁਝ ਕੋ ਛੋੜਤੀ ਹੈ, ਅਬ ਤੋ ਮੈਂ ਤਨਹਾ ਚਲਾ।
ਅਰ ਤਬੀਬੋਂ ਕੇ ਕਾਂਧੇ[੧] ਪੈ ਯੇਹ ਮੇਰਾ ਜਨਾਜ਼ਾ[੨] ਹੋ।
ਗੰਜ ਭੀ ਹੋ, ਬੇਗ਼ਮੇ ਭੀ, ਸਾਥ ਹੋ ਸਾਰੀ ਸਿਪਾਹ[੩]।
ਅਰ ਸਿਕੰਦਰ ਦਾ ਜਨਾਜ਼ਾ ਕੂਚਾ ਕੂਚਾ ਮੇਂ ਫਿਰੇ।
ਤਾਂ ਕਿ ਹੋ ਮਲੂਮ ਸਭ ਕੋ ਆਖਿਰਿਤ ਕਾ ਯੇਹ ਮਜ਼ਾ।
ਜਿਸਕਾ[੪] ਲਖਤੇ ਜਿਗਰ ਥਾ ਉਸਕਾ ਜਿਗਰ ਫਟਨੇ ਲਗਾ।
ਪੂਛਤੀ ਹੈ ਹਰ ਬਸ਼ਰ[੫] ਕੋ ਹੈ ਸਿਕੰਦਰ ਕੌਨ ਜਾ[੬]।
ਕਬਰ ਪਰ ਅਪਨੇ ਪਿਸਰ[੭] ਕੀ, ਯੂੰ ਸੁਖਨ[੮] ਕਹਿਣੇ ਲਗੀ।
ਐ ਸਿਕੰਦਰ, ਐ ਸਿਕੰਦਰ! ਵੋਹ ਮੁਹੱਬਤ ਮਤ ਭੁਲਾ।
ਆਖਰੀ ਤੋਂ ਅਰਸ਼[੯] ਸੇ ਆਵਾਜ਼ ਯੇਹ ਆਨੇ ਲਗੀ।
ਆ ਚੁਕੇ ਐਸੇ ਸਿਕੰਦਰ, ਇਸ ਜਗੇ ਲਾਖੋਂ ਦਫ਼ਾ।

## ਏਕੋ ਚੇਤਿ ਗਵਾਰ; ਕਾਜਿ ਤੇਰੈ ਆਵਈ ॥

ਹੇ ਗਵਾਰ = ਮੂਰਖ ਜੀਵ! ਇਸ ਲਈ ਏਕੋ = ਇਕ ਪਰਮਾਤਮਾ ਨੂੰ ਚੇਤਿ = ਸਿਮਰਨਾ ਕਰ, ਇਹੋ ਸਿਮਰਨ ਹੀ ਅੰਤ ਦੇ ਸਮੇਂ ਤੇਰੇ ਕਾਜਿ = ਕੰਮ ਆਵਈ = ਆਵੇਗਾ।

## ਹਰਿਹਾਂ ਬਿਨੁ ਨਾਵੈ ਤਨੁ ਛਾਰੁ; ਬ੍ਰਿਥਾ ਸਭੁ ਜਾਵਈ ॥੨੧॥

ਹੇ ਹਰਿਹਾਂ **ਵਾ:** ਹੇ ਸਖੀ! ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਇਹ ਤਨੁ = ਸਰੀਰ ਛਾਰੁ = ਸੁਆਹ ਦੇ ਤੁਲ ਹੀ ਹੈ **ਵਾ:** ਲਾਹਨਤਾਂ ਦੀ ਸੁਆਹ ਪੈਂਦੀ ਹੈ **ਵਾ:** ਵਿਕਾਰਾਂ ਰੂਪੀ ਸੁਆਹ ਉਡਾਉਂਦਾ ਰਹਿੰਦਾ ਹੈ ਜਿਸ ਕਰਕੇ ਸਾਰਾ ਜਨਮ ਬ੍ਰਿਥਾ = ਫ਼ਜ਼ੂਲ ਹੀ ਚਲਿਆ ਜਾਂਦਾ ਹੈ॥੨੧॥

## ਅਉਖਧੁ ਨਾਮੁ ਅਪਾਰੁ; ਅਮੋਲਕੁ ਪੀਜਈ ॥

ਅਪਾਰੁ = ਪਾਰਾਵਾਰ ਤੋਂ ਰਹਿਤ ਪਰਮਾਤਮਾ ਦਾ ਨਾਮ ਹੀ ਅਉਖਧੁ = ਦਵਾਈ ਰੂਪ ਹੈ, ਇਸ ਅਮੋਲਕ = ਬੇ-ਕੀਮਤੀ ਦਵਾਈ ਨੂੰ ਗੁਰਾਂ ਦੁਆਰਾ ਪੀਜਈ = ਪੀਣਾ ਕਰੋ।

## ਮਿਲਿ ਮਿਲਿ ਖਾਵਹਿ ਸੰਤ; ਸਗਲ ਕਉ ਦੀਜਈ ॥

ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਆਪਸ ਵਿਚ ਮਿਲ ਮਿਲ ਕਰਕੇ ਇਸ ਨਾਮ ਰੂਪੀ ਅਮੋਲਕ ਦਵਾਈ ਨੂੰ ਸ੍ਰਵਣ, ਮੰਨਣ ਤੇ ਨਿਧਿਆਸਣ ਕਰਨ ਰੂਪ ਖਾਵਹਿ = ਖਾਣਾ ਕਰਦੇ ਹਨ ਭਾਵ ਜਪਦੇ ਹਨ ਅਤੇ ਸਗਲ = ਸਾਰੇ ਅਧਿਕਾਰੀਆਂ ਕਉ = ਨੂੰ ਵੀ ਇਹ ਨਾਮ ਰੂਪੀ ਦਵਾਈ ਦੀਜਈ = ਦੇਣਾ ਕਰਦੇ ਹਨ ਭਾਵ ਉਨ੍ਹਾਂ ਤੋਂ ਨਾਮ ਜਪਾਉਂਦੇ ਹਨ।

## ਜਿਸੈ ਪਰਾਪਤਿ ਹੋਇ; ਤਿਸੈ ਹੀ ਪਾਵਣੇ ॥

ਜਿਸੈ = ਜਿਸ ਨੂੰ ਇਹ ਅੰਮ੍ਰਿਤ ਨਾਮ ਰੂਪੀ ਦਵਾਈ ਸਤਿਗੁਰਾਂ ਦੁਆਰਾ ਪ੍ਰਾਪਤ ਹੋਇ = ਹੋਣੀ ਲਿਖੀ

---

੧. ਮੋਢੇ। ੨. ਬਿਬਾਣ। ੩. ਫ਼ੌਜ। ੪. ਜਿਸ ਸਿਕੰਦਰ ਦੀ ਮਾਂ ਦੇ ਦਿਲ ਦਾ ਟੁਕੜਾ। ੫. ਬੰਦ ਨੂੰ। ੬. ਕਿਹੜੀ ਜਗ੍ਹਾ। ੭. ਪੁੱਤਰ। ੮. ਬਚਨ। ੯. ਅਕਾਸ਼ ਬਾਣੀ।

ਹੈ, ਤਿਸੈ = ਉਸੇ ਨੇ ਹੀ ਇਹ ਦਵਾਈ ਪਾਵਣੇ = ਪਾਉਣਾ ਕੀਤੀ **ਅਥਵਾ** ਜਿਸਨੂੰ ਸਤਿਗੁਰਾਂ ਦੁਆਰਾ ਅੰਮ੍ਰਿਤ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ, ਤਿਸੈ = ਉਸੇ ਨੇ ਹੀ ਜੀਵਨ ਮੁਕਤੀ, ਆਤਮਾ ਨੰਦ ਨੂੰ ਪਾਉਣਾ ਕੀਤਾ ਹੈ।

## ਹਰਿਹਾਂ ਹਉ ਬਲਿਹਾਰੀ ਤਿੰਨ; ਜਿ ਹਰਿ ਰੰਗੁ ਰਾਵਣੇ ॥੨੨॥

ਹੇ ਹਰਿਹਾਂ **ਵਾ:** ਹੇ ਸਖੀ! ਹਉ = ਅਸੀਂ ਤਿੰਨ = ਉਨ੍ਹਾਂ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿ = ਜਿਹੜੇ ਹਰਿ = ਪਰਮਾਤਮਾ ਦੇ ਰੰਗੁ = ਅਨੰਦ ਨੂੰ ਰਾਵਣੇ = ਮਾਨਣਾ ਕਰਦੇ ਹਨ ॥੨੨॥

## ਵੈਦਾ ਸੰਦਾ ਸੰਗੁ; ਇਕਠਾ ਹੋਇਆ ॥

('ਇਕੱਠਾ' ਉਚਾਰਣ ਹੈ)

ਜਿਸ ਸਮੇਂ ਵੈਦਾ = ਹਕੀਮਾਂ ਸੰਦਾ = ਦਾ ਸੰਗੁ = ਸਮੁਦਾਇ ਰੋਗੀ ਦਾ ਇਲਾਜ ਕਰਨ ਲਈ ਇਕਠਾ = ਇਕੱਤ੍ਰ ਹੋਇਆ, ਭਾਵ ਕੋਈ ਵੈਦ ਕੋਈ ਇਲਾਜ ਦੱਸਦਾ ਹੈ ਅਤੇ ਕੋਈ ਹੋਰ ਇਲਾਜ ਦੱਸਦਾ ਹੈ।

## ਅਉਖਦ ਆਏ ਰਾਸਿ; ਵਿਚਿ ਆਪਿ ਖਲੋਇਆ ॥

ਉਸ ਸਮੇਂ ਉਨ੍ਹਾਂ ਦੀ ਅਉਖਦ = ਦਵਾਈ ਤਾਂ ਹੀ ਰਾਸ ਆਏ = ਆਉਂਦੀ ਹੈ, ਜੇਕਰ ਦਵਾਈ ਦੇ ਵਿਚ ਰੋਗ ਨਵਿਰਤੀ ਦੀ ਸੱਤਾ ਦੇਣ ਲਈ ਪਰਮਾਤਮਾ ਆਪ ਖਲੋਇਆ = ਖਲੋ ਜਾਵੇ।

### ਦੂਸਰਾ ਅਰਥ

**ਵੈਦਾ ਸੰਦਾ ਸੰਗੁ; ਇਕਠਾ ਹੋਇਆ ॥**

ਏਸੇ ਪ੍ਰਕਾਰ ਸੰਤ ਰੂਪੀ ਵੈਦਾਂ ਦਾ ਸੰਗ ਇਕੱਠਾ ਹੋਇਆ ਹੈ ਭਾਵ ਸਤਿਸੰਗ ਵਿਚ ਇਕੱਤ੍ਰ ਹੋਏ ਹਨ ਭਾਵ ਜਗਿਆਸੂ ਦੇ ਮਨ ਦਾ ਇਲਾਜ ਕਰਨ ਲਈ ਕੋਈ ਕਰਮਾਂ ਦਾ ਇਲਾਜ ਦੱਸਦਾ ਹੈ ਕੋਈ ਉਪਾਸ਼ਨਾ ਤੇ ਕੋਈ ਗਿਆਨ ਦਾ ਇਲਾਜ ਕਥਨ ਕਰਦਾ ਹੈ।

**ਅਉਖਦ ਆਏ ਰਾਸਿ; ਵਿਚਿ ਆਪਿ ਖਲੋਇਆ ॥**

ਉਸ ਸਮੇਂ ਉਨ੍ਹਾਂ ਦੀ ਕਰਮ, ਉਪਾਸ਼ਨਾ, ਗਿਆਨ ਰੂਪੀ ਦਵਾਈ ਤਾਂ ਹੀ ਰਾਸ ਆਉਂਦੀ ਹੈ ਜੇਕਰ ਜਗਿਆਸੂ ਦੇ ਹਿਰਦੇ ਵਿਚ ਪ੍ਰਭੂ ਇਹ ਕਰਮ, ਉਪਾਸ਼ਨਾ ਤੇ ਗਿਆਨ ਦੀ ਸੱਤਾ ਦੇਣ ਰੂਪ ਆਪ ਇਸਥਿਤ ਹੋ ਜਾਵੇ।

## ਜੋ ਜੋ ਓਨਾ ਕਰਮ; ਸੁਕਰਮ ਹੋਇ ਪਸਰਿਆ ॥

ਓਨਾ = ਉਨ੍ਹਾਂ ਸਤਸੰਗੀਆਂ ਦਾ ਜੋ ਜੋ = ਜਿਹੜਾ ਜਿਹੜਾ ਵੀ ਸਮਾਨ ਕਰਮ ਸੀ, ਉਹ ਸੁਕਰਮ = ਸ੍ਰੇਸ਼ਟ ਕਰਮ ਜੀਵਾਂ ਦੀ ਕਲਿਆਣ ਕਰਨ ਵਾਲਾ ਹੋਇ = ਹੋ ਕੇ ਪਸਰਿਆ = ਫੈਲ ਗਿਆ **ਵਾ:** ਅੰਤਰਜਾਮੀ ਨੇ ਉਨ੍ਹਾਂ ਦੇ ਸਮਾਨ ਕਰਮਾਂ ਨੂੰ ਵਿਸ਼ੇਸ਼, ਨਿਸ਼ਕਾਮ ਕਰਮ ਰੂਪ ਕਰਕੇ ਉਨ੍ਹਾਂ ਦਾ ਜੱਸ ਲੋਕ-ਪ੍ਰਲੋਕ ਵਿਚ ਫੈਲਾਅ ਦਿੱਤਾ ਹੈ।

## ਹਰਿਹਾਂ ਦੂਖ ਰੋਗ ਸਭਿ ਪਾਪ; ਤਨ ਤੇ ਖਿਸਰਿਆ ॥੨੩॥

ਹੇ ਹਰਿਹਾਂ **ਵਾ:** ਹੇ ਸਖੀ! ਜੰਮਣ ਮਰਨ ਦਾ ਦੁੱਖ, ਅਗਿਆਨ, ਹੰਕਾਰ ਰੂਪੀ ਰੋਗ ਅਤੇ ਸਭਿ = ਸਾਰੇ ਪਾਪ ਉਨ੍ਹਾਂ ਦੇ ਤਨ = ਸਰੀਰ ਤੇ = ਤੋਂ ਖਿਸਰਿਆ = ਖਿਸਕ, ਨਾਸ਼ ਹੋ ਗਏ ਹਨ ॥੨੩॥

[ਫੁਨਹੇ ਮਹਲਾ ੫ ਸਮਾਪਤੰ]

# ਚਉਬੋਲੇ ਮਹਲਾ ੫

**ਚਉਬੋਲੇ :** ਚਉਬੋਲਾ ਚਾਰ ਤੁਕਾਂ ਦਾ ਇਕ ਅਜਿਹਾ ਛੰਦ ਹੁੰਦਾ ਹੈ, ਜਿਸਦੇ ਆਮ ਤੌਰ 'ਤੇ ਸੱਤ ਜਾਂ ਅੱਠ ਭੇਦ ਮੰਨੇ ਜਾਂਦੇ ਹਨ।

੧. ਇਸਦਾ ਇਕ ਰੂਪ ਚੌਪਈ ਵਾਲਾ ਹੁੰਦਾ ਹੈ, ਇਸ ਦੀਆਂ ੧੫ ਮਾਤ੍ਰਾਂ ਹੁੰਦੀਆਂ ਹਨ ਅੰਤ ਲਘੁ ਗੁਰੂ (੧੮) ਹੁੰਦਾ ਹੈ। ਪ੍ਰਾਕ੍ਰਿਤ ਪੈਂਗਲਮ ਅਨੁਸਾਰ ਇਸ ਛੰਦ ਦੇ ਦੂਸਰੇ ਅਤੇ ਚੌਥੇ ਚਰਣ ਦੀਆਂ ੧੪ ਮਾਤ੍ਰਾਂ, ਪਹਿਲੇ ਅਤੇ ਤੀਜੇ ਚਰਣ ਦੀਆਂ ਸੋਲਾਂ ਮਾਤ੍ਰਾਂ ਹੁੰਦੀਆਂ ਹਨ। ਇਸ ਹਿਸਾਬ ਨਾਲ ਇਸਨੂੰ ਅਰਧ ਸਮ ਛੰਦ ਮੰਨਿਆ ਜਾਵੇਗਾ। ਭਾਨੂ ਅਨੁਸਾਰ ਹਿੰਦੀ ਦਾ ਚਉਬੋਲਾ ੧੫ ਮਾਤ੍ਰਾਵਾਂ ਦਾ ਸਮਚਰਣ ਛੰਦ ਹੈ ਹਿੰਦੀ ਦੇ ਕਵੀ ਕੇਸ਼ਵ, ਸੂਦਨ ਅਤੇ ਰਘੂਰਾਜ ਨੇ ਇਸ ਛੰਦ ਦਾ ਪ੍ਰਯੋਗ ਕੀਤਾ ਹੈ। ਇਸ ਛੰਦ ਰਾਹੀਂ ਵੀਰ ਰਸ ਅਤੇ ਸ਼ਿੰਗਾਰ ਰਸ ਯੁਕਤ ਕਾਵਿ ਦਾ ਉਚਿਤ ਨਿਭਾ ਹੋ ਸਕਿਆ ਹੈ।

੨. ਦੂਸਰੀ ਪ੍ਰਕਾਰ ਦਾ ਚਉਬੋਲੇ ਛੰਦ ਉਸਨੂੰ ਕਿਹਾ ਜਾਂਦਾ ਹੈ, ਜਿਸ ਦੀਆਂ ਚਾਰੇ ਤੁਕਾਂ ਦੇ ਅਨੁਪ੍ਰਾਸ ਵੱਖਰੇ ਹੋਣ। 'ਰਾਮਾਵਤਾਰ' ਵਿਚ ਅਜਿਹੇ ਚਉਬੋਲੇ ਮਿਲਦੇ ਹਨ। ਇਸਦੇ ਚਾਰ ਅਨੁਪ੍ਰਾਸ ਵੱਖਰੇ ਹਨ 'ਰਾਮਾਵਤਾਰ' ਵਿਚ ਸਵੈਯੇ ਦੀ ਇਸੇ ਕਾਰਣ ਸੰਗਯਾ ਚਉਬੋਲਾ ਹੋ ਗਈ ਹੈ। ਜੈਸਾ ਕਿ :

**ਸ੍ਰੀ ਰਘੁਰਾਜ ਸਰਾਸਨ ਲੈ, ਰਿਸ ਠਾਟ ਘਨੀ ਰਨ ਬਾਨ ਪ੍ਰਹਾਰੇ ॥**
**ਬੀਰਨ ਮਾਰ ਦੁਸਾਰ ਗਏ ਸਰ, ਅੰਬਰ ਤੇ ਬਰਸੇ ਜਨ ਓਰੇ ॥**
**ਬਾਜ ਗਜੀ ਰਥ ਸਾਜ ਗਿਰੇ ਧਰ, ਪਤ੍ਰ ਅਨੇਕ ਸੁ ਕਉਨ ਗਨਾਵੈ ॥**
**ਫਾਗੁਨ ਪੌਨ ਪ੍ਰਚੰਡ ਬਹੇ ਬਨ ਪਤ੍ਰਿਨ ਤੇ ਜਨ ਪਤ੍ਰ ਉਡਾਨੇ ॥੬੦੯॥**

*(ਸ੍ਰੀ ਦਸਮ ਗ੍ਰੰਥ, ਰਾਮਾ ਅਵਤਾਰ)*

੩. ਸੰਗੀਤ ਅਨੁਸਾਰ ਚਤੁਰੰਗ ਦਾ ਨਾਮ ਵੀ ਚਉਬੋਲਾ ਹੈ। ਇਹ ਚਉਬੋਲੇ ਦੀ ਚੌਥੀ ਪ੍ਰਕਾਰ ਹੈ। ਜਿਸ ਪ੍ਰਬੰਧ ਵਿਚ ਸਾਧਾਰਣ ਗੀਤ, ਸਰਗਰਮ, ਤਰਾਨਾ ਅਤੇ ਮ੍ਰਿਦੰਗ ਦੇ ਬੋਲ ਹੋਣ; ਉਸਨੂੰ ਚਤੁਰੰਗ ਕਿਹਾ ਜਾਂਦਾ ਹੈ।

੪. ਜਿਸ ਛੰਦ ਵਿਚ ਚਾਰ ਭਾਸ਼ਾਵਾਂ ਵਰਤੀਆਂ ਹੋਣ। ਜਿਵੇਂ ਹੇਠਾਂ ਲਿਖੇ ਛੰਦ ਵਿਚ ਬ੍ਰਜ ਭਾਸ਼ਾ, ਮੁਲਤਾਨੀ, ਡਿੰਗਲ ਅਤੇ ਹਿੰਦੀ ਪਾਈ ਜਾਂਦੀ ਹੈ। ਜੈਸਾ ਕਿ :

**ਗਾਜੇ ਮਹਾ ਸੂਰ ਘੂੰਮੀ ਰਣੰ ਹੂਰ, ਭੂਮੀ ਨਭੰ ਧੂਰ ਬੇਖੰ ਅਨੂਪੰ ॥**
**ਵਲੇ ਵਲ ਸਾਂਈਂ ਜੀਵੀਂ ਜੁਗਾਂ ਤਾਈਂ, ਤੈਂਡੇ ਘੋਲ ਜਾਈ ਅਲਾਵੀਤ ਐਸੇ ॥**
**ਲਗੋਂ ਲਾਰ ਥਾਨੇ ਬਰੋ ਰਾਜ ਮਾਨੇ; ਕਹੋਂ ਔਰ ਕਾਂਨੇ ਹਠੀ ਛਾਡ ਥੇਸੋ ॥**
**ਬਰੋ ਆਨ ਮੋਕੋ ਭਜੋਂ ਆਨ ਤੋਕੋ, ਚਲੋ ਦੇਵਲੋਕੇ ਤਜੋ ਬੇਗ ਲੰਕਾ ॥੬੦੭॥**

*(ਸ੍ਰੀ ਦਸਮ ਗ੍ਰੰਥ, ਰਾਮਾ ਅਵਤਾਰ)*

੫. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅੱਗੇ ਆ ਰਹੇ ਚਾਰ ਪ੍ਰੇਮੀਆਂ ਦੇ ਪਰਥਾਏ ਉਪਦੇਸ਼ ਦੀ ਸੰਗਿਆ ਵੀ ਚਉਬੋਲੇ ਹੈ, ਇਸਦੇ ਛੰਦ ਦੋਹਰੇ ਦੀ ਚਾਲ ਦੇ ਹਨ।

੬. ਚਉਬੋਲੇ ਦੀ ਛੇਵੀਂ ਕਿਸਮ ਤਾਟੰਕ ਛੰਦ ਕਹੀ ਜਾਂਦੀ ਹੈ। ਕਈਆਂ ਦੇ ਮੱਤ ਅਨੁਸਾਰ ਤਾਟੰਕ ਹੀ ਚਉਬੋਲਾ ਹੈ।

੭. ਚਉਬੋਲੇ ਦੀ ਸਤਵੀਂ ਕਿਸਮ ਉਸ ਛੰਦ ਦੀ ਹੈ ਜਿਸ ਦੇ ਚੌਥੇ ਚਰਣ ਦੇ ਅਰੰਭ ਵਿਚ ਸੰਬੋਧਕ ਪਦ ਹੋਵੇ।

ਚਉਬੋਲੇ ਦੇ ਹੋਰ ਪ੍ਰਕਾਰ ਵੀ ਛੰਦ ਸ਼ਾਸਤ੍ਰਾਂ ਵਿਚ ਦੱਸੇ ਜਾਂਦੇ ਹਨ ਅਤੇ ਉਨ੍ਹਾਂ ਦਾ ਪ੍ਰਯੋਗ ਬਹੁਤ ਘੱਟ ਦੇਖਣ ਵਿਚ ਆਉਂਦਾ ਹੈ।

ਚਉਬੋਲੇ ਇਕ ਛੰਦ ਦਾ ਨਾਮ ਹੈ **ਵਾ:** (ਚਉ + ਬੋਲੇ) ਚਉ = ਚਾਰ ਭਗਤਾਂ (ਸੰਮਨ, ਮੂਸਨ, ਜਮਾਲ ਤੇ ਪਤੰਗ) ਦੇ ਬੋਲੇ = ਬਚਨ, ਭਾਵ ਚਾਰ ਭਗਤਾਂ ਦਾ ਸੰਬਾਦ ਹੈ ਅਰਥਾਤ ਸੰਮਨ ਮੂਸਨ ਨੂੰ ਕਹਿੰਦਾ ਹੈ ਜਾਂ ਮੂਸਨ ਸੰਮਨ ਨੂੰ ਕਹਿੰਦਾ ਹੈ ਅਤੇ ਜਮਾਲ ਪਤੰਗ ਨੂੰ ਕਹਿੰਦਾ ਹੈ ਜਾਂ ਪਤੰਗ ਜਮਾਲ ਨੂੰ ਕਹਿੰਦਾ ਹੈ। ਇਉਂ ਚੌਹਾਂ ਭਗਤਾਂ ਦੀ ਵਾਰਤਾਲਾਪ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਇਨ੍ਹਾਂ ਚਉਬੋਲਿਆਂ ਵਿਚ ਗੁੰਥਨ ਕਰਕੇ ਉਪਦੇਸ਼ ਬਖ਼ਸ਼ਦੇ ਹਨ **ਅਥਵਾ** ਇਨ੍ਹਾਂ ਚਉ = ਚੌਹਾਂ ਭਗਤਾਂ ਨੂੰ ਗੁਰੂ ਜੀ ਆਪ ਸਿੱਖਿਆ ਬੋਲੇ = ਕਥਨ ਕਰਕੇ ਇਹ ਉਪਦੇਸ਼ ਬਖ਼ਸ਼ਦੇ ਹਨ **ਵਾ:** ਚਉ ਅਤੇ ਬੋਲੇ ਇਨ੍ਹਾਂ ਦੋਨਾਂ ਪਦਾਂ ਦੇ ਹੋਰ ਵੀ ਅਨੇਕਾਂ ਅਰਥ ਗੁਰਬਾਣੀ ਵਿਚ ਆਏ ਹਨ ਚਉ = ਕਹਿਣਾ, ਚਾਅ ਨਾਲ ਬੋਲਣਾ, ਚਤੁਰ, ਚਾਰ, ਬੋਲੇ = ਬਚਨ, ਨਿੱਗਰ, ਗੱਲ, ਇਕਰਾਰ।

## ਸੰਮਨ ਤੇ ਮੂਸਨ

ਸੰਮਨ ਅਤੇ ਮੂਸਨ ਦੋਵੇਂ ਪਿਉ ਪੁੱਤ ਸ਼ਾਹਬਾਜ਼ਪੁਰ ਦੇ ਰਹਿਣ ਵਾਲੇ ਸਨ। ਸੰਮਨ ਪੁੱਤਰ ਤੇ ਮੂਸਨ ਪਿਤਾ ਸੀ[੧]। ਇਹ ਬਹੁਤ ਗ਼ਰੀਬ ਸਨ। ਗ਼ਰੀਬੀ ਕਾਰਨ ਇਹ ਦੋਵੇਂ ਲਾਹੌਰ ਵਿਚ ਇਕ ਸ਼ਾਹੂਕਾਰ ਦੇ ਘਰ ਨੌਕਰ ਰਹਿ ਪਏ। ਇਹ ਆਪਣੀ ਤਨਖ਼ਾਹ ਸ਼ਾਹੂਕਾਰ ਦੇ ਕੋਲ ਜਮ੍ਹਾਂ ਕਰਾਈ ਜਾਂਦੇ ਸਨ। ਲੋੜ ਅਨੁਸਾਰ ਵਰਤਣ ਜੋਗਾ ਧਨ ਲੈਂਦੇ ਸਨ। ਹੌਲੀ-ਹੌਲੀ ਇਨ੍ਹਾਂ ਦਾ ਸ਼ਾਹੂਕਾਰ ਕੋਲ ਪੰਜ ਸੌ ਰੁਪਈਆ ਜਮ੍ਹਾਂ ਹੋ ਗਿਆ। ਇਹ ਦੋਵੇਂ ਪਿਉ ਪੁੱਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਅਨੰਨ ਸੇਵਕ ਸਨ। ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਲਾਹੌਰ ਵਿਚ ਗਏ ਸਨ ਤਦੋਂ ਇਨ੍ਹਾਂ ਦੋਨਾਂ ਨੇ ਸਲਾਹ ਕੀਤੀ ਕਿ ਅਸੀਂ ਵੀ ਸਤਿਗੁਰਾਂ ਅਤੇ ਸੰਗਤਾਂ ਨੂੰ ਲੰਗਰ ਪ੍ਰਸ਼ਾਦ ਤਿਆਰ ਕਰਕੇ ਛਕਾਉਣਾ ਕਰੀਏ। ਇਸ ਪ੍ਰਕਾਰ ਇਨ੍ਹਾਂ ਨੇ ਸਲਾਹ ਕਰਕੇ ਸ਼ਾਹੂਕਾਰ ਨੂੰ ਕਿਹਾ ਕਿ ਤੇਰੇ ਪਾਸ ਸਾਡੇ ਪੰਜ ਸੌ ਰੁਪਏ ਜਮ੍ਹਾਂ ਹੋ ਗਏ ਹਨ। ਅਸੀਂ ਸਤਿਗੁਰਾਂ ਦੇ ਲਈ ਲੰਗਰ ਕਰਨਾ ਹੈ। ਸਾਨੂੰ ਇਨ੍ਹਾਂ ਰੁਪਈਆਂ ਦੀ ਜ਼ਰੂਰਤ ਹੈ। ਉਸ ਨੇ ਅੱਗੋਂ ਕਿਹਾ ਇਹ ਤੁਹਾਡੀ ਹੀ ਅਮਾਨਤ ਹੈ ਜਦੋਂ ਦਿਲ ਕਰੇ ਲੈ ਲੈਣਾ। ਦੋਵੇਂ ਪਿਉ ਪੁੱਤ ਫੇਰ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਗਏ। ਯਥਾਸ਼ਕਤ ਭੇਟਾ ਰੱਖ ਕੇ ਨਮਸਕਾਰ ਕੀਤੀ ਅਤੇ ਲੰਗਰ ਛਕਣ ਲਈ ਬੇਨਤੀ ਕੀਤੀ। ਸਤਿਗੁਰਾਂ ਨੇ ਇਨ੍ਹਾਂ ਦਾ ਪ੍ਰੇਮ ਵੇਖ ਕੇ ਬੇਨਤੀ ਪ੍ਰਵਾਨ ਕੀਤੀ। ਇਹ ਦੋਵੇਂ ਬਹੁਤ ਖ਼ੁਸ਼ ਹੋਏ ਅਤੇ ਵਾਪਸ ਆ ਕੇ ਕੁਝ ਪ੍ਰੇਮੀ ਸਿੱਖਾਂ ਨੂੰ ਮਿਠਾਈ ਬਣਾਉਣ ਲਈ ਕਹਿ ਦਿੱਤਾ। ਉੱਧਰ ਸ਼ਾਹੂਕਾਰ ਨੂੰ ਚੰਦੂ ਦੇ ਮਿੱਤਰ ਨੇ ਕਹਿ ਦਿੱਤਾ ਕਿ ਤੈਨੂੰ ਪਤਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਚੰਦੂ ਦਾ ਨਾਤਾ ਮੋੜ ਦਿੱਤਾ ਸੀ ਅਤੇ ਇਹ ਸਿੱਖ ਉਸ ਗੁਰੂ ਦੇ ਲਈ ਲੰਗਰ ਤਿਆਰ ਕਰਨ ਲੱਗੇ ਹਨ। ਜੇਕਰ ਤੂੰ ਇਨ੍ਹਾਂ ਨੂੰ ਪੈਸੇ ਦਿੱਤੇ ਤਾਂ ਚੰਦੂ ਨੂੰ ਪਤਾ ਲੱਗਣ 'ਤੇ ਉਹ ਤੈਨੂੰ ਡੰਡ ਵੀ ਦੇਵੇਗਾ। ਅੱਗੋਂ ਸ਼ਾਹੂਕਾਰ ਨੇ ਕਿਹਾ ਕਿ ਇਹ ਅਮਾਨਤ ਉਨ੍ਹਾਂ ਦੀ ਹੀ ਹੈ, ਤਾਂ ਉਸਨੇ ਕਿਹਾ ਕਿ ਕੋਈ ਵੀ ਬਹਾਨਾ ਲਗਾ ਦੇ। ਇਸ ਨਾਲ ਤੂੰ ਡੰਡ ਤੋਂ ਬਚ ਜਾਵੇਂਗਾ। ਇਹ ਸੁਣ ਕੇ ਸ਼ਾਹੂਕਾਰ ਬਹੁਤ ਸਹਿਮ ਗਿਆ। ਜਦੋਂ ਉਹ ਦੋਵੇਂ ਪਿਓ ਪੁੱਤ ਆਪਣਾ ਧਨ ਲੈਣ ਲਈ ਆਏ ਤਾਂ ਉਸਨੇ ਸਾਫ਼ ਇਨਕਾਰ ਕਰ ਦਿੱਤਾ। ਦੋਵੇਂ ਪਿਉ ਪੁੱਤ ਘਰ ਵਾਪਸ ਆ ਗਏ ਅਤੇ ਬਹੁਤ ਹੈਰਾਨ ਜਿਹੇ ਹੋ ਕੇ ਸੋਚਣ ਲੱਗੇ ਕਿ ਹੁਣ ਅਸੀਂ ਕੀ

੧. *ਨੋਟ: ਮਹਾਨ ਕੋਸ਼* ਵਿਚ ਸੰਮਨ ਪਿਤਾ ਤੇ ਮੂਸਨ ਪੁੱਤਰ ਕਰਕੇ ਲਿਖਿਆ ਹੋਇਆ ਹੈ।

ਕਰਾਂਗੇ। ਸਵੇਰੇ ਸਤਿਗੁਰੂ ਜੀ ਘਰ ਵਿਚ ਆਉਣਗੇ ਅਤੇ ਅਸੀਂ ਪੈਸਿਆਂ ਤੋਂ ਬਿਨਾਂ ਲੰਗਰ ਪ੍ਰਸ਼ਾਦ ਦਾ ਸਾਮਾਨ ਕਿਵੇਂ ਲੈ ਕੇ ਆਵਾਂਗੇ। ਸਾਡੀ ਗ਼ਰੀਬੀ ਦੇਖ ਕੇ ਇਤਨਾ ਸਾਮਾਨ ਕਿਸੇ ਨੇ ਉਧਾਰ ਵੀ ਨਹੀਂ ਦੇਣਾ। ਉਸ ਵੇਲੇ ਸੰਮਨ ਨੇ ਕਿਹਾ ਕਿ ਮੈਂ ਰਾਤ ਨੂੰ ਸ਼ਾਹੂਕਾਰ ਦੀ ਦੁਕਾਨ ਤੋਂ ਆਪਣੇ ਪੈਸੇ ਚੁੱਕ ਲਿਆਵਾਂਗਾ। ਅੱਗੋਂ ਮੂਸਨ ਨੇ ਕਿਹਾ ਕਿ ਪੁੱਤਰ! ਇਹ ਚੋਰੀ ਹੋਵੇਗੀ। ਅੱਗੋਂ ਫੇਰ ਸੰਮਨ ਨੇ ਕਿਹਾ ਕਿ ਪਿਤਾ ਜੀ! ਅਸੀਂ ਆਪਣਾ ਹੱਕ ਦਾ ਧਨ ਹੀ ਲੈ ਕੇ ਆਉਣਾ ਹੈ। ਹੱਕ ਲੈਣਾ ਚੋਰੀ ਨਹੀਂ ਹੋ ਸਕਦੀ। ਇਉਂ ਸਲਾਹ ਕਰਕੇ ਇਹ ਦੋਵੇਂ ਰਾਤ ਨੂੰ ਉਸਦੀ ਦੁਕਾਨ ਕੋਲ ਪਹੁੰਚੇ ਅਤੇ ਸੰਮਨ ਛੱਤ ਦੇ ਮੋਘੇ ਰਾਹੀਂ ਹੇਠਾਂ ਉਤਰ ਗਿਆ। ਉਥੋਂ ਪੰਜ ਸੌ ਰੁਪਏ ਵਾਲੀ ਥੈਲੀ ਚੁੱਕ ਕੇ ਉਸਨੇ ਆਪਣੇ ਪਿਤਾ ਨੂੰ ਪਕੜਾ ਦਿੱਤੀ ਅਤੇ ਖ਼ੁਸ਼ੀ ਨਾਲ ਜਦੋਂ ਉਪਰ ਚੜ੍ਹਨ ਲੱਗਾ ਤਾਂ ਮੋਘੇ ਰਾਹੀਂ ਇਕੱਲਾ ਸਿਰ ਹੀ ਬਾਹਰ ਨਿਕਲਿਆ ਬਾਕੀ ਸਰੀਰ ਮੋਘੇ ਰਾਹੀਂ ਬਾਹਰ ਨਾ ਆਵੇ। ਤਦੋਂ ਸੰਮਨ ਨੇ ਕਿਹਾ ਕਿ ਪਿਤਾ ਜੀ! ਸਵੇਰ ਦਾ ਸਮਾਂ ਹੋਣ ਵਾਲਾ ਹੈ। ਜੇਕਰ ਕਿਸੇ ਨੇ ਦੇਖ ਲਿਆ ਤਾਂ ਲੋਕ ਕਹਿਣਗੇ ਕਿ ਗੁਰੂ ਦੇ ਸਿੱਖ ਚੋਰ ਹਨ। ਇਸ ਲਈ ਤੁਸੀਂ ਮੇਰਾ ਸਿਰ ਕੱਟ ਕੇ ਲੈ ਜਾਵੋ ਅਤੇ ਸਤਿਗੁਰਾਂ ਦੇ ਲਈ ਲੰਗਰ ਤਿਆਰ ਕਰਵਾਉ। ਸ਼ਾਇਦ ਪਰਮਾਤਮਾ ਨੂੰ ਇਹੋ ਹੀ ਭਾਉਂਦਾ ਹੋਵੇਗਾ। ਪਰ ਮੂਸਨ ਨੇ ਇਸ ਗੱਲ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਅੱਗੋਂ ਸੰਮਨ ਨੇ ਕਿਹਾ ਜੇਕਰ ਅਸੀਂ ਮੋਘਾ ਭੰਨਿਆ ਤਾਂ ਖੜਕੇ ਨਾਲ ਲੋਕ ਉੱਠ ਆਉਣਗੇ ਅਤੇ ਸਾਨੂੰ ਫੜ ਕੇ ਕੋਤਵਾਲ ਕੋਲ ਭੇਜ ਦੇਣਗੇ। ਇਸ ਲਈ ਸਤਿਗੁਰਾਂ ਦੀ ਸੇਵਾ ਦਾ ਇਹ ਸੁਭਾਗ ਸਮਾਂ ਹੱਥੋਂ ਨਾ ਗਵਾਉ। ਤੁਸੀਂ ਮੇਰਾ ਸਿਰ ਕੱਟ ਕੇ ਲੈ ਜਾਵੋ। ਅਖ਼ੀਰ ਮੂਸਨ ਨੇ ਆਪਣੇ ਪੁੱਤਰ ਦਾ ਸਿਰ ਕਿਰਪਾਨ ਦੇ ਵਾਰ ਨਾਲ ਕੱਟ ਲਿਆ ਅਤੇ ਘਰ ਵਿਚ ਜਾ ਕੇ ਪਿਛਲੇ ਕਮਰੇ ਵਿਚ ਮੰਜੇ ਉੱਪਰ ਰੱਖ ਦਿੱਤਾ ਅਤੇ ਉੱਪਰ ਬਸਤਰ ਪਾ ਦਿੱਤਾ। ਦਿਨ ਚੜ੍ਹੇ ਤੋਂ ਆਪ ਬਾਹਰ ਸਮਾਨ ਖ਼ਰੀਦਣ ਚਲਿਆ ਗਿਆ। ਉੱਧਰ ਜਦੋਂ ਸ਼ਾਹੂਕਾਰ ਦੁਕਾਨ ਖੋਲ੍ਹ ਕੇ ਅੰਦਰ ਵੜਿਆ ਤਾਂ ਸਿਰ ਤੋਂ ਬਿਨਾਂ ਲਾਸ਼ ਦੇਖ ਕੇ ਬਹੁਤ ਘਬਰਾਇਆ ਕਿ ਜੇਕਰ ਕਿਸੇ ਨੂੰ ਪਤਾ ਲੱਗ ਗਿਆ ਤਾਂ ਇਸਦੇ ਕਤਲ ਦਾ ਇਲਜ਼ਾਮ ਮੇਰੇ ਉੱਪਰ ਆ ਜਾਵੇਗਾ। ਉਸਨੇ ਸੋਚਿਆ ਕਿ ਇਹ ਮੇਰੀ ਕਰਨੀ ਦਾ ਫਲ ਹੀ ਮੈਨੂੰ ਮਿਲਿਆ ਹੈ, ਜੇਕਰ ਮੈਂ ਉਨ੍ਹਾਂ ਸਿੱਖਾਂ ਦੇ ਪੈਸੇ ਦੇ ਦੇਂਦਾ ਤਾਂ ਸ਼ਾਇਦ ਇਹ ਘਟਨਾ ਨਾ ਵਾਪਰਦੀ। ਇਉਂ ਸੋਚ ਕੇ ਉਹ ਮੂਸਨ ਦੇ ਘਰ ਵੱਲ ਦੌੜਿਆ ਗਿਆ। ਉਧਰੋਂ ਮੂਸਨ ਸਾਮਾਨ ਖਰੀਦ ਕੇ ਘਰ ਵਾਪਸ ਆ ਰਿਹਾ ਸੀ। ਇਹ ਸ਼ਾਹੂਕਾਰ ਉਸਦੇ ਪੈਰੀਂ ਪੈ ਗਿਆ ਅਤੇ ਬੇਨਤੀ ਕਰਨ ਲੱਗਾ ਕਿ ਮੈਂ ਤੁਹਾਡੇ ਨਾਲ ਧੋਖਾ ਕੀਤਾ ਹੈ, ਜਿਸਦੀ ਸਜ਼ਾ ਪਰਮਾਤਮਾ ਨੇ ਮੈਨੂੰ ਦਿੱਤੀ ਹੈ। ਮੇਰੀ ਦੁਕਾਨ ਵਿਚ ਚੋਰੀ ਹੋ ਗਈ ਹੈ ਅਤੇ ਇਕ ਸਿਰ ਤੋਂ ਬਿਨਾਂ ਲਾਸ਼ ਪਈ ਹੈ। ਮੈਂ ਤੁਹਾਡੇ ਪੰਜ ਸੌ ਰੁਪਏ ਵੀ ਦੇਂਦਾ ਹਾਂ ਅਤੇ ਉਸ ਲਾਸ਼ ਨੂੰ ਚੁੱਕ ਕੇ ਕਿਸੇ ਠਿਕਾਣੇ ਲਾ ਦੇਵੋ, ਉਸਦੇ ਵੀ ਪੰਜ ਸੌ ਹੋਰ ਦੇ ਦੇਵਾਂਗਾ। ਮੂਸਨ ਨੇ ਕਿਹਾ ਕਿ ਸਾਨੂੰ ਹੋਰ ਧਨ ਦੀ ਲੋੜ ਨਹੀਂ ਹੈ। ਤਦੋਂ ਮੂਸਨ ਨੇ ਸ਼ਾਹੂਕਾਰ ਦੀ ਦੁਕਾਨ ਵਿੱਚੋਂ ਆਪਣੇ ਪੁੱਤਰ ਦਾ ਧੜ ਵੀ ਚੁੱਕ ਲਿਆਂਦਾ ਅਤੇ ਸਿਰ ਨਾਲ ਹੀ ਮੰਜੇ ਉੱਪਰ ਰੱਖ ਦਿੱਤਾ। ਆਪ ਇਸ਼ਨਾਨ ਕਰਕੇ ਸਤਿਗੁਰਾਂ ਦੇ ਲਈ ਸੰਗਤਾਂ ਨਾਲ ਲੰਗਰ ਤਿਆਰ ਕਰਵਾਉਣ ਲੱਗ ਪਿਆ। ਜਦੋਂ ਲੰਗਰ ਤਿਆਰ ਹੋ ਗਿਆ ਤਦੋਂ ਇਹ ਸਤਿਗੁਰਾਂ ਨੂੰ ਬੇਨਤੀ ਕਰਕੇ ਘਰ ਲੈ ਆਇਆ। ਸਤਿਗੁਰੂ ਜੀ ਸੰਗਤਾਂ ਦੇ ਸਮੇਤ ਘਰ ਵਿਚ ਆਏ। ਸਭ ਸੰਗਤਾਂ ਪੰਗਤਾਂ ਲਾ ਕੇ ਬੈਠ ਗਈਆਂ। ਮੂਸਨ ਆਪ ਹੀ ਪਾਣੀ ਲੈ ਕੇ ਸਤਿਗੁਰਾਂ ਦੇ ਹੱਥ ਸੁੱਚੇ ਕਰਾਉਣ ਲੱਗਾ। ਸਤਿਗੁਰਾਂ ਨੇ ਕਿਹਾ ਕਿ ਹੇ ਮੂਸਨ! ਤੇਰਾ ਪੁੱਤਰ ਕਿਥੇ ਹੈ? ਅੱਗੋਂ ਮੂਸਨ ਨੇ ਆਖਿਆ ਕਿ ਹੇ ਅੰਤਰਜਾਮੀ ਸਤਿਗੁਰੂ ਜੀ! ਉਹ ਅਜੇ ਸੁੱਤਾ ਪਿਆ ਹੈ। ਸਤਿਗੁਰਾਂ ਨੇ ਕਿਹਾ ਕਿ ਉਸਨੂੰ ਜਗਾ ਕੇ ਲਿਆਉ। ਅੱਗੋਂ ਮੂਸਨ ਨੇ ਭਰੇ ਹੋਏ ਮਨ ਨਾਲ ਕਿਹਾ ਕਿ ਸਤਿਗੁਰੂ ਜੀ! ਉਹ ਮੇਰਾ ਜਗਾਇਆ ਹੋਇਆ ਨਹੀਂ ਜਾਗ ਸਕਦਾ। ਜਿਸ ਨੀਂਦ ਵਿਚ ਉਹ ਸੁੱਤਾ ਪਿਆ ਹੈ, ਉਥੇ ਆਪ ਜੀ ਦੀ ਹੀ ਆਵਾਜ਼ ਪਹੁੰਚ ਸਕਦੀ ਹੈ। ਸਤਿਗੁਰਾਂ ਨੇ ਇਨ੍ਹਾਂ ਸਿੱਖਾਂ ਦੇ ਪ੍ਰੇਮ ਨੂੰ ਵੇਖ ਕਰਕੇ ਸੰਮਨ ਨੂੰ ਆਵਾਜ਼ ਮਾਰੀ ਕਿ ਪੁੱਤਰ ਸੰਮਨ! ਉੱਠ ਕੇ ਬਾਹਰ ਆਵੋ ਅਤੇ ਸੰਗਤਾਂ ਨੂੰ ਪ੍ਰਸ਼ਾਦਾ ਛਕਾਵੋ।

ਸਤਿਗੁਰਾਂ ਦੀ ਬਰਕਤ ਵਾਲੀ ਆਵਾਜ਼ ਸੁਣ ਕੇ ਉਹ ਉੱਠ ਕੇ ਬੈਠ ਗਿਆ ਅਤੇ ਆ ਕੇ ਸਤਿਗੁਰਾਂ ਦੇ ਚਰਨਾਂ ਉੱਪਰ ਨਮਸਕਾਰ ਕੀਤੀ। ਫੇਰ ਸਤਿਗੁਰਾਂ ਨੇ ਪ੍ਰਸ਼ਾਦਾ ਛਕਿਆ ਅਤੇ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਇਨ੍ਹਾਂ ਦੋਵੇਂ ਪਿਉ ਪੁੱਤਰ ਨੂੰ ਨਿਹਾਲ ਕੀਤਾ। ਦੋਵੇਂ ਪਿਉ ਪੁੱਤਰ ਵੈਰਾਗ ਦੇ ਸਹਿਤ ਹੋ ਕੇ ਸਤਿਗੁਰਾਂ ਦੇ ਚਰਨਾਂ ਨਾਲ ਲਿਪਟ ਗਏ। ਤਦੋਂ ਸਤਿਗੁਰਾਂ ਨੇ ਇਹ ਚਉਬੋਲੇ ਉਨ੍ਹਾਂ ਦੇ ਪ੍ਰਥਾਏ ਉਚਾਰਨ ਕੀਤੇ ਜਾਂ ਜਦੋਂ ਇਹ ਸਾਰੀ ਘਟਨਾ ਵਾਪਰ ਗਈ ਤਾਂ ਮੂਸਨ ਨੇ ਆਪਣੇ ਪੁੱਤਰ ਵੱਲ ਵੇਖ ਕੇ ਸੋਚਿਆ ਕਿ ਮਤਾਂ ਮੇਰੇ ਪੁੱਤਰ ਨੂੰ ਹੰਕਾਰ ਹੋ ਜਾਵੇ ਕਿ ਮੈਂ ਗੁਰੂ ਨਮਿੱਤ ਆਪਣਾ ਸਿਰ ਦੇ ਦਿੱਤਾ ਸੀ। ਇਉਂ ਵਿਚਾਰ ਕਰਕੇ ਆਪਣੇ ਪੁੱਤਰ ਨੂੰ ਸੰਬੋਧਨ ਕਰਕੇ ਜੋ ਬਚਨ ਕਹੇ, ਉਨ੍ਹਾਂ ਨੂੰ ਸਤਿਗੁਰੂ ਜੀ ਗੁਰਬਾਣੀ ਦੁਆਰਾ ਉਪਦੇਸ਼ ਰੂਪ ਵਿਚ ਕਥਨ ਕਰਦੇ ਹਨ।

## ਜਮਾਲ ਅਤੇ ਪਤੰਗ

ਲਾਹੌਰ ਸ਼ਹਿਰ ਦੇ ਵਿਚ ਪਤੰਗ ਨਾਮ ਦਾ ਸਿੱਖ ਬਹੁਤ ਧਨਾਢ ਸੀ। ਇਸਦੀ ਇਮਾਨਦਾਰੀ ਤੋਂ ਪ੍ਰਭਾਵਿਤ ਹੋ ਕੇ ਲੋਕ ਇਸਦੇ ਪਾਸ ਆਪਣਾ ਧਨ ਅਮਾਨਤ ਵਜੋਂ ਰੱਖ ਜਾਂਦੇ ਸਨ ਅਤੇ ਮੁੜ ਕੇ ਫੇਰ ਸਭ ਨੂੰ ਸਹੀ ਸਲਾਮਤ ਅਮਾਨਤ ਮਿਲ ਜਾਇਆ ਕਰਦੀ। ਇਕ ਵਾਰ ਜਮਾਲ ਨਾਮੇ ਪਠਾਣ ਨੇ ਪਤੰਗ ਦੇ ਪਾਸ ਆਪਣੀਆਂ ਅੱਠ ਸੌ ਮੋਹਰਾਂ ਅਮਾਨਤ ਵਜੋਂ ਰੱਖ ਦਿੱਤੀਆਂ ਅਤੇ ਪਤੰਗ ਨੂੰ ਆਖਿਆ ਕਿ ਇਨ੍ਹਾਂ ਮੋਹਰਾਂ ਨੂੰ ਆਪਣੇ ਵਹੀ ਖਾਤੇ ਵਿਚ ਚਾੜ੍ਹ ਲਵੀਂ। ਇਉਂ ਆਖ ਕੇ ਉਹ ਪਠਾਣ ਚਲਾ ਗਿਆ। ਏਧਰ ਪਤੰਗ ਨੂੰ ਲਿਖਣ ਦਾ ਚੇਤਾ ਭੁੱਲ ਗਿਆ। ਇਸਨੇ ਉਵੇਂ ਹੀ ਸਾਰਾ ਸਾਮਾਨ ਚੁੱਕ ਸਾਂਭ ਕੇ ਰੱਖ ਦਿੱਤਾ। ਤਕਰੀਬਨ ਛੇ ਸੱਤ ਮਹੀਨੇ ਬਾਅਦ ਜਮਾਲ ਨੇ ਪਤੰਗ ਕੋਲੋਂ ਆਪਣੀਆਂ ਮੋਹਰਾਂ ਮੰਗੀਆਂ। ਪਤੰਗ ਨੇ ਵਹੀ ਖਾਤਾ ਖੋਲ੍ਹਿਆ ਪਰ ਉਸਦਾ ਨਾਮ ਨਾ ਨਿਕਲਿਆ। ਪਤੰਗ ਨੇ ਜਮਾਲ ਨੂੰ ਕਹਿ ਦਿੱਤਾ ਕਿ ਤੈਨੂੰ ਭੁਲੇਖਾ ਲੱਗਾ ਹੋਵੇਗਾ। ਅੱਗੋਂ ਜਮਾਲ ਨੇ ਕਿਹਾ ਕਿ ਮੈਂ ਤੈਨੂੰ ਇਮਾਨਦਾਰ ਸਿੱਖ ਜਾਣ ਕੇ ਤੇਰੇ ਉੱਪਰ ਇਤਬਾਰ ਕੀਤਾ ਅਤੇ ਛੇ-ਸੱਤ ਮਹੀਨਿਆਂ ਤੋਂ ਬਾਅਦ ਆਪਣੀ ਅਮਾਨਤ ਲੈਣ ਲਈ ਆਇਆ ਹਾਂ ਪਰ ਤੂੰ ਬਿਨਾਂ ਕਿਸੇ ਭੈ ਦੇ ਨਾਂਹ ਕਰ ਦਿੱਤੀ। ਇਸ ਲਈ ਮੈਂ ਹਾਕਮ ਪਾਸ ਤੇਰੀ ਸ਼ਿਕਾਇਤ ਕਰਾਂਗਾ। ਇਉਂ ਉਸਨੇ ਹਾਕਮ ਪਾਸ ਜਾ ਕੇ ਪਤੰਗ ਦੀ ਸ਼ਿਕਾਇਤ ਕੀਤੀ। ਹਾਕਮ ਨੇ ਪਤੰਗ ਨੂੰ ਬੁਲਾਇਆ ਅਤੇ ਜਮਾਲ ਦੀਆਂ ਮੋਹਰਾਂ ਬਾਰੇ ਪੁੱਛਿਆ। ਤਦੋਂ ਪਤੰਗ ਨੇ ਕਿਹਾ ਹਾਕਮ ਜੀ! ਜੇਕਰ ਇਸਦੀਆਂ ਮੋਹਰਾਂ ਮੇਰੇ ਪਾਸ ਹੁੰਦੀਆਂ ਤਾਂ ਮੇਰੇ ਵਹੀ ਖਾਤੇ ਵਿਚ ਇਸਦਾ ਨਾਮ ਜ਼ਰੂਰ ਹੋਣਾ ਸੀ। ਇਸਨੂੰ ਕੋਈ ਭੁਲੇਖਾ ਲੱਗਾ ਹੋਵੇਗਾ। ਅੱਗੋਂ ਜਮਾਲ ਨੇ ਵੀ ਕਿਹਾ ਕਿ ਮੈਂ ਸੱਚ ਬੋਲ ਰਿਹਾ ਹਾਂ।

ਫੇਰ ਉਸ ਵੇਲੇ ਦੇ ਨਿਆਂ ਅਨੁਸਾਰ ਤੇਲ ਦਾ ਕੜਾਹਾ ਗਰਮ ਕੀਤਾ ਗਿਆ ਅਤੇ ਦੋਨਾਂ ਨੂੰ ਉਸ ਵਿਚ ਹੱਥ ਪਾਉਣ ਲਈ ਕਿਹਾ। ਜਦੋਂ ਪਤੰਗ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਉਸ ਤੇਲ ਦੇ ਗਰਮ ਕੜਾਹੇ ਵਿਚ ਆਪਣਾ ਹੱਥ ਪਾ ਦਿੱਤਾ। ਪਰ ਉਸਦੇ ਹੱਥ ਨੂੰ ਕੁਝ ਨਾ ਹੋਇਆ। ਜਦੋਂ ਜਮਾਲ ਦੀ ਵਾਰੀ ਆਈ ਤਾਂ ਉਸਨੇ ਕਦੇ ਕਿਸੇ ਤੇ ਕਦੇ ਕਿਸੇ ਪੀਰ ਨੂੰ ਆਰਾਧ ਕੇ ਉਸ ਤੇਲ ਦੇ ਕੜਾਹੇ ਵਿਚ ਹੱਥ ਪਾਇਆ, ਤਦੋਂ ਉਸਦਾ ਹੱਥ ਸੜ ਗਿਆ। ਇਹ ਦੇਖ ਕੇ ਹਾਕਮ ਨੇ ਫ਼ੈਸਲਾ ਪਤੰਗ ਦੇ ਹੱਕ ਵਿਚ ਕੀਤਾ ਕਿ ਇਹ ਸੱਚਾ ਹੈ। ਤਦੋਂ ਜਮਾਲ ਬਹੁਤ ਹੈਰਾਨ ਹੋਇਆ ਕਿ ਇਹ ਕੀ ਕਾਰਨ ਹੈ, ਮੈਂ ਤਾਂ ਸੱਚਾ ਸੀ। ਫੇਰ ਮੇਰਾ ਹੀ ਹੱਥ ਕਿਉਂ ਸੜ ਗਿਆ ? ਉਧਰ ਪਤੰਗ ਨੇ ਘਰ ਆ ਕੇ ਸੋਚਿਆ ਕਿ ਜਿਸ ਤਰੀਕੇ ਨਾਲ ਉਸਨੇ ਗਰਮ ਤੇਲ ਦੇ ਕੜਾਹੇ ਵਿਚ ਹੱਥ ਪਾ ਲਿਆ ਕਿਤੇ ਉਹ ਸੱਚਾ ਹੀ ਨਾ ਹੋਵੇ। ਇਉਂ ਵਿਚਾਰ ਕੇ ਉਸਨੇ ਦੁਬਾਰਾ ਸਾਮਾਨ ਫਰੋਲਣਾ ਸ਼ੁਰੂ ਕੀਤਾ ਤਦੋਂ ਅੱਠ ਸੌ ਮੋਹਰਾਂ ਦੀ ਥੈਲੀ ਮਿਲੀ। ਉਸ ਵੇਲੇ ਪਤੰਗ ਨੇ ਜਮਾਲ ਕੋਲ ਜਾ ਕੇ ਕਿਹਾ ਕਿ ਮੈਨੂੰ ਮੁਆਫ਼ ਕਰ ਦੇਵੀਂ। ਮੈਂ ਤੇਰੀ ਮੋਹਰਾਂ ਦੀ ਥੈਲੀ ਤਾਂ ਰੱਖ ਲਈ

ਸੀ ਪਰ ਵਹੀ ਖਾਤੇ ਵਿਚ ਨਾ ਲਿਖ ਸਕਿਆ। ਲੈ ਹੁਣ ਇਹ ਮੋਹਰਾਂ ਆਪਣੇ ਕੋਲ ਰੱਖ ਲੈ। ਤਦੋਂ ਉਸਨੇ ਨੇ ਕਿਹਾ ਕਿ ਹੁਣ ਮੈਂ ਨਹੀਂ ਲਵਾਂਗਾ। ਕਿਉਂਕਿ ਤੂੰ ਸਰਕਾਰ ਤੇ ਲੋਕਾਂ ਦੀਆਂ ਨਜ਼ਰਾਂ ਵਿਚ ਮੈਨੂੰ ਝੂਠਾ ਕਰਵਾ ਦਿੱਤਾ ਹੈ। ਉਸਨੇ ਕਿਹਾ ਕਿ ਮੈਂ ਤੇਰੀਆਂ ਮੋਹਰਾਂ ਦਾ ਕੋਈ ਲਾਲਚ ਨਹੀਂ ਕੀਤਾ ਸੀ, ਹੁਣ ਇਹ ਮੋਹਰਾਂ ਰੱਖ ਲੈ। ਤਦੋਂ ਜਮਾਲ ਨੇ ਕਿਹਾ ਕਿ ਫੇਰ ਤੇਰਾ ਹੱਥ ਕਿਉਂ ਨਹੀਂ ਸੜਿਆ ? ਤੂੰ ਕਿਹੜੇ ਮੁਰਸ਼ਦ ਨੂੰ ਆਰਾਧਣਾ ਕੀਤਾ ਸੀ ਤਦੋਂ ਪਤੰਗ ਨੇ ਕਿਹਾ ਕਿ ਮੈਂ ਸਮਰੱਥ ਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਆਰਾਧਣਾ ਕੀਤਾ ਸੀ। ਉਸਨੇ ਕਿਹਾ ਕਿ ਤੂੰ ਮੈਨੂੰ ਉਨ੍ਹਾਂ ਗੁਰਾਂ ਪਾਸ ਲੈ ਕੇ ਜਾਹ। ਉਸ ਸਮੇਂ ਇਹ ਦੋਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਆਏ ਅਤੇ ਨਮਸਕਾਰ ਕੀਤੀ। ਜਮਾਲ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਅੰਤਰਜਾਮੀ ਹੋ। ਮੈਂ ਤੁਹਾਡੇ ਸਿੱਖ ਪਤੰਗ ਨੂੰ ਅੱਠ ਸੌ ਮੋਹਰਾਂ ਦਿੱਤੀਆਂ ਸਨ ਅਤੇ ਇਸਦੇ ਕੋਲ ਹੀ ਸਨ ਪਰ ਫੇਰ ਵੀ ਮੈਂ ਸਰਕਾਰ ਦੇ ਸਾਹਮਣੇ ਝੂਠਾ ਹੋਇਆ ਅਤੇ ਮੇਰਾ ਹੱਥ ਸੜ ਗਿਆ ? ਇਹ ਕੀ ਕਾਰਨ ਹੈ ? ਤਦੋਂ ਸਤਿਗੁਰਾਂ ਨੇ ਕਿਹਾ ਕਿ ਤੁਸੀਂ ਦੋਵੇਂ ਹੀ ਸੱਚੇ ਸੀ ਤੂੰ ਇਸਦੇ ਪਾਸ ਅੱਠ ਸੌ ਮੋਹਰਾਂ ਦਿੱਤੀਆਂ ਸਨ ਅਤੇ ਇਸਨੇ ਤੇਰੀ ਰਕਮ ਦਾ ਲਾਲਚ ਕਰਕੇ ਜਾਣ ਬੁੱਝ ਕੇ ਆਪਣੇ ਪਾਸ ਦਬਾ ਕੇ ਨਹੀਂ ਰੱਖੀ। ਪ੍ਰੀਖਿਆ ਦੇ ਵੇਲੇ ਇਸਨੇ ਸਾਨੂੰ ਇਕ ਮਨ ਹੋ ਯਾਦ ਕੀਤਾ ਅਤੇ ਅਸੀਂ ਇਸ ਦੀ ਰੱਖਿਆ ਕੀਤੀ, ਪਰ ਤੂੰ ਆਪਣੀ ਰੱਖਿਆ ਵਾਸਤੇ ਕਦੇ ਕਿਸੇ ਅਤੇ ਕਦੇ ਕਿਸੇ ਪੀਰ-ਫ਼ਕੀਰ ਨੂੰ ਆਰਾਧਿਆ। ਤੇਰਾ ਕਿਸੇ ਇਕ ਉੱਪਰ ਵਿਸ਼ਵਾਸ ਨਾ ਹੋਣ ਕਾਰਨ ਕਿਸੇ ਨੇ ਵੀ ਤੇਰੀ ਰੱਖਿਆ ਨਹੀਂ ਕੀਤੀ। ਇਸ ਕਰਕੇ ਤੇਰਾ ਹੱਥ ਸੜ ਗਿਆ। ਇਹ ਬਚਨ ਸੁਣ ਕੇ ਜਮਾਲ ਸਤਿਗੁਰਾਂ ਦੇ ਚਰਨੀਂ ਢਹਿ ਪਿਆ ਅਤੇ ਸਿੱਖ ਬਣਨ ਲਈ ਬੇਨਤੀ ਕੀਤੀ। ਸਤਿਗੁਰਾਂ ਨੇ ਇਸਨੂੰ ਸਿੱਖ ਬਣਾਇਆ ਅਤੇ ਇਸ ਚਉਬੋਲਿਆਂ ਦੀ ਬਾਣੀ ਵਿਚ ਕੁਝ ਸਲੋਕਾਂ ਨਾਲ ਇਨ੍ਹਾਂ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ **ਅਥਵਾ** ਜੋ ਇਨ੍ਹਾਂ ਦੋਨਾਂ ਸਿੱਖਾਂ ਦੀ ਆਪਸੀ ਵਾਰਤਾਲਾਪ ਹੋਈ ਸੀ, ਉਸਨੂੰ ਸਤਿਗੁਰਾਂ ਨੇ ਗੁਰਬਾਣੀ ਅੰਦਰ ਚਉਬੋਲਿਆਂ ਦੀ ਬਾਣੀ ਵਿਚ ਅੰਕਿਤ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ।

***ਨੋਟ :*** ਸਤਿਗੁਰਾਂ ਨੇ ਦੋ ਸਿੱਖ ਸੰਮਨ ਅਤੇ ਮੂਸਨ ਨੂੰ ਕੁਝ ਸਲੋਕਾਂ ਅੰਦਰ ਉਪਦੇਸ਼ ਬਖ਼ਸ਼ਿਸ਼ ਕੀਤਾ ਅਤੇ ਕੁਝ ਸਲੋਕਾਂ ਅੰਦਰ ਜਮਾਲ ਤੇ ਪਤੰਗ ਦੋ ਸਿੱਖਾਂ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ। ਇਨ੍ਹਾਂ ਚੌਹਾਂ ਸਿੱਖਾਂ ਨੂੰ ਜੋ ਸਤਿਗੁਰਾਂ ਨੇ ਉਪਦੇਸ਼ ਦਿੱਤਾ, ਉਨ੍ਹਾਂ ਚਾਰ ਸਿੱਖਾਂ ਨੂੰ ਦਿੱਤੇ ਉਪਦੇਸ਼ ਨੂੰ ਸਤਿਗੁਰਾਂ ਨੇ 'ਚਉਬੋਲੇ' ਨਾਮੀ ਬਾਣੀ ਅੰਦਰ ਗੁੰਥਨ ਕੀਤਾ ਹੈ।

**[ਅੰਗ ੧੩੬੩]**

## ਚਉਬੋਲੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਚਉਬੋਲੇ ਨਾਮੀ ਬਾਣੀ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਪਿਤਾ ਮੂਸਨ ਆਖਦਾ ਹੈ ਜਾਂ ਸਤਿਗੁਰੂ ਸਾਹਿਬ ਜੀ ਕਥਾ ਕਰਦੇ ਹਨ ਕਿ :

## ਸੰਮਨ ਜਉ ਇਸ ਪ੍ਰੇਮ ਕੀ; ਦਮ ਕ੍ਰਿਹੁ ਹੋਤੀ ਸਾਟ ॥

('ਕਿਅਹੁ' ਉਚਾਰਣ ਹੈ, ਦੂਜਾ ਪਾਠ 'ਦਮਕ੍ਰਿਹੁ' ਹੈ)

ਹੇ ਸੰਮਨ = ਸ੍ਰੇਸ਼ਟ ਮਨ ਵਾਲੇ ਪੁੱਤਰ! ਜੇਕਰ ਇਸ ਗੁਰਾਂ ਦੇ ਪ੍ਰੇਮ ਕੀ = ਦੀ ਕ੍ਰਿਹੁ = ਕੁਝ ਦਮ = ਦਮੜੇ

ਸਾਟ = ਕੀਮਤ ਹੋਤੀ = ਹੁੰਦੀ **ਵਾ:** ਜੇ ਇਸ ਪ੍ਰੇਮ ਦਾ ਸਾਟ = ਵੱਟਾ ਸੱਟਾ ਕੁਝ ਧਨ ਨਾਲ ਹੋ ਸਕਦਾ ਭਾਵ ਧਨ ਨਾਲ ਪ੍ਰੇਮ ਮਿਲ ਪੈਂਦਾ ਤਾਂ :

## ਰਾਵਨ ਹੁਤੇ ਸੁ ਰੰਕ ਨਹਿ; ਜਿਨਿ ਸਿਰ ਦੀਨੇ੍ ਕਾਟਿ ॥੧॥

ਸੁ = ਉਹ ਰਾਵਨ ਹੁਤੇ = ਵਰਗੇ ਕੋਈ ਰੰਕ = ਕੰਗਾਲ ਨਹਿ = ਨਹੀਂ ਸਨ, ਜਿਨਿ = ਜਿਸ ਨੇ ਸ਼ਿਵਜੀ ਦੀ ਪ੍ਰਸੰਨਤਾ ਲਈ ਆਪਣੇ ਦਸ ਸਿਰ ਵਾਰ-ਵਾਰ ਕਾਟਿ = ਕੱਟ ਕੇ ਉਸਦੀ ਭੇਂਟ ਦੀਨੇ = ਦੇਣਾ ਕੀਤੇ ॥੧॥

ਇਸ ਲਈ ਸ਼ਰਧਾ ਅਤੇ ਪ੍ਰੇਮ ਦੀ ਖੇਡ ਖੇਡਣ ਵਾਲੇ ਨੂੰ ਸਿਰ ਦੀ ਭੇਟ ਦੇਣੀ ਪੈਂਦੀ ਹੈ, ਆਦਿ ਤੋਂ ਹੀ ਪ੍ਰੇਮ ਦੀ ਇਹ ਰੀਤ ਪ੍ਰਸਿੱਧ ਹੈ ਜੈਸਾ ਕਿ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥** *(ਅੰਗ ੧੪੧੨)*

**ਵਾ:** **ਤਨ ਗੰਦਗੀ ਦੀ ਕੋਠੜੀ ਹਰਿ ਹੀਰਿਆਂ ਦੀ ਖਾਣ।**
**ਜੇ ਸਿਰ ਦਿੱਤਿਆਂ ਹਰਿ ਮਿਲੇ ਤਾਂ ਭੀ ਸਸਤਾ ਜਾਣ ॥** *(ਭਾਈ ਮਨੀ ਸਿੰਘ ਜੀ)*

### ਦੂਜਾ ਅਰਥ

**ਸੰਮਨ ਜਉ ਇਸ ਪ੍ਰੇਮ ਕੀ; ਦਮ ਕ੍ਰਿਹੁ ਹੋਤੀ ਸਾਟ ॥**

ਹੇ ਸੰਮਨ = ਸ੍ਰੇਸ਼ਟ ਮਨ ਵਾਲੇ ਜੀਵ ! ਜੇਕਰ ਇਸ ਪ੍ਰੇਮ ਦੀ ਕੁਝ ਦਮੜੀ ਮਾਤ੍ਰ ਵੀ ਸੱਟ ਹੋਵੇ **ਵਾ:** ਜੇਕਰ ਇਸ ਪ੍ਰੇਮ ਦੀ ਸੱਟ ਦਮਕ੍ਰਿਹੁ = ਦਮਕ ਜਾਵੇ ਭਾਵ ਅੰਦਰੋਂ ਪ੍ਰੇਮ ਦਾ ਪ੍ਰਕਾਸ਼ ਹੋ ਜਾਵੇ।

**ਰਾਵਨ ਹੁਤੇ ਸੁ ਰੰਕ ਨਹਿ; ਜਿਨਿ ਸਿਰ ਦੀਨੇ ਕਾਟਿ ॥੧॥**

ਸੁ = ਉਹ (ਰਾ + ਵਨ) ਵਨ = ਉੱਦਮ ਰਾ = ਦੇਣ ਵਾਲੇ ਈਸ਼ਰ, ਬ੍ਰਹਮ ਦਾ ਰੂਪ ਹੁਤੇ = ਹੋ ਗਏ ਹਨ, ਅਤੇ ਰੰਕ = ਕੰਗਾਲ ਭਾਵ ਜੀਵ ਨਹੀਂ ਰਹੇ, ਜਿਨਿ = ਜਿਨ੍ਹਾਂ ਨੇ ਆਪਣਾ ਹੰਕਾਰ ਰੂਪੀ ਸਿਰ ਕੱਟ ਦੇਣਾ ਕੀਤਾ ਹੈ ॥੧॥

ਅੱਗੋਂ ਸੰਮਨ ਆਖਦਾ ਹੈ ਕਿ ਪਿਤਾ ਜੀ ! ਤੁਸੀਂ ਐਸਾ ਨਿਸਚਾ ਨਾ ਕਰੋ ਕਿ ਮੈਨੂੰ ਹੰਕਾਰ ਹੋ ਜਾਵੇਗਾ। ਮੇਰੀ ਤਾਂ ਐਸੀ ਹਾਲਤ ਹੋਈ ਪਈ ਹੈ।

## ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ; ਬੀਚੁ ਨ ਰਾਈ ਹੋਤ ॥

ਹੇ ਪਿਤਾ ਜੀ ਜਿਸਦਾ ਤਨੁ = ਸਰੀਰ ਸਤਿਗੁਰਾਂ ਦੀ ਪ੍ਰੀਤਿ = ਪ੍ਰੀਤੀ ਦੇ ਪ੍ਰੇਮ = ਪਿਆਰ ਵਿਚ **ਵਾ:** ਗੁਰੂ ਦੇ ਪ੍ਰੇਮ ਦੀ ਪ੍ਰੀਤੀ ਵਿਚ ਖਚਿ = ਖਚਿਤ, ਮਗਨ ਹੋ ਰਹਿਆ = ਰਿਹਾ ਹੈ, ਉਸ ਦੇ ਅੰਦਰ ਰਾਈ ਮਾਤ੍ਰ ਵੀ ਕੋਈ ਬੀਚੁ = ਪੜਦਾ, ਭੇਦ ਨਹੀਂ ਹੋਤ = ਹੁੰਦਾ।

## ਚਰਨ ਕਮਲ ਮਨੁ ਬੇਧਿਓ; ਬੂਝਨੁ ਸੁਰਤਿ ਸੰਜੋਗ ॥੨॥

ਉਸ ਦਾ ਮਨ ਵੀ ਗੁਰਾਂ ਦੇ ਚਰਨ ਕਮਲਾਂ ਦੇ ਨਾਲ ਬੇਧਿਓ = ਵਿੰਨ੍ਹਿਆ, ਮਿਲ ਗਿਆ ਹੈ ਸੁਰਤਿ = ਸ੍ਰੇਸ਼ਟ ਪ੍ਰੀਤੀ ਦੇ ਸੰਜੋਗ ਕਰਕੇ ਇਸ ਗੱਲ ਦਾ ਬੂਝਨ = ਬੁੱਝਣਾ ਹੁੰਦਾ ਹੈ ਭਾਵ ਹੇ ਪਿਤਾ ਜੀ ! ਮੇਰੀ ਸੁਰਤ ਸਤਿਗੁਰਾਂ ਦੇ ਚਰਨਾਂ ਨਾਲ ਲੱਗ ਰਹੀ ਹੈ ਜਿਸ ਕਰਕੇ ਸਿਰ ਕੱਟੇ ਦੀ ਵੀ ਮੈਨੂੰ ਕੋਈ ਖ਼ਬਰ ਨਹੀਂ ਹੈ, ਫੇਰ ਹੰਕਾਰ ਕਿਥੋਂ ਆਉਣਾ ਸੀ ॥੨॥

[ਅੰਗ ੧੩੬੪]

## ਸਾਗਰ ਮੇਰ ਉਦਿਆਨ ਬਨ; ਨਵ ਖੰਡ ਬਸੁਧਾ ਭਰਮ ॥

ਜੋ ਸੱਤ ਸਾਗਰ = ਸਮੁੰਦਰ, ਮੇਰ = ਸੁਮੇਰ ਪਰਬਤ, ਉਦਿਆਨ = ਉਜਾੜਾਂ, ਬਨ = ਜੰਗਲ, ਨਵ = ਨੌਂ ਖੰਡ ਅਤੇ ਸਾਰੀ ਬਸੁਧਾ = ਧਰਤੀ ਉੱਪਰ ਭਰਮ = ਭ੍ਰਮਣਾ, ਵਿਚਰਨਾ ਹੈ।

## ਮੂਸਨ ਪ੍ਰੇਮ ਪਿਰੰਮ ਕੈ; ਗਨਉ ਏਕ ਕਰਿ ਕਰਮ ॥੩॥

ਸੰਮਨ ਆਖਦਾ ਹੈ ਕਿ ਹੇ (ਮੂਸਨ) ਪਿਤਾ ਜੀ ! ਮੈਂ ਪਿਰੰਮ = ਪਿਆਰੇ ਸਤਿਗੁਰਾਂ ਕੈ = ਦੇ ਪ੍ਰੇਮ ਵਿਚ ਇਸ ਸਾਰੇ ਰਸਤੇ ਨੂੰ ਏਕ = ਇਕ ਕਰਮ ਕਰਿ = ਕਰਕੇ ਗਨਉ = ਗਿਣਦਾ ਹਾਂ, ਭਾਵ ਸਤਿਗੁਰਾਂ ਦੇ ਪ੍ਰੇਮ ਕਰਕੇ ਐਸਾ ਅਥਾਹ ਪੈਂਡਾ ਵੀ ਕੁਝ ਪ੍ਰਤੀਤ ਨਹੀਂ ਹੁੰਦਾ ॥੩॥

## ਮੂਸਨ ਮਸਕਰ ਪ੍ਰੇਮ ਕੀ; ਰਹੀ ਜੁ ਅੰਬਰੁ ਛਾਇ ॥

ਮੂਸਨ ਜੀ ਕਥਨ ਕਰਦੇ ਹਨ ਕਿ **ਵਾ:** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੂਸਨ ! ਜੁ = ਜਿਹੜੀ ਅਵਿੱਦਿਆ, ਰਾਗ ਦ੍ਵੈਖ ਰੂਪੀ ਕਾਈ ਹਿਰਦੇ ਰੂਪੀ ਅੰਬਰੁ = ਅਕਾਸ਼ ਵਿਚ ਛਾਇ = ਛਾ ਰਹੀ ਹੈ, ਉਸਨੂੰ ਪ੍ਰੇਮ ਦੀ ਮਸਕਰ = ਮਸਕਲ ਕਰਕੇ ਭਾਵ ਪ੍ਰੇਮ ਦਾ ਸਿੱਕਲ ਕਰਕੇ ਮੇਟ ਲਈਦਾ ਹੈ।

## ਬੀਧੇ ਬਾਂਧੇ ਕਮਲ ਮਹਿ; ਭਵਰ ਰਹੇ ਲਪਟਾਇ ॥੪॥

ਜਿਵੇਂ ਕਵਲ ਫੁੱਲ ਦੇ ਕੰਡਿਆਂ ਨਾਲ ਭੌਰੇ ਬੀਧੇ = ਵਿੰਨ੍ਹੇ ਜਾਂਦੇ ਹਨ ਅਤੇ ਕਵਲ ਦੇ ਬੰਦ ਹੋ ਜਾਣ ਤੋਂ ਉਸ ਦੇ ਵਿਚ ਹੀ ਬਾਂਧੇ = ਬੰਨ੍ਹੇ ਜਾਂਦੇ ਹਨ, ਅਜਿਹੀ ਹਾਲਤ ਵਿਚ ਵੀ ਭੌਰੇ ਕਵਲ ਫੁੱਲ ਵਿਚ ਹੀ ਲੰਪਟ ਰਹਿੰਦੇ ਹਨ **ਅਥਵਾ** ਏਸੇ ਪ੍ਰਕਾਰ ਜਗਿਆਸੂ ਰੂਪੀ ਭੌਰਿਆਂ ਨੂੰ ਕੋਈ ਵਿੰਨ੍ਹ ਦੇਵੇ, ਭਾਵੇਂ ਕੋਈ ਕੈਦ ਵਿਚ ਬੰਨ੍ਹ ਦੇਵੇ, ਤਦ ਵੀ ਉਹ ਜਗਿਆਸੂ ਰੂਪ ਭੌਰੇ ਸਤਿਗੁਰਾਂ ਦੇ ਚਰਨ ਕਮਲਾਂ ਨਾਲ ਲੰਪਟ ਰਹਿੰਦੇ ਹਨ।

**ਅਥਵਾ** ਮਸ = ਸਿਆਹੀ (ਰੌਸ਼ਨਾਈ) ਵਾਲਾ ਭਾਵ ਚੰਦ੍ਰਮਾ ਤੇ ਕਰ = ਕਿਰਨਾਂ ਅਰਥਾਤ ਪ੍ਰੇਮ ਰੂਪੀ ਚੰਦ੍ਰਮਾ ਦੀ ਚਾਂਦਨੀ ਜਿਨ੍ਹਾਂ ਦੇ ਹਿਰਦੇ ਰੂਪੀ ਅਕਾਸ਼ ਵਿਚ ਛਾ ਰਹੀ ਹੈ **ਵਾ:** ਜਿਨ੍ਹਾਂ ਦੇ ਹਿਰਦੇ ਰੂਪੀ ਅਕਾਸ਼ ਵਿਚ ਪ੍ਰੇਮ ਦੀ ਮਸਕਰ = ਮਹਿਕ ਛਾ ਰਹੀ ਹੈ, ਜੇਕਰ ਉਨ੍ਹਾਂ ਦੇ ਅੰਗਾਂ ਨੂੰ ਕੋਈ ਵਿੰਨ੍ਹ ਦੇਵੇ ਭਾਵ ਅੰਗਾਂ ਨੂੰ ਕੱਟ ਦੇਵੇ, ਚਾਹੇ ਕੋਈ ਬੰਨ੍ਹ ਕੇ ਕੈਦੀ ਕਰ ਲਵੇ, ਤਦ ਵੀ ਉਹ ਸਤਿਗੁਰਾਂ ਦੇ ਚਰਨ ਕਮਲਾਂ ਵਿਚ ਭੌਰਿਆਂ ਦੀ ਨਿਆਈਂ ਲੰਪਟ ਰਹਿੰਦੇ ਹਨ, ਭਾਵ ਪ੍ਰੇਮ ਦੇ ਵਿਚ ਕੋਈ ਦੁੱਖ ਨਹੀਂ ਮੰਨਦੇ ॥੪॥

## ਜਪ ਤਪ ਸੰਜਮ ਹਰਖ ਸੁਖ; ਮਾਨ ਮਹਤ ਅਰੁ ਗਰਬ ॥

ਸੰਮਨ ਆਖਦਾ ਹੈ ਕਿ ਹੇ ਪਿਤਾ ਜੀ ! ਜੋ ਬਾਣੀ ਕਰਕੇ ਜਪ = ਜਾਪ, ਸਰੀਰ ਕਰਕੇ ਤਪ = ਤਪੱਸਿਆ, ਸੰਜਮ = ਇੰਦਰੀਆਂ ਦਾ ਦਮਨ, ਪਦਾਰਥਾਂ ਦੀ ਪ੍ਰਾਪਤੀ ਕਰਕੇ ਹਰਖ = ਖ਼ੁਸ਼ੀ, ਸੁਖ, ਮਾਨ = ਆਦਰ ਦੀ ਪ੍ਰਾਪਤੀ, ਮਹਤ = ਵੱਡਾ ਮਰਾਤਬਾ ਅਰੁ = ਅਤੇ ਗਰਬ = ਗੌਰਵਤਾ, ਵਡਿਆਈ ਪ੍ਰਾਪਤ ਹੋਈ ਹੈ।

## ਮੂਸਨ ਨਿਮਖਕ ਪ੍ਰੇਮ ਪਰਿ; ਵਾਰਿ ਵਾਰਿ ਦੇਂਉ ਸਰਬ ॥੫॥

ਹੇ (ਮੂਸਨ) ਪਿਤਾ ਜੀ **ਵਾ:** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੂਸਨ ! ਮੈਂ ਗੁਰਾਂ ਦੇ ਪ੍ਰੇਮ = ਪਿਆਰ ਪਰਿ = ਉਪਰੋਂ ਨਿਮਖਕ = ਇਕ ਨਿਮਖ ਮਾਤ੍ਰ ਸਮੇਂ ਵਿਚ ਹੀ ਇਹ ਉਪਰੋਕਤ ਸਰਬ = ਸਾਰਾ ਕੁਝ ਵਾਰਿ ਵਾਰਿ = ਕੁਰਬਾਨ ਕਰ ਦੇਂਉ = ਦੇਂਦਾ ਹਾਂ ॥੫॥

## ਮੂਸਨ ਮਰਮੁ ਨ ਜਾਨਈ; ਮਰਤ ਹਿਰਤ ਸੰਸਾਰ ॥॥

(ਦੂਸਰਾ ਪਾਠ 'ਮਰਤਹਿ ਰਤ' ਹੈ)

ਮੂਸਨ ਜੀ ਕਹਿੰਦੇ ਹਨ **ਵਾ:** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੂਸਨ! ਜਿਹੜੇ ਵਾਹਿਗੁਰੂ ਦੇ ਪ੍ਰੇਮ ਦੇ ਮਰਮੁ = ਭੇਤ ਨੂੰ ਨਹੀਂ ਜਾਨਈ = ਜਾਣਦੇ, ਉਹ ਸੰਸਾਰ = ਜਗਤ ਵਿਚ ਮਰਤ = ਮਰਦੇ ਤੇ ਹਿਰਤ = ਲੁਟੀਂਦੇ ਦੇਖੀਦੇ ਹਨ **ਵਾ:** ਉਹ ਸੰਸਾਰ ਦੀ ਰਤ = ਪ੍ਰੀਤੀ ਕਰਕੇ ਮਰਤਹਿ = ਮਰਦੇ ਰਹਿੰਦੇ ਹਨ।

## ਪ੍ਰੇਮ ਪਿਰੰਮ ਨ ਬੇਧਿਓ; ਉਰਝਿਓ ਮਿਥ ਬਿਉਹਾਰ ॥੬॥

ਪਿਰੰਮ = ਪਿਆਰੇ ਗੁਰੂ ਦੇ ਪ੍ਰੇਮ ਵਿਚ ਜਿਸ ਦਾ ਮਨ ਬੇਧਿਓ = ਵਿੰਨ੍ਹਿਆ ਨਹੀਂ ਗਿਆ, ਉਹ ਮਿਥ = ਮਿਥਿਆ, ਝੂਠੇ, ਬਿਉਹਾਰ = ਵਿਹਾਰਾਂ ਵਿਚ ਉਰਝਿਓ = ਫਸਿਆ ਰਹਿੰਦਾ ਹੈ ॥੬॥

## ਘਬੁ ਦਬੁ ਜਬ ਜਾਰੀਐ; ਬਿਛੁਰਤ ਪ੍ਰੇਮ ਬਿਹਾਲ ॥

ਸੰਮਨ ਆਖਦਾ ਹੈ ਕਿ ਪਿਤਾ ਜੀ! ਵਾਹਿਗੁਰੂ ਦੇ ਪ੍ਰੇਮੀਆਂ ਦੇ ਜਬ = ਜਦੋਂ ਕੋਈ ਘਬੁ = ਘਰ ਅਤੇ ਦਬੁ = ਦਰਬ, ਧਨ ਨੂੰ ਜਾਰੀਐ = ਸਾੜ ਦੇਵੇ (ਤਦ ਵੀ ਉਹ ਕੋਈ ਦੁੱਖ ਨਹੀਂ ਮੰਨਦੇ) ਉਹ ਵਾਹਿਗੁਰੂ ਦੇ ਪ੍ਰੇਮ ਦੇ ਬਿਛੁਰਤ = ਵਿਛੋੜੇ ਕਰਕੇ ਬਿਹਾਲ = ਦੁਖੀ ਹੁੰਦੇ ਹਨ। ਜੈਸਾ ਕਿ :

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥** *(ਅੰਗ ੧੩੭੯)*

## ਮੂਸਨ ਤਬ ਹੀ ਮੂਸੀਐ; ਬਿਸਰਤ ਪੁਰਖ ਦਇਆਲ ॥੭॥

ਹੇ (ਮੂਸਨ) ਪਿਤਾ ਜੀ **ਵਾ:** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੂਸਨ! ਅਸਲ ਵਿਚ ਤਬ = ਤਦੋਂ ਹੀ ਮੂਸੀਐ = ਲੁੱਟੇ ਜਾਈਦਾ ਹੈ, ਜਦੋਂ ਦਇਆਲ = ਦਇਆ ਦਾ ਘਰ ਪੁਰਖ = ਪੂਰਨ ਪ੍ਰਭੂ ਹਿਰਦੇ ਵਿੱਚੋਂ ਬਿਸਰਤ = ਭੁੱਲ ਜਾਂਦਾ ਹੈ ॥੭॥

## ਜਾ ਕੋ ਪ੍ਰੇਮ ਸੁਆਉ ਹੈ; ਚਰਨ ਚਿਤਵ ਮਨ ਮਾਹਿ ॥

ਹੇ ਭਾਈ! ਜਾ = ਜਿਸ ਕੋ = ਨੂੰ ਗੁਰੂ, ਪਰਮਾਤਮਾ ਦੇ ਪ੍ਰੇਮ ਦਾ ਸੁਆਉ = ਪ੍ਰਯੋਜਨ, ਲਾਭ, ਸੁਆਦ ਆਇਆ ਹੈ, ਉਹ ਆਪਣੇ ਮਨ = ਹਿਰਦੇ ਮਾਹਿ = ਵਿਚ ਸਦਾ ਹਰੀ **ਵਾ:** ਗੁਰਾਂ ਦੇ ਚਰਨ ਕਮਲਾਂ ਨੂੰ **ਵਾ:** ਚਰਨ ਭਾਵ ਅਧਿਸ਼ਠਾਨ ਸਰੂਪ ਨੂੰ ਚਿਤਵ = ਚੇਤੇ ਕਰਦਾ ਰਹਿੰਦਾ ਹੈ।

## ਨਾਨਕ ਬਿਰਹੀ ਬ੍ਰਹਮ ਕੇ; ਆਨ ਨ ਕਤਹੂ ਜਾਹਿ ॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਬ੍ਰਹਮ = ਪਰਮਾਤਮਾ ਕੇ = ਦੇ ਬਿਰਹੀ = ਪ੍ਰੇਮੀ ਹਨ, ਉਹ ਪ੍ਰਭੂ ਦੀ ਉਪਾਸ਼ਨਾ ਤੋਂ ਬਿਨਾਂ ਆਨ = ਹੋਰ ਕਤਹੂ = ਕਿਧਰੇ ਵੀ ਨਹੀਂ ਜਾਹਿ = ਜਾਂਦੇ, ਭਾਵ ਹੋਰ ਕਿਸੇ ਦੀ ਉਪਾਸ਼ਨਾ ਨਹੀਂ ਕਰਦੇ ॥੮॥

## ਲਖ ਘਾਟੀਂ ਊਂਚੌ ਘਨੋ; ਚੰਚਲ ਚੀਤ ਬਿਹਾਲ ॥

ਭਾਵੇਂ ਲੱਖਾਂ ਘਨੋ = ਘਣੀਆਂ ਊਂਚੌ = ਉੱਚੀਆਂ ਪਹਾੜਾਂ ਦੀਆਂ ਘਾਟੀਆਂ ਵਿਚ ਭੌਰਾ ਉੱਡ ਆਵੇ, ਤਦ ਵੀ ਸੁਗੰਧੀ ਦੀ ਪ੍ਰਾਪਤੀ ਨਾ ਹੋਣ ਕਰਕੇ ਉਸ ਭੌਰੇ ਦਾ ਚਿੱਤ ਚੰਚਲ ਅਤੇ ਬਿਹਾਲ = ਦੁਖੀ ਰਹਿੰਦਾ ਹੈ।

## ਨੀਚ ਕੀਚ ਨਿਮ੍ਰਿਤ ਘਨੀ; ਕਰਨੀ ਕਮਲ ਜਮਾਲ ॥੯॥

ਜਮਾਲ ਜੀ ਆਖਦੇ ਹਨ ਕਿ ਜੇਕਰ ਉਹ ਭੌਰਾ ਉੱਚੀਆਂ ਪਹਾੜੀਆਂ ਨੂੰ ਛੱਡ ਕੇ ਘਨੀ = ਬਹੁਤ ਨਿਮ੍ਰਿਤ = ਨਿਮਰਤਾ, ਗ਼ਰੀਬੀ ਧਾਰਨ ਕਰ ਕੇ ਨੀਚ = ਨੀਵੇਂ ਕੀਚ = ਚਿੱਕੜ ਵਿਚ ਆਉਂਦਾ ਹੈ ਤਾਂ ਇਸ ਨਿਮਰਤਾ ਰੂਪੀ ਕਰਨੀ ਕਰਕੇ ਉਹ ਕਮਲ ਦੀ ਜਮਾਲ = ਸੁੰਦਰਤਾ ਨੂੰ ਦੇਖਦਾ ਹੈ ਅਤੇ ਸੁਗੰਧੀ ਲੈਣ ਵਿਚ ਮਗਨ ਹੋ ਜਾਂਦਾ ਹੈ ॥੯॥

### ਦੂਸਰਾ ਅਰਥ

**ਲਖ ਘਾਟੀਂ ਊਂਚੌ ਘਨੋ; ਚੰਚਲ ਚੀਤ ਬਿਹਾਲ ॥**

ਏਸੇ ਪ੍ਰਕਾਰ ਅਗਿਆਨ ਰੂਪੀ ਪਹਾੜ ਹੈ। ਆਸਾ ਤ੍ਰਿਸ਼ਨਾ ਰੂਪੀ ਲੱਖਾਂ ਘਾਟੀਆਂ ਅਤੇ ਘਣੇ ਹੰਕਾਰ ਕਰਕੇ ਉੱਚੇ ਸਵਰਗ ਆਦਿ ਦੀ ਇੱਛਾ ਕਰਨ ਨਾਲ ਜੀਵ ਰੂਪੀ ਭੌਰੇ ਦਾ ਚਿੱਤ ਚੰਚਲ ਅਤੇ ਬਿਹਾਲ = ਦੁਖੀ ਹੁੰਦਾ ਹੈ।

**ਨੀਚ ਕੀਚ ਨਿਮ੍ਰਿਤ ਘਨੀ; ਕਰਨੀ ਕਮਲ ਜਮਾਲ ॥੯॥**

ਜਮਾਲ ਜੀ ਕਥਨ ਕਰਦੇ ਹਨ ਕਿ ਜੇਕਰ ਉਹ ਜੀਵ ਰੂਪੀ ਭੌਰਾ ਉਨ੍ਹਾਂ ਸਵਰਗ ਆਦਿਕ ਦੀਆਂ ਉੱਚੀਆਂ ਘਾਟੀਆਂ ਦੀ ਇੱਛਾ, ਹੰਕਾਰ ਤਿਆਗ ਕੇ ਘਣੀ ਨਿਮਰਤਾ ਨੂੰ ਧਾਰਨ ਕਰਕੇ ਭਾਵ ਅਤਿਅੰਤ ਨਿਮਰਤਾਵਾਨ ਹੋ ਕੇ ਗੁਰਾਂ ਦੇ ਪ੍ਰੇਮ ਰੂਪੀ ਚਿੱਕੜ ਵਿਚ ਆਉਂਦਾ ਹੈ ਤਾਂ ਇਸ ਨਿਮਰਤਾ ਰੂਪੀ ਕਰਨੀ ਕਰਕੇ ਉਹ ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਪਰਮਾਤਮਾ ਦੇ ਦਰਸ਼ਨ ਕਰਕੇ ਨਿਹਾਲ ਹੋ ਜਾਂਦਾ ਹੈ ਅਤੇ ਭਗਤੀ ਰੂਪੀ ਸੁਗੰਧੀ ਲੈਣ ਵਿਚ ਮਗਨ ਹੋ ਜਾਂਦਾ ਹੈ ॥੯॥

### ਤੀਸਰਾ ਅਰਥ

**ਲਖ ਘਾਟੀਂ ਊਂਚੌ ਘਨੋ; ਚੰਚਲ ਚੀਤ ਬਿਹਾਲ ॥**

ਏਸੇ ਪ੍ਰਕਾਰ ਪੰਜਾਂ ਕੋਸ਼ਾਂ ਰੂਪੀ ਲੱਖਾਂ ਘਾਟੀਆਂ ਹਨ ਅਤੇ ਉੱਚੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਕੇ ਘਣੇ ਹੰਕਾਰ ਦੇ ਸਹਿਤ ਹੋ ਜਾਣਾ ਇਨ੍ਹਾਂ ਵਿਚ ਜਗਿਆਸੂ ਰੂਪੀ ਭੌਰੇ ਦਾ ਚਿੱਤ ਚੰਚਲ ਅਤੇ ਦੁਖੀ ਹੋ ਜਾਂਦਾ ਹੈ, ਭਾਵ ਉਸ ਬ੍ਰਹਮ ਲੋਕ ਦੀ ਪ੍ਰਾਪਤੀ ਵਿਚ ਸੁਖ ਨਹੀਂ ਸਮਝਦਾ।

**ਨੀਚ ਕੀਚ ਨਿਮ੍ਰਿਤ ਘਨੀ; ਕਰਨੀ ਕਮਲ ਜਮਾਲ ॥੯॥**

ਜਮਾਲ ਜੀ ਕਥਨ ਕਰਦੇ ਹਨ ਕਿ ਜਿਵੇਂ ਚਿੱਕੜ ਨੀਚ = ਨੀਵਾਂ ਹੁੰਦਾ ਹੈ, ਤਿਵੇਂ ਜਗਿਆਸੂ ਰੂਪੀ ਭੌਰਾ ਘਣੀ ਨਿਮਰਤਾ ਧਾਰਨ ਕਰਕੇ ਬ੍ਰਹਮ ਰੂਪੀ ਕਮਲ ਨੂੰ ਦੇਖ ਕੇ ਨਿਹਾਲ ਹੁੰਦਾ ਹੈ ਅਰਥਾਤ ਨਿਮਰਤਾ ਦੀ ਕਰਨੀ ਕਰਕੇ ਆਪਣੇ ਸਰੂਪ ਨੂੰ ਦੇਖ ਲੈਂਦਾ ਹੈ ॥੯॥

## ਕਮਲ ਨੈਨ ਅੰਜਨ ਸਿਆਮ; ਚੰਦ੍ਰ ਬਦਨ ਚਿਤ ਚਾਰ ॥

ਹੇ ਸਤਿਗੁਰੂ ਜੀ! ਤੁਹਾਡੇ ਕਮਲ ਸਰੀਖੇ ਨੈਨ = ਨੇਤ੍ਰ ਹਨ ਜਿਨ੍ਹਾਂ ਦਾ ਅੰਜਨ = ਸੁਰਮੇ ਵਰਗਾ ਸਿਆਮ ਰੰਗ ਹੈ, ਚੰਦ੍ਰ = ਚੰਦ੍ਰਮਾ ਵਰਗਾ ਤੁਹਾਡਾ ਬਦਨ = ਚਿਹਰਾ ਹੈ ਜੋ ਸਾਡੇ ਚਿੱਤ ਨੂੰ ਚਾਰ = ਸੁੰਦਰ ਲੱਗ ਰਿਹਾ ਹੈ **ਅਥਵਾ** ਹੇ ਕਮਲ ਦੀ ਨਿਆਈਂ ਨਿਰਲੇਪ ਨੈਨ = ਦ੍ਰਿਸ਼ਟਾ ਰੂਪ, ਅੰਜਨ = ਮਾਇਆ ਸਬਲ ਅਤੇ ਸਿਆਮ = ਸੁੰਦਰ ਸਰੂਪ ਵਾਲੇ ਪ੍ਰਭੂ! ਤੂੰ ਚੰਦ੍ਰਮਾ ਦਾ ਵੀ ਪ੍ਰਕਾਸ਼ਕ, ਸਭ ਦਾ ਬਦਨ = ਮੁਖ ਰੂਪ ਅਤੇ ਸਾਡੇ ਚਿੱਤਾਂ ਨੂੰ ਚੁਰਾਉਣ ਵਾਲਾ ਹੈਂ।

## ਮੂਸਨ ਮਗਨ ਮਰੰਮ ਸਿਉ; ਖੰਡ ਖੰਡ ਕਰਿ ਹਾਰ ॥੧੦॥

ਮੂਸਨ ਜੀ ਕਥਨ ਕਰਦੇ ਹਨ ਕਿ ਅਸੀਂ ਤੇਰੇ ਨਿਰਗੁਣ ਸਰੂਪ ਦੇ ਗਿਆਨ, ਸਰਗੁਣ ਸਰੂਪ ਦੇ ਧਿਆਨ ਰੂਪੀ ਮਰੰਮ = ਭੇਤ ਸਿਉ = ਨਾਲ ਮਗਨ = ਮਸਤ ਹੋਏ ਹਾਂ ਅਤੇ ਅਸੀਂ ਆਪਣੇ ਗਲੇ ਦੇ ਹਾਰ = ਮਾਲਾ ਨੂੰ ਤੇਰੇ ਪ੍ਰੇਮ ਤੋਂ ਖੰਡ ਖੰਡ = ਟੁਕੜੇ ਟੁਕੜੇ ਕਰਿ = ਕਰਦੇ ਹਾਂ।

**ਅਥਵਾ** ਦੇਹ ਅਭਿਮਾਨ ਨੂੰ ਟੁਕੜੇ-ਟੁਕੜੇ ਕਰ ਕੇ ਤੇਰੇ ਕੰਠ ਦਾ ਹਾਰ ਹੋਏ ਹਾਂ, ਭਾਵ ਤੇਰੇ ਸਰੂਪ ਵਿਚ ਅਭੇਦ ਹੋਏ ਹਾਂ **ਵਾ:** ਹਾਰ = ਅਹਾਰ, ਭੋਜਨ ਦਾ ਖੰਡਨ ਹੀ ਖੰਡਨ ਕਰਦੇ ਹਾਂ, ਭਾਵ ਥੋੜ੍ਹਾ ਕੁ ਸਰੀਰ ਦੇ ਨਿਰਬਾਹ ਲਈ ਭੋਜਨ ਵਰਤਦੇ ਹਾਂ। ਜੈਸਾ ਕਿ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥** *(ਦਸਮ ਗ੍ਰੰਥ)*

**ਵਾ:** ਖੰਡਨੇ ਵਾਲੇ ਕਾਮਾਦਿਕ ਵਿਕਾਰਾਂ ਨੂੰ ਗਿਆਨ ਰੂਪੀ ਖੰਡੇ ਨਾਲ ਹਾਰ = ਸ਼ਿਕਸਤ ਦੇਣਾ ਕਰਦੇ ਹਾਂ ॥੧੦॥ ਅੱਗੇ ਪਤੰਗ ਜੀ ਕਥਨ ਕਰਦੇ ਹਨ :

## ਮਗਨੁ ਭਇਓ ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ ॥

ਹੇ ਸਤਿਗੁਰੂ ਜੀ ! ਐਸਾ ਹੀ ਪ੍ਰੇਮ ਚਾਹੀਦਾ ਹੈ ਜੋ ਪ੍ਰਿਅ = ਪਿਆਰੇ ਦੇ ਪ੍ਰੇਮ ਸਿਉ = ਨਾਲ ਮਗਨ = ਮਸਤ ਭਇਓ = ਹੋਇਆ ਹੈ, ਉਸ ਨੂੰ ਗੁਰਾਂ ਦੇ ਚਰਨ ਕਮਲਾਂ ਨੂੰ ਸਿਮਰਤ = ਸਿਮਰਦਿਆਂ ਆਪਣੇ ਅੰਗਾਂ ਦੀ ਵੀ ਕੋਈ ਸੂਧ = ਖ਼ਬਰ, ਸੁੱਧ-ਬੁੱਧ ਨਹੀਂ ਰਹਿੰਦੀ।

## ਪ੍ਰਗਟਿ ਭਇਓ ਸਭ ਲੋਅ ਮਹਿ; ਨਾਨਕ ਅਧਮ ਪਤੰਗ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਅਧਮ = ਨੀਚ ਜਿਹਾ ਪਤੰਗਾ = ਪਰਵਾਨਾ ਜਗਦੇ ਦੀਵੇ ਦੀ ਲਾਟ ਉੱਤੇ ਸੜਦਾ ਹੈ ਅਤੇ ਆਪਣੇ ਪ੍ਰੇਮ ਦਾ ਸਦਕਾ ਸਭ = ਸਾਰੇ ਲੋਅ = ਲੋਕਾਂ ਮਹਿ = ਵਿਚ ਪ੍ਰਗਟ ਭਇਓ = ਹੋ ਜਾਂਦਾ ਹੈ **ਅਥਵਾ** ਏਸੇ ਪ੍ਰਕਾਰ ਹੇ ਭਾਈ ! ਅਧਮ ਜੀ ! ਤੁਸੀਂ ਭਾਵੇਂ ਜਮਾਲ ਦੀ ਨਿਗ੍ਹਾ ਵਿਚ ਪਹਿਲਾਂ ਨੀਵੇਂ ਸੀ, ਪਰ ਪਰਮਾਤਮਾ ਦੀ ਭਗਤੀ ਆਪਣੀ ਇਮਾਨਦਾਰੀ, ਸਿੱਖੀ ਦੀ ਕਮਾਈ ਅਤੇ ਪ੍ਰਭੂ ਵਿਚ ਪ੍ਰੇਮ ਕਰਕੇ ਸਾਰੇ ਲੋਕਾਂ ਵਿਚ ਪ੍ਰਗਟ ਹੋ ਗਏ ਹੋ **ਅਥਵਾ** ਅਵਿੱਦਿਆ ਦੁਆਰਾ ਹੋਇਆ ਨੀਚ ਜੀਵ ਵੀ ਪ੍ਰੇਮ ਦੀ ਪ੍ਰਾਪਤੀ ਕਰਕੇ ਪਤੰਗ = ਸੂਰਜ ਵਾਂਗ ਸਾਰੇ ਲੋਕਾਂ ਵਿਚ ਪ੍ਰਗਟ ਹੋ ਗਿਆ ਹੈ ॥੧੧॥

[ਚਉਬੋਲੇ ਮਹਲਾ ੫ ਸਮਾਪਤੰ]